੧ੴ ਸਤਿਗੁਰ ਪ੍ਰਸਾਦਿ ॥

# ਆਦਿ
# ਸ੍ਰੀ ਗੁਰੂ ਗ੍ਰੰਥ ਸਾਹਿਬ
# ਦਰਸ਼ਨ ਨਿਰਣੈ
# ਸਟੀਕ
## ਤੁਲਨਾਤਮਿਕ ਅਧਿਐਨ

ਟੀਕਾਕਾਰ
ਗਿ. ਹਰਿਬੰਸ ਸਿੰਘ

ੴ ਸਤਿਗੁਰ ਪ੍ਰਸਾਦਿ ॥
ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਨੌਵੀਂ

ਰਾਗੁ ਗੋਂਡ, ਰਾਮਕਲੀ
(ਪੰਨਾ ੮੫੯ ਤੋਂ ੯੭੪ ਤੱਕ)


-ਟੀਕਾਕਾਰ-

**ਗਿਆਨੀ ਹਰਿਬੰਸ ਸਿੰਘ**
(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ





**ਗੁਰਬਾਣੀ ਸੇਵਾ ਪ੍ਰਕਾਸ਼ਨ**
17-ਏ, ਡੋਗਰਾਂ ਸਟਰੀਟ, ਪਟਿਆਲਾ।

Adi

# Sri Guru Granth Sahib Ji

## Darshan Nirney Steek

*(Comperetive Study)*

Vol. IX

by

***Giani Harbans Singh***



**(ਸੋਧਿਆ ਨਵਾਂ ਸੰਸਕਰਣ ਫਰਵਰੀ 2011)**

**ਭੇਟਾ : 300/-**

*ਪ੍ਰਕਾਸ਼ਕ :*
**ਗੁਰਬਾਣੀ ਸੇਵਾ ਪ੍ਰਕਾਸ਼ਨ,**
17-ਏ ਡੋਗਰਾਂ ਸਟਰੀਟ, ਪਟਿਆਲਾ,

*ਕੰਪਿਊਟਰ ਕੰਪੋਜ਼ਿੰਗ*
**ਸ਼ਰਨਾਗਤ ਸਿੰਘ, ਪਟਿਆਲਾ**

Printed in India

*ਛਾਪਕ :*
**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# *ਹੁਕਮਨਾਮਾ

ਸੂਹੀ ਮਹਲਾ ੪ ॥ [ਪੰਨਾ ੭੩੩

ਜਿਥੈ ਹਰਿ ਆਰਾਧੀਐ, ਤਿਥੈ ਹਰਿ ਮਿਤੁ ਸਹਾਈ ॥ ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ ॥੧॥ ਹਰਿ ਧਨੁ ਸੰਚੀਐ, ਭਾਈ ॥ ਜਿ ਹਲਤਿ ਪਲਤਿ ਹਰਿ ਹੋਇ ਸਖਾਈ॥੧॥ਰਹਾਉ॥ ਸਤਸੰਗਤੀ ਸੰਗਿ ਹਰਿ ਧਨੁ ਖਟੀਐ, ਹੋਰਥੈ ਹੋਰਤੁ ਉਪਾਇ, ਹਰਿ ਧਨੁ ਕਿਤੈ ਨ ਪਾਈ॥ ਹਰਿ ਰਤਨੈ ਕਾ ਵਾਪਾਰੀਆ, ਹਰਿ ਰਤਨ ਧਨੁ ਵਿਹਾਝੇ, ਕਚੈ ਕੇ ਵਾਪਾਰੀਏ, ਵਾਕਿ ਹਰਿ ਧਨੁ ਲਇਆ ਨ ਜਾਈ ॥ ੨ ॥ ਹਰਿ ਧਨੁ ਰਤਨੁ ਜਵੇਹਰੁ ਮਾਣਕੁ, ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ, ਹਰਿ ਭਗਤੀ ਹਰਿ ਲਿਵ ਲਾਈ॥ ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ, ਭਗਤ ਖਾਇ ਖਰਚਿ ਰਹੇ, ਨਿਖੁਟੈ ਨਾਹੀ॥ ਹਲਤਿ ਪਲਤਿ ਹਰਿ ਧਨੈ ਕੀ, ਭਗਤਾ ਕਉ ਮਿਲੀ ਵਡਿਆਈ॥੩॥ ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ, ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ, ਕਿਸੈ ਕਾ ਗਵਾਇਆ ਨ ਜਾਈ॥ ਹਰਿ ਧਨ ਕਉ ਉਚਕਾ ਨੇੜਿ ਨ ਆਵਈ, ਜਮੁ ਜਾਗਾਤੀ ਡੰਡੁ ਨ ਲਗਾਈ॥੪॥ ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ, ਤਿਨਾ ਇਕ ਵਿਖ ਨਾਲਿ ਨ ਜਾਈ॥ ਹਲਤੈ ਵਿਚਿ, ਸਾਕਤ ਦੁਹੇਲੇ ਭਏ, ਹਥਹੁ ਛੁੜਕਿ ਗਇਆ ਅਗੈ ਪਲਤਿ, ਸਾਕਤੁ, ਹਰਿ ਦਰਗਹ ਢੋਈ ਨ ਪਾਈ॥੫॥ ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ, ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥ ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ, ਜਨ ਨਾਨਕ ਕਉ ਗੁਰਿ ਸੋਝੀ ਪਾਈ॥੬॥੩॥੧੦।

---

*ਇਹ ਪਵਿਤਰ ਹੁਕਮਨਾਮਾ ਨੌਵੀਂ ਪੋਥੀ ਦੀ ਪ੍ਰਕਾਸ਼ਨਾ ਹਿਤ ਮਿਤੀ ੨੧-੧੧-੧੯੯੧ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਵਾਲੇ ਦਿਹਾੜੇ ਅਰਦਾਸਿ ਕਰਨ ਉਪਰੰਤ ਪ੍ਰਾਪਤ ਹੋਇਆ।

੧ਓ ਸਤਿਗੁਰ ਪ੍ਰਸਾਦਿ ॥

# ਪੰਜਵੀਂ ਛਾਪ

**ਸ੍ਰਵਣੀ ਸੁਣੀਐ, ਰਸਨਾ ਗਾਈਐ, ਹਿਰਦੈ ਧਿਆਈਐ ਸੋਈ ॥**
**ਕਰਣ ਕਾਰਣ ਸਮਰਥ ਸੁਆਮੀ, ਜਾ ਤੇ ਬ੍ਰਿਥਾ ਨ ਕੋਈ ॥ [ਪੰਨਾ ੬੧੧**

ਇਹ ਇਕ ਅਮਰ ਸਚਾਈ ਹੈ ਕਿ ਕੇਵਲ ਸਾਧਾਰਨ ਪਾਠਕਾਂ ਪਾਸੋਂ ਹੀ ਨਹੀਂ, ਚੰਗੇ ਪੜ੍ਹੇ ਲਿਖੇ ਪਾਠਕਾਂ ਪਾਸੋਂ ਵੀ ਗੁਰਬਾਣੀ-ਉਚਾਰਨ ਅਤੇ ਬਿਸਰਾਮ ਲਾਉਣ ਸਮੇਂ ਕਈ ਭੁੱਲਾਂ ਹੋ ਜਾਂਦੀਆਂ ਹਨ। ਇਸ ਦਾ ਮੂਲ ਕਾਰਨ ਗੁਰਬਾਣੀ ਵਿਆਕਰਣ ਦੇ ਲਗ-ਮਾਤਰੀ ਨੇਮਾਂ ਦੀ ਬੇ-ਸਮਝੀ ਅਤੇ ਪਾਠ-ਅਭਿਆਸ ਦੀ ਕਮੀ ਹੁੰਦੀ ਹੈ। ਜਿਵੇਂ ਗੁਰਵਾਕ ਹਨ- "ਪੜਿਐ ਨਾਹੀ ਭੇਦੁ ਬੁਝਿਐ ਪਾਵਣਾ" (ਪੰਨਾ ੧੪੮) ਤਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਅੰਦਰ 'ਓਅੰਕਾਰ' ਬਾਣੀ ਵਿੱਚ ਵੀ ਇਹ ਸਿਧਾਂਤ ਉਜਾਗਰ ਕਰ ਦਿੱਤਾ ਹੈ:-

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥ [ਪੰਨਾ ੯੩੫**

ਸੋ, ਗੁਰਬਾਣੀ ਤੇ ਨਿਸਚਾ, ਸਿਦਕ, ਭਰੋਸਾ ਰਖ ਕੇ 'ਆਪਿ ਜਪਹੁ, ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ ਰਹਤ ਗਤਿ ਪਾਵਹੁ॥' (ਪੰਨਾ ੨੮੯) ਦਾ ਅਨੁਆਈ ਬਣ ਕੇ, ਘਾਲ-ਕਮਾਈ ਕਰਨ ਦੀ ਡਾਢੀ ਲੋੜ ਹੈ, ਕਿਉਂਕਿ ਉਹ ਪ੍ਰਭੂ ਕਿਸੇ ਦੀ ਤਿਲ ਭਰ ਕੀਤੀ ਘਾਲ ਵੀ ਵਿਅਰਥ ਨਹੀਂ ਜਾਣ ਦੇਂਦਾ।

ਧੁਰੋਂ ਆਈ ਬਾਣੀ ਦੀ ਸੂਝ-ਬੂਝ ਆਪਣੇ ਵਸ ਦੀ ਗਲ ਨਹੀਂ। ਹਾਂ, ਜੇ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ, ਅਨੁਭਵ ਪ੍ਰਕਾਸ਼ ਵਾਲੀ ਦਾਤਿ ਪ੍ਰਾਪਤ ਹੋ ਜਾਵੇ ਤਾਂ ਸਹਜੇ ਹੀ ਗੁਰਬਾਣੀ ਦੇ ਢੁਕਵੇਂ ਪ੍ਰਮਾਣਾਂ ਨਾਲ ਸਾਰੀਆਂ ਵਿਆਪਕ ਗੁੰਝਲਾਂ ਦਾ ਹੱਲ ਲਭ ਜਾਂਦਾ ਹੈ। ਸਾਈਆਂ ਜੀਓ ਦੀ ਅਪਾਰ ਮਿਹਰ-ਬਖ਼ਸ਼ਿਸ਼ ਦਾ ਸਦਕਾ ਪੰਜਵੀਂ ਛਾਪ ਸੁਧਾਈ ਸਹਿਤ ਗੁਰਬਾਣੀ ਪਾਠ-ਵੀਚਾਰ ਹਿੱਤ-ਚਿਤ ਰਖਣ ਵਾਲੇ ਗੁਰਸਿਖਾਂ ਵੀਰਾਂ ਅਤੇ ਪਾਠਕਾਂ ਨੂੰ ਸਮਰਪਿਤ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਖ਼ਿਮਾ ਦਾ ਜਾਚਕ

**ਹਰਿਬੰਸ ਸਿੰਘ**
ਫਰਵਰੀ, ੨੦੧੧

17/8, ਡੋਗਰਾਂ ਸਟਰੀਟ,
ਸਰਹਿੰਦੀ ਗੇਟ,
ਪਟਿਆਲਾ।

੧ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ

## ਪੋਥੀ ਨੌਵੀਂ

## ਤਤਕਰਾ

## ਅਰਥ ਭੇਦ ਅਤੇ ਨਿਰਣੈ



ਸਨਮਾਨ ਪੱਤਰ



# ਗਿ. ਹਰਿਬੰਸ ਸਿੰਘ ਜੀ

ਬਜ਼ੁਰਗ ਸ਼ਖ਼ਸ਼ੀਅਤ ਪਰ ਅੰਦਰਲੀ ਸੁਰਤਿ ਜੁਆਨ ਅਤੇ ਬਲਵਾਨ, ਸਾਦਗੀ ਦੀ ਮੂਰਤਿ, ਗੰਭੀਰ ਡੂੰਘੀਆਂ ਚਮਕਦੀਆਂ ਅੱਖੀਆਂ, ਚਿਹਰੇ ਤੇ ਮੰਦ-ਮੰਦ ਮੁਸਕਾਨ, ਖਿੜਿਆ ਚਿਹਰਾ, ਮਨ ਬਚਨ ਕਰਮ ਕਰਕੇ ਹਰ ਸਮੇਂ ਗੁਰਬਾਣੀ ਦੇ ਗੰਭੀਰ ਨੁਕਤਿਆਂ ਨੂੰ ਵੀਚਾਰਦੇ, ਸਮਝਦੇ ਰਹਿੰਦੇ ਨੇ ਅਤੇ ਵੀਚਾਰਾਂ ਨੂੰ ਕਲਮ ਨਾਲ ਕਾਗਜ਼ ਉਤੇ ਉਕਰਦੀਆਂ ਜਾਂਦੀਆਂ ਨੇ ਪਤਲੀਆਂ-ਪਤਲੀਆਂ ਉੱਗਲੀਆਂ।

ਐਸੀ ਮਹਾਨ ਸ਼ਖ਼ਸ਼ੀਅਤ ਦੇ ਮਾਲਕ ਹਨ ਭਾਈ ਸਾਹਿਬ ਗਿਆਨੀ ਹਰਿਬੰਸ ਸਿੰਘ ਜੀ ਜਿਨ੍ਹਾਂ ਨੇ ਬਹੁਤ ਛੋਟੀ ਉਮਰ ਤੋਂ ਗੁਰਬਾਣੀ ਨੂੰ ਪੜ੍ਹ ਵੀਚਾਰ ਕੇ ਲਿਖਣਾ ਆਰੰਭ ਕਰ ਦਿੱਤਾ ਸੀ। ਇਹ ਗੁਰਬਾਣੀ ਨਾਲ ਦਿਲੀ-ਲਗਨ ਹੀ ਸੀ ਕਿ ਆਪ ਨੇ ਗੁਰਮਤਿ ਸਿਧਾਂਤਾਂ ਤੇ ਅਨੇਕਾਂ ਕਵਿਤਾਵਾਂ ਲਿਖੀਆਂ। ਗੁਰਬਾਣੀ ਕੀਰਤਨ ਦੀ ਵੀ ਆਪ ਨੇ ਗੁਰੂ ਸਾਹਿਬ ਦੀ ਮਿਹਰੰਮਤ ਮਾਣੀ ਹੈ। ਦੀਵਾਨਾਂ ਵਿੱਚ, ਕਦੇ ਕਵਿਤਵਾਂ, ਕਦੀ ਕੀਰਤਨ ਅਤੇ ਕਦੀ ਕਥਾ ਰਾਹੀਂ ਸੇਵਾ ਕਰਦੇ ਰਹੇ।

ਐਸੀ ਮਹਾਨ ਸ਼ਖ਼ਸ਼ੀਅਤ ਦਾ ਜਨਮ ਸੰਨ ੧੯੨੫ ਵਿੱਚ ਅਪ੍ਰੈਲ ਮਹੀਨੇ ਪਾਕਿਸਤਾਨ ਦਾ ਜਿਲ੍ਹਾ ਜੇਹਲਮ, ਤਹਿਸੀਲ ਚਕਵਾਲ ਦੇ ਪਿੰਡ ਹਾਸਲ ਵਿੱਚ ਹੋਇਆ। ਆਪ ਜੀ ਦਾ ਜਨਮ ਧੰਨ ਜਣੇਦੀ ਮਾਤਾ ਰਾਜ ਕੌਰ ਜੀ ਅਤੇ ਧੰਨ ਪਿਤਾ ਸ੍ਰ. ਅਤਰ ਸਿੰਘ ਕੋਹਲੀ ਦੇ ਗ੍ਰਿਹ ਵਿਖੇ ਹੋਇਆ। ਆਪ ਨੇ ਮੈਟਰਿਕ ਅਤੇ ਗਿਆਨੀ ਕਰਨ ਤੋਂ ਬਾਅਦ ਆਪਣੇ ਜੀਵਨ ਨੂੰ ਪੰਥਕ ਸੇਵਾ ਵਿੱਚ ਲੇਖਣੀ ਰਾਹੀਂ ਸਮਰਪਿਤ ਕਰ ਦਿੱਤਾ। ਚੰਗੇ-ਚੰਗੇ ਮਹਾਂਪੁਰਸ਼ਾਂ ਦੀ ਸੰਗਤ ਦਾ ਹੀ ਫਲ ਸੀ ਕਿ ਆਪ ਨੇ ਗੁਰਦੁਆਰਾ ਨਾਵਾ ਸਾਹਿਬ ਅਤੇ ਗੁਰੂ ਕਾ ਲਾਹੌਰ ਵਿਖੇ ਇਕੋ ਚੌਕੜੇ ਤੇ ਦੋ ਸ੍ਰੀ ਅਖੰਡ ਪਾਠਾਂ ਦੀ ਸੇਵਾ ਕੀਤੀ। ਹੌਲੀ-ਹੌਲੀ ਆਪ ਨੇ ਗੁਰਮਤਿ ਸਿਧਾਂਤਾਂ ਅਤੇ ਮੁੱਖ ਬਾਣੀਆਂ ਦੇ ਸਟੀਕ ਲਿਖਣੇ ਅਤੇ ਛਪਵਾਉਣੇ ਸ਼ੁਰੂ ਕਰ ਦਿੱਤੇ। ਕਈ ਸਟੀਕ ਸੰਗਤਾਂ ਦੀ ਝੋਲੀ ਪਾਏ। ਇਸ ਨਾਲ ਆਪ ਦਾ ਪਿਆਰ ਗੁਰਬਾਣੀ ਲਈ ਹੋਰ ਉਮਡਿਆ ਅਤੇ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ੧੪ ਭਾਗਾਂ ਵਿੱਚ ਸ਼ੁੱਧ ਪਾਠ ਉਚਾਰਨ ਸੇਧਾਂ, ਅਰਥ ਭੇਦਾਂ ਦੇ ਨਿਰਣੈ, ਸਾਰੰਸ਼ ਅਤੇ ਸਿਧਾਂਤ ਆਦਿ ਵਿਸਥਾਰ ਨਾਲ ਲਿੱਖ ਕੇ ਗੁਰੂ ਪੰਥ ਦੀ ਸੇਵਾ ਕੀਤੀ ਜੋ ਅੱਜ ਹਰ ਪ੍ਰਚਾਰਕ, ਕਥਾਵਾਚਕ ਲਈ ਮਾਰਗ ਦਰਸ਼ਨ ਬਣੀ ਹੋਈ ਹੈ। ੪੦ ਦੇ ਕਰੀਬ ਪੁਸਤਕ-ਭੰਡਾਰ ਅਤੇ ਹੋਰ ਬਹੁਤ ਕੁਝ ਆਪ ਨੇ ਲਿਖਿਆ ਤੇ ਅਜੇ ਵੀ ਲਿਖ ਰਹੇ ਹਨ।

ਪੰਥ ਦੀਆਂ ਅਨੇਕਾਂ ਹੀ ਸੰਸਥਾਵਾਂ, ਪਾਵਨ ਤਖ਼ਤ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਮਹਾਂਪੁਰਸ਼ਾਂ ਨੇ ਅਨੇਕਾਂ ਮਾਨ-ਸਨਮਾਨ, ਅਵਾਰਡ ਅਤੇ ਸਨਮਾਨ ਪੱਤਰ ਆਪ ਨੂੰ ਬਖ਼ਸ਼ੇ ਹਨ। ਜਿਨ੍ਹਾਂ ਵਿਚੋਂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਨਾਂਦੇੜ ਵਲੋਂ 'ਪੰਥ ਰਤਨ', ਸ੍ਰੀ ਅਕਾਲ ਤਖ਼ਤ ਸਾਹਿਬ ਤੋਂ 'ਭਾਈ ਸਾਹਿਬ' ਦੀ ਪਦਵੀ, 'ਭਾਈ ਵੀਰ ਸਿੰਘ ਜੀ' ਅਵਾਰਡ ਭਾਸ਼ਾ ਵਿਭਾਗ ਪੰਜਾਬ ਤੋਂ, ਚੀਫ਼ ਖ਼ਾਲਸਾ ਦੀਵਾਨ, ਇੰਗਲੈਂਡ ਦੀਆਂ ਸੰਗਤਾਂ ਵਲੋਂ ਸਨਮਾਨ, ਸ੍ਰੀ ਗੁਰੂ ਗੋਬਿੰਦ ਸਿੰਘ ਫ਼ਾਊਂਡੇਸ਼ਨ U.S.A. ਵਲੋਂ ਸਨਮਾਨ, ਇਤਿਆਦਿਕ ਪੰਥਕ ਸੰਸਥਾਵਾਂ ਤੋਂ ਆਪ ਨੇ ਮਾਣ-ਸਨਮਾਨ ਪ੍ਰਾਪਤ ਕੀਤੇ।

ਅੱਜ ਮਿਤੀ ੭ ਫਰਵਰੀ ੨੦੧੦ ਨੂੰ ਸਮੂੰਹ ਮੈਂਬਰਾਨ ਅਤੇ ਸੰਗਤ ਗੁ: ਦੂਖ ਨਿਵਾਰਨ ਸਾਹਿਬ, ਸਰੀ ਬੀ.ਸੀ. ਕੈਨੇਡਾ, ਭਾਈ ਸਾਹਿਬ ਗਿ. ਹਰਿਬੰਸ ਸਿੰਘ ਜੀ ਨੂੰ ਪਿੰਡ ਠਰਵਾ ਮਾਜਰਾ, ਕਰਨਾਲ (ਹਰਿਆਣਾ) ਵਿਖੇ ਮਾਨ-ਸਨਮਾਨ ਦਿੰਦਿਆਂ ਪ੍ਰਸੰਨਤਾ ਅਤੇ ਮਾਣ ਮਹਿਸੂਸ ਕਰ ਰਹੇ ਹਾਂ।

ਵਲੋਂ

**ਗਿ. ਨਰਿੰਦਰ ਸਿੰਘ**
ਪ੍ਰਧਾਨ ਗੁਰਦੁਆਰਾ ਦੂਖ ਨਿਵਾਰਣ ਸਾਹਿਬ
**ਸਰੀ, ਬੀ.ਸੀ. ਕੈਨੇਡਾ**

**ਗਿ. ਪਿੰਦਰ ਪਾਲ ਸਿੰਘ**
ਕਥਾ ਵਾਚਕ
ਲੁਧਿਆਣਾ।

# ਸਨਮਾਨ-ਪੱਤਰ

## *(ਨੌਵੀਂ ਪੋਥੀ ਦਾ ਵਿਮੋਚਨ)*

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਕਈ ਜੁੱਧ ਕੀਤੇ ਪਰ ਗੁਰਸਿਖੀ ਕਾਇਮ ਰੱਖਣ ਲਈ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਦੇ ਪਾਵਨ ਅਸਥਾਨ ਉਤੇ 'ਆਦਿ ਗ੍ਰੰਥ' ਕਰਤਾਪੁਰ ਵਾਲੇ ਸਰੂਪ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕਰਵਾ ਕੇ ਇਸ ਨੂੰ ਸੰਪੂਰਨ ਰੂਪ ਦਿਤਾ ਜਿਸ ਦਾ ਨਾਂ ਬਾਅਦ ਵਿਚ 'ਦਮਦਮੀ ਸਰੂਪ' ਪ੍ਰਸਿਧ ਹੋਇਆ। ਇਸੇ ਸਰੂਪ ਨੂੰ ਹੀ ਆਪ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰਤਾ ਗਦੀ ਪਰਦਾਨ ਕੀਤੀ ਅਤੇ ਫੁਰਮਾਨ ਕੀਤਾ:-

**ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ॥**
**ਸਭਿ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ॥** [ਪੰਥ ਪ੍ਰਕਾਸ਼
**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥** [ਨਟ ਮਹਲਾ ੪

ਦਮਦਮਾ ਸਾਹਿਬ (ਗੁਰੂ ਕੀ ਕਾਸ਼ੀ) ਦੇ ਅਸਥਾਨ ਤੇ ਹੀ ਆਪ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਬਾਬਾ ਦੀਪ ਸਿੰਘ ਜੀ ਅਤੇ ਭਾਈ ਸਾਹਿਬ ਮਨੀ ਸਿੰਘ ਜੀ ਨੂੰ ਸਰਵਨ ਕਰਾਏ। ਇਸ ਤੋਂ ਬਾਅਦ ਹੀ ਟਕਸਾਲਾਂ ਹੋਂਦ ਵਿਚ ਆਈਆਂ ਪਰ ਆਪ ਜੀ ਦੇ ਜੀਵਨ ਕਾਲ ਅੰਦਰ ਲਿਖਤੀ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਸਟੀਕ ਨਹੀਂ ਹੋਇਆ, ਮੌਖਿਕ ਟੀਕਾਕਾਰੀ ਹੋਂਦੀ ਰਹੀ।

ਗਿ. ਹਰਿਬੰਸ ਸਿੰਘ ਜੀ ਨੇ ਜਿਸ ਸੇਵਾ ਨੂੰ ਆਰੰਭਿਆ ਹੈ, ਓਹ ਮਹਾਨ ਹੈ। ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਨਾ ਹੈ, ਉਸ ਲਈ ਇਹ ਟੀਕਾ ਪੜ੍ਹਨਾ ਅਤਿ ਜ਼ਰੂਰੀ ਹੈ ਕਿਉਂਕਿ ਗੁਰਬਾਣੀ ਦੀ ਵੀਚਾਰ ਪੜ੍ਹ ਕੇ ਹੀ ਸਿਖ ਗੁਰੂ ਦੇ ਉਪਦੇਸ਼ ਤੇ ਆਦੇਸ਼ ਨਾਲ ਜੁੜ ਸਕਦਾ ਹੈ। ਸਿਖ ਇਤਿਹਾਸ ਪੜ੍ਹ ਕੇ ਵੇਖੋ ਕਿ ਕਿਵੇਂ ਗ਼ੈਰ-ਹਾਜ਼ਰ ਸਿਖ ਹਾਜ਼ਰ ਰਹੇ ਅਤੇ ਹਾਜ਼ਰ ਸਿਖ ਗੈਰ-ਹਾਜ਼ਰ ਰਹੇ। ਅਸਲ ਵਿੱਚ ਸ਼ਬਦ ਸੁਰਤਿ ਦੀ ਹਾਜ਼ਰੀ ਹੀ ਪਰਵਾਨ ਹੈ। ਜੇ ਸ਼ਬਦ ਵੀਚਾਰਾਂਗੇ ਤਾਂ ਹੀ ਸੁਰਤਿ ਦਾ ਸ਼ਬਦ ਨਾਲ ਸੰਗਮ ਬਣੇਗਾ:-

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥** [ਸਲੋਕੁ ਮ: ੩

ਗੁਰਬਾਣੀ ਦੀਆਂ ਟੇਪਾਂ ਤੋਂ ਪਾਠ ਜਾਂ ਵੀਚਾਰ ਸੁਣਨੀ ਇਕ ਵੱਖਰੀ ਗੱਲ ਹੈ ਪਰ ਹਮੇਸ਼ਾਂ ਲਿਖਤ ਹੀ ਅੰਤਮ ਨਿਰਣੈ ਦੀ ਸੂਚਕ ਹੋਇਆ ਕਰਦੀ ਹੈ। ਗਿਆਨੀ ਜੀ ਵਲੋਂ ਲਿਖੀਆਂ ਜਾ ਰਹੀਆਂ ਪੋਥੀਆਂ ਸਾਡੇ ਲਈ ਅਮੋਲਕ ਖਜ਼ਾਨਾ ਹਨ, ਇਹਨਾਂ ਤੇ ਸਾਨੂੰ ਗੌਰਵ ਹੈ। ਇਸ ਲਈ ਹਰੇਕ ਸਿਖ ਦਾ ਫਰਜ਼ ਬਣਦਾ ਹੈ ਕਿ ਉਹ ਇਹਨਾਂ ਪੋਥੀਆਂ ਦਾ ਵੱਧ ਤੋਂ ਵੱਧ ਅਧਿਐਨ ਤੇ ਆਦਰ ਕਰੇ। ਹਰੇਕ ਸਿਖ ਘਰਾਣਾ ਸਟੀਕ ਲੈ ਕੇ ਆਪਣਾ ਜੀਵਨ ਲਾਭ ਖਟੇ।

ਅੰਤ ਵਿਚ ਮੈਂ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੀ ਨੌਵੀਂ ਪੋਥੀ ਦੇ ਵਿਮੋਚਨ ਅਵਸਰ ਤੇ ਗਿਆਨੀ ਜੀ ਨੂੰ ਵਧਾਈ ਦੇਂਦਾ ਹੋਇਆ ੧੧੦੦੦ /-ਰੁਪਏ ਇਸ ਸੇਵਾ ਲਈ ਭੇਟਾ ਕਰਦਾ ਹਾਂ। ਸਾਡੀ ਇਹ ਅਰਦਾਸਿ ਹੈ ਕਿ ਗੁਰੂ ਮਹਾਰਾਜ ਆਪ ਜੀ ਨੂੰ ਆਰੋਗ ਸਰੀਰ ਤੇ ਸਟੀਕ ਸੰਪੂਰਨ ਕਰਨ ਦਾ ਬਲ ਬਖਸ਼ਣ।

ਮਿਤੀ ੨੯-੧੧-੧੯੯੨ — *ਤੀਰਥ ਸਿੰਘ 'ਸੇਵਾ ਪੰਥੀ'*
ਗੋਨਿਆਣਾ ਮੰਡੀ (ਬਠਿੰਡਾ) — ਟਿਕਾਣਾ ਭਾਈ ਜਗਤਾ ਜੀ ਸਾਹਿਬ

# ਸੁਆਗਤੀ ਸ਼ਬਦ

ਗੁਰੂ ਅਰਜਨ ਪਿਤਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਧੁਰ ਕੀ ਬਾਣੀ' ਦਾ ਸੰਕਲਣ ਕਰਕੇ ਜੋ ਉਪਕਾਰ ਮਨੁੱਖ-ਮਾਤਰ ਉਪਰ ਕੀਤਾ ਹੈ, ਇਸ ਦਾ ਮਹੱਤਵ ਸਰਬ-ਪੱਖੀ ਹੈ ਅਤੇ ਜਿਉਂ ਜਿਉਂ ਮਨੁੱਖ ਵਿਗਿਆਨਿਕ ਖੇਤਰ ਵਿਚ ਅਖੌਤੀ ਤੌਰ ਤੇ ਆਪਣੇ ਆਪ ਨੂੰ ਵਿਕਸਤ ਅਤੇ ਸਭਿਅ ਹੁੰਦਾ ਪ੍ਰਤੀਤ ਕਰਦਾ 'ਹਉਂ' ਕੇਂਦਰਿਤ ਸਭਿਆਚਾਰ ਵਿਚ ਪ੍ਰਵੇਸ਼ ਕਰ ਖੋਹਾ ਖਿੰਝੀ ਦੀ ਦੌੜ ਵਿਚ ਅਸਲ ਮਾਰਗ ਤੋਂ ਭਟਕ ਕੇ ਬਾਵਲਾ ਹੋਇਆ ਫਿਰੇਗਾ, ਇਸ ਦਾ ਮਹੱਤਵ ਹੋਰ ਵੀ ਵੱਧ ਜਾਵੇਗਾ। ਵਿਸ਼ਵ ਭਰ ਦੇ ਧਰਮ-ਗ੍ਰੰਥ ਖੇਤਰ ਵਿਚ ਸ੍ਰੀ ਗੁਰੂ-ਗ੍ਰੰਥ ਸਾਹਿਬ ਦੀ ਵਿਲੱਖਣਤਾ ਕਈ ਪਖਾਂ ਤੋਂ ਹੈ। ਇਸ ਦੇ ਪਾਠ ਦੀ ਪ੍ਰਮਾਣਿਕਤਾ, ਸੰਦੇਹ-ਮੁਕਤ ਹੈ ਕਿਉਂਕਿ ਜਿਨ੍ਹਾਂ ਪਵਿੱਤਰ ਆਤਮਾਵਾਂ ਉਪਰ ਇਸ ਇਲਾਹੀ ਬਾਣੀ ਦਾ ਅਵਤਰਣ ਹੋਇਆ, ਉਨ੍ਹਾਂ ਨੇ ਆਪ ਹੀ ਇਸ ਨੂੰ ਮੂਲ ਰੂਪ ਵਿਚ ਸਾਂਭਿਆ। ਤੁਲਨਾਤਮਿਕ ਤੌਰ ਤੇ ਇਸ ਵਿਚ ਵਿਗਿਆਨਿਕ ਯੁੱਗ ਦੇ ਅਤਿ ਨਿਕਟਤਮ ਸਮੇਂ ਵਿਚ 'ਪਰਮ-ਸਤਿ' ਦੇ ਅਵਤਰਿਤ ਹੋਣ ਕਰਕੇ, ਇਹ ਅੱਜ ਦੇ ਯੁੱਗ ਦੀ ਅਕਾਂਖਿਆ ਨੂੰ ਤ੍ਰਿਪਤ ਕਰਨ ਲਈ ਵਧੇਰੇ ਉਪਯੁਕਤ ਹੈ। ਇਸ 'ਪ੍ਰਕਾਸ਼' (Revelation) ਨੂੰ ਸ਼ਾਬਦਿਕ ਰੂਪ ਦੇਣ ਲਗਿਆਂ ਇਸ ਗ੍ਰੰਥ ਦੇ ਯੋਗਦਾਨੀਆਂ ਨੇ ਭਾਸ਼ਾ ਦੇ ਲੋਕ ਨਿਕਟੀ ਰੂਪ ਨੂੰ ਹੀ ਵਰਤਿਆ ਸੀ ਤਾਂ ਜੋ ਸੂਖਮ ਵਸਤੂ ਨੂੰ ਸੁਗਮ ਰੂਪ ਵਿਚ ਮਨੁੱਖ-ਮਾਤਰ ਦੇ ਕਲਿਆਣ ਹਿਤ ਉਨ੍ਹਾਂ ਤਕ ਪਹੁੰਚਾਇਆ ਜਾ ਸਕੇ। ਗੁਰੂ ਅਰਜਨ ਸਾਹਿਬ ਨੇ ਸੰਪਾਦਨ ਸਮੇਂ ਇਸ ਲੋਕ-ਭਾਸ਼ਾ ਨੂੰ ਇਕ ਲਿਖਤੀ ਵਿਧਾਨ ਵਿਚ ਬੰਨ੍ਹਿਆ, ਇਸ ਨੂੰ ਇਕ ਵਿਸ਼ੇਸ਼ ਗ੍ਰਾਮਰ ਦਿੱਤੀ। ਪਰ ਸਮੇਂ ਦੀ ਦਿਨੋ ਦਿਨ ਵੱਧਦੀ ਵਿੱਥ, ਇਸ ਨੂੰ ਲੋਕ-ਬੋਧ ਤੋਂ ਪਰ੍ਹਾਂ ਕਰੀ ਜਾ ਰਹੀ ਹੈ। ਬਹੁਤ ਵਾਰੀ ਅੱਜ ਸਮੁਚੇ ਭਾਵ ਨੂੰ ਸਮਝ ਲਿਆ ਜਾਂਦਾ ਹੈ ਪਰ ਸੂਖਮ ਗੁਹਜ ਅਤੇ ਅੰਤਰੀਵ ਸੁਹਜ ਪਕੜ ਵਿਚ ਨਹੀਂ ਆਉਂਦਾ। ਇਸ ਦਾ ਇਕ ਕਾਰਨ ਇਸ ਵਿਚਲੀ ਵਸਤੂ ਦਾ ਰਹੱਸਮਈ ਖੇਤਰ ਦਾ ਹੋਣਾ ਵੀ ਹੈ ਪਰ ਇਕ ਹੋਰ ਕਾਰਨ ਇਸ ਦੇ ਸ਼ਾਬਦਿਕ ਪ੍ਰਗਟਾ ਲਈ ਚੁਣੇ ਗਏ ਕਾਵਿ-ਵਿਧਾਨ ਦਾ ਵੀ ਹੈ ਜਿਸ ਵਿਚ ਗੱਲ ਨੂੰ ਸੰਕੇਤਮਈ ਸੁਝਾਉ ਢੰਗ ਨਾਲ ਕਿਹਾ ਜਾਂਦਾ ਹੈ ਅਤੇ ਅਨੁਭਵ ਦੇ ਸੰਚਾਰ ਲਈ ਬਹੁਤ ਕੁਝ ਪਾਠਕ ਅਥਵਾ ਸ੍ਰੋਤੇ ਦੀ ਆਪਣੀ ਅਵਸਥਾ ਉਪਰ ਛੱਡ ਦਿੱਤਾ ਜਾਂਦਾ ਹੈ। ਜਿਨ੍ਹਾਂ ਨੇ ਗਲ ਕਹੀ ਹੈ ਅਰਥਾਤ ਜਿਸ 'ਸਚ' ਨੂੰ ਉਲੀਕਿਆ ਅਤੇ ਜਿਸ ਦੀ ਅਗਮਤਾ, ਅਪਾਰਤਾ ਤੇ ਅਗਾਧਤਾ ਨੂੰ ਨਮਸਕਾਰਿਆ ਹੈ, ਉਨ੍ਹਾਂ ਨੇ ਇਸ 'ਸਚ' ਨੂੰ ਅਖੀਂ ਡਿਠਾ ਹੀ ਨਹੀਂ ਸਗੋਂ ਜੀਵਨ ਵਿਚ ਭੋਗਿਆ ਤੇ ਹੰਢਾਇਆ ਹੈ, ਪ੍ਰਤੀਤ ਕੀਤਾ ਤੇ ਮਾਣਿਆ ਹੈ ਪਰ ਜਿਨ੍ਹਾਂ ਲਈ ਆਪ ਨੇ ਆਪਣੇ ਇਸ ਅਨੁਭਵ ਨੂੰ ਸ਼ਾਬਦਿਕ ਰੂਪ ਦਿੱਤਾ ਹੈ, ਉਨ੍ਹਾਂ ਨੇ ਅਜੇ ਉਸ ਖੇਤਰ ਵਿਚ ਪਰਵੇਸ਼ ਕਰਨਾ ਹੈ, ਅਜੇ 'ਏਵਡੁ ਊਚਾ' ਹੋਣਾ ਹੈ ਤਾਂ ਜੋ 'ਉਸ ਊਚੇ' ਨੂੰ ਜਾਣ ਸਕਣ, ਉਨ੍ਹਾਂ ਅੰਦਰ ਅਜੇ ਉਸ 'ਅੰਤਰ ਗਿਆਨ' ਨੇ ਪੁੰਗਰਨਾ ਅਥਵਾ ਵਿਕਸਿਤ ਹੋਣਾ ਹੈ ਤਾਂ ਜੋ ਉਨ੍ਹਾਂ ਨੂੰ ਵਿਕਸਿਤ 'ਅੰਤਰ-ਗਿਆਨ' ਸਦਕਾ 'ਕਿਛੁ ਸੋਝੀ' ਪ੍ਰਾਪਤ ਹੋ ਸਕੇ; 'ਸੁਰਤਿ ਮਤਿ ਬੁਧਿ' ਨੇ ਅਜੇ ਘੜੇ ਜਾਣਾ ਹੈ; ਅਜੇ ਉਨ੍ਹਾਂ 'ਸ਼ਬਦ' ਦੀ ਪਛਾਣ ਕਰਨੀ ਹੈ, 'ਨਾਮ' ਨੂੰ ਅੰਦਰ ਵਸਾਣਾ ਹੈ। ਉਨ੍ਹਾਂ ਦੀ ਅਵਸਥਾ ਵਲ ਹੀ ਗੁਰੂ ਅਮਰਦਾਸ ਪਿਤਾ ਸੰਕੇਤ ਕਰ ਰਹੇ ਹਨ ਸੋਰਠਿ ਰਾਗੁ ਦੀ ਵਾਰ ਦੇ ਸਲੋਕ ਵਿਚ ''ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ

ਕਮਾਇ''। ਨਾਲੇ ਹਰ ਅਗੰਮੀ ਪ੍ਰਤਿਭਾ ਭਾਸ਼ਾ ਦੀ ਗੁਲਾਮ ਨਹੀਂ, ਸ਼ਾਹ-ਸੁਆਰ ਹੋਇਆ ਕਰਦੀ ਹੈ। ਨਿਤ ਨਵੇਂ ਸ਼ਬਦਾਂ ਨੂੰ ਸਿਰਜਦੀ, ਪੁਰਾਣਿਆਂ ਨੂੰ ਨਵੀਆਂ ਅਰਥ-ਦਿਸ਼ਾਵਾਂ ਪ੍ਰਦਾਨ ਕਰਦੀ ਰਹਿੰਦੀ ਹੈ। ਭਾਸ਼ਾ ਐਸੀ ਪ੍ਰਤਿਭਾ ਦੇ ਹੱਥਾਂ ਵਿਚ ਨਵਾਂ ਨਿਖਾਰ ਪਾਇਆ ਕਰਦੀ ਹੈ। 'ਸ਼ਬਦਾਂ' ਅਥਵਾ ਭਾਸ਼ਾ ਦਾ ਇਕ ਵਿਸ਼ੇਸ਼ ਸਭਿਆਚਾਰਕ ਸੰਦਰਭ ਵੀ ਹੁੰਦਾ ਹੈ, ਸ਼ਬਦਾਂ ਦੀ ਲਕਸ਼ਣਾ ਤੇ ਵਿਅੰਜਣਾਂ ਸ਼ਕਤੀਆਂ ਵਿਚ ਪਰਿਵਰਤਨ ਆ ਜਾਂਦੇ ਹਨ, ਨਵੇਂ ਪ੍ਰਤੀਕ ਅਤੇ ਬਿੰਬ ਉਸਰਦੇ ਹਨ। ਇਹ ਪਰਿਵਰਤਨ ਇਕ ਹੱਦ ਤਕ ਅੱਜ ਗੁਰਬਾਣੀ ਦੀ ਭਾਸ਼ਾ ਵਿਚ ਆ ਚੁੱਕਾ ਹੈ ਅਤੇ ਅੱਜ ਦੇ ਗੁਰਬਾਣੀ ਦਾ ਪਾਠ ਅਥਵਾ ਅਧਿਅਨ ਕਰਨ ਵਾਲੇ ਇਸ ਪੱਖ ਤੋਂ ਉਸ ਭਾਸ਼ਾ ਤੋਂ ਦੂਰ ਹੋ ਚੁੱਕੇ ਹਨ ਅਤੇ ਦਿਨੋ ਦਿਨ ਹੋਰ ਦੂਰ ਹੋਈ ਜਾ ਰਹੇ ਹਨ। ਇਸੇ ਲਈ ਗੁਰਬਾਣੀ ਵਰਗੀਆਂ ਮਾਨਵ-ਕਲਿਆਣਕਾਰੀ ਕ੍ਰਿਤੀਆਂ ਦੇ ਟੀਕਿਆਂ ਤੇ ਵਿਆਖਿਆਵਾਂ ਦੀ ਆਵਸ਼ਕਤਾ ਸਦੀਵ ਰੂਪ ਵਿਚ ਹਰ ਸਮੇਂ ਬਣੀ ਰਹਿੰਦੀ ਹੈ।

ਗੁਰਬਾਣੀ ਦੀ ਵਿਆਖਿਆ ਅਥਵਾ ਇਸ ਦੇ ਟੀਕਿਆਂ ਦੀ ਪਰੰਪਰਾ ਗੁਰਬਾਣੀ ਜਿਨੀ ਹੀ ਪੁਰਾਣੀ ਹੈ। ਉਂਝ ਗੁਰਬਾਣੀ ਬਾਰੇ 'ਸਚ' ਤਾਂ ਇਹ ਹੈ ਕਿ ਗੁਰੂ ਸਾਹਿਬਾਂ ਤੇ ਗੁਰੂ ਗ੍ਰੰਥ ਸਾਹਿਬ ਦੇ ਹੋਰ ਯੋਗਦਾਨੀਆਂ ਦੇ ਜੀਵਨ ਹੀ ਉਨ੍ਹਾਂ ਦੀਆਂ ਰਚਨਾਵਾਂ ਦੇ ਸਭ ਤੋਂ ਉਤਮ ਟੀਕੇ ਹਨ ਕਿਉਂਕਿ ਉਨ੍ਹਾਂ ਨੇ ਉਨ੍ਹਾਂ ਅੰਕਤ ਆਪਣੇ ਸਾਰੇ ਅਨੁਭਵਾਂ ਨੂੰ ਜੀਵਿਆ ਹੈ ਪਰ ਅੱਜ ਉਨ੍ਹਾਂ ਅਨੁਭਵਾਂ ਦੀ ਸਹੀ ਰੂਪ ਵਿਚ ਪ੍ਰਤੀਤੀ ਲਈ 'ਅਜ' ਤੋਂ ਵਿਕਰਿਤ ਹੋ ਉਸ 'ਰਚਨਾ-ਯੁੱਗ' ਵਿਚ ਪ੍ਰਵੇਸ਼ ਕਰਨ ਦੀ ਆਵਸ਼ਕਤਾ ਹੋਵੇਗੀ ਅਤੇ ਇਹ ਔਖ ਹੀ 'ਟੀਕਾ' ਤੇ 'ਵਿਆਖਿਆ' ਨੂੰ ਸਹਿਲ ਕਾਰਜ ਨਹੀਂ ਰਹਿਣ ਦਿੰਦੀ। ਇਸ ਨੂੰ ਕੇਵਲ ਇਕ ਬੌਧਿਕ ਕਾਰਜ ਸਮਝਣਾ ਬੜੀ ਵਡੀ ਭੁੱਲ ਹੋਵੇਗੀ। ਫਿਰ ਗੁਰਬਾਣੀ ਵਰਗੀ ਰਹੱਸ ਦੇ ਖੇਤਰ ਦੀ ਰਚਨਾ ਦਾ ਟੀਕਾ ਜਾਂ ਵਿਆਖਿਆ ਤਾਂ ਉਂਝ ਵੀ ਇਕ ਬਿਖਮ ਘਾਲਣਾ ਹੁੰਦੀ ਹੈ। ਇਸ ਦਾ ਦੀਰਘ ਆਕਾਰ ਇਸ ਬਿਖਮਤਾ ਵਿਚ ਹੋਰ ਵੀ ਵਾਧਾ ਕਰਦਾ ਹੈ। ਬੜੇ ਭਾਰੀ ਸਿਰੜ, ਸਿਦਕ ਤੇ ਪਹਾੜ ਜਿਡੇ ਜਿਗਰੇ ਨਾਲ ਹੀ ਅਜਿਹੇ ਕੰਮ ਨੂੰ ਹੱਥ ਪਾਣਾ ਪੈਂਦਾ ਹੈ। ਬਹੁਤ ਵਾਰੀ ਇਹ ਲੋੜੀਂਦਾ ਸਿਦਕ ਤੇ ਸਿਰੜ ਵਿਅਕਤੀ ਦੇ ਆਪਣੇ ਵਸ ਦਾ ਰੋਗ ਵੀ ਨਹੀਂ ਹੁੰਦਾ ਸਗੋਂ ਇਸ ਲਈ ਅਧਿਕ ਲੋੜ ਸਤਿਗੁਰੂ ਦੀ ਬਖਸ਼ਿਸ਼ ਹੁੰਦੀ ਹੈ ਅਤੇ ਗਿਆਨੀ ਹਰਿਬੰਸ ਸਿੰਘ ਜੀ ਇਸ ਅਪਾਰ ਬਖਸ਼ਿਸ਼ ਦੇ ਪਾਤਰ ਵਿਰਲੇ ਸੁਭਾਗੇ ਜੀਵੜੇ ਹਨ ਜਿਨ੍ਹਾਂ ਨੂੰ ਗੁਰਬਾਣੀ ਅਤੇ ਗੁਰੂ ਘਰ ਦੀ ਪ੍ਰੀਤੀ ਵਿਰਸੇ ਵਿਚ ਘਰੋਂ ਹੀ ਮਿਲੀ ਅਤੇ ਜਿਨ੍ਹਾਂ ਨੇ ਇਸ ਵਿਰਸੇ ਦੇ ਗੌਰਵ ਨੂੰ ਜਾਣਿਆ ਹੀ ਨਹੀਂ, ਜੀਵਨ ਵਿਚ ਧਾਰਨ ਕਰਨ ਦਾ ਯਤਨ ਕਰਦਿਆਂ ਇਸ ਨੂੰ ਜੀਊਣ ਤੇ ਮਾਨਣ ਦੇ ਉਪਰਾਲੇ ਵੀ ਕੀਤੇ ਹਨ। ਸ਼ਾਇਦ ਇਸੇ ਲਈ ਉਨ੍ਹਾਂ ਵਾਸਤੇ ਇਹ ਕੀਤਾ ਜਾ ਰਿਹਾ ਕਾਰਜ ਉਨ੍ਹਾਂ ਨੂੰ ਆਪਣੇ 'ਆਪੇ' ਤੋਂ ਵੱਖਰਾ ਨਹੀਂ, ਸਗੋਂ ਆਪਣਾ ਜੀਵਨ ਹੀ ਲਗਦਾ ਹੈ। ਉਹ ਉਠਦਿਆਂ ਬਹਿੰਦਿਆਂ, ਤੁਰਦਿਆਂ, ਫਿਰਦਿਆਂ, ਸੁਤਿਆਂ ਜਾਗਦਿਆਂ ਨਿਰੰਤਰ ਆਪਣੇ ਆਪ ਨੂੰ ਇਸ ਕਾਰਜ ਵਿਚ ਰੁਝੇ ਮਹਿਸੂਸ ਕਰਦੇ ਹਨ। ਬਿਰਤੀ ਹਮੇਸ਼ਾਂ ਇਸ ਅਗਾਧ ਬੋਧ ਬਾਣੀ ਦੇ ਰਹੱਸ ਨੂੰ ਸਮਝਣ ਤੇ ਉਸ ਤੋਂ ਪਰਦਾ ਚੁਕਣ ਦੇ ਆਹਰ ਵਿਚ ਰਹਿੰਦੀ ਹੈ। ਪੂਰਬਲੇ ਵਿਆਖਿਆਕਾਰਾਂ ਅਥਵਾ ਟੀਕਾਕਾਰਾਂ ਦੇ ਮਤਭੇਦਾਂ ਨੂੰ ਨਿਰਨਾਜਨਕ ਤੇ ਸੱਤਰਕ ਰੂਪ ਵਿਚ ਨਿਜੱਠਣ ਦੇ ਕਾਰਜ ਨੂੰ ਆਪ ਸਫਲਤਾ ਸਹਿਤ ਨਿਭਾ ਰਹੇ ਹਨ। ੧੯੮੦ ਤੋਂ ਸ਼ੁਰੂ ਹੈ ਜਦੋਂ ਆਪ ਨੇ ਪਹਿਲੀ ਜਿਲਦ ਦੀ ਪ੍ਰਕਾਸ਼ਨਾ ਚੰਡੀਗੜ੍ਹ ਤੋਂ ਕੀਤੀ ਸੀ, ਸਤਿਗੁਰੂ ਦੀ ਮਿਹਰ ਸਦਕਾ ਨਿਰੰਤਰ ਪੂਰੀ ਲਗਨ ਤੇ ਮਿਹਨਤ ਨਾਲ ਸਤਿਗੁਰੂ ਵਲੋਂ ਸੌਂਪੀ ਗਈ

ਇਹ ਸੇਵਾ ਨਿਭਾਉਂਦਿਆਂ ਅਜ ਨੌਵੀਂ ਜਿਲਦ ਸੰਗਤਾਂ ਨੂੰ ਭੇਟ ਕਰ ਰਹੇ ਹਨ। ਇਸ ਵਿਚ ਆਪ ਨੇ ਗੌਂਡ ਤੇ ਰਾਮਕਲੀ ਰਾਗਾਂ ਵਿਚ ਦਰਜ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੮੫੯ ਤੋਂ ੯੭੪ ਤੱਕ ਅੰਕਿਤ ਹੈ, ਨੂੰ ਲਿਆ ਹੈ। ਇਸ ਵਿਚ 'ਓਅੰਕਾਰ' ਤੇ 'ਸਿਧ ਗੋਸਟਿ' ਵਰਗੀਆਂ ਗੁਰਮਤਿ ਦਰਸ਼ਨ ਨੂੰ ਤੁਲਨਾਤਮਕ ਤੌਰ ਉਤੇ ਸਪਸ਼ਟ ਕਰਦੀਆਂ ਬਾਣੀਆਂ ਹਨ, ਜਿਨ੍ਹਾਂ ਨੂੰ ਗਿਆਨੀ ਜੀ ਨੇ ਬੜੇ ਸਤਰਕ ਤੇ ਸੁਗਮ ਢੰਗ ਨਾਲ ਵਿਆਖਿਆਇਆ ਹੈ। ਆਪ ਜੀ ਦੀ ਇਸ ਜਿਲਦ ਦਾ ਸੁਆਗਤ ਕਰਦਿਆਂ, ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਆਪ ਨੂੰ ਪੂਰਨ ਦੇਹ ਅਰੋਗਤਾ ਤੇ ਉਤਸ਼ਾਹ ਬਖਸ਼ਣ ਤਾਂ ਜੋ ਅਡੋਲ ਰੂਪ ਵਿਚ ਬਾਕੀ ਰਹਿੰਦੀਆਂ ੪ ਜਿਲਦਾਂ ਵੀ ਆਪ ਸ਼ੀਘਰ ਹੀ ਗੁਰਮਤਿ ਦੇ ਅਭਿਲਾਖੀਆਂ ਨੂੰ ਦੇ ਸਕਣ। ਆਪ ਦੀ ੧੪ ਜਿਲਦਾਂ ਵਿਚ ਇਹ ਯਾਦਗਾਰੀ ਦੇਣ, ਗੁਰਮਤਿ ਸਾਹਿਤ ਵਿਚ ਇਕ ਨਿਗਰ ਵਾਧਾ ਹੋਵੇਗਾ।

(ਡਾ ) ਗੁਰਚਰਨ ਸਿੰਘ
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ,ਪਟਿਆਲਾ

੧੦-੧੧-੧੯੯੨
ਪਟਿਆਲਾ।

# ਅਰਦਾਸਿ

**ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥** [ਪੰਨਾ ੭੦੯

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ੁੱਭ ਗੁਣਾਂ ਦੇ ਅਮੋਲਕ ਰਤਨਾ ਨਾਲ ਭਰਿਆ ਹੋਇਆ ਇਕ ਅਥਾਹ ਸਮੁੰਦਰ ਹੈ ਜਿਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ:—

**ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥**
**ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥** [ਪੰਨਾ ੪੪੨

ਇਸ ਭੇਦ ਨੂੰ ਗੁਰਮਤਿ ਜਗਿਆਸੂ ਜਾਣਦੇ ਹਨ ਕਿ ਗੁਰਬਾਣੀ ਦਾ ਇਕ ਇਕ ਸ਼ਬਦ ਰੂਹਾਨੀ ਅਨੰਦ ਦੇਣ ਵਾਲੇ ਵੀਚਾਰ ਰੂਪੀ ਹੀਰਿਆਂ ਦੀ ਖਾਣ ਹੈ। ਜਿਹੜਾ ਜਗਿਆਸੂ ਗੁਰਮੁਖ ਬਣ ਕੇ ਮਰਜੀਵੜੇ ਵਾਂਗੂ ਜਿਤਨਾ ਵਧੇਰੇ ਡੂੰਘਾਈ ਵਿਚ ਜਾਂਦਾ ਹੈ, ਉਹ ਉਤਨੇ ਜ਼ਿਆਦਾ ਅਮੋਲਕ ਵੀਚਾਰ ਰੂਪੀ ਹੀਰੇ ਕਢ ਕੇ ਜਗਤ ਵਿਚ ਪ੍ਰਗਟ ਕਰਦਾ ਹੈ, ਜਿਵੇਂ ਕਿ ਸਾਹਿਬਾਂ ਦਾ ਫੁਰਮਾਨ ਹੈ:—

**ਗੁਹਜ ਰਤਨ ਵਿਚਿ ਲੁਕਿ ਰਹੇ, ਕੋਈ ਗੁਰਮੁਖ ਸੇਵਕੁ ਕਢੈ ਖੋਤਿ ॥** [ਪੰਨਾ ੩੦੯

ਗੁਰਬਾਣੀ ਦੇ ਸ਼ੁੱਧ ਉਚਾਰਣਾਂ ਅਤੇ ਗੁਪਤ ਅਰਥ ਭੇਦਾਂ ਨੂੰ ਵਿਚਾਰਨਾ ਤੇ ਲਭਣਾ ਇਕ ਮਹਾਨ ਖੋਜ ਦਾ ਕੰਮ ਹੈ। ਜਿਸ ਦੀ ਪ੍ਰਥਾ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਪ੍ਰਚਲਤ ਹੋ ਗਈ ਸੀ। ਗੁਰੂ ਸਾਹਿਬਾਨ ਦੇ ਸਮੇਂ ਤੋਂ ਸਿੱਖ ਰਾਜ ਦੇ ਸਮੇਂ ਤਕ ਪੰਥ ਜਿਨ੍ਹਾਂ ਔਕੜਾਂ ਵਿਚੋਂ ਲੰਘਿਆ, ਉਨ੍ਹਾਂ ਵਕਤਾਂ ਵਿਚ ਗੁਰਮਤਿ ਸਾਹਿਤ ਦੀ ਰਚਨਾ ਤਾਂ ਕੀ ਹੋਣੀ ਸੀ ਸਗੋਂ ਪੁਰਾਤਨ ਰਚਿਆ ਹੋਇਆ ਸਾਹਿਤ ਵੀ ਸਾਂਭ ਸੰਭਾਲ ਦੀ ਅਣਗਹਿਲੀ ਕਰਕੇ ਹਥੋਂ ਚਲਾ ਗਿਆ। ਸਿੱਖ ਰਾਜ ਤੋਂ ਅੰਗਰੇਜ਼ੀ ਰਾਜ ਤਕ ਮਸਾਂ ਕੌਮ ਆਪਣਾ ਗੌਰਵ ਹੀ ਸੰਭਾਲ ਸਕੀ। ਅੰਗਰੇਜ਼ੀ ਰਾਜ ਤੋਂ ਹੁਣ ਤਕ ਕੁਝ ਗੁਰਸਿਖਾਂ ਗੁਰਮਤਿ ਖੋਜੀਆਂ ਅਤੇ ਵਿਆਖਿਆਕਾਰਾਂ ਨੇ ਵਿਕਲੋਤਰੇ ਢੰਗ ਨਾਲ ਕੰਮ ਕੀਤਾ ਜਿਸ ਵਿਚ ਇਤਿਹਾਸ ਵਲ ਵਧੇਰੇ ਅਤੇ ਗੁਰਬਾਣੀ ਅਰਥ ਭੇਦਾਂ ਵਲ ਬਹੁਤ ਘਟ ਪ੍ਰਾਪਤੀਆਂ ਹੋਈਆਂ। ਜਿਥੇ ਭਾਈ ਕਾਨ੍ਹ ਸਿੰਘ ਨਾਭਾ, ਪੰਡਿਤ ਨਾਰਾਇਣ ਸਿੰਘ, ਸੋਢੀ ਤੇਜਾ ਸਿੰਘ, ਫਰੀਦਕੋਟੀ ਟੀਕਾ ਭਾਈ ਵੀਰ ਸਿੰਘ, ਭਾਈ ਰਣਧੀਰ ਸਿੰਘ ਅਤੇ ਪ੍ਰੋ . ਸਾਹਿਬ ਸਿੰਘ ਨੇ ਗੁਰਮਤਿ ਸਿਖਿਆਰਥੀਆਂ ਨੂੰ ਗੁਰੂ ਘਰ ਨਾਲ ਜੋੜਨ ਲਈ ਘਾਲ ਘਾਲੀ, ਉਥੇ ਨਕਲੀ ਨਿਰੰਕਾਰੀਆਂ, ਰਾਧਾ ਸੁਆਮੀਆਂ ਅਤੇ ਹੋਰ ਬੇਅੰਤ ਦੇਹਧਾਰੀ ਦੰਭੀਆਂ ਨੇ ਗੁਰਬਾਣੀ ਦੀ ਕੁ-ਵਰਤੋਂ ਕਰਕੇ ਆਪੋ ਆਪਣੀਆਂ ਹੱਟੀਆਂ ਚਮਕਾ ਲਈਆਂ, ਐਸੀ ਕੌਮੀ ਘਾਟ ਨੂੰ ਪੂਰਿਆਂ ਕਰਨ ਵਿਚ ਗੁਰੂ ਅਕਾਲ ਪੁਰਖ ਨੇ ਗਿਆਨੀ ਹਰਿਬੰਸ ਸਿੰਘ ਖੋਜੀ ਅਤੇ ਯਥਾਰਥੀ ਬਿਰਤੀ ਰਖਣ ਵਾਲੇ ਦੇ ਸਿਰ ਤੇ ਹੱਥ ਰਖ ਕੇ ਇਨ੍ਹਾਂ ਨੂੰ 'ਅਗਾਹਾ ਕੂ ਤ੍ਰਾਂ' ਦਾ ਸਰਲ ਉਦਮ ਤੇ ਉਪਰਾਲਾ ਬਖਸ਼ਿਆ। ਆਪ ਨੇ ਜੋ ਖੋਜ ਵਿਧੀ ਅਪਣਾਈ ਹੈ ਉਹ ਆਪਣੇ ਆਪ ਵਿਚ ।ਇਕ ਮਿਸਾਲ ਹੈ। ਆਪ ਨੇ ਭਾਈ ਮਨੀ ਸਿੰਘ ਕਾਲ ਤੋਂ ਲੈ ਕੇ ਹੁਣ ਤੀਕ ਹੋਏ ਟੀਕਿਆਂ ਅਤੇ ਅਰਥਾਂ ਨੂੰ

ਗੁਰਬਾਣੀ ਵਿਆਕਰਣ ਅਤੇ ਗੁਰਬਾਣੀ ਵਿਚੋਂ ਹੀ ਸ਼ਬਦ ਪਰਮਾਣਾਂ ਦੁਆਰਾਂ ਪੁਸ਼ਟੀਆਂ ਕਰਵਾ ਕੇ ਬਹੁਤ ਸਾਰੇ ਅਰਥ ਭੇਦਾਂ ਤੇ ਸਿਧਾਂਤਾਂ ਦੇ ਨਿਰਣਿਆਂ ਨੂੰ ਪਾਠਕਾਂ ਦੇ ਸਾਹਮਣੇ ਰਖਿਆ ਹੈ ਜਿਸ ਤੋਂ ਅਜੋਕੇ ਗ੍ਰੰਥੀ, ਰਾਗੀ ਸਿੰਘ, ਕਥਾ ਵਾਚਕ ਤੇ ਹੋਰ ਵਿਦਵਾਨ ਸੇਧ ਲੈ ਕੇ ਗੁਰਬਾਣੀ ਦੇ ਗੌਰਵ ਨੂੰ ਵਧਾ ਰਹੇ ਹਨ।

ਗਿਆਨੀ ਹਰਿਬੰਸ ਸਿੰਘ ਜੀ ਨੇ ਹਥਲਾ ਟੀਕਾ ਆਰੰਭ ਕਰਨ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਈ ਪ੍ਰਸਿਧ ਬਾਣੀਆਂ ਦੇ ਟੀਕੇ ਕੀਤੇ, ਜਿਨ੍ਹਾਂ ਵਿਚ ਦਿੱਤੇ ਹੋਏ ਅਰਥ ਸਰਲ ਅਤੇ ਬਹੁਤ ਭਾਵ ਪੂਰਤ ਹਨ, ਜਿਸ ਕਰਕੇ ਸਿੱਖ ਜਗਤ ਵਿਚ ਬਹੁਤ ਸਲਾਹੇ ਗਏ। ਹੁਣ ਆਪ ਜੀ ਨੇ ਗੁਰੂ ਦਾ ਆਸਰਾ ਲੈ ਕੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੀ ਨੌਵੀਂ ਪੋਥੀ ਤਿਆਰ ਕੀਤੀ ਹੈ ਜਿਸ ਦੇ ਦਰਸ਼ਨ ਕਰਕੇ ਬਹੁਤ ਖੁਸ਼ੀ ਹੋਈ ਹੈ ਅਤੇ ਮੈਂ ਆਪ ਜੀ ਨੂੰ ਹਾਰਦਿਕ ਵਧਾਈ ਦਿੰਦਾ ਹੋਇਆ ਗੁਰੂ ਚਰਨਾ ਵਿਚ ਅਰਦਾਸ ਕਰਦਾ ਹਾਂ ਕਿ ਗੁਰੂ ਮਹਾਰਾਜ ਗਿਆਨੀ ਜੀ ਨੂੰ ਸਰੀਰਕ ਤੰਦਰੁਸਤੀ, ਦੀਰਘ ਆਯੂ ਤੇ ਇਸ ਮਹਾਨ ਸੇਵਾ ਨੂੰ ਨਿਰੰਤਰ ਕਰਨ ਦਾ ਆਤਮਿਕ ਬਲ ਬਖਸ਼ਣ ਤਾਂ ਜੋ ਇਹ ਆਪਣੇ ਮਨੋਰਥ ਵਿਚ ਸਫਲ ਹੋ ਸਕਣ।

*(ਕਾਹਨ ਸਿੰਘ)*
'ਸੇਵਾ ਪੰਥੀ'

ਗੁਨਿਆਣਾ ਮੰਡੀ

# ਦਰਸ਼ਨ ਨੌਵੀ ਪੋਥੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਨੂੰ ਪੂਰੀ ਤਰ੍ਹਾਂ ਸਮਝਣਾ ਬਹੁਤ ਮੁਸ਼ਕਲ ਹੈ ਅਤੇ ਇਸ ਦੇ ਕੀਤੇ ਅਰਥਾਂ ਉਤੇ ਸੌ ਫ਼ੀ ਸਦੀ ਠੀਕ ਹੋਣ ਦਾ ਦਾਅਵਾ ਕਰਨਾ ਵੀ ਗਲਤ ਹੈ। ਅਸਲ ਵਿਚ ਜਿਥੋਂ ਤਕ ਕਿਸੇ ਦੀ ਰਸਾਈ ਹੈ, ਉਹ ਉਤਨੀ ਗਲ ਹੀ ਕਰ ਸਕਦਾ ਹੈ। ਭਾਵੇਂ ਸਾਰੀ ਬਾਣੀ ਗਾਗਰ ਵਿਚ ਸਾਗਰ ਸਮਾਨ ਹੈ ਪਰ ਗੁਰੂ ਨਾਨਕ ਦੇਵ ਜੀ ਦੀ ਰਚਿਤ ਜਗਤ ਪ੍ਰਸਿਧ ਬਾਣੀ 'ਓਅੰਕਾਰੁ' ਤੇ 'ਸਿਧ ਗੋਸਟਿ' ਨੂੰ ਵਿਆਖਣਾ ਉਤਨਾ ਔਖਾ ਹੈ ਜਿਤਨਾ 'ਜਪੁ' ਬਾਣੀ ਨੂੰ। ਹਥਲੀ ਪੋਥੀ ਵਿਚ ਦੋ ਰਾਗ ਗੌਂਡ ਅਤੇ ਰਾਮਕਲੀ ਰਾਗ ਵਿਚ ਅੰਕਿਤ ਬਾਣੀ ਨੂੰ ਅਰਥਾਇਆ ਗਿਆ ਹੈ। ਇਹ ਬਾਣੀ ਵਿਸ਼ੇ ਤੇ ਭਾਸ਼ਾ ਦੇ ਪਖੋਂ ਵਧੇਰੇ ਕਠਿਨ ਹੈ।

ਗੌਂਡ ਰਾਗ ਵਿਚ ਗੁਰੂ ਦਾ ਦਰਸ਼ਨ, ਗੁਰੂ ਦੀ ਵਡਿਆਈ, ਸੰਤ ਜਨਾ ਦੀ ਸੰਗਤ ਅਤੇ 'ਗੁਰੂ ਗੁਰੂ ਗੁਰੁ ਕਰਿ ਮਨ ਮੋਰ' (ਪੰਨਾ ੮੬੪) ਆਦਿ ਉਪਦੇਸ਼ਾਂ ਤੇ ਬਹੁਤ ਬਲ ਦਿਤਾ ਗਿਆ ਹੈ। ਭਗਤ ਬਾਣੀ ਵਿਚ ਮਾਇਆ ਦੀ ਚਿਤਰ-ਕਲਾ, ਯੱਗ ਦਾਨ, ਤੀਰਥ-ਇਸ਼ਨਾਨ ਆਦਿ ਹੋਰ ਕਰਮ ਕਾਂਡੀ ਸਾਧਨਾ ਵਾਲੇ ਭੁਲੇਖੇ ਦੂਰ ਕੀਤੇ ਗਏ ਹਨ ਅਤੇ ਨਾਮ ਤੁਲ ਕਿਸੇ ਕਰਮ ਧਰਮ ਨੂੰ ਨਹੀਂ ਮੰਨਿਆ ਗਿਆ। 'ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ' (ਪੰਨਾ ੮੭੩) ਅਤੇ ''ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ'' (ਪੰਨਾ ੮੭੪) ਵਰਗੇ ਵਿਅੰਗਮਈ ਵਾਕਾਂ ਰਾਹੀਂ ਗੁਰਮਤਿ ਪਾਠਕਾਂ ਨੂੰ ਫੋਕਟ ਕਰਮਾਂ ਵਿਚ ਫਸਣ ਤੋਂ ਚੇਤੰਨ ਕੀਤਾ ਹੈ।

ਰਾਮਕਲੀ ਰਾਗ ਨੂੰ ਖ਼ਾਸ ਤੌਰ ਤੇ ਨਾਥਾਂ ਜੋਗੀਆਂ ਨੇ ਹੀ ਅਪਨਾਇਆ ਹੈ ਪਰ 'ਰਾਗ ਮਾਲਾ' ਬਾਣੀ ਵਿਚ ਇਸ ਰਾਗ ਦਾ ਨਾਮ ਸ਼ਾਮਲ ਨਹੀਂ ਹੈ। ਇਸ ਰਾਗ ਵਿਚ ਅਨੰਦੁ, ਸਦੁ, ਰੁਤੀ, ਓਅੰਕਾਰ, ਸਿਧ ਗੋਸਟਿ, ਰਾਮਕਲੀ ਕੀ ਵਾਰ ਮਹਲਾ ੩, ਰਾਮਕਲੀ ਕੀ ਵਾਰ ਮ: ੫, ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ ਅਤੇ ਭਗਤ ਬਾਣੀ ਵਿਚ ਗੁਰਮਤਿ ਦਾ ਸਰਬਪਖੀ ਗਿਆਨ ਦ੍ਰਿੜ੍ਹ ਕਰਵਾਇਆ ਹੈ। ਕਰਮ ਕਾਂਡਾਂ ਵਾਲੀ ਸਾਕਾਰ ਪੂਜਾ ਵਲੋਂ ਹਟਾ ਕੇ ਪਰਮ-ਤੱਤ ਵਾਹਿਗੁਰੂ ਜੀ ਦੀ ਨਿਰ-ਆਕਾਰ ਪੂਜਾ ਅਥਵਾ ਨਾਮ-ਸਿਮਰਨ ਵਲ ਲਾਇਆ ਹੈ। ਦਸਮ-ਦੁਆਰ ਦੇ ਦਰਸ਼ਨ ਕਰਾਏ ਹਨ। ਅੰਤ ਵਿਚ 'ਗੁਰ ਕੀ ਸਾਖੀ ਰਾਖੈ ਚੀਤਿ' (ਪੰਨਾ ੯੭੪) ਨੂੰ ਜਿਥੇ ਗੁਰਮਤਿ ਜੀਵਨ ਦਾ ਧੁਰਾ ਦਸਿਆ ਹੈ, ਉਥੇ ਸੰਸਾਰ ਤੋਂ ਤਰਣ ਦੀ ਜੁਗਤੀ ਨੂੰ ਇਉਂ ਨਿਰੂਪਣ ਕੀਤਾ ਹੈ:–

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵਸਾਗਰੁ ਤਰੀਐ, ਨਾਨਕ ਨਾਮੁ ਵਖਾਣੇ ॥** [ਪੰਨਾ ੯੩੮

ਗੁਰੂ ਸਾਹਿਬ ਦਾ ਇਹਨਾਂ ਗਲਾਂ ਨਾਲ ਕੋਈ ਸਬੰਧ ਨਹੀਂ ਕਿ ਸਾਡੀ ਸ਼ਕਲ ਸੂਰਤ ਬਹੁਤ ਸੋਹਣੀ ਹੈ ਜਾਂ ਕੋਹਝੀ, ਅਸੀਂ ਵਧੀਆਂ ਕਪੜੇ ਪਹਿਨਦੇ ਹਾਂ ਜਾਂ ਸਾਦੇ, ਸੁਆਦਲੇ ਭੋਜਨ ਛਕਦੇ ਹਾਂ ਜਾਂ ਰੁੱਖੇ ਮਿੱਸੇ, ਅਸੀਂ ਕੀ ਪੜ੍ਹਦੇ ਹਾਂ? ਕੀ ਸੁਣਦੇ ਤੇ ਕੀ ਸੋਚਦੇ ਹਾਂ? ਉਹ ਤਾਂ ਇਕ ਗਲ ਵਲ ਧਿਆਨ ਦੇਂਦੇ ਹਨ ਕਿ ਸਿਖ-ਪੁੱਤਰਾਂ

ਦੀ ਸੁਰਤਿ ਕਿਥੇ ਅਪੜੀ ਹੈ? ਸ਼ਬਦ ਵਿਚ ਹੈ ਜਾਂ ਸਰੀਰ ਵਿਚ ਹੈ, ਰੂਪ ਵਿਚ ਹੈ ਜਾਂ ਅਰੂਪ ਵਿਚ ਹੈ, ਮਾਇਆ ਵਿਚ ਹੈ ਜਾਂ ਮਾਇਆ ਤੋਂ ਰਹਿਤ ਪਦ ਹੈ।

ਚਾਉ ਵਾਲੇ ਸੁਰਤਿਆਂ ਅੰਦਰ ਗੁਰਬਾਣੀ ਦੇ ਕੀਰਤਨ ਤੋਂ ਨਾਮ-ਪਿਆਰ ਪੈਦਾ ਹੁੰਦਾ ਹੈ, ਪਾਠ ਤੋਂ ਗੁਰਮਤਿ-ਵੀਚਾਰ ਅਤੇ ਸ਼ਬਦਾਂ ਨੂੰ ਮੁੜ ਮੁੜ ਦੁਹਰਾਉਣ ਤੋਂ ਮਨੁੱਖੀ ਮਨ ਵਿਚ ਧਾਰਮਿਕ ਸਥਿਤੀ ਦਾ ਸੰਚਾਰ ਹੁੰਦਾ ਹੈ। ਪਰ ਇਹ ਸਭ ਕੁਝ ਪ੍ਰਾਪਤ ਕਰਨ ਲਈ ''ਪ੍ਰੇਮ ਪਲੀਤਾ ਸੁਰਤਿ ਹਵਾਈ'' ਦੀ ਲੋੜ ਹੈ ਕਿਉਂਕਿ ਪ੍ਰੀਤਿ ਤੋਂ ਬਿਨਾ ਨਾ ਮਨ ਵਿਚ ਪ੍ਰਭੂ ਦੀ ਪ੍ਰਤੀਤ ਉਪਜਦੀ ਹੈ ਅਤੇ ਨਾ ਹੀ ਜੀਵਨ ਵਿਚ ਨਿਖਾਰ ਆਉਂਦਾ ਹੈ। ਅਸਲ ਜੀਵਨ ਜੁਗਤੀ ਦਾ ਗਿਆਨ ਓਦੋਂ ਹੁੰਦਾ ਹੈ ਜਦੋਂ ਜਗਿਆਸੂ ਗੁਰਬਾਣੀ ਦੀ ਅਰਥ-ਵਿਆਖਿਆ ਦਾ ਇੱਕ ਇੱਕ ਅੱਖਰ ਧਿਆਨ ਨਾਲ ਪੜ੍ਹਦਾ, ਸੁਣਦਾ ਅਤੇ ਗੁਹਜ ਭਾਵਾਂ ਨੂੰ ਹਿਰਦੇ ਵਿਚ ਟਿਕਾ ਕੇ ਉਨ੍ਹਾਂ ਦਾ ਹੁਲਾਰਾ ਮਾਣਦਾ ਹੈ। ਜਿਉਂ ਜਿਉਂ ਜਗਿਆਸੂ ਦੀ ਸੁਰਤਿ ਅੰਤਰਮੁਖੀ ਹੁੰਦੀ ਹੈ ਤਿਉਂ ਤਿਉਂ ਸ਼ਬਦ ਵਿਚ ਲੀਨ ਹੋਏ ਜੀਵ ਉਤੇ ਮਸਤੀ ਅਥਵਾ ਨਾਮ ਦਾ ਰੰਗ ਚੜ੍ਹਦਾ ਹੈ। ਗੁਰਵਾਕ ਹਨ:--

**ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥** [ਪੰਨਾ ੧੩੬੨

ਇਸ ਤਰ੍ਹਾਂ ਜਗਿਆਸੂ ਦਾ ਹਿਰਦਾ ਨਾਮ ਦੀ ਸੁਗੰਧੀ ਨਾਲ ਝਕੋਲਿਆ ਜਾਂਦਾ ਹੈ:--

**ਅੰਦਰੁ ਮੁਸਕਿ ਝਕੋਲਿਆ, ਕੀਮਤਿ ਕਹੀ ਨ ਜਾਇ ॥** [ਪੰਨਾ ੧੦੯੧

ਅਜਿਹੀ ਹਾਲਤ ਵਿਚ 'ਆਪੇ ਲੇਖਣਿ ਆਪਿ ਲਿਖਾਰੀ, ਆਪੇ ਲੇਖੁ ਲਿਖਾਹਾ' ਅਤੇ 'ਆਪੇ ਸੇਵ ਕਰਾਇਦਾ ਪਿਆਰਾ, ਆਪ ਦਿਵਾਵੈ ਮਾਣੁ' ਦਾ ਨਿਰੰਤਰ ਗੁਹਜ ਭਾਵ ਅੰਤਰ-ਆਤਮੇ ਰਸਿਆ ਰਹਿੰਦਾ ਹੈ, 'ਹਉ' ਦਾ ਸੁਤੇ ਹੀ ਅਭਾਵ ਹੋ ਜਾਂਦਾ ਹੈ। ਜਗਿਆਸੂ ਆਪਣੇ ਸਾਈਂ ਅਗੇ ਨਮਸਕਾਰਾਂ ਤੇ ਧੰਨਵਾਦ ਕਰਦਾ ਹੋਇਆ ਅੰਮ੍ਰਿਤ ਬਾਣੀ ਦਾ ਆਲਾਪ ਕਰਨ ਲਗ ਜਾਂਦਾ ਹੈ:--

**ਹਉ ਨਾਹੀ ਕਿਛੁ, ਮੈ ਕਿਆ ਹੋਸਾਂ, ਸਭ ਤੁਮ ਹੀ ਕਲ ਧਾਰੀ ॥**
**ਨਾਨਕ, ਭਾਗਿ ਪਰਿਓ ਹਰਿ ਪਾਛੈ, ਰਾਖੁ ਸੰਤ ਸਦਕਾਰੀ ॥** [ਪੰਨਾ ੧੨੦੯

ਇਹ ਧੰਨਵਾਦ ਵੀ ਅਨੂਠੇ ਰੰਗ ਦਾ, ਜਿਸ ਵਿਚ ਸਾਦਕਾਂ ਵਾਲੀ ਇਕੋ ਮੰਗ ਹੁੰਦੀ ਹੈ:--

**ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ, ਹਮ ਨਹ ਜਾਣੀ ਹਰਿ ਗਹਣੇ ॥**
**ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ, ਹਮ ਕਰਹ ਪ੍ਰਭੂ ਸਿਮਰਣੇ॥** [ਪੰਨਾ ੯੭੭

ജ്ഞ

# ਸਹਯੋਗੀ ਰੂਹਾਂ ਦਾ ਧੰਨਵਾਦ

ਨੌਵੀਂ ਪੋਥੀ ਨੂੰ ਆਫ ਸੈੱਟ ਤੇ ਛਪਵਾਉਣ ਵਾਲੀ ਸਧਰ ਅਧੂਰੀ ਰਹਿ ਗਈ ਕਿਉਂਕਿ ਇਕ ਤਾਂ ਗੁਰਬਾਣੀ ਸੇਵਾ ਮਿਸ਼ਨ ਪਾਸ ਫੰਡ ਦੀ ਕਮੀ ਸੀ, ਜਿਸ ਕਰਕੇ ਕੇਵਲ ੫੦੦ ਪੋਥੀਆਂ ਲਈ ਕਾਗਜ਼ ਖ਼ਰੀਦਿਆ, ਦੂਜਾ ਇਸ ਮਿਸ਼ਨ ਦੇ ਸਰਪਰਸਤ ਮੈਂਬਰ ਗਿਆਨੀ ਇੰਦਰਜੀਤ ਸਿੰਘ ਜੀ (ਮਾਸਟਰ) ਲੁਧਿਆਣੇ ਵਾਲੇ ਪਰਲੋਕ ਸਿਧਾਰ ਗਏ। ਭਾਵੇਂ ਇਹ ਘਾਟ ਪੂਰੀ ਹੋਣ ਵਾਲੀ ਨਹੀਂ ਪਰ ਆਪ ਜੀ ਦੇ ਸਪੁੱਤਰ ਗਿਆਨੀ ਜਗਮੋਹਨ ਸਿੰਘ ਜੀ ਮਿਸ਼ਨਰੀ ਨੇ ਭਰੋਸਾ ਦਿਵਾਇਆ ਹੈ ਕਿ ਉਹ ਇਸ ਸੇਵਾ ਲਈ ਪਿਤਾ ਜੀ ਵਲੋਂ ਦਿਤੇ ਆਦੇਸ਼ ਦੀ ਸਦਾ ਪਾਲਣਾ ਕਰਦੇ ਰਹਿਣਗੇ। ਇਸ ਤੇ ਅਮਲ ਭੀ ਆਰੰਭ ਹੋ ਗਿਆ ਹੈ।

ਗੁਰੂ ਘਰ ਦੇ ਨਿਰਮਾਣ ਸੇਵਕ ਸ੍ਰ. ਹਰਬੰਸ ਸਿੰਘ ਜੀ ਰੀਟਾ: ਚੀਫ਼ ਜਸਟਿਸ ਪੰਜਾਬ ਅਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ ਵਲੋਂ ਲਿਖੇ ਪੱਤਰ ਤੇ ਡਾ. ਐਚ.ਕੇ ਮਨਮੋਹਨ ਸਿੰਘ ਜੀ ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਇਸ ਸਟੀਕ ਦੀ ਅਹਿਮੀਅਤ ਨੂੰ ਮੁੱਖ ਰਖਦਿਆਂ, ਦਾਸਰੇ ਨੂੰ ਪਰਦਾਨ ਕੀਤੀ ਫ਼ੈਲੋਸ਼ਿਪ ਦੀ ਮਿਆਦ ਵਿਚ ਤਿੰਨ ਸਾਲ ਦਾ ਹੋਰ ਵਾਧਾ ਕਰਕੇ ਖੁਲ੍ਹ ਦਿਲੀ ਦਾ ਸਬੂਤ ਦਿੱਤਾ ਹੈ। ਦਾਸਰਾ ਇਸ ਯੋਗਦਾਨ ਲਈ ਆਪ ਜੀ ਅਤੇ ਡਾ. ਬਲਕਾਰ ਸਿੰਘ ਜੀ ਮੁੱਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦਾ ਅਭਾਰੀ ਹੈ।

ਨਾਮ-ਰੰਗ ਵਿਚ ਰੰਗੀ ਹੋਈ ਪਵਿੱਤਰ ਆਤਮਾ ਸੰਤ ਭਾਈ ਕਾਨ੍ਹ ਸਿੰਘ ਜੀ 'ਸੇਵਾ ਪੰਥੀ' (ਗੁਨਿਆਣਾ ਮੰਡੀ) ਨੇ ਜਿਥੇ 'ਅਰਦਾਸਿ' ਰਾਹੀਂ ਇਸ ਸਟੀਕ ਦੀ ਸੰਪੂਰਨਤਾ ਲਈ ਆਪਣੀ ਸ਼ੁਭ ਕਾਮਨਾ ਪ੍ਰਗਟਾਈ ਹੈ, ਉਥੇ ਮਾਇਕੀ ਯੋਗਦਾਨ ਪਾ ਕੇ ਹੌਸਲਾ ਅਫ਼ਜ਼ਾਈ ਵੀ ਕੀਤੀ ਹੈ। ਦਾਸਰਾ ਆਪ ਜੀ ਦਾ ਰਿਣੀ ਹੈ।

ਹਰਮਨ ਪਿਆਰੇ ਡਾ. ਗੁਰਚਰਨ ਸਿੰਘ ਜੀ (ਸੰਪਾਦਕ ਆਦਿ ਗ੍ਰੰਥ ਸ਼ਬਦ-ਅਨੁਕ੍ਰਮਣਕਾ) ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ 'ਸੁਆਗਤੀ ਸ਼ਬਦ' ਲਿਖ ਕੇ ਇਸ ਸਟੀਕ ਦੀ ਸ਼ਾਨ ਵਿਚ ਹੋਰ ਵਾਧਾ ਕੀਤਾ ਹੈ। ਦਾਸ ਆਪ ਜੀ ਦਾ ਦਿਲੋਂ ਧੰਨਵਾਦੀ ਹੈ।

ਗੁਰੂ ਸਵਾਰੇ ਭੈਣ ਵੀਰ ਕੌਰ ਜੀ ਦੇ ਸਪੁੱਤਰ (ਸਾਹਨੀ ਬ੍ਰਦਰਜ਼, ਬੰਬਈ) ਅਤੇ ਮਿੱਠੇ ਬੋਲੇ ਵੀਰ ਸ੍ਰ. ਜਸਵੰਤ ਸਿੰਘ ਜੀ ਰੀਟਾ: ਡਾਇਰੈਕਟਰ ਇਰੀਗੇਸ਼ਨ ਪੰਜਾਬ ਚੰਡੀਗੜ੍ਹ ਵਲੋਂ ਇਸ ਪੋਥੀ ਦੀ ਛਪਾਈ ਲਈ ਸਮੇਂ ਸਿਰ ਮਦਦ ਕਰਕੇ ਵੱਡੀ ਉਦਾਰਤਾ ਵਿਖਾਈ ਹੈ, ਧੰਨਵਾਦ।

ਸ਼ੁੱਧੀ ਪੱਤਰ ਤਿਆਰ ਕਰਨ ਦੀ ਕਠਿਨ ਸੇਵਾ ਭਾਈ ਸਾਹਿਬ ਕਸ਼ਮੀਰ ਸਿੰਘ ਜੀ ਅਤੇ ਸ੍ਰ. ਜਤਿੰਦਰ ਪਾਲ ਸਿੰਘ ਜੀ (ਸਾਹਿਬਜ਼ਾਦਾ ਅਜੀਤ ਸਿੰਘ ਨਗਰ) ਕਰ ਰਹੇ ਹਨ ਜੋ ਅਜੇ ਸੰਪੂਰਨ ਨਹੀਂ ਹੋ ਸਕੀ। ਇਸ ਲਈ ਲੋੜੀਂਦਾ ਸ਼ੁੱਧੀ ਪੱਤਰ ਤੀਜੀ ਛਾਪ ਵਿੱਚ ਦਿੱਤਾ ਜਾਵੇਗਾ।

ਘਰ ਦੇ ਸਾਰੇ ਜੀਅ ਇਸ ਸੇਵਾ ਵਿਚ ਆਪਣਾ ਹਥ ਵਟਾਉਂਦੇ ਰਹੇ ਪਰ ਜੋ ਘਾਲ ਕਾਕਾ ਸ਼ਰਨਾਗਤ ਸਿੰਘ ਦੀ ਹੈ, ਉਹ ਅਤਿ ਸ਼ਲਾਘਾ ਯੋਗ ਹੈ ਕਿਉਂਕਿ ਇਹ ਬੱਚਾ ਸਵੇਰੇ ਸ਼ਾਮ ਇਸ ਸੇਵਾ ਵਿਚ ਜੁਟਿਆ

ਰਹਿਆ। ਗੁਰੂ ਪਿਤਾ ਇਸ ਨੂੰ ਚੜ੍ਹਦੀ ਕਲਾ ਬਖ਼ਸਣ। ਇਸ ਮਹਾਨ ਕਾਰਜ ਵਿਚ ਸਹਿਯੋਗ ਦੇਣ ਵਾਲੇ ਸਮੂਹ ਸਜਣਾਂ ਉਤੇ ਰਬੀ-ਰਹਮਿਤ ਵਰਸੇ ਅਤੇ ਇਹ ਬਾਕੀ ਰਹਿੰਦੀਆਂ ਚਾਰ ਪੋਥੀਆਂ ਦੀ ਛਪਾਈ ਵਿਚ ਵੀ ਇਸੇ ਤਰ੍ਹਾਂ ਸੇਵਾ ਕਰਦੇ ਰਹਿਣ।

ਇਸ ਸਟੀਕ ਵਿਚ ਦਿਤੀ ਖੋਜ ਸਮਿਗਰੀ ਦੀ ਉਤਮਤਾ ਬਾਰੇ ਮੈਨੂੰ ਕੁਝ ਕਹਿਣਾ ਨਹੀਂ ਬਣਦਾ ਪਰ ਪਾਠਕਾਂ ਤੇ ਸਨੇਹੀਆਂ ਵਲੋਂ ਆਏ ਪ੍ਰਸੰਸਾ ਪਤਰਾਂ ਤੋਂ ਪਤਾ ਲਗਦਾ ਹੈ ਕਿ ਗ੍ਰੰਥੀ ਸਿੰਘ, ਕਥਾ ਵਾਚਕ, ਹੋਰ ਗੁਰਮਤਿ ਪ੍ਰਚਾਰਕ ਇਸ ਮਿਹਨਤ ਨੂੰ ਬਹੁਤ ਪਸੰਦ ਕਰ ਰਹੇ ਹਨ ਅਤੇ ਅਗਲੀ ਪੋਥੀ ਲਈ ਬੜੀ ਤੀਬਰਤਾ ਨਾਲ ਉਡੀਕ ਰਹੇ ਹਨ। ਅਸਲੀਅਤ ਇਹ ਹੈ ਕਿ ਇਹ ਘਾਲ ਮੇਰੀ ਨਹੀਂ, ਸਭ ਸ਼ਬਦ ਗੁਰੂ ਦੀ ਬਖਸ਼ਿਸ਼ ਹੈ:-

**ਨਾਨਕ, ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥** [ਪੰਨਾ ੩੨੦

ਨੌਵੀਂ ਪੋਥੀ ਦੀ ਸਮਾਪਤੀ ਮਗਰੋਂ ਦਸਵੀਂ ਪੋਥੀ ਲਿਖਣ ਦਾ ਕੰਮ ਗੁਰੂ ਆਸਰੇ ਸ਼ੁਰੂ ਕਰ ਦਿੱਤਾ ਹੈ। ਗੁਰਦੇਵ ਪਿਤਾ ਆਪਣੀ ਮਿਹਰ ਕਰਨ, ਨਰੋਆ ਸਰੀਰ, ਉਚੀ ਸੁਰਤਿ, ਮਨ ਦਾ ਟਿਕਾਉ, ਭੈ ਭਾਵਨੀ ਦੀ ਦਾਤਿ ਸਦੀਵ ਕਾਲ ਬਖਸ਼ੀ ਰਖਣ ਜਿਸ ਦੇ ਫਲ ਸਰੂਪ ਸ਼ਟੀਕ ਦੀ ਰਹਿੰਦੀ ਸੇਵਾ ਨੇਪਰੇ ਚੜ੍ਹ ਜਾਏ।

ਅੰਤ ਵਿਚ ਟੀਕਾਕਾਰ ਦੀ ਇਹ ਪੁਕਾਰ ਹੈ:—

**ਹਉ ਪਾਪੀ ਤੂੰ ਬਖਸਣਹਾਰੁ ॥** [ਪੰਨਾ ੩੫੬

ਨੀਚੁ ਕੀਟੁ

***ਹਰਿਬੰਸ ਸਿੰਘ***

ਗੁਰਬਾਣੀ ਸੇਵਾ ਭਵਨ,
ਪਟਿਆਲਾ

੧੦ ਨਵੰਬਰ, ੧੯੯੨

# ਗੁਰਬਾਣੀ ਦਾ ਸ਼ੁੱਧ ਉਚਾਰਣ

**ਗੁਰਮੁਖਿ ਜਨਮ ਸਕਾਰਥਾ, ਗੁਰਬਾਣੀ ਪੜਿ ਸਮਝਿ ਸੁਣੇਹੀ ॥ [ਭਾ. ਗੁ. ਵਾਰ ੧ (੩)**

ਵਰਤਮਾਨ ਵਿਦਿਅਕ ਯੁੱਗ ਵਿਚ ਬਹੁ-ਪਰਕਾਰੀ ਗਿਆਨ ਪ੍ਰਾਪਤ ਕਰਨ ਲਈ ਕਈ ਸਕੂਲ, ਕਾਲਜ, ਅਕੈਡਮੀਆਂ, ਯੂਨੀਵਰਸਿਟੀਆਂ ਅਤੇ ਹੋਰ ਅਦਾਰੇ ਖੁਲ੍ਹੇ ਹੋਏ ਹਨ ਪਰ ਗੁਰਬਸਾਣੀ ਦਾ ਸ਼ੁੱਧ ਉਚਾਰਨ, ਅਰਥ-ਬੋਧ ਅਤੇ ਗੁਰਮਤਿ ਸਿਧਾਂਤਾਂ ਨੂੰ ਉਜਾਗਰ ਕਰਨ ਲਈ ਕੋਈ ਵਿਦਿਆਲਾ ਜਾਂ ਕੇਂਦਰ ਕੌਮੀ ਪੱਧਰ ਤੇ ਅਜੇ ਤੱਕ ਸਥਾਪਤ ਨਹੀਂ ਹੋਇਆ। ਕਿਸੇ ਖ਼ਾਲਸਾ ਕਾਲਜ ਵਿਚ ਵੀ ਅਜਿਹਾ ਕੋਈ ਸਿਲੇਬਸ ਨਹੀਂ ਰਖਿਆ ਗਿਆ ਜਿਸ ਨਾਲ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਦੀ ਜਾਚ ਆ ਸਕੇ। ਕੁਝ ਵਰ੍ਹੇ ਹੋਏ, ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ ਨੇ 'ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ ਸਾਚਾ ਨਾਉ ॥'' (ਆਸਾ ਮ: ੧, ਪੰਨਾ ੩੫੦) ਦੇ ਮਾਟੋ ਨੂੰ ਮੁੱਖ ਰਖਕੇ ਪਾਠ-ਬੋਧ ਦੀ ਲਹਿਰ ਚਲਾਈ ਸੀ। ਉਸ ਲਹਿਰ ਨੂੰ ਅਨੇਕ ਗੁਰਬਾਣੀ ਪ੍ਰੇਮੀਆਂ, ਕੁਝ ਰਾਗੀ ਸਿੰਘਾਂ ਅਤੇ ਵਿਸ਼ੇਸ਼ ਕਰਕੇ ਗ੍ਰੰਥੀ ਸਿੰਘਾਂ ਵਲੋਂ ਚੰਗਾ ਹੁੰਗਾਰਾ ਮਿਲਿਆ ਸੀ ਪਰ ਨੀਲਾ ਤਾਰਾ ਐਕਸ਼ਨ ਦੇ ਵੱਡੇ ਦੁਖਾਂਤ ਤੋਂ ਉਪਰੰਤ ਇਹ ਲਹਿਰ ਵਿਚ-ਵਿਚਾਲੇ ਹੀ ਦਬ ਗਈ।

ਹੁਣ ਗ੍ਰੰਥੀ ਸਿੰਘਾਂ ਦਾ ਵਿਦਿਅਕ-ਮਿਆਰ ਉਚਾ ਕਰਨ ਲਈ, ਗੁਰਬਾਣੀ ਦਾ ਸ਼ੁੱਧ ਉਚਾਰਨ, ਅਰਥ-ਬੋਧ, ਗੁਰ-ਇਤਿਹਾਸ ਅਤੇ ਸਿਖ ਸਮਾਜ ਦੇ ਸ਼੍ਰੋਮਣੀ ਸਿਧਾਂਤਾਂ ਤੋਂ ਜਾਣੂ ਕਰਵਾਉਣ ਲਈ ਜੋ ਉਦਮ ਉਪਰਾਲਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਆਰੰਭਿਆ ਗਿਆ ਹੈ, ਆਸ ਹੈ ਕਿ ਇਹ ਧਾਰਮਿਕ ਖੇਤਰ ਵਿਚ ਮੀਲ-ਪਥਰ ਸਾਬਤ ਹੋਵੇਗਾ।

ਜਿਸ ਬਾਣੀ ਨੂੰ ਖਸਮ ਕੀ ਬਾਣੀ, ਗੁਰ ਕੀ ਬਾਣੀ, ਧੁਰ ਕੀ ਬਾਣੀ, ਅੰਮ੍ਰਿਤ ਬਾਣੀ ਅਤੇ 'ਵਾਹੁ ਵਾਹੁ ਬਾਣੀ ਨਿਰੰਕਾਰ ਹੈ' ਆਖ ਕੇ ਵਡਿਆਇਆ ਗਿਆ ਹੈ, ਉਸ ਅਗੇ ਕੇਵਲ ਸਿੱਖਾਂ ਦਾ ਹੀ ਨਹੀਂ ਸਾਰੇ ਸੰਸਾਰ ਦਾ ਸਿਰ ਝੁਕਦਾ ਹੈ। ਇਸ ਵਿਚ ਸੰਦੇਹ ਨਹੀਂ ਕਿ ਸੰਪ੍ਰਦਾਈ ਟਕਸਾਲਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਤੇ ਅਰਥ-ਬੋਧ ਸਿਖਾਉਣ ਤੇ ਪ੍ਰਚਾਰਣ ਵਿਚ ਸਮੇਂ ਅਨੁਸਾਰ ਆਪਣਾ ਯੋਗਦਾਨ ਪਾਇਆ ਪਰ ਸੰਪ੍ਰਦਾਈ ਵਿਦਵਾਨ ਗੁਰਬਾਣੀ ਦੇ ਸ਼ੁੱਧ ਉਚਾਰਨ ਅਤੇ **'ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥'' (ਸੋਰਠ ਮ: ੩, ਪੰਨਾ ੬੪੬)** ਵਾਲੇ ਆਸ਼ੇ ਨੂੰ ਨਿਰੂਪਣ ਕਰਨ ਵਿਚ ਕਿਥੋਂ ਤੱਕ ਸਫਲ ਹੋਏ, ਉਹ ਸਭ ਕੁਝ ਸਿੱਖ ਜਗਤ ਦੇ ਸਾਹਮਣੇ ਹੈ। ਇਕ ਟਕਸਾਲ ਦੇ ਉਚਾਰਨ, ਪਦ-ਅਰਥ, ਬਿਸਰਾਮ ਅਤੇ ਅਰਥ-ਭੇਦ ਦੂਜੀ ਟਕਸਾਲ ਨਾਲ ਮੇਲ ਨਹੀਂ ਖਾਂਦੇ। ਪਰੰਪਰਾਵਾਦੀ ਗਿਆਨੀ ਅਤੇ ਉਨ੍ਹਾਂ ਪਾਸੋਂ ਪੜ੍ਹੇ ਹੋਏ ਵਿਦਿਆਰਥੀ ਕੇਵਲ ਆਪੋ ਆਪਣੀ ਟਕਸਾਲ ਦੇ ਪਾਠਾਂ ਨੂੰ ਹੀ ਸਹੀ ਮੰਨਦੇ ਹਨ ਭਾਵੇਂ ਉਨ੍ਹਾਂ ਵਿਚੋਂ ਕਈ ਉਚਾਰਨ ਬਿਸਰਾਮ ਜਾਂ ਅਰਥ ਅਸ਼ੁੱਧ ਕਿਉਂ ਨਾ ਹੋਣ?

ਇਸ ਵੇਲੇ ਸਿੱਖ ਸਮਾਜ ਵਿਚ ਗੁਰਬਾਣੀ ਦੇ ਸ਼ੁੱਧ ਉਚਾਰਨਾ ਦੀ ਇਕ ਅਜਿਹੀ ਸਮੱਸਿਆ ਹੈ ਜਿਸ ਨੂੰ ਸੁਲਝਾਉਣਾ ਸਾਧਾਰਨ ਪਾਠਕਾਂ ਦੀ ਵਿਤ ਤੋਂ ਬਾਹਰ ਦਾ ਕੰਮ ਹੈ। ਪਰ ਦੂਜੇ ਪਾਸੇ ਵਿਦਵਾਨਾਂ ਨੇ ਜੋ

ਉਚਾਰਨ-ਨੇਮ ਘੜੇ ਹਨ, ਉਨ੍ਹਾਂ ਵਿਚ ਵੀ ਵਿਕਾਸ ਕਰਨ ਦੀ ਲੋੜ ਮਹਿਸੂਸ ਹੁੰਦੀ ਹੈ। ਅੱਜ ਕਲ ਦੀ ਪੰਜਾਬੀ ਜੋ ਲਿਖੀ ਜਾਂਦੀ ਹੈ, ਉਸ ਦੇ ਜੋੜ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਪੰਜਾਬੀ ਦੇ ਸ਼ਬਦ ਜੋੜਾਂ ਨਾਲ ਨਹੀਂ ਮਿਲਦੇ। ਲੱਗਾਂ ਮਾਤਰਾਂ ਓਹੀ ਹਨ ਪਰ ਗੁਰਬਾਣੀ ਦੀ ਲਿਖਣ-ਬਿਧੀ ਵਿਲੱਖਣ ਹੈ। ਬੋਲੀ ਆਪਣਾ ਰੂਪ ਵਟਾਂਦੀ ਰਹਿੰਦੀ ਹੈ, ਨਵੇਂ ਸ਼ਬਦ ਤੇ ਨਵੇਂ ਮੁਹਾਵਰੇ ਪੁਰਾਣਿਆਂ ਦੀ ਥਾਂ ਲੈਂਦੇ ਰਹਿੰਦੇ ਹਨ। ਜੇ ਕੋਈ ਮਨੁੱਖ ਆਪਣੀ ਹਿੱਕ ਤੇ ਹੱਥ ਮਾਰ ਕੇ ਇਹ ਗੱਲ ਆਖੇ ਕਿ ਉਹ ਗੁਰਬਾਣੀ ਦੇ ਸ਼ਬਦਾਂ ਦਾ ਸੋਲ੍ਹਾਂ ਆਨੇ ਸ਼ੁੱਧ ਉਚਾਰਨ ਕਰਦਾ ਹੈ ਤਾਂ ਇਹ ਇਕ ਪ੍ਰਕਾਰ ਉਸ ਦੀ ਖਾਮ-ਖ਼ਿਆਲੀ ਹੋਵੇਗੀ।

ਮਨੁੱਖ ਸਭ ਤੋਂ ਪਹਿਲਾਂ ਸਤਿਗੁਰਾਂ ਦੀ ਸ਼ਰਨ ਭਾਲੇ। ਫਿਰ ਸ਼ਰਨ ਵਿਚ ਰਹਿ ਕੇ ਸੇਵਾ ਕਰੇ, ਚਾਉ ਤੇ ਭਾਉ ਨਾਲ ਸਤਿਗੁਰ ਦੇ ਬਚਨ ਸੁਣੇ। ਇਸ ਦੇ ਫਲ ਸਰੂਪ ਉਸ ਨੂੰ ਗੁਰੂ ਦੇ ਬੋਲਾਂ ਦਾ ਗਿਆਨ ਹੋਣਾ ਸ਼ੁਰੂ ਹੋ ਜਾਵੇਗਾ। ਜਿਵੇਂ ਪੰਛੀਆਂ ਦੇ ਬੋਲ ਪੰਛੀ ਸਮਝਦੇ ਹਨ, ਮਨੁੱਖਾਂ ਦੇ ਬੋਲ ਮਨੁੱਖ, ਤਿਵੇਂ ਸਤਿਗੁਰੂ ਦੇ ਅਨੁਭਵੀ ਬੋਲਾਂ ਦਾ ਗਿਆਨ ਉਨ੍ਹਾਂ ਸਿੱਖਾਂ ਨੂੰ ਪ੍ਰਾਪਤ ਹੋ ਜਾਂਦਾ ਹੈ ਜੋ ਗੁਰਮਤਿ ਨਗਰੀ ਦੇ ਵਾਸੀ ਬਣ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੰਗਣ ਵਿਚ ਰੰਗੇ ਹੋਏ ਜਗਿਆਸੂਆਂ ਨੂੰ ਸ਼ੁੱਧ ਭਾਵਨਾ ਨਾਲ ਸ਼ੁੱਧ ਉਚਾਰਨ ਦੀ ਦਾਤਿ ਪ੍ਰਾਪਤ ਹੁੰਦੀ ਹੈ। 'ਪਰਚੀਆਂ ਸੇਵਾ ਦਾਸ' ਵਿਚ ਬੜਾ ਸੁੰਦਰ ਜ਼ਿਕਰ ਹੈ:—

**''ਜੋ ਮਾਤ੍ਰਾ ਸੋਧ ਕਰਿ ਪੜ੍ਹਦਾ ਹੈ ਤਿਸ ਦਾ ਭਲਾ ਪੜ੍ਹਨਾ ਹੈ।**
**ਅਰ ਜੋ ਸ਼ੁਧ ਸ਼ਬਦ ਪੜ੍ਹਦਾ ਨਹੀਂ ਸੋ ਲਾਇਕ ਸਜਾਇ ਕੇ ਹੈ।''**

ਉਪ੍ਰੋਕਤ ਸੰਕੇਤ ਤੋਂ ਇਹ ਸੇਧ ਮਿਲਦੀ ਹੈ ਕਿ ਹਰੇਕ ਗੁਰਸਿਖ ਗੁਰਬਾਣੀ ਦਾ ਪਾਠ, ਸ਼ਬਦਾਂ ਨੂੰ ਲਗੀਆਂ ਲੱਗਾਂ-ਮਾਤਰਾਂ ਨੂੰ ਚੰਗੀ ਤਰ੍ਹਾਂ ਵੇਖ ਕੇ ਕਰੇ, ਨਿਰਾ ਰੱਟਾ ਨਾ ਲਾਈ ਜਾਵੇ। ਜੇ ਉਹ ਸ਼ਬਦ ਸਰੂਪਾਂ ਨੂੰ ਸਮਝ ਕੇ ਸਹੀ ਉਚਾਰਨ ਕਰੇਗਾ ਤਾਂ ਉਸ ਨੂੰ ਅਰਥ ਸਮਝਣ ਵਿਚ ਕੋਈ ਦਿੱਕਤ ਨਹੀਂ ਆਏਗੀ। ਜਿਹੜਾ ਸਿੱਖ ਇਕਾਗਰਤਾ ਸਹਿਤ ਸ਼ਬਦ ਦੇ ਅਰਥ ਭਾਵ ਨੂੰ ਹਿਰਦੇ ਵਿਚ ਵਸਾ ਲਵੇਗਾ, ਉਸ ਦਾ ਉਧਾਰ ਹੋ ਜਾਵੇਗਾ। ਕਈ ਸਿੱਖ ਕਹਿੰਦੇ ਹਨ ਕਿ ਇਕ ਪੰਕਤੀ ਦਾ ਬਾਰ ਬਾਰ ਉਚਾਰਨ ਕਰਨ ਦਾ ਕੀ ਲਾਭ ਹੈ? ਇਹ ਉਨ੍ਹਾਂ ਦੀ ਭੁੱਲ ਹੈ। ਜਿਸ ਪੰਕਤੀ ਦੇ ਅਰਥ ਸਮਝ ਨਾ ਆਉਂਦੇ ਹੋਣ, ਉਸ ਪੰਕਤੀ ਨੂੰ ਪਿਆਰ ਨਾਲ, ਸੁਰ ਨਾਲ, ਧੀਮੀ ਆਵਾਜ਼ ਨਾਲ ਹਿਰਦੇ ਅੰਦਰ ਬਾਰ ਬਾਰ ਪੜ੍ਹਿਆਂ ਉਸ ਪੰਕਤੀ ਦੇ ਅਰਥਾਂ ਦੀ ਸਪੱਸ਼ਟਤਾ ਆਪ ਮੁਹਾਰੇ ਰੂਪਮਾਨ ਹੋ ਜਾਂਦੀ ਹੈ।

ਗੁਰੂ ਹਰਿ ਰਾਇ ਸਾਹਿਬ ਜੀ ਨੇ ਸਿੱਖਾਂ ਨੂੰ ਬਾਰ ਬਾਰ ਬਾਣੀ ਪੜ੍ਹਨ ਦਾ ਲਾਭ ਦਸਦੇ ਹੋਏ ਇਹ ਪਰਮਾਣ ਦਿੱਤਾ ਸੀ ਕਿ ਜਿਸ ਭਾਂਡੇ ਵਿਚ ਘਿਉ ਸੀ, ਵਰ੍ਹੇ ਬੀਤ ਜਾਣ ਮਗਰੋਂ ਭੀ ਉਸ ਦੀ ਠੀਕਰੀ ਥਿੰਧਿਆਈ ਕਰਕੇ ਸੂਰਜ ਦੀ ਧੁੱਪ ਵਿਚ ਚਮਕ ਮਾਰ ਰਹੀ ਸੀ। ਸੋ ਜਿਸ ਭਾਂਡੇ ਵਿਚ ਕੋਈ ਵਸਤੂ ਰਹੇ, ਉਸ ਉਤੇ ਉਸ ਵਸਤੂ ਦਾ ਪ੍ਰਭਾਵ ਪੈਣਾ ਕੁਦਰਤੀ ਗੱਲ ਹੈ। ਇਸੇ ਤਰ੍ਹਾਂ ਜਿਸ ਹਿਰਦੇ ਵਿਚ ਗੁਰਬਾਣੀ ਦਾ ਲਗਾਤਾਰ ਅਭਿਆਸ ਹੁੰਦਾ ਰਹੇ, ਉਹ ਗੁਰੂ ਦੇ ਆਦਰਸ਼ਾਂ ਨੂੰ ਹਿਰਦੇ ਵਿਚ ਸਮੋਈ ਰਖਦਾ ਹੋਵੇ, ਉਸ ਨੂੰ ਨਵੀਂ ਪ੍ਰੇਰਨਾ ਤੇ ਨਵਾਂ ਉਤਸ਼ਾਹ ਮਿਲਦਾ ਰਹਿੰਦਾ ਹੈ। ਮਨੁੱਖੀ ਮਨ ਦੇ ਜਾਗਣ ਦੀ ਨਿਸ਼ਾਨੀ ਇਹ ਹੈ ਕਿ ਉਸ ਨੂੰ ਨਵੀਂ ਪ੍ਰੇਰਨਾ ਤੇ ਨਵਾਂ ਉਤਸ਼ਾਹ ਮਿਲਦਾ ਰਹਿੰਦਾ ਹੈ, ਉਸ ਨੂੰ ਸਤਿਗੁਰੂ ਦੀ ਬਾਣੀ ਮਿੱਠੀ ਲਗਣ ਲਗ

ਜਾਂਦੀ ਹੈ। ਭਾ. ਸ. ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਦੀ ਰਾਸਿ ੧੦, ਅਧਯਾਯ ਵਿਚ ਇਉਂ ਨਿਰਣਾ ਕੀਤਾ ਹੈ:–

**ਗੁਰੁ ਉਪਦੇਸ਼ ਜਾਹਿਂ ਮਨ ਲਾਗਾ ॥ ਕੋਟਿ ਜਨਮ ਕੋ ਸੋਵਤ ਜਾਗਾ ॥**
**ਮਨ ਜਾਗੇ ਕੀ ਇਹੀ ਨਿਸ਼ਾਨੀ ॥ ਪ੍ਰਿਅ ਲਾਗਹਿ** ਉਰ ਸਤਿਗੁਰੁ ਬਾਨੀ ॥

ਹਰੇਕ ਬੋਲੀ ਵਿਚ ਸ਼ੁੱਧ ਉਚਾਰਨ ਨੂੰ ਸ੍ਰੇਸ਼ਟ ਸਥਾਨ ਪ੍ਰਾਪਤ ਹੈ। ਪਰ ਸਿੱਖ ਧਰਮ ਵਿਚ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਦੀ ਪੀਠ ਗੁਰੂ ਕਾਲ ਵਿਚ ਹੀ ਬਝ ਚੁਕੀ ਸੀ। ਉਸ ਦਾ ਇਤਿਹਾਸਕ ਪਿਛੋਕੜ ਅੱਜ ਵੀ ਸਾਨੂੰ ਚਾਨਣ ਮੁਨਾਰੇ ਦਾ ਕੰਮ ਦੇ ਰਿਹਾ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਅਨਿਨ ਸਿੱਖ ਭਾਈ ਗੋਪਾਲਾ ਜੀ ਨੂੰ ਜਪੁ ਬਾਣੀ ਦਾ ਸ਼ੁੱਧ ਪਾਠ ਸੁਣਾਉਣ ਦੇ ਬਦਲੇ ਮਨ-ਬਾਂਛਤ ਫਲ ਦਿਤਾ ਸੀ। ਜੇ ਉਸ ਦੇ ਮਨ ਵਿਚ ਘੋੜਾ ਪਰਾਪਤ ਕਰਨ ਲਈ ਫੁਰਨਾ ਨਾ ਫੁਰਦਾ ਤਾਂ ਕੌਣ ਜਾਣੇ ਕਿ ਉਸ ਨੇ ਕਿਨੀ ਉਚੀ ਪਦਵੀ ਦਾ ਅਧਿਕਾਰੀ ਬਣ ਜਾਣਾ ਸੀ? ਦੂਜੀ ਇਤਿਹਾਸਕ ਘਟਨਾ 'ਓਅੰਕਾਰੁ' ਬਾਣੀ ਵਿਚ 'ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ॥' (ਰਾਮਕਲੀ ਮ: ੧, ਪੰਨਾ ੯੩੦) ਪੰਕਤੀ ਅੰਦਰ 'ਕੈ' ਦੀ ਥਾਂ 'ਕੇ' ਕੇਵਲ ਇਕ ਲਾਵ ਦਾ ਫ਼ਰਕ ਪਾ ਕੇ ਪਾਠ ਕਰਨ ਵਾਲੇ ਸਿੱਖ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਤਾੜਨਾ ਵਾਲੀ ਸਾਖੀ ਇਸ ਸਚਾਈ ਦੀ ਪ੍ਰਤੀਕ ਹੈ ਕਿ ਗੁਰੂ ਸਾਹਿਬ ਨੂੰ ਗੁਰਬਾਣੀ ਦਾ ਅਸ਼ੁੱਧ ਉਚਾਰਨ ਕਰਨਾ ਮੂਲੋਂ ਹੀ ਨਹੀਂ ਸੀ ਭਾਉਂਦਾ ਸੁਖਾਉਂਦਾ ਕਿਉਂਕਿ 'ਕੇ' ਪਦ ਉਚਾਰਨ ਨਾਲ ਗੁਰ-ਪਰਮੇਸਰ ਦੀ ਨਿਰਾਦਰੀ ਹੋ ਰਹੀ ਸੀ ਜਦੋਂ ਕਿ 'ਕੈ' ਪਦ ਗੁਰੂ ਦੀ ਗੌਰਵਤਾ ਨੂੰ ਪ੍ਰਗਟਾਉਣ ਵਾਲਾ ਸੀ।

ਗੁਰੂ ਸਾਹਿਬ ਨੇ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਲਈ ਸਿੱਖਾਂ ਨੂੰ ਜੋ ਆਦੇਸ਼ ਦਿੱਤਾ, ਭਾਈ ਸੰਤੋਖ ਸਿੰਘ ਚੂੜਾਮਨਿ ਕਵੀ ਦੇ ਅੱਖਰਾਂ ਵਿਚ ਉਹ ਅਜ ਵੀ ਸਾਡੀ ਅਗਵਾਈ ਕਰ ਰਿਹਾ ਹੈ:–

**ਸਿਖਹੁ ਸੁਨਹੁ ਸੀਖ ਇਹ ਮੇਰੀ ॥ ਬਾਨੀ ਪਢੋ ਸ਼ੁੱਧ ਗੁਰੁ ਕੇਰੀ ॥**
**ਪਢੈ ਮਹਾਤਮ ਲਹੈ ਬਿਸਾਲ ॥ ਹਲਤ ਪਲਤ ਮਹਿ ਹੋਇ ਨਿਹਾਲ ॥**
**ਜੇ ਅਸ਼ੁੱਧ ਹ੍ਵੈ ਪਢੀਐ ਸ਼ੁਧ ਕਰਿ ॥ ਬਿਗਰੀ ਵਸਤੁ ਸੁਧਾਰਹਿ ਜਿਮ ਘਰ॥**

**[ਰੁਤ ੩, ਅਧਯਾਯ ੩੪**

ਸੰਸਾਰ ਵਿਚ ਚਾਰ* ਬਾਣੀਆਂ ਪ੍ਰਸਿੱਧ ਹਨ:–

੧. ਪਰਾ ੨. ਪਸੰਤੀ ੩. ਮਧਮਾ ੪. ਬੈਖਰੀ

---

*੧. **ਬੈਖਰੀ- ਜੋ ਉਚੀ ਉਚੀ ਬੋਲੀ ਜਾਂਦੀ ਹੈ।**

੨. **ਮਧਮਾ - ਬੋਲਣ ਵੇਲੇ ਆਵਾਜ਼ ਬਾਹਰ ਨਾ ਨਿਕਲੇ, ਕੇਵਲ ਹੋਠ ਹਿਲਦੇ ਰਹਿਣ।**

੩. **ਪਸੰਤੀ- ਬੋਲਣ ਵੇਲੇ ਕੰਠ ਵਿਚ ਹੀ ਧਿਆਨਕਾਰ ਬ੍ਰਿਤੀ ਦੁਆਰਾ ਪਾਠ ਹੁੰਦਾ ਰਹੇ,**

੪. **ਪਰਾ - ਮਨ ਵਿਚ ਬਾਣੀ ਦੇ ਉਚਾਰਨ ਦਾ ਸੰਕਲਪ ਹੋਣ ਤੇ, ਬਾਹਰ ਪ੍ਰਗਟ ਹੋਣ ਵਾਸਤੇ ਸੂਖਮ ਦ੍ਰਿਸ਼ਟੀ ਨਾਲ ਪਾਠ ਆਦਿ ਕਰਨਾ। ਇਸ ਬਾਣੀ ਨੂੰ ਗਿਆਨ ਸਰੂਪ ਕਹਿਆ ਜਾਂਦਾ ਹੈ।**

ਗੁਰਬਾਣੀ ਦੇ ਉਚਾਰਨ ਤੇ ਪ੍ਰਚਾਰਨ ਦਾ ਵਸੀਲਾ ਕੇਵਲ 'ਬੈਖਰੀ' ਬਾਣੀ ਹੈ ਜਦੋਂ ਕਿ ਬਾਕੀ ਦੀਆਂ ਤਿੰਨ ਬਾਣੀਆਂ ਆਪੋ ਆਪਣੇ ਮਨੁੱਖੀ ਵਿਅਕਤਵ ਤੀਕ ਹੀ ਸੀਮਤ ਹਨ। ਅਧਿਆਤਮਿਕ-ਗਿਆਨ ਅੱਖਰਾਂ ਦੇ ਉਚਾਰਨ ਦਾ ਮੁਹਤਾਜ ਨਹੀਂ ਪਰ ਅੱਖਰਾਂ ਤੋਂ ਬਿਨਾਂ ਪਿਉ ਦਾਦੇ ਦੇ ਅਮੋਲਕ ਖਜ਼ਾਨੇ ਦੀ ਸੰਭਾਲ ਭੀ ਸੰਭਵ ਨਹੀਂ। ਸਰੀਰ ਬਿਨਸਨਹਾਰ ਹਨ। ਜੇ ਪੰਚਮ ਗੁਰਦੇਵ ਜੀ ਨੇ 'ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ॥' (ਆਸਾ ਮ: ੫, ਪੰਨਾ ੩੭੬) ਨੂੰ ਅੱਖਰਾਂ ਵਿਚ ਸੰਭਾਲਿਆ ਨਾ ਹੁੰਦਾ ਤਾਂ ਅੱਜ ਵਿਸ਼ਵ ਨੂੰ ਗੁਰਬਾਣੀ ਦਾ ਇਹ ਮਹਾਂ ਚਾਨਣ ਕਿਥੋਂ ਲਭਣਾ ਸੀ?

ਭਗਤ ਕਬੀਰ ਜੀ ਦੇ ਬਚਨ ਹਨ:—

**ਬਾਵਨ ਅਛਰੁ ਲੋਕ ਤ੍ਰੈ, ਸਭੁ ਕਛੁ ਇਨਹੀ ਮਾਹਿ ॥**
**ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥੧॥**
**ਜਹਾ ਬੋਲ, ਤਹ ਅਛਰ ਆਵਾ ॥ ਜਹ ਅਬੋਲ, ਤਹ ਮਨੁ ਨ ਰਹਾਵਾ॥**
**ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ, ਤਸ ਲਖੈ ਨ ਕੋਈ ॥੨॥**

**[ਗਉੜੀ ਕਬੀਰ ਜੀ ਬਾਵਨ ਅੱਖਰੀ, ਪੰਨਾ ੩੪੦**

ਸਿਆਣਿਆਂ ਦਾ ਕਥਨ ਹੈ 'ਬੋਲਣ ਤੋਂ ਪਹਿਲਾਂ ਸੋਚੋ' ਪਰ ਇਸ ਸਿਖਿਆ ਤੇ ਅਮਲ ਕਰਨ ਵਾਲੇ ਥੋੜੇ ਹਨ। 'ਓਇ ਅਖਰ' ਦਾ ਅਸ਼ੁੱਧ ਉਚਾਰਨ 'ਓਇ ਅ-ਖਰ' ਪ੍ਰਚਾਰਨ ਤੋਂ ਚੰਗੇ ਚੰਗੇ ਵਿਦਵਾਨ ਨਹੀਂ ਬਚ ਸਕੇ, (ਵੇਖੋ ਸ਼ਬਦਾਰਥ)।

ਜਿਹੜੇ ਲੋਕ ਇਸ ਧਾਰਨਾ ਦੇ ਹਾਮੀ ਹਨ ਕਿ ਜਿਵੇਂ ਬਾਣੀ ਲਿਖੀ ਹੈ, ਉਸ ਤਰ੍ਹਾਂ ਪੜ੍ਹਨੀ ਚਾਹੀਦੀ ਹੈ, ਉਹ ਆਪਣੇ ਵੀਚਾਰ ਦੀ ਪੁਸ਼ਟੀ ਵਿਚ 'ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣਾ ਬਾਣੀ ॥' (ਬਸੰਤੁ ਮ:੧, ਪੰਨਾ ੧੧੭੧) ਵਾਲੀ ਪੰਕਤੀ ਦਾ ਪਰਮਾਣ ਦਿੰਦੇ ਹਨ ਜਦੋਂ ਕਿ ਇਸ ਪੰਕਤੀ ਦੇ ਅਰਥਾਂ ਦਾ ਉਚਾਰਨ ਸੇਧ ਨਾਲ ਕੋਈ ਸਬੰਧ ਨਹੀਂ ਹੈ। ਫਿਰ ਉਹ ਆਪ ਇਸ ਪੰਕਤੀ ਦਾ ਪਾਠ ਕਰਨ ਸਮੇਂ 'ਗਾਵਾ' ਪਦ ਦਾ ਉਚਾਰਨ 'ਗਾਵਾਂ' ਬਿੰਦੀ ਸਹਿਤ ਕਰਦੇ ਹਨ, ਭਾਵ ਅਮਲੀ ਖੇਤਰ ਵਿਚ ਆਪ ਪੂਰੇ ਨਹੀਂ ਉਤਰਦੇ। ਗੁਰਬਾਣੀ ਵਿਚ ਅੰਕਿਤ ਹੈ:—

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥**
**ਕੋਇ ਨ ਕਿਸਹੀ ਜੇਹਾ ਉਪਾਇਆ ॥....** **[ਮਾਰੂ ਮ: ੩, ਪੰਨਾ ੧੦੫੬**

ਜਦ ਕੋਈ ਮਨੁੱਖ ਹੀ ਇਕ ਦੂਜੇ ਵਰਗਾ ਨਹੀਂ, ਤਾਂ ਜ਼ਬਾਨ ਤੇ ਨਾਸਕਾ ਜਿਨ੍ਹਾਂ ਦੁਆਰਾ ਉਚਾਰਨ ਧੁਨੀਆਂ ਨੇ ਪ੍ਰਗਟ ਹੋਣਾ ਹੁੰਦਾ ਹੈ, ਉਨ੍ਹਾਂ ਵਿਚ ਇਕਸਾਰਤਾ ਕਿਵੇਂ ਆ ਸਕਦੀ ਹੈ? ਫਿਰ ਕੁਝ ਮੀਲਾਂ ਦੀ ਦੂਰੀ ਤੇ ਉਚਾਰਨ ਦਾ ਵਖਰੇਵਾਂ ਵੀ ਕਿਸੇ ਪਾਸੋਂ ਭੁਲਿਆ ਹੋਇਆ ਨਹੀਂ। ਹਾਂ, ਧੁਨੀ ਦਾ ਸਾਧਾਰਨ ਜਿਹਾ ਅੰਤਰ ਜੋ ਅਗਿਆਨਤਾ ਦੇ ਅਧੀਨ ਨਾ ਹੋਵੇ, ਸਹਿਨਸ਼ੀਲ ਹੁੰਦਾ ਹੈ; ਉਸ ਉਤੇ ਕਦੇ ਵੀ ਅਧਿਆਪਕ ਜਾਂ ਵਿਦਵਾਨ ਉਟੰਕਣ ਨਹੀਂ ਕਰਦੇ।

ਆਕਾਸ਼ਬਾਣੀ ਰਾਹੀਂ ਅੰਮ੍ਰਿਤ ਵੇਲੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਸਵੱਈਆਂ ਦਾ ਪਾਠ, ਆਸਾ ਕੀ ਵਾਰ ਦਾ ਕੀਰਤਨ, ਪਵਿੱਤਰ ਵਾਕ, ਸ਼ਾਮ ਨੂੰ ਗੁਰਬਾਣੀ ਵੀਚਾਰ ਪ੍ਰੋਗਰਾਮ ਸੁਣ ਕੇ ਸੂਝਵਾਨ ਸਰੋਤਿਆਂ ਦੇ

ਹਿਰਦਿਆਂ ਵਿਚ ਸ਼ੁੱਧ ਉਚਾਰਨ ਬਾਰੇ ਕਈ ਸ਼ੰਕੇ ਤੇ ਫੁਰਨੇ ਉਠਦੇ ਹਨ ਕਿਉਂਕਿ ਵੱਖ ਵੱਖ ਗ੍ਰੰਥੀ ਸਿੰਘਾਂ ਅਤੇ ਰਾਗੀ ਸਿੰਘਾਂ ਦੇ ਉਚਾਰਨਾਂ ਤੇ ਅਰਥ ਵੀਚਾਰਾਂ ਵਿਚ ਇਕਸਾਰਤਾ ਤੇ ਇਕਸੁਰਤਾ ਨਹੀਂ ਹੁੰਦੀ।

ਗੁਰਬਾਣੀ ਸ਼ੁੱਧ ਉਚਾਰਨ ਦਾ ਵੱਡਾ ਸਬੰਧ ਪਦ-ਵੰਡ ਅਤੇ ਬਿਸਰਾਮਾਂ ਨਾਲ ਹੈ। ਵਿਸ਼ੇਸ਼ ਗੱਲ ਇਹ ਹੈ ਕਿ ਪਦ-ਵੰਡ ਤੇ ਬਿਸਰਾਮ ਅਰਥ ਬੋਧ ਤੋਂ ਬਿਨਾ ਕਦੇ ਭੀ ਠੀਕ ਨਹੀਂ ਹੁੰਦੇ। ਹੇਠ ਲਿਖੀਆਂ ਪੰਕਤੀਆਂ ਵਿੱਚ ਪਦ ਵੰਡ ਦੋ ਤਰ੍ਹਾਂ ਕੀਤੀ ਜਾਂਦੀ ਹੈ ਜਿਸ ਕਰਕੇ ਅਰਥ ਦਾ ਅਨਰਥ ਹੋ ਜਾਂਦਾ ਹੈ:-

| | ਸ਼ੁੱਧ | ਅਸ਼ੁੱਧ |
|---|---|---|
| ੧. | ਪੁਛਹੁ ਜਾਇ ਸਿਆਨਿਆ, ਆਗੈ ਮਿਲਣੁ ਕਿਨਾਹ॥[ਪੰ. ੫੯੫ | 'ਮਿਲਣੁ ਕਿਨਾਹ' ਦੀ 'ਮਿਲਣੁ ਕਿ ਨਾਹ' ਪਦ ਵੰਡ ਕਰਨੀ ਠੀਕ ਨਹੀਂ ਹੋਵੇਗੀ। |
| ੨. | ਜਹ ਕੀਰਤਨੁ ਤੇਰਾ, ਸਾਧੂ ਗਾਵਹਿ, ਤਹ ਮੇਰਾ ਮਨੁ ਲਾਗੈ॥ [ਪੰ. ੬੧੦ | 'ਤੇਰਾ ਸਾਧੂ ਗਾਵਹਿ' ਪਾਠ ਕਰਨਾ ਠੀਕ ਨਹੀਂ ਹੈ ਕਿਉਂਕਿ 'ਤੇਰਾ' ਪਦ ਕੀਰਤਨ ਨਾਲ ਸੰਬੰਧਤ ਹੈ। |
| ੩. | ਜੋਬਨੁ ਧਨੁ ਪ੍ਰਭਤਾ ਕੈ ਮਦ ਮੈ, ਅਹਿਨਿਸ ਰਹੈ ਦਿਵਾਨਾ॥[ਪੰ. ੬੮੫ | 'ਜੋਬਨੁ ਧਨੁ ਪ੍ਰਭ ਤਾ ਕੈ ਮਦ ਮੈ, ਅਹਿਨਿਸਿ ਰਹੈ ਦਿਵਾਨਾ। ਅਸ਼ੁੱਧ ਪਦ ਛੇਦ ਹੈ। |
| ੪. | ਤਾਕੀ ਹੈ ਓਟ ਸਾਧ, ਰਾਖਹੁ ਦੇ ਕਰਿ ਹਾਥ, ਕਰਿ ਕਿਰਪਾ ਮੇਲਹੁ ਹਰਿ ਰਾਇਆ ॥ [ਪੰਨਾ ੬੮੬ | 'ਤਾਕੀ' ਨੂੰ 'ਤਾ ਕੀ' ਪਦ ਛੇਦ ਕਰਨਾ ਅਸ਼ੁੱਧ ਹੈ। ਇਥੇ 'ਤਾਕੀ' ਤੋਂ ਭਾਵ 'ਉਸ ਦੀ' ਨਹੀਂ ਹੈ। ਇਥੇ 'ਤਾਕੀ' ਤੋਂ ਭਾਵ 'ਤੱਕੀ' ਹੈ। |
| ੫. | ਕਹਿ ਕਬੀਰ ਮੇਰਾ ਮਨੁ ਮਾਨਿਆ, ਰਾਮ ਪ੍ਰੀਤਿ ਕੀ ਓਲੈ ਦੇਵ॥ [ਪੰ. ੮੫੭ | 'ਰਾਮ ਪ੍ਰੀਤਿ ਕੀਓ ਲੈ ਦੇਵ॥ ਪਾਠ ਕਰਨਾ ਠੀਕ ਨਹੀਂ ਹੈ। |
| ੬. | ਅੰਤਰਿ ਤਿਸਾ ਭੂਖ ਅਤਿ ਬਹੁਤੀ, ਭਉਕਤ ਫਿਰੈ ਦਰ ਬਾਰੁ ॥ [ਪੰ. ੧੧੩੨ | ਇਸ ਪੰਕਤੀ ਵਿਚ 'ਦਰ ਬਾਰੁ' ਨੂੰ 'ਦਰਬਾਰੁ' ਜੁੜਤ ਰੂਪ ਵਿਚ ਪਾਠ ਕਰਨਾ ਅਸ਼ੁੱਧ ਹੋਵੇਗਾ। ਇਥੇ 'ਦਰ ਬਾਰੁ' ਦਾ ਭਾਵ 'ਦਰ-ਬ-ਦਰ' ਹੈ। |
| ੭. | ਗੁਰ ਸੇਵਤ ਰੇ, ਤਜਿ ਮੇਰ ਤੋਰ ॥ [ਪੰ. ੧੧੭੦ | 'ਗੁਰ ਸੇਵ ਤਰੇ ਤਜਿ ਮੇਰ ਤੋਰ' ਠੀਕ ਪਦ ਛੇਦ ਨਹੀਂ ਹੈ। |
| ੮. | ਰਾਜਾ, ਸ੍ਰਮ ਮਿਤਿ ਨਹੀ ਜਾਨੀ ਤੇਰੀ ॥ [ਪੰ. ੧੨੫੨ | ਰਾਜਾ ਤੋਂ ਬਾਅਦ ਬਿਸਰਾਮ ਹੈ। ਰਾਜਾ ਤੇਰੀ ਸ੍ਰਮ (ਘਾਲਣਾ ਜੋ ਰਚਨਾ ਕੀਤੀ ਹੈ, ਉਸ ਦੀ) ਗਤਿ ਮਿਤਿ ਨਹੀਂ ਜਾਣੀ ਜਾ ਸਕਦੀ। 'ਰਾਜਾ' ਆਸਰਮ' ਪਾਠ ਕਰਨਾ ਠੀਕ ਨਹੀਂ ਹੈ। |
| ੯. | ਜਿਥੈ ਡਿਠਾ ਮ੍ਰਿਤਕੋ, ਇਲ ਬਹਿਠੀ ਆਇ ॥ [ਪੰ. ੩੨੨ | 'ਮ੍ਰਿਤਕੋ ਇਲ' ਨੂੰ 'ਮ੍ਰਿਤ ਕੋਇਲ' ਪਦ ਛੇਦ ਕਰਨਾ ਅਗਿਆਨਤਾ ਦੀ ਨਿਸ਼ਾਨੀ ਹੈ। |

ਅਸਲ ਵਿਚ ਨਿਸ਼ਚਿਤ ਨੇਮਾਂ ਤੋਂ ਬਿਨਾਂ ਸਿੱਖੀ ਹੋਈ ਕੋਈ ਵਿਦਿਆ ਵੀ ਫਲੀਭੂਤ ਨਹੀਂ ਹੁੰਦੀ। ਇਹ ਸਰਬ ਸਾਂਝੀ ਗੁਰਬਾਣੀ ਸੰਸਾਰਕ ਤੇ ਵਿਵਹਾਰਕ ਪੱਧਰ ਵਾਲੀ ਨਹੀਂ, ਇਹ ਗੀਤ ਨਹੀਂ, 'ਇਹ ਤਉ ਬ੍ਰਹਮ ਬੀਚਾਰ' ਹੈ। ਗੁਰੂ ਸਾਹਿਬ ਦੇ ਵਾਕ ਹਨ 'ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥ ਇਹ ਬਾਣੀ

ਮਹਾਪੁਰਖ ਕੀ, ਨਿਜ ਘਰਿ ਵਾਸਾ ਹੋਇ॥' (ਪੰਨਾ ੯੩੫)। ਗੁਰਬਾਣੀ ਦੇ ਸ਼ੁੱਧ ਉਚਾਰਨ, ਬਿਸਰਾਮ, ਭਾਵਾਰਥ ਅਤੇ ਸਿਧਾਂਤ ਓਹੀ ਜੀਉੜਾ ਸਮਝਣ ਤੇ ਸਮਝਾਉਣ ਵਿਚ ਸਫਲ ਹੋ ਸਕਦਾ ਹੈ 'ਜੇ ਕੋ ਗੁਰਮੁਖਿ ਹੋਇ'। ਜਿਹੜਾ ਵਿਦਿਅਕ ਡਿਗਰੀਆਂ ਦੇ ਨਾਲ ਨਾਲ ਗੁਰਬਾਣੀ ਦਾ ਚੰਗਾ ਅਭਿਆਸੀ ਹੋਵੇ, ਸ਼ਬਦ ਕੀਰਤਨ ਦਾ ਰਸੀਆ ਹੋਵੇ, ਉਹ ਇਸ ਖੇਤਰ ਵਿਚ ਸਿਖਿਆਰਥੀ ਗ੍ਰੰਥੀ ਸਿੰਘਾਂ ਨੂੰ ਨਰੋਈ ਸੇਧ ਦੇਣ ਵਿਚ ਸਫਲ ਹੋ ਸਕਦਾ ਹੈ। ਪਰ ਜਿਸ ਨੇ ਜੀਵਨ ਭਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦਾ ਇਕ ਪਾਠ ਵੀ ਵੀਚਾਰ ਸਹਿਤ ਨਾਹ ਕੀਤਾ ਹੋਵੇ, ਉਸਦੀ ਦਿਤੀ ਹੋਈ ਸੇਧ ਸ਼ਾਇਦ ਹੀ ਇਸ ਮੰਡਲ ਵਿਚ ਪਰਵਾਨੀ ਜਾ ਸਕੇ। **"ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ" (ਪੰਨਾ ੩੮੧)** ਵਾਲਾ ਸਿਧਾਂਤ ਬਿਨਾ ਛੋਟ ਹਰੇਕ ਸਿੱਖ ਤੇ ਲਾਗੂ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਬਦਾਵਲੀ ਦਾ ਆਪਣਾ ਵਿਆਕਰਣ ਹੈ। ਆਪਣੀ ਸ਼ੈਲੀ ਹੈ, ਆਪਣਾ ਉਚਾਰਣ ਢੰਗ ਹੈ ਅਤੇ ਆਪਣਾ ਵਿਲੱਖਣ ਸਿਧਾਂਤ ਹੈ। ਅਜੋਕੀ ਪੰਜਾਬੀ ਦੇ ਲਿਖਣ ਨੇਮ, ਪੁਰਾਤਨ ਪੰਜਾਬੀ ਦੇ ਲਿਖਣ ਨੇਮਾਂ ਨਾਲ ਮੇਲ ਨਹੀਂ ਖਾਂਦੇ। ਗੁਰਬਾਣੀ ਲਿਖਣ ਵਾਲੇ ਨੇਮ ਅਤੇ ਸ਼ਬਦ ਜੋੜ ਆਪਣਾ ਮਹੱਤਵਪੂਰਣ ਅਸਥਾਨ ਰਖਦੇ ਹਨ। ਗੁਰਬਾਣੀ ਦੇ ਵਰਣਾਤਮਿਕ ਸਰੂਪ ਅਤੇ ਵਿਭਿੰਨ ਅਰਥ ਲਗਮਾਤਰੀ ਨੇਮਾਂ ਤੇ ਆਧਾਰਤ ਹਨ ਪਰ ਸਤਿਗੁਰਾਂ ਦਾ ਅਨੁਭਵੀ ਗਿਆਨ ਇਹਨਾਂ ਵਿਚ ਮੂਰਤੀਮਾਨ ਹੁੰਦਿਆਂ ਹੋਇਆਂ ਵੀ ਸੁਤੰਤਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਕਰਨ ਸਮੇਂ ਆਮ ਤੌਰ ਤੇ ਪ੍ਰੇਮੀ ਜਨ ਹੇਠ ਲਿਖੀਆਂ ਪੰਕਤੀਆਂ ਦਾ ਪਾਠ ਇਉਂ ਕਰਦੇ ਹਨ:—

**ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ ॥**

**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ॥[ਸਲੋਕ ਮ:੫, ਪੰਨਾ ੧੪੨੬**

ਇਸ ਪੰਕਤੀ ਵਿਚ 'ਪਾਤਿਸਾਹੁ' ਪਦ ਦੇ ਹਾਹੇ ਨੂੰ ਔਂਕੜ ਲਗਾ ਹੋਇਆ ਹੈ, ਇਸ ਨੂੰ 'ਪਾਤਿਸਾਹੋ' ਕੋਈ ਨਹੀਂ ਪੜ੍ਹਦਾ, ਪਰ ਅਗੇ 'ਸਾਹੁ' ਦੇ ਹਾਹੇ ਨੂੰ ਲਗੇ ਔਂਕੜ ਦਾ ਉਚਾਰਨ 'ਸਾਂਹੋ' ਕਰਦੇ ਹਨ। ਇਸ ਤਰ੍ਹਾਂ ਵੇਸਾਹੁ ਨੂੰ 'ਵੇਸਾਹੋ' ਪੜ੍ਹਦੇ ਹਨ। ਜਦੋਂ ਘਰੋਗੀ ਬੋਲ ਚਾਲ ਵਿਚ ਆਮ ਤੌਰ ਤੇ 'ਵਿਸਾਹ' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ ਤਾਂ ਇਥੇ 'ਵਿਸਾਹੋ' ਉਚਾਰਨਾ ਕਿਵੇਂ ਠੀਕ ਮੰਨਿਆ ਜਾ ਸਕਦਾ ਹੈ? ਅਸਲ ਵਿਚ ਔਂਕੜ ਇਕ ਵਚਨ ਪੁਲਿੰਗ ਨਾਵ ਦਾ ਸੂਚਕ ਹੁੰਦਾ ਹੈ। ਇਸੇ ਤਰ੍ਹਾਂ:—

**ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥**

**ਤੁਧੁ ਡਿਠੈ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥ [ਪੰਨਾ ੯੬੭**

ਵਾਲੀ ਪੰਕਤੀ ਵਿਚ 'ਅਰਸਹੁ' ਦਾ ਉਚਾਰਨ 'ਅਰਸ਼ਹੁ' ਠੀਕ ਹੈ ਪਰ 'ਕੁਰਸਹੁ' ਦਾ ਉਚਾਰਨ 'ਕੁਰਸ਼ਹੁ' ਕਰਨਾ ਅਸ਼ੁੱਧ ਹੈ। ਇਹ ਦੋਵੇਂ ਅਰਬੀ ਦੇ ਸ਼ਬਦ ਹਨ। 'ਕੁਰਸ' ਸੀਨ ਜਾਂ ਸ਼ੀਨ ਨਾਲ ਨਹੀਂ ਲਿਖਿਆ ਜਾਂਦਾ, 'ਸੁਆਦ' ਨਾਲ ਲਿਖਿਆ ਜਾਂਦਾ ਹੈ। ਅਰਥ ਹਨ-ਆਕਾਸ਼ ਦੀ ਟਿਕੀ, ਸੂਰਜ, ਭਾਵ ਸਤਿਗੁਰੂ ਮੁਖ ਤੇ ਅਰਸ ਕੁਰਸ ਤੋਂ ਨੂਰ ਝੜਦਾ (ਵਰਸਦਾ) ਹੈ।

ਗੁਰਬਾਣੀ ਵਿਚ ਕਈ ਥਾਂ 'ਸਾਰੰਗ ਮਹਲਾ ੫ ਦੀ' ਸਾਰਗ ਮਹਲਾ ੫ ਅੰਕਿਤ ਹੈ ਪਰ ਉਚਾਰਨ 'ਸਾਰੰਗ' ਹੀ ਕਰਨਾ ਹੈ ਕਿਉਂਕਿ ਰਾਗ ਦਾ ਨਾਂ ਹੀ 'ਸਾਰੰਗ' ਹੈ।

ਕਈ ਸ਼ਬਦ ਅਸੀਂ ਪਦ ਛੇਦ ਕਰਕੇ ਪੜ੍ਹਦੇ ਹਾਂ ਪਰ ਉਹ ਜੁੜਵੇਂ ਹੁੰਦੇ ਹਨ, ਜਿਵੇ:—

ਗੁਣਨਿਧਾਨ, ਅੰਮ੍ਰਿਤਨਾਮ, ਸ੍ਰੀਰਾਗ, ਚਰਨਧੂੜ, ਮਹਾਸਾਗਰ, ਮੋਖਦੁਆਰ।

ਸਾਰੰਗ ਰਾਗ ਵਿਚ ਪੰਨਾ ੧੨੪੫ ਉਤੇ ਇਕ ਅਜਿਹੀ ਪੰਕਤੀ ਹੈ ਜਿਸਦਾ ਉਚਾਰਨ ਚੰਗੇ ਚੰਗੇ ਪਾਠੀ ਅਸ਼ੁੱਧ ਕਰਦੇ ਹਨ:—

**ਨਉਮੀ ਨੇਮੁ ਸਚੁ ਜੇ ਕਰੈ ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥**

ਬਹੁਤੇ ਪਾਠੀ 'ਉਚਰੈ' ਪਦ ਦਾ ਉਚਾਰਨ 'ਉ-ਚਰੈ' ਨਹੀਂ ਕਰਦੇ। ਅਸਲ ਵਿਚ ਪਾਠਕਾਂ ਨੂੰ 'ਉਚਰੈ', 'ਉ-ਚਰੈ' ਪਦ ਦੇ ਅਰਥ ਭੇਦ ਦਾ ਗਿਆਨ ਨਹੀਂ ਹੁੰਦਾ। 'ਉਚਰੈ' ਦਾ ਅਰਥ ਹੈ- ਉਚਾਰਦਾ ਹੈ ਅਤੇ 'ਉ-ਚਰੈ' ਦਾ ਅਰਥ ਹੈ ਚੰਗੀ ਤਰ੍ਹਾਂ ਚਰਦਾ (ਭਾਵ ਚੰਗੀ ਤਰ੍ਹਾਂ ਖਾਂਦਾ) ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਜੇ ਠੀਕ ਉਚਾਰਨ ਕਰਨਾ ਆ ਜਾਵੇ ਤਾਂ ਜਿਗਿਆਸੂ ਦੇ ਹਿਰਦੇ ਵਿਚ ਸਹਜ ਸੁਭਾਵਿਕ ਹੀ ਇਕ ਵਲਵਲਾ ਉਠ ਖੜੋਂਦਾ ਹੈ। ਉਹ ਵਲਵਲਾ ਜਦੋਂ ਅਨੁਭਵੀ ਬਿਰਤੀ ਨਾਲ ਰਲਦਾ ਹੈ ਤਾਂ ਉਸੇ ਵੇਲੇ ਉਹ ਵਿਸਮਾਦ-ਰੂਪ ਧਾਰਨ ਕਰ ਜਾਂਦਾ ਹੈ। ਪੜ੍ਹਦਿਆਂ ਪੜ੍ਹਦਿਆਂ ਅਜਿਹਾ ਬੈਰਾਗ ਲਗਦਾ ਹੈ ਕਿ 'ਮੈ ਨੀਰੁ ਵਹੇ ਵਹਿ ਚਲੈ ਜੀਉ' ਦੀ ਝੜੀ ਲਗ ਜਾਂਦੀ ਹੈ।

ਜਨਮ ਸਾਖੀਆਂ ਵਿਚ ਇਸ ਗੱਲ ਦਾ ਸੰਕੇਤ ਮਿਲਦਾ ਹੈ ਕਿ ਜਦੋਂ ਗੁਰੂ ਬਾਬਾ ਜੀ ਨੂੰ ਕਰਤਾਰੀ ਮੰਡਲ ਚੋਂ ਬਾਣੀ ਉਤਰਦੀ ਸੀ ਤਾਂ ਆਪ ਮਰਦਾਨੇ ਨੂੰ ਕਹਿੰਦੇ ਹੁੰਦੇ ਸਨ:—

**ਮਰਦਾਨਿਆ! ਛੇੜ ਰਬਾਬ, ਬਾਣੀ ਆਈ ਊ ।**

ਭਾਈ ਸਾਹਿਬ ਗੁਰਦਾਸ ਜੀ ਨੇ ਗੁਰਬਾਣੀ ਉਚਾਰਨ ਦੀ ਕਿਤਨੀ ਮਹੱਤਤਾ ਦਰਸਾਈ ਹੈ:-

**ਬਾਣੀ ਮੁਖਹੁ ਉਚਾਰੀਐ, ਹੋਇ ਰੁਸ਼ਨਾਈ ਮਿਟੈ ਅੰਧੇਰਾ ॥** [੧-੩੮ (੫)

ਗੁਰਮੁਖੀ ਵਰਣਮਾਲਾ ਵਿਚ ਪੰਜ ਅੱਖਰ ਅਨੁਨਾਸ਼ਕ ਹਨ-ਙ ਞ ਣ ਨ ਮ । ਗੁਰਬਾਣੀ ਵਿਚ ਬਿੰਦੀ ਤੇ ਟਿੱਪੀ ਦੀ ਵਰਤੋਂ ਸੰਕੇਤ ਮਾਤਰ ਕੀਤੀ ਹੋਈ ਹੈ। ਕੋਈ ਸ਼ਬਦ ਕਿਤੇ ਕਿਤੇ ਬਿੰਦੀ ਸਹਿਤ ਹੈ ਤੇ ਉਹੀ ਸ਼ਬਦ ਹੋਰ ਥਾਵਾਂ ਤੇ ਬਿੰਦੀ ਰਹਿਤ ਹੈ। ਜੇ ਕੋਈ ਪਾਠਕ ਅਜਿਹੇ ਸਾਰੇ ਸ਼ਬਦਾਂ ਦਾ ਉਚਾਰਨ ਇਕਸਾਰ ਕਰੇ ਤਾਂ 'ਅਖਰ ਲਿਖੇ ਸੇਈ ਗਾਵਾ' ਵਾਲੀ ਪੰਕਤੀ ਦੇ ਅਨੁਸਾਰੀ ਉਸ ਉਤੇ ਕਿੰਤੂ ਕਰਦੇ ਹਨ। ਉਹ 'ਪੰਜਵਾਂ' ਦੀ ਥਾਂ 'ਪੰਜਵਾ' ਬਿੰਦੀ ਰਹਿਤ ਉਚਾਰਨ ਸ਼ੁੱਧ ਸਮਝਦੇ ਹਨ। ਪੁਰਾਤਨ ਹੱਥ ਲਿਖਤੀ ਸਰੂਪਾਂ ਵਿਚ ਕੰਨਾ (ਾ) ਦੀ ਥਾਂ ਤੇ ਛੋਟਾ ਜਿਹਾ ਗੋਲ ਚਿੰਨ੍ਹ ਵਰਤਿਆ ਹੋਇਆ ਮਿਲਦਾ ਹੈ। ਫਿਰ ਵਿਸਰਗ ਦੇ ਰੂਪ ਵਿਚ ਇਹ ਚਿੰਨ੍ਹ (:) ਵਰਤਿਆ ਹੋਇਆ ਹੈ ਜੋ 'ਹ' ਦਾ ਪ੍ਰਤੀਕ ਹੈ। ਕੀ ਇਸ ਤਰ੍ਹਾਂ ਇਨ੍ਹਾਂ ਚਿੰਨ੍ਹਾਂ ਦਾ ਉਚਾਰਨ ਕਰਨਾ ਭੀ ਮਨਮਤਿ ਵਿਚ ਸ਼ਾਮਲ ਨਹੀਂ ਹੋਵੇਗਾ? ਸਚ ਪੁਛੋ ਤਾਂ ਬਹੁਤੇ ਸ਼ਬਦਾਂ ਦੇ ਅੰਤਲੇ ਮੁਕਤੇ 'ਹ' ਦਾ ਸਹੀ ਉਚਾਰਨ ਅਜ ਇਕ ਵੱਡੀ ਸਮੱਸਿਆ ਬਣਿਆ ਹੋਇਆ ਹੈ। 'ਹ' ਦਾ ਉਚਾਰਨ ਨਾ ਸਿਹਾਰੀ ਦਾ ਸੂਚਕ ਹੈ ਹੈ ਨਾ ਕੰਨੇ ਦਾ, ਪਰ ਕਈ ਵੀਰ ਹਰ ਥਾਂ 'ਹ' ਖੜਾ ਸ੍ਵਰ ਰੂਪ ਵਿਚ ਬੋਲਣਾ ਪਸੰਦ ਕਰਦੇ ਹਨ, ਜੋ ਓਪਰਾ ਜਿਹਾ ਲਗਦਾ ਹੈ।

**'ਆਖਾ ਜੀਵਾ ਵਿਸਰੈ ਮਰਿ ਜਾਉ'** ਪੰਕਤੀ ਵਿਚ ਆਖਾਂ, ਜੀਵਾਂ, ਜਾਉਂ ਪਦ ਬਿੰਦੀ ਸਹਿਤ ਉਚਾਰਨੇ ਸ਼ੁੱਧ ਹਨ ਕਿਉਂਕਿ ਇਹ ਉਤਮ ਪੁਰਖ ਨਾਲ ਸਬੰਧਤ ਹਨ। ਜੇ ਇਸ ਪੰਕਤੀ ਵਿਚ 'ਮਰਿ ਜਾਉ' ਬਿੰਦੀ ਰਹਿਤ ਉਚਾਰਨ ਕਰੀਏ ਤਾਂ ਅਰਥ ਇਹ ਬਣੇਗਾ ਕਿ (ਤੁਸੀਂ) ਮਰ ਜਾਉ। ਗੁਰੂ ਬਾਬਾ ਜੀ ਨਿਜੀ ਅਵਸਥਾ ਨੂੰ ਵਰਣਨ ਕਰ ਰਹੇ ਹਨ ਕਿ ਮੈਂ (ਸਚੇ ਸਾਹਿਬ ਦਾ ਨਾਮ) ਆਖਦਾ ਹਾਂ (ਭਾਵ ਜਪਦਾ ਹਾਂ, ਤਾਂ) ਜੀਉਂਦਾ ਹਾਂ, (ਜਦ ਮੈਨੂੰ ਨਾਮ) ਵਿਸਰਦਾ ਹੈ, (ਤਾਂ) ਮੈਂ ਮਰ ਜਾਂਦਾ ਹਾਂ। ਸੋ 'ਆਖਾ ਜੀਵਾ' ਬਿੰਦੀ ਰਹਿਤ ਕਿਤਨਾ ਬੇ-ਰਸਾ ਉਚਾਰਨ ਹੈ। ਨਾਸਕੀ ਅਤੇ ਅਨੁਨਾਸਕੀ ਉਚਾਰਨ ਵਲ ਵਿਸ਼ੇਸ਼ ਧਿਆਨ ਨਾ ਦੇਣ ਕਰਕੇ ਹੀ ਆਮ ਪਾਠਕ ਬਿੰਦੀ ਰਹਿਤ ਉਚਾਰਨ ਕਰੀ ਜਾਂਦੇ ਹਨ। 'ਗਗਨ ਮੈ' ਨੂੰ 'ਗਗਨ ਮੈਂ' ਅਤੇ 'ਕਰੁਣਾਮੈ' ਦਾ 'ਕਰੁਣਾ ਮੈਂ' ਅਸ਼ੁੱਧ ਉਚਾਰਨ ਕਰਦੇ ਹਨ। ਅਸਲ ਵਿਚ ਅਰਥ-ਬੋਧ ਤੋਂ ਬਿਨਾਂ ਸਹੀ ਉਚਾਰਨ ਕਰਨਾ ਸੰਭਵ ਨਹੀਂ। ਪਿਛਲੀਆਂ ਭੁੱਲਾਂ ਤੇ ਅਗੋਂ ਲਈ ਸ਼ੁੱਧ ਪਾਠ ਕਰਨ ਦੀ ਅਰਦਾਸ ਤਾਂ ਹਰੇਕ ਸਿੱਖ ਨਿਤ ਕਰਦਾ ਹੈ ਪਰ ਸ਼ੁੱਧ ਪਾਠ ਦੀ ਸੰਥਯਾ ਪ੍ਰਾਪਤ ਕਰਨ ਲਈ ਕੋਈ ਵਿਰਲਾ ਸਿੱਖ ਹੀ ਮੈਦਾਨ ਵਿਚ ਨਿਤਰਦਾ ਹੈ, ਬਾਕੀ ਸਾਰੇ ਡੰਗ-ਟਪਾਊ ਪਾਠ ਹੀ ਕਰੀ ਜਾਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅਨੇਕ ਪਦਾਂ ਦੇ ਅੰਤ ਵਿਚ ਸਭ ਤੋਂ ਵੱਧ ਸਿਹਾਰੀ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਇਸ ਬਾਰੇ ਭੀ ਪਾਠਕਾਂ ਨੂੰ ਜਾਣਕਾਰੀ ਦੇਣ ਦੀ ਲੋੜ ਹੈ।

੧. ਇਹ ਸਥਾਨ ਵਾਚਕ ਸਬੰਧਕ, ਕਾਲ ਵਾਚਕ ਤੇ ਸਥਾਨਵਾਚਕ ਕਿਰਿਆ ਵਿਸ਼ੇਸ਼ਣਾਂ ਦੇ ਅੰਤ ਵਿਚ ਵਰਤੀ ਜਾਂਦੀ ਹੈ ਜਿਵੇਂ ਵਿਚਿ, ਨਾਲਿ, ਅੰਦਰਿ, ਬਾਹਰਿ, ਵਲਿ, ਮਹਿ, ਫਿਰਿ ਆਦਿ...

੨. ਇਸੇ ਤਰ੍ਹਾਂ ਇਕ ਵਚਨ ਨਾਵਾਂ ਦੇ ਅੰਤ ਵਿਚ ਸਬੰਧਕਾਂ ਦੀ ਥਾਂ, ਜਿਵੇਂ ਮਨਿ, ਦਰਿ ਗੁਰਿ ਆਦਿ...

੩. ਇਸਤਰੀ ਲਿੰਗ ਨਾਵਾਂ ਦੇ ਅੰਤ ਵਿਚ ਜਿਵੇਂ: ਸੋਹਾਗਣਿ, ਦੋਹਾਗਣਿ, ਕੂਕਰਿ, ਗਤਿ, ਭਗਤਿ, ਉਸਤਤਿ, ਕੀਮਤਿ, ਪਤਿ, ਰਾਸਿ, ਅਰਦਾਸਿ, ਕੁਦਰਤਿ ਆਦਿ....।

੪. ਕਈ ਪਦਾਂ ਵਿਚ ਬਿਹਾਰੀ ਦੀ ਥਾਂ ਸਿਹਾਰੀ ਦਾ ਪ੍ਰਯੋਗ ਹੁੰਦਾ ਹੈ ਜਿਵੇਂ ਹਰਿ, ਨਾਰਿ, ਧਰਤਿ, ਅਗਨਿ, ਸ੍ਰਿਸਟਿ, ਦਾਸਿ ਆਦਿ....

**ਨੋਟ**— ੧. ਵਿਚ ਉਪ੍ਰੋਕਤ ਸ਼ਬਦਾਂ ਵਿਚ ਸਿਹਾਰੀ ਦਾ ਉਚਾਰਨ ਨਹੀਂ ਹੁੰਦਾ। ਜਿਹੜੇ ਪਾਠਕ ੩ ਅਤੇ ੪ ਵਾਲੇ ਪਦਾਂ ਦਾ ਹਿੰਦੀਨੁਮਾ ਉਚਾਰਨ ਕਰਦੇ ਹਨ, ਉਹ ਠੀਕ ਨਹੀਂ ਮੰਨਿਆ ਜਾਂਦਾ। ਗੁਰਬਾਣੀ ਵਿਚ 'ਪਤਿ' ਸ਼ਬਦ ਇਜ਼ਤ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਜੇ ਹਿੰਦੀਨੁਮਾ ਉਚਾਰਨ 'ਪਤੀ' ਕਰੋਗੇ ਤਾਂ ਅਰਥ ਦਾ ਅਨਰਥ ਹੋ ਜਾਵੇਗਾ।

੫. ਪੂਰਬ ਪੂਰਣ ਕਾਰਦੰਤਕ ਦੇ ਅੰਤ ਵਿਚ ਜਦੋਂ 'ਕੇ' ਦੇ ਅਰਥ ਨਿਕਲਦੇ ਹਨ:—

**ਪੜਿ ਪੜਿ, ਕਰਿ ਕਰਿ, ਮੁਸਿ ਮੁਸਿ ਆਦਿ** .....

੬. ਬਹੁਵਚਨੀ ਪੜਨਾਵਾਂ ਦੇ ਅੰਤ ਵਿਚ ਏਹਿ, ਓਹਿ

੭. ਬਹੁਵਚਨੀ ਕਿਰਿਆ ਦੇ ਅੰਤ ਵਿਚ ਵਾਇਨਿ, ਨਚਨਿ ਆਦਿ ...

**ਨੋਟ**:— 'ਹਿ' ਨਾਲ ਬਹੁਵਚਨੀ ਕਿਰਿਆ ਦਾ ਆਮ ਤੌਰ ਤੇ ਬਿੰਦੀ ਸਹਿਤ ਉਚਾਰਨ ਹੁੰਦਾ ਹੈ ਜਿਵੇਂ ਗਾਵਹਿਂ, ਜਾਵਹਿਂ, ਪੜਹਿਂ, ਖਾਹਿਂ, ਜਾਹਿਂ।

ਆਮ ਪਾਠਕਾਂ ਨੂੰ ਔਂਕੁੜ ਵਾਲੇ ਪਦਾਂ ਦਾ ਉਚਾਰਨ ਕਰਨ ਲਗਿਆਂ ਭੁਲੇਖਾ ਲਗਦਾ ਹੈ। ਉਹ ਔਂਕੜ ਦੀ ਥਾਂ ਹੋੜੇ ਦਾ ਉਚਾਰਨ ਕਰਦੇ ਹਨ। ਅਸਲ ਵਿਚ ਔਂਕੜ ਦੀ ਵਰਤੋਂ ਇਕ ਵਚਨ ਨਾਵਾਂ, ਪੜਨਾਵਾਂ ਅਤੇ ਵਿਸ਼ੇਸ਼ਣਾਂ ਨਾਲ ਹੁੰਦੀ ਹੈ ਜਿਵੇ:–

**੧. ਮਨਮੁਖੁ ਕਾਇਰੁ ਕਰੂਪੁ ਹੈ, ਬਿਨੁ ਨਾਵੈ ਨਕੁ ਨਾਹਿ ॥** [ਪੰਨਾ ੫੯੧

**੨. ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿਨਾਮੁ ਧਿਆਵੈ॥** [ਪੰਨਾ ੩੦੫

**੩. ਇਹੁ ਮੋਹੁ ਮਾਇਆ ਸਭੁ ਪਸਰਿਆ, ਨਾਲਿ ਚਲੈ ਨ ਅੰਤੀ ਵਾਰ॥** [ਪੰਨਾ ੧੪੧੯

ਨੰਨੇ ਅੰਤ ਵਾਲੀ ਸਾਧਾਰਨ ਭੂਤਕਾਲ ਕ੍ਰਿਆ ਜਿਸਦਾ ਕਰਤਾ ਇਕ ਵਚਨ 'ਅਨਯ ਪੁਰਖ' ਹੋਵੇ, ਔਂਕੜ ਸਹਿਤ ਹੁੰਦੀ ਹੈ ਜਿਵੇ:–

**੧. ਜੋਰਾ ਪੁਰਸ ਸਭਿ ਆਪਿ ਉਪਾਇਅਨੁ, ਹਰਿ ਖੇਲ ਸਭਿ ਖਿਲਾ॥** [ਪੰਨਾ ੩੦੪

**੨. ਨਾਨਕ ਦਰਸਨੁ ਜਿਨਾ ਵੇਖਾਲਿਓਨੁ, ਤਿਨਾ ਦਰਗਹ ਲਏ ਛਡਾਇ॥** [ਪੰਨਾ ੩੧੪

ਕੁਝ ਇਸਤਰੀ ਲਿੰਗ ਨਾਵ ਮੂਲਕ ਔਂਕੜ ਨਾਲ ਗੁਰਬਾਣੀ ਵਿਚ ਅੰਕਿਤ ਹਨ, ਜਿਵੇਂ:–

ਰਤੁ, ਬਿਖੁ, ਮਲੁ, ਵਸਤੁ, ਧਾਤੁ ਆਦਿ ਆਦਿ

ਨੋਟ- ਇਹੁ, ਏਹੁ ਪੜਨਾਵਾਂ ਦਾ ਉਚਾਰਨ 'ਏਹੋ' ਕਰਨਾ ਠੀਕ ਨਹੀਂ ਕਿਉਂਕਿ ਜਿਥੇ 'ਏਹੋ' ਉਚਾਰਨ ਕਰਨਾ ਹੋਵੇ ਉਥੇ ਇਸੇ ਸਰੂਪ ਵਿਚ ਵਰਤਿਆ ਜਾਂਦਾ ਹੈ। ਜਿਵੇ:–

**੧. ਗੁਣੁ ਏਹੋ, ਹੋਰੁ ਨਾਹੀ ਕੋਇ ॥** [ਪੰਨਾ ੯

**੨. ਮੈ ਏਹਾ ਆਸ, ਏਹੋ ਆਧਾਰੁ ॥** [ਪੰਨਾ ੨੪

ਹੇਠ ਲਿਖੇ ਸ਼ਬਦਾਂ ਦਾ ਉਚਾਰਨ ਕਰਨ ਵੇਲੇ ਵਿਸ਼ੇਸ਼ ਧਿਆਨ ਦੀ ਲੋੜ ਹੈ:–

(੧) ਸਾਹੁ, ਨੀਹੁ, ਮੀਹੁ, ਆਦਿ ਨਾਵਾਂ ਨੂੰ ਸਾਹੋ, ਨੀਹੋ, ਮੀਹੋ ਉਚਾਰਨਾ ਠੀਕ ਨਹੀਂ ਹੈ।

(੨) ਗਿਣਤੀ ਵਾਚਕ ਪਦ ਜੋ 'ਹੁ' ਅੰਤ ਨਾਲ ਆਉਂਦੇ ਹਨ ਉਨ੍ਹਾਂ ਦਾ ਉਚਾਰਨ ਨਾਸਕੀ ਕਰਨਾ ਹੈ ਜਿਵੇਂ ਦੁਹੁ, ਤਿਹੁ, ਚਹੁ, ਪੰਚਹੁ ।

(੩) ਕਈ ਸ਼ਬਦ ਅਜੇਹੇ ਹਨ ਜਿਨ੍ਹਾਂ ਦਾ ਵਿਚਕਾਰਲਾ ਅੱਖਰ ਔਂਕੜ ਸਹਿਤ ਹੁੰਦਾ ਹੈ ਪਰ ਉਚਾਰਨ ਵੇਲੇ ਅਸੀਂ ਇਸ ਬੰਨੇ ਧਿਆਨ ਹੀ ਨਹੀਂ ਦਿੰਦੇ ਜਿਵੇ:–
ਠਾਕੁਰ, ਅੰਧੁਲਾ, ਚਤੁਰ, ਕਰੁਣਾ ਆਦਿ ਆਦਿ ....

(੪) ਉਤਮ ਪੁਰਖ ਕ੍ਰਿਆ ਵਿਚ 'ਉ' ਦਾ ਨਾਸਕੀ ਉਚਾਰਨ ਬਣਦਾ ਹੈ। ਜਿਵੇ:–
ਮਾਨਉ, ਕਰਉ, ਮਨਉ, ਜਾਉ।

**ਨੋਟ:** ਮਨਹੁ ਦਿਲਹੁ, ਜਦਹੁ, ਤਦਹੁ, ਕਦਹੁ, ਆਦਿ ਪਦਾਂ ਦਾ ਅੰਤਲੇ 'ਹ' ਦਾ ਉਚਾਰਨ ਹਮੇਸ਼ਾਂ ਨਾਸਕੀ ਹੀ ਹੋਵੇਗਾ।

(੫) ਕੁਝ ਪੰਕਤੀਆਂ ਅੰਗਰੇਜ਼ੀ ਦੇ *Let us* ਅਰਥ-ਰੂਪ ਵਾਲੀਆਂ ਭੀ ਮਿਲਦੀਆਂ ਹਨ। ਉਥੇ 'ਉ' ਵਾਲੇ ਸ਼ਬਦ ਬਿੰਦੀ ਰਹਿਤ ਉਚਾਰਨੇ ਹਨ। ਜਿਵੇਂ:–

**(੧) ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ ॥** [ਪੰਨਾ ੪੮੩

**(੨) ਕੋਈ ਭਲਾ ਕਹਉ ਭਾਵੈ ਬੁਰਾ ਕਹਉ, ਹਮ ਤਨੁ ਦੀਓ ਹੈ ਢਾਰਿ॥** [ਪੰਨਾ ੫੨੮

ਇਸ ਤੋਂ ਇਲਾਵਾ ਕੰਨਾ, ਬਿਹਾਰੀ, ਦੁਲੈਂਕੜੇ, ਟਿੱਪੀ ਅਤੇ ਉਪਸਰਗਾਂ ਵਾਲੇ ਸ਼ਬਦਾਂ ਦੇ ਉਚਾਰਨਾਂ ਬਾਰੇ ਵੀ ਪਾਠਕਾਂ ਨੂੰ ਲੋੜੀਂਦਾ ਗਿਆਨ ਪ੍ਰਾਪਤ ਕਰਨਾ ਚਾਹੀਦਾ ਹੈ।

## *ਪਦ ਵੰਡ ਅਤੇ ਬਿਸਰਾਮ*

**ਮਨਿ ਮੁਖਿ ਸੂਚੇ ਜਾਣੀਅਹਿ, ਗੁਰਮੁਖਿ ਜਿਨਾ ਗਿਆਨੁ ॥** [ਪੰਨਾ ੫੫

ਗੁਰਬਾਣੀ ਵਿਚ ਪਦ-ਵੰਡ ਅਤੇ ਬਿਸਰਾਮਾਂ ਦੀ ਬਹੁਤ ਮਹੱਤਤਾ ਹੈ। ਸਾਧਾਰਨ ਪਾਠੀ 'ਮਨਿ ਮੁਖਿ' ਨੂੰ 'ਮਨਿਮੁਖਿ' ਇਕੱਠਾ ਹੀ ਪੜ੍ਹ ਜਾਂਦੇ ਹਨ। ਅੱਧੇ 'ਹ' ਤੇ 'ਯ' ਵਾਲੇ ਚਿੰਨ੍ਹਾਂ ਦਾ ਉਚਾਰਨ ਕੋਈ ਕੋਈ ਪਾਠੀ ਹੀ ਠੀਕ ਕਰਦਾ ਹੈ। ਕਈ ਸ਼ਬਦ ਅਜਿਹੇ ਹਨ ਜਿਨ੍ਹਾਂ ਵਿਚ ਅੱਧਾ 'ਹ' ਲੁਪਤ ਹੁੰਦਾ ਹੈ ਪਰ ਉਚਾਰਨ ਵੇਲੇ ਅਸੀਂ ਧਿਆਨ ਨਹੀਂ ਦਿੰਦੇ ਜਿਵੇਂ:–

**(੧) ਤੀਰਥਿ ਨਾਵਾ ਜੇ ਤਿਸੁ ਭਾਵਾ, ਵਿਣੁ ਭਾਣੇ ਕਿ ਨਾਇ ਕਰੀ ॥** [ਪੰਨਾ ੨

**(੨) ਧਰਤੀ ਉਪਰਿ ਕੋਟਿ ਗੜ, ਕੇਤੀ ਗਈ ਵਜਾਇ ॥** [ਪੰਨਾ ੫੯੫

**(੩) ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ,**
**ਹਰਿ ਭਉਜਲੁ ਪਾਰਿ ਉਤਾਰੀ ॥** [ਪੰਨਾ ੬੬੯

ਇਨ੍ਹਾਂ ਪੰਕਤੀਆਂ ਵਿਚ ਉਚਾਰਨ ਕਰਨ ਵੇਲੇ ਨ੍ਹਾਵਾਂ, ਨ੍ਹਾਇ, ਗੜ੍ਹ ਪੜ੍ਹ ਭਾਵ ਅੱਧੇ 'ਹ' ਦਾ ਪ੍ਰਯੋਗ ਕਰਨਾ ਉਚਿਤ ਹੈ।

ਗੁਰਬਾਣੀ ਅੰਕਾਵਲੀ ਦੇ ਉਚਾਰਨਾਂ ਬਾਰੇ ਵੀ ਸੂਝਬੂਝ ਦੀ ਲੋੜ ਹੈ। ਪਦ ਦੇ ਅੰਕਾਂ ਦਾ ਉਚਾਰਨ ਮਹਲਾ ਪਹਿਲਾ, ਦੂਜਾ ਵਾਂਗ ਨਹੀਂ ਉਚਾਰਨਾ, ਇਕ ਦੋ ਤਿੰਨ ਗਿਣਤੀ ਅਨੁਸਾਰ ਕਰਨਾ ਹੈ।

ਰਹਾਉ ਨਾਲ ਜਿਥੇ '੧' ਅੰਕ ਹੈ ਉਸਦਾ ਉਚਾਰਨ ਇਕ ਰਹਾਉ ਨਹੀਂ ਕਰਨਾ। ਹਾਂ, ਵਾਰਤਕ ਵਿਚ ਜਿਥੇ ਰਹਾਉ ਦੂਜਾ ਅੰਕਿਤ ਹੋਵੇ, ਉਸ ਨੂੰ ਉਸੇ ਤਰ੍ਹਾਂ ਪੜ੍ਹਨਾ ਹੈ। ਵਿਸਰਗਾਂ ਤੇ ਉਪਸਰਗਾਂ ਦੇ ਉਚਾਰਨ ਵੇਲੇ ਭੀ ਸੁਚੇਤ ਹੋਣ ਦੀ ਲੋੜ ਹੈ। ਇਕ ਅੱਖਰ ਨਾਲ ਦੋ ਮਾਤਰਾਂ ਦਾ ਪ੍ਰਯੋਗ ਵੇਖ ਕੇ ਪਾਠਕ ਭੰਬਲ ਭੂਸੇ ਵਿਚ ਪੈ ਜਾਂਦੇ ਹਨ। ਸ਼ੁੱਧ ਉਚਾਰਨ ਇਕ ਮਾਤਰਾ ਨਾਲ ਹੀ ਹੋਣਾ ਹੈ, ਪਰ ਉਥੇ ਕਿਹੜੀ ਮਾਤਰਾ ਦਾ ਉਚਾਰਨ ਕਰਨਾ ਹੈ, ਇਹ ਗੱਲ ਸਮਝਣ ਦੀ ਲੋੜ ਹੈ। ਇਕ ਮਾਤਰਾ ਮੂਲ ਸ਼ਬਦ ਨੂੰ ਪਛਾਨਣ ਦੀ ਨਿਸ਼ਾਨੀ ਹੁੰਦੀ ਹੈ, ਦੂਜੀ ਮਾਤਰਾ ਲੈਅ ਤੇ ਕਾਵਿ ਚਾਲ ਦੀ ਪੂਰਤੀ ਦੀ ਪ੍ਰਤੀਕ ਹੁੰਦੀ ਹੈ। ਜਿਵੇਂ ਮੂਲ ਸ਼ਬਦ ਜਹਾਨੁ ਹੈ, ਪਰ '**ਕੁਦਰਤਿ ਕਰੇ ਜਹਾਨੋੁ**' ਵਿਚ 'ਹੋੜੇ' ਦੀ ਮਾਤਰਾ ਉਚਾਰਨੀ ਹੈ। ਇਸ ਬਨਾਵਟ ਦੇ ਕਈ ਸ਼ਬਦ ਹਨ, ਜਿਵੇਂ: ਜੋੁਆਨੀ, ਸੁਹੇਲਾ, ਲੋੁਭਾਨੁ ਆਦਿ। ਪਰ ਉਚਾਰਨ ਵੇਲੇ ਮੂਲ ਸਰੂਪ ਤੋਂ ਸੁਚੇਤ ਹੋਣ ਦੀ ਲੋੜ ਹੈ।

ਜਦ ਗੁਰਮੁਖੀ ਲਿੱਪੀ ਅੰਦਰ ਪੈਰ ਬਿੰਦੀ ਵਾਲੇ ਚਿੰਨ੍ਹਾਂ ਦੀ ਅਣਹੋਂਦ ਸੀ ਲਿਖਤੀ ਰੂਪ ਵਿਚ ਇਨ੍ਹਾਂ ਦੀ ਅਵਰਤੋਂ ਕਿਸੇ ਟਿਪਣੀ ਦੀ ਮੁਹਤਾਜ ਨਹੀਂ ਰਹਿੰਦੀ। ਤਿਲੰਗ ਰਾਗੁ ਦੇ ਪ੍ਰਸਿਧ ਸ਼ਬਦ "**ਯਕ ਅਰਜ ਗੁਫਤਮ ਪੇਸਿ ਤੋ, ਦਰ ਗੋਸ ਕੁਨ ਕਰਤਾਰ**" **(ਪੰਨਾ ੭੨੧)** ਵਿਚ ਅਰਜ਼, ਗੁਫ਼ਤਮ ਪੇਸ਼, ਗੋਸ਼, ਫ਼ਾਨੀ, ਜ਼ਨ, ਆਖ਼ਿਰ, ਬਿਅਫ਼ਤਮ, ਸ਼ਵੱਦ, ਬਦਬਖ਼ਤ, ਬਖ਼ੀਲ, ਗਾਫ਼ਿਲ, ਬੇਨਜ਼ਰ, ਚਾਕਰਾਂ, ਪਾਂ, ਖ਼ਾਕ, ਫ਼ਾਰਸੀ (ਰੇਖਤਾ) ਦੇ ਸ਼ਬਦਾਂ ਦੇ ਉਚਾਰਨ ਜੇ ਪੈਰ-ਬਿੰਦੀ ਚਿੰਨ੍ਹ ਤੋਂ ਬਿਨਾਂ ਕਰੋਗੇ ਤਾਂ ਵਿਦਵਾਨ ਮੰਡਲੀ ਅਜੇਹੇ ਉਚਾਰਨਾ ਦਾ ਮਖੌਲ ਉਡਾਏਗੀ, ਇਸ ਬੰਨੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

'ਗੁਰਮਤ ਪ੍ਰਭਾਕਰ' ਦੀ ਪਹਿਲੀ ਛਾਪ ਦੀ ਭੂਮਿਕਾ ਵਿਚ ਇਹ ਅੱਖਰ ਲਿਖੇ ਹੋਏ ਹਨ "ਜਬ ਆਪ ਜ਼ਬਾਨੋ ਕੀ ਬਨਾਵਟ ਕਾ ਨਿਰਣਯ ਕਰੋਗੇ ਤੌਂ ਵਿਦਵਾਨੋਂ ਕੇ ਮਤ ਅਨੁਸਾਰ ਮਾਲੂਮ ਕਰੋਗੇ ਕਿ ਜੋ ਭਾਸ਼ਾ ਜਿਸ ਸਮਯ ਮੇ ਬੋਲੀ ਜਾਤੀ ਹੈ ਵੋਹ ਉਸ ਸਮਯ ਮੇ ਸੁਧ ਸਮਝੀ ਜਾਤੀ ਹੈ" ਜੇਕਰ ਗੁਰਬਾਣੀ ਵਿਚ ਅਧਕ ਜਾਂ ਪੈਰ-ਬਿੰਦੀ ਚਿੰਨ੍ਹ ਦਾ ਪ੍ਰਯੋਗ ਨਹੀਂ ਹੋਇਆ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਉਹ ਅਸ਼ੁੱਧ ਹਨ। ਗੁਰਮੁਖੀ ਲਿਪੀ ਵਿਚ ਇਹ ਚਿੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਮਗਰੋਂ ਹੋਂਦ ਵਿਚ ਆਏ ਹਨ। ਫ਼ਾਰਸੀ ਦੇ ਸ਼ਬਦਾਂ ਦਾ ਉਚਾਰਨ ਆਪਣੀ ਭਾਸ਼ਾ ਅਨੁਸਾਰ ਹੀ ਕੀਤਾ ਜਾਂਦਾ ਸੀ। ਉਦੋਂ ਦੀ ਰਾਜ-ਭਾਸ਼ਾ ਫ਼ਾਰਸੀ ਸੀ। ਇਸ ਲਈ ਜੇ ਅੱਜ ਕੋਈ ਸਿੱਖ ਉਚਾਰਨ ਸਮੇਂ ਪੈਰ ਬਿੰਦੀ ਦਾ ਪ੍ਰਯੋਗ ਕਰਦਾ ਹੈ ਤਾਂ ਉਸ ਦੇ ਕੀਤੇ ਉਚਾਰਨਾਂ ਨੂੰ ਅਸ਼ੁੱਧ ਕਹਿਣਾ ਵਡਾ ਅਨਿਆਇ ਹੈ। ਕੀ 'ਸ਼ੇਰ' ਦਾ ਉਚਾਰਨ 'ਸੇਰ' ਕਰਨਾ ਉਚਿਤ ਹੈ?

ਇਸੇ ਤਰ੍ਹਾਂ ਦੀ ਬਿਵਸਥਾ ਅੱਧਕ ਸਹਿਤ ਉਚਾਰਨ ਕੀਤੇ ਜਾਣ ਵਾਲੇ ਸ਼ਬਦਾਂ ਦੀ ਹੈ। ਵੇਖੋ ਹੇਠ ਲਿਖੀਆਂ ਪੰਕਤੀਆਂ:—

(੧) **ਹਰਿ ਧਨ ਕਉ ਉਚਕਾ ਨੇੜਿ ਨ ਆਵਈ.....** (ਉਚੱਕਾ) [ਪੰਨਾ ੭੩੪

(੨) **ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ....** (ਕੁਸੱਤ) [ਪੰਨਾ ੨੪੫

(੩) **ਮਿਹਰ ਮਸੀਤਿ ਸਿਦਕੁ ਮੁਸਲਾ....** (ਮੁਸੱਲਾ) [ਪੰਨਾ ੧੪੦

(੪) **ਜਬ ਦੇਖਿਓ ਬੇੜਾ ਜਰਜਰਾ, ਤਬ ਉਤਰਿ ਪਰਿਓ ਹਉ ਫਰਕਿ ॥**(ਫਰੱਕਿ) [ਪੰਨਾ ੧੩੬੮

(੫) **ਮੁਹਬਤਿ ਜਿਸੁ ਖੁਦਾਇ ਦੀ, ਰਤਾ ਰੰਗਿ ਚਲੂਲਿ।** (ਮੁਹੱਬਤ) (ਖ਼ੁਦਾਇ) [ਪੰਨਾ ੯੬੬

'ਮਹਲਾ' ਤੇ 'ਮਹੱਲਾ' ਉਚਾਰਨ ਬਾਰੇ ਕਈ ਲੇਖ ਛਪ ਚੁਕੇ ਹਨ ਪਰ ਸੰਪ੍ਰਦਾਈ ਅਤੇ ਪ੍ਰੋਫੈਸਰ ਸ਼੍ਰੇਣੀ ਦਾ ਪਰਸਪਰ ਵਾਦ ਵਿਵਾਦ ਉਥੇ ਦਾ ਉਥੇ ਹੀ ਖੜਾ ਹੈ, ਸ਼ੁੱਧ ਉਚਾਰਨ ਅਧਕ ਤੋਂ ਰਹਿਤ 'ਮਹਲਾ' ਹੈ। ਕਈ ਸ਼ਬਦ ਅਜਿਹੇ ਹਨ ਜਿਥੇ ਅਧਕ ਦੀ ਵਰਤੋਂ ਗਲਤ ਕੀਤੀ ਜਾਂਦੀ ਹੈ। ਜਿਵੇਂ 'ਨਿਹਤੇ' ਨੂੰ 'ਨਿਹੱਤੇ' 'ਕੁਹਥੜੇ' ਨੂੰ 'ਕੁ-ਹੱਥੜੇ', 'ਕੁਹਥੀ' ਨੂੰ 'ਕੁਹੱਥੀ' ਉਚਾਰਨ ਕੀਤਾ ਜਾਂਦਾ ਹੈ। ਅਸਲ ਵਿਚ ਕਿਸੇ ਪਾਠ-ਅਭਿਆਸੀ ਪਾਸ ਬੈਠ ਕੇ ਪਾਠ ਕੀਤਿਆਂ ਹੀ ਸਹੀ ਉਚਾਰਨ ਦੀ ਸੋਧ ਮਿਲਦੀ ਹੈ। ਆਪੋ ਆਪਣੀ ਬੁੱਧੀ ਅਨੁਸਾਰ ਹੇਠ ਲਿਖੀਆਂ ਪੰਕਤੀਆਂ ਦੇ ਦੋ ਤਰ੍ਹਾਂ ਉਚਾਰਨ ਕੀਤੇ ਜਾਂਦੇ ਹਨ:—

(੧) **ਮੰਨੈ ਮਗੁ ਨ ਚਲੈ ਪੰਥੁ ॥ (ਪੰਨਾ ੩)** ਮੰਨੈ ਮਗੁਨ ਚਲੈ ਪੰਥੁ

(੨) **ਏਤੇ ਕੂਕਰ ਹਉ ਬੇਗਾਨਾ ... (ਪੰਨਾ ੨੯੫)** ਏਤੇ ਕੂਕ ਰਹਉ ਬੇਗਾਨਾ ...

(੩) **ਪਗ ਉਪੇਤਾਣਾ .... (ਪੰਨਾ ੪੬੧)** ਪਗਉ ਪੇਤਾਣਾ

ਇਸ ਤੋਂ ਇਲਾਵਾ ਅਰਥ ਬੋਧ ਤੋਂ ਕੋਰੇ ਪਾਠਕ ਹੇਠ ਲਿਖੀਆਂ ਪੰਕਤੀਆਂ ਨੂੰ ਇਉਂ ਉਚਾਰਦੇ ਹਨ:—

| | ਸ਼ੁੱਧ | ਅਸ਼ੁੱਧ |
|---|---|---|
| (੧) | **ਸੰਤ ਸਰਨਿ ਜੋ ਜਨੁ ਪਰੈ** (ਪੰ. ੨੭੮) | **ਸੰਤ ਸਰਨਿ ਜੋਜਨੁ ਪਰੈ ....** |
| (੨) | **ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥** (ਪੰਨਾ ੭੮੯) | **ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁਨਿ ਕੋਰ ॥** |

ਇਕ ਸੋਗ-ਸਭਾ ਵਿਚ ਸ਼ਰਧਾਂਜਲੀ ਭੇਟ ਕਰਦਿਆਂ ਇਕ ਗੁਰਦੁਆਰਾ ਕਮੇਟੀ ਦੇ ਮੀਤ ਪ੍ਰਧਾਨ ਜੀ ਨੇ '**ਮੁਹੌ ਕਿ ਬੋਲਣੁ ਬੋਲੀਐ**' ਨੂੰ '**ਮੌਹਕੇ ਬੋਲਣ ਬੋਲੀਐ**' ਉਚਾਰਨ ਕੀਤਾ। ਸੁਖਮਨੀ ਸਾਹਿਬ ਦੀ ਪਹਿਲੀ ਅਸ਼ਟਪਦੀ ਦੇ ਆਰੰਭ ਵਿਚ "**ਸਿਮਰੋ ਸਿਮਰਿ ਸਿਮਰਿ ਸੁਖ ਪਾਵੋ**" ਪਾਠ ਕੀਤਾ ਜਾਂਦਾ ਹੈ ਜਦੋਂ ਕਿ ਸ਼ੁੱਧ ਉਚਾਰਨ '**ਸਿਮਰਉਂ ਸਿਮਰਿ ਸਿਮਰਿ ਸੁਖੁ ਪਾਵਉਂ**' ਹੈ। ਸੋ ਅਜੇਹੇ ਅਸ਼ੁੱਧ ਉਚਾਰਨਾਂ ਨੂੰ ਠੀਕ ਕਰਨਾ ਯੂਨੀਵਰਸਿਟੀ ਪੱਧਰ ਦੇ ਪ੍ਰੋਫੈਸਰਾਂ ਦਾ ਕੰਮ ਨਹੀਂ, ਸੁਚੱਜੇ ਗ੍ਰੰਥੀ ਸਿੰਘ ਜਾਂ ਗੁਰਮਤਿ ਪ੍ਰਚਾਰਕ, ਹੀ ਸੰਗਤਾਂ ਨੂੰ ਲੋੜੀਂਦੀ ਅਗਵਾਈ ਦੇ ਸਕਦੇ ਹਨ।

ਅਗੇਤਰਾਂ ਤੇ ਪਿਛੇਤਰਾਂ ਵਾਲੇ ਸ਼ਬਦ 'ਯ' ਤੇ ਅੱਧੇ 'ਯ' ਦੀ ਵਰਤੋਂ ਵਾਲੇ ਅਨਗਿਣਤ ਸ਼ਬਦ ਹਨ ਜਿਨ੍ਹਾਂ ਨੂੰ ਆਮ ਸੰਗਤਾਂ ਸ਼ੁੱਧ ਰੂਪ ਵਿਚ ਨਹੀਂ ਉਚਾਰ ਸਕਦੀਆਂ। ਇਕ ਸ਼ਬਦ ਦਾ ਸਰੂਪ ਇਕੋ ਹੈ 'ਭਯਾ', ਪਰ ਇਸ ਦੀ ਵਰਤੋਂ ਦੋ ਅਰਥਾਂ ਵਿਚ ਕੀਤੀ ਗਈ ਹੈ। ਇਸ ਲਈ ਉਚਾਰਨ ਸਮੇਂ ਸੁਚੇਤ ਹੋਣ ਦੀ ਲੋੜ ਹੈ 'ਭਈਆ' ਤੇ 'ਭਇਆ' ਦੇ ਉਚਾਰਨ ਕਰਨੇ ਪੈਣਗੇ:—

(੧) **ਤੀਜੈ ਭਯਾ ਭਾਭੀ ਬੇਬ ॥** **(ਪੰਨਾ ੧੩੭)** (ਭਈਆ)

(੨) **ਪਰਤਾਪੁ ਸਦਾ ਗੁਰ ਕਾ ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ॥** **(ਪੰਨਾ ੧੪੦੨)** (ਭਇਆ)

ਉਚਾਰਨਾ ਬਾਰੇ ਕਈ ਹੋਰ ਨੁਕਤੇ ਹਨ ਜੋ ਪੂਰੀ ਪੁਸਤਕ ਦਾ ਵਿਸ਼ਾ ਹਨ। ਇਸ ਲਈ ਇਸ ਲੇਖ ਵਿਚ ਸੰਕੇਤ ਮਾਤਰ ਹੀ ਵੀਚਾਰਾਂ ਦੀ ਸਾਂਝ ਕੀਤੀ ਹੈ। ਅੰਤ ਵਿਚ ਉਚਾਰਨ ਸੋਧ ਬਾਰੇ ਇਹ ਨਿਰਣਾ ਕਰਨਾ ਉਚਿਤ ਹੋਵੇਗਾ ਕਿ ਗੁਰਬਾਣੀ ਜਿਵੇਂ ਲਿਖੀ ਹੋਈ ਹੈ ਉਸੇ ਰੂਪ ਵਿਚ ਪੜ੍ਹਨੀ ਕੇਵਲ ਕਹਿਣ ਮਾਤਰ ਹੈ, ਇਸ ਕਸੌਟੀ ਤੇ ਪੂਰਾ ਉਤਰਨਾ ਸੰਭਵ ਨਹੀਂ ਹੈ। ਹਾਂ! ਯੂਨੀਵਰਸਿਟੀ ਪੱਧਰ ਤੇ ਜਿਵੇਂ ਸ਼ਬਦ-ਜੋੜਾਂ ਦੇ ਸਰੂਪ ਨਿਸ਼ਚਿਤ ਕੀਤੇ ਗਏ ਹਨ ਜੇ ਉਸੇ ਤਰ੍ਹਾਂ ਗੁਰਬਾਣੀ ਦੇ ਸ਼ਬਦ-ਉਚਾਰਨ ਜਿਨ੍ਹਾਂ ਬਾਰੇ ਮਤ ਭੇਦ ਹਨ, ਭਾਸ਼ਾਈ ਪੱਖ ਤੋਂ ਅਧਿਐਨ ਕਰਕੇ ਨਿਸ਼ਚਿਤ ਕਰਨ ਲਈ ਜੇ ਇਕ ਬੋਰਡ ਬਣ ਜਾਏ, ਬਾਕੀ ਵਿਦਵਾਨਾਂ ਤੋਂ ਰਾਏ ਲੈ ਕੇ ਜੇ ਕਿਸੇ ਨਿਰਣੈ ਤੇ ਪੁਜ ਸਕੀਏ ਤਾਂ ਗੁਰਬਾਣੀ ਦੇ ਪਾਠਕਾਂ ਲਈ ਇਹ ਇਕ ਨਿਗਰ ਸੇਵਾ ਹੋਵੇਗੀ ਜੋ ਭਵਿੱਖਤ ਵਿਚ ਨਵੀਂ ਪੀੜ੍ਹੀ ਲਈ ਭੀ ਪ੍ਰੇਰਨਾ ਦਾ ਇਕ ਸਰੋਤ ਬਣੀ ਰਹੇਗੀ। ਵਰਤਮਾਨ ਸਮੇਂ ਵਿਚ ਸੰਗਮਰਮਰ ਦੇ ਮੰਦਰ ਬਣਾਉਣ ਵਾਲੇ ਸੰਤ ਬਹੁਤੇ ਹਨ ਪਰ 'ਸਤਿਗੁਰ ਸਬਦਿ ਉਜਾਰੋ ਦੀਪਾ' ਲਈ ਹੁਣ ਤੀਕ ਮਿਸ਼ਨਰੀ ਕਾਲਜਾਂ ਵਲੋਂ ਕੇਵਲ ਨਾਮ ਮਾਤਰ ਹੀ ਕੰਮ ਹੋਇਆ ਹੈ। ਡਿਵਿਨਿਟੀ ਕੋਰਸ ਰਾਹੀਂ ਜੇ ਕਿਸੇ ਨੂੰ ਇਕ ਸੁਧਾਖਰ ਦਾ ਗਿਆਨ ਹੋ ਗਿਆ ਤਾਂ ਇਉਂ ਜਾਣਾਂਗੇ ਕਿ ਯੂਨੀਵਰਸਿਟੀ ਨੇ ਸੋਨੇ ਦੇ ਅਨੇਕਾਂ ਮੰਦਰ ਉਸਾਰ ਦਿੱਤੇ ਹਨ:—

**(੧) ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ**
**ਤੈਸਾ ਪੁੰਨ ਸਿਖ ਕਉ ਇਕ ਸ਼ਬਦ ਸਿਖਾਏ ਕਾ ॥** [ਕਬਿਤ ਭਾ. ਗੁ. ੬੭੩

**(੨) ਅਵਰਿ ਸਭਿ ਭੂਲੇ, ਭ੍ਰਮਤ ਨ ਜਾਨਿਆ ॥**
**ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ, ਤਿਨਿ ਬੇਦਹਿ ਤਤੁ ਪਛਾਨਿਆ ॥** [ਪੰਨਾ ੧੨੦੫

ਗੁਰਬਾਣੀ ਦੇ ਪਾਠ ਖੇਤਰ ਵਿਚ ਗਿਣਤੀ ਦੇ ਹੀ ਕੁਝ ਅਜਿਹੇ ਵਿਦਵਾਨ ਜਾਂ ਪਾਠੀ ਸਿੰਘ ਹੋਣਗੇ ਜਿਨ੍ਹਾਂ ਨੂੰ 'ਜਾ, ਜਾਂ, ਤ੍ਹਾ, ਤਾਂ' ਦੇ ਉਚਾਰਨ ਭੇਦ ਦਾ ਗਿਆਨ ਹੋਵੇਗਾ। ਆਮ ਤੌਰ ਤੇ ਪਾਠੀ ਜਾਂ ਪ੍ਰੇਮੀ 'ਜਾ' ਤੇ 'ਤਾ' ਦੀ ਜਿਸ ਪੰਕਤੀ ਵਿਚ ਵਰਤੋਂ ਕੀਤੀ ਗਈ ਹੈ, 'ਜਾਂ, ਤਾਂ' ਹੀ ਉਚਾਰਨ ਕਰਦੇ ਹਨ ਜੋ ਕਿ ਅਰਥ ਭਾਵ ਦੇ ਅਨਕੂਲ ਨਹੀਂ ਹੁੰਦੇ। ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚੋਂ ਇਹਨਾਂ ਦੇ ਅਰਥਾਂ ਦਾ ਅਧਿਅਨ ਕਰੀਏ ਤਾਂ ਲੋੜੀਂਦੀ ਅਗਵਾਈ ਇਸ ਤਰ੍ਹਾਂ ਪ੍ਰਾਪਤ ਹੋਂਦੀ ਹੈ।

ਜਿਥੇ 'ਜਾ' ਪੜਨਾਵ ਰੂਪ ਵਿਚ ਵਰਤਿਆ ਗਿਆ ਉਥੇ ਇਸਦੇ ਅਰਥ 'ਜਿਸ' ਹਨ ਜਿਵੇ:—

**''ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ॥''** (ਗਉ. ਮ. ੫)

੨. ਵਯ-(Particle) ਜਾਂ-ਅਗਰ, ਜੇ,

**ਜਾਂ ਪਤਿ ਲੇਖੈ ਨਾ ਪਵੈ, ਤਾਂ ਸਭੇ ਨਿਰਾਫਲ ਕਾਮ॥** (ਆਸਾ ਮ: ੧ ਪੰਨਾ ੩੫੮)

**ਜਾਂ ਆਪੇ ਨਦਰਿ ਕਰੇ ਹਰਿ ਪ੍ਰਭ ਸਾਚਾ ॥** (ਮਲਾਰ ਮ: ੩ ਪੰਨਾ ੧੨੬੦)

੩. ਕ੍ਰਿਆ ਵਿਸ਼ੇਸ਼ਣ-ਜਬ, ਜਿਸ ਵੇਲੇ **'ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ'** (ਪੰ. ੫੫੫)

੪. ਜਾ-ਜਗ੍ਹਾ। ਇਸੇ ਤਰ੍ਹਾਂ 'ਤਾ, ਤਾਂ' ਦਾ ਪ੍ਰਯੋਗ ਹੈ:—ਤਾ (ਵਯ) ਤਬ, ਤਦ,

**ਤਾ ਮੁਖੁ ਹੋਵੈ ਉਜਲਾ, ਲਖ ਦਾਤੀ ਇਕ ਦਾਤਿ ॥** [ਪੰਨਾ ੧੬

ਪੜਨਾਵ-ਤਿਸੁ **ਤਾ ਸਿਉ ਟੂਟੀ ਕਿਉ ਬਨੈ....** [ਪੰਨਾ ੧੩੭੬

(ਫ਼ਾਰਸੀ) ਤੀਕ, ਤੋੜ, ਪ੍ਰਯੰਤ। **ਮਿਤ੍ਰ ਲੁੜੇਨਿ ਸੁ ਖਾਧਾ ਤਾ ॥** [ਪੰਨਾ ੧੫੫

੧. ਤਾਂ (ਵਯ) ਤਬ, ਤਦ, **'ਵਿਦਿਆ ਵੀਚਾਰੀ ਤਾਂ ਪਰਉਪਕਾਰੀ॥'**

੨. ਤੈ (ਭਾਵ ਤੌਂ) **''ਤੈ ਤਾ ਹਦਰਥਿ ਪਾਇਓ ਮਾਨੁ....''** [ਪੰਨਾ ੧੩੯੧

ਗਲ ਕੀ, ਜਿਥੇ 'ਜਾ ਤੇ ਤਾ' ਜਿਸੁ ਅਤੇ ਤਿਸੁ ਅਰਥ ਦੇ ਲਖਾਇਕ ਹਨ, ਉਥੇ ਬਿੰਦੀ ਰਹਿਤ ਉਚਾਰਨ ਹੋਵੇਗਾ, ਜਿਥੇ 'ਜਦੋਂ ਤਦੋਂ' ਦੇ ਅਰਥ ਹੋਣਗੇ ਉਥੇ ਬਿੰਦੀ ਸਹਿਤ 'ਜਾਂ ਤੇ ਤਾਂ' ਉਚਾਰਨ ਹੀ ਸ਼ੁੱਧ ਹੋਵੇਗਾ। ਹਰ ਥਾਂ ਤੇ 'ਜਾ ਤੇ ਤਾ' ਦਾ ਉਚਾਰਨ ਬਿੰਦੀ ਸਹਿਤ ਕਰਨਾ ਵੀ ਅਸ਼ੁੱਧ ਹੋਵੇਗਾ।

# ਬਾਣੀ ਬਿਉਰਾ ਪੋਥੀ ਨੌਵੀਂ

| ਰਾਗੁ | ਪੂਰਾ ਮੂਲ ਮੰਤਰ | ਗਿਣਤੀ | ਸੰਖੇਪ ਮੂਲ ਮੰਤਰ | ਗਿਣਤੀ |
|---|---|---|---|---|
| **ਗੌਂਡ** | **ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥** | **੧** | **ੴ ਸਤਿਗੁਰ ਪ੍ਰਸਾਦਿ॥** | **੮** |
| **ਰਾਮਕਲੀ** | " | **੧** | **ੴ ਸਤਿਗੁਰ ਪ੍ਰਸਾਦਿ ॥** | **੨੫** |

## *ਰਾਗੁ ਗੌਂਡ*

| **ਕਰਤਾ** | **ਦੁਪਦੇ** | **ਤਿਪਦੇ** | **ਚਉ ਪਦੇ** | **ਪੰਚ ਪਦੇ** | **ਛੇ ਪਦੇ** | **ਸਤ ਪਦੇ** | **ਅਸਟ ਪਦੀਆਂ** | **ਛੰਤ** | **ਸਲੋਕ** | **ਪਉੜੀਆਂ** | **ਬਾਣੀਆਂ** |
|---|---|---|---|---|---|---|---|---|---|---|---|
| ਮਹਲਾ੧ | - | - | - | - | - | - | - | | | | |
| ਮਹਲਾ ੪ | - | - | ੬ | - | - | - | - | | | | |
| ਮਹਲਾ ੫ | ੧ | - | ੨੧ | - | ੧ | - | - | | | | |
| ਭਗਤ ਬਾਣੀ | | | | | | | | | | | |
| ਕਬੀਰ ਜੀ | - | ੨ | ੮ | ੧ | - | | | | | | |
| ਨਾਮਦੇਵ ਜੀ | ੧ | - | ੪ | ੨ | - | | | | | | |
| ਰਵਿਦਾਸ ਜੀ | - | - | ੨ | - | - | | | | | | |

## *ਰਾਗੁ ਰਾਮਕਲੀ*

| | **ਦੁਪਦੇ** | **ਤਿਪਦੇ** | **ਚਉ ਪਦੇ** | **ਪੰਚ ਪਦੇ** | **ਛੇ ਪਦੇ** | **ਅਸਟ ਪਦੀਆਂ** | | **ਸਲੋਕ** | **ਪਉੜੀਆਂ** | **ਬਾਣੀਆਂ** |
|---|---|---|---|---|---|---|---|---|---|---|
| ਮਹਲਾ ੧ | - | ੧ | ੧੦ | - | - | ੯ | | ੧੯ (ਵਾਰ ਮ:੩) | | ਓਅੰਕਾਰੁ-੫੪ ਸਿਧ ਗੋਸਟਿ-੭੩ |
| ਮਹਲਾ ੨ | - | - | - | - | - | - | | ੭ | | |
| ਮਹਲਾ ੩ | - | - | - | - | ੧ | ੫ | | ੨੪ | ੨੧+੪੦ ਮ:੩, | ਵਾਰ ਅਨੰਦੁ |
| ਮਹਲਾ ੪ | - | ੫ | ੧ | - | - | - | | | | |
| ਮਹਲਾ ੫ | ੪ | ੧ | ੫੪ | ੧ | ੮ | ੮ | ੪ | ੪੪ | ੨੨ | ਵਾਰ ਮ:੫ |
| | | | | | | | ੧ | - | — | |
| | | | | | | | ੮ | ੧੬ | — | ਰੁਤੀ |

## *ਭਗਤ ਬਾਣੀ*

| | **ਦੁਪਦੇ** | **ਤਿਪਦੇ** | **ਚਉ ਪਦੇ** | **ਪੰਚ ਪਦੇ** | **ਛੇ ਪਦੇ** | **ਅਸਟ ਪਦੀਆਂ** | **ਸਲੋਕ** | **ਪਉੜੀਆਂ** | **ਬਾਣੀਆਂ** |
|---|---|---|---|---|---|---|---|---|---|
| ਮਹਲਾ ੯ | — | ੩ | — | — | — | — | | | |
| ਭਗਤ ਕਬੀਰ ਜੀ | ੨ | ੪ | ੨ | ੨ | ੧ | ੧ | ੨ | | |
| ਭਗਤ ਨਾਮਦੇਵ ਜੀ | — | ੧ | ੩ | — | — | — | — | | |
| ਰਵਿਦਾਸ ਜੀ | — | ੧ | — | — | — | — | — | | |
| ਰਾਇ ਬਲਵੰਡ ਤੇ | | | | | | | | ੮ | ਵਾਰ |
| ਬਾਬਾ ਸੁੰਦਰ ਜੀ | | | | | | | | ੬ | ਸਦ |

# ਰਾਗੁ ਗੋਂਡ

ਗੋਂਡ ਰਾਗ ਵਿਚ ਕੇਵਲ ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਅਤੇ ਭਗਤ ਰਵਿਦਾਸ ਜੀ ਨੇ ਬਾਣੀ ਰਚੀ ਹੈ। ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦੇ ਕਰਤਾ ਅਨੁਸਾਰ ਗੋਂਡ ਸੰਪੂਰਨ ਜਾਤਿ ਦਾ ਇਕ ਰਾਗ ਹੈ। ਇਸ ਵਿਚ ਖੜਜ ਰਿਖਭ, ਮੱਧਮ, ਪੰਚਮ, ਨਿਖਾਦ ਸ਼ੁੱਧ, ਗਾਂਧਾਰ ਅਤੇ ਧੈਵਤ ਕੋਮਲ ਹਨ। ਗ੍ਰਹ ਸੁਰ ਗਾਂਧਾਰ, ਵਾਦੀ ਪੰਚਮ ਅਤੇ ਸੰਵਾਦੀ ਮੱਧਮ ਹੈ। ਇਸ ਦੇ ਗਾਉਣ ਦਾ ਵੇਲਾ ਦੋ ਪਹਿਰ (ਮਧਯਾਨ) ਹੈ।

**ਸਰਗਮ**-ਸ ਰ ਮ ਪ ਧਾ ਸ ਧਾ ਨ

ਪ ਮ ਗਾ ਮ ਰ ਸ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੋਂਡ ਦਾ ਸਤਾਰਵਾਂ ਨੰਬਰ ਹੈ। ਇਹ ਰਾਗ ਸਾਧਾਰਨ ਸੰਗੀਤਿਆਂ ਲਈ ਔਖਾ ਤੇ ਗੁੰਝਲਦਾਰ ਹੈ। ਡਾ. ਚਰਨ ਸਿੰਘ ਜੀ ਦੀ ਖੋਜ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਗੀਤਕ ਮਤ ਦੂਸਰੇ ਮਤਾਂ ਤੋਂ ਭਿੰਨ ਹੈ। 'ਖੁਲਾਸਾ ਭੇਦ ਪ੍ਰਭੇਦ' ਵਿਚ ਆਪ ਜੀ ਨੇ ਗੋਂਡ ਰਾਗ ਬਾਰੇ ਇਹ ਅੰਕਿਤ ਕੀਤਾ ਹੈ ਕਿ ਗੁਰਮਤ ਸੰਗੀਤ ਵਿਚ ਸਿਰੀ ਰਾਗ ਦਾ ਪੁਤਰ ਗੋਂਡ ਰਾਗ ਹੈ, ਜੇਹਾ ਕਿ ''ਸਾਲੂ ਸਾਰਗ ਸਾਗਰਾ ਅਉਰ ਗੋਡ ਗੰਭੀਰ''। ਨਟ ਹਮੀਰ ਦੇ ਮੇਲ ਤੋਂ ਗੋਂਡ ਬਣਦਾ ਹੈ, ਸਿਰੀ ਰਾਗ ਦੀ ਛਾਇਆ ਸਮੇਤ ਹੈ। ਇਸ ਦਾ ਦੂਜਾ ਨਾਮ ਗੋਂਰ ਹੈ, ਪੰਚਮ ਨਿਖਾਧਹੀਨ ਹੈ। ਪਰੰਤੂ ਦੂਜਾ ਗੋਂਡ ਮੇਘ ਰਾਗ ਦਾ ਪੁਤਰ ਕਿਤੇ ਗੁੰਡ ਕਰਕੇ ਇਸਤ੍ਰੀ ਭੀ ਦਿਤਾ ਹੈ। ਓਹ ਮੇਘ ਦੀ ਛਾਇਆ ਸਮੇਤ ਹੈ। ਸੁਧ ਗੋੜ ਪੰਚਮ ਨਿਖਾਧ ਸਮੇਤ ਹੈ, ਆਦਿ ਖੜਜ ਅੰਤ ਧੈਵਤ ਹੈ।

ਆਧੁਨਿਕ ਸੰਗੀਤ ਜਗਤ ਵਿਚ ਇਹ ਪੁਰਾਤਨ ਰਾਗ ਵਜੋਂ ਬੜੇ ਮਾਣ ਨਾਲ ਗਾਇਆ ਜਾਂਦਾ ਹੈ। ਗੁਰਮਤਿ ਸੰਗੀਤ ਪੱਧਤੀ ਵਿਚ ਇਸ ਨੂੰ ਬਿਲਾਵਲ ਨਾਲ ਮਿਸ਼ਰਤ ਕਰਕੇ ਰਾਗੁ ਬਿਲਾਵਲ ਗੋਂਡ' ਵਜੋਂ ਗਾਉਣ ਦੀ ਪ੍ਰਥਾ ਹੈ।

ਗੋਂਡ ਸਾਰੰਗ ਦਾ ਉਲੇਖ਼ ਵੀ ਸੰਗੀਤ ਗ੍ਰੰਥਾਂ ਵਿਚ ਮਿਲਦਾ ਹੈ। ਇਹ ਪੂਰਬਾਂਗ ਪ੍ਰਧਾਨ ਰਾਗ ਹੈ ਅਤੇ ਇਸ ਦੇ ਨਿਆਸ ਦਾ ਸਵਰ ਗੰਧਾਰ ਹੈ। ਅਵਰੋਹ ਵਿਚ ਤਾਨ ਲੈਣਾ ਔਖਾ ਹੁੰਦਾ ਹੈ। ਪ੍ਰੰਤੂ ਵਕਤਾ ਦਾ ਨਿਯਮ ਤਾਨ ਵਿਚ ਸਿਥਲ ਹੋ ਜਾਂਦਾ ਹੈ। ਗੋਂਡ ਸਾਰੰਗ ਵਿਚ ਨਿਆਸ ਵਾਸਤੇ ਤੀਬਰ ਮਾਧਿਅਮ ਦਾ ਪ੍ਰਯੋਗ ਗੋਂਡ ਮਲਾਰ ਨੂੰ ਵਖਰਾ ਕਰਦਾ ਹੈ। ਇਸ ਰਾਗ ਵਿਚ 'ਪਾ ਰੇ' ਦਾ ਮੀਂਡ ਦੁਆਰਾ ਪ੍ਰਯੋਗ ਅਤਿਅੰਤ ਹੈ।

ਅਜੋਕੇ ਕੀਰਤਨੀਆਂ ਨੂੰ ਰਾਗ ਕਲਾ ਵਿਚ ਪ੍ਰਬੀਨਤਾ ਪ੍ਰਾਪਤ ਕਰਨ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ ਪਰ ਇਸ ਪਾਸੇ ਘਟ ਹੀ ਧਿਆਨ ਦਿੱਤਾ ਜਾ ਰਿਹਾ ਹੈ। ਫਿਲਮੀ ਸੁਰਾਂ ਜਾਂ ਮਨਮਤੀ ਗਾਇਕਾਂ ਦੀਆਂ ਧੁਨਾਂ ਤੇ ਬੋਲਾਂ ਨੂੰ ਅਪਨਾਅ ਕੇ ਉਸ ਅਨੁਸਾਰ ਗੁਰਬਾਣੀ ਦਾ ਕੀਰਤਨ ਕਰਨਾ ਸਿਖ ਜਗਤ ਲਈ ਹਾਨੀਕਾਰਕ ਹੈ। ਆਪਣੇ ਪਿਉ ਦਾਦੇ ਵਲੋਂ ਮਿਲੀ ਬਾਣੀ ਤੇ ਰਾਗ ਦੇ ਖਜ਼ਾਨੇ ਨੂੰ ਸੰਭਾਲਣ ਦੀ ਡਾਢੀ ਲੋੜ ਹੈ।

# ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਗੌਂਡ ਚਉਪਦੇ ਮਹਲਾ ੪ ਘਰੁ ੧ ॥ ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ, ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥ ਹਰਿ ਜਾਣੈ ਸਭੁ ਕਿਛੁ, ਜੋ ਜੀਇ ਵਰਤੈ, ਪ੍ਰਭੁ ਘਾਲਿਆ ਕਿਸੈ ਕਾ, ਇਕੁ ਤਿਲੁ ਨ ਗਵਾਈ ॥ ਹਰਿ ਤਿਸ ਕੀ ਆਸ ਕੀਜੈ ਮਨ ਮੇਰੇ, ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥ ੧ ॥

ਮੇਰੇ ਮਨ, ਆਸਾ ਕਰਿ ਜਗਦੀਸ ਗੁਸਾਈ ॥ ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ, ਸਾ ਨਿਹਫਲ ਆਸ ਸਭ ਬਿਰਥੀ ਜਾਈ ॥ ੧ ॥ ਰਹਾਉ ॥

ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ, ਮਤ ਤਿਸ ਕੀ ਆਸ ਲਗਿ ਜਨਮੁ ਗਵਾਈ ॥ ਇਨ੍ ਕੈ ਕਿਛੁ ਹਾਥਿ ਨਹੀ, ਕਹਾ ਕਰਹਿ ਇਹਿ ਬਪੁੜੇ, ਇਨ੍ ਕਾ ਵਾਹਿਆ ਕਛੁ ਨ ਵਸਾਈ ॥ ਮੇਰੇ ਮਨ, ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ, ਜੋ ਤੁਝੁ ਤਾਰੈ, ਤੇਰਾ ਕੁਟੰਬੁ ਸਭੁ ਛਡਾਈ ॥ ੨ ॥

ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ, ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ ॥ ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ, ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥ ਮੇਰੇ ਮਨ, ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ, ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥ ੩ ॥

ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ, ਜੈਸੀ ਤੂ ਆਸ ਕਰਾਵਹਿ, ਤੈਸੀ ਕੋ ਆਸ ਕਰਾਈ ॥ ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ, ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥ ਜਨ ਨਾਨਕ ਕੀ ਆਸ ਤੂ ਜਾਣਹਿ, ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ ॥ ੪ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਰਖਹਿੰ, ਪਾਈਂ, ਗੁਸਾਈਂ, ਮਹਿੰ, ਨਹੀਂ, ਜਾਣਹਿੰ, ਥਾਇੰ, ਕਰਾਵਹਿੰ।

**ਸਾਵਧਾਨ:** 'ਕਹਾ' ਪਦ ਬਿੰਦੀ ਰਹਿਤ ਹੀ ਉਚਾਰਨਾ ਹੈ।

**ਪਦ ਅਰਥ:** ਮਨਚਿੰਦੇ-ਮਨ ਦੇ ਚਿਤਵੇ ਹੋਏ। ਘਾਲਿਆ-ਕੀਤਾ ਹੋਇਆ ਕੰਮ। ਤਿਲੁ-ਰਤਾ ਭਰ। ਸਮਾਈ-ਵਿਆਪਕ ਹੋਇਆ। ਜਗਦੀਸ ਗੁਸਾਈ-ਜਗਤ ਦਾ ਮਾਲਕ। ਅਵਰ-ਹੋਰ। ਕਾਹੂ ਕੀ-ਕਿਸੇ ਦੀ। ਬਿਰਥੀ-ਵਿਅਰਥ। ਮਤ-ਮਤਾਂ। ਲਗਿ-ਲਗ ਕੇ। ਹਾਥਿ-ਹਥ ਵਿਚ, ਵੱਸ ਵਿਚ। ਬਪੁੜੇ-ਵਿਚਾਰੇ। ਵਾਹਿਆ-ਜ਼ੋਰ

ਲਾਇਆ ਹੋਇਆ। ਪਰਮਿਤ੍ਰੀ-ਵਿਖਾਵੇ ਦੇ ਮਿਤਰਾਂ ਦੀ। ਭਾਉ ਦੂਜਾ-ਵਾਹਿਗੁਰੂ ਤੋਂ ਬਿਨਾ ਹੋਰ ਪਿਆਰ। ਥਾਇ ਪਾਈ-ਕਬੂਲ ਕਰਦਾ ਹੈ। ਹਰਿ ਦਰਸਨਿ-ਹਰੀ ਦੇ ਦਰਸ਼ਨ ਦੁਆਰਾ। ਤ੍ਰਿਪਤਾਈ-ਰਜਿਆ ਰਹੇ।

**ਅਰਥ**: (ਹੇ ਭਾਈ!) ਜੇ ਤੂੰ ਆਪਣੇ ਮਨ ਵਿਚ ਤੇ ਚਿਤ ਵਿਚ (ਉਸ) ਹਰੀ ਉਤੇ ਆਸ (ਭਰੋਸਾ) ਰਖੇਂ, ਤਾਂ ਮਨ ਦੇ ਚਿਤਵੇ ਹੋਏ, ਅਨਗਿਣਤ, ਬੇਸ਼ੁਮਾਰ ਫਲ ਪਾ ਲਵੇਂਗਾ (ਉਹ) ਹਰੀ ਸਭ ਕੁਝ ਜਾਣਦਾ ਹੈ, ਜੋ (ਕੁਝ ਕਿਸੇ ਦੇ ਦਿਲ ਵਿਚ ਵਰਤਦਾ ਹੈ, ਅਤੇ ਉਹ) ਪ੍ਰਭੂ ਕਿਸੇ ਦਾ ਕੀਤਾ ਹੋਇਆ (ਕੰਮ, ਘਾਲ ਸੇਵਾ) ਰੱਤੀ ਭਰ ਭੀ ਨਹੀਂ ਗਵਾਉਂਦਾ (ਭਾਵ ਅਜਾਈਂ ਨਹੀਂ ਜਾਣ ਦਿੰਦਾ)। ਹੇ ਮੇਰੇ ਮਨ! (ਤੂੰ) ਉਸ (ਹਰੀ) ਦੀ ਆਸ ਕਰ ਜਿਹੜਾ ਮਾਲਕ ਸਾਰੇ (ਜੀਵ ਜੰਤੂਆਂ) ਵਿਚ ਵਿਆਪਕ ਹੋ ਰਿਹਾ ਹੈ।੧।

ਹੇ ਮੇਰੇ ਮਨ! (ਤੂੰ) ਜਗਤ ਦੇ ਮਾਲਕ ਦੀ ਆਸ ਰਖ। ਹਰੀ ਤੋਂ ਬਿਨਾਂ ਜੋ ਕਿਸੇ ਹੋਰ ਦੀ (ਆਸ) ਕੀਤੀ ਜਾਏ (ਤਾਂ) ਉਹ ਸਾਰੀ ਆਸ ਵਿਅਰਥ ਜਾਂਦੀ ਹੈ।੧।ਰਹਾਉ।

(ਹੇ ਭਾਈ!) ਜੋ (ਤੈਨੂੰ) ਸਾਰਾ ਪਰਵਾਰ ਤੇ ਮਾਇਆ ਮੋਹ ਦਿਸਦਾ ਪਿਆ ਹੈ, ਮਤਾਂ ਇਸ ਦੀ ਆਸ ਵਿਚ ਲਗ ਕੇ ਆਪਣਾ ਜਨਮ (ਵਿਅਰਥ) ਗਵਾ ਲਵੇਂ, (ਭਾਵ ਚੇਤੰਨ ਹੋ)। ਇਨ੍ਹਾਂ (ਸੰਬੰਧੀਆਂ) ਦੇ ਹਥ ਵਿਚ ਕੁਝ (ਤਾਕਤ) ਨਹੀਂ ਹੈ, ਇਹ ਵਿਚਾਰੇ ਕੀ ਕਰ ਸਕਦੇ ਹਨ? ਇਨ੍ਹਾਂ ਦਾ ਜ਼ੋਰ ਲਾਇਆ ਹੋਇਆ (ਤੈਨੂੰ) ਕੁਝ ਨਹੀਂ ਦੇ ਸਕਦਾ, (ਭਾਵ ਸਫ਼ਲ ਨਹੀਂ ਹੁੰਦਾ)। ਹੇ ਮੇਰੇ ਮਨ! ਆਪਣੇ ਹਰੀ ਪਿਆਰੇ ਦੀ ਆਸਾ ਕਰ ਜੋ ਤੈਨੂੰ (ਸੰਸਾਰ ਸਮੁੰਦਰ ਤੋਂ) ਤਾਰ ਸਕਦਾ ਹੈ (ਅਤੇ ਤੇਰਾ) ਸਭ ਪਰਵਾਰ (ਮੁਸੀਬਤਾਂ ਤੋਂ) ਛੁੜਾ ਸਕਦਾ ਹੈ।੨।

(ਹੇ ਭਾਈ!) ਪ੍ਰਭੂ ਨੂੰ ਛੱਡ ਕੇ ਜੇ ਹੋਰ ਵਿਖਾਵੇ ਦੇ ਮਿਤਰਾਂ ਦੀ ਕੁਝ ਆਸ ਕਰੇਂਗਾ, ਮਤਾਂ ਤੂੰ ਇਹ ਜਾਣਦਾ ਹੋਵੇਂ ਕਿ ਤੇਰੇ ਕਿਸੇ ਕੰਮ ਵਿਚ ਆਏਗੀ? ਇਹ ਵਿਖਾਵੇ ਵਾਲੇ ਮਿਤਰਾਂ ਦੀ ਆਸ ਦੂਜਾ ਪਿਆਰ ਹੈ, ਇਹ (ਆਸ) ਸਭ ਝੂਠ ਰੂਪ ਹੈ (ਜੋ) ਖਿਨ ਵਿਚ ਨਾਸ਼ ਹੋ ਜਾਵੇਗੀ। (ਇਸ ਲਈ) ਹੇ ਮੇਰੇ ਮਨ! (ਤੂੰ) ਸਚੇ ਹਰੀ ਪ੍ਰੀਤਮ ਦੀ ਆਸ ਕਰ ਜੋ ਤੇਰਾ ਕੀਤਾ ਹੋਇਆ ਸਾਰਾ (ਕੰਮ) ਥਾਇਂ ਪਾਵੇ (ਭਾਵ ਤੇਰੀ ਘਾਲ) ਸਫ਼ਲ ਕਰੇ)।੩।

ਹੇ ਮੇਰੇ ਮਾਲਕ! ਆਸਾ ਤੇ ਮਨਸਾ ਸਭ ਤੇਰੀ (ਬਣਾਈ ਹੋਈ) ਹੈ, ਜਿਹੋ ਜਿਹੀ ਤੂੰ ਆਸ ਕਰਾਉਂਦਾ ਹੈਂ ਉਹੋ ਜਿਹੀ (ਹਰ) ਕੋਈ (ਜੀਵ) ਆਸ ਕਰਦਾ ਹੈ। ਹੇ ਮੇਰੇ ਮਾਲਕ! ਕਿਸੇ (ਜੀਵ ਦੇ) ਹਥ (ਵੱਸ) ਵਿਚ ਕੁਝ ਵੀ ਨਹੀਂ ਹੈ, ਇਹੋ ਜਿਹੀ ਸੋਝੀ (ਮੈਨੂੰ) ਮੇਰੇ ਸਤਿਗੁਰੂ ਨੇ ਬਖਸ਼ੀ ਹੈ। (ਹੇ ਮਾਲਕ!) ਦਾਸ ਨਾਨਕ ਦੀ ਆਸ ਤੂੰ ਜਾਣਦਾ ਹੈਂ (ਉਹ ਇਹ ਹੈ ਕਿ ਤੈਂ) ਹਰੀ ਦਾ ਦਰਸ਼ਨ ਵੇਖ ਕੇ (ਤੇਰੇ) ਦਰਸ਼ਨ ਵਿਚ (ਹੀ ਤੇਰਾ ਦਾਸ) ਤ੍ਰਿਪਤ ਹੋਇਆ ਰਹੇ ਭਾਵ ਰਜਿਆ ਰਹੇ।੪।੧।

# ਅਰਥ ਭੇਦ ਅਤੇ ਨਿਰਣੈ

**ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ, ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ ॥**

ਟੀਕਾਕਾਰਾਂ ਨੇ ਇਸ ਪੰਕਤੀ ਵਿਚ 'ਪਰਮਿਤ੍ਰੀ' ਸ਼ਬਦ ਦੇ ਤਿੰਨ ਅਰਥ ਕੀਤੇ ਹਨ। ਜਿਵੇਂ:—

੧. ਮਾਇਆ ਦੀ, ਦੇਵਤਿਆਂ ਦੀ, ਪਰਾਏ ਮਿਤਰਾਂ ਦੀ।

੨. ਪਰਾਏ ਮਿਤਰਾਂ ਦੀ, ਜ਼ਾਹਿਰਾਂ ਮਿਤਰਾਂ ਦੀ (ਜਿਨ੍ਹਾਂ ਦਾ ਜ਼ਿਕਰ ਉਤਲੇ ਅੰਕ ਵਿਚ ਅਤੇ ਅਗਲੇ ਚੌਪਦੇ ਦੇ ਤੀਜੇ ਅੰਕ ਵਿਚ ਕੀਤਾ ਹੈ। [ਸ਼ਬਦਾਰਥ

੩. ਜੇ ਤੂੰ (ਪ੍ਰਭੂ ਨੂੰ ਛੋੜ ਕੇ) ਹੋਰ ਮਾਇਆ ਆਦਿਕ ਦੀ ਆਸ ਬਣਾਏਂਗਾ, ਕਿਤੇ ਇਹ ਨਾਹ ਸਮਝ ਲਈ ਕਿ ਮਾਇਆ ਤੇਰੇ ਕਿਸੇ ਕੰਮ ਆਵੇਗੀ। [ਦਰਪਣ

**ਨਿਰਣੈ:** ਪੁਰਾਤਨ ਟੀਕਾਕਾਰਾਂ ਨੇ 'ਪਰਮਿਤ੍ਰੀ' ਪਦ ਦੇ ਅਰਥ ਕਰਨ ਵੇਲੇ 'ਪਰ ਮਿਤਿ' ਜਿਸ ਦਾ ਪਾਰ ਨਹੀਂ ਪਾਇਆ ਜਾ ਸਕਦਾ ਅਥਵਾ ਮਾਇਆ ਨੂੰ ਮੁਖ ਰੱਖ ਕੇ ਅਰਥ ਕੀਤੇ ਹਨ। ਗੁਰਬਾਣੀ ਵਿਚ 'ਪਰਮਿਤ੍ਰੀ' ਦੀ ਵਰਤੋਂ ਹੋਰ ਕਿਤੇ ਨਹੀਂ ਆਈ। ਹਾਂ, ਜਿਸ ਨਾਲ 'ਪਰ' ਉਪਸਰਗ ਲਗ ਜਾਵੇ ਉਸ ਦੇ ਅਰਥ ਪਰਾਇਆ ਜਾਂ ਬਹੁਤ ਚੰਗੀ ਤਰ੍ਹਾਂ ਦੇ ਹੁੰਦੇ ਹਨ। 'ਪਰ' ਅਗੇਤਰ ਰੂਪ ਵਿਚ ਵਰਤਿਆ ਹੈ। ਜਿਵੇ:--

੧. **ਪਰ ਤਨ, ਪਰ ਧਨ, ਪਰ ਦਾਰਾ ....** (ਪਰਾਇਆ)

੨. **ਸਚੁ ਤਾ ਪਰੁ ਜਾਣੀਐ ....** (ਚੰਗੀ ਤਰ੍ਹਾਂ)

ਪਰਕਰਣ ਅਨੁਸਾਰ ਹਰੀ ਦੇ ਮੁਕਾਬਲੇ ਤੇ ਕਿਸੇ ਹੋਰ ਵਿਅਕਤੀ ਨੂੰ ਸਾਹਮਣੇ ਰਖਿਆ ਜਾਣਾ ਠੀਕ ਨਹੀਂ ਹੋਵੇਗਾ ਕਿਉਂਕਿ ਮਾਇਆ ਵਿਅਕਤੀ ਨਹੀਂ ਹੈ। ਸ਼ਬਦਾਰਥੀ ਵਿਦਵਾਨਾਂ ਦਾ ਜ਼ਾਹਰਾ ਮਿਤਰਾਂ, ਭਾਵ ਵਿਖਾਵੇ ਦੇ ਮਿਤਰਾਂ ਦੀ ਆਸ ਕਰਨ ਵਾਲੀ ਗਲ ਪ੍ਰਸੰਗਕ ਜਾਪਦੀ ਹੈ। ਮਨੁੱਖ ਮਾਇਆ ਦੀ ਆਸ ਰਖਦਾ ਹੈ ਪਰ ਮਾਇਆ ਉਤੇ ਆਸ ਨਹੀਂ ਰਖਦਾ। ਇਸ ਲਈ 'ਪਰਮਿਤ੍ਰੀ' ਦੇ ਅਰਥ ਪਰਾਏ (ਜ਼ਾਹਰਾ) ਮਿਤਰ ਅਰਥ ਠੀਕ ਹਨ। ਵੈਸੇ ਨਾਲ ਦੀ ਪੰਕਤੀ ਵਿਚ 'ਪਰਮਿਤ੍ਰੀ' ਦੇ ਅਰਥ ਗੁਰੂ ਜੀ ਨੇ ਆਪ 'ਦੂਜਾ ਭਾਉ' ਕੀਤੇ ਹਨ।

# ਸਾਰੰਸ਼ ਅਤੇ ਸਿਧਾਂਤ

'ਆਸਾ ਬੱਧੀ ਸੰਸਾਰ' ਵਾਲਾ ਅਖਾਣ ਜਗਤ ਪ੍ਰਸਿਧ ਹੈ ਕਿਉਂਕਿ ਹਰੇਕ ਮਨੁੱਖ ਦੇ ਅੰਦਰ ਕਿਸੇ ਨਾ ਕਿਸੇ ਰੂਪ ਵਿਚ ਆਸਾ ਦਾ ਵਾਸਾ ਹੈ। ਦੁਨਿਆਵੀ ਪਦਾਰਥਾਂ ਤੇ ਮਿਤਰਾਂ ਦੀ ਆਸਾ ਦਾ ਅੰਤ ਨਿਰਾਸ਼ਾਵਾਦੀ ਹੈ। ਇਸ ਲਈ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜਿਗਿਆਸੂ ਨੂੰ ਆਪਣੇ ਮਨ ਵਿਚ ਹਰੀ ਦੀ ਆਸ ਰਖਣ ਦੀ ਪ੍ਰੇਰਨਾ ਦੇ ਰਹੇ ਹਨ। ਹਰੀ ਦੀ ਆਸ ਰਖਣ ਨਾਲ ਮਨ ਵਿਚ ਨਾਮ ਦਾ ਹੁਲਾਰਾ ਆਉਂਦਾ ਹੈ। ਹਰੀ ਦੀ ਆਸ ਸਰਬ ਪਖੀ ਵਿਗਾਸ ਦੀ ਪ੍ਰਤੀਕ ਹੈ ਕਿਉਂਕਿ ਇਸ ਨਾਲ ਆਪਣਾ ਹੀ ਨਹੀਂ, ਸਾਰੇ ਪਰਵਾਰ ਦਾ ਭਲਾ ਹੁੰਦਾ ਹੈ:-- 'ਕਬੀਰ ਆਸਾ ਕਰੀਐ ਰਾਮ ਕੀ, ਅਵਰਹ ਆਸ ਨਿਰਾਸੁ ॥ ... (ਪੰਨਾ ੧੩੬੯)

ਪਰਮਿਤ੍ਰੀ ਆਸ ਝੂਠੀ, ਦੁਖਦਾਈ ਤੇ ਛਿਨ ਭੰਗਰ ਹੈ। ਇਸ ਲਈ 'ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ' ਦਾ ਉਪਦੇਸ਼ ਸਦਾ ਚੇਤੇ ਰਖਣਾ ਚਾਹੀਦਾ ਹੈ। ਭਾਈ ਬਾਲੇ ਵਾਲੀ ਜਨਮਸਾਖੀ ਵਿਚ ਮਿਠੜੇ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਅਤਿ ਸੁੰਦਰ ਤੇ ਰਸ ਭਿੰਨੇ ਸ਼ਬਦਾਂ ਵਿਚ ਆਪਣੇ ਸਾਥੀ ਭਾਈ ਮਰਦਾਨਾ ਜੀ ਨੂੰ ਇਉਂ ਸਿਖਿਆ ਦਿਤੀ ਸੀ:-

''ਸੁਣ ਮਰਦਾਨਾ! ਨਜ਼ਰ ਕਰਤਾਰ ਉਪਰ ਰਖੀਦੀ ਹੈ। ਬੰਦੇ ਦੀ ਆਸ ਵਿਚ ਔਗੁਣ ਵੱਡਾ ਹੁੰਦਾ ਹੈ ਅਤੇ ਪਰਮੇਸ਼ਰ ਦੀ ਆਸ ਵਿਚ ਸੰਤੋਖ ਹੁੰਦਾ ਹੈ।''

ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ ਨੇ ਆਪਣੀ ਆਸ ਨੂੰ ਜਿਸ ਰੰਗ ਵਿਚ ਨਿਰੂਪਣ ਕੀਤਾ ਹੈ, ਉਹ ਵੀ ਕਮਾਲ ਦੀ ਹੈ:—

**ਅਬ ਆਨ ਕੀ ਆਸ ਨਿਰਾਸ ਭਈ, ਕਲਗੀਧਰ ਬਾਸ ਕੀਯੋ ਮਨਿ ਮਾਹੀ॥**

ਸੋ ਮਨ ਨੂੰ ਸਦਾ ਗੁਰਬਾਣੀ ਵਿਚ ਦਿਤੇ ਉਪਦੇਸ਼ਾਂ ਨਾਲ ਜੋੜਨਾ 'ਆਸ ਭਰੋਸਾ ਖਸਮ ਕਾ, ਨਾਨਕ ਕੇ ਜੀਅਰੇ', ਇਹ ਅਸਲੀ ਆਸ ਹੈ।

ਅੰਤ ਵਿਚ੍ਹ ਗੁਰਦੇਵ ਜੀ ਨੇ ਆਪਣੀ ਅਸਮਰਥਾ ਪ੍ਰਗਟਾਈ ਹੈ ਅਤੇ ਦਰਸ਼ਨ ਨਾਲ ਤ੍ਰਿਪਤ ਹੋਣ ਵਾਲੀ ਮੰਗ ਦੁਹਰਾਈ ਹੈ।

**ਗੌਂਡ ਮਹਲਾ ੪ ॥ ਐਸਾ ਹਰਿ ਸੇਵੀਐ ਨਿਤ ਧਿਆਈਐ, ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ ॥ ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ, ਤਾ ਹਰਿ ਨਿਹਫਲ ਸਭ ਘਾਲ ਗਵਾਸਾ ॥ ਮੇਰੇ ਮਨ, ਹਰਿ ਸੇਵਿਹੁ ਸੁਖਦਾਤਾ ਸੁਆਮੀ, ਜਿਸੁ ਸੇਵਿਐ ਸਭ ਭੁਖ ਲਹਾਸਾ ॥ ੧ ॥**

**ਮੇਰੇ ਮਨ, ਹਰਿ ਊਪਰਿ ਕੀਜੈ ਭਰਵਾਸਾ ॥ ਜਹ ਜਾਈਐ ਤਹ ਨਾਲਿ ਮੇਰਾ ਸੁਆਮੀ, ਹਰਿ ਅਪਨੀ ਪੈਜ ਰਖੈ ਜਨ ਦਾਸਾ ॥ ੧ ॥ ਰਹਾਉ ॥**

**ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ, ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥ ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ, ਜੋ ਤੁਮ੍ਰੇ ਦੂਖ ਤਤਕਾਲ ਕਟਾਸਾ ॥ ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ, ਅਵਰਾ ਪਹਿ ਕਹਿ, ਮਨ ਲਾਜ ਮਰਾਸਾ ॥ ੨ ॥**

**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ, ਤੇ ਸਭਿ ਅਪਨੈ ਸੁਆਇ ਮਿਲਾਸਾ ॥ ਜਿਤੁ ਦਿਨਿ ਉਨ ਕਾ ਸੁਆਉ ਹੋਇ ਨ ਆਵੈ, ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥ ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ, ਜੋ ਤੁਧੁ ਉਪਕਰੈ ਦੂਖਿ ਸੁਖਾਸਾ ॥੩॥**

**ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ, ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥ ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ, ਤਿਨ੍ਹ ਅੰਤਿ ਛਡਾਏ, ਜਿਨ ਹਰਿ ਪ੍ਰੀਤਿ ਚਿਤਾਸਾ ॥ ਜਨ ਨਾਨਕ ਅਨਦਿਨੁ ਨਾਮ ਜਪਹੁ ਹਰਿ ਸੰਤਹੁ, ਇਹੁ ਛੂਟਣ ਕਾ ਸਾਚਾ ਭਰਵਾਸਾ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਤਾਂ, ਜਹੰ, ਅਵਰਾਂ, ਦੀਸਹਿੰ, ਕਿਉਂ।

**ਔਧਕ ਸਹਿਤ:** ਗੁਰਬਾਣੀ ਪਾਠ ਦਰਸ਼ਨ ਵਿਚ 'ਉਪੱਕਰੈ' ਉਚਾਰਨ ਅੰਕਿਤ ਹੈ। ਜੇ ਅਰਥ ਦੇ ਪਖੋਂ ਵੇਖੀਏ ਤਾਂ ਅੱਧਕ ਵਾਲਾ ਉਚਾਰਨ ਠੀਕ ਨਹੀਂ ਹੈ ਕਿਉਂਕਿ ਇਸ ਨਾਲ ਪਾਠ ਚਾਲ ਵਿਚ ਬਿਘਨ ਪੈਂਦਾ ਪ੍ਰਤੀਤ ਹੁੰਦਾ ਹੈ ਜਿਸ ਨੂੰ ਸੋਧਣ ਦੀ ਲੋੜ ਹੈ, ਗੁਰਬਾਣੀ ਵਿਚ ਇਸ ਪਦ ਦੀ ਵਰਤੋਂ ਇਕ ਹੋਰ ਪੰਕਤੀ ਵਿਚ ਉਪਲਬਧ ਹੈ ''ਜਿਨ ਕਾਰਣਿ ਗੁਰੂ ਵਿਸਾਰਿਆ, ਸੇ ਨ ਉਪਕਰੇ ਅੰਤੀ ਵਾਰ॥' (ਪੰਨਾ ੫੯੪)। ਇਹ ਕ੍ਰਿਆਵਾਚੀ ਸ਼ਬਦ 'ਉਪਕਾਰ' ਕਰਨ ਦਾ ਪ੍ਰਤੀਕ ਹੈ।

**ਪਦ ਅਰਥ:** ਕਿਲਵਿਖ-ਪਾਪ। ਅਵਰ-ਹੋਰ। ਘਾਲ-ਮਿਹਨਤ। ਗਵਾਸਾ-ਗੁਆ ਦਿੰਦਾ ਹੈ, ਅਸਫਲ ਬਣਾ ਦੇਂਦਾ ਹੈ। ਲਹਾਸਾ-ਲਹਿ ਜਾਂਦਾ ਹੈ।੧। ਬਿਰਥਾ-ਹਾਲਤ, ਪੀੜਾ। ਕਹਹੁ-ਆਖੋ। ਪਹਿ-ਪਾਸ, ਕੋਲ। ਆਗੈ-ਅਗੋਂ, ਪਹਿਲਾਂ। ਕਢਾਸਾ-ਕਢਦੇ, ਸੁਣਾ ਦਿੰਦੇ ਹਨ। ਤਤਕਾਲ-ਤੁਰੰਤ, ਫੌਰਨ। ਕਟਾਸਾ-ਕਟ ਦੇਵੇਗਾ। ਲਾਜ ਮਰਾਸਾ-ਲਜਿਆ, ਸ਼ਰਮ ਨਾਲ ਮਰ ਜਾਈਦਾ ਹੈ। ਦੀਸਹਿ-ਦਿਸਦੇ ਹਨ। ਸੁਆਇ-ਮਤਲਬ, ਗਰਜ਼। ਮਿਲਾਸਾ-ਮਿਲਦੇ ਹਨ। ਸੁਆਉ-ਮਨੋਰਥ। ਹੋਇ ਨ ਆਵੈ-(ਪੂਰਾ) ਨਹੀਂ ਹੋ ਆਉਂਦਾ। ਨ ਢੁਕਾਸਾ-ਨਹੀਂ ਢੁਕਦਾ, ਨਹੀਂ ਆਉਂਦਾ। ਉਪਕਰੈ-ਬਹੁੜਦਾ ਹੈ, ਸਹਾਇਤਾ ਲਈ ਉਪਕਾਰੀ ਸਿੱਧ ਹੋਣਾ। ਦੂਖ ਸੁਖਾਸਾ-ਦੁਖ ਤੇ ਸੁਖ ਵੇਲੇ।੩। ਅੰਤੀ ਅਉਸਰਿ-ਅੰਤ ਸਮੇਂ। ਹਰਿ ਜਪੁ-ਹਰੀ ਦਾ (ਨਾਮ ਰੂਪੀ) ਜਾਪ। ਮੰਤੁ-(ਨਾਮ) ਮੰਤਰ। ਚਿਤਾਸਾ-ਚਿਤ ਵਿਚ। ਅਨਦਿਨੁ-ਹਰ ਰੋਜ਼। ਭਰਵਾਸਾ-ਭਰੋਸਾ, ਯਕੀਨ।੪।

**ਅਰਥ:** (ਹੇ ਮੇਰੇ ਮਨ!) ਇਹੋ ਜਿਹੇ ਹਰੀ ਨੂੰ ਹਰ ਰੋਜ਼ ਸਿਮਰਨਾ ਤੇ ਧਿਆਉਣਾ ਚਾਹੀਦਾ ਹੈ ਜਿਹੜਾ (ਇਕ) ਛਿਨ ਵਿਚ ਸਾਰੇ ਪਾਪਾਂ ਨੂੰ ਨਾਸ਼ ਕਰ ਦਿੰਦਾ ਹੈ। ਜੇਕਰ ਪਰਮਾਤਮਾ ਨੂੰ ਛਡ ਕੇ ਹੋਰ (ਕਿਸੇ) ਦੀ ਆਸ ਕਰੀਏ ਤਾਂ ਪਰਮਾਤਮਾ (ਮਨੁੱਖ ਦੀ) ਕੀਤੀ ਹੋਈ ਸਾਰੀ (ਮਿਹਨਤ ਅਜਾਈਂ) ਗੁਆ ਦਿੰਦਾ ਹੈ। ਹੇ ਮੇਰੇ ਮਨ! (ਉਸ ਸੁਖ ਦੇਣ ਵਾਲੇ) ਹਰੀ ਮਾਲਕ ਨੂੰ ਸਿਮਰਦੇ ਰਹੋ ਜਿਸ ਨੂੰ ਸਿਮਰਨ ਨਾਲ ਸਾਰੀ ਭੁੱਖ ਲਹਿ ਜਾਂਦੀ ਹੈ।

ਹੇ ਮੇਰੇ ਮਨ! (ਤੂੰ) ਪਰਮਾਤਮਾ ਉਤੇ ਭਰੋਸਾ ਕਰ। ਜਿਥੇ ਜਾਈਏ ਉਥੇ ਹੀ ਮੇਰਾ ਮਾਲਕ ਨਾਲ (ਭਾਵ ਅੰਗ-ਸੰਗ) ਹੈਂ, ਹਰੀ ਆਪਣੇ ਦਾਸਾਂ, ਸੇਵਕਾਂ ਦੀ (ਸਦਾ ਹੀ) ਪੈਜ (ਇਜ਼ਤ) ਰਖਦਾ ਹੈ।੧।ਰਹਾਉ।

(ਹੇ ਭਾਈ!) ਜੇ ਆਪਣੀ ਪੀੜਾ ਹੋਰਨਾ ਕੋਲ ਆਖੀਏ ਤਾਂ ਅਗੋਂ (ਓਹ) ਆਪਣੀ ਪੀੜਾ ਬਹੁਤ ਤੋਂ ਬਹੁਤ (ਦੁਖਾਂ ਦੀ ਹਵਾੜ) ਕਢ ਕੇ ਸੁਣਾਉਂਦੇ ਹਨ। (ਇਸ ਲਈ) ਆਪਣੀ ਪੀੜਾ ਆਪਣੇ ਹਰੀ ਪਰਮਾਤਮਾ ਕੋਲ ਦਸ, ਜੋ ਤੇਰੇ (ਸਾਰੇ) ਦੁਖ ਤੁਰੰਤ ਹੀ ਕਟ ਦੇਵੇਗਾ। ਸੋ ਇਹੋ ਜਿਹਾ (ਸਰਬ ਕਲਾ ਸਮਰਥ) ਸੁਆਮੀ ਛੋੜ ਕੇ ਆਪਣੀ ਪੀੜਾ ਹੋਰਨਾਂ ਪਾਸ ਆਖ ਕੇ (ਹੇ ਮਨ! ਸ਼ਰਮਿੰਦਾ ਹੋ ਕੇ) ਲਜਿਆ ਨਾਲ ਮਰ ਜਾਈਦਾ ਹੈ।੨।

ਹੇ ਮੇਰੇ ਮਨ! (ਇਸ) ਸੰਸਾਰ ਦੇ ਜੋ ਪਰਵਾਰ, ਮਿੱਤਰ, ਭਾਈ (ਆਦਿ) ਦਿਸਦੇ ਹਨ, ਓਹ ਸਭ ਆਪਣੇ ਮਤਲਬ ਦੀ ਖ਼ਾਤਰ ਮਿਲਦੇ ਹਨ। ਜਿਸ ਦਿਨ ਉਨ੍ਹਾਂ ਦਾ ਮਨੋਰਥ (ਪੂਰਾ) ਨਹੀਂ ਹੋਵੇਗਾ ਉਸ ਦਿਨ (ਉਨ੍ਹਾਂ ਵਿਚੋਂ) ਕੋਈ ਵੀ (ਤੇਰੇ) ਨੇੜੇ ਨਹੀਂ ਢੁਕੇਗਾ। ਮੇਰੇ ਮਨ! ਆਪਣੇ ਪਰਮਾਤਮਾ ਨੂੰ ਦਿਨ ਰਾਤ (ਹਰ ਵੇਲੇ) ਸਿਮਰ, ਜੋ ਤੈਨੂੰ ਦੁਖ ਸੁਖ ਵਿਚ ਪਹੁੰਚ ਸਕਦਾ ਹੈ (ਭਾਵ ਤੇਰੀ ਰਖਿਆ ਕਰ ਸਕਦਾ ਹੈ)।੩।

ਹੇ ਮੇਰੇ ਮਨ! ਉਸ (ਮਨੁੱਖ) ਦਾ ਭਰੋਸਾ ਕਿਉਂ ਕਰਦਾ ਹੈਂ ਜਿਹੜਾ ਅੰਤ ਸਮੇਂ (ਤੈਨੂੰ ਮੌਤ ਤੋਂ) ਬਚਾ ਨਹੀਂ ਸਕਦਾ? ਗੁਰੂ ਦਾ ਉਪਦੇਸ਼ ਲੈ ਕੇ ਹਰੀ ਮੰਤਰ ਦਾ ਜਾਪ ਕਰੋ, (ਕਿਉਂਕਿ) ਜਿਨ੍ਹਾਂ ਦੇ ਮਨ-ਚਿਤ ਵਿਚ ਹਰੀ ਦੀ ਪ੍ਰੀਤੀ ਹੈ ਉਨ੍ਹਾਂ ਨੂੰ (ਹਰੀ) ਅੰਤ ਸਮੇਂ (ਜਮਾਂ ਤੋਂ) ਛੁੜਾ ਲਵੇਗਾ। ਦਾਸ ਨਾਨਕ (ਆਖਦਾ ਹੈ ਕਿ) ਹੇ

ਹਰੀ! ਦੇ ਸੰਤ ਜਨੋ! ਹਰ ਵੇਲੇ ਪਰਮਾਤਮਾ ਦਾ ਨਾਮ ਜਪੋ, ਇਹ (ਲੋਕ ਪਰਲੋਕ ਦੇ ਦੁਖਾਂ ਕਲੇਸ਼ਾਂ ਤੋਂ) ਬਚਣ ਦਾ ਸੱਚਾ ਭਰੋਸਾ (ਪੱਕਾ ਯਕੀਨ) ਹੈ।੪।੨।

# ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਾਂਗ ਇਸ ਸ਼ਬਦ ਦਾ ਮੁਖ ਵਿਸ਼ਾ ਆਸਾ ਤੇ ਭਰੋਸਾ ਹੈ। ਮਨੁੱਖ ਦਾ ਸੁਭਾਵ ਹੈ ਕਿ ਇਹ ਆਪਣੀ ਬਿਰਥਾ ਭਾਵ ਦੁਖ ਸੁਖ ਦੀ ਸਾਂਝ ਆਪਣੇ ਸਾਈਂ ਨੂੰ ਛੱਡ ਕੇ ਹੋਰਾਂ ਨਾਲ ਕਰਦਾ ਹੈ। ਹੋਰਨਾਂ ਦੀ ਆਸ ਤੇ ਹੋਰਾਂ ਅਗੇ ਦੁਖ ਫੋਲਣੇ ਵਿਅਰਥ ਹਨ ਕਿਉਂਕਿ ਉਹ ਆਪ ਦੁਖੀ ਹੁੰਦੇ ਹਨ। ਜਿਵੇਂ ਕਿ ਗੁਰਵਾਕ ਹਨ:- ''ਜਿਸੁ ਮਾਨੁਖ ਪਹਿ ਕਰਉ ਬੇਨਤੀ, ਸੋ ਅਪਨੈ ਦੁਖਿ ਭਰਿਆ ॥ ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ, ਤਿਨਿ ਭਉ ਸਾਗਰੁ ਤਰਿਆ ॥ (ਪੰਨਾ ੪੯੭)। ਗੁਰਦੇਵ ਪਿਤਾ ਮਨ ਨੂੰ ਬੜੇ ਪਿਆਰ ਨਾਲ ਸਮਝਾ ਰਹੇ ਹਨ, ਹੇ ਭਾਈ! ਸੰਸਾਰ ਦੇ ਜਿਤਨੇ ਵੀ ਸਾਕ ਸਬੰਧੀ ਹਨ ਸਭ ਆਪਸੁਆਰਥੀ (ਮਤਲਬੀ) ਹਨ, ਜਿਸ ਦਿਨ ਤੂੰ ਉਨ੍ਹਾਂ ਦਾ ਪ੍ਰਯੋਜਨ ਪੂਰਾ ਕਰਨ ਵਿਚ ਅਸਫਲ ਹੋ ਜਾਵੇਂਗਾ ਉਸੇ ਦਿਨ ਓਹ ਤੇਰਾ ਸਾਥ ਛੱਡ ਦੇਣਗੇ। ਇਸ ਲਈ ਤੂੰ ਆਪਣੇ ਪਰਮੇਸ਼ਰ ਦਾ ਸਿਮਰਨ ਕਰ, ਉਸ ਦੀ ਸੇਵਾ ਕਰ, ਉਹ ਨਿਰਾ ਦੁਨਿਆਵੀ ਦੁਖ ਸੁਖ ਵਿਚ ਹੀ ਤੇਰਾ ਮਦਦਗਾਰ ਨਹੀਂ ਬਣੇਗਾ, ਅੰਤ ਸਮੇਂ ਦਰਗਾਹ ਵਿਚ ਵੀ ਤੇਰਾ ਬੇਲੀ ਹੋਵੇਗਾ।

ਸੋ ਇਸ ਸ਼ਬਦ ਦਾ ਸਿਧਾਂਤ ਅੰਤਲੀ ਪੰਕਤੀ ਵਿਚ ਇਹ ਕਢਿਆ ਹੈ:--

**ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ,**<br>
**ਇਹੁ ਛੂਟਣ ਕਾ ਸਾਚਾ ਭਰਵਾਸਾ ॥**

**ਗੋਂਡ ਮਹਲਾ ੪ ॥ ਹਰਿ ਸਿਮਰਤ ਸਦਾ ਹੋਇ ਅਨੰਦੁ ਸੁਖੁ, ਅੰਤਰਿ ਸਾਂਤਿ ਸੀਤਲ ਮਨੁ ਅਪਨਾ ॥ ਜੈਸੇ ਸਕਤਿ ਸੂਰੁ ਬਹੁ ਜਲਤਾ, ਗੁਰ ਸਸਿ ਦੇਖੇ, ਲਹਿ ਜਾਇ ਸਭ ਤਪਨਾ ॥ ੧ ॥ ਮੇਰੇ ਮਨ, ਅਨਦਿਨੁ ਧਿਆਇ ਨਾਮੁ ਹਰਿ ਜਪਨਾ ॥ ਜਹਾ ਕਹਾ ਤੁਝੁ ਰਾਖੈ ਸਭ ਠਾਈ, ਸੋ ਐਸਾ ਪ੍ਰਭੁ ਸੇਵਿ ਸਦਾ ਤੂ ਅਪਨਾ ॥ ੧ ॥ ਰਹਾਉ ॥ ਜਾ ਮਹਿ ਸਭਿ ਨਿਧਾਨ, ਸੋ ਹਰਿ ਜਪਿ ਮਨ ਮੇਰੇ, ਗੁਰਮੁਖਿ ਖੋਜਿ ਲਹਹੁ ਹਰਿ ਰਤਨਾ ॥ ਜਿਨ ਹਰਿ ਧਿਆਇਆ ਤਿਨ ਹਰਿ ਪਾਇਆ ਮੇਰਾ ਸੁਆਮੀ, ਤਿਨ ਕੇ ਚਰਣ ਮਲਹੁ ਹਰਿ ਦਸਨਾ ॥ ੨ ॥ ਸਬਦੁ ਪਛਾਣਿ ਰਾਮ ਰਸੁ ਪਾਵਹੁ, ਓਹੁ ਊਤਮੁ ਸੰਤੁ ਭਇਓ ਬਡ ਬਡਨਾ ॥ ਤਿਸੁ ਜਨ ਕੀ ਵਡਿਆਈ, ਹਰਿ ਆਪਿ ਵਧਾਈ, ਓਹੁ ਘਟੈ ਨ ਕਿਸੈ ਕੀ ਘਟਾਈ, ਇਕੁ ਤਿਲੁ ਤਿਲੁ ਤਿਲਨਾ ॥ ੩ ॥ ਜਿਸ ਤੇ ਸੁਖ ਪਾਵਹਿ ਮਨ ਮੇਰੇ, ਸੋ ਸਦਾ ਧਿਆਇ ਨਿਤ ਕਰ ਜੁਰਨਾ ॥ ਜਨ ਨਾਨਕ ਕਉ ਹਰਿ ਦਾਨੁ ਇਕੁ ਦੀਜੈ, ਨਿਤ ਬਸਹਿ ਰਿਦੈ ਹਰੀ ਮੋਹਿ ਚਰਨਾ॥੪॥੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਹਾਂ, ਕਹਾਂ, ਠਾਈਂ, ਮਹਿਂ, ਪਾਵਹਿਂ, ਬਸਹਿਂ।

**ਬਿਸਰਾਮ ਭੇਦ—** 'ਗੁਰਬਾਣੀ ਪਾਠ ਦਰਸ਼ਨ' ਵਿਚ ਆਰੰਭਕ ਪੰਕਤੀ ਦਾ ਬਿਸਰਾਮ ਅਨੰਦੁ, ਮਗਰੋਂ ਦਿੱਤਾ ਹੋਇਆ ਹੈ ਪਰ ਸਹੀ ਬਿਸਰਾਮ ਸੁਖੁ, ਮਗਰੋਂ ਹੈ।

**ਫੁਟਕਲ:** ਕਈ ਪਾਠਕ ਜੋ ਹਿੰਦੀ ਦਾ ਪ੍ਰਭਾਵ ਵਧੇਰੇ ਕਬੂਲਦੇ ਹਨ ਉਹ 'ਸਸਿ' ਨੂੰ 'ਸਸੀ' ਉਚਾਰਦੇ ਹਨ ਜੋ ਕਿ ਅਸ਼ੁੱਧ ਹੈ ਕਿਉਂਕਿ ਗੁਰਬਾਣੀ ਕਾਵਿ ਵਿਚ ਵੀ ਮਾਤਰਾਂ ਨੂੰ ਮੁੱਖ ਰਖਿਆ ਗਿਆ ਹੈ।

**ਪਦ ਅਰਥ:** ਸਿਮਰਤ-ਸਿਮਰਦਿਆਂ। ਅੰਤਰਿ-(ਹਿਰਦੇ) ਅੰਦਰ। ਸਕਤਿ-ਸ਼ਕਤੀ, (ਮਾਇਆ)। ਸੂਰੁ-ਸੂਰਜ। ਬਹੁ ਜਲਤਾ-ਬਹੁਤ ਤਪਦਾ ਹੈ। ਸਸਿ-ਸਸੀ, ਚੰਦਰਮਾ। ਦੇਖੇ-ਵੇਖ ਕੇ। ਤਪਨਾ-ਤਪਸ਼।੧। ਜਹਾ ਕਹਾ-ਜਿਥੇ ਕਿਥੇ। । ਸਭ ਠਾਈ-ਸਭ ਥਾਵਾਂ ਤੇ। ਨਿਧਾਨ-ਖਜ਼ਾਨੇ। ਗੁਰਮੁਖਿ-ਗੁਰੂ ਦੁਆਰਾ। ਲਹਹੁ-ਲਭ ਲੈ। ਮਲਹੁ-ਮਲੋ, ਘੁਟੋ। ਹਰਿ ਦਸਨਾ-ਹਰੀ ਦੇ ਦਾਸਾਂ ਦੇ।੨। ਬਡ ਬਡਨਾ-ਬਹੁਤ ਵੱਡਾ। ਤਿਲ ਤਿਲ ਤਿਲਨਾ-ਤਿਲ ਮਾਤਰ। ਕਰ ਜੁਰਨਾ-ਹਥ ਜੋੜਨਾ ਕਰ। ਬਸਹਿ-ਵਸਦੇ ਹਨ।

**ਅਰਥ:** (ਹੇ ਭਾਈ! ਜਿਸ ਤਰ੍ਹਾਂ) ਹਰੀ ਦਾ (ਨਾਮ) ਸਿਮਰਦਿਆਂ (ਹਿਰਦੇ) ਅੰਦਰ ਸਦਾ (ਆਤਮਿਕ) ਅਨੰਦ ਤੇ ਸੁਖ (ਆਉਂਦਾ ਹੈ) ਸ਼ਾਂਤੀ ਨਾਲ ਆਪਣਾ ਮਨ ਠੰਢਾ-ਠਾਰ (ਹੋ ਜਾਂਦਾ) ਹੈ (ਇਸ ਤਰ੍ਹਾਂ ਜਦੋਂ) ਮਾਇਆ ਰੂਪ ਸੂਰਜ ਬਹੁਤ ਤਪਦਾ ਹੈ, ਗੁਰੂ ਰੂਪ ਚੰਦਰਮਾ ਦੇਖਣ ਨਾਲ (ਮਨ ਦੀ ਸਾਰੀ) ਤਪਸ਼ (ਗਰਮੀ) ਦੂਰ ਹੋ ਜਾਂਦੀ ਹੈ।੧।

ਹੇ ਮੇਰੇ ਮਨ! ਦਿਨ ਰਾਤ (ਹਰ ਵੇਲੇ ਉਸ) ਪਰਮਾਤਮਾ ਦਾ ਨਾਮ ਸਿਮਰ (ਜੋ) ਸਭ ਥਾਵਾਂ ਤੇ ਤੈਨੂੰ (ਦੁੱਖਾਂ ਤੋਂ ਬਚਾਅ ਕੇ) ਰਖਦਾ ਹੈ। ਇਹੋ ਜਿਹੇ ਆਪਣੇ ਪ੍ਰਭੂ ਨੂੰ ਸਦਾ ਸਿਮਰਦਾ ਰਹੁ।੧।ਰਹਾਉ।

ਜਿਸ (ਪ੍ਰਭੂ) ਵਿਚ ਸਾਰੇ ਖਜ਼ਾਨੇ ਹਨ, ਹੇ ਮੇਰੇ ਮਨ! (ਤੂੰ) ਉਸ ਨੂੰ ਜਪ (ਅਤੇ) ਗੁਰੂ ਦੀ ਰਾਹੀਂ ਹਰੀ ਦਾ ਨਾਮ ਰਤਨ (ਆਪਣੇ ਅੰਦਰੋਂ) ਲਭ ਲੈ। ਜਿਨ੍ਹਾਂ (ਮਨੁੱਖਾਂ) ਨੇ ਹਰੀ ਨੂੰ ਧਿਆਇਆ ਹੈ, ਉਨ੍ਹਾਂ ਨੇ ਹੀ ਮੇਰੇ ਪ੍ਰਭੂ ਨੂੰ ਪਾ ਲਿਆ ਹੈ। (ਇਸ ਲਈ ਹੇ ਮਨ! ਤੂੰ) ਤਿਨ੍ਹਾ ਹਰੀ ਦੇ ਦਾਸਾਂ ਦੇ ਚਰਨ ਮਲ ਭਾਵ ਸੇਵਾ ਕਰ।੨।

(ਹੇ ਮਨ! ਗੁਰੂ ਦੇ) ਸ਼ਬਦ ਨੂੰ ਪਛਾਣ ਕੇ ਰਾਮ (ਨਾਮ) ਦਾ ਰਸ ਪ੍ਰਾਪਤ ਕਰੋ। (ਜਿਸ ਨੇ ਰੱਸ ਪਾ ਲਿਆ, ਜਾਣੋ) ਉਹ ਵਡਾ ਪ੍ਰਤਾਪੀ (ਰਬੀ) ਸੰਤ ਹੋ ਗਿਆ। ਉਸ ਜਨ ਦੀ ਵਡਿਆਈ ਪ੍ਰਭੂ ਨੇ ਆਪ ਵਧਾਈ ਹੈ (ਉਹ) ਕਿਸੇ ਦੀ ਘਟਾਈ ਹੋਈ ਇਕ ਤਿਲ ਤੋਂ ਤਿਲ ਮਾਤਰ ਭੀ ਨਹੀਂ ਘਟ ਸਕਦੀ।੩।

ਹੇ ਮੇਰੇ ਮਨ! ਜਿਸ (ਪ੍ਰਭੂ) ਪਾਸੋਂ (ਤੂੰ ਸਾਰੇ) ਸੁਖ ਪਾਉਂਦਾ ਹੈਂ (ਉਸ ਅੱਗੇ) ਹੱਥ ਜੋੜਨਾ (ਕਰ), ਸਦਾ ਸਿਮਰ (ਅਤੇ ਇਉਂ ਬੇਨਤੀ ਕਰ ਕਿ ਹੇ ਪ੍ਰਭੂ!) ਦਾਸ ਨਾਨਕ ਨੂੰ ਇਕ ਦਾਨ (ਪਾ) ਦਿਓ ਕਿ ਮੇਰੇ ਹਿਰਦੇ ਵਿਚ (ਆਪ) ਹਰੀ ਦੇ ਚਰਨ ਵਸਦੇ ਰਹਿਣ।੪।੩।

# ਅਰਥ ਭੇਦ ਅਤੇ ਨਿਰਣੈ

**ਜੈਸੇ ਸਕਤਿ ਸੂਰੁ ਬਹੁ ਜਲਤਾ,**
**ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥**

ਵੱਖ ਵੱਖ ਅਰਥ:

੧. ਜਿਸ ਤਰ੍ਹਾਂ ਸੂਰਜ ਦੇ ਤੇਜ ਕਰਕੇ (ਸਕਤ) ਰੇਤਾ ਬਹੁਤ ਸੜਦਾ ਹੈ, ਪਰ (ਸਸਿ) ਚੰਦਰਮਾ ਦੇ ਦੇਖਦਿਆਂ ਹੀ ਉਸ ਦੀ ਸਾਰੀ ਤਪਸ਼ ਲਹਿ ਜਾਂਦੀ ਹੈ, ਇਵੇਂ ਹੰਕਾਰ ਕਰਕੇ ਜੀਵ ਸੜਦਾ ਹੈ, ਪਰ ਗੁਰੂ ਦੇ ਦਰਸ਼ਨ ਕਰਨ ਨਾਲ ਸਾਰੀ ਤਪਸ਼ ਮਿਟ ਜਾਂਦੀ ਹੈ। [ਪੰ. ਨਰੈਣ ਸਿੰਘ, ਫ.ਸ., ਸੰ.ਸ.

੨. ਜਿਵੇਂ ਮਾਇਆ ਦਾ ਸੂਰਜ ਬਹੁਤ ਤਪਦਾ ਹੋਵੇ, ਤੇ ਗੁਰੂ ਚੰਦਰਮਾ ਦਾ ਦਰਸ਼ਨ ਕੀਤਿਆਂ (ਮਾਇਆ ਦੇ ਮੋਹ ਦੀ) ਸਾਰੀ ਤਪਸ਼ ਦੂਰ ਹੋ ਜਾਂਦੀ ਹੈ। [ਦਰਪਣ, ਸ਼ਬਦਾਰਥ

**ਨਿਰਣੈ:** ਗੁਰਬਾਣੀ ਦੇ ਲਗਮਾਤਰੀ ਨੇਮਾਂ ਦੇ ਆਧਾਰ ਤੇ ਸੰਪ੍ਰਦਾਈ ਅਰਥ ਠੀਕ ਨਹੀਂ। 'ਸਕਤਿ' ਤੇ 'ਸਕਿਤ' ਦੋਹਾਂ ਪਦਾਂ ਦੇ ਰੂਪਾਂ ਵਿਚ ਅੰਤਰ ਹੈ। 'ਸਕਿਤ' ਦੇ ਅਰਥ 'ਰੇਤਾ' ਹਨ ਪਰ 'ਸਕਤਿ' ਦੇ ਅਰਥ 'ਰੇਤਾ' ਨਹੀਂ, ਸ਼ਕਤੀ ਅਥਵਾ ਮਾਇਆ ਹਨ। 'ਸੂਰੁ' ਦੇ 'ਰਾਰੇ' ਨੂੰ ਔਂਕੜ ਲਗਾ ਹੋਇਆ ਹੈ ਜੋ ਪੁਲਿੰਗ ਨਾਵ ਹੈ, ਔਂਕੜ ਤੋਂ 'ਦਾ, ਦੇ' ਅਰਥ ਨਹੀਂ ਨਿਕਲ ਸਕਦੇ। ਇਸ ਲਈ ਨੰਬਰ ੨ ਵਾਲੇ ਅਰਥ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਆਪਣਾ ਪ੍ਰਭੂ ਸੇਵਣ ਤੇ ਉਸ ਦਾ ਨਿਰੰਤਰ ਨਾਮ ਜਪਣ ਦਾ ਆਦੇਸ਼ ਦਿੱਤਾ ਹੈ। ਇਕ ਅਤਿ ਸੁੰਦਰ ਪ੍ਰਮਾਣ ਦੁਆਰਾ ਸਮਝਾਉਂਦੇ ਹਨ ਜਿਵੇਂ ਮਾਇਆ ਰੂਪ ਸੂਰਜ ਦੀ ਤਪਸ਼ ਨਾਲ ਮਨੁੱਖੀ ਸਰੀਰ ਅੰਦਰ ਤ੍ਰਿਸ਼ਨਾ ਰੂਪ ਤਪਸ਼ ਪਰਵੇਸ਼ ਕਰ ਜਾਂਦੀ ਹੈ ਤਿਵੇਂ ਇਸ ਤਪਸ਼ ਨੂੰ ਉਤਾਰਨ ਲਈ ਗੁਰੂ ਰੂਪ ਚੰਦਰਮਾ ਵੇਖਿਆਂ ਸਾਰੀ ਤਪਸ਼ ਲਹਿ ਜਾਂਦੀ ਹੈ। ਇਸੇ ਤਰ੍ਹਾਂ ਨਾਮ ਸਿਮਰਨ ਨਾਲ ਸ਼ਾਂਤੀ ਮਿਲਦੀ ਹੈ। ਹੇ ਆਤਮਿਕ ਸੁਖਾਂ ਨੂੰ ਲੋੜਨ ਵਾਲੇ ਜਗਿਆਸੂ! ਤੂੰ ਹਰੀ ਦੇ ਦਾਸਾਂ ਦੇ ਚਰਨ ਮਲ ਭਾਵ ਉਨ੍ਹਾਂ ਦੀ ਸੰਗਤ ਵਿਚ ਬੈਠ, ਸੇਵਾ ਕਰ, ਗੁਰੂ ਦੇ ਸ਼ਬਦ ਨੂੰ ਪਛਾਣਨ ਦੀ ਜਾਚ ਸਿਖ ਕਿਉਂਕਿ ਮੂਲਿਕ ਲੋੜ ਹੈ ਹਰੀ ਦੇ ਚਰਨਾ ਨਾਲ ਜੁੜਨ ਦੀ। ਇਸ ਲਈ ਗੁਰੂ ਰਾਮਦਾਸ ਪਾਤਿਸ਼ਾਹ ਜੀ ਨੇ ਸ਼ਬਦ ਦੀ ਸਮਾਪਤੀ ਤੇ ਹਿਰਦੇ ਵਿਚ ਹਰੀ ਦੇ ਚਰਨ ਵਸਣ ਦਾ ਦਾਨ ਹਰੀ ਪਾਸੋਂ ਮੰਗਿਆ ਹੈ।

**ਗੋਂਡ ਮਹਲਾ ੪ ॥ ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ, ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ ॥ ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ, ਤਿਸੁ ਮੇਰੇ ਮਨ ਭਜੁ ਪਰਵਾਣੁ ॥ ੧ ॥ ਮੇਰੇ ਮਨ, ਨਾਮੁ ਹਰੀ ਭਜੁ ਸਦਾ ਦੀਬਾਣੁ ॥ ਜੋ ਹਰਿ ਮਹਲੁ ਪਾਵੈ ਗੁਰ ਬਚਨੀ, ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ ॥੧ ॥ ਰਹਾਉ ॥ ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ, ਸਭਿ ਬਿਨਸਿ ਜਾਹਿ, ਜਿਉ ਰੰਗੁ ਕਸੁੰਭ ਕਚਾਣੁ ॥ ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ, ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ ॥ ੨ ॥ ਬ੍ਰਾਹਮਣ ਖਤ੍ਰੀ ਸੂਦ ਵੈਸ, ਚਾਰਿ ਵਰਨ ਚਾਰਿ ਆਸ੍ਰਮ ਹਹਿ, ਜੋ ਹਰਿ ਧਿਆਵੈ ਸੋ ਪਰਧਾਨੁ ॥ ਜਿਉ ਚੰਦਨ ਨਿਕਟਿ**

**ਵਸੈ ਹਿਰਡ ਬਪੁੜਾ, ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥ ੩ ॥ ਓਹੁ ਸਭ ਤੇ ਊਚਾ, ਸਭ ਤੇ ਸੂਚਾ, ਜਾ ਕੈ ਹਿਰਦੈ ਵਸਿਆ ਭਗਵਾਨੁ ॥ ਜਨ ਨਾਨਕੁ ਤਿਸ ਕੇ ਚਰਨ ਪਖਾਲੈ, ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੀਸਹਿਂ, ਜਾਹਿਂ, ਜਿਉਂ, ਪਾਵਹਿਂ, ਹਹਿਂ।

**ਪਦ ਅਰਥ:** ਸਾਹ-ਸ਼ਾਹ। ਉਮਰਾਵ-ਅਮੀਰ। ਸਿਕਦਾਰ-ਸਰਦਾਰ, ਹਾਕਮ। ਚਉਧਰੀ-ਪਿੰਡ ਦਾ ਸਰਪੰਚ ਜਾਂ ਨਾਮ ਧਰੀਕ ਮਨੁੱਖ। ਮਿਥਿਆ-ਨਾਸ਼ਵੰਤ। ਭਾਉ ਦੂਜਾ-ਪਰਮੇਸ਼ਰ ਤੋਂ ਬਿਨਾਂ ਦੂਜੇ ਨਾਲ ਪਿਆਰ ਕਰਨਾ। ਥਿਰੁ-ਪੱਕਾ। ਨਿਹਚਲੁ-ਅਟੱਲ। ਪਰਵਾਣੁ-ਮਨਜ਼ੂਰ, ਕਬੂਲ। ਦੀਬਾਣੁ-ਆਸਰਾ। ਅਵਰੁ-ਹੋਰ। ਤਾਣੁ-ਬਲ, ਤਾਕਤ। ਧਨਵੰਤ-ਦੌਲਤ ਮੰਦ। ਕੁਲਵੰਤ-ਉਚੀ ਕੁਲ (ਖ਼ਾਨਦਾਨ) ਵਾਲੇ। ਮਿਲਖਵੰਤ-ਜਾਇਦਾਦ ਦੇ ਮਾਲਕ। ਦੀਸਹਿ-ਦਿਸਦੇ ਹਨ। ਜਾਹਿ-ਜਾਣਗੇ। ਜਿਉ-ਜਿਸ ਤਰ੍ਹਾਂ। ਕਚਾਣੁ-ਕੱਚਾ। ਨਿਰੰਜਨੁ-ਮਾਇਆ ਦੇ ਪ੍ਰਭਾਵ ਤੋਂ ਰਹਿਤ ਵਾਹਿਗੁਰੂ। ਪਾਵਹਿ-ਪਾ ਲਵੇਂਗਾ। ਸੂਦ-ਸ਼ੂਦਰ। ਚਾਰਿ ਆਸ੍ਰਮ-ਹਿੰਦੂ ਮਤ ਅਨੁਸਾਰ (੧) ਬ੍ਰਹਮਚਰਜ (੨)ਗ੍ਰਿਹਸਥ (੩)ਬਾਨਪ੍ਰਸਥ (੪)ਸੰਨਿਆਸ, ਚਾਰ ਆਸ਼ਰਮ। ਹਹਿ-ਹਨ। ਪਰਧਾਨੁ-ਵੱਡਾ, ਸ੍ਰੇਸ਼ਟ। ਨਿਕਟਿ-ਨੇੜੇ। ਹਿਰਡ-ਅਰਿੰਡ। ਬਪੁੜਾ-ਵਿਚਾਰਾ। ਮਿਲਿ-ਮਿਲ ਕੇ। ਪਤਿਤ-ਆਚਰਨ ਤੋਂ ਗਿਰਿਆ ਹੋਇਆ, ਵਿਕਾਰੀ। ਪਖਾਲੈ-ਧੋਂਦਾ ਹੈ। ਸੇਵਕਾਣੁ-ਸੇਵਕ।

**ਅਰਥ:** (ਹੇ ਭਾਈ! ਸੰਸਾਰ ਵਿਚ) ਜਿਤਨੇ ਸਾਹ, ਬਾਦਸ਼ਾਹ, ਅਮੀਰ ਲੋਕ, ਸਰਦਾਰ ਤੇ ਚੌਧਰੀ ਹਨ, ਸਾਰੇ ਨਾਸ਼ਵੰਤ ਹਨ, ਤੂੰ ਸਮਝ ਲੈ, (ਕਿ ਪਰਮੇਸ਼ਰ ਤੋਂ ਬਿਨਾਂ) ਦੂਜੇ ਨਾਲ ਪਿਆਰ ਕਰਨਾ (ਸਭ) ਝੂਠ ਹੈ। ਮੇਰੇ ਮਨ! ਸਦਾ ਥਿਰ ਰਹਿਣ ਵਾਲਾ ਹਰੀ ਅਟੱਲ ਹੈ, ਉਸ ਨੂੰ ਸਿਮਰ (ਰਬੀ ਦਰਗਾਹ ਵਿਚ) ਪਰਵਾਣ (ਹੋ ਜਾਵੇਂਗਾ)।੧।

ਹੇ ਮੇਰੇ ਮਨ! ਹਰੀਦਾ ਨਾਮ ਸਿਮਰ (ਜੋ ਲੋਕ ਪ੍ਰਲੋਕ ਦਾ) ਸਦੀਵੀ ਆਸਰਾ ਹੈ। ਜੋ (ਸਿੱਖ) ਗੁਰੂ ਦੇ (ਪਵਿੱਤਰ) ਬਚਨਾ ਦੁਆਰਾ ਹਰੀ ਦਾ ਮਹਲ (ਸਰੂਪ) ਪ੍ਰਾਪਤ ਕਰ ਲੈਂਦਾ ਹੈ, ਉਸ ਜਿਤਨਾ ਹੋਰ (ਕਿਸੇ ਮਨੁੱਖ ਦਾ) ਜ਼ੋਰ ਨਹੀਂ ਹੈ (ਭਾਵ ਉਹ ਸਭ ਤੋਂ ਬਲਵਾਨ ਹੁੰਦਾ ਹੈ)।੧।ਰਹਾਉ।

ਹੇ ਮੇਰੇ ਮਨ! (ਤੂੰ ਉਸ) ਮਾਇਆ ਦੇ ਪ੍ਰਭਾਵ ਤੋਂ ਰਹਿਤ, ਸਦਾ ਕਾਇਮ ਰਹਿਣ ਵਾਲੇ ਹਰੀ ਨੂੰ ਸਿਮਰ, ਜਿਸ ਕਰਕੇ (ਤੂੰ) ਹਰੀ ਦੀ ਦਰਗਾਹ ਵਿਚ ਮਾਣ ਪਾ ਲਵੇਂਗਾ।੨।

(ਹੇ ਭਾਈ!) ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ (ਇਹ) ਚਾਰ ਵਰਨ (ਅਤੇ) ਚਾਰ ਆਸ਼ਰਮ (ਬ੍ਰਹਮਚਰਜ, ਗ੍ਰਿਹਸਥ, ਬਾਨਪ੍ਰਸਤ ਤੇ ਸੰਨਿਆਸ) ਹਨ (ਇਹਨਾਂ ਵਿਚੋਂ) ਜੋ ਵੀ ਪਰਮੇਸ਼ਰ ਨੂੰ ਧਿਆਉਂਦਾ ਹੈ ਉਹ ਪਰਧਾਨ (ਸ਼੍ਰੋਮਣੀ ਧਰਮ) ਹੈ। ਜਿਵੇਂ ਚੰਦਨ ਦੇ ਨੇੜੇ ਵਿਚਾਰਾ ਅਰਿੰਡ ਵਸਦਾ ਹੈ (ਅਤੇ ਸੰਗਤ ਕਰਕੇ ਚੰਦਨ ਹੋ ਜਾਂਦਾ ਹੈ) ਤਿਵੇਂ ਆਚਰਨ ਤੋਂ ਡਿਗਿਆ ਹੋਇਆ ਮਨੁੱਖ ਸਤਿਸੰਗਤ ਨਾਲ ਮਿਲਕੇ ਪਰਵਾਣ (ਕਬੂਲ) ਹੋ ਜਾਂਦਾ ਹੈ।੩।

(ਹੇ ਭਾਈ!) ਉਹ (ਮਨੁੱਖ) ਸਭ ਤੋਂ ਉਚਾ (ਪਰਧਾਨ) ਹੈ, ਸਭ ਤੋਂ ਸੁੱਚਾ (ਪਵਿੱਤਰ) ਹੈ, ਜਿਸ ਦੇ ਹਿਰਦੇ ਵਿਚ (ਵਾਹਿਗੁਰੂ) ਵਸ ਗਿਆ ਹੈ। ਦਾਸ ਨਾਨਕ ਉਸ ਦੇ ਚਰਨ ਧੋਂਦਾ ਹੈ ਜੋ ਨੀਚ ਜਾਤੀ ਵਾਲਾ, ਹਰੀ ਦਾ ਸੇਵਕ ਹੈ।੪।੪।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜਿਤਨੇ ਵੱਡੇ ਵੱਡੇ ਅਮੀਰ ਤੇ ਉਚੀ ਕੁਲ ਵਾਲੇ ਚੌਧਰੀ ਧਨਵਾਨ ਜਾਇਦਾਦਾਂ ਵਾਲੇ ਲੋਕ ਦਿਸਦੇ ਹਨ ਸਭ ਨਾਸ਼ਵੰਤ ਹਨ, ਹਰੀ ਪਾਤਿਸ਼ਾਹ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਕੇਵਲ ਹਰੀ ਹੀ ਸਦੀਵ ਕਾਲ ਰਹਿਣ ਵਾਲਾ ਹੈ। ਇਸ ਲਈ ਚੌਹਾਂ ਵਰਨਾ, ਚੌਹਾਂ ਆਸ਼ਰਮਾਂ ਵਿਚੋਂ ਉਹੀ ਮਨੁੱਖ ਪਰਧਾਨ ਤੇ ਪਰਵਾਣ ਹੈ ਜੋ ਭਗਵਾਨ ਦਾ ਨਾਮ ਜਪਦਾ ਹੈ। ਉਹ ਸਭ ਤੋਂ ਉਚਾਂ ਤੇ ਸੁੱਚਾ ਹੈ ਜਿਸ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸ ਗਿਆ ਹੈ।

ਸਿਧਾਂਤ ਇਹ ਹੈ ਕਿ ਜੋ ਹਰੀ ਦਾ ਸਿਮਰਨ ਤੇ ਸੇਵਾ ਕਰਦਾ ਹੈ, ਭਾਵੇਂ ਉਹ ਨੀਚ ਜਾਤਿ ਵਿਚੋਂ ਹੋਵੇ, ਉਹ ਪੂਜਨੀਕ ਹੈ, ਉਸ ਦੇ ਚਰਨਾ ਦਾ ਸੇਵਕ ਬਣਨਾ ਚਾਹੀਦਾ ਹੈ।

**ਗੋਂਡ ਮਹਲਾ ੪ ॥ ਹਰਿ ਅੰਤਰਜਾਮੀ ਸਭਤੈ ਵਰਤੈ, ਜੇਹਾ ਹਰਿ ਕਰਾਏ, ਤੇਹਾ ਕੋ ਕਰਈਐ ॥ ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ, ਜੋ** ਤੁਧਨੋ **ਸਭਦੂ ਰਖਿ ਲਈਐ ॥ ੧ ॥ ਮੇਰੇ ਮਨ, ਹਰਿ ਜਪਿ, ਹਰਿ ਨਿਤ ਪੜਈਐ ॥ ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ, ਤਾ ਮੇਰੇ ਮਨ ਕਾਇਤੁ ਕੜਈਐ ॥ ੧ ॥ ਰਹਾਉ ॥ ਹਰਿ ਪਰਪੰਚੁ ਕੀਆ ਸਭੁ ਕਰਤੈ, ਵਿਚਿ ਆਪੇ ਆਪਣੀ ਜੋਤਿ ਧਰਈਐ ॥ ਹਰਿ ਏਕੋ ਬੋਲੈ, ਹਰਿ ਏਕੁ ਬੁਲਾਏ, ਗੁਰਿ ਪੂਰੈ ਹਰਿ ਏਕੁ ਦਿਖਈਐ ॥ ੨ ॥ ਹਰਿ ਅੰਤਰਿ ਨਾਲੇ, ਬਾਹਰਿ ਨਾਲੇ, ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ ॥ ਨਿਹਕਪਟ ਸੇਵਾ ਕੀਜੈ ਹਰਿ ਕੇਰੀ, ਤਾ ਮੇਰੇ ਮਨ ਸਰਬ ਸੁਖ ਪਈਐ ॥ ੩ ॥ ਜਿਸ ਦੈ ਵਸਿ ਸਭੁ ਕਿਛੁ, ਸੋ ਸਭਦੂ ਵਡਾ, ਸੋ ਮੇਰੇ ਮਨ ਸਦਾ ਧਿਅਈਐ ॥ ਜਨ ਨਾਨਕ, ਸੋ ਹਰਿ ਨਾਲਿ ਹੈ ਤੇਰੈ, ਹਰਿ ਸਦਾ ਧਿਆਇ ਤੂ, ਤੁਧੁ ਲਏ ਛਡਈਐ ॥ ੪ ॥ ੫ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਦੂੰ, ਤਾਂ, ਪਾਸਹੁੰ,

**ਫੁਟਕਲ:** ਇਸ ਸ਼ਬਦ ਦੀ ਹਰੇਕ ਪੰਕਤੀ ਦੇ ਅੰਤਲੇ ਸ਼ਬਦ ਦਾ ਉਚਾਰਨ 'ਈ' ਤੋਂ ਪਹਿਲੇ ਅੱਧਕ ਦੀ ਵਰਤੋਂ ਨਾਲ ਕਰਨਾ ਚਾਹੀਦਾ ਹੈ। ਜਿਵੇਂ- ਕਰੱਈਐ, ਪੜੱਈਐ ਆਦਿ।

**ਫੁਟਕਲ:** ਇਸ ਸ਼ਬਦ ਦੀ ਹਰੇਕ ਪੰਕਤੀ ਦੇ ਅੰਤਲੇ ਸ਼ਬਦ ਦਾ ਉਚਾਰਨ 'ਈ' ਤੋਂ ਪਹਿਲੇ ਅੱਧਕ ਦੀ ਵਰਤੋਂ ਨਾਲ ਕਰਨਾ ਚਾਹੀਦਾ ਹੈ। ਜਿਵੇਂ- ਕਰੱਈਐ, ਪੜੱਈਐ ਆਦਿ।

**ਪਦ ਅਰਥ:** ਸਭ ਤੈ-ਹਰ ਥਾਂ ਤੇ। ਵਰਤੈ-ਵਰਤਦਾ ਹੈ, ਮੌਜੂਦ ਹੈ। ਕਰਈਐ-ਕਰ ਰਿਹਾ ਹੈ। ਸਭ ਦੂ-ਸਭ (ਦੁੱਖਾਂ) ਤੋਂ। ਰਖਿ ਲਈਐ-ਰਖ ਲੈਂਦਾ ਹੈ। ਪੜਈਐ-ਪੜ੍ਹਨਾ ਚਾਹੀਦਾ ਹੈ। ਸਾਕੈ-ਸਕਦਾ। ਕਾਇਤ ਕਾਹਦੇ ਲਈ, ਕਿਉਂ?। ਕੜਈਐ-ਫ਼ਿਕਰ ਕਰਦਾ ਤੇ ਝੂਰਦਾ ਹੈ। ਪਰਪੰਚ-ਪਸਾਰਾ। ਕਰਤੈ-ਕਰਤਾਰ ਨੇ। ਧਰਈਐ-ਧਰੀ ਹੋਈ ਹੈ। ਦਿਖਈਐ-ਦਿਖਾ ਦਿੱਤਾ ਹੈ। ਨਾਲੇ-ਸੰਗ। ਤਿਸ ਪਾਸਹੁ-ਉਸ (ਵਾਹਿਗੁਰੂ) ਤੋਂ। ਕਿਆ ਚੋਰਈਐ-ਕਿਸ (ਗਲ ਦੀ) ਚੋਰੀ ਕਰ ਸਕਦਾ ਹੈਂ?। ਨਿਹਕਪਟ-ਨਿਰਛਲ। ਕੇਰੀ-ਦੀ। ਪਈਐ-ਪਾਈਦੇ ਹਨ। ਧਿਅਈਐ-ਧਿਆਉਣਾ ਚਾਹੀਦਾ ਹੈ। ਛਡਈਐ-ਛੁਡਾ ਲਵੇਗਾ।

**ਅਰਥ:** (ਹੇ ਮੇਰੇ ਮਨ! ਓਹ) ਪਰਮਾਤਮਾ (ਸਭ ਦੇ) ਅੰਦਰ ਦੀ ਜਾਣਨ ਵਾਲਾ ਸਭ ਥਾਵਾਂ ਤੇ ਵਰਤ ਰਿਹਾ ਹੈ, (ਜਿਹੋ) ਜਿਹਾ (ਕੰਮ) ਹਰੀ (ਕਿਸੇ ਜੀਵ ਤੋਂ) ਕਰਾਏ ਉਹੋ ਜਿਹਾ (ਹਰ) ਕੋਈ ਕਰ ਰਿਹਾ ਹੈ। ਹੇ ਮੇਰੇ ਮਨ! ਉਸ ਇਹੋ ਜਿਹੇ ਪਰਮਾਤਮਾ ਨੂੰ ਸਦਾ ਸਿਮਰਦਾ ਰਹੁ ਜੋ ਤੈਨੂੰ ਸਭ (ਦੁੱਖਾਂ, ਦੁਸ਼ਮਨਾਂ) ਤੋਂ ਬਚਾਅ ਲੈਂਦਾ ਹੈ।੧।

ਹੇ ਮੇਰੇ ਮਨ! ਪਰਮਾਤਮਾ ਨੂੰ ਜਪ (ਅਤੇ) ਹਰੀ ਦੇ (ਨਾਮ ਵਾਲਾ ਪਾਠ) ਹਰ ਰੋਜ਼ ਪੜ੍ਹਦਾ ਰਹੁ। ਹਰੀ ਤੋਂ ਬਿਨਾ (ਹੋਰ) ਕੋਈ ਮਾਰ (ਜਾਂ) ਜਿਵਾਲ ਨਹੀਂ ਸਕਦਾ, ਤਾਂ (ਤੇ) ਮੇਰੇ ਮਨ! ਕਾਹਦੇ ਲਈ (ਤੂੰ) ਝੋਰਾ (ਫਿਕਰ) ਕਰਦਾ ਹੈਂ।੧।ਰਹਾਉ।

(ਹੇ ਮੇਰੇ ਮਨ! ਉਸ) ਹਰੀ ਕਰਤਾਰ ਨੇ ਸਾਰਾ (ਜਗਤ) ਪਸਾਰਾ ਕੀਤਾ ਹੈ (ਅਤੇ ਜਗਤ ਦੇ ਜੀਆਂ) ਵਿਚ ਆਪ ਹੀ ਆਪਣੀ ਜੋਤਿ ਧਰੀ ਹੋਈ ਹੈ। ਇਕੋ ਹਰੀ (ਹੀ ਸਭ ਘਟਾਂ ਵਿਚ) ਬੋਲਦਾ ਹੈ, ਇਕੋ ਹਰੀ ਹੀ (ਸਭ ਤੋਂ ਬੋਲ) ਬੁਲਵਾ ਰਿਹਾ ਹੈ, ਪੂਰੇ ਗੁਰੂ ਨੇ (ਮੈਨੂੰ) ਇਕ (ਵਿਆਪਕ) ਹਰੀ ਵਿਖਾ ਦਿਤਾ ਹੈ।੨।

(ਉਹ) ਹਰੀ ਅੰਦਰ (ਭਾਵ ਹਿਰਦੇ ਵਿਚ) ਨਾਲ (ਹੀ ਵਸਦਾ ਹੈ), ਬਾਹਰ (ਸ੍ਰਿਸ਼ਟੀ ਵਿਚ ਜਿਥੇ ਜਾਈਏ ਉਥੇ) ਨਾਲ (ਅੰਗ-ਸੰਗ) ਹੈ, ਦਸੋ! ਉਸ (ਹਰੀ) ਤੋਂ ਕੀ ਲੁਕਾਇਆ ਜਾ ਸਕਦਾ ਹੈ? (ਇਸ ਲਈ) ਨਿਰਛਲ ਹੋ ਕੇ ਪਰਮਾਤਮਾ ਦੀ ਸੇਵਾ ਕਰਨੀ ਚਾਹੀਦੀ ਹੈ, ਹੇ ਮੇਰੇ ਮਨ! ਤਾਂ (ਹੀ ਉਸ ਹਰੀ ਪਾਸੋਂ) ਸਾਰੇ ਸੁਖ ਪਾਈਦੇ ਹਨ।੩।

ਜਿਸ (ਹਰੀ) ਦੇ ਵਸ ਵਿਚ ਸਭ ਕੁਝ ਹੈ (ਉਹ) ਸਭ ਤੋਂ ਵੱਡਾ ਹੈ, (ਇਸ ਲਈ) ਮੇਰੇ ਮਨ! ਉਸ (ਹਰੀ ਨੂੰ) ਸਦਾ ਧਿਆਉਣਾ ਚਾਹੀਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਹੇ ਮੇਰੇ ਮਨ!) ਉਹ ਹਰੀ ਤੇਰੇ ਨਾਲ (ਅੰਗ ਸੰਗ ਵਸਦਾ) ਹੈ, (ਤੂੰ ਉਸ) ਹਰੀ ਨੂੰ ਸਦਾ ਧਿਆਉਂਦਾ ਰਹੁ। ਤੈਨੂੰ (ਸਭ ਦੁਖਾਂ ਕਲੇਸ਼ਾਂ ਤੋਂ) ਛੁਡਾ ਲਏਗਾ।੪।੫।

## ਸਾਰੰਸ਼ ਅਤੇ ਸਿਧਾਂਤ

ਹਰੀ ਅੰਤਰਜਾਮੀ ਸਰਬ ਸਮਰਥ ਅਤੇ ਹਰ ਥਾਂ ਤੇ ਵਿਆਪਕ ਹੈ। ਅੰਦਰ ਬਾਹਰ ਹਰ ਵੇਲੇ ਜੀਵਾਂ ਦੇ ਨਾਲ ਰਹਿਣ ਵਾਲਾ ਤੇ ਰਖਿਆ ਕਰਨ ਵਾਲਾ ਹੈ। ਅਜੇਹਾ ਪ੍ਰਭੂ ਜਿਸ ਦੇ ਵਸ ਵਿਚ ਸਭ ਕੁਝ ਹੈ, ਨੂੰ

ਧਿਆਉਣ ਦੀ ਪ੍ਰੇਰਨਾ ਦਿਤੀ ਹੈ। ਸਿਧਾਂਤ ਇਹ ਹੈ ਕਿ ਜਿਸ ਪ੍ਰਭੂ ਦਾ ਸਾਰਾ ਪਸਾਰਾ ਹੈ, ਓਹੀ ਅੰਤ ਸਮੇਂ ਰਖਣਹਾਰਾ ਹੈ, ਉਸ ਨੂੰ ਧਿਆਉਣਾ ਜੀਵ ਦਾ ਮੁਖ ਕਰਤਵ ਹੋਣਾ ਚਾਹੀਦਾ ਹੈ।

**ਗੋਂਡ ਮਹਲਾ ੪ ॥ ਹਰਿ ਦਰਸਨ ਕਉ ਮੇਰਾ ਮਨ ਬਹੁ ਤਪਤੈ, ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥ ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ, ਮੇਰੇ ਮਨ ਅੰਤਰ ਕੀ ਪੀਰ ॥੧॥ਰਹਾਉ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ, ਸੋ ਭਾਈ ਸੋ ਮੇਰਾ ਬੀਰ ॥ ੨ ॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ, ਲੇ ਸਤਿਗੁਰ ਕੀ ਮਤਿ ਧੀਰ ॥੩॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ, ਹਰਿ ਦਰਸਨਿ ਸਾਂਤਿ ਸਰੀਰ॥੪॥੬॥ਛਕਾ ੧**

**ਪਦ ਅਰਥ:** ਕਉ-ਵਾਸਤੇ, ਲਈ। ਤਪਤੈ-ਤਪਦਾ ਹੈ, ਤੜਫ ਰਿਹਾ ਹੈ। ਤ੍ਰਿਖਾਵੰਤੁ-ਪਿਆਸਾ ਮਨੁੱਖ। ਨੀਰ-ਪਾਣੀ। ਮੇਰੈ ਮਨਿ-ਮੇਰੇ ਮਨ ਵਿਚ। ਲਗੋ-ਲੱਗਾ ਹੈ। ਬੇਦਨ-ਪੀੜ। ਬੀਰ-ਵੀਰ। ਮਤਿ ਧੀਰ-ਧੀਰਜ ਦੇਣ ਵਾਲੀ ਮਤ (ਅਕਲ)। ਪੁਜਾਵਹੁ-ਪੂਰੀ ਕਰੋ। ਦਰਸਨਿ-ਦਰਸ਼ਨ ਕਰਕੇ।

**ਅਰਥ:** (ਹੇ ਭਾਈ!) ਹਰੀ ਦੇ ਦਰਸ਼ਨ ਲਈ ਮੇਰਾ ਮਨ ਬਹੁਤ ਤੜਫਦਾ ਹੈ ਜਿਵੇਂ ਕਿ ਪਿਆਸਾ ਮਨੁੱਖ ਪਾਣੀ ਤੋਂ ਬਿਨਾ (ਤੜਫਦਾ ਹੈ)।੧।

(ਹੇ ਭਾਈ!) ਮੇਰੇ ਮਨ ਵਿਚ ਹਰੀ ਦਾ (ਤੀਬਰ) ਪ੍ਰੇਮ ਰੂਪੀ ਤੀਰ ਲੱਗਾ ਹੈ। ਮੇਰੀ ਪੀੜ ਨੂੰ ਹਰੀ ਪ੍ਰਭੂ ਜਾਣਦਾ ਹੈ ਕਿ ਮੇਰੇ ਮਨ ਵਿਚ (ਉਸ ਦੇ ਵਿਛੋੜੇ ਦੀ ਕਿਤਨੀ) ਪੀੜ ਹੈ।੧।ਰਹਾਉ।

(ਜਿਹੜਾ ਮੈਨੂੰ) ਮੇਰੇ ਹਰੀ ਪ੍ਰੀਤਮ ਦੀ ਕੋਈ ਗਲ ਸੁਣਾਉਂਦਾ ਹੈ ਉਹ (ਮੇਰਾ) ਭਾਈ (ਭਿਰਾ) ਹੈ, ਉਹ ਮੇਰਾ ਵੀਰ ਹੈ।੨।

ਹੇ ਸਖੀ! ਸਤਿਗੁਰੂ ਦੀ ਧੀਰਜ ਦੇਣ ਵਾਲੀ ਮਤਿ ਪ੍ਰਾਪਤ ਕਰ, ਮੇਰੇ ਪ੍ਰਭੂ ਦੇ ਗੁਣ ਉਚਾਰਨ ਕਰ (ਅਤੇ ਮੈਨੂੰ ਵੀ) ਮਿਲ (ਤਾਂ ਜੋ ਮੈਂ ਵੀ ਉਸ ਪ੍ਰਭੂ ਦੇ ਗੁਣ ਗਾਵਾਂ)।੩।

ਹੇ ਹਰੀ! ਦਾਸ ਨਾਨਕ ਦੀ (ਦਰਸ਼ਨ ਪ੍ਰਾਪਤ ਕਰਨ ਵਾਲੀ) ਆਸ ਪੂਰੀ ਕਰੋ, ਹੇ ਹਰੀ! (ਤੇਰੇ) ਦਰਸ਼ਨ ਕਰਕੇ ਸਰੀਰ ਵਿਚ ਠੰਢ ਪੈਂਦੀ ਹੈ (ਭਾਵ ਸ਼ਾਂਤੀ ਪ੍ਰਾਪਤ ਹੁੰਦੀ ਹੈ)।੪।੬।ਛਕਾ ੧ ।

## ਸਾਰੰਸ ਅਤੇ ਸਿਧਾਂਤ

ਜਦੋਂ ਤਕ ਮਨੁੱਖੀ ਮਨ ਵਿਚ ਪ੍ਰੇਮ ਰੂਪੀ ਤੀਰ ਨਹੀਂ ਲਗਦਾ, ਓਦੋਂ ਤਕ ਹਰੀ ਦਰਸ਼ਨ ਦੀ ਤਾਂਘ ਅਤੇ ਉਸ ਵੇਦਨਾ ਦਾ ਗਿਆਨ ਨਹੀਂ ਹੋ ਸਕਦਾ। ਦਰਸ਼ਨ, ਬਾਹਰਲੀ ਵਿਖਾਵੇ ਵਾਲੀ ਗਲ ਨਹੀਂ ਇਹ ਅੰਤਰਆਤਮੇ ਦੀ ਪੀੜਾ ਹੈ। ਇਸ ਪੀੜ ਦੀ ਲਖਤਾ, ਬਿਨਾ ਸਤਿਗੁਰੂ ਜਾਂ ਉਸ ਦੇ ਪਰਮ ਪਿਆਰਿਆਂ ਦੇ, ਕਿਸੇ ਨੂੰ ਨਹੀਂ ਹੁੰਦੀ। ਗੁਰੂ ਰਾਮਦਾਸ ਪਾਤਿਸ਼ਾਹ ਜੀ ਦੇ ਇਹੋ ਜਿਹੀ ਅਵਸਥਾ ਵਾਲੇ ਹੋਰ ਬਚਨ ਭੀ ਹਨ:-

**੧. ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥**

**ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ,**

**ਤਿਉ ਹਰਿ ਬਿਨੁ ਹਮ ਮਰਿ ਜਾਤੀ ॥** [ਪੰਨਾ ੬੬੮

੨. **ਅੰਤਰਿ ਪਿਆਸ ਉਠੀ ਪ੍ਰਭ ਕੇਰੀ, ਸੁਣਿ ਗੁਰਬਚਨ ਮਨਿ ਤੀਰ ਲਗਈਆ॥**

**ਮਨ ਕੀ ਬਿਰਥਾ ਮਨ ਹੀ ਜਾਣੈ, ਅਵਰੁ ਕਿ ਜਾਣੈ ਕੋ ਪੀਰ ਪਰਈਆ ॥** [ਪੰਨਾ ੮੩੫

ਅੰਦਰ ਦੀ ਪ੍ਰੇਮ-ਪੀੜਾ ਨੂੰ ਇਕ ਹੋਰ ਪੰਕਤੀ ਰਾਹੀਂ ਇਉਂ ਦਰਸਾਇਆ ਹੈ:—

੩. **ਰੋਮਿ ਰੋਮਿ ਮਨਿ ਤਨਿ ਇਕ ਬੇਦਨ, ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥**

**ਬੈਦਕ ਨਾਟਿਕ ਦੇਖਿ ਭੁਲਾਨੇ, ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ॥** [ਪੰਨਾ ੮੩੬

ਸਿਧਾਂਤ ਇਹ ਹੈ ਕਿ ਜਗਿਆਸੂ ਨੂੰ ਹਰੀ ਦੇ ਦਰਸ਼ਨ ਕਰਨ ਨਾਲ ਹੀ ਸਰੀਰਕ ਤੇ ਆਤਮਿਕ ਸ਼ਾਂਤੀ ਪ੍ਰਾਪਤ ਹੁੰਦੀ ਹੈ।

## ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧ ॥

**ੴ ਸਤਿਗੁਰ ਪ੍ਰਸਾਦਿ ॥ ਸਭੁ ਕਰਤਾ ਸਭੁ ਭੁਗਤਾ ॥੧॥ਰਹਾਉ॥ ਸੁਨਤੋ ਕਰਤਾ, ਪੇਖਤ ਕਰਤਾ ॥ ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥ ਓਪਤਿ ਕਰਤਾ, ਪਰਲਉ ਕਰਤਾ ॥ ਬਿਆਪਤ ਕਰਤਾ, ਅਲਿਪਤੋ ਕਰਤਾ ॥੧॥ ਬਕਤੋ ਕਰਤਾ, ਬੂਝਤ ਕਰਤਾ ॥ ਆਵਤੁ ਕਰਤਾ, ਜਾਤੁ ਭੀ ਕਰਤਾ ॥ ਨਿਰਗੁਨ ਕਰਤਾ, ਸਰਗੁਨ ਕਰਤਾ ॥ ਗੁਰ ਪ੍ਰਸਾਦਿ, ਨਾਨਕ ਸਮਦ੍ਰਿਸਟਾ ॥੨॥੧॥**

**ਪਦ ਅਰਥ:** ਕਰਤਾ-ਪੈਦਾ ਕਰਨ ਵਾਲਾ, ਕਰਤਾਰ। ਭੁਗਤਾ-ਭੋਗਣ ਵਾਲਾ। ਸੁਨਤੋ-ਸੁਣਨ ਵਾਲਾ। ਪੇਖਤ-ਵੇਖਣ ਵਾਲਾ। ਅਦ੍ਰਿਸਟੋ-ਨਾ ਦਿਸਣ ਵਾਲਾ। ਦ੍ਰਿਸਟੋ-ਦਿਸਦਾ ਸੰਸਾਰ। ਓਪਤਿ-ਉਤਪਤੀ। ਪਰਲਉ-ਪ੍ਰਲੈ, ਨਾਸ਼। ਬਿਆਪਤ-ਵਿਆਪਕ। ਅਲਿਪਤੋ-ਨਿਰਲੇਪ।੧। ਬਕਤੋ-ਬੋਲਣ ਵਾਲਾ। ਨਿਰਗੁਨ-ਰਜੋ, ਤਮੋ, ਸਤੋ। ਤਿੰਨਾਂ ਗੁਣਾਂ ਤੋਂ ਰਹਿਤ ਸਰੂਪ। ਸਰਗੁਨ-ਤਿੰਨ ਗੁਣਾਂ ਵਾਲਾ ਸਰੂਪ। ਪ੍ਰਸਾਦਿ-ਕਿਰਪਾ ਨਾਲ। ਸਮਦ੍ਰਿਸਟਾ-ਬਰਾਬਰ ਵੇਖਣ ਵਾਲਾ।

**ਅਰਥ:** (ਹੇ ਭਾਈ! ਵਾਹਿਗੁਰੂ) ਸਭ (ਪਦਾਰਥਾਂ ਦਾ) ਕਰਤਾ ਹੈ, ਸਭ (ਪਦਾਰਥਾਂ ਨੂੰ) ਭੋਗਣ ਵਾਲਾ (ਅਤੇ) ਕਰਤਾਰ ਭੀ ਹੈ।੧।ਰਹਾਉ।

(ਸਭ ਜੀਆਂ ਦੀ ਬੇਨਤੀ) ਸੁਣਨ ਵਾਲਾ ਵੀ ਕਰਤਾਰ (ਅਗੇ ਸਭ ਨੂੰ) ਵੇਖਣ ਵਾਲਾ (ਸੰਭਾਲ ਕਰਨ ਵਾਲਾ ਵੀ) ਕਰਤਾਰ ਹੈ। ਨਾ ਦਿਸਣ ਵਾਲੀ (ਰਚਨਾ ਦਾ ਮਾਲਕ ਭੀ) ਕਰਤਾਰ ਹੈ (ਅਤੇ) ਦਿਸਣ ਵਾਲੀ (ਰਚਨਾ ਤੇ ਸਰੂਪ ਨੂੰ) ਪੈਦਾ ਕਰਨ ਵਾਲਾ ਕਰਤਾਰ (ਆਪ ਹੈ)। ਉਤਪਤੀ (ਪੈਦਾਇਸ਼) ਕਰਨ ਵਾਲਾ ਭੀ ਕਰਤਾਰ ਹੈ (ਅਤੇ) ਨਾਸ਼ ਕਰਨ ਵਾਲਾ ਵੀ ਕਰਤਾਰ ਹੈ। (ਸਭ ਵਿਚ) ਵਿਆਪਕ ਹੋ ਰਿਹਾ (ਭੀ ਕਰਤਾਰ ਹੈ (ਅਤੇ) ਗੁਪਤ (ਨਿਰਲੇਪ) ਭੀ ਕਰਤਾਰ ਹੈ।੧।

(ਸਭ ਵਿਚ) ਬੋਲਣ ਵਾਲਾ ਵੀ ਕਰਤਾਰ ਹੈ, ਸਮਝਣ ਵਾਲਾ ਵੀ ਕਰਤਾਰ ਹੈ। (ਸੰਸਾਰ ਵਿਚ) ਆਣ ਵਾਲਾ ਕਰਤਾਰ ਹੈ (ਅਤੇ) ਜਾਣ ਵਾਲਾ ਵੀ ਕਰਤਾਰ ਹੈ। (ਤਿੰਨਾ) ਗੁਣਾਂ ਤੋਂ ਰਹਿਤ (ਗੁਪਤ ਰੂਪ ਵਾਲਾ)

ਕਰਤਾਰ ਹੈ (ਅਤੇ) ਪ੍ਰਗਟ ਰੂਪ ਵਾਲਾ ਵੀ ਕਰਤਾਰ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਪਤਾ ਲਗਦਾ ਹੈ ਕਿ) ਬਰਾਬਰ ਦੇਖਣ ਵਾਲੀ ਨਜ਼ਰ ਵਾਲਾ ਭੀ (ਕਰਤਾਰ ਆਪ ਹੀ ਹੈ)।੨।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ੧ਓ ਦਾ ਹੀ ਸਾਰ ਵਿਸਥਾਰ ਦਰਸਾਇਆ ਹੈ, ਭੋਗਣ ਵਾਲਾ, ਸੁਣਨ ਵਾਲਾ, ਵੇਖਣ ਵਾਲਾ, ਦ੍ਰਿਸ਼ਟ, ਅਦ੍ਰਿਸ਼ਟ ਸਾਰਾ ਪਸਾਰਾ ਤੇ ਖਿਲਾਰਾ ਉਸ ਇਕੋ ਪਰਮੇਸ਼ਰ ਦਾ ਹੈ। ਓਹੀ ਲੇਪ ਹੈ, ਓਹੀ ਨਿਰਲੇਪ ਹੈ। ਤਤ ਇਹ ਹੈ ਕਿ 'ਸਰਗੁਨ ਨਿਰਗੁਨ ਨਿਰੰਕਾਰੁ, ਸੁੰਨ ਸਮਾਧੀ ਆਪਿ' ਅਰਥਾਤ–

**ਨਿਰਗੁਨ ਕਰਤਾ ਸਰਗੁਨ ਕਰਤਾ ॥ ਗੁਰਪ੍ਰਸਾਦਿ ਨਾਨਕ ਸਮ ਦ੍ਰਿਸਟਾ॥**

ਸੋ ਇਤਨੇ ਵਿਸਥਾਰ ਵਾਲੇ ਕਰਤਾਰ ਦਾ ਦੀਦਾਰ ਗੁਰੂ ਦੀ ਕਿਰਪਾ ਤੇ ਸਭ ਨਾਲ ਪਿਆਰ ਕਰਨ ਵਾਲੇ ਸਮ-ਦ੍ਰਿਸਟਿਆਂ ਨੂੰ ਹੀ ਹੁੰਦਾ ਹੈ।

**ਗੋਂਡ ਮਹਲਾ ੫ ॥ ਫਾਕਿਓ ਮੀਨ ਕਪਿਕ ਕੀ ਨਿਆਈ, ਤੂ ਉਰਝਿ ਰਹਿਓ ਕੁਸੰਭਾਇਲੇ ॥ ਪਗ ਧਾਰਹਿ, ਸਾਸੁ ਲੇਖੈ ਲੈ, ਤਉ ਉਧਰਹਿ ਹਰਿ ਗੁਣ ਗਾਇਲੇ ॥੧॥ ਮਨ ਸਮਝੁ ਛੋਡਿ ਆਵਾਇਲੇ ॥ ਅਪਨੇ ਰਹਨ ਕਉ ਠਉਰ ਨ ਪਾਵਹਿ, ਕਾਏ ਪਰ ਕੈ ਜਾਇਲੈ ॥੧॥ਰਹਾਉ॥ ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ, ਤੂ ਲਾਗਿ ਪਰਿਓ ਕੁਟੰਬਾਇਲੇ ॥ ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ, ਥਿਰੁ ਸੰਗਤਿ ਹਰਿ ਹਰਿ ਧਿਆਇਲੇ ॥੨॥ ਜੈਸੇ ਮੀਨੁ ਰਸਨ ਸਾਦਿ ਬਿਨਸਿਓ, ਓਹੁ ਮੂਠੌ ਮੂੜ ਲੋਭਾਇਲੇ ॥ ਤੂ ਹੋਆ ਪੰਚ ਵਾਸਿ ਵੈਰੀ ਕੈ, ਛੂਟਹਿ ਪਰੁ ਸਰਨਾਇਲੇ ॥੩॥ ਹੋਹੁ ਕ੍ਰਿਪਾਲ ਦੀਨ ਦੁਖ ਭੰਜਨ, ਸਭਿ ਤੁਮ੍ਰੇ ਜੀਅ ਜੰਤਾਇਲੇ ॥ ਪਾਵਉ ਦਾਨੁ ਸਦਾ ਦਰਸੁ ਪੇਖਾ, ਮਿਲੁ ਨਾਨਕ ਦਾਸ ਦਸਾਇਲੇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਿਆਈਂ, ਧਾਰਹਿਂ, ਉਧਰਹਿਂ, ਪਾਵਹਿਂ, ਜਿਉਂ, ਬਿਛੁਰੈਂ, ਛੂਟਹਿਂ, ਪੇਖਾਂ।

**ਫੁਟਕਲ:** ਹਰੇਕ ਪੰਕਤੀ ਦੇ ਅੰਤਲੇ 'ਲੇ' ਨੂੰ ਵਖਰੇ ਕਰਕੇ ਨਹੀਂ ਬੋਲਣਾ, ਇਹ ਸ਼ਬਦ ਦੇ ਨਾਲ ਜੁੜਤ ਰੂਪ ਵਿਚ ਹੀ ਉਚਾਰਨਾ ਹੈ।

**ਪਦ ਅਰਥ:** ਫਾਕਿਓ-ਫਸਿਆ ਹੈਂ। ਮੀਨ-ਮੱਛੀ। ਕਪਿਕ-ਬੰਦਰ। ਨਿਆਈ-ਵਾਂਗ। ਉਰਝਿ ਰਹਿਓ-ਉਲਝਿਆ ਪਿਆ ਹੈਂ। ਕੁਸੰਭਾਇਲੇ-ਕਸੁੰਭ ਕੱਚੇ ਰੰਗ ਵਰਗੇ ਤੁਛ ਜਿਹੇ ਮਾਇਕੀ ਪਦਾਰਥਾਂ ਵਿਚ। ਪਗ-ਪੈਰ। ਧਾਰਹਿ-ਰਖਦਾ ਹੈਂ। ਲੇਖੈ ਲੈ-ਲੇਖੇ ਵਿਚ, ਹਿਸਾਬ ਵਿਚ ਲੈਂਦਾ ਹੈ। ਅਵਾਇਲੇ-ਅਵੈੜਪੁਣਾ, ਅਵਾਰਾਪਨ। ਠਉਰ-ਥਾਂ, ਟਿਕਾਣਾ। ਕਾਏ-ਕਿਸ ਲਈ? ਪਰ ਕੈ-ਪਰਾਇਆ, ਦੂਜਿਆਂ ਪਾਸ। ਮੈਗਲ-ਹਾਥੀ। ਇੰਦ੍ਰੀ ਰਸਿ-ਕਾਮ ਵਾਸ਼ਨਾ ਵਿਚ। ਪ੍ਰੇਰਿਓ-ਪ੍ਰੇਰਿਆ ਹੋਇਆ। ਕੁਟੰਬਾਇਲੇ-ਪਰਵਾਰ ਦੇ (ਮੋਹ ਵਿਚ)। ਜਿਉ-ਜਿਵੇਂ। ਪੰਖੀ-ਪੰਛੀ। ਇਕਤ੍ਰ ਹੋਇ-ਇਕੱਠੇ ਹੋ ਕੇ। ਬਿਛੁਰੈ-ਵਿਛੜਦੇ ਹਨ। ਥਿਰੁ-ਪੱਕਾ। ਮੀਨੁ-ਮੱਛੀ। ਰਸਨ ਸਾਦਿ-ਜੀਭ ਦੇ

ਸੁਆਦ ਵਿਚ। ਬਿਨਸਿਓ-ਨਾਸ਼ ਹੁੰਦਾ ਹੈ। ਮੂਠੋ-ਠੱਗੀ ਜਾਂਦੀ ਹੈ। ਮੂੜ-ਮੂਰਖ। ਪੰਚ ਵਾਸਿ-ਪੰਜ (ਕਾਮਾਦਿਕ) ਵੈਰੀਆਂ ਦੇ ਵਸ ਵਿਚ। ਛੂਟਹਿ-ਛੁੱਟ ਸਕੇਂਗਾ। ਪਰੁ ਸਰਨਾਇਲੇ-(ਪਰਮੇਸ਼ਰ ਦੀ) ਸ਼ਰਨ ਪੈ ਜਾ। ਜੰਤਾਇਲੇ-ਜੰਤੂ। ਪਾਵਉ-ਮੈਂ ਪਾਵਾਂ। ਪੇਖਾ-ਮੈਂ ਵੇਖਾਂ, ਵੇਖਦਾ ਰਹਾਂ। ਦਾਸ ਦਸਾਇਲੇ-ਦਾਸਾਂ ਦਾ ਦਾਸ।

**ਅਰਥ**: (ਹੇ ਮਨ! ਤੂੰ) ਮੱਛੀ ਤੇ ਬਾਂਦਰ ਵਾਂਗ ਕਸੁੰਭੇ ਦੇ (ਰੰਗ ਵਰਗੇ ਤੁਛ ਜਿਹੇ ਮਾਇਕੀ ਪਦਾਰਥਾਂ ਦੇ ਲੋਭ ਵਿਚ) ਉਲਝਿਆ (ਫਸਿਆ) ਪਿਆ ਹੈਂ। (ਤੂੰ ਜਿਤਨੇ) ਕਦਮ ਰਖਦਾ ਹੈਂ, (ਜਿਤਨੇ) ਸੁਆਸ (ਲੈਂਦਾ ਹੈਂ ਇਹ ਸਭ ਤੇਰੇ ਕਰਮਾਂ ਦੇ) ਲੇਖੇ ਵਿਚ (ਲਿਖੇ ਜਾਂਦੇ) ਹਨ, (ਤੂੰ ਇਸ ਲੇਖੇ ਤੋਂ) ਤਾਂ ਬਚ ਸਕਦਾ ਹੈਂ (ਜੇ) ਹਰੀ ਦੇ ਗੁਣ ਗਾ ਲਵੇਂ।੧।

ਹੇ ਮਨ! (ਤੂੰ) ਸਮਝ, ਅਵੈੜਪੁਣਾ ਛੋੜ ਦੇ। ਤੂੰ ਆਪਣੇ ਰਹਿਣ ਲਈ (ਤਾਂ) ਟਿਕਾਣਾ ਨਹੀਂ ਪਾ ਰਿਹਾ, ਦੂਜਿਆਂ ਪਾਸ ਕਿਸ ਲਈ (ਉਪਦੇਸ਼ ਕਰਨ) ਜਾਂਦਾ ਹੈ?।੧।ਰਹਾਉ।

ਜਿਵੇਂ ਹਾਥੀ ਕਾਮ ਵਾਸ਼ਨਾ ਦਾ ਪ੍ਰੇਰਿਆ ਹੋਇਆ (ਟੋਏ ਵਿਚ ਡਿੱਗ ਕੇ ਫਸ ਜਾਂਦਾ ਹੈ ਤਿਵੇਂ) ਤੂੰ ਪਰਵਾਰ ਦੇ (ਮੋਹ ਵਿਚ) ਲਗਾ (ਭਾਵ ਫਸਿਆ) ਪਿਆ ਹੈਂ। ਜਿਵੇਂ ਪੰਛੀ (ਰਾਤ ਨੂੰ ਇਕ ਦਰਖਤ ਤੇ) ਇਕੱਠੇ ਹੋ ਕੇ, ਫਿਰ (ਦਿਨ ਚੜਦੇ ਹੀ) ਵਿਛੜ ਜਾਂਦੇ ਹਨ, (ਤਿਵੇਂ ਗ੍ਰਿਹਸਤ) ਦਰਖਤ ਰੂਪ ਹੈ, ਅਤੇ ਜੀਵ ਪੰਛੀ ਰੂਪ ਹਨ। ਜੀਵਨ ਰੂਪੀ ਰਾਤ ਵਿਚ ਇਕੱਠੇ ਹੁੰਦੇ ਹਨ ਤੇ ਭੋਗ ਭੋਗ ਕੇ ਵਿਛੜ ਜਾਂਦੇ ਹਨ, ਜੇ (ਤੂੰ) ਪੱਕਾ (ਟਿਕਾਣਾ ਲੋੜਦਾ ਹੈਂ ਤਾਂ) ਸੰਗਤ ਵਿਚ (ਮਿਲ ਕੇ) ਹਰੀ ਹਰੀ ਦਾ (ਨਾਮ) ਸਿਮਰ ਲੈ।੨।

ਜਿਸ ਤਰ੍ਹਾਂ ਮੱਛੀ ਜੀਭ ਦੇ ਸੁਆਦ ਵਿਚ ਨਾਸ਼ ਹੋ ਜਾਂਦੀ ਹੈ, ਉਹ ਮੂਰਖ ਲੋਭ ਕਰਕੇ ਠੱਗੀ ਜਾਂਦੀ ਹੈ (ਉਸੇ ਤਰ੍ਹਾਂ ਤੂੰ) ਪੰਜਾਂ ਵੈਰੀਆਂ (ਕਾਮਾਦਿਕ) ਦੇ ਵਸ ਵਿਚ ਹੋ ਗਿਆ ਹੈਂ (ਤੂੰ ਇਹਨਾਂ ਦੇ) ਪੰਜੇ ਚੋਂ ਤਾਂ ਹੀ ਛੁਟ ਸਕੇਂਗਾ ਜੇ (ਪਰਮੇਸ਼ਰ ਦੀ) ਸ਼ਰਨ ਵਿਚ ਪੈ ਜਾਵੇਂਗਾ।੩।

ਹੇ ਦੀਨਾਂ ਦੇ ਦੁਖ ਨਾਸ਼ ਕਰਨ ਵਾਲੇ! ਕਿਰਪਾ ਕਰੋ (ਇਹ) ਸਾਰੇ ਜੀਵ ਜੰਤੂ ਤੇਰੇ ਹੀ ਪੈਦਾ ਕੀਤੇ ਹੋਏ ਹਨ। ਮੈਂ ਦਾਸਾਂ ਦਾ ਦਾਸ ਨਾਨਕ (ਤੇਰੇ ਪਾਸੋਂ ਸਦਾ ਲਈ ਇਹ) ਦਾਨ ਮੰਗਦਾ ਹਾਂ (ਕਿ) ਹਮੇਸ਼ਾਂ (ਤੇਰਾ) ਦਰਸ਼ਨ ਵੇਖਦਾ ਰਹਾਂ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਆਪਣਾ ਅਵੈੜਪੁਣਾ ਛਡਣ ਦਾ ਉਪਦੇਸ਼ ਦਿੱਤਾ ਹੈ। ਅਵੈੜਪੁਣੇ ਤੋਂ ਭਾਵ ਹੈ-ਅੜੀਅਲ ਸੁਭਾਅ, ਖੋਟੇ ਸੰਸਕਾਰਾਂ ਕਰਕੇ ਬਚਪਨ ਤੋਂ ਪਈਆਂ ਹੋਈਆਂ ਭੈੜੀਆਂ ਵਾਦੀਆਂ ਵਾਲੀ ਪੱਕੀ ਹੋਈ ਬ੍ਰਿਤੀ।

ਸੰਸਕਾਰਾਂ ਤੇ ਸੁਭਾਵਾਂ ਦਾ ਪਰਸਪਰ ਡੂੰਘਾ ਸੰਬੰਧ ਹੈ। ਜੀਵ ਕਈ ਜੂਨਾਂ ਵਿਚੋਂ ਫਿਰ ਫਿਰਾ ਕੇ ਆਉਂਦਾ ਹੈ ਅਤੇ ਇਸ ਦੇ ਪੂਰਬਲੇ ਕਰਮਾਂ ਉਤੇ ਅੰਸ਼ ਮਾਤਰ ਸਨਾਤਨੀ ਸੁਭਾਵ ਦਾ ਪ੍ਰਭਾਵ ਵੀ ਪਿਆ ਹੁੰਦਾ ਹੈ। ਇਸ ਲਈ ਗੁਰਦੇਵ ਪਿਤਾ ਜੀ ਨੇ ਮੱਛੀ, ਬਾਂਦਰ, ਹਾਥੀ ਦੀ ਫਸਣ ਵਾਲੀ ਵਾਦੀ ਨੂੰ ਮਨੁੱਖ ਦੇ ਸਾਹਮਣੇ ਰਖ ਕੇ ਸਮਝਾਇਆ ਹੈ ਤਾਂ ਜੋ ਇਹ ਪਾਪ ਕਰਮਾਂ ਤੋਂ ਭੈ ਖਾ ਕੇ ਉਨ੍ਹਾਂ ਨੂੰ ਤਿਆਗ ਦੇਵੇ। ਸਿਧਾਂਤਕ ਗਲ ਇਹ ਹੈ ਕਿ ਜੋ ਕੁਝ ਵੀ ਮਨੁੱਖ ਕਰਦਾ ਹੈ, ਉਸ ਦਾ ਹਰੀ ਦੀ ਦਰਗਾਹ ਵਿਚ ਲੇਖਾ ਜੋਖਾ ਹੁੰਦਾ ਹੈ।

ਪੰਛੀਆਂ ਦਾ ਰਾਤ ਸਮੇਂ ਦਰਖਤ ਤੇ ਇਕੱਠੇ ਹੋਣਾ, ਸਵੇਰ ਹੋਣ ਤੇ ਵਿਛੜ ਜਾਣ ਵਾਲਾ ਪ੍ਰਮਾਣ ਦੇ ਕੇ ਸਮਝਾਇਆ ਹੈ ਕਿ ਹੇ ਮਨੁੱਖ! ਤੂੰ ਕਿਉਂ ਇਸ ਨਾਸ਼ਵੰਤ ਸੰਸਾਰ ਵਿਚ ਆਪਣੇ ਪੈਰ ਪਸਾਰ ਰਿਹਾ ਹੈਂ, ਜੇ ਤੂੰ ਸਦਾ ਲਈ ਥਿਰ ਰਹਿਣਾ ਚਾਹੁੰਦਾ ਹੈ ਤਾਂ ਸਤਿਸੰਗਤ ਵਿਚ ਵਿਚਰ ਕੇ ਹਰੀ ਦਾ ਨਾਮ ਸਿਮਰ। ਸਿਮਰਨ ਨਾਲ ਜਦੋਂ ਜੀਵਨ ਵਿਚ ਪਲਟਾ ਆਉਂਦਾ ਹੈ ਤਾਂ ਹੀ 'ਸਦਾ ਦਰਸੁ ਪੇਖਾ' ਵਾਲਾ ਦਾਨ ਕਿਰਪਾਲੂ ਪਿਤਾ ਜੀ ਤੋਂ ਮੰਗਿਆ ਜਾਂਦਾ ਹੈ।

**ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ ਜੀਅ ਪ੍ਰਾਨਿ ਕੀਏ ਜਿਨਿ ਸਾਜਿ ॥ ਮਾਟੀ ਮਹਿ, ਜੋਤਿ ਰਖੀ ਨਿਵਾਜਿ ॥ ਬਰਤਨ ਕਉ, ਸਭੁ ਕਿਛੁ ਭੋਜਨ ਭੋਗਾਇ ॥ ਸੋ ਪ੍ਰਭੁ ਤਜਿ, ਮੂੜੇ ਕਤ ਜਾਇ ॥੧॥ ਪਾਰਬ੍ਰਹਮ ਕੀ ਲਾਗਉ ਸੇਵ ॥ ਗੁਰ ਤੇ ਸੁਝੈ, ਨਿਰੰਜਨ ਦੇਵ ॥੧॥ਰਹਾਉ॥ ਜਿਨਿ ਕੀਏ ਰੰਗ ਅਨਿਕ ਪਰਕਾਰ ॥ ਓਪਤਿ ਪਰਲਉ ਨਿਮਖ ਮਝਾਰ ॥ ਜਾ ਕੀ ਗਤਿ ਮਿਤਿ ਕਹੀ ਨ ਜਾਇ ॥ ਸੋ ਪ੍ਰਭੁ, ਮਨ ਮੇਰੇ ਸਦਾ ਧਿਆਇ ॥੨॥ ਆਇ ਨ ਜਾਵੈ, ਨਿਹਚਲੁ ਧਨੀ ॥ ਬੇਅੰਤ ਗੁਨਾ ਤਾ ਕੇ ਕੇਤਕ ਗਨੀ ॥ ਲਾਲ ਨਾਮ ਜਾਕੈ ਭਰੇ ਭੰਡਾਰ॥ ਸਗਲ ਘਟਾ ਦੇਵੈ ਆਧਾਰ ॥੩॥ ਸਤਿਪੁਰਖੁ ਜਾ ਕੋ ਹੈ ਨਾਉ ॥ ਮਿਟਹਿ ਕੋਟਿ ਅਘ, ਨਿਮਖ ਜਸੁ ਗਾਉ ॥ ਬਾਲ ਸਖਾਈ, ਭਗਤਨ ਕੋ ਮੀਤ ॥ ਪ੍ਰਾਨ ਅਧਾਰ, ਨਾਨਕ ਹਿਤ ਚੀਤ ॥੪॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਜਾਇਂ, ਨਾਉਂ, ਮਿਟਹਿਂ, ਘਟਾਂ।

**ਬਿੰਦੀ ਰਹਿਤ:** ਲਾਗਉ।

**ਪਦ ਅਰਥ:** ਸਾਜਿ-ਸਾਜ (ਪੈਦਾ ਕਰ) ਕੇ। ਮਾਟੀ ਮਹਿ-ਦੇਹੀ ਰੂਪ ਮਿਟੀ ਵਿਚ। ਨਿਵਾਜਿ-ਬਖਸ਼ਿਸ਼ ਕਰਕੇ। ਬਰਤਨ ਕਉ-ਵਰਤਨ ਲਈ। ਭੋਗਾਇ-ਛਕਾਂਦਾ ਹੈ। ਤਜਿ-ਤਿਆਗ ਕੇ। ਮੂੜੇ-ਹੇ ਮੂਰਖ (ਜੀਵ!)। ਕਤ-ਕਿਥੇ?। ਲਾਗਉ-ਲਗ ਜਾ। ਤੇ-ਤੋਂ। ਸੁਝੈ-ਸਮਝ ਆਉਂਦੀ ਹੈ। ਨਿਰੰਜਨ ਦੇਵ-ਪ੍ਰਕਾਸ਼ ਰੂਪ ਨਿਰਲੇਪ ਹਰੀ। ਓਪਤਿ-ਉਤਪਤੀ। ਪਰਲਉ-ਨਾਸ਼। ਨਿਮਖ ਮਝਾਰ-ਅੱਖ ਦੇ ਫੋਰ ਵਿਚ। ਗਤਿ ਮਿਤਿ-ਮਰਯਾਦਾ। ਧਨੀ-ਮਾਲਕ। ਗੁਨਾ-ਗੁਣ। ਗਨੀ-ਮੈਂ ਗਿਣਾਂ। ਆਧਾਰ-ਆਸਰਾ। ਮਿਟਹਿ-ਮਿੱਟ ਜਾਂਦੇ ਹਨ। ਕੋਟਿ ਪਾਪ-ਕ੍ਰੋੜਾਂ ਪਾਪ। (ਨੋਟ-ਸ਼ਬਦਾਰਥ ਵਿਚ 'ਗਾਉ' ਦੇ ਅਰਥ ਉਤਮ ਪੁਰਖ ਵਿਚ ਕੀਤੇ ਗਏ ਹਨ, ਜੋ ਠੀਕ ਨਹੀਂ ਹਨ)। ਬਾਲ ਸਖਾਈ-ਬਚਪਨ (ਭਾਵ ਮੁੱਢ ਦਾ) ਸਾਥੀ। ਹਿਤ ਚੀਤ-ਚਿਤ ਦਾ ਹਿਤੂ (ਪਿਆਰਾ)।

**ਅਰਥ:** (ਹੇ ਭਾਈ!) ਜਿਸ (ਪ੍ਰਭੂ) ਨੇ ਪੈਦਾ ਕਰਕੇ (ਤੈਨੂੰ) ਜਿੰਦ ਤੇ ਪ੍ਰਾਣ ਦਿੱਤੇ ਹਨ, ਬਖਸ਼ਿਸ਼ ਕਰਕੇ ਦੇਹੀ ਰੂਪੀ ਮਿਟੀ ਵਿਚ (ਆਪਣੀ) ਜੋਤਿ ਰਖ ਦਿਤੀ ਹੈ, ਵਰਤਣ ਲਈ (ਤੈਨੂੰ) ਸਭ ਕੁਝ (ਦਿਤਾ ਹੈ, ਅਤੇ) ਭੋਜਨ ਛਕਾਉਂਦਾ ਹੈ, ਹੇ ਮੂਰਖ! (ਤੂੰ) ਉਸ ਪ੍ਰਭੂ ਨੂੰ ਤਿਆਗ ਕੇ ਕਿਥੇ ਜਾਂਦਾ ਹੈ?।੧।

(ਹੇ ਮੂਰਖ! ਤੂੰ) ਪਰਮੇਸ਼ਰ ਦੀ ਸੇਵਾ ਵਿਚ ਲਗ। (ਉਸ) ਪ੍ਰਕਾਸ਼ ਰੂਪ ਨਿਰਲੇਪ ਹਰੀ ਦੀ ਸੋਝੀ ਗੁਰੂ ਤੋਂ ਪ੍ਰਾਪਤ ਹੁੰਦੀ ਹੈ।੧।ਰਹਾਉ।

ਜਿਸ (ਪ੍ਰਭੂ) ਨੇ ਅਨੇਕ ਪ੍ਰਕਾਰ ਦੇ ਰੰਗ (ਰੂਪ) ਬਣਾਏ ਹਨ, (ਜੋ) ਅਖ ਦੇ ਫੋਰ ਵਿਚ ਉਤਪਤੀ ਤੇ ਨਾਸ਼ ਕਰ (ਸਕਦਾ ਹੈ), ਜਿਸ (ਪ੍ਰਭੂ) ਦੀ ਮਰਯਾਦਾ ਕਹੀ ਨਹੀਂ ਜਾ ਸਕਦੀ, ਹੇ ਮੇਰੇ ਮਨ! (ਤੂੰ) ਉਸ ਪ੍ਰਭੂ ਨੂੰ ਸਦਾ ਧਿਆ।੨।

(ਹੇ ਮੇਰੇ ਮਨ! ਉਹ) ਮਾਲਕ ਸਦਾ ਰਹਿਣ ਵਾਲਾ ਹੈ, ਨਾ ਉਹ ਜੰਮਦਾ ਨਾ ਮਰਦਾ ਹੈ। ਉਸ (ਪ੍ਰਭੂ) ਦੇ ਬੇਅੰਤ ਗੁਣ ਹਨ ਕਿਤਨੇ ਕੁ ਗਿਣੇ ਜਾਣ?। ਨਾਮ ਰੂਪੀ ਲਾਲਾਂ ਦੇ ਜਿਸ ਦੇ ਭੰਡਾਰ ਭਰੇ ਹੋਏ ਹਨ, (ਉਹ ਪ੍ਰਭੂ) ਸਭ ਜੀਆਂ ਨੂੰ ਆਸਰਾ ਦੇਂਦਾ ਹੈ।੩।

ਜਿਸ ਦਾ ਨਾਮ 'ਸਤਿਪੁਰਖ' ਹੈ, (ਉਸ ਪ੍ਰਭੂ ਦਾ) ਨਿਮਖ ਮਾਤਰ ਜਸ ਗਾਉਣ ਨਾਲ ਕ੍ਰੋੜਾਂ ਪਾਪ ਮਿਟ ਜਾਦੇ ਹਨ। (ਉਹ ਪ੍ਰਭੂ) ਭਗਤਾਂ ਦਾ ਬਾਲ-ਸਖਾਈ ਮਿਤਰ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ ਸਭ ਦੇ) ਪ੍ਰਾਣਾਂ ਦਾ ਆਸਰਾ (ਅਤੇ ਹਰੇਕ ਦੇ) ਚਿਤ ਦਾ ਹਿਤੂ (ਪਿਆਰਾ) ਹੈ।੪।੧।੩।

# ਅਰਥ ਭੇਦ ਅਤੇ ਨਿਰਣੈ

## ਪਾਰਬ੍ਰਹਮ ਕੀ ਲਾਗਉ ਸੇਵ ॥ ਗੁਰ ਤੇ ਸੁਝੈ ਨਿਰੰਜਨ ਦੇਵ ॥

ਇਸ ਪੰਕਤੀ ਵਿਚ 'ਲਾਗਉ' ਪਦ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:–

੧. ਪਾਰਬ੍ਰਹਮ ਦੀ ਸੇਵਾ ਵਿਚ ਲਗ ਜਾਹੁ। [ਪੰਡਤ ਨਰੈਣ ਸਿੰਘ

੨. ਹੇ ਭਾਈ! ਮੈਂ ਤਾਂ ਪਰਮਾਤਮਾ ਦੀ ਭਗਤੀ ਵਿਚ ਲਗਣਾ ਚਾਹੁੰਦਾ ਹਾਂ। [ਦਰਪਣ

**ਨਿਰਣੈ**: ਇਸ ਸ਼ਬਦ ਦੇ ਪਹਿਲੇ ਤੇ ਦੂਜੇ ਪਦੇ ਦੀ ਅੰਤਲੀ ਪੰਕਤੀ ਤੋਂ ਇਹ ਭਾਵ ਸਪਸ਼ਟ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ ਕਿ ਇਹ 'ਲਾਗਉ' ਪਦ ਉਪਦੇਸ਼ਾਤਮਕ ਰੂਪ ਵਿਚ ਵਰਤਿਆ ਗਿਆ ਹੈ। ਉਤਮ ਪੁਰਖ ਦਾ ਸੂਚਕ ਨਹੀਂ ਹੈ। ਜਿਵੇਂ ਕਿ ਨੰਬਰ ੨ ਦੇ ਟੀਕਾਕਾਰ ਨੇ ਕੀਤੇ ਹਨ।

**ਸੋ ਪ੍ਰਭੁ ਤਜਿ ਮੂੜੇ ਕਤ ਜਾਇ ॥ ....ਸੋ ਪ੍ਰਭੁ ਮਨ ਮੇਰੇ ਸਦਾ ਧਿਆਇ ॥**

ਇਸ ਸ਼ਬਦ ਦੇ ਅੰਤਲੇ ਪਦੇ ਵਿਚ 'ਗਾਉ' ਪਦ ਵੀ ਸੰਬੋਧਨ ਰੂਪ ਵਿਚ ਹੀ ਵਰਤਿਆ ਗਿਆ ਹੈ ਪਰ 'ਦਰਪਣ' ਦੇ ਕਰਤਾ ਨੇ ਉਤਮ ਪੁਰਖ ਵਿਚ ਅਰਥਾਇਆ ਹੈ। ਸ਼ਬਦਾਰਥੀ ਵਿਦਵਾਨਾਂ ਨੇ ਨੰਬਰ ੨ ਵਾਗੂ 'ਸਿਫਤ ਕਰਾਂ' ਅਰਥ ਕੀਤੇ ਹਨ ਜੋ ਠੀਕ ਨਹੀਂ ਹਨ।

ਇਸੇ ਤਰ੍ਹਾਂ 'ਪ੍ਰਾਨ ਅਧਾਰ ਨਾਨਕ ਹਿਤ ਚੀਤ' ਦੇ ਅਰਥ ਵੀ ਦੋ ਤਰ੍ਹਾਂ ਕੀਤੇ ਗਏ ਹਨ:–

੧. ਪ੍ਰਾਣ ਅਤੇ ਪਿਆਰ ਤੇ ਦਿਲ ਦਾ ਆਸਰਾ ਹੈ। [ਸ਼ਬਦਾਰਥ

੨. ਹੇ ਨਾਨਕ! ਆਪਣੇ ਚਿਤ ਵਿਚ ਉਸ ਪ੍ਰਭੂ ਦਾ ਪਿਆਰ ਪੈਦਾ ਕਰ। [ਦਰਪਣ

੩. ਉਹ ਪ੍ਰਾਣਾਂ ਦਾ ਆਸਰਾ ਅਤੇ ਚਿਤ ਦਾ ਹਿਤੂ ਹੈ। [ਪੰਡਤ ਨਰੈਣ ਸਿੰਘ

**ਨਿਰਣੈ**- ਨੰਬਰ ੩ ਵਾਲੇ ਅਰਥ ਲਗਮਾਤਰੀ ਨੇਮਾਂ ਅਨੁਸਾਰ ਠੀਕ ਹਨ ਕਿਉਂਕਿ ਇਸ ਸ਼ਬਦ ਵਿਚ ਮਨ ਨੂੰ ਪ੍ਰਭੂ ਨਾਲ ਪਿਆਰ ਕਰਨ ਦੀ ਪ੍ਰੇਰਨਾ ਦਿਤੀ ਗਈ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰਚਿਤ ਚਉਪਦੇ ਆਰੰਭ ਹੋ ਜਾਂਦੇ ਹਨ। ਇਸ ਚਉਪਦੇ ਵਿਚ ਪਾਰਬ੍ਰਹਮ ਪਰਮੇਸ਼ਰ ਦੇ ਬੇਅੰਤ ਗੁਣਾਂ ਅਤੇ ਉਪਕਾਰਾਂ ਦਾ ਵਰਣਨ ਹੈ। ਰਹਾਉ ਵਾਲੀ ਪੰਕਤੀ ਵਿਚ ਜੀਵਨ ਸੇਧ ਤੇ ਗੁਰਮਤਿ ਸਿਧਾਂਤ ਨੂੰ ਬੜੇ ਸਰਲ ਸ਼ਬਦਾਂ ਵਿਚ ਪ੍ਰਗਟਾਇਆ ਹੈ ਕਿ ਉਸ ਨਿਰਲੇਪ ਹਰੀ ਦੀ ਸੋਝੀ ਗੁਰੂ ਤੋਂ ਹੁੰਦੀ ਹੈ। ਇਸ ਲਈ ਜੀਵ ਦਾ ਮੁੱਖ ਕਰਤਬ ਗੁਰੂ ਦੀ ਸੇਵਾ ਕਰਨਾ ਹੈ ਅਤੇ ਪ੍ਰਭੂ ਦੀਆਂ ਸਿਫਤਾਂ ਕਰਨ ਨਾਲ ਕ੍ਰੋੜਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

**ਗੋਂਡ ਮਹਲਾ ੫ ॥ ਨਾਮ ਸੰਗਿ, ਕੀਨੋ ਬਿਉਹਾਰੁ ॥ ਨਾਮੋੁ ਹੀ ਇਸੁ ਮਨ ਕਾ ਅਧਾਰੁ ॥ ਨਾਮੋੁ ਹੀ, ਚਿਤਿ ਕੀਨੀ ਓਟ ॥ ਨਾਮੁ ਜਪਤ, ਮਿਟਹਿ ਪਾਪ ਕੋਟਿ ॥ ੧ ॥ ਰਾਸਿ ਦੀਈ ਹਰਿ ਏਕੋ ਨਾਮੁ ॥ ਮਨ ਕਾ ਇਸਟੁ, ਗੁਰ ਸੰਗਿ ਧਿਆਨੁ ॥੧॥ਰਹਾਉ॥ ਨਾਮੁ ਹਮਾਰੇ ਜੀਅ ਕੀ ਰਾਸਿ ॥ ਨਾਮੋ ਸੰਗੀ, ਜਤ ਕਤ ਜਾਤ ॥ ਨਾਮੋ ਹੀ ਮਨਿ ਲਾਗਾ ਮੀਠਾ ॥ ਜਲਿ ਥਲਿ ਸਭ ਮਹਿ ਨਾਮੋ ਡੀਠਾ ॥੨॥ ਨਾਮੇ, ਦਰਗਹ ਮੁਖ ਉਜਲੇ॥ ਨਾਮੇ, ਸਗਲੇ ਕੁਲ ਉਧਰੇ ॥ ਨਾਮਿ, ਹਮਾਰੇ ਕਾਰਜ ਸੀਧ ॥ ਨਾਮ ਸੰਗਿ, ਇਹੁ ਮਨੂਆ ਗੀਧ ॥੩॥ ਨਾਮੇ ਹੀ, ਹਮ ਨਿਰਭਉ ਭਏ ॥ ਨਾਮੇ, ਆਵਨ ਜਾਵਨ ਰਹੇ ॥ ਗੁਰਿ ਪੂਰੈ, ਮੇਲੇ ਗੁਣਤਾਸ ॥ ਕਹੁ ਨਾਨਕ, ਸੁਖਿ ਸਹਜਿ ਨਿਵਾਸੁ ॥੪॥੨॥੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਿਟਹਿਂ, ਮਹਿਂ, ਮਨੂਆਂ।

**ਫੁਟਕਲ:** ' ਨਾਮੋੁ' ਪਦ ਨੂੰ ਦੋ ਮਾਤ੍ਰਾਂ ਲਗੀਆਂ ਹੋਈਆਂ ਹਨ ਪਰ ਉਚਾਰਨ ਵਲੋਂ 'ਨਾਮੋ' ਪੜ੍ਹਨਾ ਹੈ।

**ਪਦ ਅਰਥ:** ਆਧਾਰ-ਆਸਰਾ। ਚਿਤਿ-ਚਿਤ ਵਿਚ। ਮਿਟਹਿ-ਮਿਟ ਜਾਂਦੇ ਹਨ। ਕੋਟਿ-ਕ੍ਰੋੜਾਂ। ਰਾਸਿ-ਪੂੰਜੀ, ਮੂੜੀ। ਦੀਈ-ਦਿੱਤੀ ਹੈ। ਇਸਟੁ-ਪਿਆਰਾ। ਜੀਅ ਕੀ-ਜਿੰਦ ਦੀ। ਜਤ ਕਤਹਿ-ਜਿਥੇ ਕਿਥੇ। ਉਧਰੇ-ਤਰ ਗਏ। ਸੀਧ-ਸਿਧ ਹੋ ਗਏ। ਗੀਧ-ਗਿਝ ਗਿਆ ਹੈ। ਰਹੇ-ਮੁਕ ਗਏ। ਗੁਣਤਾਸ-ਗੁਣਾਂ ਦਾ ਖਜ਼ਾਨਾ, ਪਰਮੇਸ਼ਰ।

**ਅਰਥ:** (ਹੇ ਭਾਈ! ਅਸੀਂ ਪਰਮੇਸ਼ਰ ਦੇ) ਨਾਮ ਨਾਲ ਹੀ ਵਪਾਰ ਕੀਤਾ ਹੈ। ਨਾਮ ਹੀ ਇਸ ਮਨ ਦਾ ਆਸਰਾ ਹੈ। (ਆਪਣੇ) ਚਿਤ ਵਿਚ ਨਾਮ (ਰੂਪ) ਓਟ ਕੀਤੀ ਹੈ। ਨਾਮ ਨੂੰ ਜਪਦਿਆਂ ਕ੍ਰੋੜਾਂ ਪਾਪ ਮਿਟ ਜਾਂਦੇ ਹਨ।੧।

(ਹੇ ਭਾਈ!! ਗੁਰੂ ਨੇ) ਇਕੋ ਹਰੀ ਦਾ ਨਾਮ ਰੂਪ ਪੂੰਜੀ ਦਿੱਤੀ ਹੈ। (ਪ੍ਰਭੂ ਦਾ ਨਾਮ ਹੀ) ਮਨ ਦਾ ਪਿਆਰਾ ਪੂਜਣ ਯੋਗ ਬਣ ਗਿਆ ਹੈ। ਗੁਰੂ ਦੀ ਸੰਗਤ ਕਰਕੇ (ਨਾਮ ਦਾ) ਧਿਆਨ (ਪੱਕ ਗਿਆ ਹੈ)।੧।ਰਹਾਉ।

(ਹੇ ਭਾਈ!) ਨਾਮ ਸਾਡੀ ਜਿੰਦ ਦੀ ਰਾਸ (ਬਣ ਚੁਕੀ ਹੈ)। ਜਿਥੇ ਜਿਥੇ ਜਾਵਾਂ, ਨਾਮ ਹੀ (ਮੇਰਾ) ਸੰਗੀ ਹੈ। ਨਾਮ ਹੀ ਮਨ ਵਿਚ ਮਿੱਠਾ ਲਗ ਗਿਆ ਹੈ। ਪਾਣੀ ਤੇ ਖਸ਼ਕੀ ਸਭ ਵਿਚ (ਮੈਂ ਨਾਮ ਹੀ) ਵੇਖਿਆ ਹੈ।੨।

(ਹੇ ਭਾਈ!) ਨਾਮ (ਜਪਣ) ਕਰਕੇ ਰਬੀ-ਦਰਗਾਹ ਵਿਚ ਮੂੰਹ ਉਜਲੇ ਹੁੰਦੇ ਹਨ (ਭਾਵ ਆਦਰ ਮਿਲਦਾ ਹੈ)। ਨਾਮ (ਜਪਣ) ਕਰਕੇ ਸਾਰੀ ਕੁਲ ਦੇ (ਜੀਵ ਸੰਸਾਰ ਤੋਂ) ਤਰ ਜਾਂਦੇ ਹਨ। ਨਾਮ (ਜਪਣ) ਕਰਕੇ (ਸਾਰੇ) ਕੰਮ ਸਿਧ (ਪੂਰੇ) ਹੋ ਜਾਂਦੇ ਹਨ। ਨਾਮ ਨਾਲ ਹੀ ਇਹ ਮਨ ਗਿੱਝ ਗਿਆ ਹੈ।੩।

ਨਾਮ (ਜਪਣ) ਕਰਕੇ ਹੀ ਅਸੀਂ ਭੈ ਤੋਂ ਰਹਿਤ ਹੋ ਗਏ ਹਾਂ। ਨਾਮ (ਜਪਣ) ਕਰਕੇ ਹੀ ਜੀਮਣ ਮਰਣ ਮੁਕ ਗਏ ਹਨ। ਪੂਰੇ ਗੁਰੂ ਨੇ ਗੁਣਾ ਦਾ ਖਜ਼ਾਨਾ ਪ੍ਰਭੂ ਮਿਲਾ ਦਿੱਤਾ ਹੈ। ਨਾਨਕ! ਆਖ (ਕਿ ਹੁਣ ਸਾਡਾ) ਆਤਮਿਕ ਸੁਖ ਅਤੇ ਸਹਜ (ਅਵਸਥਾ) ਵਿਚ ਵਾਸਾ ਹੋ ਗਿਆ ਹੈ।੪।੨।੪।

# ਸਾਰੰਸ਼ ਅਤੇ ਸਿਧਾਂਤ

ਨਾਮ ਦਾ ਵਿਓਹਾਰ, ਨਾਮ ਦਾ ਅਧਾਰ, ਅਤੇ ਨਾਮ ਦੀ ਓਟ ਹੋਣੀ ਇਹ ਅਧਿਆਤਮਕ ਜੀਵਨ ਵਿਚ ਬਹੁਤ ਵੱਡੀ ਪ੍ਰਾਪਤੀ ਹੈ। ਨਾਮ ਪਿਆਰਾ ਲਗਣਾ, ਨਾਮ ਦਾ ਸੁਰਤਿ ਵਿਚ ਟਿਕਾਣਾ ਹਰ ਥਾਂ ਤੇ ਨਾਮ ਦਾ ਅੰਗ ਸੰਗ ਪ੍ਰਤੀਤ ਹੋਣਾ, ਨਾਮ ਨੂੰ ਜਲਾਂ ਥਲਾਂ ਵਿਚ ਵਿਆਪਕ ਵੇਖਣਾ, ਕੋਈ ਨਿਕੀ ਜਿਹੀ ਗਲ ਨਹੀਂ। ਪਰ ਇਹ ਸਾਰੀ ਬਰਕਤ ਗੁਰੂ ਦੀ ਹੈ ਜਿਸ ਨੇ ਜੀਵ ਨੂੰ ਨਾਮ ਦੀ ਰਾਸਿ (ਪੂੰਜੀ) ਬਖਸ਼ੀ ਹੈ। ਨਾਮ-ਅਭਿਆਸੀ ਸਿਖ ਦਾ ਨਾਮ ਸਿਮਰਨ ਦੀ ਸ਼ਕਤੀ ਉਤੇ ਭਰੋਸਾ ਹੁੰਦਾ ਹੈ। ਇਸ ਚਉਪਦੇ ਵਿਚ 'ਹਮਾਰੇ' ਪਦ ਦੀ ਵਰਤੋਂ ਸਪਸ਼ਟ ਹੈ ਕਿ ਇਸ ਵਿਚ ਬਿਆਨ ਕੀਤੀ ਅਵਸਥਾ ਗੁਰੂ ਅਰਜਨ ਦੇਵ ਜੀ ਦੇ ਨਿਜੀ ਜੀਵਨ ਨਾਲ ਸੰਬੰਧਤ ਹੈ। ਸਾਰੀ ਵਡਿਆਈ ਗੁਰੂ ਨਾਨਕ ਪਾਤਿਸ਼ਾਹ ਦੀ ਹੈ:-

**ਗੁਰਿ ਪੂਰੈ ਮੇਲੇ ਗੁਣਤਾਸ ॥ ਕਹੁ ਨਾਨਕ ਸੁਖਿ ਸਹਜਿ ਨਿਵਾਸੁ ॥**

**ਗੋਂਡ ਮਹਲਾ ੫ ॥ ਨਿਮਾਨੇ ਕਉ, ਜੋ ਦੇਤੋ ਮਾਨੁ ॥ ਸਗਲ ਭੂਖੇ ਕਉ ਕਰਤਾ ਦਾਨੁ ॥ ਗਰਭ ਘੋਰ ਮਹਿ ਰਾਖਨਹਾਰੁ ॥ ਤਿਸੁ ਠਾਕੁਰ ਕਉ, ਸਦਾ ਨਮਸਕਾਰੁ ॥੧॥ ਐਸੋ ਪ੍ਰਭੁ, ਮਨ ਮਾਹਿ ਧਿਆਇ ॥ ਘਟਿ ਅਵਘਟਿ, ਜਤ ਕਤਹਿ ਸਹਾਇ ॥ ੧॥ ਰਹਾਉ ॥ ਰੰਕੁ ਰਾਉ, ਜਾ ਕੈ ਏਕ ਸਮਾਨਿ ॥ ਕੀਟ ਹਸਤਿ, ਸਗਲ ਪੂਰਾਨ ॥ ਬੀਓ ਪੂਛਿ, ਨ ਮਸਲਤਿ ਧਰੈ ॥ ਜੋ ਕਿਛੁ ਕਰੈ, ਸੁ ਆਪਹਿ ਕਰੈ ॥ ੨ ॥ ਜਾ ਕਾ ਅੰਤੁ, ਨ ਜਾਨਸਿ ਕੋਇ ॥ ਆਪੇ ਆਪਿ ਨਿਰੰਜਨੁ ਸੋਇ ॥ ਆਪਿ ਅਕਾਰ, ਆਪਿ ਨਿਰੰਕਾਰ ॥ ਘਟ ਘਟ ਘਟਿ, ਸਭ ਘਟ ਆਧਾਰੁ ॥ ੩ ॥ ਨਾਮ ਰੰਗਿ, ਭਗਤ ਭਏ ਲਾਲ ॥ ਜਸੁ ਕਰਤੇ, ਸੰਤ ਸਦਾ ਨਿਹਾਲ ॥ ਨਾਮ ਰੰਗਿ, ਜਨ ਰਹੇ ਅਘਾਇ ॥ ਨਾਨਕ, ਤਿਨ ਜਨ ਲਾਗੈ ਪਾਇ ॥ ੪ ॥ ੩ ॥ ੫ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਮਾਹਿਂ, ਪਾਇਂ।

**ਪਦ ਅਰਥ:** ਗਰਭ ਘੋਰ-ਭਿਆਨਕ ਗਰਭ ਵਿਚ। ਘਟਿ ਅਵਘਟਿ-ਸਰੀਰ ਦੇ ਅੰਦਰ ਤੇ ਬਾਹਰ, ਭਾਵ ਸਭ ਥਾਵਾਂ ਤੇ। ਜਤ ਕਤਹਿ-ਜਿਥੇ ਕਿਥੇ। ਸਹਾਇ-ਸਹਾਇਤਾ ਕਰਨ ਵਾਲਾ।੧। ਰੰਕੁ-ਕੰਗਾਲ। ਰਾਉ-ਰਾਜਾ। ਏਕ ਸਮਾਨਿ-ਇਕੋ ਜਿਹੇ, ਬਰਾਬਰ। ਕੀਟ-ਕੀੜੀ। ਹਸਤਿ-ਹਾਥੀ। ਸਗਲ ਪੂਰਾਨ-ਸਾਰਿਆਂ ਵਿਚ ਪਰੀ ਪੂਰਨ (ਵਿਆਪਕ) ਹੈ। ਬੀਓ-ਦੂਸਰੇ ਨੂੰ। ਪੂਛਿ-ਪੁਛ ਕੇ। ਮਸਲਤਿ-ਸਲਾਹ ਮਸ਼ਵਰਾ। ਆਪਹਿ-ਆਪ ਹੀ।੨। ਨਿਰੰਜਨੁ-ਮਾਇਆ ਤੋਂ ਰਹਿਤ, ਨਿਰਲੇਪ ਹਰੀ। ਆਧਾਰੁ-ਆਸਰਾ।੩। ਨਾਮ ਰੰਗਿ-ਨਾਮ ਦੇ ਰੰਗ (ਪਿਆਰ) ਨਾਲ। ਅਘਾਇ-ਰਜੇ। ਪਾਇ-ਪੈਰੀਂ, ਚਰਨੀਂ।

**ਅਰਥ:** (ਹੇ ਭਾਈ! ਉਹ ਪ੍ਰਭੂ) ਜੋ ਨਿਮਾਣੇ ਨੂੰ ਮਾਣ ਦਿੰਦਾ ਹੈ, ਸਾਰੇ ਭੁਖੇ (ਨੰਗਿਆਂ) ਨੂੰ (ਅੰਨ ਬਸਤ੍ਰ ਦਾਨ ਕਰਦਾ ਹੈ, ਭਿਆਨਕ ਗਰਭ ਵਿਚ (ਜੋ) ਰਖਿਆ ਕਰਨ ਵਾਲਾ ਹੈ, ਉਸ ਮਾਲਕ ਨੂੰ ਸਦਾ ਨਮਸਕਾਰ ਹੈ।੧।

(ਹੇ ਭਾਈ!) ਐਸੇ ਪ੍ਰਭੂ ਨੂੰ (ਆਪਣੇ) ਮਨ ਵਿਚ ਧਿਆਇਆ ਕਰ (ਜਿਹੜਾ ਸਰੀਰ ਦੇ) ਅੰਦਰ ਤੇ ਬਾਹਰ ਜਿਥੇ ਕਿਥੇ (ਹਰ ਥਾਂ ਤੇ) ਸਹਾਇਤਾ ਕਰਨ ਵਾਲਾ ਹੈ।੧।ਰਹਾਉ।

(ਹੇ ਭਾਈ!) ਜਿਸ ਦੇ (ਸਾਹਮਣੇ) ਕੰਗਾਲ ਤੇ ਰਾਜਾ ਬਰਾਬਰ ਹਨ, ਕੀੜੀ ਹਾਥੀ ਸਭ ਵਿਚ (ਉਹ) ਪਰੀਪੂਰਨ (ਵਿਆਪਕ ਹੋ ਰਿਹਾ) ਹੈ। (ਹੇ ਭਾਈ! ਉਹ ਪ੍ਰਭੂ ਕੋਈ ਕੰਮ ਕਰਨ ਵੇਲੇ) ਦੂਜੇ ਨੂੰ ਪੁਛ ਕੇ ਸਲਾਹ-ਮਸ਼ਵਰਾ ਨਹੀਂ ਕਰਦਾ। ਜੋ ਕੁਝ ਕਰਦਾ ਹੈ ਉਹ ਆਪ ਹੀ ਕਰਦਾ ਹੈ।੨।

ਜਿਸ (ਪਰਮੇਸ਼ਰ) ਦਾ ਕੋਈ (ਜੀਵ) ਅੰਤ ਨਹੀਂ ਜਾਣਦਾ ਉਹ ਮਾਇਆ ਤੋਂ ਰਹਿਤ ਨਿਰਲੇਪ ਪ੍ਰਭੂ (ਸਭ ਕੁਝ) ਆਪ ਹੀ ਆਪ ਹੈ। (ਉਹ) ਆਪ ਹੀ ਅਕਾਰ (ਸਰੀਰ) ਰੂਪ ਹੈ (ਅਤੇ) ਆਪ ਹੀ ਨਿਰ-ਅਕਾਰ ਸਰੀਰ ਤੋਂ ਰਹਿਤ) ਹੈ। (ਉਹ ਪ੍ਰਭੂ ਸਾਰੇ) ਹਿਰਦਿਆਂ ਵਿਚ (ਮੌਜੂਦ ਹੈ ਅਤੇ) ਸਾਰੇ ਸਰੀਰਾਂ ਦਾ ਆਸਰਾ ਹੈ।੩।

(ਹੇ ਭਾਈ! ਪ੍ਰਭੂ ਦੇ) ਭਗਤ ਨਾਮ ਦੇ ਰੰਗ ਨਾਲ (ਰੰਗੀਜ ਕੇ) ਲਾਲੋ-ਲਾਲ ਹੋ ਗਏ ਹਨ। (ਪ੍ਰਭੂ ਦਾ) ਜਸ ਕਰਦੇ ਹੋਏ ਸੰਤ ਸਦਾ ਹੀ ਨਿਹਾਲ (ਖਿੜੇ ਰਹਿੰਦੇ ਹਨ)। (ਪ੍ਰਭੂ ਦੇ) ਸੇਵਕ ਨਾਮ ਦੇ ਰੰਗ ਵਿਚ ਤ੍ਰਿਪਤ ਹੋ ਰਹੇ ਹਨ। ਨਾਨਕ, ਉਨ੍ਹਾਂ (ਭਗਤ) ਜਨਾਂ ਦੀ ਚਰਨੀ ਲਗਦਾ ਹੈ।੪।੩।੫।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਪਰਮੇਸ਼ਰ ਨਿਮਾਣਿਆ ਨੂੰ ਮਾਣ ਦੇਣ ਵਾਲਾ ਅਤੇ ਭੁਖਿਆਂ ਨੂੰ ਦਾਨ ਦੇਣ ਵਾਲਾ ਹੈ, ਉਸ ਦੀ ਹਰ ਵੇਲੇ ਸਿਫਤਿ ਸਾਲਾਹ ਕਰਨੀ ਜ਼ਰੂਰੀ ਹੈ। ਉਹ ਪ੍ਰਭੂ ਕਿਸੇ ਤੋਂ ਪੁਛ ਕੇ ਭਾਵ ਸਾਲਾਹ ਮਸ਼ਵਰਾ ਕਰਕੇ ਕੋਈ ਕੰਮ ਨਹੀਂ ਕਰਦਾ, ਓਹ ਸਭ ਕੁਝ ਆਪਣੀ ਮਰਜ਼ੀ ਨਾਲ ਕਰਦਾ ਹੈ। ਸੋ ਅਜੇਹੇ ਪ੍ਰਭੂ ਦਾ ਨਾਮ ਪ੍ਰੇਮ ਨਾਲ ਜਪਣਾ ਚਾਹੀਦਾ ਹੈ। ਸਿਧਾਂਤ ਇਹ ਹੈ ਕਿ ਨਾਮ ਜਪਣ ਲਈ ਪ੍ਰਭੂ ਦੇ ਭਗਤ ਜਨਾ ਦੀ ਸੰਗਤ ਦੀ ਲੋੜ ਹੈ ਜਿਸ ਵਿਚ ਨਾਮ ਦਾ ਹੁਲਾਰਾ ਮਿਲਦਾ ਹੈ ਅਤੇ ਮਨ ਤ੍ਰਿਪਤ ਹੋ ਜਾਂਦਾ ਹੈ।

**ਗੌਂਡ ਮਹਲਾ ੫ ॥ ਜਾ ਕੈ ਸੰਗਿ, ਇਹੁ ਮਨੁ ਨਿਰਮਲੁ ॥ ਜਾ ਕੈ ਸੰਗਿ, ਹਰਿ ਹਰਿ ਸਿਮਰਨੁ ॥ ਜਾ ਕੈ ਸੰਗਿ, ਕਿਲਬਿਖ ਹੋਹਿ ਨਾਸ ॥ ਜਾ ਕੈ ਸੰਗਿ, ਰਿਦੈ ਪਰਗਾਸ ॥੧॥ ਸੇ ਸੰਤਨ ਹਰਿ ਕੇ ਮੇਰੇ ਮੀਤ ॥ ਕੇਵਲ ਨਾਮੁ ਗਾਈਐ ਜਾ ਕੈ ਨੀਤ**

॥੧॥ਰਹਾਉ॥ ਜਾ ਕੈ ਮੰਤ੍ਰਿ, ਹਰਿ ਹਰਿ ਮਨਿ ਵਸੈ ॥ ਜਾ ਕੈ ਉਪਦੇਸਿ, ਭਰਮੁ ਭਉ ਨਸੈ ॥ ਜਾ ਕੈ ਕੀਰਤਿ, ਨਿਰਮਲ ਸਾਰ ॥ ਜਾ ਕੀ ਰੇਨੁ, ਬਾਂਛੈ ਸੰਸਾਰ ॥੨॥ ਕੋਟਿ ਪਤਿਤ, ਜਾ ਕੈ ਸੰਗਿ ਉਧਾਰ ॥ ਏਕੁ ਨਿਰੰਕਾਰੁ, ਜਾ ਕੈ ਨਾਮ ਅਧਾਰ ॥ ਸਰਬ ਜੀਆਂ ਕਾ ਜਾਨੈ ਭੇਉ ॥ ਕ੍ਰਿਪਾ ਨਿਧਾਨ, ਨਿਰੰਜਨ ਦੇਉ ॥੩॥ ਪਾਰਬ੍ਰਹਮ ਜਬ ਭਏ ਕ੍ਰਿਪਾਲ ॥ ਤਬ ਭੇਟੇ ਗੁਰ ਸਾਧ ਦਇਆਲ ॥ ਦਿਨੁ ਰੈਣਿ, ਨਾਨਕੁ ਨਾਮੁ ਧਿਆਏ ॥ ਸੂਖ ਸਹਜ ਆਨੰਦ ਹਰਿਨਾਏ ॥੪॥੪॥੬॥

## ਉਚਾਰਨ ਸੇਧ

**ਬਿੰਦੀ ਸਹਿਤ:** ਹੋਹਿਂ, ਨਾਏਂ।

**ਪਦ ਅਰਥ:** ਨਿਰਮਲੁ-ਪਵਿਤਰ। ਕਿਲਬਿਖ-ਪਾਪ। ਹੋਹਿ-ਹੁੰਦੇ ਹਨ। ਜਾ ਕੈ ਸੰਗਿ-ਜਿਨ੍ਹਾਂ (ਸੰਤਾਂ) ਦੇ ਸੰਗ ਕਰਕੇ। ਨੀਤ-ਨਿੱਤ, ਹਰ ਰੋਜ਼। ਭਰਮੁ-ਭਟਕਣਾ। ਭਉ-ਡਰ। ਮੰਤ੍ਰਿ-ਉਪਦੇਸ਼। ਮਨਿ-ਮਨ ਵਿਚ। ਉਪਦੇਸਿ-ਉਪਦੇਸ਼ ਨਾਲ। ਸਾਰ-ਸ੍ਰੇਸ਼ਟ। ਰੇਨ-(ਚਰਨ) ਧੂੜੀ। ਬਾਛੈ-ਲੋਚਦਾ ਹੈ।੨। ਪਤਿਤ-ਵਿਕਾਰੀ ਮਨੁੱਖ। ਉਧਾਰ-ਨਿਸਤਾਰਾ। ਭੇਉ-ਭੇਦ। ਹਰਿ ਨਾਏ-ਹਰੀ ਦੇ ਨਾਮ ਵਿਚ।

**ਅਰਥ:** (ਹੇ ਭਾਈ!) ਜਿਸ (ਸੰਤ ਗੁਰੂ) ਦੇ ਸੰਗ ਨਾਲ ਇਹ ਮਨ ਪਵਿੱਤਰ ਹੋ ਜਾਂਦਾ ਹੈ, ਜਿਸ ਦੇ ਸੰਗ ਨਾਲ ਹਰਿ ਹਰਿ (ਨਾਮ ਦਾ) ਸਿਮਰਨ (ਹੋਣ ਲਗ ਪੈਂਦਾ ਹੈ), ਜਿਸਦੇ ਸੰਗ ਨਾਲ ਪਾਪ ਨਾਸ਼ ਹੁੰਦੇ ਹਨ, ਜਿਸ ਦੇ ਸੰਗ ਨਾਲ ਹਿਰਦੇ ਵਿਚ (ਆਤਮ-ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ (ਉਸ ਗੁਰੂ ਦਾ ਸਦੀਵ ਕਾਲ ਸੰਗ ਕਰਨਾ ਚਾਹੀਦਾ ਹੈ)।੧।

(ਹੇ ਭਾਈ!) ਓਹ ਹਰੀ ਦੇ ਸੰਤ ਜਨ ਮੇਰੇ ਮਿਤਰ ਹਨ। ਜਿਨ੍ਹਾਂ ਦੇ (ਸੰਗ ਕਰਕੇ) ਹਰ ਰੋਜ਼ ਕੇਵਲ ਨਾਮ ਗਾਇਆ ਜਾਂਦਾ ਹੈ।੧।ਰਹਾਉ।

ਜਿਸ ਦੇ ਉਪਦੇਸ਼ ਦੁਆਰਾ ਹਰਿ ਹਰਿ ਨਾਮ (ਮੰਤ੍ਰ) ਮਨ ਵਿਚ ਵਸਦਾ ਹੈ, ਜਿਸਦੇ ਉਪਦੇਸ਼ ਕਰਕੇ ਭਰਮ ਤੇ ਡਰ ਨਾਸ਼ ਹੋ ਜਾਂਦਾ ਹੈ; ਜਿਸ ਦੇ (ਸੰਗ ਨਾਲ) ਹਰੀ ਦੀ ਪਵਿੱਤਰ ਤੇ ਸ੍ਰੇਸ਼ਟ ਕੀਰਤੀ (ਹਿਰਦੇ ਵਿਚ ਵਸਦੀ ਹੈ)। ਜਿਸ ਦੀ (ਚਰਨ) ਧੂੜੀ ਨੂੰ ਸੰਸਾਰ ਲੋਚਦਾ ਹੈ। (ਉਸ ਦਾ ਸਦਾ ਹੀ ਸੰਗ ਕਰਨਾ ਚਾਹੀਦਾ ਹੈ)।੨।

ਜਿਸ ਦੇ ਸੰਗ ਵਿਚ ਕ੍ਰੋੜਾਂ ਪਾਪੀਆਂ ਦਾ ਨਿਸਤਾਰਾ ਹੋ ਜਾਂਦਾ ਹੈ, ਜਿਸ ਦੇ (ਮਨ ਵਿਚ) ਏਕੋ ਨਾਮ ਦਾ ਆਸਰਾ ਹੁੰਦਾ ਹੈ, (ਜੋ) ਸਾਰੇ ਜੀਆਂ ਦਾ ਭੇਦ (ਮਰਮ) ਜਾਣਦਾ ਹੈ, (ਉਹ ਸੰਤ ਗੁਰੂ) ਕਿਰਪਾ ਦਾ ਖਜ਼ਾਨਾ ਅਤੇ ਮਾਇਆ ਤੋਂ ਨਿਰਲੇਪ ਹੈ।੩।

(ਹੇ ਭਾਈ!) ਜਦੋਂ ਪਾਰਬ੍ਰਹਮ ਪਰਮੇਸ਼ਰ ਕਿਰਪਾਲੂ ਹੋ ਗਏ ਓਦੋਂ ਦਇਆਲੂ ਸਾਧ-ਗੁਰੂ ਮਿਲ ਪਏ। ਨਾਨਕ ਦਿਨ ਰਾਤ (ਉਸ ਪ੍ਰਭੂ ਦਾ) ਨਾਮ ਧਿਆਉਂਦਾ ਹੈ। ਹਰੀ ਦੇ ਨਾਮ ਕਰਕੇ ਹੀ (ਆਤਮਿਕ) ਸੁਖ (ਅਤੇ) ਅਨੰਦ (ਪ੍ਰਾਪਤ ਕਰਦਾ ਹੈ।੪।੪।੬।

# ਸਾਰੰਸ਼ ਅਤੇ ਸਿਧਾਂਤ

ਇਸ ਚਉਪਦੇ ਵਿਚੋਂ ਅਜੇਹੇ ਸੰਤ ਗੁਰੂ ਅਤੇ ਸੰਤ ਸੰਜੋਗੀਆਂ ਦਾ ਸੰਗ ਮੰਗਣ ਦੀ ਸੇਧ ਮਿਲਦੀ ਹੈ ਜੋ ਹਰ ਵੇਲੇ ਪਰਮੇਸ਼ਰ ਦਾ ਨਾਮ ਜਪਦੇ ਹਨ। ਜਿਨ੍ਹਾਂ ਦਾ ਸੰਗ ਕਰਕੇ ਮਨ ਨਿਰਮਲ ਹੁੰਦਾ ਹੈ, ਭੈ, ਭਰਮ ਤੇ ਪਾਪਾਂ ਦਾ ਨਾਸ਼ ਹੁੰਦਾ ਹੈ, ਗੁਰ-ਮੰਤ੍ਰ ਦਾ ਮਨ ਵਿਚ ਨਿਵਾਸ ਹੁੰਦਾ ਹੈ। ਸਿਧਾਂਤ ਇਹ ਹੈ ਕਿ ਨਿਰੰਜਨ ਦੇਵ ਪ੍ਰਭੂ ਦਾ ਨਿਤ ਨਾਮ ਜਪਣ ਨਾਲ ਸੁਖ, ਸਹਜ ਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

**ਗੋਂਡ ਮਹਲਾ ੫ ॥ ਗੁਰ ਕੀ ਮੂਰਤਿ, ਮਨ ਮਹਿ ਧਿਆਨੁ ॥ ਗੁਰ ਕੈ ਸ਼ਬਦਿ, ਮੰਤ੍ਰੁ ਮਨੁ ਮਾਨ ॥ ਗੁਰ ਕੇ ਚਰਨ, ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ, ਸਦਾ ਨਮਸਕਾਰਉ ॥੧॥ ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ਰਹਾਉ॥ ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥ ਜਨਮ ਮਰਨ ਕੀ ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥੨॥ ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥ ਜਿਨਿ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ, ਮੁਗਧ ਮਨੁ ਮਾਨਿਆ ॥੩॥ ਗੁਰ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ॥ ਕਹੁ ਨਾਨਕ ਪ੍ਰਭਿ ਇਹੈ ਜਨਾਈ॥ ਬਿਨੁ ਗੁਰ, ਮੁਕਤਿ ਨ ਪਾਈਐ ਭਾਈ ॥੪॥੫॥੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਧਾਰਉਂ, ਨਮਸਕਾਰਉਂ।

**ਪਦ ਅਰਥ:** ਗੁਰ ਕੀ ਮੂਰਤਿ-ਗੁਰੂ ਦਾ ਸ਼ਬਦ। ਮੰਤ੍ਰ-ਉਪਦੇਸ਼, ਨਾਮ ਮੰਤ੍ਰ। ਮਾਨ-ਮੰਨਦਾ ਹੈ। ਧਾਰਉ-ਮੈਂ ਧਾਰਦਾ (ਟਿਕਾਉਂਦਾ) ਹਾਂ। ਨਮਸਕਾਰਉ-ਮੈਂ ਨਮਸਕਾਰ ਕਰਦਾ ਹਾਂ। ਮਤ-ਮੱਤਾਂ। ਕੋ-ਕੋਈ। ਭਰਮਿ-ਭਰਮ ਵਿਚ। ਸੰਸਾਰਿ-ਸੰਸਾਰ ਵਿਚ।੧। ਮਾਰਗਿ-ਰਸਤੇ ਉਤੇ। ਅਵਰ-ਹੋਰ (ਦੇਵੀ ਦੇਵਤੇ ਆਦਿ)। ਤ੍ਰਾਸ-ਡਰ, ਭਾਵ ਚਿੰਤਾ।੨। ਊਰਧਕਮਲ-ਉਲਟਿਆ ਹੋਇਆ, ਮੂਧਾ ਕਮਲ। ਬਿਗਾਸ-ਖਿੜ ਪਿਆ। ਅੰਧਕਾਰ ਮਹਿ-ਹਨੇਰੇ ਵਿਚ। ਪ੍ਰਗਾਸ-ਚਾਨਣ। ਜਿਨਿ-ਜਿਸ (ਪ੍ਰਭੂ) ਨੇ। ਕੀਆ-ਜਗਤ (ਪੈਦਾ) ਕੀਤਾ ਹੈ। ਮੁਗਧ-ਮੂਰਖ। ਮਾਨਿਆ-ਮੰਨ ਗਿਆ, ਪਤੀਜ ਗਿਆ।੩। ਕਰਤਾ-ਕਰਦਾ ਹੈ। ਜੋਗੁ-ਸਮਰਥ। ਹੋਗੁ-ਹੋਵੇਗਾ।

**ਅਰਥ:** (ਹੇ ਭਾਈ! ਮੈਂ) ਗੁਰੂ ਦੀ ਮੂਰਤਿ (ਭਾਵ ਸ਼ਬਦ ਗੁਰੂ ਦਾ) ਮਨ ਵਿਚ ਧਿਆਨ (ਧਰਦਾ ਹਾਂ)। ਗੁਰੂ ਦੇ ਸ਼ਬਦ ਦੁਆਰਾ (ਮੇਰਾ) ਮਨ (ਨਾਮ) ਮੰਤਰ ਨੂੰ ਮੰਨ ਗਿਆ ਹੈ। ਗੁਰੂ ਦੇ ਚਰਨ (ਭਾਵ ਸ਼ਬਦ ਨੂੰ ਮੈਂ ਆਪਣੇ) ਹਿਰਦੇ ਵਿਚ ਧਾਰਦਾ (ਟਿਕਾਉਂਦਾ) ਹਾਂ। ਗੁਰੂ ਨੂੰ ਪਾਰਬ੍ਰਹਮ ਰੂਪ (ਜਾਣ ਕੇ) ਮੈਂ ਸਦਾ ਨਮਸਕਾਰ ਕਰਦਾ ਹਾਂ।੧।

(ਹੇ ਭਾਈ!) ਸੰਸਾਰ ਵਿਚ ਕੋਈ (ਮਨੁੱਖ) ਭਰਮ ਵਿਚ (ਪੈ ਕੇ) ਮਤਾਂ ਭੁਲ ਜਾਏ (ਭਾਵ ਇਹ ਗਲ ਯਾਦ ਰਖੇ ਕਿ) ਗੁਰੂ ਤੋਂ ਬਿਨਾ ਕੋਈ (ਜੀਵ ਭੀ ਸੰਸਾਰ ਸਮੁੰਦਰ ਤੋਂ) ਪਾਰ ਨਹੀਂ ਉਤਰ ਸਕਦਾ।੧।ਰਹਾਉ।

(ਹੇ ਭਾਈ!) ਭੁੱਲੇ ਹੋਏ (ਜੀਵ) ਨੂੰ ਗੁਰੂ ਨੇ (ਪਰਮੇਸ਼ਰ ਦੇ) ਰਸਤੇ ਤੇ ਪਾਇਆ ਹੈ। ਹੋਰ (ਸਭ ਦੇਵੀ ਦੇਵਤੇ ਆਦਿ) ਛੁਡਵਾ ਕੇ (ਕੇਵਲ) ਹਰੀ ਦੀ ਭਗਤੀ ਵਿਚ ਲਾਇਆ ਹੈ। (ਗੁਰੂ ਨੇ) ਜਨਮ ਮਰਣ ਦੀ ਚਿੰਤਾ ਮਿਟਾ ਦਿੱਤੀ ਹੈ। (ਸੋ) ਪੂਰੇ ਗੁਰੂ ਦੀ ਬੇਅੰਤ ਵਡਿਆਈ ਹੈ।੩।

ਗੁਰੂ ਦੀ ਕਿਰਪਾ ਨਾਲ (ਮੇਰੇ ਹਿਰਦੇ ਦਾ) ਉਲਟਿਆ ਹੋਇਆ (ਮੂਧਾ) ਕਮਲ ਖਿੜ ਪਿਆ ਹੈ। (ਅਗਿਆਨ ਰੂਪੀ) ਹਨੇਰੇ ਵਿਚ (ਗਿਆਨ ਰੂਪੀ) ਚਾਨਣ ਹੋ ਗਿਆ ਹੈ। ਜਿਸ (ਪ੍ਰਭੂ) ਨੇ (ਜਗਤ ਪੈਦਾ) ਕੀਤਾ ਹੈ (ਉਸ ਨੂੰ) ਗੁਰੂ ਪਾਸੋਂ ਜਾਣਿਆ ਹੈ। ਗੁਰੂ ਦੀ ਕਿਰਪਾ ਨਾਲ (ਮੇਰਾ) ਮੂਰਖ ਮਨ (ਪਰਮੇਸ਼ਰ ਦੇ ਨਾਮ ਨਾਲ) ਪਤੀਜ (ਪ੍ਰਸੰਨ ਹੋ) ਗਿਆ ਹੈ।੩।

(ਹੇ ਭਾਈ!) ਗੁਰੂ (ਸਭ ਕੁਝ) ਕਰਦਾ ਹੈ (ਅਤੇ) ਗੁਰੂ ਹੀ (ਸਭ ਕੁਝ) ਕਰਣ ਦੇ ਸਮਰਥ ਹੈ। ਗੁਰੂ ਪਰਮੇਸ਼ਰ (ਰੂਪ ਹੈ, ਜੋ ਹੁਣ ਮੌਜੂਦ) ਹੈ, (ਪਹਿਲਾਂ ਭੀ ਮੌਜੂਦ) ਸੀ (ਅਤੇ ਅਗੇ ਲਈ ਵੀ ਸਦਾ ਹੀ) ਹੋਵੇਗਾ। ਨਾਨਕ! ਆਖ, ਹੇ ਭਾਈ! ਪ੍ਰਭੂ ਨੇ (ਮੈਨੂੰ ਇਸ ਗਲ ਦੀ) ਸੋਝੀ ਕਰਾ ਦਿਤੀ ਹੈ ਕਿ ਗੁਰੂ ਤੋਂ ਬਿਨਾ (ਹੋਰ ਕਿਸੇ ਸਾਧਨ ਨਾਲ) ਮੁਕਤੀ ਪ੍ਰਾਪਤੀ ਨਹੀਂ ਕੀਤੀ ਜਾ ਸਕਦੀ।੪।੫।੭।

# ਅਰਥ ਭੇਦ ਅਤੇ ਨਿਰਣੈ

## ਗੁਰ ਕਿਰਪਾ ਤੇ ਮੁਗਧੁ ਮਨੁ ਮਾਨਿਆ ॥

ਵਖ ਵਖ ਅਰਥ:

੧. ਗੁਰਾਂ ਦੀ ਕਿਰਪਾ ਨਾਲ ਮੂਰਖ ਮਨ ਨੂੰ ਮਾਣ ਮਿਲਿਆ ਹੈ। [ਪੰਡਤ ਨਰੈਣ ਸਿੰਘ

੨. (ਇਹ) ਮੂਰਖ ਮਨ ਗੁਰੂ ਦੀ ਕਿਰਪਾ ਨਾਲ (ਪ੍ਰਭੂ ਚਰਨਾਂ ਵਿਚ ਜੁੜਨ) ਗਿੱਝ ਜਾਂਦਾ ਹੈ। [ਦਰਪਣ

੩. ਗੁਰੂ ਦੀ ਕਿਰਪਾ ਕਰਕੇ ਮੂਰਖ ਪੁਰਸ਼ ਦਾ ਮਨ ਪ੍ਰਭੂ ਉਤੇ ਮੰਨਿਆ ਗਿਆ ਹੈ। ਜਾਂ ਗੁਰੂ ਦੀ ਕਿਰਪਾ ਕਰਕੇ ਮੂਰਖ ਮਨ ਨੂੰ ਮਾਣ ਮਿਲਿਆ ਹੈ। [ਸੰ. ਸ.

**ਨਿਰਣੈ:** ਗੁਰਬਾਣੀ ਵਿਚ 'ਮਨੁ ਮਾਨਿਆ' ਸ਼ਬਦ ਦੀ ਵਰਤੋਂ ਕਈ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ। ਹਰ ਥਾਂ ਤੇ ਮਨ ਦੇ ਮੰਨਣ (ਪਤੀਜਣ, ਸ਼ਾਂਤ ਹੋਣ) ਦਾ ਭਾਵ ਹੈ। ਜਿਵੇ:—

**੧. ਮਨੁ ਮਾਨਿਆ ਨਾਮੁ ਸਖਾਈ ॥ [ਪੰਨਾ ੪੯੬**

**੨. ਮਨੁ ਮਾਨਿਆ ਤਉ ਹਰਿ ਜਾਨਿਆ ॥ [ਪੰਨਾ ੬੫੬**

**੩. ਮਨੁ ਮਾਨਿਆ, ਨਾਨਕ ਭਗਵੰਤਾ ॥ [ਪੰਨਾ ੧੧੪੧**

ਸੋ ਇਥੇ 'ਮਾਨਿਆ' ਤੋਂ ਭਾਵ 'ਮਾਣ ਮਿਲਿਆ ਹੈ' ਅਰਥ ਕਰਨੇ ਠੀਕ ਨਹੀਂ ਹਨ।

# ਸਾਰੰਸ਼ ਅਤੇ ਸਿਧਾਂਤ

ਕਈ ਅਖੌਤੀ ਆਪੇ ਬਣੇ ਦੇਹਧਾਰੀ ਗੁਰੂ ਭੋਲੇ ਭਾਲੇ ਜਿਗਿਆਸੂਆਂ ਨੂੰ 'ਗੁਰ ਕੀ ਮੂਰਤਿ ਮਨ ਮਹਿ ਧਿਆਨ-' ਵਾਲੀ ਪੰਕਤੀ ਸੁਣਾ ਕੇ ਆਪਣਾ ਧਿਆਨ ਧਰਾਉਂਦੇ ਹਨ। ਜਿਨ੍ਹਾਂ ਨੂੰ 'ਗੁਰ ਕੀ ਮੂਰਤਿ' ਦੇ ਅਰਥ

ਆਉਂਦੇ ਹਨ, ਓਹ ਤਾਂ ਇਨ੍ਹਾਂ ਦੇ ਪਖੰਡ ਜਾਲ ਵਿਚ ਨਹੀਂ ਫਸਦੇ ਪਰ ਜੋ ਗੁਰਬਾਣੀ ਦੇ ਸਿਧਾਂਤਾਂ ਤੋਂ ਜਾਣੂੰ ਨਹੀਂ, ਉਹ ਫਸ ਜਾਂਦੇ ਹਨ।

ਗੁਰਮਤਿ ਦੇ ਧੁਰੰਧਰ ਵਿਦਵਾਨ ਭਾਈ ਸਾਹਿਬ ਗੁਰਦਾਸ ਜੀ ਨੇ 'ਗੁਰ ਮੂਰਤਿ' ਬਾਰੇ ਆਪਣੀਆਂ ਰਚਿਤ ਵਾਰਾਂ ਵਿਚ ਇਉਂ ਨਿਰਣਾ ਕੀਤਾ ਹੈ:–

੧. **ਗੁਰ ਮੂਰਤਿ ਗੁਰ ਸਬਦੁ ਹੈ, ਸਾਧ ਸੰਗਤਿ ਵਿਚਿ ਪਰਗਟੀ ਆਇਆ ॥** [੨੪(੨੫-੭)

੨. **ਗੁਰ ਮੂਰਤਿ ਗੁਰ ਸਬਦੁ ਹੈ, ਸਾਧ ਸੰਗਤਿ ਸਮਸਰਿ ਪਰਵਾਣਾ ॥** [੩੨(੨-੫)

ਫਿਰ 'ਗੁਰ ਕੇ ਚਰਨ ਰਿਦੈ ਲੈ ਧਾਰਉ' ਵਾਲੀ ਪੰਕਤੀ ਵਿਚ 'ਚਰਨ' ਪਦ ਦੇ ਅਰਥ ਹਡ-ਮਾਸ ਦੇ ਪੈਰ ਨਹੀਂ, 'ਸ਼ਬਦ' ਹਨ:–

**ਹਿਰਦੈ ਚਰਣ ਸਬਦ ਸਤਿਗੁਰ ਕੋ, ਨਾਨਕ ਬਾਂਧਿਓ ਪਾਲ ॥** [ਪੰਨਾ ੬੮੦

ਸਿੱਖ ਧਰਮ ਦੀ ਨੀਂਹ ਦੈਵੀ ਗਿਆਨ ਉਤੇ ਅਧਾਰਤ ਹੈ। ਗੁਰਸਿੱਖ ਫੋਕੀਆਂ ਤੇ ਕੱਚੀਆਂ ਦਲੀਲਾਂ ਉਤੇ ਨਿਰਭਰ ਨਹੀਂ ਕਰਦੇ। 'ਗੁਰ ਮੂਰਤਿ' ਦੇ ਅਰਥ, ਗੁਰ-ਸ਼ਬਦ 'ਗੁਰ ਜੋਤਿ' ਹਨ। ਬਾਣੀ ਜਾਂ ਸ਼ਬਦ ਜੋਤਿ ਦਾ ਹੀ ਇਕ ਸਰੂਪ ਹੈ। ਗੁਰੂ ਵੀ 'ਜੋਤਿ' ਹੈ। ਗੁਰਮਤਿ ਵਿਚ ਗੁਰੂ ਦਾ ਅਧਿਆਤਮਿਕ ਪੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਸਥਾਪਿਤ ਕੀਤਾ ਗਿਆ। ਸਰੀਰਕ ਪੱਖ ਤੋਂ ਸੰਗਤ ਜਾਂ ਗੁਰੂ-ਪੰਥ ਹੈ ਇਸ ਵਿਧਾਨ ਅਨੁਸਾਰ ਨਾਮ ਦੀ ਕਮਾਈ ਕਰਨ ਵਾਲੇ ਸੇਵਕ, ਸੰਤ, ਸਾਧ ਆਦਿ ਤਾਂ ਬਣ ਸਕਦੇ ਹਨ ਪਰ ਸਤਿਗੁਰੂ ਜਾਂ ਪਰਮੇਸਰ ਨਹੀਂ ਹੋ ਸਕਦੇ। (ਵਿਸਥਾਰ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਪੁਸਤਕ 'ਸਮਰਥ ਗੁਰਦੇਵ')।

**ਗੋਂਡ ਮਹਲਾ ੫ ॥ ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥ ਗੁਰ ਕੀ ਟੇਕ ਰਹਹੁ, ਦਿਨੁ ਰਾਤਿ ॥ ਜਾ ਕੀ, ਕੋਇ ਨ ਮੇਟੈ ਦਾਤਿ ॥੧॥ ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ, ਸੋ ਪਰਵਾਣੁ ॥੧॥ਰਹਾਉ॥ ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥ ਗੁਰ ਕੀ ਸੇਵਾ, ਪਾਏ ਮਾਨੁ ॥ ਗੁਰ ਊਪਰਿ ਸਦਾ ਕੁਰਬਾਨੁ ॥੨॥ ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ ॥ ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ, ਦਹਦਿਸਿ ਜਾਪੈ ॥੩॥ ਗੁਰ ਕੀ ਮਹਿਮਾ, ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ, ਰਹਿਆ ਸਮਾਇ ॥ ਕਹੁ ਨਾਨਕ, ਜਾ ਕੇ ਪੂਰੇ ਭਾਗ ॥ ਗੁਰਚਰਣੀ, ਤਾ ਕਾ ਮਨੁ ਲਾਗ ॥੪॥੬॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਨਾਂ, ਮੈਂ, ਨਾਹੀਂ, ਮਹਿਮਾਂ।

**ਪਦ ਅਰਥ:** ਮਨ ਮੇਰ-ਹੇ ਮੇਰੇ ਮਨ!। ਰਹਹੁ-(ਟਿਕਾ) ਰਹੁ, ਜੁੜਿਆ ਰਹੁ। ਏਕੋ-ਇਕੋ ਜਿਹਾ। ਪਰਵਾਣੁ-ਕਬੂਲ। ਭਾਗੈ-ਨਾਸ਼ ਹੋ ਜਾਂਦਾ ਹੈ। ਮਾਨੁ-ਆਦਰ, ਇਜ਼ਤ। ਘਾਲ-ਸੇਵਾ। ਨ ਬਿਆਪੈ-ਨਹੀਂ ਲਗਦਾ। ਦਹ ਦਿਸਿ-ਦੱਸਾਂ ਦਿਸ਼ਾਂ ਵਿਚ। ਜਾਪੈ-ਜਾਣਿਆ। ਰਹਿਆ ਸਮਾਇ-ਵਿਆਪਕ ਹੋ ਰਿਹਾ ਹੈ।

**ਅਰਥ:** ਹੇ ਮੇਰੇ ਮਨ! ਗੁਰੂ ਗੁਰੂ (ਜਪਿਆ) ਕਰ (ਹਰ ਵੇਲੇ ਗੁਰੂ ਦਾ ਚਿੰਤਨ ਕਰ)। ਗੁਰੂ ਤੋਂ ਬਿਨਾ ਮੈਨੂੰ ਹੋਰ (ਕੋਈ ਸਹਾਇਕ) ਨਹੀਂ (ਸੁਝਦਾ)। (ਇਸ ਲਈ) ਦਿਨ ਰਾਤ (ਉਸ) ਗੁਰੂ ਦੀ ਟੇਕ ਵਿਚ (ਟਿਕਿਆ) ਰਹੁ, ਜਿਸ ਦੀ (ਦਿਤੀ) ਦਾਤ ਨੂੰ ਕੋਈ ਭੀ ਮੇਟ ਨਹੀਂ ਸਕਦਾ।੧।

(ਹੇ ਮੇਰੇ ਮਨ!) ਗੁਰੂ (ਅਤੇ) ਪਰਮੇਸ਼ਰ ਨੂੰ ਇਕੋ ਜਿਹਾ (ਭਾਵ ਅਭੇਦ) ਸਮਝ। ਜੋ ਉਸ (ਪਰਮੇਸ਼ਰ) ਨੂੰ ਭਾਉਂਦਾ ਹੈ, ਉਹੋ (ਹੀ ਗੁਰੂ ਨੂੰ) ਪਰਵਾਣ ਹੁੰਦਾ ਹੈ।੧।ਰਹਾਉ।

(ਹੇ ਭਾਈ!) ਜਿਸ (ਮਨੁੱਖ) ਦਾ ਮਨ ਗੁਰੂ ਦੇ ਚਰਨਾ ਨਾਲ ਜੁੜ ਜਾਂਦਾ ਹੈ, ਉਸ ਦਾ (ਸਾਰਾ) ਦੁਖ ਦਰਦ ਤੇ ਭਰਮ ਦੂਰ ਹੋ ਜਾਂਦਾ ਹੈ। (ਜਿਸ) ਗੁਰੂ ਦੀ ਸੇਵਾ ਕਰਨ ਤੇ (ਮਨੁੱਖ) ਆਦਰ ਮਾਣ ਪ੍ਰਾਪਤ ਕਰਦਾ ਹੈ (ਉਸ) ਗੁਰੂ ਤੋਂ ਸਦਾ ਕੁਰਬਾਨ (ਜਾਣਾ ਚਾਹੀਦਾ ਹੈ)।੨।

(ਹੇ ਭਾਈ!) ਗੁਰੂ ਦਾ ਦਰਸ਼ਨ ਵੇਖ ਕੇ (ਮਨੁੱਖ) ਨਿਹਾਲ (ਹੋ ਜਾਂਦਾ ਹੈ ਅਤੇ) ਗੁਰੂ ਦੇ ਸੇਵਕ ਦੀ (ਕੀਤੀ) ਘਾਲ ਪੂਰੀ (ਭਾਵ ਸਫਲ ਹੋ ਜਾਂਦੀ ਹੈ)। ਗੁਰੂ ਦੇ ਸੇਵਕ ਨੂੰ (ਕੋਈ ਭੀ) ਦੁਖ ਨਹੀਂ ਲਗਦਾ। ਗੁਰੂ ਦਾ ਸੇਵਕ ਦੱਸਾਂ ਦਿਸ਼ਾਂ ਵਿਚ ਜਾਣਿਆ ਜਾਂਦਾ ਹੈ (ਭਾਵ ਸਾਰੇ ਸੰਸਾਰ ਵਿਚ ਪ੍ਰਸਿਧ ਹੋ ਜਾਂਦਾ ਹੈ)।੩।

(ਹੇ ਭਾਈ!) ਗੁਰੂ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ (ਕਿਉਂਕਿ ਬੇਅੰਤ ਹੈ)। ਪਾਰਬ੍ਰਹਮ ਰੂਪ ਗੁਰੂ (ਹਰ ਥਾਂ) ਵਿਆਪਕ ਹੋ ਰਿਹਾ ਹੈ। ਨਾਨਕ! ਆਖ ਕਿ ਜਿਸ (ਮਨੁੱਖ) ਦੇ ਪੂਰਨ ਭਾਗ ਹੋਣ, ਉਸ ਦਾ ਮਨ ਗੁਰੂ ਦੇ ਚਰਨਾਂ ਵਿਚ ਜੁੜਦਾ ਹੈ।੪।੬।੮।

# ਅਰਥ ਭੇਦ ਅਤੇ ਨਿਰਣੈ

## ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥

ਵਖ ਵਖ ਅਰਥ:

੧. ਪਾਰਬ੍ਰਹਮ ਗੁਰੂ (ਵਿਚ ਹੀ) ਸਮਾਅ ਰਿਹਾ ਹੈ। [ਪੰਡਤ ਨਰੈਣ ਸਿੰਘ ਤੇ ਸੰ. ਸ.

੨. ਗੁਰੂ ਉਸ ਪਰਮਾਤਮਾ ਦਾ ਰੂਪ ਹੈ, ਜੋ ਹਰ ਥਾਂ ਵਿਆਪਕ ਹੈ। [ਦਰਪਣ

**ਨਿਰਣੈ:** ਗੁਰਬਾਣੀ ਵਿਆਕਰਣ ਜੋ 'ਗੁਰੁ' ਦੀ ਥਾਂ 'ਗੁਰਿ' ਸਰੂਪ ਹੁੰਦਾ ਤਾਂ ਸੰਪ੍ਰਦਾਈਆਂ ਵਾਲੇ ਅਰਥ ਠੀਕ ਮੰਨੇ ਜਾ ਸਕਦੇ ਸਨ ਪਰ ਸ਼ਬਦ ਸਰੂਪਾਂ ਦੇ ਮੁਤਾਬਿਕ ਨੰਬਰ ੨ ਵਾਲੇ ਅਰਥ ਹੀ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨੁੱਖੀ ਮਨ ਨੂੰ ਗੁਰੂ ਗੁਰੂ ਜਪਣ ਦਾ ਆਦੇਸ਼ ਤੇ ਉਪਦੇਸ਼ ਦਿੱਤਾ ਹੈ। ਗੁਰੂ ਦੀ ਟੇਕ, ਗੁਰੂ ਦੀ ਸੇਵਾ, ਗੁਰੂ ਦਾ ਦਰਸ਼ਨ, ਗੁਰੂ ਦੀ ਮਹਿਮਾ ਸਾਰੇ ਪੱਖਾਂ ਦੇ ਸੰਕੇਤ ਇਸ ਸ਼ਬਦ ਵਿਚੋਂ ਮਿਲਦੇ ਹਨ। ਹੋਰ ਸ਼ਬਦਾਂ ਅਤੇ ਸਵਯੇ ਮਹਲੇ ਚਉਥੇ ਵਿਚ ਭੀ ਅਜੇਹਾ ਉਪਦੇਸ਼ ਮੌਜੂਦ ਹੈ:—

੧. ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ ॥ [ਪੰਨਾ ੧੯੦

੨. ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥ [ਪੰਨਾ ੧੩੯੯

੩. ਗੁਰੂ ਗੁਰੁ ਗੁਰੂ ਗੁਰੁ, ਗੁਰੂ ਜਪਿ ਸਤਿ ਕਰਿ ॥ [ਪੰਨਾ ੧੪੦੦

੪. ਗੁਰੂ ਗੁਰੁ ਗੁਰੂ ਗੁਰੁ, ਗੁਰੂ ਜਪਿ ਪ੍ਰਾਨੀਅਹੁ ॥ [ਪੰਨਾ ੧੪੦੦

ਕਾਨੜੇ ਦੀ ਵਾਰ ਮ: ੪ ਵਿਚ ਗੁਰੂ ਦੀ ਵਡਿਆਈ ਕਰਦਿਆਂ ਇਸ ਤਰ੍ਹਾਂ ਸਿਖਿਆ ਦਿੱਤੀ ਹੈ:—

ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ
ਜਿਤੁ ਮਿਲਿ ਹਰਿ ਪੜਦਾ ਕਜਿਆ ॥ [ਪੰਨਾ ੧੩੧੬

**ਗੋਂਡ ਮਹਲਾ ੫ ॥ ਗੁਰੁ ਮੇਰੀ ਪੂਜਾ, ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ, ਗੁਰੁ ਭਗਵੰਤੁ ॥ ਗੁਰੁ ਮੇਰਾ ਦੇਉ, ਅਲਖ ਅਭੇਉ ॥ ਸਰਬ ਪੂਜ, ਚਰਨ ਗੁਰ ਸੇਉ ॥੧॥ ਗੁਰ ਬਿਨੁ, ਅਵਰੁ ਨਾਹੀ ਮੈ ਥਾਉ ॥ ਅਨਦਿਨੁ ਜਪਉ, ਗੁਰੂ ਗੁਰ ਨਾਉ ॥੧॥ਰਹਾਉ॥ ਗੁਰੁ ਮੇਰਾ ਗਿਆਨੁ, ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ, ਪੁਰਖੁ ਭਗਵਾਨੁ ॥ ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ, ਮੈ ਨਾਹੀ ਹੋਰੁ ॥ ੨ ॥ ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ ॥ ਅੰਧਕਾਰ ਮਹਿ, ਗੁਰਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ, ਸਗਲ ਨਿਸਤਾਰਾ ॥ ੩ ॥ ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ, ਦੂਖੁ ਨ ਲਾਗੀ ॥ ਗੁਰ ਕਾ ਸਬਦੁ, ਨ ਮੇਟੈ ਕੋਇ ॥ ਗੁਰੁ ਨਾਨਕੁ, ਨਾਨਕੁ ਹਰਿ ਸੋਇ ॥੪॥੭॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮੈਂ, ਥਾਉਂ, ਜਪਉਂ, ਨਾਉਂ, ਰਹਉਂ, ਮਹਿੰ, ਵਡਭਾਗੀਂ।

**ਪਦ ਅਰਥ:** ਪੂਜਾ-ਸਨਮਾਨ, ਸੇਵਾ ਸਤਿਕਾਰ। ਗੋਬਿੰਦ-ਪ੍ਰਿਥਵੀ ਦਾ ਪਾਲਕ। ਭਗਵੰਤ-ਭਗਵਾਨ, ਸਮਰਥਾ ਵਾਲਾ ॥ ਦੇਉ-ਪ੍ਰਕਾਸ਼ ਰੂਪ। ਅਲਖ ਲਖਤਾ ਰਹਿਤ। ਅਭੇਉ-ਭੇਦ ਤੋਂ ਰਹਿਤ। ਸਰਬ ਪੂਜ-ਸਰਬ (ਪ੍ਰਕਾਰ) ਦੀ ਪੂਜਾ। ਸੇਉ-ਸੇਵਾ।੧। ਥਾਉ-ਥਾਂ, ਟਿਕਾਣਾ। ਜਪਉ-ਮੈਂ ਜਪਦਾ ਹਾਂ। ਰਹਉ-ਮੈਂ ਰਹਿੰਦਾ ਹਾਂ। ਕਰ ਜੋਰਿ-ਹੱਥ ਜੋੜ ਕੇ। ਬੋਹਿਥੁ-ਜਹਾਜ਼। ਭਵ ਪਾਰਿ-ਸੰਸਾਰ (ਸਮੁੰਦਰ) ਤੋਂ ਪਾਰ। ਉਜਾਰਾ-ਪ੍ਰਕਾਸ਼ ਵਡਭਾਗੀ-ਵਡੇ ਭਾਗਾਂ ਨਾਲ। ਸਬਦੁ-ਹੁਕਮ।

**ਅਰਥ:** (ਹੇ ਭਾਈ!) ਗੁਰੂ ਹੀ ਮੇਰੀ ਪੂਜਾ ਹੈ (ਅਤੇ) ਗੁਰੂ ਹੀ ਪ੍ਰਿਥਵੀ ਦਾ ਪਾਲਕ ਹੈ। ਗੁਰੂ ਹੀ ਮੇਰਾ ਪਾਰਬ੍ਰਹਮ ਹੈ (ਅਤੇ) ਗੁਰੂ ਹੀ (ਮੇਰਾ) ਭਗਵਾਨ (ਸਮਰਥ, ਸ਼ਕਤੀ ਵਾਲਾ) ਹੈ। ਗੁਰੂ ਹੀ ਮੇਰਾ ਪ੍ਰਕਾਸ਼ ਰੂਪ ਹੈ,

ਗੁਰੂ ਮੇਰਾ ਲਖਤਾ ਤੋਂ ਰਹਿਤ, ਭੇਦ ਤੋਂ ਰਹਿਤ ਹੈ। ਗੁਰੂ ਦੇ ਚਰਨਾ ਦੀ ਸੇਵਾ (ਮੇਰੇ ਲਈ) ਸਰਬ ਪ੍ਰਕਾਰ ਦੀ ਪੂਜਾ ਹੈ।੧।

(ਹੇ ਭਾਈ!) ਗੁਰੂ ਤੋਂ ਬਿਨਾ ਮੈਨੂੰ ਹੋਰ (ਕੋਈ) ਥਾਂ ਟਿਕਾਣਾ ਨਹੀਂ (ਸੁਝਦਾ, ਇਸ ਲਈ) ਰਾਤ ਦਿਨ ਮੈਂ ਗੁਰੂ ਗੁਰੂ ਦਾ ਨਾਮ ਹੀ ਜਪਦਾ ਹਾਂ।੧।ਰਹਾਉ।

ਗੁਰੂ ਹੀ ਮੇਰਾ ਗਿਆਨ ਹੈ (ਅਤੇ) ਗੁਰੂ ਹੀ (ਮੇਰੇ) ਹਿਰਦੇ ਵਿਚ ਧਿਆਨ (ਰੂਪ ਹੈ)। ਗੁਰੂ ਹੀ ਪ੍ਰਿਥਵੀ ਪਾਲਕ (ਅਤੇ) ਭਗਵਾਨ (ਪੁਰਖ) ਹੈ। (ਮੈਂ) ਹਥ ਜੋੜ ਕੇ ਗੁਰੂ ਦੀ ਸ਼ਰਨ ਵਿਚ ਰਹਿੰਦਾ ਹਾਂ। ਗੁਰੂ ਤੋਂ ਬਿਨਾ ਮੈਨੂੰ ਹੋਰ (ਕਿਸੇ ਦਾ ਸਹਾਰਾ) ਨਹੀਂ ਹੈ।੨।

(ਹੇ ਭਾਈ!) ਗੁਰੂ ਜਹਾਜ਼ ਹੈ (ਜੋ) ਸੰਸਾਰ ਸਮੁੰਦਰ ਤੋਂ ਪਾਰ ਉਤਾਰਦਾ ਹੈ। ਗੁਰੂ ਦੀ ਸੇਵਾ (ਕਰਨ ਨਾਲ) ਜਮ ਤੋਂ ਛੁਟਕਾਰਾ (ਹੋ ਜਾਂਦਾ ਹੈ)। ਅਗਿਆਨ (ਰੂਪੀ) ਹਨੇਰੇ ਵਿਚ ਗੁਰੂ ਦਾ ਮੰਤ੍ਰ (ਹੀ ਆਤਮਿਕ) ਉਜਾਲਾ (ਚਾਨਣ ਕਰਦਾ ਹੈ) ਗੁਰੂ ਦੇ ਸੰਗ ਕਰਕੇ ਹੀ (ਸ੍ਰਿਸ਼ਟੀ ਦਾ) ਪਾਰ ਉਤਾਰਾ ਹੋ ਜਾਂਦਾ ਹੈ।੩।

(ਹੇ ਭਾਈ!) ਵਡੇ ਭਾਗਾਂ ਨਾਲ ਗੁਰੂ ਪ੍ਰਾਪਤ ਹੁੰਦਾ ਹੈ। ਗੁਰੂ ਦੀ ਸੇਵਾ (ਕਰਨ ਨਾਲ ਕੋਈ) ਦੂਖ ਨਹੀਂ ਲਗਦਾ। ਗੁਰੂ ਦਾ ਸ਼ਬਦ (ਹੁਕਮ) ਕੋਈ ਨਹੀਂ ਮੇਟ ਸਕਦਾ (ਮੇਰਾ) ਗੁਰੂ (ਗੁਰੂ) ਨਾਨਕ ਹੈ, (ਅਤੇ) ਉਹ ਨਾਨਕ (ਗੁਰੂ) ਹਰੀ (ਦਾ ਰੂਪ ਹੈ)।੪।੭।੯।

## ਅਰਥ ਭੇਦ ਅਤੇ ਨਿਰਣੈ

### ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥

ਪਹਿਲੀ ਪੰਕਤੀ ਦੇ ਅਰਥਾਂ ਵਿਚ ਸਭ ਦੀ ਸੰਮਤੀ ਹੈ ਪਰ ਦੂਜੀ ਪੰਕਤੀ ਵਿਚ 'ਸੇਉ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:—

੧. ਸਰਬ ਕੀ ਪੂਜਾ ਹੋ ਜਾਤੀ ਹੈ ਜੇ ਗੁਰਾਂ ਕੇ ਚਰਨੋਂ ਕੀ ਸੇਵਾ ਕਰੀਏ। [ਫ.ਸ.

੨. ਸਭ ਦੇ ਪੂਜਨੀਕ ਗੁਰੂ ਦੇ ਚਰਨ ਸੇਂਵਦਾ ਹਾਂ। [ਸ਼ਬਦਾਰਥ, ਦਰਪਣ

੩. ਗੁਰੂ ਦੇ ਚਰਨਾ ਦੀ ਸੇਵਾ (ਹੀ ਮੇਰੀ) ਸਭ ਤਰ੍ਹਾਂ ਪੂਜਾ ਹੈ। [ਪੰਡਤ ਨਰੈਣ ਸਿੰਘ, ਸੰ.ਸ.

**ਨਿਰਣੈ**: ਇਥੇ 'ਸੇਉ' ਪਦ ਸੰਗਿਆ ਵਾਚਕ ਹੈ, ਕ੍ਰਿਆਵਾਚਕ ਨਹੀਂ ਕਿਉਂਕਿ ਉਪ੍ਰੋਕਤ ਪੰਕਤੀਆਂ ਵਿਚ ਸਾਰੇ ਪਦ ਸੰਗਿਆ ਦੇ ਤੌਰ ਤੇ ਹੀ ਵਰਤੇ ਹੋਏ ਹਨ। ਇਸ ਲਈ, 'ਗੁਰੂ ਦੇ ਚਰਨਾ ਦੀ ਸੇਵਾ (ਮੇਰੇ ਲਈ) ਸਰਬ ਪ੍ਰਕਾਰ ਦੀ ਪੂਜਾ ਹੈ'। ਇਹ ਅਰਥ ਢੁਕਵੇਂ ਹਨ। ਜੇ ਇਹ ਪਦ ਉਤਮ ਪੁਰਖ ਦਾ ਸੂਚਕ ਮੰਨੀਏ ਤਾਂ ਇਸ ਦਾ ਉਚਾਰਨ 'ਸੇਉਂ' ਕਰਨਾ ਪਵੇਗਾ। ਸੁਘੜ ਪਾਠਕ ਆਪ ਹੀ ਇਸ ਬਾਰੇ ਨਿਰਣਾ ਕਰ ਲੈਣ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਵੀ ਗੁਰੂ ਦੀ ਵਡਿਆਈ ਦੇ ਵਰਣਨ ਨਾਲ ਭਰਪੂਰ ਹੈ। ਇਸ ਵਿਚੋਂ ਜੀਵਨ ਦਾ ਨਿਸ਼ਾਨਾ ਗੁਰੂ ਦਾ ਧਿਆਨ ਕਰਨਾ, ਹਥ ਜੋੜ ਕੇ ਗੁਰੂ ਦੀ ਸ਼ਰਣ ਵਿਚ ਪਏ ਰਹਿਣ ਅਤੇ ਗੁਰੂ ਤੇ ਪੂਰਨ ਭਰੋਸਾ ਰਖਣ ਦੀ ਸੇਧ ਮਿਲਦੀ ਹੈ। ਗੁਰੂ ਸੰਸਾਰ ਸਮੁੰਦਰ ਤੋਂ ਪਾਰ ਉਤਾਰਨ ਵਾਲਾ ਜਹਾਜ਼ ਹੈ:—

**ਗੁਰੁ ਜਹਾਜੁ ਖੇਵਟੁ ਗੁਰੂ, ਗੁਰ ਬਿਨੁ ਤਰਿਆ ਨ ਕੋਇ ॥ [ਪੰਨਾ ੧੪੦੧**

ਗੁਰੂ ਸ਼ਬਦ ਹੈ, ਜੋਤਿ ਹੈ, ਜੋ ਸਦਾ ਅਬਿਨਾਸ਼ੀ ਹੈ। ਇਹ ਸਿਧਾਂਤ ਇਸ ਸ਼ਬਦ ਦੀ ਅੰਤਲੀ ਪੰਕਤੀ ਚੋਂ ਉਭਰ ਕੇ ਪ੍ਰਗਟ ਹੁੰਦਾ ਹੈ:—

**ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥ [ਪੰਨਾ ੮੬੬**

**ਗੋਂਡ ਮਹਲਾ ੫ ॥ ਰਾਮ ਰਾਮ ਸੰਗਿ, ਕਰਿ ਬਿਉਹਾਰ ॥ ਰਾਮ ਰਾਮ ਰਾਮ, ਪ੍ਰਾਨ ਅਧਾਰ ॥ ਰਾਮ ਰਾਮ ਰਾਮ ਕੀਰਤਨੁ ਗਾਇ ॥ ਰਮਤ ਰਾਮੁ, ਸਭ ਰਹਿਓ ਸਮਾਇ ॥੧॥ ਸੰਤ ਜਨਾ ਮਿਲਿ ਬੋਲਹੁ ਰਾਮ ॥ ਸਭ ਤੇ ਨਿਰਮਲ, ਪੂਰਨ ਕਾਮ ॥੧॥ਰਹਾਉ॥ ਰਾਮ ਰਾਮ ਧਨੁ ਸੰਚਿ ਭੰਡਾਰ ॥ ਰਾਮ ਰਾਮ ਰਾਮ, ਕਰਿ ਆਹਾਰ ॥ ਰਾਮ ਰਾਮ, ਵੀਸਰਿ ਨਹੀ ਜਾਇ ॥ ਕਰਿ ਕਿਰਪਾ ਗੁਰਿ ਦੀਆ ਬਤਾਇ ॥੨॥ ਰਾਮ ਰਾਮ ਰਾਮ, ਸਦਾ ਸਹਾਇ ॥ ਰਾਮ ਰਾਮ ਰਾਮ, ਲਿਵ ਲਾਇ ॥ ਰਾਮ ਰਾਮ ਜਪਿ, ਨਿਰਮਲ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥੩॥ ਰਮਤ ਰਾਮ, ਜਨਮ ਮਰਣੁ ਨਿਵਾਰੈ ॥ ਉਚਰਤ ਰਾਮ ਭੈ ਪਾਰਿ ਉਤਾਰੈ ॥ ਸਭ ਤੇ ਊਚ, ਰਾਮ ਪਰਗਾਸ ॥ ਨਿਸਿ ਬਾਸੁਰ ਜਪਿ, ਨਾਨਕ ਦਾਸ ॥੪॥੮॥੧੦॥**

**ਪਦ ਅਰਥ:** ਸੰਗਿ-ਨਾਲ। ਬਿਉਹਰ-ਵਪਾਰ। ਪ੍ਰਾਨ ਅਧਾਰ-ਪ੍ਰਾਣਾਂ ਦਾ ਆਸਰਾ। ਰਮਤ-ਰਵਿਆ ਹੋਇਆ, ਵਿਆਪਕ। ਸੰਚਿ-ਇਕੱਠਾ ਕਰ। ਆਹਾਰ-ਭੋਜਨ। ਗੁਰਿ-ਗੁਰੂ ਨੇ। ਦੀਆ ਬਤਾਇ-ਦਸ ਦਿਤਾ ਹੈ। ਕਿਲਬਿਖ-ਪਾਪ। ਰਮਤ ਉਚਾਰਦਿਆਂ। ਨਿਵਾਰੈ-ਦੂਰ ਕਰਦਾ ਹੈ। ਭੈ-ਭਵ (ਸਾਗਰ)। ਨਿਸਿ-ਰਾਤ। ਬਾਸੁਰ-ਦਿਨ।

**ਅਰਥ:** (ਹੇ ਭਾਈ! ਤੂੰ) ਪ੍ਰਭੂ ਦੇ ਨਾਮ ਨਾਲ ਵਪਾਰ ਕਰ। ਪਰਮਾਤਮਾ ਦਾ ਨਾਮ ਆਪਣੇ ਪ੍ਰਾਣਾ ਦਾ ਆਸਰਾ (ਬਣਾ ਲੈ)। ਪਰਮਾਤਮਾ ਦੇ ਰਾਮ ਨਾਮ ਦਾ ਕੀਰਤਨ ਗਾਈ ਚਲ। (ਜੋ) ਵਿਆਪਕ ਰਾਮ ਹੈ (ਉਹ) ਸਾਰੀ ਸ੍ਰਿਸ਼ਟੀ ਵਿਚ ਸਮਾਅ ਰਿਹਾ ਹੈ।੧।

(ਹੇ ਭਾਈ!) ਸੰਤ ਜਨਾ ਨਾਲ ਮਿਲ ਕੇ ਰਾਮ ਦਾ ਨਾਮ ਬੋਲੋ (ਸਿਮਰੋ)। (ਇਹ ਨਾਮ) ਸਭ ਤੋਂ ਪਵਿਤਰ ਹੈ (ਜੋ ਸਾਰੇ) ਕੰਮ ਪੂਰਨ (ਕਰ ਦਿੰਦਾ ਹੈ)।੧।ਰਹਾਉ।

(ਹੇ ਭਾਈ!) ਰਾਮ ਨਾਮ ਦਾ ਧਨ ਇਕੱਠਾ ਕਰ ਕੇ ਭੰਡਾਰ (ਭਰ ਲੈ)। ਰਾਮ ਰਾਮ ਰਾਮ (ਆਪਣਾ) ਭੋਜਨ (ਬਣਾ)। ਗੁਰੂ ਨੇ ਕਿਰਪਾ ਕਰਕੇ (ਮੈਨੂੰ ਰਾਮ ਰਾਮ) ਦਸ ਦਿੱਤਾ ਹੈ। (ਇਸ ਲਈ) ਰਾਮ ਰਾਮ ਵਿਸਰਦਾ ਨਹੀਂ ਹੈ।੨।

(ਹੇ ਭਾਈ!) ਰਾਮ ਰਾਮ ਰਾਮ ਸਦਾ ਹੀ ਸਹਾਇਤਾ ਕਰਦਾ ਹੈ। (ਇਸ ਲਈ) ਰਾਮ ਰਾਮ ਦਾ (ਜਾਪ) ਲਿਵ ਲਾ ਕੇ (ਕਰ)। ਰਾਮ ਰਾਮ ਜਪ ਕੇ (ਪ੍ਰਭੂ) ਦੇ (ਸੇਵਕ) ਪਵਿੱਤਰ ਹੋ ਗਏ ਹਨ। (ਉਨ੍ਹਾਂ ਦੇ) ਜਨਮਾਂ ਜਨਮਾਂ ਦੇ ਪਾਪ (ਨਾਸ਼ ਹੋ) ਗਏ ਹਨ।੩।

ਰਾਮ ਦਾ ਸਿਮਰਨ (ਮਨੁੱਖ ਦਾ) ਜਨਮ ਮਰਣ ਰੂਪੀ (ਗੇੜ) ਦੂਰ ਕਰ ਦਿੰਦਾ ਹੈ। ਰਾਮ ਉਚਾਰਦਿਆਂ (ਰਾਮ) ਸੰਸਾਰ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ। ਰਾਮ ਦੇ (ਨਾਮ ਦਾ) ਚਾਨਣ ਸਭ ਤੋਂ ਉਚਾ (ਤੇ ਉਤਮ) ਹੈ। (ਇਸ ਲਈ) ਨਾਨਕ (ਦਾਸ ਆਖਦਾ ਹੈ ਕਿ ਹੇ ਭਾਈ! ਤੂੰ) ਰਾਤ ਦਿਨ (ਰਾਮ ਦਾ ਨਾਮ) ਜਪਿਆ ਕਰ।੪।੯।੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਗੁਰੂ ਨਾਲ ਮਿਲ ਕੇ ਵਿਆਪਕ ਰਾਮ ਦਾ ਨਾਮ ਜਪਣ ਦੀ ਪ੍ਰਬਲ ਪ੍ਰੇਰਨਾ ਦਿਤੀ ਹੈ। ਰਾਮ ਨਾਮ ਜਪਣ ਨਾਲ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ ਅਤੇ ਨਾਮ ਜੀਵ ਨੂੰ ਡਰਾਉਣੇ ਸੰਸਾਰ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ।

**ਗੋਂਡ ਮਹਲਾ ੫ ॥ ਉਨ ਕਉ, ਖਸਮਿ ਕੀਨੀ ਠਾਕਹਾਰੇ ॥ ਦਾਸ ਸੰਗ ਤੇ ਮਾਰਿ ਬਿਦਾਰੇ ॥ ਗੋਬਿੰਦ ਭਗਤ ਕਾ ਮਹਲੁ ਨ ਪਾਇਆ ॥ ਰਾਮ ਜਨਾ ਮਿਲਿ ਮੰਗਲੁ ਗਾਇਆ ॥੧॥ ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥ ਰਾਮ ਭਗਤ ਕੇ ਪਾਨੀਹਾਰ॥੧॥ਰਹਾਉ॥ ਜਗਤ ਪਾਸ ਤੇ ਲੇਤੇ ਦਾਨੁ ॥ ਗੋਬਿੰਦ ਭਗਤ ਕਉ ਕਰਹਿ ਸਲਾਮੁ ॥ ਲੂਟਿ ਲੇਹਿ ਸਾਕਤ ਪਤਿ ਖੋਵਹਿ ॥ ਸਾਧ ਜਨਾ ਪਗ, ਮਲਿ ਮਲਿ ਧੋਵਹਿ॥੨॥ ਪੰਚ ਪੂਤ ਜਣੇ, ਇਕ ਮਾਇ ॥ ਉਤਭੁਜ ਖੇਲੁ ਕਰਿ, ਜਗਤ ਵਿਆਇ ॥ ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥ ਇਨ ਕਉ ਛੋਡਿ ਊਪਰਿ ਜਨ ਬਸੇ ॥੩॥ ਕਰਿ ਕਿਰਪਾ, ਜਨ ਲੀਏ ਛਡਾਇ ॥ ਜਿਸ ਕੇ ਸੇ, ਤਿਨਿ ਰਖੇ ਹਟਾਇ ॥ ਕਹੁ ਨਾਨਕ ਭਗਤਿ ਪ੍ਰਭ ਸਾਰੁ ॥ ਬਿਨੁ ਭਗਤੀ, ਸਭ ਹੋਇ ਖੁਆਰੁ ॥੪॥੯॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਲੇਹਿੰ, ਖੋਵਹਿੰ, ਧੋਵਹਿੰ।

**ਪਦ ਅਰਥ:** ਉਨ ਕਉ-ਉਨ੍ਹਾਂ (ਕਾਮਾਦਿਕਾਂ) ਨੂੰ। ਠਾਕਹਾਰੇ-ਰੋਕਣ ਵਾਲੇ ਨੇ। ਮਾਰਿ ਬਿਦਾਰੇ-ਮਾਰ ਕੇ ਭਜਾ ਦਿਤੇ। ਮਹਲੁ-ਟਿਕਾਣਾ, ਜਗ੍ਹਾ। ਪੰਚ-ਪੰਜ। (ਕਾਮ, ਕ੍ਰੋਧ ਆਦਿਕ) ਸਿਕਦਾਰ-ਚੌਧਰੀ। ਪਾਨੀਹਾਰ-ਪਾਣੀ ਭਰਨ ਵਾਲੇ।੧॥ ਦਾਨੁ-ਡੰਨ। ਸਲਾਮੁ-ਨਮਸਕਾਰ। ਪਤਿ ਖੋਵਹਿ-(ਆਪਣੀ) ਇਜ਼ਤ ਗੁਆ ਲੈਂਦੇ ਹਨ। ਪਗ-ਪੈਰ ਚਰਨ। ਮਲਿ ਮਲਿ-ਮਲ ਮਲ ਕੇ। ਧੋਵਹਿ-ਧੋਂਦੇ ਹਨ।੨। ਪੰਚ ਪੂਤ-ਕਾਮ, ਕ੍ਰੋਧ, ਅਹੰਕਾਰ ਆਦਿ। ਜਣੇ-ਜੰਮੇ, ਪੈਦਾ ਕੀਤੇ। ਇਕ ਮਾਇ-ਇਕ ਮਾਈ (ਮਾਇਆ) ਨੇ। ਉਤਭੁਜ ਖੇਲ-ਚਾਰ ਖਾਣੀਆਂ ਦਾ ਤਮਾਸ਼ਾ। ਵਿਆਇ-

ਪ੍ਰਸੂਤ ਹੋਈ, ਪੈਦਾ ਕਰਦੀ ਹੈ। ਤੀਨਿ ਗੁਣਾ-ਤਿਨ ਗੁਣ, ਰਜੋ, ਤਮੋ, ਸਤੋ। ਰਚਿ-ਰਚ ਕੇ, ਫਸ ਕੇ। ਰਸੇ-ਮਸਤ ਹੋਏ। ਤਿਨਿ-ਉਸ (ਪ੍ਰਭੂ) ਨੇ। ਹਟਾਇ-ਪਰੇ ਹਟਾ ਕੇ, ਰੋਕ ਕੇ। ਸਾਰੁ-ਸ੍ਰੇਸ਼ਟ।

**ਅਰਥ:** ਉਨ੍ਹਾਂ (ਪੰਜਾਂ ਕਾਮਾਦਿਕਾਂ) ਨੂੰ ਰੋਕਣ ਵਾਲੇ ਵਾਹਿਗੁਰੂ ਮਾਲਕ ਨੇ ਰੋਕਿਆ। (ਉਸ ਪ੍ਰਭੂ ਨੇ ਓਹ ਪੰਜ ਵੈਰੀ) ਮਾਰ ਕੇ ਦਾਸਾਂ ਪਾਸੋਂ ਭਜਾ ਦਿਤੇ। (ਉਨ੍ਹਾਂ ਨੇ) ਪ੍ਰਭੂ ਦੇ ਭਗਤਾਂ ਦਾ ਟਿਕਾਣਾ ਨਹੀਂ (ਲਭ) ਪਾਇਆ। ਹਰੀ ਦੇ ਭਗਤਾਂ ਨੇ ਮਿਲ ਕੇ ਪਰਮਾਤਮਾ ਦਾ ਜਸ ਗਾਇਨ ਕੀਤਾ।੧।

(ਹੇ ਭਾਈ! ਪੰਜੇ ਕਾਮ ਕ੍ਰੋਧ ਆਦਿ) ਸਾਰੀ ਸ੍ਰਿਸ਼ਟੀ ਦੇ ਸਰਦਾਰ (ਚੌਧਰੀ) ਹਨ (ਪ੍ਰੰਤੂ) ਪ੍ਰਭੂ ਦੇ ਭਗਤਾਂ ਦੇ ਪਾਣੀ ਭਰਨ ਵਾਲੇ (ਸੇਵਕ) ਹਨ।੧।ਰਹਾਉ।

(ਹੇ ਭਾਈ! ਇਹ ਚੌਧਰੀ) ਸੰਸਾਰ (ਦੇ ਲੋਕਾਂ) ਪਾਸੋਂ ਡੰਨ (ਮਾਮਲਾ) ਲੈਂਦੇ (ਉਗਰਾਹੁੰਦੇ) ਹਨ (ਪਰ) ਪ੍ਰਭੂ ਦੇ ਭਗਤਾਂ ਨੂੰ ਨਮਸਕਾਰ ਕਰਦੇ ਹਨ। (ਸਾਕਤ ਲੋਕਾਂ ਦੀ ਮੂੜੀ) ਲੁਟ ਲੈਂਦੇ ਹਨ, ਸਾਕਤਾਂ ਦੀ ਇਜ਼ਤ ਖੋਹਦੇ (ਬਰਬਾਦ) ਕਰਦੇ ਹਨ। (ਪਰ ਉਹ) ਸਾਧੂ (ਭਾਵ ਗੁਰਮੁਖ) ਜਨਾ ਦੇ ਪੈਰ ਮਲ ਮਲ ਕੇ ਧੋਂਦੇ ਹਨ।੨।

(ਹੇ ਭਾਈ!) ਇਕ ਮਾਇਆ ਨੇ ਪੰਜ ਪੁਤਰ ਪੈਦਾ ਕੀਤੇ ਹਨ। ਉਤਭੁਜ (ਆਦਿਕ ਚਾਰ ਖਾਣੀਆਂ ਦੀ) ਖੇਡ ਰਚ ਕੇ ਜਗਤ ਪੈਦਾ ਕੀਤਾ। (ਸੰਸਾਰੀ ਲੋਕ) ਤਿੰਨ ਗੁਣਾ (ਰਜੋ, ਤਮੋ, ਸਤੋ) ਦੇ ਨਾਲ ਰਚ-ਮਿਚ ਕੇ ਰਸ (ਮਾਣ ਰਹੇ ਹਨ ਪਰ) ਭਗਤ ਜਨ ਇਨ੍ਹਾਂ (ਤਿੰਨਾਂ ਨੂੰ) ਛੋੜ ਕੇ ਉਪਰ (ਚਉਥੀ ਭਾਵ ਤੁਰੀਆ ਅਵਸਥਾ ਵਿਚ) ਵਸ ਰਹੇ ਹਨ।੩।

(ਹੇ ਭਾਈ! ਪ੍ਰਭੂ ਨੇ) ਕਿਰਪਾ ਕਰਕੇ (ਆਪਣੇ) ਸੇਵਕ (ਇਨ੍ਹਾ ਪੰਜਾਂ ਦੂਤਾਂ ਤੋਂ) ਛੁੜਾ ਲਏ ਹਨ। ਜਿਸ (ਪ੍ਰਭੂ ਦੇ ਪੰਚ ਦੂਤ ਬਣਾਏ ਹੋਏ) ਸਨ (ਉਸ ਨੇ ਆਪਣੇ ਭਗਤਾਂ ਤੋਂ ਪਰੇ) ਹਟਾ ਕੇ ਰਖੇ ਹਨ। ਨਾਨਕ! ਆਖ (ਹੇ ਭਾਈ! ਤੂੰ) ਪ੍ਰਭੂ ਦੀ ਭਗਤੀ ਨੂੰ ਸੰਭਾਲ (ਭਾਵ ਨਾਮ ਸਿਮਰਨ ਕਰ)। ਭਗਤੀ ਤੋਂ ਬਿਨਾ ਸਾਰੀ ਸ੍ਰਿਸ਼ਟੀ (ਲੋਕਾਈ) ਖਜਲ-ਖੁਆਰ ਹੋਂਦੀ ਹੈ।੪।੬।੧੧।

## ਅਰਥ ਭੇਦ ਅਤੇ ਨਿਰਣੈ:

### ਕਹੁ ਨਾਨਕ ਭਗਤਿ ਪ੍ਰਭ ਸਾਰੁ ॥

੧. ਸ੍ਰੇਸ਼ਟ [ਫ. ਸ. ਤੇ ਹੋਰ ਸੰਪ੍ਰਦਾਈ ਟੀਕੇ

੨. ਸੰਭਾਲ ਕਰ। [ਸ਼ਬਦਾਰਥ ਤੇ ਦਰਪਣ

**ਨਿਰਣੈ:** ਇਥੇ 'ਸਾਰੁ' ਪਦ ਤੋਂ ਭਾਵ ਹੈ-ਸੰਭਾਲ। ਇਹ ਕ੍ਰਿਆਵਾਚੀ ਹੈ, ਭਗਤੀ ਦਾ ਵਿਸ਼ੇਸ਼ਣ ਨਹੀਂ ਹੈ ਕਿਉਂਕਿ ਗੁਰਬਾਣੀ ਵਿਆਕਰਣ ਅਨੁਸਾਰ ਇਸਤ੍ਰੀ ਲਿੰਗ ਵਿਸ਼ੇਸ਼ਣ ਦੇ ਅੰਤ ਔਂਕੜ ਨਹੀਂ ਆ ਸਕਦਾ। ਵੇਖੋ- 'ਮਨ ਮੇਰੇ, ਸਤਿਗੁਰ ਸੇਵਾ ਸਾਰੁ' ਦੇ ਅਰਥ ਭੇਦ ਅਤੇ ਨਿਰਣੈ ਪੋਥੀ ਪਹਿਲੀ ਪੰਨਾ ੪੬੩। ਇਸੇ ਤਰ੍ਹਾਂ 'ਬਿਨੁ ਭਗਤੀ ਸਭ ਹੋਇ ਖੁਆਰੁ' ਦੇ ਅਰਥ ਭਗਤੀ ਤੋਂ ਬਿਨਾ ਸਾਰੇ ਖੁਆਰ ਹੁੰਦੇ ਹਨ' ਕਰਨੇ ਠੀਕ ਨਹੀਂ ਹਨ ਕਿਉਂਕਿ 'ਸਭ' ਪਦ ਦਾ 'ਭ' ਮੁਕਤਾ ਹੈ ਜੋ ਇਸਤ੍ਰੀ ਲਿੰਗ ਪੜਨਾਵ ਨਾਲ ਆਉਂਦਾ ਹੈ। ਸੋ ਇਥੇ ਭਾਵ 'ਸਾਰੀ ਸ੍ਰਿਸ਼ਟੀ' ਤੋਂ ਹੈ। ਭਗਤੀ ਬਿਨਾ ਸਾਰੀ ਸ੍ਰਿਸ਼ਟੀ (ਲੋਕਾਈ) ਖੁਆਰ ਹੋਈ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕਾਮ, ਕ੍ਰੋਧ ਆਦਿ ਪੰਜਾਂ ਵਿਕਾਰਾਂ ਦਾ ਜਗਤ ਦੀ ਬਹੁ ਗਿਣਤੀ ਉਤੇ ਦਬ-ਦਬਾ ਦਸਿਆ ਹੈ ਪਰ ਇਹ ਪੰਜੇ ਪ੍ਰਭੂ ਦੇ ਭਗਤਾਂ ਤੋਂ ਡਰਦੇ ਹਨ ਅਤੇ ਨਮਸਕਾਰਾਂ ਕਰਦੇ ਹਨ। ਸਾਕਤ ਪੁਰਸ਼ਾਂ ਉਤੇ ਇਨ੍ਹਾਂ ਪੰਜਾਂ ਦਾ ਗ਼ਲਬਾ ਹੈ, ਅਤੇ ਇਹ ਉਨ੍ਹਾਂ ਦੀ ਇਜ਼ਤ ਵੀ ਲੁਟ ਲੈਂਦੇ ਹਨ। ਪਰ ਸਾਧੂ ਅਥਵਾ ਭਗਤ ਜਨਾ ਦੇ ਚਰਨ ਧੋਂਦੇ ਹਨ ਭਾਵ ਉਨ੍ਹਾਂ ਦੇ ਅਧੀਨ ਰਹਿੰਦੇ ਹਨ। ਅਸਲ ਵਿਚ ਸਾਰਾ ਸੰਸਾਰ ਤਿੰਨ ਗੁਣਾਂ ਵਿਚ ਫਸਿਆ ਹੋਇਆ ਹੈ ਜਦੋਂ ਕਿ ਰਬੀ-ਭਗਤੀ ਇਹਨਾਂ ਤਿੰਨ ਗੁਣੀ ਵਿਕਾਰਾਂ ਤੋਂ ਉਪਰ ਉਠ ਜਾਂਦੇ ਹਨ ਅਤੇ ਪ੍ਰਭੂ ਦੇ ਦਰਬਾਰ ਵਿਚ ਸੁਖ ਨਾਲ ਵਸਦੇ ਹਨ।

ਅੰਤ ਵਿਚ ਜੀਵ ਨੂੰ ਪ੍ਰਭੂ ਦੀ ਭਗਤੀ ਸੰਭਾਲਣ ਦੀ ਚਿਤਾਵਨੀ ਦਿਤੀ ਹੈ ਕਿਉਂਕਿ ਭਗਤੀ ਤੋਂ ਬਿਨਾ ਸਾਰੇ ਜੀਵ ਅੰਤ ਸਮੇਂ ਖੁਆਰ ਹੀ ਹੁੰਦੇ ਹਨ। ਨਾਮ ਤੋਂ ਬਿਨਾ ਹਰ ਪਾਸੇ ਨਿਰਾਦਰੀ ਹੁੰਦੀ ਹੈ।

**ਗੋਂਡ ਮਹਲਾ ੫ ॥ ਕਲਿ ਕਲੇਸ ਮਿਟੇ, ਹਰਿ ਨਾਇ ॥ ਦੁਖ ਬਿਨਸੇ, ਸੁਖ ਕੀਨੋ ਠਾਉ ॥ ਜਪਿ ਜਪਿ ਅੰਮ੍ਰਿਤ ਨਾਮੁ, ਅਘਾਏ ॥ ਸੰਤ ਪ੍ਰਸਾਦਿ, ਸਗਲ ਫਲ ਪਾਏ ॥੧॥ ਰਾਮ ਜਪਤ, ਜਨ ਪਾਰਿ ਪਰੇ ॥ ਜਨਮ ਜਨਮ ਕੇ ਪਾਪ ਹਰੇ ॥੧॥ਰਹਾਉ॥ ਗੁਰ ਕੇ ਚਰਨ ਰਿਦੈ ਉਰਿਧਾਰੇ ॥ ਅਗਨਿ ਸਾਗਰ ਤੇ ਉਤਰੇ ਪਾਰੇ ॥ ਜਨਮ ਮਰਣ ਸਭ ਮਿਟੀ ਉਪਾਧਿ ॥ ਪ੍ਰਭ ਸਿਉ ਲਾਗੀ ਸਹਜਿ ਸਮਾਧਿ ॥੨॥ ਥਾਨ ਥਨੰਤਰਿ ਏਕੋ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥ ਕਰਿ ਕਿਰਪਾ ਜਾ ਕਉ ਮਤਿ ਦੇਇ ॥ ਆਠ ਪਹਰ ਪ੍ਰਭ ਕਾ ਨਾਉ ਲੇਇ ॥੩॥ ਜਾ ਕੈ ਅੰਤਰਿ ਵਸੈ ਪ੍ਰਭੁ ਆਪਿ ॥ ਤਾ ਕੈ ਹਿਰਦੈ ਹੋਇ ਪ੍ਰਗਾਸੁ ॥ ਭਗਤਿ ਭਾਇ ਹਰਿ ਕੀਰਤਨੁ ਕਰੀਐ ॥ ਜਪਿ ਪਾਰਬ੍ਰਹਮੁ, ਨਾਨਕ ਨਿਸਤਰੀਐ ॥੪॥੧੦॥੧੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਇੰ, ਠਾਉਂ, ਸਿਉਂ, ਨਾਉਂ।

**ਪਦ ਅਰਥ:** ਕਲਿ ਕਲੇਸ-ਝਗੜੇ ਤੇ ਦੁਖ। ਨਾਇ-ਨਾਮ ਦੁਆਰਾ। ਠਾਉ-ਥਾਂ। ਅਘਾਏ-ਰੱਜ ਗਏ। ਹਰੇ-ਦੂਰ ਹੋ ਗਏ। ਉਰਿਧਾਰੇ-ਹਿਰਦੇ ਵਿਚ ਟਿਕਾਏ। ਅਗਨਿ ਸਾਗਰ-ਤ੍ਰਿਸ਼ਨਾ ਰੂਪੀ ਅੱਗ ਦਾ ਸਮੁੰਦਰ। ਤੇ-ਤੋਂ। ਉਪਾਧਿ-ਝਗੜਾ, ਬਖੇੜੇ ਦਾ ਦੁਖ। ਸਹਜਿ ਸਮਾਧਿ-ਸਹਿਜ (ਅਵਸਥਾ) ਵਿਚ ਸਮਾਧੀ, ਟਿਕਾਉ। ਥਨੰਤਰਿ-ਥਾਵਾਂ ਅੰਦਰ। ਮਤਿ ਦੇਇ-ਸੋਝੀ ਦਿੰਦਾ ਹੈ। ਭਗਤਿ ਭਾਇ-ਪ੍ਰੇਮਾ ਭਗਤੀ ਦੁਆਰਾ। ਜਪਿ-ਜਪ ਕੇ। ਨਿਸਤਰੀਐ-ਤਰ ਜਾਈਦਾ ਹੈ।

**ਅਰਥ:** (ਹੇ ਭਾਈ!) ਹਰੀ ਦੇ ਨਾਮ (ਸਿਮਰਨ) ਦੁਆਰਾ ਝਗੜੇ ਤੇ ਦੁਖ ਦੂਰ ਹੋ ਗਏ। (ਜਿਨ੍ਹਾਂ ਨੇ ਨਾਮ ਜਪਿਆ ਉਨ੍ਹਾਂ ਦੇ ਹਿਰਦੇ ਚੋਂ ਦੁਖ) ਨਾਸ਼ ਹੋ ਗਏ (ਅਤੇ) ਸੁਖਾਂ ਨੇ ਟਿਕਾਣਾ ਕਰ ਲਿਆ। (ਉਹ) ਅੰਮ੍ਰਿਤ ਨਾਮ ਜਪ ਜਪ ਕੇ ਰਜ ਗਏ, ਸੰਤ (ਗੁਰੂ) ਦੀ ਕਿਰਪਾ ਨਾਲ (ਉਨ੍ਹਾਂ ਨੇ) ਸਾਰੇ ਫਲ ਪ੍ਰਾਪਤ ਕਰ ਲਏ।੧।

(ਹੇ ਭਾਈ! ਪ੍ਰਭੂ ਦਾ) ਨਾਮ ਜਪਦਿਆਂ (ਪ੍ਰਭੂ ਦੇ ਭਗਤ) ਜਨ (ਸੰਸਾਰ ਸਮੁੰਦਰ ਤੋਂ) ਪਾਰ ਹੋ ਗਏ (ਉਨ੍ਹਾਂ ਦੇ) ਜਨਮਾਂ ਜਨਮਾਂ ਦੇ ਪਾਪ ਦੂਰ ਹੋ ਗਏ ਹਨ।੧।ਰਹਾਉ।

(ਹੇ ਭਾਈ! ਪ੍ਰਭੂ ਦੇ ਭਗਤਾਂ ਨੇ) ਗੁਰੂ ਦੇ ਚਰਨ (ਆਪਣੇ) ਹਿਰਦੇ ਵਿਚ (ਟਿਕਾ ਕੇ) ਰਖੇ (ਅਤੇ ਉਹ) ਤ੍ਰਿਸ਼ਨਾ ਰੂਪੀ ਅਗ ਦੇ ਸਮੁੰਦਰ ਤੋਂ ਪਾਰ ਹੋ ਗਏ। (ਉਨ੍ਹਾਂ ਦੀ) ਜਨਮ ਮਰਣ ਵਾਲੀ ਸਾਰੀ ਉਪਾਧੀ ਮੁਕ ਗਈ। ਸਹਜ ਸੁਭਾਵਿਕ ਹੀ ਉਨ੍ਹਾਂ ਦੀ ਸਮਾਧੀ ਲਗ ਗਈ।੨।

(ਹੇ ਭਾਈ!) ਥਾਵਾਂ ਦੇ (ਬਾਹਰ ਤੇ) ਥਾਵਾਂ ਦੇ ਅੰਦਰ (ਭਾਵ ਸਭ ਥਾਵਾਂ ਤੇ) ਇਕੋ ਮਾਲਕ (ਵਿਆਪਕ ਹੋ ਰਿਹਾ) ਹੈ। (ਉਹ ਪ੍ਰਭੂ) ਸਾਰਿਆਂ ਦੇ ਦਿਲਾਂ ਦੇ ਅੰਦਰ ਦੀ ਜਾਣਨ ਵਾਲਾ ਹੈ। (ਪ੍ਰਭੂ ਆਪਣੀ) ਕਿਰਪਾ ਕਰਕੇ (ਜਿਸ ਮਨੁੱਖ ਨੂੰ) ਸੋਝੀ ਦਿੰਦਾ ਹੈ (ਉਹ ਮਨੁੱਖ) ਅਠੇ ਪਹਿਰ (ਭਾਵ ਹਰ ਵੇਲੇ) ਪਰਮੇਸ਼ਰ ਦਾ ਨਾਮ ਸਿਮਰਦਾ ਰਹਿੰਦਾ ਹੈ।੩।

(ਹੇ ਭਾਈ!) ਜਿਸ (ਮਨੁੱਖ) ਦੇ ਹਿਰਦੇ ਵਿਚ ਪ੍ਰਭੂ ਆਪ ਆ ਵਸਦਾ ਹੈ, ਉਸ ਦੇ ਹਿਰਦੇ ਵਿਚ (ਗਿਆਨ ਦਾ) ਚਾਨਣ ਹੋ ਜਾਦਾ ਹੈ। ਭਗਤੀ-ਭਾਵ ਨਾਲ ਪਰਮੇਸ਼ਰ ਦਾ ਕੀਰਤਨ ਕਰਨਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਪਰਮਾਤਮਾ ਦਾ ਨਾਮ ਜਪ ਕੇ (ਸੰਸਾਰ ਸਾਗਰ ਤੋਂ) ਪਾਰ ਹੋ ਜਾਈਦਾ ਹੈ।੪।੧੦।੧੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਮੁੱਚਾ ਭਾਵ ਹੈ ਕਿ ਹਰੀ ਦਾ ਨਾਮ ਜਪਣ ਨਾਲ ਸਾਰੇ ਪਾਪ ਅਤੇ ਦੁਖ ਕਲੇਸ਼ ਮੁਕ ਜਾਂਦੇ ਹਨ, ਆਤਮਿਕ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਸ ਉਤੇ ਪ੍ਰਭੂ ਆਪਣੀ ਮਿਹਰ ਕਰਦਾ ਹੈ, ਉਸ ਨੂੰ ਨਾਮ ਦੀ ਦਾਤਿ ਪ੍ਰਾਪਤ ਹੁੰਦੀ ਹੈ। ਜਿਹੜਾ ਜੀਵ ਉਸ ਨਾਮ ਦੀ ਅਠੇ ਪਹਿਰ ਕਮਾਈ ਕਰਦਾ ਹੈ, ਉਸ ਦੇ ਹਿਰਦੇ ਵਿਚ ਪ੍ਰਭੂ ਦਾ ਪ੍ਰਕਾਸ਼ ਹੋ ਜਾਂਦਾ ਹੈ। ਤੱਤ ਇਹ ਹੈ ਕਿ ਪ੍ਰੇਮਾ-ਭਗਤੀ ਕਰਕੇ ਹਰੀ ਦੇ ਕੀਰਤਨ ਵਿਚ ਨਿਤ ਮਗਨ ਹੋਏ ਰਹੀਏ। ਸਿਧਾਂਤ ਇਹ ਹੈ ਕਿ ਨਿਰੰਤਰ ਨਾਮ ਦੇ ਜਾਪ ਨਾਲ ਹੀ ਇਸ ਸੰਸਾਰ ਤੋਂ ਪਾਰ ਉਤਾਰਾ ਹੋਣਾ ਹੈ ਸੋ ਨਾਮ-ਸਿਮਰਨ ਨੂੰ ਦ੍ਰਿੜ੍ਹ ਕਰਨਾ ਹੀ ਜੀਵਨ ਦਾ ਅਸਲੀ ਮਨੋਰਥ ਹੈ।

**ਗੋਂਡ ਮਹਲਾ ੫ ॥ ਗੁਰ ਕੇ ਚਰਨ ਕਮਲ ਨਮਸਕਾਰਿ ॥ ਕਾਮੁ ਕ੍ਰੋਧੁ, ਇਸੁ ਤਨ ਤੇ ਮਾਰਿ ॥ ਹੋਇ ਰਹੀਐ ਸਗਲ ਕੀ ਰੀਨਾ ॥ ਘਟਿ ਘਟਿ ਰਮਈਆ ਸਭ ਮਹਿ ਚੀਨਾ ॥੧॥ ਇਨ ਬਿਧਿ ਰਮਹੁ, ਗੋਪਾਲ ਗੋੁਬਿੰਦੁ ॥ ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ਰਹਾਉ॥ ਆਠ ਪਹਰ, ਹਰਿ ਕੇ ਗੁਣ ਗਾਉ ॥ ਜੀਅ ਪ੍ਰਾਨ ਕੋ ਇਹੈ ਸੁਆਉ ॥ ਤਜਿ ਅਭਿਮਾਨੁ ਜਾਨੁ ਪ੍ਰਭੁ ਸੰਗਿ ॥ ਸਾਧ ਪ੍ਰਸਾਦਿ ਹਰਿ ਸਿਉ ਮਨੁ ਰੰਗਿ ॥੨॥ ਜਿਨਿ ਤੂੰ ਕੀਆ, ਤਿਸ ਕਉ ਜਾਨੁ ॥ ਆਗੈ ਦਰਗਹ ਪਾਵਹਿ ਮਾਨੁ ॥ ਮਨੁ ਤਨੁ ਨਿਰਮਲ ਹੋਇ ਨਿਹਾਲੁ ॥ ਰਸਨਾ ਨਾਮੁ ਜਪਤ ਗੋਪਾਲ ॥੩॥ ਕਰਿ ਕਿਰਪਾ,**

**ਮੇਰੇ ਦੀਨ ਦਇਆਲਾ ॥ ਸਾਧੂ ਕੀ, ਮਨੁ ਮੰਗੈ ਰਵਾਲਾ ॥ ਹੋਹੁ ਦਇਆਲ, ਦੇਹੁ ਪ੍ਰਭ ਦਾਨੁ ॥ ਨਾਨਕੁ ਜਪਿ ਜੀਵੈ ਪ੍ਰਭ ਨਾਮੁ ॥੪॥੧੧॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਸਿਉਂ, ਪਾਵਹਿਂ ।

**ਪਦ ਅਰਥ:** ਨਮਸਕਾਰਿ-ਬੰਦਨਾ ਕਰ, ਸਿਰ ਨਿਵਾ। ਮਾਰਿ-ਦੂਰ ਕਰ। ਰੀਨਾ-ਰੇਣ, ਚਰਨ ਧੂੜੀ। ਰਮਈਆ-ਸਭ ਵਿਚ ਰਵਿਆ, ਵਿਆਪਿਆ ਹੋਇਆ ਰਾਮ। ਚੀਨਾ-ਪਛਾਣਿਆ ਜਾਂਦਾ ਹੈ। ਰਮਹੁ-ਰਵੋ, ਸਿਮਰੋ। ਜਿੰਦੁ-ਜਾਨ। ਸੁਆਉ-ਮਨੋਰਥ, ਪ੍ਰਯੋਜਨ। ਸਾਧ ਪ੍ਰਸਾਦਿ-ਸਾਧ ਗੁਰੂ ਦੀ ਕਿਰਪਾ ਦੁਆਰਾ। ਜਿਨਿ-ਜਿਸ (ਵਾਹਿਗੁਰੂ) ਨੇ। ਜਾਨੁ-ਜਾਣ, ਪਛਾਣ। ਪਾਵਹਿ-ਪਾਵੇਂਗਾ। ਮਾਨੁ-ਆਦਰ।

**ਅਰਥ:** (ਹੇ ਭਾਈ! ਆਪਣੇ) ਗੁਰੂ ਦੇ ਪਵਿੱਤਰ ਚਰਨਾਂ ਉਤੇ ਸਿਰ ਨਿਵਾ (ਅਤੇ) ਕਾਮ, ਕ੍ਰੋਧ (ਆਦਿਕ ਵਿਕਾਰ) ਇਸ ਸਰੀਰ ਤੋਂ ਦੂਰ ਕਰ। (ਹੇ ਭਾਈ!) ਸਾਰਿਆਂ ਦੇ (ਚਰਨਾਂ ਦੀ) ਧੂੜੀ ਹੋ ਕੇ ਰਹਿਣਾ ਚਾਹੀਦਾ ਹੈ। (ਇਸ ਤਰ੍ਹਾਂ) ਹਰੇਕ ਹਿਰਦੇ ਵਿਚ ਰਵਿਆ ਹੋਇਆ ਪ੍ਰਭੂ ਪਛਾਣਿਆ ਜਾਂਦਾ ਹੈ।੧।

(ਹੇ ਭਾਈ!) ਸ੍ਰਿਸ਼ਟੀ ਦੇ ਮਾਲਕ ਨੂੰ ਇਸ ਤਰ੍ਹਾਂ ਸਿਮਰੋ ਕਿ ਤਨ ਮਨ ਤੇ ਧਨ (ਉਸ) ਪ੍ਰਭੂ ਦਾ ਹੋ ਜਾਏ (ਜਿਸ) ਪ੍ਰਭੂ ਦੀ ਜਿੰਦ (ਜਾਨ ਦਿਤੀ ਹੋਈ) ਹੈ।੧।ਰਹਾਉ।

(ਹੇ ਭਾਈ!) ਅਠੇ ਪਹਿਰ (ਹਰ ਵੇਲੇ) ਪਰਮੇਸ਼ਰ ਦੇ ਗੁਣ ਗਾਇਨ ਕਰ। ਜਿੰਦੜੀ ਦਾ (ਅਸਲੀ ਜੀਵਨ) ਪ੍ਰਯੋਜਨ ਇਹੋ ਹੈ। (ਆਪਣਾ) ਅਹੰਕਾਰ ਦੂਰ ਕਰ (ਅਤੇ) ਪ੍ਰਭੂ ਨੂੰ (ਆਪਣੇ ਅੰਗ) ਸੰਗ (ਵਸਦਾ) ਸਮਝ। ਸਾਧ-ਗੁਰੂ ਦੀ ਕਿਰਪਾ ਦੁਆਰਾ (ਆਪਣਾ) ਮਨ ਹਰੀ ਦੇ (ਨਾਮ) ਨਾਲ ਰੰਗ ਲੈ।੨।

(ਹੇ ਭਾਈ!) ਜਿਸ (ਵਾਹਿਗੁਰੂ) ਨੇ ਤੈਨੂੰ ਪੈਦਾ ਕੀਤਾ ਹੈ ਉਸ (ਪ੍ਰਭੂ) ਨੂੰ ਜਾਣ-ਪਛਾਣ, (ਇਸ ਦੇ ਫਲ ਸਰੂਪ) ਅਗੇ (ਪ੍ਰਭੂ ਦੀ) ਦਰਗਾਹ ਵਿਚ ਆਦਰ ਪਾ ਲਏਂਗਾ। ਰਸਨਾ ਨਾਲ ਪਰਮੇਸ਼ਰ ਦਾ ਨਾਮ ਜਪਦਿਆਂ (ਤੇਰਾ) ਤਨ ਮਨ ਪਵਿਤਰ (ਅਤੇ) ਨਿਹਾਲ ਹੋ ਜਾਵੇਗਾ।੩।

ਹੇ ਮੇਰੇ ਦੀਨ ਦਿਆਲੂ (ਪਿਤਾ! ਮੇਰੇ ਉਤੇ) ਕਿਰਪਾ ਕਰ (ਮੇਰਾ) ਮਨ ਸਾਧੂ (ਗੁਰੂ) ਦੀ ਚਰਨ-ਧੂੜੀ ਮੰਗਦਾ ਹੈ। ਹੇ ਪ੍ਰਭੂ (ਮੇਰੇ ਤੇ) ਦਇਆਵਾਨ ਹੋਵੋ, (ਮੈਨੂੰ ਇਹ) ਦਾਨ ਦਿਓ (ਕਿ) ਨਾਨਕ (ਤੈਂ) ਪ੍ਰਭੂ ਦਾ ਨਾਮ ਜਪ ਕੇ ਜੀਉਂਦਾ ਰਹੇ।੪।੧੧।੧੪।

## ਸਾਰੰਸ਼ ਅਤੇ ਸਿਧਾਂਤ

**"ਇਨ ਬਿਧਿ ਰਮਹੁ ਗੋਪਾਲ ਗੋਬਿੰਦੁ ॥ ਤਨੁ ਧਨੁ ਪ੍ਰਭ ਕਾ, ਪ੍ਰਭ ਕੀ ਜਿੰਦੁ॥"** ਇਹ ਸਿਮਰਨ ਦੀ ਸਭ ਤੋਂ ਉਤਮ ਬਿਧੀ ਹੈ। ਜਦ ਤਕ ਸਰੀਰ ਦੀ ਪਕੜ ਹੈ, ਮੋਹ ਮਾਇਆ ਵਲ ਰੁਝਾਨ ਹੈ, ਪਰਮੇਸ਼ਰ ਦਾ ਨਾਮ ਉਚਾਰਨ ਵਾਲੀ ਬਾਹਰਮੁਖੀ ਗਲ ਹੈ। ਅਹੰਕਾਰ ਨੂੰ ਤਿਆਗ ਕੇ ਪ੍ਰਭੂ ਨੂੰ ਆਪਣੇ ਅੰਗ ਸੰਗ ਜਾਣ ਕੇ ਜਾਪ ਕਰਨ ਨਾਲ ਹੀ ਮਨ ਉਤੇ ਨਾਮ ਦਾ ਰੰਗ ਚੜ੍ਹਦਾ ਹੈ। ਇਸ ਲਈ ਜਿਗਿਆਸੂ ਹਰ ਵੇਲੇ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਿਆ ਰਹੇ ਅਤੇ ਗੁਰੂ ਪਾਸੋਂ ਨਾਮ-ਦਾਨ ਮੰਗਦਾ ਰਹੇ।

ਨਾਮ-ਸਿਮਰਨ ਦੀ ਬਿਧੀ ਪੁਛਣ ਵਾਲੇ ਜਿਗਿਆਸੂ ਨੂੰ ਇਸ ਸ਼ਬਦ ਦੇ ਭਾਵਾਂ ਵਿਚ ਆਪਣੀ ਸੁਰਤਿ ਨੂੰ ਲੀਨ ਕਰਨਾ ਚਾਹੀਦਾ ਹੈ। 'ਤਨੁ ਧਨੁ ਪ੍ਰਭ ਕਾ, ਪ੍ਰਭ ਕੀ ਜਿੰਦੁ' ਦਾ ਭਾਵ 'ਤੂੰਹੀ ਤੂੰਹੀ' ਦਾ ਸਿਮਰਨ ਹੀ ਹੈ। ਮਨੋਕਲਪਿਤ ਜਾਂ ਹਠ ਮਾਰਗੀਆਂ ਦੇ ਦਸੇ ਨਾਮ-ਸਾਧਨ ਵਾਲੇ ਢੰਗਾਂ ਤੋਂ ਬਚ ਕੇ ਗੁਰਮਤਿ ਵਾਲੇ ਸਹਿਜ ਮਾਰਗ ਦਾ ਧਾਰਨੀ ਬਣਨਾ ਚਾਹੀਦਾ ਹੈ। ਨਾਮ ਸਿਮਰਨ ਦੀ ਬਿਧੀ ਤੇ ਕਈ ਪੁਸਤਕਾਂ ਲਿਖੀਆਂ ਜਾ ਚੁਕੀਆਂ ਹਨ ਪਰ ਇਹ ਸ਼ਬਦ ਸਭ ਬਿੱਧੀਆਂ ਦਾ ਨਿਚੋੜ ਹੈ।

**ਗੌਂਡ ਮਹਲਾ ੫ ॥ ਧੂਪ ਦੀਪ ਸੇਵਾ ਗੋਪਾਲ ॥ ਅਨਿਕ ਬਾਰ ਬੰਦਨ, ਕਰਤਾਰ ॥ ਪ੍ਰਭ ਕੀ ਸਰਣਿ ਗਹੀ, ਸਭ ਤਿਆਗਿ ॥ ਗੁਰ ਸੁਪ੍ਰਸੰਨ ਭਏ, ਵਡਭਾਗਿ ॥੧॥ ਆਠ ਪਹਰ ਗਾਈਐ ਗੋਬਿੰਦੁ ॥ ਤਨੁ ਧਨੁ ਪ੍ਰਭ ਕਾ, ਪ੍ਰਭ ਕੀ ਜਿੰਦੁ ॥੧॥ ਰਹਾਉ॥ ਹਰਿ ਗੁਣ ਰਮਤ, ਭਏ ਆਨੰਦ ॥ ਪਾਰਬ੍ਰਹਮ ਪੂਰਨ ਬਖਸੰਦ ॥ ਕਰਿ ਕਿਰਪਾ ਜਨ ਸੇਵਾ ਲਾਏ ॥ ਜਨਮ ਮਰਣ ਦੁਖ ਮੇਟਿ ਮਿਲਾਏ॥੨॥ ਕਰਮ ਧਰਮ, ਇਹੁ ਤਤੁ ਗਿਆਨੁ ॥ ਸਾਧ ਸੰਗਿ ਜਪੀਐ ਹਰਿਨਾਮੁ ॥ ਸਾਗਰ ਤਰਿ, ਬੋਹਿਥ ਪ੍ਰਭ ਚਰਣ ॥ ਅੰਤਰਜਾਮੀ ਪ੍ਰਭ ਕਾਰਣ ਕਰਣ ॥੩॥ ਰਾਖਿ ਲੀਏ ਅਪਨੀ ਕਿਰਪਾ ਧਾਰਿ ॥ ਪੰਚ ਦੂਤ ਭਾਗੇ, ਬਿਕਰਾਲ ॥ ਜੂਐ ਜਨਮੁ ਨ ਕਬਹੂ ਹਾਰਿ ॥ ਨਾਨਕ ਕਾ ਅੰਗੁ ਕੀਆ ਕਰਤਾਰਿ ॥੪॥੧੨॥੧੪॥**

**ਪਦ ਅਰਥ:** ਧੂਪ-ਗੁੱਗਲ, ਚੰਦਨ, ਕੁਠ, ਕੇਸਰ, ਮੋਥਾ, ਕਪੂਰ ਅਗੁਰ ਜਾਤੀ ਫਲ ਆਦਿ ਸੁਗੰਧੀ ਵਾਲੇ ਪਦਾਰਥਾਂ ਦਾ ਧੂਆਂ। ਦੀਪ-ਦੀਵੇ। ਅਨਿਕ ਬਾਰ-ਅਨੇਕ ਵਾਰੀ। ਬੰਦਨ-ਨਮਸਕਾਰ। ਗਹੀ-ਫੜੀ। ਸੁਪ੍ਰਸੰਨ-ਚੰਗੀ ਤਰ੍ਹਾਂ ਖ਼ੁੱਸ਼, ਅਨੰਦਤ। ਵਡਭਾਗਿ-ਵਡੇ ਭਾਗਾਂ ਨਾਲ। ਗਾਈਐ-ਗਾਉਣਾ ਚਾਹੀਦਾ ਹੈ। ਰਮਤ-ਸਿਮਰਦਿਆਂ। ਮੇਟਿ-ਮਿਟਾ ਕੇ। ਤਤੁ ਗਿਆਨ-ਅਸਲੀ ਗਿਆਨ। ਤਰਿ-ਤਰਨ ਲਈ। ਪੰਚ ਦੂਤ-ਪੰਜ (ਕਾਮਾਦਿਕ) ਵੈਰੀ। ਭਾਗੇ-ਭਜ ਗਏ। ਬਿਕਰਾਲ-ਡਰਾਉਣੇ। ਹਾਰਿ-ਹਾਰਿਆ। ਅੰਗੁ-ਪਖ। ਕਰਤਾਰਿ-ਕਰਤਾ ਪੁਰਖ ਨੇ।

**ਅਰਥ:** (ਹੇ ਭਾਈ!) ਧੂਪ (ਧੁਖਾਉਣ), ਦੀਵੇ (ਜਗਾਉਣ ਦੀ ਥਾਂ, ਮੈਂ) ਗੋਪਾਲ (ਪ੍ਰਭੂ ਦੀ) ਸੇਵਾ ਕੀਤੀ ਹੈ। ਸਭ (ਸਾਕ ਸਬੰਧੀ) ਤਿਆਗ ਕੇ (ਮੈਂ) ਪ੍ਰਭੂ ਦੀ ਸ਼ਰਨ ਪਕੜੀ ਹੈ। ਵਡੇਭਾਗਾਂ ਨਾਲ ਗੁਰਦੇਵ (ਮੇਰੇ ਉਤੇ) ਚੰਗੀ ਤਰ੍ਹਾਂ ਖ਼ੁੱਸ਼ ਹੋਏ ਹਨ।੧।

(ਹੇ ਭਾਈ!) ਅਠੇ ਪਹਿਰ (ਭਾਵ ਹਰ ਵੇਲੇ) ਗੋਬਿੰਦ ਨੂੰ ਗਾਉਣਾ ਚਾਹੀਦਾ ਹੈ। ਤਨ ਤੇ ਧਨ (ਉਸ) ਪ੍ਰਭੂ ਦਾ ਹੈ (ਅਤੇ) ਪ੍ਰਭੂ ਦੀ (ਦਿਤੀ ਹੋਈ ਹੀ) ਜਿੰਦ ਜਾਨ ਹੈ।੧।ਰਹਾਉ।

(ਹੇ ਭਾਈ!) ਹਰੀ ਦੇ ਗੁਣ ਸਿਮਰਦਿਆਂ (ਹਰੀ ਦੇ ਸੇਵਕ) ਅਨੰਦਤ ਹੋਏ ਹਨ। ਪੂਰਨ ਪਾਰਬ੍ਰਹਮ (ਸਦਾ ਹੀ) ਬਖਸ਼ਸ਼ਾਂ ਕਰਨ ਵਾਲਾ ਹੈ। ਪ੍ਰਭੂ ਨੇ (ਆਪਣੀ) ਕਿਰਪਾ ਕਰਕੇ (ਆਪਣੇ) ਦਾਸ (ਆਪਣੀ) ਸੇਵਾ ਵਿਚ ਲਾ ਲਏ ਹਨ। ਜਨਮ ਮਰਣ ਦੇ ਦੁਖ ਮਿਟਾ ਕੇ (ਆਪਣੇ ਜਨ ਆਪਣੇ ਨਾਲ) ਮਿਲਾ ਲਏ ਹਨ।੨।

(ਹੇ ਭਾਈ!) ਇਹੋ ਹੀ ਕਰਮ ਧਰਮ ਤੇ ਅਸਲੀ ਗਿਆਨ ਹੈ (ਜਿਹੜਾ ਕਿ ਗੁਰੂ ਦੀ) ਸਾਧ ਸੰਗਤ ਵਿਚ (ਬੈਠ ਕੇ ਨਿਸ਼ਚੇ ਨਾਲ) ਪਰਮੇਸ਼ਰ ਦਾ ਨਾਮ ਜਪੀਦਾ ਹੈ। (ਸੰਸਾਰ) ਸਾਗਰ ਤੋਂ ਤਰਨ ਲਈ ਪ੍ਰਭੂ ਦੇ ਚਰਨ ਜਹਾਜ਼ ਹਨ। (ਉਹ ਪ੍ਰਭੂ) ਅੰਤਰਜਾਮੀ (ਅਤੇ ਸਭ) ਕਾਰਨਾ ਦੇ ਕਰਨ ਵਾਲਾ ਹੈ।੩।

(ਹੇ ਭਾਈ! ਉਸ ਪ੍ਰਭੂ ਨੇ) ਆਪਣੀ ਕਿਰਪਾ ਕਰਕੇ (ਆਪਣੇ ਸੇਵਕ) ਰਖ ਲਏ ਹਨ। ਪੰਜ ਡਰਾਉਣੇ ਵੈਰੀ (ਕਾਮਾਦਿਕ ਸਭ) ਭਜ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਦਾਸ) ਦਾ ਪੱਖ ਕਰਤਾਰ ਨੇ (ਆਪ) ਕੀਤਾ ਹੈ (ਇਸ ਲਈ ਉਹ ਆਪਣਾ ਅਮੋਲਕ) ਜਨਮ ਕਦੇ ਵੀ ਜੂਏ ਵਿਚ ਨਹੀਂ ਹਾਰਦਾ।੪।੧੨।੧੪।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੇ ਜੀਵਨ ਦਾ ਲਕਸ਼ ਅੱਠੇ ਪਹਿਰ ਪ੍ਰਭੂ ਦੀ ਸਿਫਤਿ ਸਾਲਾਹ ਕਰਨ ਦਾ ਹੋਣਾ ਚਾਹੀਦਾ ਹੈ ਕਿਉਂਕਿ ਉਸ ਪ੍ਰਭੂ ਨੇ ਹੀ ਮਨੁੱਖਾ-ਸਰੀਰ ਤੇ ਧਨ ਆਦਿ ਪਦਾਰਥ ਦਿੱਤੇ ਹਨ।

ਧੂਪ, ਦੀਪ ਆਦਿ ਸਾਰੀ ਕਰਮ ਕਾਂਡ ਵਾਲੀ ਕ੍ਰਿਆ ਹੈ। ਜਿਹੜਾ ਮਨੁੱਖ ਪ੍ਰਭੂ ਦੀ ਪ੍ਰੇਮਾ-ਭਗਤੀ ਕਰਦਾ ਹੈ, ਉਹ ਅਜੇਹੇ ਕਰਮਕਾਂਡਾਂ ਵਿਚ ਖਚਿਤ ਨਹੀਂ ਹੁੰਦਾ। ਇਸ ਸ਼ਬਦ ਵਿਚ ਸਿਰੇ ਦਾ ਸਿਧਾਂਤ ਸਾਧ ਸੰਗਤ ਵਿਚ ਬੈਠ ਕੇ ਨਾਮ ਜਪਣਾ ਹੈ:—

**ਕਰਮ ਧਰਮ ਇਹੁ ਤਤੁ ਗਿਆਨੁ ॥ ਸਾਧ ਸੰਗਿ ਜਪੀਐ ਹਰਿ ਨਾਮੁ ॥**

ਜਿਹੜਾ ਮਨੁੱਖ ਨਾਮ ਸਿਮਰਦਾ ਹੈ, ਉਹ ਮਨੁੱਖਾ ਜਨਮ ਜਿਤ ਲੈਂਦਾ ਹੈ ਕਿਉਂਕਿ ਪਰਮੇਸ਼ਰ ਸਦਾ ਉਸ ਦੇ ਅੰਗ ਹੁੰਦਾ ਹੈ, ਬਾਕੀ ਸਾਰਾ ਸੰਸਾਰ ਆਪਣਾ ਅਮੋਲਕ ਜਨਮ ਵਿਅਰਥ ਗੁਆ ਲੈਂਦਾ ਹੈ।

**ਗੋਂਡ ਮਹਲਾ ੫ ॥ ਕਰਿ ਕਿਰਪਾ ਸੁਖ ਅਨਦ ਕਰੇਇ ॥ ਬਾਲਕ ਰਾਖਿ ਲੀਏ ਗੁਰਦੇਵਿ ॥ ਪ੍ਰਭ ਕਿਰਪਾਲ ਦਇਆਲ ਗੋੁਬਿੰਦ ॥ ਜੀਅ ਜੰਤ ਸਗਲੇ ਬਖਸਿੰਦ ॥੧॥ ਤੇਰੀ ਸਰਣਿ, ਪ੍ਰਭ ਦੀਨ ਦਇਆਲ ॥ ਪਾਰਬ੍ਰਹਮ ਜਪਿ ਸਦਾ ਨਿਹਾਲ ॥੧॥ਰਹਾਉ॥ ਪ੍ਰਭ ਦਇਆਲ, ਦੂਸਰ ਕੋਈ ਨਾਹੀ ॥ ਘਟ ਘਟ ਅੰਤਰਿ, ਸਰਬ ਸਮਾਹੀ ॥ ਅਪਨੇ ਦਾਸ ਕਾ ਹਲਤੁ ਪਲਤੁ ਸਵਾਰੈ ॥ ਪਤਿਤ ਪਾਵਨ ਪ੍ਰਭ, ਬਿਰਦੁ ਤੁਮ੍ਹਾਰੈ ॥੨॥ ਅਉਖਧ ਕੋਟਿ, ਸਿਮਰਿ ਗੋਬਿੰਦ ॥ ਤੰਤੁ ਮੰਤੁ, ਭਜੀਐ ਭਗਵੰਤ ॥ ਰੋਗ ਸੋਗ ਮਿਟੇ, ਪ੍ਰਭ ਧਿਆਏ ॥ ਮਨ ਬਾਂਛਤ ਪੂਰਨ ਫਲ ਪਾਏ ॥੩॥ ਕਰਨ ਕਾਰਨ ਸਮਰਥ ਦਇਆਰ ॥ ਸਰਬ ਨਿਧਾਨ, ਮਹਾ ਬੀਚਾਰ ॥ ਨਾਨਕ, ਬਖਸਿ ਲੀਏ ਪ੍ਰਭਿ ਆਪਿ ॥ ਸਦਾ ਸਦਾ, ਏਕੋ ਹਰਿ ਜਾਪਿ ॥੪॥੧੩॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਸਮਾਹੀਂ, ਮਹਾਂ। 'ਗੋੁਬਿੰਦ' ਦਾ ਉਚਾਰਨ 'ਗੋਬਿੰਦ' ਕਰੋ।

**ਪਦ ਅਰਥ:** ਅਨਦ-ਅਨੰਦ। ਕਰੇਇ-ਕਰਦਾ ਹੈ। ਗੁਰਦੇਵਿ-ਗੁਰਦੇਵ ਨੇ। ਨਿਹਾਲ-ਪ੍ਰਸੰਨ। ਸਮਾਹੀ-ਤੂੰ) ਸਮਾਇਆ ਹੋਇਆ ਹੈਂ। ਹਲਤ ਪਲਤ-ਲੋਕ ਪਰਲੋਕ। ਪਤਿਤ ਪਾਵਨ-ਆਚਰਨ ਤੋਂ ਡਿਗਿਆਂ ਨੂੰ ਪਵਿੱਤਰ ਕਰਨਾ। ਬਿਰਦੁ-ਕਦੀਮੀ ਸੁਭਾਉ ॥ ਅਉਖਧ-ਦਵਾਈ। ਕੋਟਿ-ਕ੍ਰੋੜਾਂ (ਰੋਗ)। ਤੰਤੁ-ਤੰਤਰ, ਟੂਣਾ ਜਾਦੂ। ਮੰਤੁ-ਕਾਰਜ ਸਿਧੀ ਲਈ ਜਪਣ ਯੋਗ ਸ਼ਬਦ। ਬਾਂਛਤ-ਇਛਤ, ਚਾਹੇ ਹੋਏ। ਦਇਆਰ-ਦਇਆਲੂ। ਸਰਬ ਨਿਧਾਨ-ਸਾਰੇ ਖਜ਼ਾਨੇ।

**ਅਰਥ:** (ਹੇ ਭਾਈ!) ਗੁਰੂ ਪਾਤਿਸ਼ਾਹ ਆਪ ਹੀ ਆਪਣੀ ਕਿਰਪਾ ਕਰਕੇ (ਸਾਰੇ) ਸੁਖ (ਤੇ) ਅਨੰਦ ਪੈਦਾ ਕਰਦਾ ਹੈ। ਗੁਰਦੇਵ ਨੇ (ਆਪ ਹੀ ਆਪਣੇ) ਬਾਲਕ (ਦੁਖਾਂ ਕਲੇਸ਼ਾਂ ਤੋਂ) ਰਖ ਲਏ ਹਨ। (ਹੇ ਭਾਈ! ਸਭ ਉਤੇ ਪ੍ਰਭੂ) ਕਿਰਪਾ ਕਰਨ ਵਾਲਾ, ਦਇਆ ਕਰਨ ਵਾਲਾ, ਪ੍ਰਿਥਵੀ ਦੇ ਜੀਆਂ ਨੂੰ ਪਾਲਣ ਵਾਲਾ (ਅਤੇ) ਸਾਰੇ ਜੀਅ ਜੰਤੂਆਂ ਉਤੇ ਬਖਸ਼ਸ਼ਾਂ ਕਰਨ ਵਾਲਾ ਹੈ।੧।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ! (ਅਸੀਂ ਜੀਵ) ਤੇਰੀ ਸ਼ਰਣ ਵਿਚ (ਪਏ) ਹਾਂ। ਹੇ ਪਾਰਬ੍ਰਹਮ! (ਤੇਰਾ ਨਾਮ) ਜਪ ਕੇ ਸਦਾ ਨਿਹਾਲ (ਹੁੰਦੇ ਹਾਂ)।੧।ਰਹਾਉ।

(ਹੇ ਪ੍ਰਭੂ! ਤੇਰੇ ਵਰਗਾ ਹੋਰ) ਦੂਜਾ ਕੋਈ ਦਇਆ ਕਰਨ ਵਾਲਾ ਨਹੀਂ ਹੈ, (ਤੂੰ) ਹਰੇਕ ਹਿਰਦੇ ਅੰਦਰ ਸਾਰਿਆਂ ਵਿਚ ਸਮਾਅ ਰਿਹਾ ਹੈਂ। ਹੇ ਪ੍ਰਭੂ! (ਤੂੰ) ਆਪਣੇ ਦਾਸਾਂ ਦਾ ਲੋਕ ਤੇ ਪਰਲੋਕ ਸਵਾਰ ਦਿੰਦਾ ਹੈਂ (ਅਤੇ) ਪਤਿਤਾਂ ਨੂੰ ਪਵਿਤਰ ਕਰਨਾ ਤੇਰਾ ਕਦੀਮੀ ਸੁਭਾਉ ਹੈ।੨।

(ਹੇ ਭਾਈ!) ਗੋਬਿੰਦ ਦਾ (ਨਾਮ) ਸਿਮਰ, (ਇਹ) ਕਰੋੜਾਂ ਦਵਾਈਆਂ ਦੇ (ਤੁਲ ਹੈ)। ਭਗਵੰਤ ਦਾ ਭਜਨ ਕਰਨਾ (ਇਹ ਸ੍ਰੋਮਣੀ) ਤੰਤਰ ਤੇ ਮੰਤਰ ਹੈ। ਪ੍ਰਭੂ ਦੇ ਧਿਆਉਣ ਨਾਲ (ਸਾਰੇ) ਰੋਗ ਫ਼ਿਕਰ ਮਿਟ ਗਏ ਹਨ (ਅਤੇ) ਮਨ-ਇਛੇ ਪੂਰੇ ਫਲ ਪਾ ਲਏ ਹਨ।੩।

(ਹੇ ਭਾਈ! ਉਹ ਪ੍ਰਭੂ ਜੋ) ਕਾਰਣਾਂ ਦੇ ਕਰਨ ਵਾਲਾ (ਸਰਬ ਕਲਾ) ਸਮਰਥ (ਅਤੇ) ਦਇਆਲੂ ਹੈ (ਉਸ ਦੇ ਗੁਣਾਂ ਦਾ) ਮਹਾਂ ਵੀਚਾਰ (ਕਰਨ ਨਾਲ) ਸਾਰੇ ਨਿਧਾਨ (ਖਜ਼ਾਨੇ ਪ੍ਰਾਪਤ ਹੋ ਜਾਂਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਨੇ ਆਪ (ਆਪਣੇ ਸੇਵਕ) ਬਖਸ਼ ਲਏ ਹਨ। (ਇਸ ਲਈ ਹੇ ਭਾਈ!) ਸਦਾ ਸਦਾ (ਭਾਵ ਸਦੀਵ ਕਾਲ) ਇਕੋ ਹਰੀ ਦਾ (ਨਾਮ) ਜਪ (ਇਹ ਸਫਲ ਕਰਣੀ ਹੈ)।੪।੧੩।੧੫।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੇ ਸਨਮੁਖ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਤੂੰ ਸਾਰੇ ਜੀਵ-ਜੰਤੂਆਂ ਨੂੰ ਬਖਸ਼ਣ ਵਾਲਾ ਹੈਂ। ਤੇਰੇ ਬਿਨਾ ਐਸਾ ਕੋਈ ਦਿਆਲੂ ਤੇ ਕਿਰਪਾਲੂ ਨਹੀਂ ਹੈ।

ਇਸ ਸ਼ਬਦ ਵਿਚੋਂ ਇਹ ਜੀਵਨ ਸੇਧ ਮਿਲਦੀ ਹੈ ਕਿ ਪਰਮੇਸ਼ਰ ਆਪਣੇ ਦਾਸਾਂ ਦਾ ਲੋਕ ਪਰਲੋਕ ਸਵਾਰਨ ਵਾਲਾ ਹੈ। ਉਸ ਪਰਮੇਸ਼ਰ ਦਾ ਨਾਮ ਕ੍ਰੋੜਾਂ ਪ੍ਰਕਾਰ ਦੇ ਰੋਗਾਂ ਲਈ ਇਕੋ ਜਿਹੀ ਦਵਾਈ ਅਤੇ ਸਭ ਤੋਂ ਵੱਡਾ ਤੰਤ੍ਰ-ਮੰਤ੍ਰ ਹੈ ਜੋ ਸਾਰੇ ਰੋਗ ਸੋਗ ਮਿਟਾ ਕੇ ਨਵਾਂ ਨਿਰੋਆ ਕਰ ਦਿੰਦਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਕਰਣ ਕਾਰਣ ਸਮਰਥ ਹੈ, ਸਾਰਿਆਂ ਖ਼ਜ਼ਾਨਿਆਂ ਦਾ ਮਾਲਕ ਅਤੇ ਬਖਸ਼ਿੰਦ ਹੈ; ਇਸ ਲਈ ਸਦੀਵ ਕਾਲ ਉਸ ਦਾ ਨਾਮ ਜਪਣਾ ਚਾਹੀਦਾ ਹੈ।

**ਗੋਂਡ ਮਹਲਾ ੫ ॥ ਹਰਿ ਹਰਿ ਨਾਮੁ ਜਪਹੁ, ਮੇਰੇ ਮੀਤ ॥ ਨਿਰਮਲੁ ਹੋਇ, ਤੁਮਾਰਾ ਚੀਤ ॥ ਮਨ ਤਨ ਕੀ ਸਭ ਮਿਟੈ ਬਲਾਇ ॥ ਦੂਖੁ ਅੰਧੇਰਾ ਸਗਲਾ ਜਾਇ ॥੧॥ ਹਰਿ ਗੁਣ ਗਾਵਤ, ਤਰੀਐ ਸੰਸਾਰੁ ॥ ਵਡਭਾਗੀ ਪਾਈਐ ਪੁਰਖੁ ਅਪਾਰੁ ॥੧॥ਰਹਾਉ॥ ਜੋ ਜਨੁ, ਕਰੈ ਕੀਰਤਨੁ ਗੋਪਾਲ ॥ ਤਿਸ ਕਉ ਪੋਹਿ ਨ ਸਕੈ ਜਮ ਕਾਲੁ ॥ ਜਗ ਮਹਿ ਆਇਆ ਸੋ ਪਰਵਾਣੁ ॥ ਗੁਰਮੁਖਿ, ਅਪਨਾ ਖਸਮੁ ਪਛਾਣੁ ॥੨॥ ਹਰਿ ਗੁਣ ਗਾਵੈ, ਸੰਤ ਪ੍ਰਸਾਦਿ ॥ ਕਾਮ ਕ੍ਰੋਧ ਮਿਟਹਿ ਉਨਮਾਦ ॥ ਸਦਾ ਹਜੂਰਿ ਜਾਣੁ ਭਗਵੰਤ ॥ ਪੂਰੇ ਗੁਰ ਕਾ ਪੂਰਨ ਮੰਤ ॥ ਹਰਿ ਧਨੁ ਖਾਟਿ ਕੀਏ ਭੰਡਾਰ ॥ ਮਿਲਿ ਸਤਿਗੁਰ ਸਭਿ ਕਾਜ ਸਵਾਰ ॥ ਹਰਿ ਕੇ ਨਾਮ ਰੰਗ ਸੰਗਿ ਜਾਗਾ ॥ ਹਰਿ ਚਰਣੀ, ਨਾਨਕ ਮਨੁ ਲਾਗਾ ॥੪॥੧੪॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਡਭਾਗੀਂ, ਮਹਿਂ, ਮਿਟਹਿਂ।

**ਪਦ ਅਰਥ:** ਨਿਰਮਲੁ-ਪਵਿਤਰ। ਬਲਾਇ-ਬਿਪਤਾ। ਸਗਲਾ-ਸਾਰਾ। ਗਾਵਤ-ਗਾਉਂਦਿਆਂ। ਵਡਭਾਗੀ-ਵੱਡੇ ਭਾਗਾਂ ਨਾਲ। ਅਪਾਰੁ-ਬੇਅੰਤ। ਪੋਹਿ ਨ ਸਕੈ-ਅਸਰ ਨਹੀਂ ਕਰ ਸਕਦਾ। ਗੁਰਮੁਖਿ-ਗੁਰੂ ਰਾਹੀਂ। ਖਸਮੁ-ਮਾਲਕ। ਸੰਤ ਪ੍ਰਸਾਦਿ-(ਸੰਤ ਗੁਰੂ) ਦੀ ਕਿਰਪਾ ਨਾਲ। ਮਿਟਹਿ-ਮਿਟ ਜਾਂਦੇ ਹਨ। ਉਨਮਾਦ-ਪਾਗਲਪਨ। ਮੰਤ-ਉਪਦੇਸ਼। ਨਾਮ ਰੰਗ ਸੰਗਿ-ਨਾਮ ਦੇ ਪਿਆਰ ਨਾਲ।

**ਅਰਥ:** ਹੇ ਮੇਰੇ ਮਿਤਰ! ਹਰੀ ਪਰਮੇਸ਼ਰ ਦਾ ਨਾਮ ਜਪ। (ਨਾਮ ਜਪਣ ਨਾਲ) ਤੇਰਾ ਚਿਤ ਪਵਿੱਤਰ ਹੋ ਜਾਵੇਗਾ। (ਹੇ ਭਾਈ! ਨਾਮ ਜਪਣ ਕਰਕੇ) ਸਰੀਰ ਦੀ ਸਾਰੀ ਬਿਪਤਾ ਮਿਟ ਜਾਂਦੀ ਹੈ। (ਨਾਮ ਜਪਣ ਨਾਲ ਮਾਨਸਿਕ) ਦੁਖ (ਅਤੇ ਅਗਿਆਨਤਾ ਦਾ) ਸਾਰਾ ਹਨੇਰਾ ਦੂਰ ਹੋ ਜਾਂਦਾ ਹੈ।੧।

(ਹੇ ਭਾਈ!) ਪਰਮੇਸ਼ਰ ਦੇ ਗੁਣ ਗਾਉਂਦਿਆਂ ਸੰਸਾਰ (ਸਾਗਰ ਤੋਂ) ਤਰ ਜਾਈਦਾ ਹੈ (ਅਤੇ) ਵਡੇਭਾਗਾਂ ਨਾਲ ਬੇਅੰਤ ਪ੍ਰਭੂ ਨੂੰ ਪਾ ਲਈਦਾ ਹੈ।੧।ਰਹਾਉ।

(ਹੇ ਭਾਈ!) ਜੋ ਸੇਵਕ ਪਰਮੇਸ਼ਰ ਦਾ ਕੀਰਤਨ (ਜਸ) ਕਰਦਾ ਹੈ, ਉਸ ਨੂੰ ਜਮਕਾਲ ਰੂਪੀ (ਡਰ) ਨਹੀਂ ਪੋਹ (ਛੋਹ) ਸਕਦਾ। ਉਹ (ਮਨੁੱਖ ਜੋ ਨਾਮ ਜਪਦਾ ਹੈ) ਸੰਸਾਰ ਵਿਚ ਆਇਆ ਪਰਵਾਣ (ਗਿਣਿਆ ਜਾਂਦਾ) ਹੈ। (ਇਸ ਲਈ ਹੇ ਭਾਈ! ਤੂੰ ਭੀ) ਗੁਰੂ ਦੁਆਰਾ ਆਪਣੇ ਮਾਲਕ ਨੂੰ ਪਛਾਣ (ਭਾਵ ਉਸ ਪ੍ਰਭੂ ਨਾਲ ਸਾਂਝ ਪਾ)।੨।

(ਹੇ ਭਾਈ! ਜਿਹੜਾ ਮਨੁੱਖ) ਸੰਤ (ਗੁਰੂ) ਦੀ ਕਿਰਪਾ ਨਾਲ ਹਰੀ ਦੇ ਗੁਣ ਗਾਉਂਦਾ ਹੈ (ਉਸ ਦੇ ਅੰਦਰੋਂ) ਕਾਮ, ਕ੍ਰੋਧ ਪਾਗਲਪਨ (ਆਦਿ ਸਭ) ਮਿਟ ਜਾਂਦੇ ਹਨ। (ਹੇ ਭਾਈ!) ਭਗਵਾਨ ਨੂੰ ਸਦਾ ਹਾਜ਼ਰ-ਨਾਜ਼ਰ ਸਮਝ। ਪੂਰੇ ਗੁਰੂ ਦਾ (ਇਹੋ ਹੀ) ਪੂਰਾ ਉਪਦੇਸ਼ ਹੈ।੩।

(ਹੇ ਭਾਈ! ਜਿਸ ਮਨੁੱਖ ਨੇ) ਹਰੀ ਦਾ (ਨਾਮ) ਧਨ ਖਟ ਕੇ ਭੰਡਾਰ (ਭਰ) ਲਏ ਹਨ (ਉਸ ਨੇ) ਸਤਿਗੁਰੂ ਨਾਲ ਮਿਲ ਕੇ (ਆਪਣੇ) ਸਾਰੇ ਕਾਰਜ ਸਵਾਰ ਲਏ ਹਨ। ਹਰੀ ਦੇ ਨਾਮ ਦੇ ਪਿਆਰ ਨਾਲ (ਉਸ ਦਾ ਮਨ) ਜਾਗ ਪਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦਾ) ਮਨ ਪ੍ਰਭੂ ਦੇ ਚਰਨਾਂ ਨਾਲ ਲਗ ਗਿਆ ਹੈ (ਭਾਵ ਜੁੜ ਗਿਆ ਹੈ)।੪।੧੪।੧੬।

## ਸਾਰੰਸ਼ ਅਤੇ ਸਿਧਾਂਤ

ਨਾਮ ਜਪਣ ਨਾਲ ਮਨ ਨਿਰਮਲ ਹੁੰਦਾ ਹੈ, ਆਸਾ ਤ੍ਰਿਸ਼ਨਾ ਆਦਿ ਸਭ ਬਲਾਵਾਂ ਦੂਰ ਹੋ ਜਾਂਦੀਆਂ ਹਨ। ਰਹਾਉ ਤੋਂ ਮਗਰੋਂ ਕੀਰਤਨ ਦੀ ਵਡਿਆਈ ਕੀਤੀ ਹੈ। ਜਿਹੜਾ ਮਨੁੱਖ ਕਰਤਾ ਪੁਰਖ ਦਾ ਕੀਰਤਨ ਕਰਦਾ ਹੈ, ਉਸ ਦੇ ਨੇੜੇ ਜਮਕਾਲ ਨਹੀਂ ਆ ਸਕਦਾ। ਉਸ ਮਨੁੱਖ ਦਾ ਸੰਸਾਰ ਵਿਚ ਆਉਣਾ ਸਫਲ ਹੈ, ਜਿਸ ਨੇ ਗੁਰੂ ਦੀ ਚਰਨੀ ਲਗ ਕੇ ਆਪਣੇ ਮਾਲਕ ਨਾਲ ਸਾਂਝ ਪਾ ਲਈ ਹੈ। ਸੰਤ ਗੁਰੂ ਦੀ ਕਿਰਪਾ ਨਾਲ ਕਾਮ, ਕ੍ਰੋਧ ਅਤੇ ਉਨਮਾਦ ਰੋਗ ਆਦਿ ਸਭ ਮਿਟ ਜਾਂਦੇ ਹਨ। ਜਿਸ ਮਨੁੱਖ ਦਾ ਮਨ ਪ੍ਰਭੂ ਦਾ ਕੀਰਤਨ ਕਰਕੇ ਨਾਮ ਦੇ ਰੰਗ ਵਿਚ ਜਾਗ ਪਿਆ ਹੈ, ਸਹੀ ਅਰਥਾਂ ਵਿਚ, ਓਹੀ ਪੁਰਸ਼ ਪ੍ਰਭੂ ਦੀ ਚਰਨੀ ਲੱਗਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਹਾਜ਼ਰ-ਨਾਜ਼ਰ ਜਾਣਨਾ ਹੀ ਸਭ ਤੋਂ ਵੱਡੀ ਭਗਤੀ ਹੈ।

**ਗੋਂਡ ਮਹਲਾ ੫ ॥ ਭਵ ਸਾਗਰ, ਬੋਹਿਥ ਹਰਿ ਚਰਣ ॥ ਸਿਮਰਤ ਨਾਮੁ, ਨਾਹੀ ਫਿਰਿ ਮਰਣ ॥ ਹਰਿ ਗੁਣ ਰਮਤ, ਨਾਹੀ ਜਮ ਪੰਥ ॥ ਮਹਾ ਬੀਚਾਰ, ਪੰਚ ਦੂਤਹ ਮੰਥ ॥੧॥ ਤਉ ਸਰਣਾਈ, ਪੂਰਨ ਨਾਥ ॥ ਜੰਤ ਅਪਨੇ ਕਉ ਦੀਜਹਿ ਹਾਥ ॥੧॥ਰਹਾਉ॥ ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ ॥ ਪਾਰਬ੍ਰਹਮ ਕਾ ਕਰਹਿ ਵਖਿਆਣ ॥ ਜੋਗੀ ਜਤੀ ਬੈਸਨੋ ਰਾਮਦਾਸ ॥ ਮਿਤਿ ਨਾਹੀ ਬ੍ਰਹਮ ਅਬਿਨਾਸ ॥੨॥ ਕਰਣ ਪਲਾਹ ਕਰਹਿ ਸਿਵ ਦੇਵ ॥ ਤਿਲੁ ਨਹੀ ਬੂਝਹਿ ਅਲਖ ਅਭੇਵ ॥ ਪ੍ਰੇਮ ਭਗਤਿ, ਜਿਸੁ ਆਪੇ ਦੇਇ ॥ ਜਗ ਮਹਿ ਵਿਰਲੇ ਕੇਈ ਕੇਇ ॥੩॥ ਮੋਹਿ ਨਿਰਗੁਣ, ਗੁਣੁ ਕਿਛਹੂ ਨਾਹਿ ॥ ਸਰਬ ਨਿਧਾਨ, ਤੇਰੀ ਦ੍ਰਿਸਟੀ ਮਾਹਿ ॥ ਨਾਨਕੁ ਦੀਨੁ, ਜਾਚੈ ਤੇਰੀ ਸੇਵ ॥ ਕਰਿ ਕਿਰਪਾ ਦੀਜੈ ਗੁਰਦੇਵ ॥੪॥੧੫॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮਹਾਂ, ਦੂਤਹਂ, ਦੀਜਹਿਂ, ਕਰਹਿਂ, ਬੂਝਹਿਂ, ਨਾਹਿਂ, ਮਾਹਿਂ।

**ਪਦ ਅਰਥ:** ਬੋਹਿਥ-ਜਹਾਜ਼। ਸਿਮਰਤ-ਸਿਮਰਦਿਆਂ। ਮਰਣ-ਮੌਤ। ਰਮਤ-ਉਚਾਰਦਿਆਂ, ਜਪਦਆਂ। ਜਮ ਪੰਥ-ਜਮਾਂ ਵਾਲਾ ਰਸਤਾ। ਪੰਚ ਦੂਤਹ-ਪੰਜ (ਕਾਮ ਆਦਿਕ) ਵੈਰੀਆਂ ਨੂੰ। ਮੰਥ-ਮਥਦੀ, ਨਾਸ਼ ਕਰ ਦੇਂਦੀ ਹੈ। ਜੰਤ-ਦਾਸ, ਸੇਵਕ। ਦੀਜਹਿ ਹਾਥ-ਹਥ (ਫੜਾ) ਦਿਓ। ਵਖਿਆਣ-ਵਿਆਖਿਆ। ਰਾਮ ਦਾਸਹ-ਬੈਰਾਗੀਆਂ ਦੀ ਇਕ ਸੰਪ੍ਰਦਾਇ ''ਘੂਘਰ ਬਾਧਿ ਭਏ ਰਾਮਦਾਸਾ'' (ਪੰਨਾ ੧੦੦੩)। ਮਿਤਿ-ਅੰਦਾਜ਼ਾ। ਬ੍ਰਹਮ ਅਬਿਨਾਸ-ਨਾਸ਼ ਰਹਿਤ ਪ੍ਰਭੂ। ਕਰਣ ਪਲਾਹ-ਕੀਰਨੇ, ਤਰਲੇ। ਕਰਹਿ-ਕਰਦੇ ਹਨ। ਸਿਵ ਦੇਵ-ਸ਼ਿਵ ਜੀ ਦੇਵਤੇ ਆਦਿ।

ਤਿਲੁ-ਰਤਾ ਭਰ। ਨਹੀ ਬੂਝਹਿ-ਨਹੀਂ ਸਮਝ ਸਕਦੇ ਹਨ। ਅਲਖ-ਲਖਤਾ ਤੋਂ ਰਹਿਤ। ਅਭੇਵ-ਜਿਸ ਦਾ ਭੇਦ ਨਾ ਲਭ ਸਕੇ। ਕੋਈ ਕੋਇ-ਕੋਈ ਕਈਆਂ ਵਿਚੋਂ। ਦ੍ਰਿਸਟੀ ਮਾਹਿ-ਨਿਗਾਹ (ਨਜ਼ਰ) ਵਿਚ। ਦੀਨ-ਆਜ਼ਿਜ਼, ਨਿਮਾਣਾ। ਜਾਚੈ-ਮੰਗਦਾ ਹੈ। ਗੁਰਦੇਵ-ਹੇ ਗੁਰਦੇਵ!।

**ਅਰਥ:** (ਹੇ ਭਾਈ!) ਸੰਸਾਰ ਸਾਗਰ ਤੋਂ (ਤਰਣ ਲਈ) ਹਰੀ ਦੇ ਚਰਨ ਜਹਾਜ਼ ਹਨ। (ਹਰੀ ਦਾ) ਨਾਮ ਸਿਮਰਦਿਆਂ ਮੁੜਕੇ (ਆਤਮਿਕ) ਮੌਤ ਨਹੀਂ ਹੁੰਦੀ। ਹਰੀ ਦੇ ਗੁਣ ਉਚਾਰਦਿਆਂ ਜਮਾਂ ਦਾ ਰਸਤਾ ਨਹੀਂ (ਵੇਖਣਾ ਪੈਂਦਾ)। (ਪਰਮੇਸ਼ਰ ਦੇ ਗੁਣਾਂ ਦੀ) ਵੀਚਾਰ (ਸਭ ਤੋਂ) ਮਹਾਨ ਹੈ ਜੋ ਪੰਚਾਂ ਦੂਤਾਂ (ਕਾਮਾਦਿਕਾਂ ਦਾ) ਨਾਸ਼ ਕਰ ਦਿੰਦੀ ਹੈ।੧।

ਹੇ ਪੂਰਨ ਮਾਲਕ! (ਮੈਂ) ਤੇਰੀ ਸ਼ਰਣ ਆਇਆ ਹਾਂ। ਆਪਣੇ ਜੰਤ (ਦਾਸ) ਨੂੰ ਹੱਥ (ਫੜਾ) ਦਿਓ (ਭਾਵ ਆਸਰਾ ਦਿਓ)।੧।ਰਹਾਉ।

(ਹੇ ਭਾਈ!) ਸਿਮ੍ਰਿਤੀਆਂ, ਸ਼ਾਸਤਰ, ਵੇਦ ਤੇ ਪੁਰਾਣ (ਆਦਿਕ ਧਰਮ ਗ੍ਰੰਥ ਸਾਰੇ ਹੀ) ਪਰਮੇਸ਼ਰ ਦਾ ਵਖਿਆਨ ਕਰਦੇ ਹਨ। ਜੋਗੀ, ਜਤੀ, ਵੈਸ਼ਨੋ (ਤੇ) ਰਾਮਦਾਸ (ਆਦਿ ਜੋ ਸੰਪ੍ਰਦਾਵਾਂ ਦੇ ਕਰਤੇ ਧਰਤੇ ਹਨ, ਕਿਸੇ ਨੇ ਵੀ) ਅਬਿਨਾਸ਼ੀ ਬ੍ਰਹਮ ਦੀ ਮਿਤ ਨਹੀਂ (ਜਾਣੀ)।੨।

ਸ਼ਿਵ ਜੀ (ਆਦਿਕ) ਦੇਵਤੇ ਕੀਰਨੇ (ਵਿਰਲਾਪ) ਕਰਦੇ ਹਨ (ਪਰ ਉਹ ਵੀ ਉਸ) ਲਖਤਾ ਤੋਂ ਰਹਿਤ, ਭੇਦ ਤੋਂ ਰਹਿਤ, (ਪ੍ਰਭੂ ਦਾ) ਰਤਾ ਭਰ (ਭੇਤ) ਨਹੀਂ ਸਮਝ ਸਕਦੇ। ਜਿਸ ਨੂੰ (ਪ੍ਰਭੂ ਆਪਣੀ) ਪ੍ਰੇਮਾ-ਭਗਤੀ ਦਿੰਦਾ ਹੈ, (ਓਹ) ਜਗਤ ਵਿਚ ਕਈਆਂ ਵਿਚੋਂ ਕੋਈ ਵਿਰਲੇ ਹੀ ਹਨ।੩।

(ਹੇ ਪ੍ਰਭੂ!) ਮੈਂ ਗੁਣਾ ਤੋਂ ਹੀਣੇ ਵਿਚ ਕੁਝ ਭੀ ਗੁਣ ਨਹੀਂ ਹੈ (ਪਰ) ਤੇਰੀ ਮਿਹਰ ਦੀ ਦ੍ਰਿਸ਼ਟੀ ਵਿਚ ਸਾਰੇ ਖਜ਼ਾਨੇ ਹਨ। (ਤੇਰਾ) ਨਿਮਾਣਾ (ਦਾਸ) ਨਾਨਕ (ਤੈਥੋਂ) ਤੇਰੀ ਸੇਵਾ ਮੰਗਦਾ ਹੈ। ਹੇ ਗੁਰਦੇਵ! ਕਿਰਪਾ ਕਰਕੇ (ਮੈਨੂੰ ਇਹ ਦਾਤ) ਬਖਸ਼ੋ ਜੀ।੪।੧੫।੧੭।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਦੇ ਗੁਣ ਗਾਉਣ ਦੀਆਂ ਬਰਕਤਾਂ ਨੂੰ ਨਿਰੂਪਣ ਕੀਤਾ ਹੈ। ਪਰਮੇਸ਼ਰ ਦੇ ਗੁਣਾ ਦੀਆਂ ਸਿਫਤਾਂ ਉਚਾਰਨ ਨਾਲ ਜਮਾਂ ਦੇ ਮਾਰਗ ਉਤੇ ਨਹੀਂ ਜਾਣਾ ਪੈਂਦਾ। ਗੁਰੂ ਦੇ ਸ਼ਬਦ ਦੀ ਵੀਚਾਰ ਦੁਆਰਾ ਇਹਨਾਂ ਪੰਜਾਂ ਦੂਤਾਂ ਦਾ ਮਥਨ ਕਰ ਲਈਦਾ ਹੈ।

ਰਹਾਉ ਵਾਲੀ ਪੰਕਤੀ ਵਿਚ ਪੂਰਨ ਸੁਆਮੀ ਦੇ ਪਾਸ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਆਪਣਾ ਹਥ ਦੇ ਕੇ ਇਹਨਾਂ ਪੰਜਾਂ ਦੇ ਪੰਜੇ ਚੋਂ ਬਚਾਅ ਲਵੋ। ਅੰਤਲੀ ਪੰਕਤੀ ਵਿਚ ਜਿਥੇ ਪ੍ਰਭੂ ਦੀ ਵਡਿਆਈ ਕੀਤੀ ਹੈ ਉਥੇ ਦੀਨ ਹੋ ਕੇ ਸੇਵਾ ਦੀ ਮੰਗ ਕੀਤੀ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੀ ਸੇਵਾ ਕੀਤਿਆਂ ਮਨ ਨਿਰਮਲ ਹੁੰਦਾ ਹੈ, ਨਿਰਮਲ ਮਨ ਹੀ ਪ੍ਰਭੂ ਦੀ ਭਗਤੀ ਕਰਨ ਦੇ ਯੋਗ ਬਣਦਾ ਹੈ। ਗੁਰਬਾਣੀ ਵਿਚ ਸੇਵਾ ਸਿਮਰਨ ਤੇ ਬਹੁਤ ਬਲ ਦਿੱਤਾ ਹੈ। ਜਿਹੜਾ ਜੀਵ ਸੇਵਾ ਤੇ ਸਿਮਰਨ ਤੋਂ ਸਖਣਾ ਹੈ, ਉਹ ਪੰਜਾਂ ਉਤੇ ਕਾਬੂ ਨਹੀਂ ਪਾ ਸਕਦਾ।

**ਗੋਂਡ ਮਹਲਾ ੫ ॥ ਸੰਤ ਕਾ ਲੀਆ, ਧਰਤਿ ਬਿਦਾਰਉ ॥ ਸੰਤ ਕਾ ਨਿੰਦਕੁ, ਅਕਾਸ ਤੇ ਟਾਰਉ ॥ ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥ ਸੰਤ ਉਧਾਰਉ ਤਤਖਿਣ ਤਾਲਿ ॥੧॥ ਸੋਈ ਸੰਤੁ, ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥੧॥ਰਹਾਉ॥ ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ ॥ ਸਾਸਿ ਸਾਸਿ, ਸੰਤਹ ਪ੍ਰਤਿਪਾਲਿ ॥ ਸੰਤ ਕਾ ਦੋਖੀ, ਰਾਜ ਤੇ ਟਾਲਿ ॥੨॥ ਸੰਤ ਕੀ ਨਿੰਦਾ, ਕਰਹੁ ਨ ਕੋਇ ॥ ਜੋ ਨਿੰਦੈ, ਤਿਸ ਕਾ ਪਤਨੁ ਹੋਇ ॥ ਜਿਸ ਕਉ ਰਾਖੈ ਸਿਰਜਨਹਾਰੁ ॥ ਝਖ ਮਾਰਉ, ਸਗਲ ਸੰਸਾਰੁ ॥੩॥ ਪ੍ਰਭ ਅਪਨੇ ਕਾ ਭਇਆ ਬਿਸਾਸੁ ॥ ਜੀਉ ਪਿੰਡੁ ਸਭੁ ਤਿਸ ਕੀ ਰਾਸਿ ॥ ਨਾਨਕ ਕਉ ਉਪਜੀ ਪਰਤੀਤਿ ॥ ਮਨਮੁਖ ਹਾਰ, ਗੁਰਮੁਖ ਸਦ ਜੀਤਿ ॥੪॥੧੬॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਦਾਰਉਂ, ਟਾਰਉਂ, ਰਾਖਉਂ, ਉਧਾਰਉਂ, ਸੰਤਾਂ।

**ਪਦ ਅਰਥ:** ਸੰਤ ਕਾ ਲੀਆ-ਸੰਤ ਦਾ ਫਿਟਕਾਰਿਆ ਹੋਇਆ। ਧਰਤਿ ਬਿਦਾਰਉ-ਧਰਤੀ ਤੇ ਪਟਕਾ ਕੇ ਮਾਰਾਂ। ਅਕਾਸ ਤੇ ਟਾਰਉ-ਆਸਮਾਨ ਤੋਂ (ਹੇਠਾਂ) ਡੇਗ ਦਿਆਂ। ਰਾਖਉ-ਮੈਂ ਰਖਦਾ ਹਾਂ। ਜੀਅ ਨਾਲਿ-ਜਿੰਦ ਨਾਲ। ਤਤ ਖਿਣ-ਤਤਕਾਲ। ਤਾਲਿ-ਤਾਲੀ ਵਜਣ ਜਿੰਨੇ ਸਮੇਂ ਵਿਚ ਭਾਵ ਤੁਰੰਤ ਹੀ। ਏਕੈ-ਇਕੋ ਜਿਹੇ। ਸੰਤਹ-ਸੰਤਾਂ ਨੂੰ। ਪ੍ਰਤਿਪਾਲਿ-ਪਾਲਨਾ (ਰਖਿਆ) ਕਰਦਾ ਹੈ। ਦੋਖੀ-ਵੈਰੀ। ਟਾਲਿ-ਪਰੇ ਸੁਟਦਾ ਹੈ। ਪਤਨ--ਗਿਰਾਵਟ, ਨਾਸ਼। ਝਖ ਮਾਰਉ-(ਹੁਕਮੀ ਭਵਿੱਖਤ ਇਕ ਵਚਨ) ਬੇਸ਼ਕ ਝਖ ਪਿਆ ਮਾਰੇ। ਬਿਸਾਸੁ-ਵਿਸ਼ਵਾਸ਼, ਭਰੋਸਾ। ਰਾਸਿ-ਮੂੜੀ, ਪੂੰਜੀ। ਉਪਜੀ-ਪੈਦਾ ਹੋਈ ਹੈ। ਪਰਤੀਤਿ-ਯਕੀਨ, ਨਿਸਚਾ। ਹਾਰ-ਹਾਰਦਾ ਹੈ। ਜੀਤਿ-ਜਿਤ ਜਾਂਦਾ ਹੈ।

**ਅਰਥ:** (ਪਰਮੇਸ਼ਰ ਆਖਦਾ ਹੈ ਕਿ ਮੈਂ) ਸੰਤ ਦੇ ਫਿਟਕਾਰੇ ਹੋਏ (ਮਨੁੱਖ ਨੂੰ) ਧਰਤੀ ਤੇ ਪਟਕਾ ਕੇ ਮਾਰਦਾ ਹਾਂ। ਸੰਤ ਦਾ ਨਿੰਦਕ ਅਕਾਸ਼ ਤੋਂ (ਹੇਠਾਂ) ਡੇਗ ਦਿੰਦਾ ਹਾਂ (ਭਾਵ ਉਚੇ ਤੋਂ ਨੀਵਾਂ ਕਰ ਦਿੰਦਾ ਹਾਂ)। (ਪਰ ਮੈਂ) ਸੰਤ ਨੂੰ ਆਪਣੀ ਜਿੰਦ ਦੇ ਨਾਲ ਰਖਦਾ ਹਾਂ। ਸੰਤ ਨੂੰ (ਕਿਸੇ ਵੀ ਬਿਪਤਾ ਤੋਂ) ਤੁਰਤ (ਤਤਕਾਲ ਹੀ) ਬਚਾਅ ਲੈਂਦਾ ਹੈ।੧।

(ਹੇ ਭਾਈ!) ਓਹੀ ਸੰਤ ਹੈ ਜੋ ਪਰਮੇਸ਼ਰ ਨੂੰ ਭਾਉਂਦਾ ਹੈ, ਸੰਤ (ਤੇ) ਗੋਬਿੰਦ ਦੇ ਇਕੋ ਜਿਹੇ ਕੰਮ ਹੁੰਦੇ ਹਨ।੧।ਰਹਾਉ।

(ਹੇ ਭਾਈ!) ਪ੍ਰਭੂ ਸੰਤ ਦੇ (ਸਿਰ ਉਤੇ ਹਮੇਸ਼ਾਂ ਆਪਣਾ ਮਿਹਰ ਭਰਿਆ) ਹਥ ਰਖਦਾ ਹੈ। (ਵਾਹਿਗੁਰੂ) ਦਿਨ ਰਾਤ (ਹਰ ਵੇਲੇ) ਸੰਤਾਂ ਦੇ ਨਾਲ ਵਸਦਾ ਹੈ। (ਪ੍ਰਭੂ ਹਰ ਦਮ ਸੰਤਾਂ ਦੀ) ਪਾਲਨਾ ਕਰਦਾ ਹੈ, ਸੰਤਾਂ ਦੇ ਵੈਰੀ ਨੂੰ ਰਾਜ ਤੋਂ ਡੇਗ ਦਿੰਦਾ ਹੈ।੨।

(ਹੇ ਭਾਈ!) ਸੰਤ ਦੀ ਨਿੰਦਾ ਕੋਈ (ਮਨੁੱਖ ਵੀ) ਨਾ ਕਰੇ। ਜਿਹੜਾ (ਮਨੁੱਖ ਸੰਤ ਦੀ ਨਿੰਦਾ ਕਰਦਾ ਹੈ, ਉਸ ਦਾ (ਰੁਤਬਾ) ਡਿਗ ਪੈਂਦਾ ਹੈ। ਜਿਸ (ਮਨੁੱਖ) ਨੂੰ ਸਿਰਜਣਹਾਰ-ਕਰਤਾਰ ਰਖਦਾ ਹੈ (ਉਸ ਨੂੰ ਨੁਕਸਾਨ ਪਹੁੰਚਾਉਣ ਲਈ) ਬੇਸ਼ਕ ਸਾਰਾ ਸੰਸਾਰ ਪਿਆ ਝੱਖਾਂ ਮਾਰੇ (ਉਸ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ)।੩।

(ਹੇ ਭਾਈ! ਜਿਸ ਮਨੁੱਖ ਨੂੰ) ਆਪਣੇ ਪ੍ਰਭੂ ਉਤੇ ਭਰੋਸਾ ਹੈ, ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਜਿੰਦ ਤੇ ਸਰੀਰ ਦੀ ਰਾਸਿ (ਸਭ) ਉਸ (ਪ੍ਰਭੂ) ਦੀ ਪੂੰਜੀ ਹੈ। ਨਾਨਕ (ਦਾਸ) ਨੂੰ ਇਹ ਯਕੀਨ ਪੈਦਾ ਹੋ ਗਿਆ (ਕਿ) ਮਨਮੁਖ (ਆਪਣੀ ਜੀਵਨ ਬਾਜ਼ੀ ਇਥੇ) ਹਾਰ ਜਾਂਦਾ ਹੈ (ਤੇ) ਗੁਰਮੁਖ (ਆਪਣੇ ਜੀਵਨ ਦੀ ਬਾਜ਼ੀ ਇਥੋਂ) ਸਦਾ ਲਈ ਜਿਤ ਕੇ ਜਾਂਦਾ ਹੈ।੪।੧੬।੧੮।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਮੇਸ਼ਰ ਨੂੰ ਆਪਣੇ ਸੰਤਾਂ ਦੀ ਸਹਾਇਤਾ ਕਰਨ ਵਾਲਾ, ਪਖ ਪੂਰਨ ਵਾਲਾ ਅਤੇ ਨਿੰਦਕਾਂ ਨੂੰ ਨਾਸ਼ ਕਰਨ ਵਾਲਾ ਦਸਿਆ ਹੈ। ਸਹੀ ਅਰਥਾਂ ਵਿਚ ਓਹੀ ਸੰਤ ਹੈ ਜਿਹੜਾ ਪਰਮੇਸ਼ਰ ਨੂੰ ਚੰਗਾ ਲਗਦਾ ਹੈ। ਚੰਗਾ ਓਹੀ ਲਗਦਾ ਹੈ, ਜੋ ਕੇਵਲ ਗੋਵਿੰਦ ਦੇ ਕੰਮ ਵਿਚ ਭਾਵ ਅਠੇ ਪਹਿਰੀ ਸਿਮਰਨ ਵਿਚ ਮਗਨ ਰਹਿੰਦਾ ਹੈ।

ਪਰਮੇਸ਼ਰ ਆਪਣੇ ਸੰਤਾਂ ਦੀ ਪਾਲਣਾ ਕਰਦਾ ਹੈ ਅਤੇ ਸੰਤਾਂ ਦੇ ਦੋਖੀਆਂ ਨੂੰ ਰਾਜ ਤਖਤ ਤੋਂ ਹੇਠਾਂ ਡੇਗ ਦਿੰਦਾ ਹੈ। ਹਰਿਮੰਦਰ ਸਾਹਿਬ ਦਾ ਵਰਤਮਾਨ ਦੁਖਾਂਤ ਸਭ ਦੇ ਸਾਹਮਣੇ ਹੈ, ਰਬੀ-ਸੰਤਾਂ ਦੇ ਵੈਰੀਆਂ ਤੇ ਨਿੰਦਕਾਂ ਦਾ ਕਿਵੇਂ ਪਤਨ ਹੋਇਆ? ਗੁਰਬਾਣੀ ਵਿਚ ਫੁਰਮਾਣ ਹੈ:—

**ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥** [ਪੰਨਾ ੮੭੫

ਸਿਧਾਂਤ ਇਹ ਹੈ ਕਿ ਸੰਤਾਂ ਨੂੰ ਆਪਣੇ ਪਰਮੇਸ਼ਰ ਉਤੇ ਦ੍ਰਿੜ ਵਿਸ਼ਵਾਸ਼ ਹੁੰਦਾ ਹੈ, ਓਹ ਆਪਣਾ ਕੁਝ ਨਹੀਂ ਸਮਝਦੇ, 'ਜੀਉ ਪਿੰਡੁ ਸਭੁ ਤੇਰੀ ਰਾਸਿ' ਹੀ ਮੰਨਦੇ ਹੋਏ ਨਾਮ-ਸਿਮਰਨ ਵਿਚ ਮਗਨ ਰਹਿੰਦੇ ਹਨ।

**ਗੋਂਡ ਮਹਲਾ ੫ ॥ ਨਾਮੁ ਨਿਰੰਜਨੁ ਨੀਰਿ ਨਰਾਇਣ ॥ ਰਸਨਾ ਸਿਮਰਤ, ਪਾਪ ਬਿਲਾਇਣ ॥੧॥ਰਹਾਉ॥ ਨਾਰਾਇਣ, ਸਭ ਮਾਹਿ ਨਿਵਾਸ ॥ ਨਾਰਾਇਣ ਘਟਿ ਘਟਿ ਪਰਗਾਸ ॥ ਨਾਰਾਇਣ ਕਹਤੇ, ਨਰਕਿ ਨ ਜਾਹਿ ॥ ਨਾਰਾਇਣ ਸੇਵਿ, ਸਗਲ ਫਲ ਪਾਹਿ ॥੧॥ ਨਾਰਾਇਣ, ਮਨ ਮਾਹਿ ਅਧਾਰ ॥ ਨਾਰਾਇਣ, ਬੋਹਿਥ ਸੰਸਾਰ ॥ ਨਾਰਾਇਣ ਕਹਤ, ਜਮੁ ਭਾਗਿ ਪਲਾਇਣ ॥ ਨਾਰਾਇਣ, ਦੰਤ ਭਾਨੇ ਡਾਇਣ ॥੨॥ ਨਾਰਾਇਣ ਸਦ ਸਦ ਬਖਸਿੰਦ ॥ ਨਾਰਾਇਣ ਕੀਨੇ ਸੂਖ ਅਨੰਦ ॥ ਨਾਰਾਇਣ ਪ੍ਰਗਟ ਕੀਨੋ ਪਰਤਾਪ ॥ ਨਾਰਾਇਣ ਸੰਤ ਕੋ ਮਾਈ ਬਾਪ ॥੩॥ ਨਾਰਾਇਣ, ਸਾਧ ਸੰਗਿ ਨਰਾਇਣ ॥ ਬਾਰੰਬਾਰ ਨਰਾਇਣ ਗਾਇਣ ॥ ਬਸਤੁ ਅਗੋਚਰ ਗੁਰ ਮਿਲਿ ਲਹੀ ॥ ਨਾਰਾਇਣ ਓਟ ਨਾਨਕ ਦਾਸ ਗਹੀ ॥੪॥੧੭॥੧੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਜਾਹਿਂ, ਪਾਹਿਂ।

**ਪਦ ਅਰਥ:** ਨਿਰੰਜਨੁ-ਮਾਇਆ ਤੋਂ ਰਹਿਤ ਪ੍ਰਭੂ। ਨਰਾਇਣ-ਪਰਮਾਤਮਾ। ਬਿਲਾਇਣ-ਦੂਰ ਹੋ ਜਾਂਦੇ ਹਨ। ਨਰਕਿ-ਨਰਕ ਵਿਚ। ਨ ਜਾਹਿ-ਨਹੀਂ ਜਾਂਦੇ ਹਨ। ਪਾਹਿ-ਪਾਉਂਦੇ ਹਨ। ਅਧਾਰ-ਆਸਰਾ। ਬੋਹਿਥ-ਜਹਾਜ਼। ਭਾਗਿ-ਭਜ ਕੇ। ਪਲਾਇਣ-ਨਸ ਜਾਂਦੇ ਹਨ। ਦੰਤ-ਦੰਦ। ਭਾਨੇ-ਭੰਨ ਦੇਂਦਾ ਹੈ। ਡਾਇਣ-ਡੈਣ ਦੇ। ਪਰਤਾਪ-ਤੇਜ। ਬਾਰੰਬਾਰ-ਮੁੜ ਮੁੜ। ਬਸਤੁ-ਵਸਤੂ। ਅਗੋਚਰ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਗੁਰ ਮਿਲਿ-ਗੁਰੂ ਨੂੰ ਮਿਲ ਕੇ। ਲਹੀ-ਲਭੀ ਹੈ। ਗਹੀ-ਪਕੜੀ ਹੈ।

**ਅਰਥ:** (ਹੇ ਭਾਈ!) ਨਾਰਾਇਣ (ਪ੍ਰਭੂ) ਦਾ ਨਾਮ ਮਾਇਆ ਦੇ ਪ੍ਰਭਾਵ ਤੋਂ ਰਹਿਤ ਅਤੇ ਜਲ ਸਮਾਨ ਹੈ (ਜੋ ਸਭ ਦਾ ਜੀਵਨ ਅਧਾਰ ਬਣਿਆ ਹੋਇਆ ਹੈ)। ਰਸਨਾ ਨਾਲ (ਨਰਾਇਣ ਦਾ ਨਾਮ) ਸਿਮਰਦਿਆਂ (ਸਾਰੇ) ਪਾਪ ਦੂਰ ਹੋ ਜਾਂਦੇ ਹਨ (ਭਾਵ ਨਾਮ-ਜਲ ਨਾਲ ਸਾਰੇ ਪਾਪ ਧੋਤੇ ਜਾਂਦੇ ਹਨ)।੧।ਰਹਾਉ।

ਪਰਮਾਤਮਾ ਦਾ ਸਾਰਿਆਂ ਵਿਚ ਵਾਸਾ ਹੈ। ਪਰਮਾਤਮਾ ਦਾ ਹਰੇਕ ਹਿਰਦੇ ਵਿਚ ਪ੍ਰਕਾਸ਼ ਹੈ। (ਜੋ) ਪਰਮਾਤਮਾ ਦਾ ਨਾਮ ਕਹਿੰਦੇ ਹਨ (ਓਹ ਸੇਵਕ) ਨਰਕ ਵਿਚ ਨਹੀਂ ਜਾਂਦੇ, (ਓਹ) ਪਰਮਾਤਮਾ ਨੂੰ ਸੇਵ ਕੇ ਸਾਰੇ ਫਲ ਪ੍ਰਾਪਤ ਕਰ ਲੈਂਦੇ ਹਨ।੧।

ਪਰਮਾਤਮਾ ਦਾ (ਨਾਮ ਹੀ) ਮਨ ਵਿਚ (ਸੱਚਾ) ਆਸਰਾ ਹੈ। ਪਰਮਾਤਮਾ ਦਾ (ਨਾਮ) ਸੰਸਾਰ ਤੋਂ (ਤਾਰਨ ਲਈ) ਜਹਾਜ ਵਤ ਹੈ। ਪਰਮਾਤਮਾ ਦਾ (ਨਾਮ) ਕਹਿੰਦਿਆਂ ਜਮ ਭਜ ਕੇ ਦੌੜ ਜਾਂਦੇ ਹਨ। ਪਰਮਾਤਮਾ ਦਾ (ਨਾਮ ਮਾਇਆ ਰੂਪੀ) ਡੈਣ ਦੇ ਦੰਦ ਭੰਨ ਦਿੰਦਾ ਹੈ (ਭਾਵ ਮਾਇਆ ਪ੍ਰਭੂ ਦੇ ਨਾਮ ਉਤੇ ਆਪਣਾ ਅਸਰ ਨਹੀਂ ਪਾ ਸਕਦੀ)।੨।

ਪਰਮਾਤਮਾ ਸਦਾ ਸਦਾ ਹੀ ਬਖਸ਼ਣ ਵਾਲਾ ਹੈ। ਪਰਮਾਤਮਾ ਦੇ (ਨਾਮ ਨੇ ਸਾਰੇ) ਸੁਖ ਅਨੰਦ ਬਣਾ ਦਿੱਤੇ ਹਨ। ਪਰਮਾਤਮਾ (ਨੇ ਸੰਤਾਂ ਦਾ) ਤੇਜ ਪ੍ਰਗਟ ਕੀਤਾ ਹੈ। ਪਰਮਾਤਮਾ ਹੀ ਸੰਤਾਂ ਦਾ ਮਾਤਾ ਪਿਤਾ ਹੈ।੩।

(ਹੇ ਭਾਈ!) ਪਰਮਾਤਮਾ ਦਾ (ਰੂਪ ਸਾਧਸੰਗਤਿ ਹੈ ਕਿਉਂਕਿ) ਸਾਧ-ਸੰਗਤਿ ਵਿਚ ਪਰਮਾਤਮਾ (ਵਸਦਾ ਹੈ ਅਤੇ ਉਥੇ) ਮੁੜ ਮੁੜ ਪਰਮਾਤਮਾ ਦਾ (ਜਸ ਹੀ) ਗਾਇਨ (ਕੀਤਾ ਜਾਂਦਾ ਹੈ)। (ਹੇ ਭਾਈ!) ਗੁਰੂ ਨੂੰ ਮਿਲ ਕੇ (ਦਾਸਾਂ ਨੇ ਨਾਮ ਰੂਪੀ) ਅਗੋਚਰ ਵਸਤੂ ਲਭੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦਾਸਾਂ ਨੇ (ਉਸ) ਨਰਾਇਣ (ਪਰਮਾਤਮਾ) ਦੀ ਓਟ ਪਕੜੀ ਹੈ।੪।੧੭।੧੯।

# ਅਰਥ ਭੇਦ ਅਤੇ ਨਿਰਣੈ

**ਨਾਮੁ ਨਿਰੰਜਨੁ ਨੀਰਿ ਨਰਾਇਣ ॥**

ਵੱਖ ਵੱਖ ਅਰਥ:

੧. ਮਾਇਆ ਤੋਂ ਰਹਿਤ ਨਰਾਇਣ ਦਾ ਨਾਮ ਹੀ (ਨੀਰਿ) ਗੰਗਾ ਜਲ ਹੈ। [ਪੰਡਤ ਨਰੈਣ ਸਿੰਘ

੨. ਨਰਾਇਣ ਦਾ ਪਵਿੱਤਰ ਨਾਮ ਨੀਰ (ਪਾਣੀ) ਵਾਂਗ ਹੈ। [ਸ਼ਬਦਾਰਥ

੩. ਹੇ ਭਾਈ! ਨਰਾਇਣ ਦਾ ਨਾਮ ਮਾਇਆ ਦੀ ਕਾਲਖ ਤੋਂ ਬਚਾਣ ਵਾਲਾ (ਹੈ, ਇਸ ਨੂੰ ਆਪਣੇ ਹਿਰਦੇ ਵਿਚ) ਸਿੰਜ। [ਦਰਪਣ

**ਨਿਰਣੈ:** 'ਨੀਰਿ' ਸ਼ਬਦ ਸਰੂਪ ਗੁਰਬਾਣੀ ਵਿਚ ਲਗਪਗ ੯-੧੦ ਵਾਰੀ ਵਰਤੋਂ ਵਿਚ ਆਇਆ ਹੈ ਪਰ ਇਸ ਦੇ ਅਰਥ ਪਾਣੀ ਨਾਲ, ਪਾਣੀ ਉਤੇ, ਪਾਣੀ ਵਿਚ, ਇਹ ਤਿੰਨ ਰੂਪ ਮਿਲਦੇ ਹਨ, ਇਹ ਸਰੂਪ ਕ੍ਰਿਆਵਾਚੀ ਕਿਤੇ ਨਹੀਂ ਆਉਂਦਾ ਜਿਵੇਂ ਕਿ 'ਦਰਪਣ' ਦੇ ਕਰਤਾ ਨੇ ਅਰਥ ਕੀਤੇ ਹਨ।

ਪੁਰਾਤਨ ਹਥ ਲਿਖਤ ਸਰੂਪ ਜੋ ਦਾਸ ਪਾਸ ਮੌਜੂਦ ਹੈ, ਉਸ ਵਿਚ ਇਸ ਪੰਕਤੀ ਦਾ ਸਰੂਪ ਇਉਂ ਹੈ:

ਨਾਮੁ ਨਿਰੰਜਨੁ ਨੀਰਿ ਨਰਾਇਣ॥

ਪਰ ਆਮ ਸਰੂਪਾਂ ਵਿਚ 'ਨਾਮੁ ਨਿਰੰਜਨੁ ਨੀਰਿ ਨਾਰਾਇਣਿ' ਹੀ ਪਾਠ ਅੰਕਿਤ ਹੈ। ਸ਼ਬਦਾਰਥ (੧੯੬੨) ਦੀ ਛਾਪ ਵਿਚ 'ਨਰਾਇਣ' ਸਰੂਪ ਦਰਜ ਹੈ ਪਰ 'ਨੀਰਿ' ਪਦ ਦੇ ਸਰੂਪ ਦੀ ਸੁਧਾਈ ਵਲ ਕਿਸੇ ਨੇ ਧਿਆਨ ਹੀ ਨਹੀਂ ਦਿੱਤਾ। ਇਸ ਪੰਕਤੀ ਦੇ ਅਰਥ ਅਨਵੈ ਰੂਪ ਵਿਚ ਕਰਨੇ ਹੀ ਠੀਕ ਹੋਣਗੇ।

ਨਾਰਾਇਣ (ਪ੍ਰਭੂ) ਦਾ ਨਾਮ ਮਾਇਆ ਦੀ ਕਾਲਖ ਤੋਂ ਰਹਿਤ ਹੈ (ਭਾਵ ਪਵਿੱਤਰ ਹੈ) ਅਤੇ ਪਾਣੀ ਵਾਂਗੂ (ਹਰੇਕ ਦੇ ਜੀਵਨ ਦਾ ਆਸਰਾ ਬਣਿਆ ਹੋਇਆ ਹੈ)।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਰਾਇਣ-ਪ੍ਰਭੂ ਜਿਸ ਦਾ ਜਲ ਸਮਾਨ ਹਰ ਥਾਂ ਤੇ ਵਾਸਾ ਹੈ, ਉਸ ਦੇ ਸਿਮਰਨ ਦੀ ਮਹਿਮਾ ਕੀਤੀ ਹੈ। ਰਸਨਾ ਦੁਆਰਾ ਨਰਾਇਣ ਨਾਮ ਸਿਮਰਦਿਆਂ ਸਭ ਪਾਪ ਨਾਸ਼ ਹੋ ਜਾਂਦੇ ਹਨ, ਜਮ ਵੀ ਭਜ ਜਾਂਦੇ ਹਨ। ਸੰਤ ਲੋਕ ਨਾਰਾਇਣ ਨੂੰ ਆਪਣਾ ਮਾਈ ਬਾਪ ਸਮਝਦੇ ਹਨ। ਭਾਈ ਸਾਹਿਬ ਗੁਰਦਾਸ ਜੀ ਨੇ ਵੀ ਲਿਖਿਆ ਹੈ:-

**ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥** [ਵਾਰ ੧੦ (੧੭-੯)

ਕਈ ਅਭਿਆਸੀ ਇਸ ਸ਼ਬਦ ਦਾ ਨਿਤ ਜਾਪ ਕਰਦੇ ਹਨ। ਸਾਰੇ ਰੂਪ ਰੰਗ ਨਾਰਾਇਣ ਦੇ ਹੀ ਹਨ 'ਰੰਗ ਸਭੇ ਨਾਰਾਇਣੈ, ਜੇਤੇ ਮਨਿ ਭਾਵੰਨਿ ॥ (ਪੰਨਾ ੧੩੪)।

**ਗੋਂਡ ਮਹਲਾ ੫ ॥ ਜਾ ਕਉ ਰਾਖੈ ਰਾਖਣਹਾਰੁ ॥ ਤਿਸ ਕਾ ਅੰਗੁ ਕਰੇ ਨਿਰੰਕਾਰੁ ॥੧॥ਰਹਾਉ॥ ਮਾਤ ਗਰਭ ਮਹਿ, ਅਗਨਿ ਨ ਜੋਹੈ ॥ ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥ ਸਾਧ ਸੰਗਿ, ਜਪੈ ਨਿਰੰਕਾਰੁ ॥ ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥ ਰਾਮ ਕਵਚੁ, ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤ ਨਾਹਿ ॥ ਜੋ ਜੋ ਗਰਬੁ ਕਰੇ, ਸੋ ਜਾਇ ॥ ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥ ਜੋ ਜੋ ਸਰਣਿ ਪਇਆ ਹਰਿ ਰਾਇ ॥ ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥ ਜੇ ਕੋ, ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥ ਹੈ ਭੀ ਸਾਚਾ ਹੋਵਣਹਾਰੁ ॥ ਸਦਾ**

**ਸਦਾ ਜਾਈ ਬਲਿਹਾਰ ॥ ਅਪਣੇ ਦਾਸ ਰਖੇ ਕਿਰਪਾ ਧਾਰਿ ॥ ਨਾਨਕ ਕੇ ਪ੍ਰਭ, ਪ੍ਰਾਣ ਅਧਾਰ ॥੪॥੧੮॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਮੁਹਿਂ, ਨਾਹਿਂ। **ਫੁਟਕਲ:** ਖ਼ਾਕੂ।

**ਪਦ ਅਰਥ:** ਅੰਗੁ-ਪੱਖ, ਸਹਾਇਤਾ। ਨ ਜੋਹੈ-ਨਹੀਂ ਵੇਖਦੀ ਭਾਵ ਦੁਖ ਨਹੀਂ ਦਿੰਦੀ। ਨ ਪੋਹੈ-ਨਹੀਂ ਪੋਹਦਾ। ਮੁਹਿ-ਮੂੰਹ ਵਿਚ। ਛਾਰੁ-ਛਾਈ, ਸੁਆਹ। ਕਵਚੁ-ਲੋਹੇ ਦਾ ਕੋਟ, ਜਿਰਹ ਬਕਤਰ, ਤੰਤ੍ਰ-ਰਾਮ ਨਾਮ ਦਾ ਮੰਤਰ। ਸੰਨਾਹੁ-ਸੰਜੋਅ। ਪੋਹਤ ਨਾਹਿ-ਅਸਰ ਨਹੀਂ ਕਰਦੇ। ਗਰਬੁ-ਅਹੰਕਾਰ। ਸਰਣਾਇ-ਓਟ, ਆਸਰਾ। ਹਰਿ ਰਾਇ-ਹਰੀ ਰਾਜਾ। ਕੰਠਿ-ਗਲ ਨਾਲ। ਲਾਇ-ਲਾ ਕੇ। ਖਾਕੂ ਨਾਲਿ-ਮਿਟੀ ਨਾਲ। ਪ੍ਰਾਣ ਅਧਾਰ-ਪ੍ਰਾਣਾਂ ਦਾ ਆਸਰਾ।

**ਅਰਥ:** (ਹੇ ਭਾਈ!) ਜਿਸ (ਜੀਵ) ਨੂੰ ਰਖਣ ਵਾਲਾ (ਪ੍ਰਭੂ) ਰਖਣਾ ਚਾਹੁੰਦਾ ਹੈ, ਉਸ ਦਾ ਪੱਖ ਨਿਰੰਕਾਰ (ਆਪ) ਕਰਦਾ ਹੈ।੧।ਰਹਾਉ।

(ਹੇ ਭਾਈ!) ਮਾਤਾ ਦੇ ਗਰਭ ਵਿਚ (ਜਿਵੇਂ) ਅਗਨੀ ਦੁਖ ਨਹੀਂ ਦਿੰਦੀ ਹੈ (ਓਵੇਂ ਨਾਮ ਜਪਣ ਵਾਲੇ ਦੇ ਜੀਵਨ ਉਤੇ) ਕਾਮ, ਕ੍ਰੋਧ, ਲੋਭ, ਮੋਹ (ਤੇ ਅਹੰਕਾਰ ਭੀ ਆਪਣਾ ਕੋਈ) ਅਸਰ ਨਹੀਂ ਪਾ ਸਕਦੇ। (ਜੋ ਮਨੁੱਖ) ਸਾਧ ਸੰਗਤ ਵਿਚ ਨਿਰੰਕਾਰ ਨੂੰ ਜਪਦਾ ਹੈ (ਉਸ ਦੇ) ਨਿੰਦਕ ਦੇ ਮੂੰਹ ਵਿਚ ਸੁਆਹ ਪੈਂਦੀ ਹੈ।੧।

(ਹੇ ਭਾਈ!) ਰਾਮ ਦਾ (ਨਾਮ), ਦਾਸ ਲਈ ਤੰਤ੍ਰਾਂ ਦੀ ਮਾਰ ਤੋਂ (ਬਚਾਣ ਵਾਲਾ) ਸੰਜੋਅ ਹੈ। (ਇਹ ਸੰਜੋਅ ਪਹਿਨਣ ਨਾਲ) ਉਸ ਨੂੰ ਦੁਸ਼ਟ ਦੂਤ (ਕਾਮ, ਕ੍ਰੋਧ ਆਦਿ) ਪੋਹ ਨਹੀਂ ਸਕਦੇ (ਭਾਵ ਉਸ ਉਤੇ ਆਪਣਾ ਅਸਰ ਨਹੀਂ ਪਾ ਸਕਦੇ)।੨।

(ਹੇ ਭਾਈ!) ਜਿਹੜਾ (ਮਨੁੱਖ) ਅਹੰਕਾਰ ਕਰਦਾ ਹੈ ਉਹ (ਆਤਮਿਕ ਤੌਰ ਤੇ ਮਰ) ਜਾਂਦਾ ਹੈ। ਗਰੀਬ ਸੇਵਕ ਦੀ ਓਟ ਪ੍ਰਭੂ (ਆਪ) ਹੁੰਦਾ ਹੈ। (ਹੇ ਭਾਈ!) ਜਿਹੜਾ ਜਿਹੜਾ (ਮਨੁੱਖ) ਹਰੀ ਰਾਜੇ ਦੀ ਸ਼ਰਣ ਵਿਚ ਪੈ ਗਿਆ, ਉਸ ਦਾਸ ਨੂੰ (ਪ੍ਰਭੂ ਨੇ) ਆਪਣੇ ਗਲ ਨਾਲ ਲਾ ਕੇ (ਦੁਖਾਂ ਤੋਂ) ਰਖ ਲਿਆ। ਜੇ ਕੋਈ (ਮਨੁੱਖ ਆਪਣੀ ਤਾਕਤ ਤੇ) ਬਹੁਤ ਅਹੰਕਾਰ ਕਰਦਾ ਹੈ, ਉਹ (ਮਨੁੱਖ ਇਕ) ਛਿਨ ਵਿਚ ਮਿਟੀ ਨਾਲ (ਮਿਟੀ ਹੋ ਕੇ) ਰੁੱਲ ਜਾਂਦਾ ਹੈ।੩।

(ਹੇ ਭਾਈ!) ਸਦਾ ਥਿਰ ਰਹਿਣ ਵਾਲਾ ਪ੍ਰਭੂ ਹੁਣ ਵੀ ਸੱਚਾ ਹੈ (ਅਗੋ ਲਈ ਵੀ ਸਦਾ) ਕਾਇਮ ਰਹਿਣ ਵਾਲਾ ਹੈ। (ਮੈਂ ਉਸ ਪ੍ਰਭੂ ਤੋਂ) ਸਦਾ ਸਦਾ ਸਦਕੇ ਜਾਂਦਾ ਹਾਂ (ਜਿਸ ਪ੍ਰਭੂ ਨੇ) ਆਪਣੇ ਦਾਸ ਕਿਰਪਾ ਕਰਕੇ ਰਖ ਲਏ ਹਨ। ਨਾਨਕ ਦੇ ਪ੍ਰਭੂ (ਸਭ ਦੇ) ਪ੍ਰਾਣਾਂ ਦਾ ਆਸਰਾ ਹਨ।੪।੧੮।੨੦।

## ਅਰਥ ਭੇਦ ਅਤੇ ਨਿਰਣੈ

**ਰਾਮ ਕਵਚੁ ਦਾਸ ਕਾ ਸੰਨਾਹੁ ॥**

ਇਸ ਪੰਕਤੀ ਵਿਚ 'ਕਵਚੁ' ਪਦ ਦੇ ਅਰਥ ਵਿਦਵਾਨਾਂ ਨੇ ਇਸ ਪ੍ਰਕਾਰ ਕੀਤੇ ਹਨ:—

੧. ਰਾਮ ਕਾ ਨਾਮ ਦਾਸ ਕਾ ਕਵਚ ਅਰ ਸੰਜੋਇ ਕੇ ਸਮਾਨ ਰਖਯਾ ਕਰਨੇ ਵਾਲਾ ਹੈ। [ਫ਼.ਸ.

੨. ਰਖਿਆ ਕਰਨ ਵਾਲਾ ਮੰਤਰ। ਰਾਮ-ਨਾਮ ਮੰਤਰ ਦਾਸ ਦਾ ਸੰਜੋਅ ਹੈ। (ਕਈਆਂ ਬੀੜਾਂ ਵਿਚ ਪਾਠ 'ਰਾਮ ਕਾ ਵਚਨੁ' ਹੈ)। [ਸ਼ਬਦਾਰਥ

੩. (੧) ਲੋਹੇ ਦਾ ਕੋਟ, ਜਿਰਹ ਬਕਤਰ (੨) ਤੰਤਰ ਜੋ ਸ਼ਸਤਰ ਦੀ ਮਾਰ ਤੋਂ ਬਚਾ ਸਕੇ।
ਹੇ ਭਾਈ! ਪਰਮਾਤਮਾ (ਦਾ ਨਾਮ) ਸੇਵਕ ਵਾਸਤੇ (ਸ਼ਸਤਰਾਂ ਦੀ ਮਾਰ ਤੋਂ ਬਚਾਣ ਵਾਲਾ) ਤੰਤ੍ਰ ਹੈ, ਸੰਜੋਅ ਹੈ। [ਦਰਪਣ

੪. ਜੋ ਰਾਮ ਕਵਚ-ਰਾਮ ਅਸਤੋਤਰ, ਗੁਰ ਅਸਤੋਤਰ, ਨਰਾਇਣ ਅਸਤੋਤਰ ਹੈ, ਦਾਸ ਦਾ ਏਹੋ ਸੰਨਾਹੁ-ਸੰਜੋਆ ਰੂਪ ਹੈ। [ਸੰ.ਸ.

**ਨਿਰਣੈ**: 'ਕਵਚੁ' ਪਦ ਦੇ ਅਰਥ ਰਖਿਆ ਕਰਨ ਵਾਲਾ ਮੰਤ੍ਰ ਹੈ। ਤੰਤ੍ਰ ਸ਼ਾਸਤ੍ਰ ਦਾ ਇਕ ਅੰਗ 'ਕਵਚ' ਹੈ। ਇਸ ਵਿਚ ਮੰਤ੍ਰਾਂ ਦੁਆਰਾ ਸਰੀਰ ਦੇ ਭਿੰਨ ਭਿੰਨ ਅੰਗਾਂ ਦੀ ਰਖਿਆ ਲਈ ਬੇਨਤੀ ਕੀਤੀ ਹੈ। ਪਰ ਕਈ ਇਸ ਦਾ ਪਾਠ ਲਿਖ਼ ਕੇ ਆਪਣੇ ਡੌਲ੍ਹੇ ਨਾਲ ਇਸ ਵਿਸ਼ਵਾਸ਼ ਨਾਲ ਬੰਨ੍ਹਦੇ ਹਨ ਕਿ ਇਹ ਮੰਤ੍ਰ ਸਭ ਵਿਘਨਾ ਤੋਂ ਰਖਿਆ ਕਰਦਾ ਹੈ। ਮਹਾਨ ਕੋਸ਼ ਵਿਚ ਇਹ ਪਦ ਸੰਗਿਆਵਾਚੀ ਦਸਿਆ ਹੈ ਜਿਸ ਦੇ ਅਰਥ ਹਨ ਜੋ (ਹਵਾ ਨੂੰ) ਰੋਕੇ, ਸੰਜੋਅ, ਜ਼ਿਰਹ, ਰਖਿਆ ਕਰਨ ਵਾਲਾ, ਰਾਮ ਨਾਮ ਦਾ ਮੰਤ੍ਰ। ਕਵਚ ਸੰਨਾਹ ਤੋਂ ਭਾਵ ਕਵਚ ਨਾਲ ਸਰੀਰ ਨੂੰ ਸਜਾਉਣਾ ਵੀ ਹੈ।

ਸ਼ਬਦਾਰਥੀ ਵਿਦਵਾਨਾਂ ਨੇ ਜੋ 'ਰਾਮ ਕਾ ਵਚਨ' ਪਾਠ ਦਾ ਜ਼ਿਕਰ ਕੀਤਾ ਹੈ, ਕਿਸੇ ਪੁਰਾਤਨ ਹਥ ਲਿਖਤੀ ਸਰੂਪ ਦਾ ਹਵਾਲਾ ਨਹੀਂ ਦਿੱਤਾ। ਦਾਸ ਪਾਸ ਜੋ ਪੁਰਾਤਨ ਸਰੂਪ ਮੌਜੂਦ ਹਨ ਉਨ੍ਹਾਂ ਵਿਚ 'ਰਾਮ ਕਵਚੁ' ਪਾਠ ਹੀ ਅੰਕਿਤ ਹੈ ਅਤੇ ਇਹ ਠੀਕ ਹੈ।

ਤੰਤ੍ਰ ਸਾਸਤ੍ਰ ਵਿਚ ਜਾਦੂ ਟੂਣੇ ਅਤੇ ਮੰਤ੍ਰਾਂ ਦੀ ਸ਼ਕਤੀ ਦਾ ਵਰਣਨ ਹੈ। ਸ਼ਕਤੀ ਦੀ ਉਪਾਸ਼ਨਾ ਇਸ ਦਾ ਪ੍ਰਧਾਨ ਅੰਗ ਹੈ ਅਤੇ 'ਹੁੰ' ਮੰਤ੍ਰ ਨੂੰ ਕਵਚੁ ਕਿਹਾ ਹੈ। ਪਰ ਗੁਰਮਤਿ ਵਿਚ''ਹਰਿ ਹਰਿ ਤੰਤੁ ਮੰਤੁ ਗੁਰਿ ਦੀਨਾ ॥ ਇਹੁ ਸੁਖੁ ਨਾਨਕ ਅਨਦਿਨੁ ਚੀਨਾ ॥'' (ਪੰਨਾ ੩੮੬) ਦਾ ਵਿਧਾਨ ਹੈ।

'ਕਵਚੁ' ਦੇ ਅਖਰੀ ਅਰਥ ਸੰਜੋਅ ਜਿਰਹ ਬਕਤਰ ਠੀਕ ਹਨ ਪਰ ਵਿਚਾਰ ਅਧੀਨ ਪੰਕਤੀ ਵਿਚ ਕੇਵਲ ਤੰਤ੍ਰ ਨਹੀਂ ਲੈਣਾ। 'ਹਰਿ ਹਰਿ ਤੰਤ੍ਰ ਮੰਤ੍ਰ' ਲੈਣੇ ਹਨ।

## ਸਾਰੰਸ਼ ਅਤੇ ਸਿਧਾਂਤ

ਜਿਸ ਦਾ ਪਖ ਕਰਨ ਵਾਲਾ ਅਥਵਾ ਰਖਵਾਲਾ ਪਰਮੇਸ਼ਰ ਆਪ ਹੋਵੇ, ਕੋਈ ਦੁਸ਼ਮਨ ਦੋਖੀ ਉਸ ਦੇ ਨੇੜੇ ਨਹੀਂ ਆ ਸਕਦਾ। ਦੂਜੇ ਪਾਸੇ ਜੋ ਹੰਕਾਰੀ ਤੇ ਨਿੰਦਕ ਪੁਰਸ਼ ਹੋਵੇ, ਉਸ ਦਾ ਖਿਨ ਵਿਚ ਵਿਨਾਸ਼ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਸਦਾ ਹੀ ਪ੍ਰਭੂ ਦੀ ਸ਼ਰਣ ਵਿਚ ਰਹਿ ਕੇ ਨਾਮ-ਸਿਮਰਨ ਕਰਨਾ ਚਾਹੀਦਾ ਹੈ ਅਤੇ ਸਦਾ ਥਿਰ ਰਹਿਣ ਵਾਲੇ ਪ੍ਰਭੂ ਤੋਂ ਸਦਕੇ ਜਾਣਾ ਚਾਹੀਦਾ ਹੈ।

ਬਹੁਤੀ ਲੋਕਾਈ ਇਕ ਦੂਜੇ ਮਨੁੱਖ ਨੂੰ ਦੁਖ ਦੇਣ ਦੀ ਖ਼ਾਤਰ ਤੰਤਰਾਂ ਮੰਤਰਾਂ ਦੀ ਵਰਤੋਂ ਕਰਦੀ ਹੈ ਪਰ ਇਹ ਧਾਰਨਾ ਗੁਰਮਤਿ ਵੀਚਾਰਧਾਰਾ ਦੇ ਬਿਲਕੁਲ ਉਲਟ ਹੈ।

**ਗੋਂਡ ਮਹਲਾ ੫ ॥ ਅਚਰਜ ਕਥਾ, ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ਰਹਾਉ॥ ਨਾ ਇਹੁ ਬੂਢਾ, ਨਾ ਇਹੁ ਬਾਲਾ ॥ ਨਾ ਇਸੁ ਦੂਖੁ, ਨਹੀ ਜਮ ਜਾਲਾ ॥ ਨਾ ਇਹੁ ਬਿਨਸੈ, ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥੧॥ ਨਾ ਇਸੁ ਉਸਨੁ, ਨਹੀ ਇਸੁ ਸੀਤੁ ॥ ਨਾ ਇਸੁ ਦੁਸਮਨੁ, ਨਾ ਇਸੁ ਮੀਤੁ ॥ ਨਾ ਇਸੁ ਹਰਖੁ, ਨਹੀ ਇਸੁ ਸੋਗੁ ॥ ਸਭੁ ਕਿਛੁ ਇਸ ਕਾ, ਇਹੁ ਕਰਨੈ ਜੋਗੁ ॥੨॥ ਨਾ ਇਸੁ ਬਾਪੁ, ਨਹੀ ਇਸੁ ਮਾਇਆ ॥ ਇਹੁ ਅਪਰੰਪਰੁ, ਹੋਤਾ ਆਇਆ ॥ ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ, ਸਦ ਹੀ ਜਾਗੈ ॥੩॥ ਤੀਨਿ ਗੁਣਾ, ਇਕ ਸਕਤਿ ਉਪਾਇਆ ॥ ਮਹਾ ਮਾਇਆ ਤਾਕੀ ਹੈ ਛਾਇਆ ॥ ਅਛਲ ਅਛੇਦ ਅਭੇਦ ਦਇਆਲ ॥ ਦੀਨ ਦਇਆਲ, ਸਦਾ ਕਿਰਪਾਲ ॥ ਤਾ ਕੀ ਗਤਿ ਮਿਤਿ, ਕਛੂ ਨ ਪਾਇ ॥ ਨਾਨਕ, ਤਾ ਕੈ ਬਲਿ ਬਲਿ ਜਾਇ ॥੪॥੧੯॥੨੧॥**

**ਪਦ ਅਰਥ:** ਅਚਰਜ-ਅਸਚਰਜ, ਹੈਰਾਨ ਕਰਨ ਵਾਲੀ। ਮਹਾ-ਮਹਾਨ (ਵਡੀ)। ਅਨੂਪ-ਉਪਮਾ ਰਹਿਤ, ਜਿਸ ਵਰਗੀ ਹੋਰ ਚੀਜ਼ ਨਾ ਹੋਵੇ, ਅਦੁਤੀ। ਪ੍ਰਾਤਮਾ-ਭਿੰਨ ੨ ਚੇਤਨ ਸਤਾ, ਜੀਵਾਤਮਾ। ਬਾਲਾ-ਬਾਲਕ। ਜਮ ਜਾਲਾ-ਜਮ ਦਾ ਜਾਲ (ਫਾਹਾ)। ਜਾਇ-ਜੰਮਦਾ। ਆਦਿ-ਜੁਗਾਂ ਦੇ ਮੁੱਢ ਤੋਂ,ਜੁਗਾਂ ਦੇ ਆਦਿ ਤੋਂ। ਰਹਿਆ ਸਮਾਇ-ਵਿਆਪਕ ਹੋ ਰਿਹਾ ਹੈ। ਉਸਨੁ-ਗਰਮੀ। ਸੀਤੁ-ਠੰਢ। ਹਰਖੁ-ਖੁਸ਼ੀ। ਸੋਗੁ-ਚਿੰਤਾ, ਫ਼ਿਕਰ। ਜੋਗੁ-ਸਮਰਥ। ਮਾਇਆ-ਮਾਂ। ਅਪਰੰਪਰੁ-ਪਰੇ ਤੋਂ ਪਰੇ। ਲੇਪੁ-ਅਸਰ। ਇਕ ਸਕਤਿ-ਇਕ ਸ਼ਕਤੀ (ਮਾਇਆ) ਨੂੰ। ਉਪਾਇਆ-ਪੈਦਾ ਕੀਤਾ ਹੈ। ਮਹਾ ਮਾਇਆ-ਵਡੀ (ਡਾਢੀ) ਮਾਇਆ। ਛਾਇਆ-ਪਰਛਾਵਾਂ। ਅਛਲ-ਜੋ ਛਲਿਆ ਨਹੀਂ ਜਾ ਸਕਦਾ। ਅਛੇਦ-ਜੋ ਵਿੰਨ੍ਹਿਆ ਨਹੀਂ ਜਾ ਸਕਦਾ। ਅਭੇਦ-(ਜਿਸ ਦਾ) ਭੇਤ ਨਹੀਂ ਪਾਇਆ ਜਾ ਸਕਦਾ। ਗਤਿ ਮਿਤਿ-ਅਵਸਥਾ ਮਰਯਾਦਾ।

**ਅਰਥ:** (ਹੇ ਭਾਈ! ਤੁਸੀਂ ਇਹ) ਹੈਰਾਨ ਕਰਨ ਵਾਲੀ ਕਥਾ (ਸੁਣੋ ਜੋ) ਵੱਡੀ ਅਨੂਪਮ (ਅਦੁੱਤੀ) ਹੈ। (ਉਹ ਇਹ ਕਿ) ਜੀਵਾਤਮਾ (ਉਸ) ਪਰਮੇਸ਼ਰ ਦਾ ਹੀ ਰੂਪ ਹੈ। ਨਾ ਇਹ ਬ੍ਰਿਧ ਹੈ ਨਾ ਇਹ ਬਾਲਕ ਹੈ। ਨਾ ਇਸ ਨੂੰ (ਕੋਈ) ਦੁਖ (ਪੋਹ ਸਕਦਾ ਹੈ), ਨਾ ਹੀ ਜਮ ਦੇ ਜਾਲ (ਵਿਚ ਫਸ ਸਕਦਾ ਹੈ)। ਨਾ ਇਹ ਮਰਦਾ ਹੈ, ਨਾ ਇਹ ਜੰਮਦਾ ਹੈ। (ਇਹ ਤਾਂ) ਮੁੱਢ ਤੋਂ, ਜੁਗਾਂ ਦੇ ਆਦਿ ਤੋਂ ਹੀ (ਸਭ ਵਿਚ ਜੋਤਿ ਰੂਪ ਹੋ ਕੇ) ਸਮਾਅ ਰਿਹਾ ਹੈ।੧।

(ਹੇ ਭਾਈ!) ਨਾ ਇਸ ਨੂੰ ਗਰਮੀ (ਲਗਦੀ ਹੈ) ਨਾ ਇਸ ਨੂੰ ਠੰਢ (ਲਗਦੀ ਹੈ)। ਨਾ ਇਸ (ਦਾ ਕੋਈ) ਵੈਰੀ ਹੈ ਨਾ ਇਸ (ਦਾ ਕੋਈ) ਮਿਤਰ ਹੈ। ਨਾ ਇਸ ਨੂੰ (ਕੋਈ) ਖੁਸ਼ੀ ਹੈ, ਨਾ ਇਸ ਨੂੰ (ਕੋਈ) ਗਮੀ ਹੈ। ਸਭ ਕੁਝ ਇਸ ਦਾ (ਆਪਣਾ ਹੈ ਅਤੇ) ਇਹ (ਆਪ ਸਭ ਕੁਝ) ਕਰਣ ਦੇ ਸਮਰਥ ਹੈ।੨।

(ਹੇ ਭਾਈ!) ਨਾ ਇਸ (ਦਾ ਕੋਈ) ਪਿਉ ਹੈ, ਨਾ ਇਸ (ਦੀ ਕੋਈ) ਮਾਂ ਹੈ। ਇਹ ਪਰੇ ਤੋਂ ਪਰੇ (ਬੇਅੰਤ) ਹੋਂਦਾ ਆਇਆ ਹੈ। ਪੁੰਨ ਪਾਪ ਦਾ ਇਸ ਨੂੰ (ਕੋਈ) ਲੇਪ ਨਹੀਂ ਲਗਦਾ। (ਇਸ ਪਾਰਬ੍ਰਹਮ ਦਾ ਰੂਪ, ਸਭ) ਸਰੀਰਾਂ ਅੰਦਰ ਸਦਾ ਹੀ ਜਾਗਦਾ (ਭਾਵ ਚੇਤੰਨ) ਹੈ।੩।

(ਹੇ ਭਾਈ!) ਤਿੰਨ ਗੁਣਾਂ ਵਾਲੀ ਇਕ ਸ਼ਕਤੀ (ਮਾਇਆ) ਨੂੰ (ਇਸ ਬ੍ਰਹਮ ਨੇ ਹੀ) ਪੈਦਾ ਕੀਤਾ ਹੈ। (ਇਹ) ਵਡੀ ਮਾਇਆ ਉਸ (ਬ੍ਰਹਮ) ਦੀ ਛਾਇਆ (ਪਰਛਾਵਾਂ) ਹੈ। (ਉਸ ਪ੍ਰਭੂ ਨੂੰ ਕੋਈ) ਛਲ ਨਹੀਂ ਸਕਦਾ, ਛੇਦ (ਵਿੰਨ੍ਹ) ਨਹੀਂ ਸਕਦਾ, (ਉਸ ਦਾ ਕੋਈ) ਭੇਤ ਨਹੀਂ ਪਾ ਸਕਦਾ (ਉਹ ਸਦਾ) ਦਇਆਵਾਨ ਹੈ। (ਉਹ) ਦੀਨਾਂ ਉਤੇ ਦਇਆ ਕਰਨ ਵਾਲਾ ਹੈ ਅਤੇ ਸਦਾ ਕਿਰਪਾਲੂ ਹੈ। ਉਸ (ਪ੍ਰਭੂ ਦੀ) ਅਵਸਥਾ ਤੇ ਮਰਯਾਦਾ ਦਾ (ਕੋਈ) ਰਤਾ ਭਰ ਭੀ (ਭੇਦ) ਨਹੀਂ ਪਾ ਸਕਦਾ। ਨਾਨਕ ਉਸ (ਪ੍ਰਭੂ) ਤੋਂ ਸਦਕੇ ਤੇ ਕੁਰਬਾਨ ਜਾਂਦਾ ਹੈ।੪।੧੦।੨੧।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੀਵਾਤਮਾ ਨੂੰ ਪਰਮਾਤਮਾ ਦਾ ਸਰੂਪ ਦਸ ਕੇ ਇਕ ਅਸਚਰਜ ਕਥਾ ਦਾ ਵਰਣਨ ਕੀਤਾ ਹੈ। ਗੁਰਦੇਵ ਪਿਤਾ ਜੀ ਨੇ ਜੀਵ ਅਤੇ ਈਸ਼ਵਰ ਦੀ ਅਭੇਦਤਾ ਦਾ ਇਕ ਸੁੰਦਰ ਨਮੂੰਨਾ ਜਿਗਿਆਸੂਆਂ ਦੇ ਸਾਹਮਣੇ ਰੂਪਮਾਨ ਕੀਤਾ ਹੈ। ਮਾਰੂ ਸੋਲਹੇ ਵਿਚ ਵੀ ਅਜੇਹੇ ਭਾਵ ਦੀ ਝਲਕ ਮਿਲਦੀ ਹੈ।

**ਗੋਂਡ ਮਹਲੁ ੫ ॥ ਸੰਤਨ ਕੈ ਬਲਿਹਾਰੈ ਜਾਉ ॥ ਸੰਤਨ ਕੈ ਸੰਗਿ, ਰਾਮ ਗੁਨ ਗਾਉ ॥ ਸੰਤ ਪ੍ਰਸਾਦਿ, ਕਿਲਵਿਖ ਸਭਿ ਗਏ ॥ ਸੰਤ ਸਰਣਿ, ਵਡਭਾਗੀ ਪਏ ॥੧॥ ਰਾਮੁ ਜਪਤ, ਕਛੁ ਬਿਘਨੁ ਨ ਵਿਆਪੈ ॥ ਗੁਰ ਪ੍ਰਸਾਦਿ, ਅਪੁਨਾ ਪ੍ਰਭੁ ਜਾਪੈ ॥੧॥ਰਹਾਉ॥ ਪਾਰਬ੍ਰਹਮੁ, ਜਬ ਹੋਇ ਦਇਆਲ ॥ ਸਾਧੂ ਜਨ ਕੀ ਕਰੈ ਰਵਾਲ ॥ ਕਾਮੁ ਕ੍ਰੋਧੁ, ਇਸੁ ਤਨ ਤੇ ਜਾਇ ॥ ਰਾਮ ਰਤਨੁ ਵਸੈ ਮਨਿ ਆਇ ॥੨॥ ਸਫਲੁ ਜਨਮੁ ਤਾਂ ਕਾ ਪਰਵਾਣੁ ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥ ਭਾਇ ਭਗਤਿ, ਪ੍ਰਭ ਕੀਰਤਨਿ ਲਾਗੈ ॥ ਜਨਮ ਜਨਮ ਕਾ ਸੋਇਆ, ਜਾਗੈ ॥੩॥ ਚਰਨ ਕਮਲ, ਜਨ ਕਾ ਆਧਾਰੁ ॥ ਗੁਣ ਗੋਬਿੰਦ ਰਉਂ, ਸਚੁ ਵਾਪਾਰ॥ ਦਾਸ ਜਨਾ ਕੀ ਮਨਸਾ ਪੂਰਿ ॥ ਨਾਨਕ, ਸੁਖੁ ਪਾਵੈ ਜਨ ਧੂਰਿ ॥੪॥੨੦॥੨੨॥੬॥੨੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਉਂ, ਗਾਉਂ, ਰਉਂ।

**ਪਦ ਅਰਥ:** ਜਾਉ-ਮੈਂ ਜਾਂਦਾ ਹਾਂ। ਗਾਉ-ਮੈਂ ਗਾਉਂਦਾ ਹਾਂ। ਕਿਲਵਿਖ-ਪਾਪ। ਵਡਭਾਗੀ-ਵਡੇ ਭਾਗਾਂ ਵਾਲੇ (ਮਨੁੱਖ)। ਬਿਘਨੁ-ਰੁਕਾਵਟ। ਰਵਾਲ-(ਚਰਨ) ਧੂੜੀ। ਭਾਇ ਭਗਤਿ-ਪ੍ਰੇਮਾ ਭਗਤੀ ਵਿਚ। ਕੀਰਤਨਿ-ਕੀਰਤਨ (ਸਿਫਤਾਂ ਕਰਨ) ਵਿਚ। ਅਧਾਰ-ਆਸਰਾ। ਰਉ-ਮੈਂ ਉਚਾਰਦਾ ਹਾਂ। ਮਨਸਾ-ਇੱਛਾ। ਪੂਰਿ-ਪੂਰੀ ਕਰਦਾ ਹੈ। ਨੋਟ- 'ਸੰਤਨ' ਪਦ ਇਥੇ ਆਦਰਵਾਚੀ ਹੈ ਅਤੇ ਗੁਰੂ ਦਾ ਲਖਾਇਕ ਹੈ।

**ਅਰਥ:** (ਹੇ ਭਾਈ!) ਮੈਂ ਸੰਤਾਂ (ਸਤਿਗੁਰਾਂ) ਤੋਂ ਸਦਕੇ ਜਾਂਦਾ ਹਾਂ। ਸੰਤਾਂ ਦੇ ਨਾਲ (ਬੈਠ ਕੇ) ਰਾਮ ਦੇ ਗੁਣ ਗਾਉਂਦਾ ਹਾਂ। ਸੰਤਾਂ ਦੀ ਕਿਰਪਾ ਨਾਲ ਸਾਰੇ ਪਾਪ (ਨਾਸ਼ ਹੋ( ਗਏ ਹਨ। ਵਡੇਭਾਗਾਂ ਵਾਲੇ (ਪੁਰਖ) ਸੰਤਾਂ ਦੀ ਸ਼ਰਣੀ ਪਏ ਹਨ।੧।

(ਹੇ ਭਾਈ!) ਪਰਮੇਸ਼ਰ ਦਾ (ਨਾਮ) ਜਪਦਿਆਂ (ਜੀਵਨ ਵਿਚ) ਕੁਝ ਭੀ ਵਿਘਨ ਨਹੀਂ ਲਗਦਾ। (ਸੰਤ) ਗੁਰੂ ਦੀ ਕਿਰਪਾ ਨਾਲ ਆਪਣਾ ਪ੍ਰਭੂ ਜਪ ਸਕੀਦਾ ਹੈ।੧।ਰਹਾਉ।

(ਹੇ ਭਾਈ!) ਜਦ ਪਰਮੇਸ਼ਰ ਦਇਆਲੂ ਹੁੰਦਾ ਹੈ (ਤਦ) ਸਾਧੂ ਜਨਾ ਦੀ ਚਰਨ ਧੂੜੀ ਬਣਾ ਦਿੰਦਾ ਹੈ। ਕਾਮ, ਕ੍ਰੋਧ ਰੂਪ (ਪ੍ਰਭਾਵ) ਇਸ ਸਰੀਰ ਚੋਂ (ਨਿਕਲ) ਜਾਂਦਾ ਹੈ (ਅਤੇ) ਪਰਮੇਸ਼ਰ ਦਾ ਅਮੋਲਕ ਨਾਮ ਮਨ ਵਿਚ ਆ ਵਸਦਾ ਹੈ।੨।

(ਹੇ ਭਾਈ!) ਪਰਮੇਸ਼ਰ ਨੂੰ ਨੇੜੇ ਕਰਕੇ (ਵਸਦਾ) ਜਾਣ। ਉਸ (ਮਨੁੱਖ) ਦਾ ਜੀਵਨ ਸਫਲ ਤੇ ਪਰਵਾਣ ਹੁੰਦਾ ਹੈ (ਜੋ ਪ੍ਰਭੂ ਨੂੰ ਹਾਜ਼ਰ ਨਾਜ਼ਰ ਜਾਣਦਾ ਹੈ)। (ਜੋ ਮਨੁੱਖ) ਪ੍ਰਭੂ ਦੀ ਪ੍ਰੇਮਾ-ਭਗਤੀ ਵਿਚ (ਅਤੇ) ਕੀਰਤਨ ਵਿਚ ਲਗਦਾ ਹੈ (ਉਹ ਮਾਨੋ) ਜਨਮਾਂ ਜਨਮਾਂ ਤੋਂ ਸੁਤਾ ਹੋਇਆ ਜਾਗ ਪੈਂਦਾ ਹੈ।੩।

(ਹੇ ਭਾਈ! ਵਾਹਿਗੁਰੂ ਜੀ ਦੇ) ਚਰਨ ਕਮਲ ਦਾਸਾਂ ਦਾ ਆਸਰਾ ਹਨ। (ਉਨ੍ਹਾਂ ਦੀ ਸੰਗਤ ਕਰਕੇ) ਮੈਂ ਵੀ ਪਰਮੇਸ਼ਰ ਦੇ ਗੁਣ ਉਚਾਰਦਾ ਹਾਂ (ਅਤੇ ਇਹੋ ਹੀ ਮੇਰਾ) ਸਚ ਰੂਪ ਵਾਪਾਰ ਹੈ। (ਹੇ ਪ੍ਰਭੂ! ਬੇਨਤੀ ਹੈ ਕਿ ਆਪਣੇ) ਦਾਸ ਜਨਾ ਦੀ ਇਛਾ ਪੂਰੀ ਕਰ, (ਤਾਂ ਜੋ) ਨਾਨਕ (ਤੇਰੇ) ਦਾਸਾਂ ਦੀ ਧੂੜੀ ਵਿਚ (ਰਹਿ ਕੇ ਆਤਮਿਕ) ਸੁਖ ਪਾਉਂਦਾ ਰਹੇ।੪।੨੦।੨੨।੬।੨੮।

## ਸਾਰੰਸ਼ ਅਤੇ ਸਿਧਾਂਤ

ਸੰਤ ਗੁਰੂ ਦੀ ਮਿਹਰ ਨਾਲ ਹੀ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ ਅਤੇ ਪ੍ਰਭੂ ਦੀ ਕਿਰਪਾ ਨਾਲ ਗੁਰੂ ਦਾ ਮਿਲਾਪ ਹੁੰਦਾ ਹੈ। ਗੁਰੂ ਦੀ ਬਰਕਤ ਨਾਲ ਹੀ ਹਿਰਦੇ ਵਿਚ ਨਾਮ ਦਾ ਨਿਵਾਸ ਹੁੰਦਾ ਹੈ।

ਇਸ ਸ਼ਬਦ ਵਿਚ ਸਿਧਾਂਤਕ ਨੁਕਤਾ ਇਹ ਹੈ ਕਿ ਪ੍ਰਭੂ ਦੀ ਪ੍ਰੇਮਾ-ਭਗਤੀ ਨਾਲ ਮਨੁੱਖ ਕੀਰਤਨ ਵਿਚ ਜੁੜਦਾ ਹੈ ਜਿਸ ਦੇ ਫਲ ਸਰੂਪ ਕਈ ਜਨਮਾਂ ਤੋਂ ਅਗਿਆਨਤਾ ਦੀ ਨੀਂਦ ਵਿਚ ਸੁੱਤਾ ਹੋਇਆ ਮਨ ਜਾਗ ਉਠਦਾ ਹੈ।

### ਰਾਗੁ ਗੋਂਡ ਅਸਟਪਦੀਆ ਮਹਲਾ ੫ ਘਰੁ ੨ ॥

**ੴ ਸਤਿਗੁਰ ਪ੍ਰਸਾਦਿ ॥ ਕਰਿ ਨਮਸਕਾਰ ਪੂਰੇ ਗੁਰਦੇਵ ॥ ਸਫਲ ਮੂਰਤਿ, ਸਫਲ ਜਾ ਕੀ ਸੇਵ ॥ ਅੰਤਰਜਾਮੀ ਪੁਰਖੁ ਬਿਧਾਤਾ ॥ ਆਠ ਪਹਰ, ਨਾਮ ਰੰਗਿ ਰਾਤਾ ॥੧॥ ਗੁਰੁ ਗੋਬਿੰਦ, ਗੁਰੂ ਗੋਪਾਲ ॥ ਅਪਨੇ ਦਾਸ ਕਉ ਰਾਖਨਹਾਰ ॥੧॥ਰਹਾਉ॥ ਪਾਤਿਸਾਹ ਸਾਹ, ਉਮਰਾਉ ਪਤੀਆਏ ॥ ਦੁਸਟ ਅਹੰਕਾਰੀ, ਮਾਰਿ ਪਚਾਏ ॥ ਨਿੰਦਕ ਕੈ ਮੁਖਿ ਕੀਨੋ ਰੋਗੁ ॥ ਜੈ ਜੈਕਾਰੁ ਕਰੈ ਸਭ ਲੋਗੁ ॥੨॥ ਸੰਤਨ ਕੈ ਮਨਿ ਮਹਾ ਅਨੰਦੁ ॥ ਸੰਤ ਜਪਹਿ ਗੁਰਦੇਉ ਭਗਵੰਤੁ ॥ ਸੰਗਤਿ ਕੇ ਮੁਖ ਊਜਲ**

**ਭਏ॥ ਸਗਲ ਥਾਨ, ਨਿੰਦਕ ਕੇ ਗਏ ॥੩॥ ਸਾਸਿ ਸਾਸਿ ਜਨੁ ਸਦਾ ਸਲਾਹੇ ॥ ਪਾਰਬ੍ਰਹਮ ਗੁਰ ਬੇਪਰਵਾਹੇ ॥ ਸਗਲ ਭੈ ਮਿਟੇ, ਜਾ ਕੀ ਸਰਨਿ ॥ ਨਿੰਦਕ ਮਾਰਿ ਪਾਏ ਸਭਿ ਧਰਨਿ॥੪॥ ਜਨ ਕੀ ਨਿੰਦਾ ਕਰੈ ਨ ਕੋਇ ॥ ਜੋ ਕਰੈ, ਸੋ ਦੁਖੀਆ ਹੋਇ ॥ ਆਠ ਪਹਰ ਜਨੁ ਏਕੁ ਧਿਆਏ ॥ ਜਮੂਆ ਤਾ ਕੈ ਨਿਕਟਿ ਨ ਜਾਏ ॥ ੫ ॥ ਜਨ ਨਿਰਵੈਰ, ਨਿੰਦਕ ਅਹੰਕਾਰੀ ॥ ਜਨ ਭਲ ਮਾਨਹਿ, ਨਿੰਦਕ ਵੇਕਾਰੀ ॥ ਗੁਰ ਕੈ ਸਿਖਿ, ਸਤਿਗੁਰੂ ਧਿਆਇਆ॥ ਜਨ ਉਬਰੇ, ਨਿੰਦਕ ਨਰਕਿ ਪਾਇਆ ॥੬॥ ਸੁਣਿ ਸਾਜਨ, ਮੇਰੇ ਮੀਤ ਪਿਆਰੇ ॥ ਸਤਿ ਬਚਨ ਵਰਤਹਿ, ਹਰਿ ਦੁਆਰੇ ॥ ਜੈਸਾ ਕਰੇ, ਸੁ ਤੈਸਾ ਪਾਏ ॥ ਅਭਿਮਾਨੀ ਕੀ ਜੜ, ਸਰਪਰ ਜਾਏ ॥੭॥ ਨੀਧਰਿਆ, ਸਤਿਗੁਰ ਧਰ ਤੇਰੀ ॥ ਕਰਿ ਕਿਰਪਾ ਰਾਖਹੁ ਜਨ ਕੇਰੀ ॥ ਕਹੁ ਨਾਨਕ, ਤਿਸੁ ਗੁਰ ਬਲਿਹਾਰੀ ॥ ਜਾ ਕੈ ਸਿਮਰਨਿ ਪੈਜ ਸਵਾਰੀ ॥੮॥੧॥੨੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਜਪਹਿਂ, ਜਮੂਆਂ, ਮਾਨਹਿਂ, ਵਰਤਹਿਂ, ਨੀਧਰਿਆਂ।

**ਨੋਟ—** ਇਥੇ ਇਕੋ ਅਸ਼ਟਪਦੀ ਹੈ। ਪੁਰਾਤਨ ਸਰੂਪ ਵਿਚ ਅਸ਼ਟਪਦੀ ਹੈ 'ਅਸ਼ਟਪਦੀਆਂ' ਨਹੀਂ ਜਿਵੇਂ ਕਿ ਵਰਤਮਾਨ ਸਰੂਪਾਂ ਵਿਚ ਅੰਕਿਤ ਹੈ।

**ਪਦ ਅਰਥ:** ਸਫਲ ਮੂਰਤਿ-ਜੀਵਨ ਫਲ ਦੇਣ ਵਾਲੀ ਹਸਤੀ। ਬਿਧਾਤਾ-ਪੈਦਾ ਕਰਨ ਵਾਲਾ। ਗੋਪਾਲ-ਜਗਤ ਦਾ ਪਾਲਕ। ਉਮਰਾਉ-ਅਮੀਰ। ਪਤੀਆਏ-ਪਤੀਜਦੇ, ਪ੍ਰਸੰਨ ਹੁੰਦੇ। ਪਚਾਏ-ਸਾੜ ਦਿਤੇ। ਮੁਖਿ-ਮੂੰਹ ਵਿਚ। ਰੋਗੁ-(ਨਿੰਦਾ ਦਾ) ਰੋਗ। ਜਪਹਿ-ਜਪਦੇ ਹਨ। ਊਜਲ-ਉਜਲੇ। ਸਾਸਿ ਸਾਸਿ-ਹਰੇਕ ਸਾਹ ਨਾਲ। ਮਾਰਿ ਪਾਏ-ਮਾਰ ਕੇ ਪਾਏ (ਪਟਕਾ) ਦਿਤੇ ਹਨ। ਧਰਨਿ-ਧਰਤੀ ਤੇ। ਜਮੂਆ-ਜਮ। ਭਲ ਮਾਨਹਿ-(ਸਭ ਦਾ) ਭਲਾ ਮਨਾਉਂਦੇ (ਮੰਗਦੇ) ਹਨ। ਵੇਕਾਰੀ-ਵਿਕਾਰਾਂ ਵਾਲੇ। ਗੁਰ ਕੈ ਸਿਖਿ-ਗੁਰੂ ਦੇ ਸਿਖ ਨੇ। ਉਬਰੇ-ਬਚ ਗਏ। ਵਰਤਹਿ-ਵਰਤਦੇ ਹਨ। ਹਰਿ ਦੁਆਰੇ-ਹਰੀ ਦੇ ਦਰਬਾਰ ਵਿਚ। ਅਭਿਮਾਨੀ-ਹੰਕਾਰੀ। ਸਰਪਰ-ਹਰ ਹਾਲਤ। ਜਾਏ-(ਨਾਸ਼ ਹੋ) ਜਾਵੇਗੀ। ਨੀਧਰਿਆ-ਨਿਓਟਿਆਂ ਨੂੰ। ਧਰ-ਓਟ, ਟੇਕ। ਜਨ ਕੇਰੀ-ਸੇਵਕ ਦੀ। ਪੈਜ-ਲਾਜ।

**ਅਰਥ:** (ਹੇ ਭਾਈ! ਉਸ) ਪੂਰੇ ਗੁਰਦੇਵ ਨੂੰ 'ਨਮਸਕਾਰ' ਕਰ (ਜਿਹੜੀ) ਮੂਰਤਿ (ਹਸਤੀ) ਸਭ ਫਲ ਦੇਣ ਵਾਲੀ ਹੈ, ਜਿਸ ਦੀ ਸੇਵਾ (ਕੀਤੀ) ਸਫਲ ਹੈ। ਉਹ ਗੁਰੂ) ਅੰਦਰ ਦੀ ਜਾਣਨ ਵਾਲਾ (ਮਹਾਂ) ਪੁਰਖ (ਅਤੇ) ਕਰਮਾਂ ਦਾ ਫਲ ਪ੍ਰਦਾਤਾ ਹੈ। (ਉਹ) ਅਠੇ ਪਹਿਰ ਨਾਮ ਦੇ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ।੧।

(ਹੇ ਭਾਈ!) ਗੁਰੂ ਗੋਬਿੰਦ ਦਾ (ਰੂਪ ਹੈ) ਗੁਰੂ ਹੀ ਗੋਪਾਲ ਦਾ (ਰੂਪ) ਹੈ। (ਗੁਰੂ) ਆਪਣੇ ਦਾਸ ਨੂੰ ਰਖਣ ਵਾਲਾ (ਭਾਵ ਸਹਾਇਤਾ ਕਰਨ ਵਾਲਾ ਹੈ)।ਰਹਾਉ।

(ਹੇ ਭਾਈ! ਗੁਰੂ ਤੋਂ ਹੀ) ਪਾਤਸ਼ਾਹ, ਸ਼ਾਹੂਕਾਰ ਤੇ ਅਮੀਰ (ਲੋਕ ਸਭ) ਪਤੀਜਦੇ ਹਨ (ਕਿਉਂਕਿ ਗੁਰੂ ਨੇ) ਹੰਕਾਰੀ, ਦੁਸ਼ਟ ਮਾਰ ਕੇ ਨਾਸ਼ ਕਰ ਦਿੱਤੇ ਹਨ। (ਗੁਰੂ ਨੇ) ਨਿੰਦਕਾਂ ਦੇ ਮੂੰਹ ਵਿਚ ਰੋਗ ਪੈਦਾ ਕਰ ਦਿਤਾ ਹੈ। (ਜਿਸ ਕਰਕੇ) ਸਾਰਾ ਸੰਸਾਰ ਹੀ (ਗੁਰੂ ਦੀ)ਜੈ ਜੈ ਕਾਰ ਕਰਦਾ ਹੈ॥੨॥

(ਹੇ ਭਾਈ!) ਸੰਤ ਜਨਾ ਦੇ ਮਨ ਵਿਚ ਵੱਡਾ ਅਨੰਦ (ਬਣਿਆ ਰਹਿੰਦਾ ਹੈ ਕਿਉਂਕਿ) ਸੰਤ ਭਗਵੰਤ ਰੂਪ ਗੁਰੂ ਨੂੰ ਜਪਦੇ ਹਨ। ਸੰਗਤਾਂ ਦੇ ਮੂੰਹ ਉਜਲੇ (ਰੋਸ਼ਨ) ਹੋਏ ਹਨ (ਅਤੇ) ਨਿੰਦਕ ਦੇ ਸਾਰੇ ਥਾਂਵ ਮੁੱਕ ਗਏ ਹਨ (ਭਾਵ ਉਨ੍ਹਾਂ ਨੂੰ ਕਿਸੇ ਜਗ੍ਹਾਂ ਤੋਂ ਵੀ ਆਦਰ ਨਹੀਂ ਮਿਲਦਾ)।੩।

(ਪ੍ਰਭੂ ਦਾ) ਸੇਵਕ (ਪਰਮੇਸ਼ਰ ਨੂੰ) ਹਰੇਕ ਸੁਆਸ ਨਾਲ ਸਦਾ ਸਲਾਹੁੰਦਾ ਹੈ। ਗੁਰੂ ਪਾਰਬ੍ਰਹਮ ਦਾ (ਰੂਪ ਅਤੇ) ਬੇ-ਪਰਵਾਹ ਹੈ। ਜਿਸ (ਪ੍ਰਭੂ ਦੀ) ਸ਼ਰਨ ਪਇਆਂ (ਸੇਵਕ ਦੇ) ਸਾਰੇ ਡਰ ਮਿਟ ਗਏ ਹਨ, (ਉਸ ਪ੍ਰਭੂ ਨੇ) ਸਾਰੇ ਨਿੰਦਕ ਮਾਰ ਕੇ ਧਰਤੀ ਤੇ (ਪਟਕਾਅ) ਮਾਰੇ ਹਨ।੪।

(ਹੇ ਭਾਈ! ਸੰਤ) ਜਨਾ ਦੀ ਕੋਈ ਭੀ ਨਿੰਦਾ ਨਾ ਕਰੇ। (ਕਿਉਂਕਿ) ਜੋ (ਮਨੁੱਖ ਸੰਤਾਂ ਦੀ ਨਿੰਦਾ) ਕਰਦਾ ਹੈ, ਉਹ (ਸਦਾ) ਦੁਖੀ ਰਹਿੰਦਾ ਹੈ। (ਪ੍ਰਭੂ ਦਾ ਸੰਤ) ਜਨ ਅਠੇ ਪਹਿਰ ਇਕ (ਪਰਮੇਸ਼ਰ) ਨੂੰ ਸਿਮਰਦਾ ਹੈ, (ਇਸ ਲਈ) ਜਮ ਭੀ ਉਸ ਦੇ ਨੇੜੇ ਨਹੀਂ ਜਾਂਦਾ।੫।

(ਹੇ ਭਾਈ! ਸੰਤ) ਜਨ ਵੈਰ ਤੋਂ ਰਹਿਤ ਹਨ, (ਅਤੇ) ਨਿੰਦਕ ਹੰਕਾਰੀ ਹਨ। (ਸੰਤ) ਜਨ (ਸਰਬਤ ਦਾ) ਭਲਾ ਮੰਗਦੇ ਹਨ (ਅਤੇ) ਨਿੰਦਕ ਵਿਕਾਰ ਕਰਨ ਵਾਲੇ (ਸਭ ਦਾ ਮੰਦਾ ਚਿਤਵਣ ਵਾਲੇ) ਹਨ। ਗੁਰੂ ਦੇ ਸਿਖਾਂ ਨੇ (ਸਦਾ ਆਪਣੇ) ਸਤਿਗੁਰੂ ਨੂੰ ਧਿਆਇਆ ਹੈ। (ਗੁਰੂ ਦੇ ਸਿੱਖ) ਜਨ (ਨਰਕਾਂ ਵਿਚ ਜਾਣ ਤੋਂ) ਬਚ ਗਏ ਹਨ (ਅਤੇ) ਨਿੰਦਕਾਂ ਨੂੰ (ਪਰਮੇਸ਼ਰ ਨੇ) ਨਰਕਾਂ ਵਿਚ ਪਾ ਦਿੱਤਾ ਹੈ।੬।

ਹੇ ਮੇਰੇ ਪਿਆਰੇ ਮਿਤਰ ਸਜਣ! (ਤੂੰ) ਸੁਣ, ਹਰੀ ਦੇ ਦਰ ਉਤੇ ਸਤਿ-ਬਚਨ ਵਰਤਦੇ ਹਨ। ਜਿਹੋ ਜਿਹਾ (ਕੋਈ ਕਰਮ) ਕਰੇਗਾ, ਉਹ ਪਰਮੇਸ਼ਰ (ਪਾਸੋਂ ਉਸ ਦਾ) ਉਹੋ ਜਿਹਾ (ਫਲ) ਪਾ ਲਵੇਗਾ। ਹੰਕਾਰੀ (ਮਨੁੱਖ) ਦੀ ਜੜ ਹਰ ਹਾਲਤ (ਪੁਟੀ) ਜਾਏਗੀ।੭।

ਹੇ ਸਤਿਗੁਰੂ! ਨਿਓਟਿਆਂ ਨੂੰ ਤੇਰੀ ਓਟ ਹੈ। (ਇਸ ਲਈ) ਕਿਰਪਾ ਕਰਕੇ (ਆਪਣੇ) ਦਾਸ ਦੀ (ਪੈਜ ਆਪ) ਰਖ ਲਵੋ ਜੀ। ਨਾਨਕ! ਆਖ (ਕਿ ਮੈਂ) ਉਸ ਗੁਰੂ ਤੋਂ ਸਦਕੇ (ਜਾਂਦਾ ਹਾਂ), ਜਿਸ ਦੇ ਸਿਮਰਨ ਨੇ (ਮੇਰੀ) ਪੈਜ ਸਵਾਰ ਦਿਤੀ ਹੈ।੮।੧।੨੯।

# ਅਰਥ ਭੇਦ ਅਤੇ ਨਿਰਣੈ

**ਸੁਣਿ ਸਾਜਨ ਮੇਰੇ ਮੀਤ ਪਿਆਰੇ ॥ ਸਤਿ ਬਚਨ ਵਰਤਹਿ ਹਰਿ ਦੁਆਰੇ ॥**

ਵਖ ਵਖ ਅਰਥ:

੧. ਹਰੀ ਦੇ ਦੁਆਰੇ ਬਚਨ ਸਚੇ (ਠੀਕ) ਉਤਰਦੇ ਹਨ। [ਸ਼ਬਦਾਰਥ

੨. ਹੇ ਹਰੀ ਸੱਜਣ! ਹੇ ਪਿਆਰੇ ਮਿੱਤਰ! ਸੁਣ (ਮੈਂ ਤੈਨੂੰ ਉਹ) ਅਟੱਲ ਨਿਯਮ (ਦਸਦਾ ਹਾਂ ਜੋ) ਪਰਮਾਤਮਾ ਦੇ ਦਰ ਤੇ (ਸਦਾ) ਵਾਪਰਦੇ ਹਨ। [ਦਰਪਣ

**ਨਿਰਣੈ:** ਇਥੇ ਠੀਕ ਬਚਨ 'ਉਤਰਨ' ਦੀ ਗਲ ਨਹੀਂ, 'ਵਰਤਣ' ਦੀ ਗਲ ਹੈ। ਹਰੀ ਦੇ ਦਰਬਾਰ ਦਾ ਜੋ ਦਸਤੂਰ ਹੈ, ਜੋ ਉਥੋਂ ਦਾ ਨੇਮ ਹੈ, ਉਸ ਦਾ ਵਰਣਨ ਹੈ, ਜਿਹੜਾ ਕਿ ਇਸ ਦੇ ਨਾਲ ਦੀਆਂ ਪੰਕਤੀਆਂ ਤੋਂ ਨਿਰਣੈ ਹੋ ਜਾਂਦਾ ਹੈ:–

**ਜੈਸਾ ਕਰੇ ਸੁ ਤੈਸਾ ਪਾਏ ॥ ਅਭਿਮਾਨੀ ਕੀ ਜੜ ਸਰਪਰ ਜਾਏ ॥**

ਸੋ ਨੰਬਰ ੨ ਵਾਲੇ ਅਰਥ ਵਿਸ਼ਾ ਵਸਤੂ ਅਨੁਸਾਰ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਜਿਥੇ ਸਤਿਗੁਰੂ ਦੀ ਸੇਵਾ ਤੇ ਮਹਿਮਾ ਦਾ ਵਰਣਨ ਹੈ ਉਥੇ ਗੁਰੂ ਦੇ ਨਿੰਦਕਾਂ ਵਿਕਾਰੀਆਂ ਤੇ ਅਹੰਕਾਰੀਆਂ ਦੀ ਦੁਰ-ਦਸ਼ਾ ਦਾ ਜ਼ਿਕਰ ਹੈ। ਗੁਰੂ ਦਾ ਸਿੱਖ ਸਦੀਵ ਕਾਲ ਆਪਣੇ ਗੁਰੂ ਨੂੰ ਸਿਮਰਦਾ ਤੇ ਸਲਾਹੁੰਦਾ ਹੈ। ਉਹ ਰਾਹੇ-ਰਾਸਤ ਭਾਵ ਠੀਕ ਰਸਤੇ ਤੇ ਚਲਦਾ ਹੈ ਤੇ ਸੁਖੀ ਰਹਿੰਦਾ ਹੈ। ਪਰ ਨਿੰਦਕ ਪਰਾਇਆ ਬੁਰਾ ਚਿਤਵਦਾ ਚਿਤਵਦਾ ਹੀ ਮਰ ਜਾਂਦਾ ਹੈ। ਸਿਧਾਂਤ ਇਹ ਹੈ:–

**ਜੈਸਾ ਕਰੇ ਸੁ ਤੈਸਾ ਪਾਏ ॥ ਅਭਿਮਾਨੀ ਕੀ ਜੜ ਸਰਪਰ ਜਾਏ ॥**

ਨਾਲ ਹੀ ਸਿਮਰਨ ਦੀ ਮਹੱਤਤਾ ਦਰਸਾਈ ਹੈ ਕਿ ਨਾਮ-ਸਿਮਰਨ ਦਾ ਸਦਕਾ ਗੁਰੂ ਆਪਣੇ ਸਿਖ ਦੀ ਸਦਾ ਹੀ ਪੈਜ ਰਖਦਾ ਹੈ।

**ਰਾਗੁ ਗੋਂਡ ਬਾਣੀ ਭਗਤਾ ਕੀ ॥ ਕਬੀਰ ਜੀ ਘਰੁ ੧ ॥ ੧ੴ ਸਤਿਗੁਰ ਪ੍ਰਸਾਦਿ ॥**

**ਸੰਤੁ ਮਿਲੈ, ਕਿਛੁ ਸੁਨੀਐ ਕਹੀਐ ॥ ਮਿਲੈ ਅਸੰਤੁ, ਮਸਟਿ ਕਰਿ ਰਹੀਐ ॥੧॥ ਬਾਬਾ, ਬੋਲਨਾ ਕਿਆ ਕਹੀਐ ॥ ਜੈਸੇ, ਰਾਮਨਾਮ ਰਵਿ ਰਹੀਐ ॥੧॥ਰਹਾਉ॥ ਸੰਤਨ ਸਿਉ ਬੋਲੇ ਉਪਕਾਰੀ ॥ ਮੂਰਖ ਸਿਉ ਬੋਲੇ, ਝਖ ਮਾਰੀ ॥੨॥ ਬੋਲਤ ਬੋਲਤ, ਬਢਹਿ ਬਿਕਾਰਾ ॥ ਬਿਨੁ ਬੋਲੇ, ਕਿਆ ਕਰਹਿ ਬੀਚਾਰਾ ॥੩॥ ਕਹੁ ਕਬੀਰ, ਛੂਛਾ ਘਟੁ ਬੋਲੈ ॥ ਭਰਿਆ ਹੋਇ, ਸੁ ਕਬਹੁ ਨ ਡੋਲੈ ॥੪॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਬਢਹਿੰ, ਕਰਹਿੰ।

**ਪਦ ਅਰਥ:** ਸੰਤੁ-ਜੋ ਹਰੇਕ ਸੁਆਸ ਨਾਲ ਸਾਈਂ ਦਾ ਨਾਮ ਜਪਦਾ ਹੈ। ਅਸੰਤੁ-ਸੰਤ ਦੇ ਉਲਟ। ਮਸਟਿ-ਚੁੱਪ। ਰਵਿ ਰਹੀਐ-ਸਿਮਰਦੇ ਰਹੀਏ। ਬੋਲੇ-(ਜੋ) ਬੋਲੇਗਾ। ਉਪਕਾਰੀ-ਭਲਾ ਕਰਨ ਵਾਲਾ। ਝਖਮਾਰੀ-ਫ਼ਜ਼ੂਲ, ਵਿਅਰਥ ਸਿਰ ਖਪਾਈ। ਬਢਹਿ-ਵਧਦੇ ਹਨ। ਬਿਕਾਰਾ-ਵਿਕਾਰ, ਵਾਦ-ਵਿਵਾਦ ਝਗੜੇ। ਕਿਆ ਕਰਹਿ-ਕੀ ਕਰ ਸਕਦੇ ਹਾਂ?। ਛੂਛਾ ਘਟ-ਖ਼ਾਲੀ (ਸਖਣਾ) ਘੜਾ, ਭਾਵ ਗੁਣਾ ਤੋਂ ਖ਼ਾਲੀ, ਮੂਰਖ। ਭਰਿਆ ਹੋਇਆ ਭਾਵ ਗੁਣਵਾਨ। ਨ ਡੋਲੈ-ਅਡੋਲ, ਨਹੀਂ ਡੋਲਦਾ ਹੈ।

**ਅਰਥ**: (ਹੇ ਭਾਈ! ਜੇ ਕੋਈ) ਸੰਤ (ਪੁਰਸ਼) ਮਿਲ ਜਾਏ (ਤਾਂ ਉਸ ਪਾਸੋਂ) ਕੁਝ (ਰਬੀ ਗਿਆਨ ਦੀ ਗਲ) ਸੁਣੀਏ (ਤੇ) ਕੁਝ (ਉਸ ਨੂੰ ਆਪਣੇ ਦਿਲ ਦੀ ਗਲ) ਕਹੀਏ। (ਹਾਂ ਜੇ ਕੋਈ) ਅਸੰਤ, (ਪਖੰਡੀ ਸਾਧੂ, ਅਨਾੜੀ) ਮਿਲ ਜਾਏ (ਤਾਂ) ਚੁਪੀ ਧਾਰ ਲੈਣੀ ਚਾਹੀਦੀ ਹੈ।੧।

ਹੇ ਭਾਈ! (ਸੰਤ ਦੇ ਨਾਲ ਜੋ) ਬੋਲਣਾ ਹੈ, (ਉਹ) ਕਿਸ ਤਰ੍ਹਾਂ ਦੇ ਬਚਨ ਕਰੀਏ? (ਇਸ ਤਰ੍ਹਾਂ ਦੇ) ਜਿਸ ਤਰ੍ਹਾਂ ਕਿ ਰਾਮ ਨਾਮ ਸਿਮਰਦੇ ਰਹੀਏ।੧।ਰਹਾਉ।

(ਹੇ ਭਾਈ!) ਸੰਤਾਂ ਨਾਲ ਬੋਲਿਆਂ ਕੋਈ ਚੰਗੀ ਸਿਖਿਆ ਮਿਲਦੀ ਹੈ ਤੇ ਮਨੁੱਖ ਪਰਾਇਆ ਭਲਾ ਕਰਨ ਵਾਲਾ ਬਣ ਜਾਂਦਾ ਹੈ। (ਪਰ ਮੂਰਖ ਨਾਲ ਬੋਲਿਆਂ ਝਖ ਮਾਰਨ ਵਾਲੀ ਗਲ ਭਾਵ ਸਿਰ-ਖਪਾਈ ਹੀ ਪਲੇ ਪੈਂਦੀ ਹੈ।੨।

(ਹੇ ਭਾਈ! ਮੂਰਖ ਨਾਲ) ਬੋਲਦਿਆਂ ਬੋਲਦਿਆਂ ਵਿਕਾਰ (ਭਾਵ ਵਾਦ-ਵਿਵਾਦ) ਵਧਦੇ ਹੀ ਹਨ। (ਪਰ) ਬਿਨਾ ਬੋਲੇ ਵੀ (ਸ਼ੁੱਭ ਜਾਂ ਅਸ਼ੁੱਭ) ਕੀ ਵੀਚਾਰ ਕਰ ਸਕਦੇ ਹਾਂ?।੩।

ਕਬੀਰ! ਆਖ (ਕਿ ਹਮੇਸ਼ਾਂ) ਖ਼ਾਲੀ ਘੜਾ ਬੋਲਦਾ ਹੈ (ਜੋ) ਭਰਿਆ ਹੋਇਆ ਹੋਵੇ ਉਹ ਕਦੇ ਨਹੀਂ ਡੋਲਦਾ, (ਭਾਵ ਅਸੰਤ ਬੜਬੋਲਾ ਅਤੇ ਸੰਤ ਸਹਿਨਸ਼ੀਲਤਾ ਵਾਲਾ ਹੁੰਦਾ ਹੈ)।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀਆਂ ਪੰਕਤੀਆਂ ਨੂੰ ਬੋਲਣ ਦਾ ਆਧਾਰ ਬਣਾਈਏ ਤਾਂ ਹੀ ਇਸ ਸ਼ਬਦ ਭਾਵ "ਬੋਲਤ ਬੋਲਤ ਬਢਹਿ ਬਿਕਾਰਾ ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ॥" ਵਾਲੀਆਂ ਪੰਕਤੀਆਂ ਦੀ ਸੋਝੀ ਆ ਸਕਦੀ ਹੈ।

ਇਸ ਸ਼ਬਦ ਵਿਚ ਥੋੜਾ ਜਾਂ ਬਹੁਤਾ ਬੋਲਣ ਦਾ ਵਿਸ਼ਾ ਨਹੀਂ। ਕੀ ਹਰੇਕ ਨਾਲ ਬੋਲਦਿਆਂ-੨ ਵਿਕਾਰ ਵਧ ਜਾਂਦੇ ਹਨ? ਨਹੀਂ, ਅਸੰਤ ਅਨਾੜੀ ਨਾਲ ਬੋਲਦਿਆਂ ਵਾਦ-ਵਿਵਾਦ ਵਿਚ ਵਾਧਾ ਹੁੰਦਾ ਹੈ। ਕੀ ਉਸ ਨਾਲ ਬੋਲਣਾ ਛਡ ਦੇਈਏ? ਹਾਂ, ਕੁਝ ਦੇਰ ਲਈ ਚੁਪ ਸਾਧਣੀ ਹੀ ਚੰਗੀ ਹੁੰਦੀ ਹੈ ਕਿਉਂਕਿ ਗਰਮਾ-ਗਰਮੀ ਵਿਚ ਗੁੱਸਾ ਵਧਦਾ ਹੈ, ਜੋ ਵਿਕਾਰਾਂ ਦੀ ਜੜ੍ਹ ਹੈ।

ਇਉਂ ਜਾਪਦਾ ਹੈ ਜਿਵੇਂ ਭਗਤ ਕਬੀਰ ਜੀ ਪਾਸੋਂ ਕਿਸੇ ਜਿਗਿਆਸੂ ਨੇ ਪੁਛਿਆ ਹੋਵੇ ਕਿ ਕਿਹੋ ਜਿਹੇ ਪੁਰਸ਼ਾਂ ਨਾਲ ਗਿਆਨ ਵਿਚਾਰ ਹਿਤ ਵਾਰਤਾਲਾਪ ਕਰੀਏ ਅਤੇ ਕਿਹੋ ਜਿਹੇ ਪੁਰਸ਼ਾਂ ਨਾਲ ਨਾ ਕਰੀਏ? ਸੋ ਭਗਤ ਜੀ ਇਸ ਸ਼ਬਦ ਰਾਹੀਂ ਸੁੰਦਰ ਸਿਖਿਆ ਦੇ ਰਹੇ ਹਨ। ਹੇ ਭਾਈ! ਜੇ ਕੋਈ ਸੰਤ ਪੁਰਸ਼ ਮਿਲ ਜਾਏ ਤਾਂ ਉਸ ਪਾਸੋਂ ਪਰਮੇਸ਼ਰ ਬਾਰੇ ਕੋਈ ਉਪਦੇਸ਼ ਸੁਣੀਏ ਕਿਉਂਕਿ ਉਹ ਨਾਮ ਅਭਿਆਸੀ ਹੁੰਦਾ ਹੈ।

ਕਈ ਵਾਰੀ ਅਜੇਹਾ ਹੁੰਦਾ ਹੈ ਕਿ ਮਨੁੱਖ ਉਪਦੇਸ਼ ਸੁਣਨ ਦੀ ਬਜਾਏ ਸਤਿ ਪੁਰਸ਼ ਨੂੰ ਆਪ ਹੀ ਉਪਦੇਸ਼ ਦੇਣ ਲਗ ਜਾਂਦਾ ਹੈ। ਇਹ ਬ੍ਰਿਤੀ ਅਸੰਤ ਅਨਾੜੀ ਵਾਲੀ ਹੈ। ਸਿਧਾਂਤ ਇਹ ਹੈ ਕਿ ਮੂਰਖਾਂ, ਅਸੰਤਾਂ, ਖੋਟੇ ਪੁਰਸ਼ਾਂ ਨਾਲ ਬੋਲਿਆਂ ਲੜਾਈ ਝਗੜਾ ਹੀ ਪਲੇ ਪੈਂਦਾ ਹੈ। ਹਾਂ, ਜੋ ਵੀਚਾਰ ਕਰਨੀ ਹੈ ਉਹ ਸਤਿਪੁਰਸ਼ਾਂ, ਬ੍ਰਹਮ ਬੇਤਿਆਂ ਨਾਲ ਕਰਨੀ ਹੀ ਉਚਿਤ ਹੈ। ਅੰਤਲੇ ਦ੍ਰਿਸ਼ਟਾਂਤ ਤੋਂ ਇਕ ਵੱਡੀ ਸੇਧ ਮਿਲਦੀ ਹੈ। ਖਾਲੀ ਘੜਾ ਹੀ ਭਾਂ ਭਾਂ ਕਰਕੇ ਬੋਲਦਾ ਅਤੇ ਡੋਲਦਾ ਹੈ, ਪਰ ਭਰਿਆ ਹੋਇਆ ਘੜਾ ਇਕ ਥਾਂ ਤੇ ਟਿਕਿਆ ਰਹਿੰਦਾ ਹੈ,

ਓਹ ਨਾ ਡੋਲਦਾ ਹੈ, ਨਾ ਬੋਲਦਾ ਹੈ। ਇਸੇ ਤਰ੍ਹਾਂ ਅਸੰਤ ਬਿਨਾ ਬੁਲਾਏ ਬੋਲਦੇ ਹਨ ਪਰ ਸੰਤ ਜਨ ਜੋ ਭਰੇ ਘੜੇ ਵਾਂਗ ਹੁੰਦੇ ਹਨ ਓਹ ਆਪ ਮੁਹਾਰੇ ਨਹੀਂ ਬੋਲਦੇ:—

**ਓਇ ਵੇਪਰਵਾਹ ਨ ਬੋਲਨੀ, ਹਉ ਮਲਿ ਮਲਿ ਧੋਵਾ ਤਿਨ ਪਾਇ॥** [ਪੰਨਾ ੪੧

ਬੋਲਣਾ ਕਈ ਪ੍ਰਕਾਰ ਦਾ ਹੈ। ਦੁਨਿਆਵੀ ਸਟੇਜਾਂ ਤੇ ਉਨ੍ਹਾਂ ਲੋਕਾਂ ਦਾ ਬੋਲ ਬਾਲਾ ਹੈ ਜੋ ਬੋਲਣ ਦਾ ਬਲ ਰਖਦੇ ਹਨ। ਰਾਜਸੀ ਮੰਚਾਂ ਤੇ ਸਫਲ ਬੁਲਾਰੇ ਹੀ ਮਾਣ ਪ੍ਰਾਪਤ ਕਰਦੇ ਹਨ। ਅਜੋਕੇ ਯੁਗ ਦਾ ਵੱਡਾ ਵਾਪਾਰੀ ਓਹੀ ਹੈ ਜੋ ਸੁਚੱਜਾ ਬੋਲਣਾ ਜਾਣਦਾ ਹੈ। ਮਿਠਾਸ ਤੇ ਮਨੋਭਾਵਾਂ ਨੂੰ ਦੂਜਿਆਂ ਤਕ ਪਹੁੰਚਾਣ ਦਾ ਸਾਧਨ ਅਜ ਸ਼ਕਤੀਸ਼ਾਲੀ ਬੋਲ ਹੀ ਬਣਿਆ ਹੋਇਆ ਹੈ। ਕੀ ਇਹ ਵੀ ਰਬੀ-ਦਾਤਿ ਹੈ?

ਛਲ, ਕਪਟ, ਫਰੇਬ ਵਾਲੇ ਬੋਲ ਧਾਰਮਿਕ ਖੇਤਰ ਵਿਚ ਬੇ-ਲੋੜੇ ਹਨ। ਜਿਨ੍ਹਾਂ ਦੀ ਵਰਤੋਂ ਆਮ ਤੌਰ ਤੇ ਅਸੰਤ ਕਰਦੇ ਹਨ। ਇਸ ਲਈ ਭਗਤ ਜੀ ਨੇ ਆਪਣੀ ਰਚਨਾ ਵਿਚ ਬਹੁਤ ਸੁੰਦਰ ਸੇਧ ਦਿਤੀ ਹੈ:—

**ਐਸੇ ਲੋਗਨ ਸਿਉ ਕਿਆ ਕਹੀਐ ॥ ਜੋ ਪ੍ਰਭ ਕੀਏ ਭਗਤਿ ਤੇ ਬਾਹਜ,**

**ਤਿਨ ਤੇ ਸਦਾ ਡਰਾਨੇ ਰਹੀਐ ॥** [ਪੰਨਾ ੩੩੨

**ਗੋਂਡ ॥ ਨਰੂ ਮਰੈ, ਨਰੁ ਕਾਮਿ ਨ ਆਵੈ ॥ ਪਸੂ ਮਰੈ, ਦਸ ਕਾਜ ਸਵਾਰੈ ॥ ੧ ॥ ਅਪਨੇ ਕਰਮ ਕੀ ਗਤਿ, ਮੈ ਕਿਆ ਜਾਨਉ ॥ ਮੈ ਕਿਆ ਜਾਨਉ, ਬਾਬਾ ਰੇ ॥ ੧ ॥ ਰਹਾਉ ॥ ਹਾਡ ਜਲੇ, ਜੈਸੇ ਲਕਰੀ ਕਾ ਤੂਲਾ ॥ ਕੇਸ ਜਲੇ, ਜੈਸੇ ਘਾਸ ਕਾ ਪੂਲਾ ॥੨॥ ਕਹੁ ਕਬੀਰ, ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ, ਮੂੰਡ ਮਹਿ ਲਾਗੈ॥੩॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਜਾਨਉਂ, ਜਲੇਂ।

**ਪਦ ਅਰਥ:** ਨਰੂ-ਨਰ, ਮਨੁੱਖ। ਕਾਮਿ-(ਕਿਸੇ) ਕੰਮ ਵਿਚ। ਕਾਜ-ਕੰਮ। ਕਰਮ ਕੀ ਗਤਿ-ਕਰਮਾਂ ਦੀ ਗਤੀ, ਹਾਲਤ। ਕਿਆ ਜਾਨਉ-ਕੀ ਜਾਣਾਂ? ਬਾਬਾ ਰੇ-ਹੇ ਭਾਈ! ਹਾਡ-ਹੱਡੀਆਂ। ਜਲੇ-ਜਲਦੀਆਂ, ਸੜਦੀਆਂ ਹਨ। ਲਕਰੀ ਕਾ ਤੂਲਾ-ਲਕੜਾਂ ਦਾ ਗੱਠਾ, ਭਾਰ। ਕੇਸ ਜਲੇ-ਕੇਸ ਸੜਦੇ ਹਨ। ਘਾਸ ਕਾ ਪੂਲਾ-ਘਾਹ ਦਾ ਬੰਨਿਆ ਹੋਇਆ ਗੱਠਾ, ਮੁੱਠਾ। ਡੰਡੁ-ਡੰਡਾ। ਮੂੰਡ ਮਹਿ-ਸਿਰ ਵਿਚ।

**ਅਰਥ:** (ਹੇ ਭਾਈ! ਜਦੋਂ) ਮਨੁੱਖ ਮਰਦਾ ਹੈ (ਤਾਂ ਇਸ ਦਾ ਸਰੀਰ ਕਿਸੇ) ਕੰਮ ਨਹੀਂ ਆਉਂਦਾ, (ਪਰ ਜਦੋਂ) ਪਸ਼ੂ ਮਰਦਾ ਹੈ (ਤਾਂ ਜਹਾਨ ਵਿਚ ਇਨਸਾਨ ਦੇ) ਕਈ ਕੰਮ ਸਵਾਰਦਾ ਹੈ।੧।

ਹੇ ਬਾਬਾ! ਮੈਂ ਆਪਣੇ ਕਰਮਾਂ ਦੀ ਗਤੀ (ਭਾਵ ਮੇਰਾ ਕੀ ਹਾਲ ਹੋਵੇਗਾ?) ਮੈਂ ਕੀ ਜਾਣਾਂ? ਹੇ ਬਾਬਾ! ਮੈਂ ਕੀ ਜਾਣਾਂ? (ਮੈਨੂੰ ਇਸ ਬਾਰੇ ਕੁਝ ਗਿਆਨ ਨਹੀਂ ਹੈ, ਭਾਵ ਮੇਰਾ ਇਸ ਪਾਸੇ ਕਦੇ ਧਿਆਨ ਹੀ ਨਹੀਂ ਗਿਆ, ਕਿ ਮੈਂ ਕੀ ਕਰ ਰਿਹਾ ਹਾਂ?)।੧।ਰਹਾਉ।

(ਹੇ ਭਾਈ!) ਹਾਡ (ਹੱਡੀਆਂ, ਇਸ ਤਰ੍ਹਾਂ ਅੱਗ ਵਿਚ) ਸੜਦੀਆਂ ਹਨ ਜਿਸ ਤਰ੍ਹਾਂ ਲਕੜੀਆਂ ਦਾ ਭਾਰ (ਅਗ ਨਾਲ ਸੜਦਾ ਹੈ ਅਤੇ) ਕੇਸ (ਇਸ ਤਰ੍ਹਾਂ) ਸੜਦੇ ਹਨ ਜਿਸ ਤਰ੍ਹਾਂ ਕਿ ਘਾਹ ਦਾ ਪੂਲਾ (ਮੁੱਠਾ ਸੜਦਾ ਹੈ)।੨।

ਕਬੀਰ! ਆਖ ਕਿ ਮਨੁੱਖ ਤਦੋਂ ਹੀ (ਮੋਹ ਤੇ ਅਗਿਆਨਤਾ ਦੀ ਨੀਂਦ ਚੋਂ) ਜਾਗਦਾ ਹੈ, (ਜਦੋਂ ਇਸ ਦੇ) ਸਿਰ ਵਿਚ ਜਮ ਦਾ ਡੰਡਾ ਲਗਦਾ (ਵਜਦਾ) ਹੈ।੩।੨।

# ਸਾਰੰਸ਼ ਅਤੇ ਸਿਧਾਂਤ

ਧਨਾਸਰੀ ਰਾਗ ਵਿਚ ਭਗਤ ਤ੍ਰਿਲੋਚਨ ਜੀ ਨੇ ''ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ'' ਪੰਕਤੀ ਦੁਆਰਾ ਸਮਝਾਇਆ ਸੀ ਕਿ ਦੁਖ ਸੁਖ ਆਪੋ ਆਪਣੇ ਕਰਮਾਂ ਦਾ ਭੋਗ ਹੁੰਦਾ ਹੈ। ਕਰਮ ਕੇਵਲ ਇਸ ਜਨਮ ਦੇ ਹੀ ਨਹੀਂ, ਪਿਛਲੇ ਜਨਮਾਂ ਦੇ ਵੀ ਹਨ ਜਿਨ੍ਹਾਂ ਬਾਰੇ ਸਾਨੂੰ ਗਿਆਨ ਨਹੀਂ। ਇਸ ਲਈ ਭਗਤ ਕਬੀਰ ਜੀ ਜੋ ਫੁਰਮਾ ਰਹੇ ਹਨ ''ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ'' ਇਹ ਬਿਲਕੁਲ ਠੀਕ ਹੈ। ਕਰਮਾਂ ਦੀ ਗਤੀ ਨਿਆਰੀ ਹੈ। ਵਡੇ ਵਡੇ ਰਾਜੇ ਤੇ ਅਵਤਾਰ ਕਰਮਾਂ ਦੀ ਮਾਰ ਤੋਂ ਨਹੀਂ ਬਚ ਸਕੇ, ਸਤਵੀਂ ਪੋਥੀ ਦੇ ਪੰਨਾ ੫੫੨-੫੩ ਦੇ ਦਿੱਤੇ ਹੋਏ ਸਾਰੰਸ਼ ਅਤੇ ਸਿਧਾਂਤ ਪੜ੍ਹੋ। ਕਲਗੀਧਰ ਪਿਤਾ ਜੀ ਦਾ ਉਪਦੇਸ਼ ਚੇਤੇ ਰਖੋ:–

**ਕੇਵਲ ਕਰਮ ਭਰਮ ਸੇ ਚੀਨਹੁ, ਧਰਮ ਕਰਮ ਅਨੁਰਾਗੋ ॥**
**ਸੰਗ੍ਰਹਿ ਕਰਹੁ ਸਦਾ ਸਿਮਰਨ ਕੋ, ਪਰਮ ਪਾਪ ਤਜਿ ਭਾਗੋ ॥**

ਇਹ ਜਨਮ 'ਕਰਮਾ ਸੰਦੜਾ ਖੇਤੁ' ਹੈ। ਆਪਣੇ ਵਲੋਂ ਮਨੁੱਖ ਜੋ ਕਰਮ ਕਰਦਾ ਹੈ ਉਹ ਚੰਗਾ ਸਮਝ ਕੇ ਕਰਦਾ ਹੈ ਪਰ ਓਹੀ ਕਰਮ ਜਦੋਂ ਦੁਖ ਦਾ ਰੂਪ ਧਾਰਦਾ ਹੈ ਤਾਂ ਮਨੁੱਖ ਅਸਚਰਜ ਹੋ ਜਾਂਦਾ ਹੈ। ਗੁਜਰੀ ਵਾਲਾ ਪ੍ਰਸੰਗ ਲੰਮਾ ਹੋਣ ਕਾਰਨ ਇਥੇ ਦੇਣ ਤੋਂ ਸੰਕੋਚ ਕੀਤਾ ਹੈ ਕਥਾ ਵਾਚਕਾਂ ਦੀ ਸਹੂਲਤਾ ਲਈ ਜੋ ਸਵਯਾ ਪ੍ਰਸਿਧ ਹੈ ਅੰਕਿਤ ਕੀਤਾ ਜਾਂਦਾ ਹੈ:–

**ਨ੍ਰਿਪ ਮਾਰ ਚਲੀ ਪੀਅ ਆਪਨ ਸਿਉਂ, ਪੀਆ ਸਾਂਪ ਡਸਿਓ ਦੁਖ ਹੌਂ ਪਰ ਹੌਂ।**
**ਬਨ ਮਾਂਝ ਗਈ ਬਨ ਚੋਰ ਗਹੀ, ਤਿਨ ਬੇਚ ਲਈ ਗਨਿਕਾ ਘਰ ਹੌਂ ।**
**ਸੁਤ ਸੰਗ ਕੀਯੋ ਤਬ ਜਰਨ ਚਲੀ, ਮਿਲ ਕਾਠ ਕੇ ਸੰਗ ਨਦੀ ਤਰਹੌਂ ।**
**ਸੁਨਿ ਹੋ ਮਹਾਰਾਜ ਹੌਂ ਗੂਜਰੀ ਹੌਂ, ਅਬ ਛਾਛ ਕੀ ਚਿੰਤ ਕਹਾਂ ਕਰਹੌਂ ।**

ਭਗਤ ਕਬੀਰ ਜੀ ਦੇ ਆਪਣੇ ਰਚਿਤ ਸਲੋਕਾਂ ਵਿਚੋਂ ਇਕ ਸੁੰਦਰ ਸਿਧਾਂਤ ਸਾਡੀ ਨਰੋਈ ਅਗਵਾਈ ਕਰਦਾ ਹੈ:–

**ਕਬੀਰ ਝੰਖੁ ਨ ਝੰਖੀਐ, ਤੁਮਰੋ ਕਹਿਓ ਨ ਹੋਇ ॥**
**ਕਰਮ ਕਰੀਮ ਜੁ ਕਰਿ ਰਹੇ, ਮੇਟਿ ਨ ਸਾਕੈ ਕੋਇ॥** [ਪੰਨਾ ੧੩੬੬

ਅਸਲ ਵਿਚ ਜੀਵ ਉਦੋਂ ਹੀ ਅਗਿਆਨਤਾ ਤੇ ਮੋਹ ਦੀ ਨੀਂਦ ਵਿਚੋਂ ਜਾਗਦਾ ਹੈ ਜਦੋਂ ਇਸ ਦੇ ਸਿਰ ਤੇ ਜਮ ਦਾ ਡੰਡਾ ਵਜਦਾ ਹੈ।

**ਗੋਂਡ ॥ ਆਕਾਸਿ ਗਗਨੁ, ਪਾਤਾਲਿ ਗਗਨੁ ਹੈ, ਚਹੁਦਿਸਿ ਗਗਨੁ ਰਹਾਇਲੇ ॥ ਆਨਦ ਮੂਲੁ ਸਦਾ ਪੁਰਖੋਤਮੁ, ਘਟੁ ਬਿਨਸੈ, ਗਗਨੁ ਨ ਜਾਇਲੇ ॥੧॥ ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ, ਕਹਾ ਗਇਓ ॥੧॥ਰਹਾਉ॥ ਪੰਚ ਤਤੁ ਮਿਲਿ ਕਾਇਆ ਕੀਨੀ, ਤਤੁ ਕਹਾ ਤੇ ਕੀਨੁ ਰੇ ॥ ਕਰਮ ਬਧੁ, ਤੁਮ ਜੀਉ ਕਹਤ ਹੌ,**

**ਕਰਮਹਿ ਕਿਨਿ ਜੀਉ ਦੀਨੁ ਰੇ ॥੨॥ ਹਰਿ ਮਹਿ ਤਨੁ ਹੈ, ਤਨ ਮਹਿ ਹਰਿ ਹੈ, ਸਰਬ ਨਿਰੰਤਰਿ ਸੋਇ ਰੇ ॥ ਕਹਿ ਕਬੀਰ ਰਾਮਨਾਮੁ ਨ ਛੋਡਉ, ਸਹਜੇ ਹੋਇ ਸੁ ਹੋਇ ਰੇ ॥੩॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਹੁਂ, ਕਹਾਂ, ਕਰਮਹਿਂ, ਮਹਿਂ, ਛੋਡਉਂ।

**ਪਦ ਅਰਥ:** ਆਕਾਸਿ-ਅਕਾਸ਼ ਵਿਚ। ਗਗਨੁ-ਚੇਤਨ ਸੱਤਾ, ਵਿਆਪਕ ਹਰੀ। ਪਾਤਾਲਿ-(ਧਰਤੀ) ਵਿਚ। ਚਹੁ ਦਿਸਿ-ਚੌਹਾਂ ਦਿਸਾਂ ਵਿਚ। ਰਹਾਇਲੇ-ਰਿਹਾ ਹੋਇਆ ਭਾਵ ਮੌਜੂਦ ਹੈ। ਆਨਦ ਮੂਲੁ-(ਸਾਰੇ) ਅਨੰਦਾਂ (ਸੁੱਖਾਂ) ਦਾ ਮੁੱਢ। ਸਦਾ-ਸਦਾ (ਥਿਰ ਰਹਿਣ ਵਾਲਾ)। ਪੁਰਖੋਤਮ-ਉਤਮ ਪੁਰਖ (ਜੋ ਵਿਆਪਕ ਹੈ)। ਘਟੁ ਬਿਨਸੈ-ਸਰੀਰ ਰੂਪ ਘੜਾ ਨਾਸ਼ ਹੋ ਜਾਂਦਾ ਹੈ। ਗਗਨੁ-ਚੇਤਨ ਸੱਤਾ, ਵਾਹਿਗੁਰੂ। ਨ ਜਾਇਲੇ-ਨਹੀਂ ਜਾਂਦਾ, ਨਾਸ਼ ਨਹੀਂ ਹੁੰਦਾ।੧। ਮੋਹਿ-ਮੈਨੂੰ। ਬੈਰਾਗੁ-ਉਪਰਾਮਤਾ। ਜੀਉ-ਜੀਵ। ਆਇ-ਆ ਕੇ (ਜਨਮ ਲੈ ਕੇ)। ਕਹਾ ਗਇਓ-ਕਿਥੇ ਚਲਾ ਗਿਆ?। ਮਿਲਿ-ਮਿਲ ਕੇ। ਕਾਇਆ ਕੀਨੀ-ਦੇਹੀ ਬਣਾ ਦਿਤੀ। ਕਹਾ ਤੇ ਕੀਨ ਰੇ-ਕਿਥੋਂ ਬਣੇ ਹਨ?। ਕਰਮ ਬਧ-ਕਰਮਾਂ ਦਾ ਬੱਧਾ ਹੋਇਆ। ਕਹਤ ਹੋ-ਕਹਿੰਦੇ ਹੋ। ਕਰਮਹਿ-ਕਰਮਾਂ ਦੇ ਵਸ ਵਿਚ। ਕਿਨਿ-ਕਿਸ (ਸ਼ਕਤੀ) ਨੇ। ਜੀਉ ਦੀਨੁ-ਜੀਵ ਨੂੰ ਦਿੱਤਾ। ਸਰਬ ਨਿਰੰਤਰਿ-ਸਾਰਿਆਂ ਵਿਚ। ਸੋਇ ਰੇ-ਓਹੀ ਹੈ। ਸਹਜੇ-ਸੁਤੇ ਹੀ। ਸੁ-ਉਹ।

**ਅਰਥ:** (ਹੇ ਭਾਈ!) ਆਕਾਸ਼ ਵਿਚ ਗਗਨ (ਚੇਤਨ-ਸੱਤਾ) ਹੈ, ਪਾਤਾਲ ਵਿਚ (ਚੇਤਨ-ਸੱਤਾ) ਹੈ, ਚੌਹਾਂ ਦਿਸ਼ਾਂ ਵਿਚ (ਚੇਤਨ ਸੱਤਾ ਰੂਪ ਪ੍ਰਭੂ) ਥਿਰ ਹੋ ਰਿਹਾ ਹੈ। (ਉਸ ਨੂੰ) ਸਦਾ ਹੀ ਆਨੰਦ ਦਾ ਮੂਲ (ਕਾਰਣ) ਉਤਮ ਪੁਰਖ (ਭਾਵ ਪਰਮੇਸ਼ਰ ਕਿਹਾ ਜਾਂਦਾ ਹੈ)। (ਮਨੁੱਖੀ) ਸਰੀਰ ਨਾਸ਼ ਹੋ ਜਾਂਦਾ ਹੈ (ਪਰ ਉਸ) ਚੇਤਨ ਸੱਤਾ ਰੂਪੀ ਆਕਾਸ਼ ਦਾ ਨਾਸ਼ ਨਹੀਂ ਹੁੰਦਾ।੧।

ਮੈਨੂੰ (ਇਹ ਗੱਲ ਜਾਨਣ ਲਈ) ਉਪਰਾਮਤਾ ਹੋਈ ਹੈ ਕਿ ਇਹ ਜੀਵਾਤਮਾ (ਜੋ ਸਰੀਰ ਦੇ ਨਾਲ) ਆਇਆ ਸੀ (ਉਹ ਜੀਵ ਨੂੰ ਛੱਡ ਕੇ) ਕਿਥੇ ਚਲਾ ਗਿਆ?।੧।ਰਹਾਉ।

(ਹੇ ਭਾਈ!) ਪੰਜ ਤਤ ਮਿਲ ਕੇ (ਇਹ) ਦੇਹੀ ਬਣਾਈ ਗਈ (ਪਰ ਦਸੋ) ਇਹ ਤੱਤ ਕਿਸ ਤੱਤ ਤੋਂ ਬਣੇ, ਭਾਵ ਕਿਵੇਂ ਹੋਂਦ ਵਿਚ ਆਏ?। (ਫਿਰ ਤੁਸੀਂ ਸਾਰੇ) ਆਖਦੇ ਹੋ ਕਿ ਜੀਵ ਕਰਮਾਂ ਦਾ ਬੱਧਾ ਹੋਇਆ ਹੈ (ਤਾਂ ਦਸੋ ਇਨ੍ਹਾਂ) ਕਰਮਾਂ ਨੂੰ ਕਿਸ ਨੇ ਜੀਵਨ ਦਿੱਤਾ (ਭਾਵ ਪੈਦਾ ਕੀਤਾ)?।੨।

(ਉਤਰ- ਹੇ ਭਾਈ! ਚੇਤਨ) ਹਰੀ ਵਿਚ ਸਰੀਰ ਹੈ (ਅਤੇ) ਸਰੀਰ ਵਿਚ ਹਰੀ ਹੈ, ਉਹੀ ਸਾਰਿਆਂ ਦੇ ਅੰਦਰ (ਇਕ ਰਸ ਵਿਆਪਕ ਹੋ ਰਿਹਾ ਹੈ) ਕਬੀਰ ਜੀ ਆਖਦੇ ਹਨ ਕਿ (ਮੈਂ ਅਜਿਹੇ ਚੇਤਨ ਸਤਾ ਵਾਲੇ) ਪ੍ਰਭੂ ਦਾ ਨਾਮ ਨਹੀਂ ਛੱਡਾਂਗਾ (ਭਾਵ ਉਸ ਵਿਚ ਟਿਕਿਆ ਰਹਾਂਗਾ, ਬਾਕੀ ਜੋ ਕੁਝ) ਹੋ ਰਿਹਾ ਹੈ ਸੁਤੇ ਹੀ (ਪ੍ਰਭੂ ਦੇ ਹੁਕਮ ਵਿਚ) ਹੋ ਰਿਹਾ ਹੈ।੩।੩।

# ਅਰਥ ਭੇਦ ਅਤੇ ਨਿਰਣੈ

**ਕਰਮ ਬਧੁ ਤੁਮ ਜੀਉ ਕਹਤ ਹੌ, ਕਰਮਹਿ ਕਿਨਿ ਜੀਉ ਦੀਨੁ ਰੇ ॥**

ਵਖ ਵਖ ਅਰਥ:

੧. ਤੁਸੀਂ ਜੀਵ ਨੂੰ ਕਰਮਾਂ ਦਾ ਬਧਾ ਹੋਇਆ ਕਹਿੰਦੇ ਹੋ, ਪਰ ਕਰਮਾਂ ਦੇ ਵਸ ਜੀਵ ਨੂੰ ਕਿਸ ਕੀਤਾ? [ਸ਼ਬਦਾਰਥ

੨. ਤੁਸੀਂ ਲੋਕ, ਹੇ ਭਾਈ! ਇਹ ਆਖਦੇ ਹੋ ਕਿ ਜੀਵਾਤਮਾ ਕੀਤੇ ਕਰਮਾਂ ਦਾ ਬੱਝਾ ਹੋਇਆ ਹੈ, (ਪਰ ਅਸਲ ਗੱਲ ਇਹ ਹੈ ਕਿ) ਕਰਮਾਂ ਨੂੰ ਭੀ ਪਹਿਲਾਂ ਚੇਤਨ-ਸੱਤਾ ਤੋਂ ਬਿਨਾ ਹੋਰ ਕਿਸ ਨੇ ਵਜੂਦ ਵਿਚ ਲਿਆਉਣਾ ਸੀ? (ਭਾਵ ਕਰਮਾਂ ਨੂੰ ਭੀ ਪਹਿਲਾਂ ਇਹ ਚੇਤਨ-ਸੱਤਾ ਹੀ ਵਜੂਦ ਵਿਚ ਲਿਆਉਂਦੀ ਹੈ)। [ਦਰਪਣ

**ਨਿਰਣੈ:** ਸਾਂਖਯ ਮਤ ਅਨੁਸਾਰ ੨੫ ਤੱਤ ਹਨ। ਸਭ ਤੋਂ ਪਹਿਲਾਂ ਪ੍ਰਕ੍ਰਿਤੀ (ਕੁਦਰਤ) ਹੈ ਜਿਸ ਤੋਂ ਸਭ ਵਸਤੂਆਂ ਬਣੀਆਂ ਹਨ ਅਤੇ ਜੋ ਆਪ ਕਿਸੇ ਤੋਂ ਨਹੀਂ ਬਣੀ। ਇਸ ਦਾ ਵਿਸਥਾਰ ਮਹਾਨ ਕੋਸ਼ ਦੇ ਕਰਤਾ ਨੇ ਇਉਂ ਕੀਤਾ ਹੈ:—

**ਜੀਵਾਤਮਾ ਪ੍ਰਤਿਸ਼ਰੀਰ ਭਿੰਨ ਭਿੰਨ ਹਨ।**

ਬੁੱਧੀ, ਅਹੰਕਾਰ, ਗਯਾਰਾਂ ਇੰਦ੍ਰੀਆਂ ਪੰਜ ਤਨ ਮਾਤ੍ਰ, ਇਨ੍ਹਾਂ ਦਾ ਸਮੁਦਾਯ ਸੂਖਮ (ਲਿੰਗ) ਸ਼ਰੀਰ ਹੈ, ਜੋ ਕਰਮ ਅਤੇ ਗਯਾਨ ਦਾ ਆਸਰਾ ਰੂਪ ਹੈ। ਸਥੂਲ ਸਰੀਰ ਦੇ ਨਾਸ਼ ਹੋਣ ਤੋਂ ਇਸ ਦਾ ਨਾਸ਼ ਨਹੀਂ ਹੁੰਦਾ। ਸੂਖਮ ਸਰੀਰ ਕਰਮ ਅਤੇ ਗਯਾਨ ਵਾਸ਼ਨਾ ਕਰਕੇ ਪ੍ਰੇਰਿਆ ਹੋਇਆ ਇੱਕ ਸ਼ਰੀਰ ਤੋਂ ਵਿਛੜ ਕੇ ਦੂਜੀ ਦੇਹ ਵਿਚ ਪ੍ਰਵੇਸ਼ ਕਰਦਾ ਹੈ। ਲਿੰਗ ਸਰੀਰ ਦਾ ਪ੍ਰਲੈ ਤੀਕ ਨਾਸ਼ ਨਹੀਂ ਹੁੰਦਾ, ਪ੍ਰਲੈ ਸਮੇਂ ਪ੍ਰਕ੍ਰਿਤ ਵਿਚ ਲੈ ਹੋ ਜਾਂਦਾ ਹੈ। ਸ੍ਰਿਸ਼ਟੀ ਦੀ ਉਤਪਤੀ ਵੇਲੇ ਫੇਰ ਨਵੇਂ ਸਿਰੇ ਉਪਜਦਾ ਹੈ।

ਭਗਤ ਕਬੀਰ ਜੀ ਸਾਂਖਯ ਸ਼ਾਸਤ੍ਰ ਦੀਆਂ ਗੁੰਝਲਾਂ ਵਿਚ ਨਹੀਂ ਪੈਂਦੇ ਕਿਉਂਕਿ ਆਪ ਸਾਰਿਆਂ ਦਾ ਮੂਲ ਪਰਮਾਤਮਾ ਸਮਝਦੇ ਹਨ। ਉਸ ਪ੍ਰਭੂ ਦੀ ਸਤਾ ਹੀ ਜੀਵਾਤਮਾ ਨੂੰ ਚਲਾ ਰਹੀ ਹੈ, ਜੀਵ ਦੇ ਆਪਣੇ ਵਸ ਵਿੱਚ ਕੋਈ ਸੱਤਾ ਨਹੀਂ ਹੈ।

# ਸਾਰੰਸ਼ ਅਤੇ ਸਿਧਾਂਤ

ਸਥੂਲ ਦੇਹ ਦੇ ਨਾਸ਼ ਹੋਣ ਨਾਲ ਜੀਵਾਤਮਾ ਦਾ ਨਾਸ਼ ਹੋਣਾ ਮੰਨਣਾ ਮੂਰਖਤਾ ਹੈ। ਜੀਵ-ਰਾਮ ਦੀ ਅੰਸ਼ ਹੈ, ਇਸ ਲਈ ਇਸ ਦਾ ਨਾਸ਼ ਨਹੀਂ ਹੁੰਦਾ। ਪਰ ਹੈਰਾਨੀ ਵਾਲੀ ਗਲ ਇਹ ਹੈ ਕਿ ਦੇਹੀ ਨੂੰ ਛੋੜ ਕੇ ਜੀਵਾਤਮਾ ਕਿਥੇ ਚਲਾ ਜਾਂਦਾ ਹੈ? (ਉਤਰ) ਜਿਹੜੀ ਵਸਤੂ ਪੂਰਨ ਹੋਵੇ, ਉਸ ਦਾ ਆਣਾ-ਜਾਣਾ ਨਹੀਂ ਹੋ ਸਕਦਾ, ਫਿਰ ਜੀਵਾਤਮਾ ਦਾ ਕਿਵੇਂ ਨਾਸ਼ ਹੋ ਸਕਦਾ ਹੈ? ਜੇ ਜੀਵਾਤਮਾ ਦੇਹ ਨਾਲੋਂ ਵੱਖਰਾ ਹੋਵੇ ਤਾਂ ਦਿਸੇ ਨਾ? ਇਹ ਪ੍ਰਸ਼ਨ ਨਾਸਤਕ ਲੋਕ ਕਰਦੇ ਹਨ? ਸੋ ਕੇਵਲ ਕਾਲ ਤੇ ਸੁਭਾਵ ਦੇ ਪੰਚ ਤਤ ਇਕੱਠੇ ਕਰਕੇ ਉਨ੍ਹਾਂ ਤੋਂ ਦੇਹੀ ਬਣਾਈ ਹੈ। ਇਹੋ ਜਿਹੇ ਸ਼ੰਕੇ ਸੁਣ ਕੇ ਕਬੀਰ ਜੀ ਸਮਝਾ ਰਹੇ ਹਨ ਕਿ ਸਭ ਦਾ ਮੂਲ ਪਰਮਾਤਮਾ ਹੈ ਜੇ ਤੁਸ਼ੀਂ ਤੱਤਾਂ ਨੂੰ ਮੰਨਦੇ ਹੋ ਤਾਂ ਤੱਤ ਕਿਸ ਨੇ ਬਣਾਏ?

ਜਦੋਂ ਜੀਵ ਕਹਿੰਦਾ ਹੈ ਮੇਰੀ ਦੇਹੀ ਹੈ, ਓਦੋਂ ਦੇਹੀ ਨਾਲੋਂ ਵਖਰਾ ਹੋ ਜਾਂਦਾ ਹੈ, ਦੇਹ ਵਾਲਾ ਰੂਪ ਨਹੀਂ ਰਹਿੰਦਾ। ਕਰਮ ਨੂੰ ਪਹਿਲਾਂ ਕਿਸ ਨੇ ਜੀਵਨ-ਸੱਤਾ ਦਿੱਤੀ? ਸੋ ਪਰੀਪੂਰਨ ਪਰਮਾਤਮਾ ਤੋਂ ਬਿਨਾ ਹੋਰ ਕੋਈ ਸ਼ਕਤੀ ਨਹੀਂ। ਹਰੀ ਸਭ ਵਸਤਾਂ ਵਿਚ ਓਤਿ ਪੋਤਿ ਭਾਵ ਅਭੇਦ ਹੈ। ਇਸ ਲਈ ਕਰਮ-ਜਾਲ ਚੋਂ ਨਿਕਲਣ ਦਾ ਇਕੋ ਇਕ ਸਬਕ ਯਾਦ ਰਖਣ ਦੀ ਲੋੜ ਹੈ:–

**ਹਰਿ ਮਹਿ ਤਨੁ ਹੈ, ਤਨ ਮਹਿ ਹਰਿ ਹੈ, ਸਰਬ ਨਿਰੰਤਰਿ ਸੋਇ ਰੇ ॥**

**ੴ ਸਤਿਗੁਰ ਪ੍ਰਸਾਦਿ ॥ ਰਾਗੁ ਗੋਂਡ ਬਾਣੀ ਕਬੀਰ ਜੀਉ ਕੀ, ਘਰੁ ੨ ॥ ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥ ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥ ਆਹਿ ਮੇਰੇ ਠਾਕੁਰ, ਤੁਮਰਾ ਜੋਰੁ ॥ ਕਾਜੀ ਬਕਿਬੋ, ਹਸਤੀ ਤੋਰੁ ॥੧॥ਰਹਾਉ॥ ਰੇ ਮਹਾਵਤ, ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ, ਘਾਲਹੁ ਸਾਟਿ ॥ ਹਸਤਿ ਨ ਤੋਰੈ, ਧਰੈ ਧਿਆਨੁ ॥ ਵਾ ਕੈ ਰਿਦੈ, ਬਸੈ ਭਗਵਾਨੁ ॥੨॥ ਕਿਆ ਅਪਰਾਧੁ ਸੰਤ ਹੈ ਕੀਨਾ ॥ ਬਾਧਿ ਪੋਟ, ਕੁੰਚਰ ਕਉ ਦੀਨਾ ॥ ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥੩॥ ਤੀਨਿ ਬਾਰ, ਪਤੀਆ ਭਰਿ ਲੀਨਾ ॥ ਮਨ ਕਠੋਰੁ, ਅਜਹੂ ਨ ਪਤੀਨਾ ॥ ਕਹਿ ਕਬੀਰ, ਹਮਰਾ ਗੋਬਿੰਦੁ ॥ ਚਉਥੇ ਪਦ ਮਹਿ, ਜਨ ਕੀ ਜਿੰਦੁ ॥੪॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਚੀਸਾਂ, ਹਉਂ, ਡਾਰਉਂ, ਇਸਹਿਂ, ਨਹੀਂ, ਅਜਹੂੰ।

**ਪਦ ਅਰਥ:** ਭੁਜਾ-ਬਾਹਵਾਂ। ਬਾਧਿ-ਬੰਨ੍ਹ ਕੇ। ਭਿਲਾ ਕਰਿ-ਪਿੰਨਾ ਬਣਾ ਕੇ। ਡਾਰਿਓ-ਸੁਟ ਦਿੱਤਾ। ਹਸਤੀ-ਹਾਥੀ। ਕ੍ਰੋਧਿ-ਕ੍ਰੋਧ ਨਾਲ। ਮੂੰਡ ਮਹਿ-(ਹਾਥੀ ਦੇ) ਸਿਰ ਵਿਚ। ਹਸਤਿ-ਹਾਥੀ। ਭਾਗਿ ਕੈ-ਭਜ (ਦੌੜ) ਕੇ। ਚੀਸਾ-ਚੀਕਾਂ। ਮੂਰਤਿ-ਮੂਰਤੀ (ਭਾਵ ਕਬੀਰ ਜੀ ਤੋਂ)। ਆਹਿ-ਹੈ। ਤੁਮਰਾ ਜੋਰੁ-ਤੇਰਾ ਬਲ, ਤਾਣ ਭਾਵ ਆਸਰਾ। ਬਕਿਬੋ-ਬੋਲਦਾ ਹੈ। ਤੋਰਿ-ਟੋਰ। ਰੇ ਮਹਾਵਤ-ਹੇ ਹਾਥੀਵਾਨ!। ਡਾਰਉ ਕਾਟਿ-(ਤੇਰੇ) ਟੋਟੇ ਟੋਟੇ ਕਰਕੇ (ਪਰੇ) ਸੁਟ ਦਿਆਂਗਾ। ਇਸਹਿ ਤੁਰਾਵਉ-ਇਸ (ਹਾਥੀ) ਨੂੰ (ਅਗੇ) ਟੋਰ। ਘਾਲਹੁ ਸਾਟਿ-ਸਟ ਮਾਰ ਕੇ। ਹਸਤਿ ਨ ਤੋਰੈ-ਹਾਥੀ ਟੁਰਦਾ ਨਹੀਂ ਹੈ। ਵਾ ਕੇ ਰਿਦੈ-ਉਸ (ਹਾਥੀ) ਦਿਲ ਵਿਚ। ਅਪਰਾਧ-ਪਾਪ, ਗੁਨਾਹ। ਬਾਧਿ ਪੋਟ-ਪੋਟਲੀ ਬੰਨ੍ਹ ਕੇ। ਕੁੰਚਰ-ਹਾਥੀ। ਕਾਜੀ ਅੰਧਿਆਰੈ-ਅੰਨ੍ਹੇ ਕਾਜੀ ਨੇ। ਪਤੀਆ-ਪਰਤਾਵਾ, ਅਜਮਾਇਸ਼। ਭਰਿ ਲੀਨਾ-ਭਰ ਲਿਆ। ਪਤੀਨਾ-ਨਹੀਂ ਪਤੀਜਿਆ ਯਕੀਨ ਨਹੀਂ ਆਇਆ। ਚਉਥੇ ਪਦ ਮਹਿ-ਸਹਜਿ ਪਦ ਵਿਚ (ਜਿਥੇ ਦੁਖ ਸੁਖ ਕੋਈ ਨਹੀਂ ਹੁੰਦਾ)।

**ਅਰਥ:** (ਮੇਰੀਆਂ) ਬਾਹਵਾਂ ਬੰਨ੍ਹ ਕੇ ਗਠੜੀ ਬਣਾ ਕੇ (ਮੈਨੂੰ ਹਾਥੀ ਅਗੇ) ਸੁੱਟ ਦਿੱਤਾ। (ਮਹਾਵਤ ਨੇ) ਕ੍ਰੋਧ ਵਿਚ ਆ ਕੇ ਹਾਥੀ ਦੇ ਸਿਰ ਉਤੇ (ਅੰਕਸ) ਮਾਰਿਆ। ਹਾਥੀ ਭਜ ਕੇ ਚੀਕਾਂ ਮਾਰਦਾ ਹੈ (ਅਤੇ ਆਖਦਾ ਹੈ ਕਿ) ਮੈਂ ਇਸ ਮੂਰਤਿ (ਭਾਵ ਕਬੀਰ ਜੀ ਤੋਂ) ਸਦਕੇ ਜਾਂਦਾ ਹਾਂ।੧।

(ਹੇ ਮੇਰੇ ਮਾਲਕ!) ਕਾਜ਼ੀ ਕਹਿ ਰਿਹਾ ਹੈ (ਕਿ ਹੇ ਮਹਾਵਤ! ਇਸ) ਹਾਥੀ ਨੂੰ (ਸਟ ਮਾਰ ਕੇ ਅਗੇ) ਟੋਰ (ਭਾਵ ਕਬੀਰ ਉਤੇ ਚੜ੍ਹਾ ਪਰ) ਮੈਨੂੰ ਤੇਰਾ ਜ਼ੋਰ (ਤਾਣ ਭਾਵ ਆਸਰਾ) ਹੈ।੧।ਰਹਾਉ।

(ਕਾਜ਼ੀ ਆਖਦਾ ਹੈ) ਹੇ ਮਹਾਵਤ! ਇਸ (ਹਾਥੀ) ਨੂੰ ਸੱਟ ਮਾਰ ਕੇ ਟੂਰਾ (ਨਹੀਂ ਤਾਂ ਬਾਦਸ਼ਾਹ ਤੋਂ ਮੈਂ) ਤੇਰੇ ਟੋਟੇ ਟੋਟੇ ਕਰਵਾ ਦਿਆਂਗਾ। (ਕਬੀਰ ਜੀ ਆਖਦੇ ਹਨ ਕਿ) ਹਾਥੀ ਟੂਰਦਾ ਨਹੀਂ ਹੈ (ਉਹ ਮੇਰੇ ਵਲ) ਧਿਆਨ ਧਰਦਾ ਹੈ (ਇਉਂ ਜਾਪਦਾ ਹੈ) ਕਿ ਉਸ ਦੇ ਹਿਰਦੇ ਵਿਚ ਪਰਮਾਤਮਾ ਵਸਦਾ ਹੈ।੨।

(ਹੇ ਭਾਈ! ਇਸ) ਸੰਤ (ਨੇ) ਕੀ ਗੁਨਾਹ ਕੀਤਾ ਹੈ? (ਜੋ) ਪੋਟਲੀ ਬੰਨ੍ਹ ਕੇ (ਇਸ ਨੂੰ) ਹਾਥੀ ਅਗੇ ਸੁੱਟ ਦਿੱਤਾ ਨੇ? ਹਾਥੀ (ਉਹ ਬੱਧੀ ਹੋਈ) ਪੋਟਲੀ ਨੂੰ ਚੁੱਕ ਚੁੱਕ ਕੇ ਨਮਸਕਾਰ ਕਰ ਰਿਹਾ ਹੈ। (ਪਰ ਇਹ ਗਲ ਸ਼ਰ੍ਹਾ ਵਿਚ) ਅੰਨ੍ਹੇ ਹੋਏ ਕਾਜ਼ੀ ਨੇ ਸਮਝੀ ਹੀ ਨਹੀਂ।੩।

(ਕਾਜ਼ੀ ਨੇ) ਤਿੰਨ ਵਾਰੀ ਰਜ ਕੇ ਪਰਤਾਵਾ ਕਰ ਲਿਆ ਭਾਵ ਅਜ਼ਮਾ ਲਿਆ (ਪਰ ਕਾਜ਼ੀ ਦਾ) ਕਠੋਰ (ਪਥਰ ਵਰਗਾ ਸਖ਼ਤ) ਮਨ ਅਜੇ ਵੀ ਨਾ ਪਤੀਜਿਆ (ਭਾਵ ਉਸ ਨੂੰ ਯੀਕਨ ਨਾ ਆਇਆ ਕਿ ਪਰਮੇਸ਼ਰ ਸਦਾ ਹੀ ਆਪਣੇ ਭਗਤਾਂ ਦਾ ਰਖਵਾਲਾ ਹੁੰਦਾ ਹੈ)।

ਭਗਤ ਕਬੀਰ ਜੀ ਕਹਿੰਦੇ ਹਨ ਕਿ ਸਾਡਾ (ਰਾਖਾ) ਗੋਬਿੰਦ (ਪ੍ਰਭੂ) ਹੈ (ਅਤੇ ਉਸ ਦੇ) ਦਾਸ ਦੀ ਜਿੰਦ ਚੌਥੇ ਪਦ ਵਿਚ (ਟਿਕੀ ਹੋਈ ਹੈ, ਜਿਥੇ ਕਿਸੇ ਪ੍ਰਕਾਰ ਦਾ ਦੁਖ ਸੁਖ ਪ੍ਰਤੀਤ ਨਹੀਂ ਹੁੰਦਾ)।੪।੧।੪।

## ਸਾਰੰਸ਼ ਅਤੇ ਸਿਧਾਂਤ

ਭਗਤ ਕਬੀਰ ਜੀ ਨਾ ਮੁਸਲਮਾਨੀ ਸ਼ਰ੍ਹਾ ਦੇ ਮੁਦਈ ਸਨ ਅਤੇ ਨਾ ਹੀ ਹਿੰਦੂ ਬ੍ਰਾਹਮਣਾਂ ਦੇ ਕਰਮ ਕਾਂਡਾਂ ਦੇ ਪਖੀ ਸਨ। ਆਪ ਦੇ ਵੀਚਾਰਾਂ ਤੋਂ ਕਾਜ਼ੀ ਵੀ ਦੁਖੀ ਤੇ ਪੰਡਿਤ ਬ੍ਰਾਹਮਣ ਵੀ ਔਖੇ ਸਨ। ਇਸ ਲਈ ਹਿੰਦੂਆਂ ਤੇ ਤੁਰਕਾਂ ਦੇ ਆਗੂ ਹਮੇਸ਼ਾਂ ਬਾਦਸ਼ਾਹ ਅਗੇ ਸ਼ਿਕਾਇਤਾਂ ਕਰਦੇ ਹੀ ਰਹਿੰਦੇ ਸਨ।

ਕਬੀਰ ਜੀ ਨੂੰ ਇਕ ਵਾਰੀ ਗੰਗਾ ਦਰਿਆ ਵਿਚ ਰੋੜ੍ਹਿਆ ਗਿਆ। ਦੂਜੀ ਵਾਰ, ਅੱਗ ਵਿਚ ਸੁਟਿਆ ਗਿਆ। ਹੁਣ ਤੀਜੀ ਵਾਰ ਹਾਥੀ ਅਗੇ ਸੁਟਿਆ ਗਿਆ। ਵਕਤ ਦੇ ਹਾਕਮਾਂ ਨੇ ਭਗਤ ਕਬੀਰ ਜੀ ਦੀ ਪ੍ਰੀਖਿਆ ਲੈਣ ਲਈ ਕੋਈ ਕਸਰ ਨਾ ਛੱਡੀ। ਆਪ ਜੀ ਨੂੰ ਨਾਹ ਪਾਣੀ ਨੇ ਰੋੜਿਆ, ਨਾਹ ਅੱਗ ਨੇ ਸਾੜਿਆ। ਪ੍ਰੰਤੂ ਪ੍ਰਤੱਖ ਸ਼ਕਤੀ ਵੇਖ ਕੇ ਵੀ ਕਠੋਰ ਚਿਤ ਵਾਲੇ ਕਾਜ਼ੀ ਨੂੰ ਪ੍ਰਤੀਤ ਨਾ ਆਈ।

ਆਖ਼ਰ ਸਿਕੰਦਰ ਲੋਧੀ ਬਾਦਸ਼ਾਹ ਆਪ ਪਾਸ ਆਇਆ ਅਤੇ ਕਹਿਣ ਲਗਾ ਕਿ ਇਨ੍ਹਾਂ ਕਾਜ਼ੀਆਂ ਨੇ ਹੀ ਆਪ ਨੂੰ ਕਸ਼ਟ ਦਿਵਾਇਆ ਹੈ ਮੈਨੂੰ ਬਖਸ਼ ਲਵੋ। ਜਿਵੇਂ ਗੁਰਬਾਣੀ ਵਿਚ ਅੰਕਿਤ ਹੈ 'ਬਖਸੀ ਹਿੰਦੂ, ਮੈ ਤੇਰੀ ਗਾਇ'' (ਪੰਨਾ ੧੧੬੬)। ਭਗਤ ਨਾਮਦੇਵ ਜੀ ਸਾਧੂ ਸੁਭਾ ਅਨੁਸਾਰ ਕਹਿੰਦੇ ਹਨ ਕਿ ਬਾਦਸ਼ਾਹ ਸਾਡਾ ਰਾਖਾ ਗੋਬਿੰਦ ਹੈ। ਚੌਥੇ ਪਦ ਵਿਚ ਕੋਈ ਦੁਖ ਸੁਖ ਨਹੀਂ ਹੁੰਦਾ। ਸੋ ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਭਗਤੀ ਦਾ ਵਡਾ ਪ੍ਰਤਾਪ ਹੈ, ਸਰੀਰ ਤੋਂ ਅਸੰਗਤ ਹੋ ਕੇ ਵਿਚਰਨਾ ਸਭ ਤੋਂ ਉਚੀ ਆਤਮਿਕ ਅਵਸਥਾ ਹੈ।

ਇਹ ਪ੍ਰਭੂ ਉਤੇ ਭਰੋਸੇ ਦੀ ਨਿਸ਼ਾਨੀ ਹੈ। ਜਿਸਦੇ ਹਿਰਦੇ ਵਿਚ ਪ੍ਰਭੂ ਦਾ ਨਿਵਾਸ ਹੋ ਜਾਂਦਾ ਹੈ ਉਸ ਨੂੰ ਇਨਸਾਨ ਤਾਂ ਕੀ, ਕੋਈ ਹੈਵਾਨ ਵੀ ਦੁਖ ਨਹੀਂ ਪਹੁੰਚਾ ਸਕਦਾ।

ਸੰਪ੍ਰਦਾਈ ਸਟੀਕ ਦੇ ਕਰਤਾ ਨੇ ਇਸ ਸ਼ਬਦ ਦੀ ਉਥਾਨਕਾ ਵਿਚ ਲਿਖਿਆ ਹੈ ਇਕ ਸਮੇਂ ਕਾਜ਼ੀਆਂ ਤੇ ਬ੍ਰਾਹਮਣਾਂ ਨੇ ਆਪਸ ਵਿਚ ਮੇਰੇ ਖਿਲਾਫ ਮਤਾ ਪਾਸ ਕਰਕੇ ਤੇ ਮੇਰੀ ਮਾਂ ਨੂੰ ਨਾਲ ਲੈ ਕੇ ਸਕੰਦਰ ਲੋਧੀ ਬਾਦਸ਼ਾਹ ਅਗੇ ਪੁਕਾਰ ਕੀਤੀ ਕਿ ਕਬੀਰ ਆਪਣੀ ਵਡਿਆਈ ਵਾਸਤੇ ਹਰ ਪਾਸੇ ਤੁਰ ਪੈਂਦਾ ਹੈ। ਕੁਝ ਪਤਾ ਨਹੀਂ ਲਗਦਾ ਇਹ ਮੁਸਲਮਾਨ ਹੈ ਕਿ ਹਿੰਦੂ? ਸਾਡੇ ਖਿਆਲ ਵਿਚ ਇਹ ਕਾਫ਼ਰ ਜਾਪਦਾ ਹੈ, ਇਸ ਨੂੰ ਸਜ਼ਾ ਦੇਣੀ ਚਾਹੀਦੀ ਹੈ। ਬਾਦਸ਼ਾਹ ਨੇ ਕੁਝ ਸੋਚਿਆ ਸਮਝਿਆ ਨਾ, ਝਟ ਹੁਕਮ ਦੇ ਦਿੱਤਾ ਕਿ ਇਸ ਨੂੰ ਹਾਥੀ ਅਗੇ ਖੜਾ ਕਰਕੇ ਮਰਵਾ ਦਿਓ।'' ਇਹ ਸਭ ਮਨੋਕਲਪਿਤ ਗਲਾਂ ਹਨ। ਮਾਂ ਆਪਣੇ ਪੁੱਤਰ ਦੇ ਵਿਰੁੱਧ ਕਾਜ਼ੀਆਂ ਤੇ ਬ੍ਰਾਹਮਣਾਂ ਨਾਲ ਮਿਲ ਕੇ ਬਾਦਸ਼ਾਹ ਅਗੇ ਕਿਵੇਂ ਸ਼ਿਕਾਇਤ ਕਰ ਸਕਦੀ ਹੈ?

**ਗੋਂਡ ॥ ਨਾ ਇਹੁ ਮਾਨਸੁ, ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥ ਨਾ ਇਹੁ ਜੋਗੀ, ਨਾ ਅਵਧੂਤਾ ॥ ਨਾ ਇਸੁ ਮਾਇ, ਨ ਕਾਹੂ ਪੂਤਾ ॥ ੧ ॥ ਇਆ ਮੰਦਰ ਮਹਿ, ਕੌਨ ਬਸਾਈ ॥ ਤਾ ਕਾ ਅੰਤੁ, ਨ ਕੋਊ ਪਾਈ ॥ ੧ ॥ ਰਹਾਉ ॥ ਨਾ ਇਹ ਗਿਰਹੀ, ਨਾ ਓਦਾਸੀ ॥ ਨਾ ਇਹੁ ਰਾਜ, ਨ ਭੀਖ ਮੰਗਾਸੀ ॥ ਨਾ ਇਸੁ ਪਿੰਡੁ, ਨ ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ, ਨਾ ਇਹੁ ਖਾਤੀ ॥ ੨ ॥ ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ, ਨ ਮਰਤਾ ਦੇਖੁ ॥ ਇਸੁ ਮਰਤੇ ਕਉ, ਜੇ ਕੋਊ ਰੋਵੈ ॥ ਜੋ ਰੋਵੈ, ਸੋਈ ਪਤਿ ਖੋਵੈ ॥ ੩ ॥ ਗੁਰ ਪ੍ਰਸਾਦਿ, ਮੈ ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥ ਕਹੁ ਕਬੀਰ ਇਹ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥੪॥੨॥੫॥**

**ਪਦ ਅਰਥ:** ਇਹੁ-ਜੋ ਸਰੀਰ ਰੂਪੀ ਮੰਦਰ ਵਿਚ ਵਸਦਾ ਹੈ। ਮਾਨਸੁ-ਮਨੁੱਖ। ਦੇਉ-ਦੇਵਤਾ। ਸਿਉ-ਸ਼ਿਵ ਸ਼ਿਵ ਕਰਨ ਵਾਲਾ ਸ਼ੈਵਮਤੀਆ । ਅਵਧੂਤਾ-ਕੰਨ ਪਾਟਾ ਤਿਆਗੀ। ਮਾਇ-ਮਾਂ। ਪੂਤਾ-ਪੁੱਤਰ। ਇਆ ਮੰਦਰਿ-ਇਸ (ਸਰੀਰ ਰੂਪੀ) ਘਰ ਵਿਚ। ਕੌਨ ਬਸਾਈ-ਕੌਣ ਵਸਦਾ ਹੈ? ਗਿਰਹੀ-ਗ੍ਰਿਹਸਤੀ। ਓਦਾਸੀ-ਤਿਆਗੀ। ਰਾਜ-ਰਾਜਾ। ਮੰਗਾਸੀ-ਮੰਗੇਗਾ। ਪਿੰਡੁ-ਸਰੀਰ। ਰਕਤੂ-ਲਹੂ। ਰਾਤੀ-ਰੱਤੀ ਭਰ। ਖਾਤੀ-ਖੱਤਰੀ।੨। ਪਤਿ-ਇਜ਼ਤ। ਖੋਵੈ-ਗੁਆ ਲੈਂਦਾ ਹੈ।੩। ਡਗਰੋ-(ਸਿੱਧਾ) ਰਸਤਾ। ਮਿਟਵਾਇਆ-ਮਿਟਵਾ (ਮੁਕਾਅ) ਲਿਆ ਹੈ। ਅੰਸੁ-ਜੀਵ ਆਤਮਾ। ਜਸ-ਜਿਸ ਤਰ੍ਹਾਂ। ਕਾਗਦ ਪਰ-ਕਾਗਜ਼ ਉਤੇ। ਮੰਸ-ਮਸ, ਸਿਆਹੀ।

**ਅਰਥ:** (ਹੇ ਭਾਈ! ਜੀਵਾਤਮਾ) ਨਾ ਇਹ ਮਨੁੱਖ ਹੈ, ਨਾ ਇਹ ਦੇਵਤਾ ਹੈ। ਨਾ ਇਹ ਜਤੀ ਕਹਾਉਂਦਾ ਹੈ, ਨਾ ਇਹ ਸ਼ਿਵ-ਮਤੀਆ ਹੈ। ਨਾ ਇਹ ਜੋਗੀ ਹੈ ਨਾ (ਇਹ) ਤਿਆਗੀ ਹੈ। ਨਾ ਇਸ ਦੀ ਮਾਂ ਹੈ, ਨਾ (ਇਹ) ਕਿਸੇ ਦਾ ਪੁੱਤਰ ਹੈ।੧।

(ਹੇ ਭਾਈ!) ਇਸ (ਸਰੀਰ ਰੂਪੀ) ਮੰਦਰ ਵਿਚ ਕੌਣ ਵਸਦਾ ਹੈ? ਉਸ (ਵਸਣ ਵਾਲੇ ਦਾ) ਅੰਤ ਕੋਈ ਭੀ ਨਹੀਂ ਪਾ ਸਕਿਆ।੧।ਰਹਾਉ।

(ਹੇ ਭਾਈ!) ਨਾ ਇਹ ਗ੍ਰਿਹਸਥੀ ਹੈ, ਨਾ ਉਦਾਸੀ ਹੈ। ਨਾ ਇਹ ਰਾਜਾ ਹੈ ਨਾ ਇਹ ਭਿਖਿਆ ਮੰਗਣ ਵਾਲਾ (ਭਿਖਾਰੀ) ਹੈ। ਨਾ ਇਸ ਦਾ ਸਰੀਰ ਹੈ, ਨਾ (ਇਸ ਵਿਚ) ਰਤੀ ਭਰ ਲਹੂ ਹੈ। ਨਾ ਇਹ ਬ੍ਰਾਹਮਣ ਹੈ, ਨਾ ਇਹ ਖਤਰੀ (ਵੈਸ਼ ਤੇ ਸ਼ੂਦਰ) ਹੈ।੨।

(ਹੇ ਭਾਈ!) ਨਾ ਇਹ ਤਪੀਸਰ ਕਹਾਉਂਦਾ ਹੈ, (ਨਾ ਇਹ) ਸ਼ੇਖ ਹੈ। ਨਾ ਇਹ ਜੀਉਂਦਾ ਹੈ, ਨਾ (ਇਸ ਨੂੰ ਕੋਈ) ਮਰਦਾ ਵੇਖ (ਸਕਦਾ ਹੈ)। ਜੇਹੜਾ ਕੋਈ ਇਸ (ਅੰਦਰ ਵਸਦੇ ਨੂੰ) ਮਰਦਾ (ਜਾਣ ਕੇ) ਰੋਂਦਾ ਹੈ, ਜਿਹੜਾ ਰੋਂਦਾ ਹੈ, ਓਹੀ (ਆਪਣੀ) ਇਜ਼ਤ ਗੁਆਂਦਾ ਹੈ।੩।

(ਹੇ ਭਾਈ!) ਗੁਰੂ ਦੀ ਕਿਰਪਾ ਨਾਲ ਮੈਂ (ਇਸ ਮੰਦਰ ਵਿਚ ਵਸਣ ਵਾਲੇ ਨੂੰ ਲਭਣ ਦਾ) ਸਿਧਾ ਰਸਤਾ ਪਾ ਲਿਆ ਹੈ, (ਜਿਸ ਦੇ ਫਲ ਸਰੂਪ) ਜੰਮਣ ਮਰਣ ਦੋਹਾਂ ਨੂੰ ਖ਼ਤਮ ਕਰਵਾ ਲਿਆ ਹੈ। ਕਬੀਰ! (ਤੂੰ) ਆਖ (ਕਿ ਇਸ ਮੰਦਰ ਵਿਚ ਵਸਣ ਵਾਲਾ) ਪਰਮਾਤਮਾ ਦੀ (ਆਪਣੀ) ਅੰਸ (ਜੀਵਾਤਮਾ) ਹੈ। ਜਿਸ ਤਰ੍ਹਾਂ ਕਾਗਜ਼ ਉਤੇ ਲਗੀ ਸਿਆਹੀ (ਕਾਗਜ਼ ਨਾਲ ਤਦਰੂਪ ਹੋ ਜਾਂਦੀ ਹੈ) ਮਿਟਦੀ ਨਹੀਂ ਹੈ, (ਇਸੇ ਤਰ੍ਹਾਂ ਜੀਵਾਤਮਾ ਤੇ ਪਰਮਾਤਮਾ ਆਪਸ ਵਿਚ ਅਭੇਦ ਹੋਏ ਰਹਿੰਦੇ ਹਨ)।੪।੨।੫।

## ਸਾਰੰਸ਼ ਅਤੇ ਸਿਧਾਂਤ

ਚੌਥੇ ਪਦ ਵਿਚ ਟਿਕੀ ਹੋਈ ਜਨ-ਜਿੰਦ ਨੂੰ ਕਿਸੇ ਪ੍ਰਕਾਰ ਦਾ ਦੁਖ ਨਹੀਂ ਲਗਦਾ। ਜਿਸ ਕਰਕੇ ਸਾਧਾਰਨ ਮਨੁੱਖ ਦੇ ਮਨ ਵਿਚੋਂ ਪ੍ਰਸ਼ਨ ਉਠਣਾ ਸੁਭਾਵਿਕ ਹੈ ਜੇ ਉਹ ਪ੍ਰਭੂ ਸਾਡੇ ਸਰੀਰ ਵਿਚ ਵਸਦਾ ਹੈ, ਉਸਦਾ ਕੀ ਸਰੂਪ ਹੈ? ਉਹ ਕੀ ਚੀਜ਼ ਹੈ? ਇਸ ਦਾ ਉਤਰ ਭਗਤ ਜੀ ਇਸ ਸ਼ਬਦ ਵਿਚ ਦੇ ਰਹੇ ਹਨ ਕਿ ਜਿਹੜਾ ਪ੍ਰਭੂ ਇਸ ਸਰੀਰ ਵਿਚ ਵਸਦਾ ਹੈ, ਉਸ ਦਾ ਅੰਤ ਕੋਈ ਮਨੁੱਖ ਭੀ ਨਹੀਂ ਪਾ ਸਕਦਾ। ਕਿਉਂਕਿ ਉਹ ਸ਼ਾਂਤ ਚਿਤ ਅਨੰਦ ਸਰੂਪ ਹੈ। ਨਾ ਉਹ ਮਨੁੱਖ ਹੈ, ਨਾ ਦੇਵਤਾ ਹੈ, ਨਾ ਬ੍ਰਾਹਮਣ ਹੈ, ਨਾ ਖਤਰੀ ਹੈ, ਅਜੇਹੇ ਸਰੂਪਾਂ ਦਾ ਅਭਾਵ ਹੈ। ਉਸ ਦੇ ਸਰੂਪ ਦਾ ਜਸ ਲਿਖਣ ਲਗੀਏ ਤਾਂ ਅੰਤ ਨਹੀਂ ਪਾਇਆ ਜਾ ਸਕਦਾ। ਇਸ ਲਈ ਇਹ ਆਖਣਾ ਹੀ ਠੀਕ ਹੋਵੇਗਾ ਕਿ ਇਹ ਦੁਨਿਆਵੀ ਅਖਰ ਲਿਖਣ ਵਾਲੀ ਸਿਆਹੀ ਤਾਂ ਮਿਟ ਸਕਦੀ ਹੈ ਪਰ ਰਾਮ ਦੀ ਅੰਸ ਵਾਲੀ ਹੋਂਦ ਪੱਕੀ ਤੇ ਅਮਿੱਟ ਹੈ।

**ਗੋਂਡ ॥ ਤੂਟੇ ਤਾਗੇ, ਨਿਖੁਟੀ ਪਾਨਿ ॥ ਦੁਆਰ ਊਪਰਿ ਝਿਲਕਾਵਹਿ ਕਾਨ ॥ ਕੂਚ ਬਿਚਾਰੇ, ਫੂਏ ਫਾਲ ॥ ਇਆ ਮੁੰਡੀਆ ਸਿਰਿ ਚਢਿਬੋ ਕਾਲ ॥੧॥ ਇਹੁ ਮੁੰਡੀਆ, ਸਗਲੋ ਦ੍ਰਬੁ ਖੋਈ ॥ ਆਵਤ ਜਾਤ, ਨਾਕ ਸਰ ਹੋਈ ॥ ੧ ॥ ਰਹਾਉ ॥ ਤੁਰੀ ਨਾਰਿ ਕੀ ਛੋਡੀ ਬਾਤਾ ॥ ਰਾਮ ਨਾਮ, ਵਾ ਕਾ ਮਨੁ ਰਾਤਾ ॥ ਲਰਿਕੀ ਲਰਿਕਨ ਖੈਬੋ ਨਾਹਿ ॥ ਮੁੰਡੀਆ ਅਨਦਿਨੁ ਧਾਪੇ ਜਾਹਿ ॥ ੨ ॥ ਇਕ ਦੁਇ ਮੰਦਰਿ, ਇਕ ਦੁਇ ਬਾਟ ॥ ਹਮ ਕਉ ਸਾਥਰੁ, ਉਨ ਕਉ ਖਾਟ ॥ ਮੂਡ ਪਲੋਸਿ, ਕਮਰ ਬਧਿ ਪੋਥੀ ॥ ਹਮ ਕਉ ਚਾਬਨੁ, ਉਨ ਕਉ ਰੋਟੀ ॥੩॥ ਮੁੰਡੀਆ ਮੁੰਡੀਆ ਹੂਏ ਏਕ ॥ ਏ**

**ਮੁੰਡੀਆ, ਬੂਡਤ ਕੀ ਟੇਕ ॥ ਸੁਨਿ, ਅੰਧਲੀ ਲੋਈ ਬੇਪੀਰਿ ॥ ਇਨ ਮੁੰਡੀਅਨ ਭਜਿ ਸਰਨਿ ਕਬੀਰ ॥੪॥੩॥੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਝਿਲਕਾਵਹਿੰ, ਨਾਹਿੰ, ਜਾਹਿੰ.

**ਪਦ ਅਰਥ:** ਤਾਗੇ-ਧਾਗੇ। ਨਿਖੁਟੀ-ਮੁੱਕ ਗਈ ਹੈ। ਪਾਨਿ-ਪਾਣ (ਆਟੇ ਜਾਂ ਮੈਦੇ ਦੀ ਬਣਾਈ ਲੇਵੀ, ਮਾਇਆ)। ਝਿਲਕਾਵਹਿ-ਲਿਸ਼ਕਾਉਂਦੇ ਹਨ। ਕਾਨ-ਕਾਨੇਂ। ਕੂਚ ਬਿਚਾਰੇ-ਵਿਚਾਰੇ ਕੁੱਚ। ਫੂਏ ਫਾਲ-ਖਿੰਡੇ ਪੁੰਡੇ ਪਏ ਹਨ। ਇਆ ਮੁੰਡੀਆ ਸਿਰਿ-ਇਸ (ਕਬੀਰ) ਦੇ ਸਿਰ ਉਤੇ। ਚਢਿਬੋ ਕਾਲ-ਮੌਤ ਸਵਾਰ ਹੈ। ਸਗਲੋ ਦੂਬ-ਸਾਰਾ ਧਨ। ਖੋਈ-ਗੁਆ ਰਿਹਾ ਹੈ। ਨਾਕ ਸਰ-ਨਕ ਦਮ। ਤੁਰੀ-ਜਿਸ ਤੇ ਕਪੜਾ ਲਪੇਟਦੇ ਹਨ। ਨਾਰਿ-ਨਾਲ, ਨਲਕੀ। ਵਾ ਕਾ-ਉਸ (ਕਬੀਰ) ਦਾ। ਲਰਕੀ-ਲੜਕੀਆਂ। ਲਰਕਨਿ-ਲੜਕਿਆਂ ਦੇ। ਖੈਬੋ-ਖਾਣੇ ਜੋਗਾ। ਅਨਦਿਨੁ-ਰਾਤ ਦਿਨ। ਧਾਪੇ ਜਾਹਿ-ਰਜੇ ਹੋਏ ਜਾਂਦੇ ਹਨ।੨। ਮੰਦਰਿ-ਘਰ ਵਿਚ। ਬਾਟ-ਰਸਤੇ ਵਿਚ। ਸਾਥਰੁ-ਭੁੰਜੇ। ਖਾਟ-ਮੰਜੀ। ਮੂਡ ਪਲੋਸਿ-ਸਿਰ ਤੇ ਹਥ ਫੇਰਦੇ ਹਨ। ਕਮਰ ਬਧਿ-ਲਕ ਨਾਲ ਬਧੀ ਹੋਈ। ਚਾਬਨ-ਚਬਣ ਨੂੰ (ਭੁਜੇ ਹੋਏ ਦਾਣੇ)। ਉਨ ਕਉ-ਉਨ੍ਹਾਂ (ਸਤਿਸੰਗੀ ਮੁੰਡਿਆਂ) ਨੂੰ। ਏਕ-ਇਕ ਮਿੱਕ। ਏ ਮੁੰਡੀਆ-ਇਸੇ ਮੁੰਡੇ (ਕਬੀਰ ਨੇ)। ਡੂਬਤ ਕੀ ਟੇਕ-ਡੁਬਦਿਆਂ ਦੀ ਟੇਕ ਓਟ ਫੜੀ ਹੈ। ਅੰਧਲੀ-ਅੰਨ੍ਹੀ। ਲੋਈ-ਹੇ ਲੋਈ!। ਬੇਪੀਰ-ਨਿਗੁਰੀ। ਭਜਿ-ਦੌੜ ਕੇ।

**ਅਰਥ:** (ਨਿਤ ਸਾਧ ਟੋਲੀਆਂ ਦੀ ਆਵਾਜਾਈ ਵੇਖ ਕੇ ਪਰਵਾਰ ਵਿਚ ਏਦਾਂ ਦੇ ਝਗੜੇ ਦੀ ਗੱਲ ਨੂੰਹ ਤੇ ਸੱਸ ਸਾਂਝਾ ਕਰ ਰਹੀਆਂ ਹਨ)। (ਤਾਣੀ ਦੇ) ਧਾਗੇ ਟੁੱਟ ਗਏ ਹਨ, (ਸੂਤਰ ਨੂੰ ਲਾਉਣ ਵਾਲੀ) ਪਾਣ ਵੀ ਮੁਕ ਗਈ ਹੈ। ਦਰਵਾਜੇ ਉਤੇ (ਟੰਗੇ ਹੋਏ) ਕਾਨੇ ਲਿਸ਼ਕ ਰਹੇ ਹਨ। ਵਿਚਾਰੇ ਕੁੱਚ ਭੀ ਟੁਟੇ ਫੁਟੇ ਖਿੰਡੇ ਪੁੰਡੇ ਪਏ ਹਨ। (ਇਉਂ ਜਾਪਦਾ ਹੈ ਕਿ) ਇਸ ਮੁੰਡੇ (ਕਬੀਰ) ਦੇ ਸਿਰ ਕਾਲ ਸਵਾਰ ਹੋ ਗਿਆ ਹੈ।੧।

(ਲੋਈ ਆਖਦੀ ਹੈ) ਇਹ ਸਾਧ (ਕਬੀਰ) ਸਾਰਾ ਧਨ ਵੰਞਾਈ ਜਾਂਦਾ ਹੈ। (ਇਸ ਦੇ ਸਾਥੀ ਹਰ ਵੇਲੇ) ਆਉਂਦੇ ਜਾਂਦੇ ਹਨ (ਤੇ ਮੇਰਾ) ਨਕ ਵਿਚ ਦਮ (ਕਰ ਛਡਿਆ ਨੇ)।੧।ਰਹਾਉ।

(ਇਸ ਮੁੰਡੇ ਨੇ) 'ਤੁਰੀ' ਤੇ 'ਨਾਲ' ਦੀ ਗਲ ਹੀ ਛੱਡ ਦਿਤੀ ਹੈ। ਉਸ ਦਾ ਮਨ ਰਾਮ ਦੇ ਨਾਮ (ਵਿਚ) ਰੰਗਿਆ ਹੈ। ਲੜਕੀ ਤੇ ਲੜਕਿਆਂ ਦੇ ਖਾਣ ਜੋਗਾ ਹੈ ਨਹੀਂ (ਇਹ) ਮੁੰਡੇ (ਗੁਰਭਾਈ) ਹਰ ਰੋਜ਼ ਰਜ ਰਜ ਕੇ (ਇਥੋਂ) ਜਾਂਦੇ ਹਨ। ਇਕ ਦੋ (ਸਾਧੂ) ਘਰ ਵਿਚ (ਬੈਠੇ ਹੁੰਦੇ ਹਨ ਤੇ) ਇਕ ਦੋ (ਸਾਧੂ) ਰਸਤੇ ਤੇ (ਤੁਰੇ ਆ ਰਹੇ ਹੁੰਦੇ ਹਨ)। ਸਾਨੂੰ ਸਥਰ (ਭੁੰਞੇ ਆਸਣ ਮਿਲਦਾ ਹੈ ਪਰ) ਉਨ੍ਹਾਂ ਨੂੰ ਮੰਜੀਆਂ ਤੇ (ਸੁਆਉਂਦਾ ਹੈ)। (ਉਹ ਸਾਧੂ) ਸਿਰ ਉਤੇ ਹਥ ਫੇਰ ਕੇ ਲਕ ਨਾਲ ਪੋਥੀ ਬੰਨ੍ਹ ਕੇ (ਤੁਰੇ ਆਉਂਦੇ ਹਨ)। ਸਾਨੂੰ ਖਾਣ ਲਈ ਭੁਜੇ ਹੋਏ ਦਾਣੇ ਦਿੰਦਾ ਹੈ ਅਤੇ ਉਨ੍ਹਾਂ (ਸਾਧੂਆਂ) ਨੂੰ ਰੋਟੀ (ਪਰਸ਼ਾਦਾ) ਛਕਾਉਂਦਾ ਹੈ।੩।

ਇਹ ਸਿਰ ਮੁੰਨੇ (ਸਾਧੂ ਆਪਸ ਵਿਚ) ਇਕ-ਮਿਕ ਹੋਏ ਹੋਏ ਹਨ। (ਹੇ ਲੋਈ! ਤੂੰ ਸਮਝ) ਇਹ ਮੁੰਡੇ (ਸੰਸਾਰ ਸਾਗਰ ਵਿਚ) ਡੁਬਦਿਆਂ ਦੀ ਟੇਕ (ਆਸਰਾ) ਹਨ। ਕਬੀਰ ਜੀ ਕਹਿੰਦੇ ਹਨ, ਹੇ ਅੰਨ੍ਹੀ ਨਿਗੁਰੀ ਲੋਈ! ਮੇਰੀ ਗਲ ਸੁਣ, ਤੂੰ ਭੱਜ ਕੇ ਇਹਨਾਂ ਮੁੰਡਿਆਂ (ਸਾਧੂ-ਸਤਿਸੰਗੀਆਂ) ਦੀ ਸ਼ਰਨ ਪੈ ਜਾ।੪।੩।੬।

# ਅਰਥ ਭੇਦ ਅਤੇ ਨਿਰਣੈ

## ਸੁਨਿ ਅੰਧਲੀ ਲੋਈ ਬੇ ਪੀਰਿ ॥ ਇਨ ਮੁੰਡੀਅਨ ਭਜਿ ਸਰਨਿ ਕਬੀਰ ॥

ਵਖ ਵਖ ਅਰਥ:

ਪਹਿਲੀ ਪੰਕਤੀ ਵਿਚ 'ਲੋਈ' ਪਦ ਦੇ ਅਰਥ ਬਾਰੇ ਵਿਦਵਾਨਾਂ ਵਿਚ ਪਰਸਪਰ ਮਤ-ਭੇਦ ਹੈ ਜਿਸ ਕਰਕੇ ਇਸ ਦੇ ਭਿੰਨ ਭਿੰਨ ਅਰਥਾਂ ਦਾ ਹੇਠ ਲਿਖਆ ਰੂਪ ਉਪਲਬਧ ਹੈ:—

੧. ਸੁਣ ਅਗਿਆਨ ਕਰ ਬੇਮੁਰਸ਼ਦੀ ਲੋਈ

(ਅੰਤਰੀਵ ਅਰਥ-) ਸੁਨੋ ਹੇ ਅੰਧੀ ਸ੍ਰਿਸ਼ਟੀ ਕੇ ਲੋਕੋ। [ਫ. ਸ.

੨. ਬੇਪੀਰਿ-ਨਿਗੁਰੀ। [ਸ਼ਬਦਾਰਥ

੩. ਹੇ ਅੰਨ੍ਹੀ ਨਿਗੁਰੀ ਲੋਈ! ਸੁਣ, [ਦਰਪਣ

**ਨਿਰਣੈ:** ਸੰਪ੍ਰਦਾਈ ਵਿਦਵਾਨਾਂ ਨੇ ਇਸ ਸ਼ਬਦ ਦੇ ਵਿਸਥਾਰ ਸਹਿਤ ਕੋਈ ਵਿਸ਼ੇਸ਼ ਅਰਥ ਨਹੀਂ ਕੀਤੇ ਜਿਨ੍ਹਾਂ ਤੋਂ 'ਸੁਨਿ ਅੰਧਲੀ ਲੋਈ ਬੇ ਪੀਰਿ' ਬਾਰੇ ਪਾਠਕਾਂ ਨੂੰ ਕੋਈ ਚਾਨਣ ਜਾਂ ਆਤਮ-ਰੱਸ ਦੀ ਪ੍ਰਾਪਤੀ ਹੁੰਦੀ ਹੋਵੇ। ਗਿ. ਬਿਸ਼ਨ ਸਿੰਘ ਜੀ ਦੇ ਰਚਿਤ ਸਟੀਕ ਵਿਚ ਕੇਵਲ ਹੇਠ ਲਿਖਿਆ ਫੁਟ ਨੋਟ ਦਰਜ ਹੈ:—

''ਦੇਖੋ ਆਦਿ ਤੋਂ ਹੀ ਭਗਤਾਂ ਨੂੰ ਇਸਤ੍ਰੀਆਂ ਤੰਗ ਕਰਦੀਆਂ ਰਹੀਆਂ ਹਨ, ਜਿਸ ਦੀ ਚੰਗੀ ਇਸਤ੍ਰੀ ਹੋਵੇ ਉਸ ਦੇ ਧੰਨ ਭਾਗ।''

ਇਸਤਰੀਆਂ ਨੂੰ ਇਸ ਤਰ੍ਹਾਂ ਭੰਡਣਾ ਕੋਈ ਚੰਗੀ ਗਲ ਨਹੀਂ ਅਸਲੀਅਤ ਨੂੰ ਸਮਝਣ ਦੀ ਲੋੜ ਹੈ। ਝਗੜਾ ਘਰ ਵਿਚ ਹੋਵੇ ਅਤੇ ਲੋਕਾਈ ਨੂੰ 'ਅੰਨ੍ਹੀ' ਤੇ 'ਨਿਗੁਰੀ' ਆਖਿਆ ਜਾਏ, ਇਹ ਗਲ ਸ਼ਬਦ ਦੇ ਭਾਵ ਨਾਲ ਮੇਲ ਨਹੀਂ ਖਾਂਦੀ। ਜੇ ਕੋਈ ਆਲੋਚਕ ਇਹ ਪੁਛੇ ਕੀ ਕਬੀਰ ਜੀ ਦੀ ਇਸਤ੍ਰੀ ਲੋਈ 'ਨਿਗੁਰੀ' ਸੀ? ਤਾਂ ਇਸ ਦਾ ਉਤਰ ਕੋਈ ਕਿਵੇਂ ਦੇ ਸਕੇਗਾ?। ਫਿਰ ਇਸ ਪੰਕਤੀ ਵਿਚ 'ਰੇ ਲੋਈ, ਜਾਂ 'ਰੀ ਲੋਈ' ਜਿਵੇਂ ਕਿ ਕਬੀਰ ਜੀ ਨੇ ਕੁਝ ਸ਼ਬਦਾਂ ਵਿਚ ਅਜਿਹੀ ਸ਼ਬਦਾਵਲੀ ਵਰਤੀ ਹੈ, ਉਸ ਦੀ ਵੀ ਇਥੇ ਅਣਹੋਂਦ ਹੈ।

ਗ੍ਰਿਹਸਤੀ ਜੀਵਨ ਵਿਚ ਇਹ ਜ਼ਰੂਰੀ ਨਹੀਂ ਕਿ ਹਰੇਕ ਪਤੀ ਤੇ ਪਤਨੀ ਦੇ ਵੀਚਾਰ ਆਪਸ ਵਿਚ ਮਿਲਦੇ ਹੋਣ। ਭਗਤ ਜੀ ਦਾ ਆਪਣੀ ਪਤਨੀ ਲੋਈ ਨੂੰ ਅੰਨ੍ਹੀ ਤੇ ਨਿਗੁਰੀ ਆਖਣਾ ਕੋਈ ਹੈਰਾਨੀ ਵਾਲੀ ਗਲ ਨਹੀਂ। ਸਤਿਸੰਗੀਆਂ ਦੇ ਆਉਣ ਨਾਲ ਕਬੀਰ ਜੀ ਦੀ ਆਤਮਾ ਤੇ ਜੋ ਨਾਮ ਦਾ ਰੰਗ ਚੜ੍ਹਦਾ ਹੈ, ਉਸ ਵਿਚ ਜੋ ਭੰਗ ਪਾਵੇ ਤਾਂ ਅਜਿਹੀ ਸ਼ਬਦਾਵਲੀ ਦੀ ਸੁਤੇ ਹੀ ਵਰਤੋਂ ਹੋ ਜਾਂਦੀ ਹੈ। ਨਾਲ ਹੀ ਕਬੀਰ ਜੀ ਦੀ ਮਾਤਾ ਅਤੇ ਪਤਨੀ ਨੂੰ ਕਬੀਰ ਜੀ ਦੇ ਸਤਿਸੰਗੀਆਂ ਦੀ ਆਵਾਜਾਈ ਅਤੇ ਉਨ੍ਹਾਂ ਨੂੰ ਪਰਸ਼ਾਦਾ ਛਕਾਣਾ ਤੇ ਧਨ ਆਦਿ ਖਰਚਣ ਤੇ ਗਿਲਾ ਗੁੱਸਾ ਆਉਂਦਾ ਹੋਵੇਗਾ, ਜੋ ਪਰਸਪਰ ਝਗੜੇ ਦਾ ਕਾਰਨ ਬਣ ਸਕਦਾ ਹੈ। ਅਜੋਕੇ ਸਮੇਂ ਵਿਚ ਵੀ ਅਜਿਹੀਆਂ ਗਲਾਂ ਵੇਖਣ ਤੇ ਸੁਣਨ ਨੂੰ ਮਿਲਦੀਆਂ ਹਨ। ''ਇਨ ਮੁੰਡੀਅਨ ਭਜਿ ਸਰਨਿ ਕਬੀਰ'' ਵਾਲਾ ਉਪਦੇਸ਼ ਸਿਖਿਆ ਦਾਇਕ ਹੈ ਜੋ ਭਗਤੀ ਮਾਰਗ ਦਾ ਸੰਤੁਲਨ ਕਾਇਮ ਰਖਦਾ ਹੈ।

ਇਸ ਲਈ 'ਹੇ ਅੰਧੀ ਸ੍ਰਿਸ਼ਟੀ' ਵਾਲੇ ਅਰਥ ਠੀਕ ਨਹੀਂ। ਸ਼ਬਦਾਰਥ ਤੇ ਦਰਪਣ ਵਿਚ ਅੰਕਿਤ ਅਰਥ ਵੀ ਗੋਲ-ਮੋਲ ਹੀ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਕਬੀਰ ਜੀ ਦੇ ਨਿਤ ਜੀਵਨ ਨਾਲ ਸੰਬੰਧ ਰਖਦਾ ਹੈ। ਨਾਮ ਦੀ ਮਸਤੀ ਕਰਕੇ ਜਿਗਿਆਸੂ ਦਾ ਸੰਸਾਰਕ ਧੰਧਿਆਂ ਨਾਲੋਂ ਟੁਟਣਾ ਸੁਭਾਵਿਕ ਹੈ। ਭਗਤ ਕਬੀਰ ਜੀ ਵਲੋਂ ਆਪਣਾ ਕਾਰ-ਵਿਹਾਰ ਛਡ ਕੇ ਸੰਤਾਂ ਸਾਧਾਂ ਦੀ ਸੇਵਾ ਵਿਚ ਸਮਾਂ ਬਤੀਤ ਕਰਨਾ ਭਗਤ ਕਬੀਰ ਜੀ ਦੀ ਮਾਤਾ ਨੂੰ ਦੁਖਦਾਈ ਲਗ ਰਿਹਾ ਹੈ ਜਿਸ ਕਰਕੇ 'ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ' ਜਿਵੇਂ ਪਿਛੇ ਬਿਲਾਵਲ ਰਾਗ ਵਿਚ ਸ਼ਬਦ ਆ ਚੁਕਾ ਹੈ ਉਸੇ ਤਰ੍ਹਾ ਦੀਆਂ ਗਲਾਂ ਇਸ ਸ਼ਬਦ ਵਿਚ ਕੀਤੀਆਂ ਹਨ।

ਗ੍ਰਿਹਸਤੀ ਜੀਵਨ ਵਿਚ ਕੰਮ ਕਾਜ ਵਾਲਿਆਂ ਦਾ ਮਿਲਣਾ ਤਾਂ ਸੁਖਦਾਈ ਪ੍ਰਤੀਤ ਹੁੰਦਾ ਹੈ ਪਰ ਸੰਤਾਂ ਦੀ ਆਵਾਜਾਈ ਨਾਲ ਕਬੀਰ ਜੀ ਨੇ ਤਣਨਾ ਬੁਣਨਾ ਛੱਡ ਦਿਤਾਂ ਹੈ, ਜਿਵੇਂ ਕਿ ਇਸ ਸ਼ਬਦ ਵਿਚੋਂ 'ਤੁਰੀ ਨਾਰਿ ਕੀ ਛੋਡੀ ਬਾਤਾ' ਵਾਲਾ ਸੰਕੇਤ ਮਿਲਦਾ ਹੈ, ਸੰਸਾਰੀ ਨਿਗਾਹ ਵਿਚ ਦੁਖਦਾਈ ਹੈ।

ਕਬੀਰ ਜੀ ਤਿੰਨ ਗੁਣਾਂ ਦੀ ਅਵਸਥਾ ਤੋਂ ਉਪਰ ਉਠ ਚੁਕੇ ਸਨ, ਇਸ ਲਈ ਉਨ੍ਹਾਂ ਦੇ ਜੀਵਨ ਤੇ ਇਨ੍ਹਾਂ ਗਲਾਂ ਦਾ ਕੋਈ ਅਸਰ ਨਹੀਂ ਸੀ। ਇਸ ਲਈ ਆਪ ਅੰਤਲੀ ਸਤਰ ਵਿਚ ਇਕੋ ਗਲ ਆਖ ਕੇ ਸਾਰੇ ਪਰਵਾਰ ਨੂੰ ਚੁਪ ਕਰਾ ਦਿੰਦੇ ਹਨ:—

**ਸੁਨਿ ਅੰਧਲੀ ਲੋਈ ਬੇਪੀਰਿ ॥ ਇਨ ਮੁੰਡਿਅਨ ਭਜਿ ਸਰਨਿ ਕਬੀਰ ॥**

ਕਬੀਰ ਜੀ ਨੇ ਆਪਣੇ ਰਚਿਤ ਸਲੋਕਾਂ ਵਿਚ ਇਹ ਸਿਧਾਂਤ ਨਿਰੂਪਣ ਕੀਤਾ ਹੈ:—

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ, ਨਾਹੀ ਤ ਕਰੁ ਬੈਰਾਗੁ ॥
ਬੈਰਾਗੀ ਬੰਧਨੁ ਕਰੈ, ਤਾ ਕੋ ਬਡੋ ਅਭਾਗੁ ॥ ਪੰਨਾ ੧੩੭੭

ਸਿਧਾਂਤ ਇਹ ਹੈ ਕਿ ਜੇ ਕੋਈ ਨਾਮ-ਅਭਿਆਸੀ ਘਰੋਗੀ ਕੰਮਾਂ ਵਲ ਉਕਾ ਹੀ ਧਿਆਨ ਨਾ ਦੇਵੇ ਤਾਂ ਗ੍ਰਿਹਸਤੀ ਜੀਵਨ ਵਿਚ ਕਿਸੇ ਨ ਕਿਸੇ ਗਲੋਂ ਵਿਘਨ ਪੈਣਾ, ਇਸਤ੍ਰੀ ਤੇ ਪਤੀ ਦੇ ਵੀਚਾਰਾਂ ਦਾ ਸੁਮੇਲ ਨਾ ਹੋਣਾ ਸੁਭਾਵਿਕ ਹੈ। ਧਰਮ ਦੀ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਕੇ ਛਕਣਾ ਇਹ ਤਿੰਨ ਗਲਾ ਗੁਰੂ ਨਾਨਕ ਦੇਵ ਜੀ ਨੇ ਗੁਰਸਿਖਾਂ ਨੂੰ ਬਖਸ਼ੀਆਂ ਹਨ, ਇਹਨਾਂ ਤੇ ਅਮਲ ਕਰਨੋ ਪਿਛੇ ਨਹੀਂ ਹਟਣਾ ਚਾਹੀਦਾ। ਭਾਵੇਂ ਕੋਈ ਗ੍ਰਿਹਸਤੀ ਹੋਵੇ ਜਾਂ ਬੈਰਾਗੀ ਹਰੇਕ ਨੂੰ ਆਪਣੇ ਧਰਮ ਵਿਚ ਪਰਪੱਕ ਹੋਣਾ ਚਾਹੀਦਾ ਹੈ।

**ਗੋਂਡ ॥ ਖਸਮੁ ਮਰੈ, ਤਉ ਨਾਰਿ ਨ ਰੋਵੈ ॥ ਉਸੁ ਰਖਵਾਰਾ ਅਉਰੋ ਹੋਵੈ ॥ ਰਖਵਾਰੇ ਕਾ ਹੋਇ ਬਿਨਾਸ ॥ ਆਗੈ ਨਰਕੁ, ਈਹਾ ਭੋਗ ਬਿਲਾਸ ॥੧॥ ਏਕ ਸੁਹਾਗਨਿ, ਜਗਤ ਪਿਆਰੀ ॥ ਸਗਲੇ ਜੀਅ ਜੰਤ ਕੀ ਨਾਰੀ ॥੧॥ਰਹਾਉ॥ ਸੋਹਾਗਨਿ ਗਲਿ ਸੋਹੈ ਹਾਰੁ ॥ ਸੰਤ ਕਉ ਬਿਖੁ, ਬਿਗਸੈ ਸੰਸਾਰੁ ॥ ਕਰਿ ਸੀਗਾਰੁ ਬਹੈ ਪਖਿਆਰੀ ॥ ਸੰਤ ਕੀ ਠਿਠਕੀ, ਫਿਰੈ ਬਿਚਾਰੀ ॥੨॥ ਸੰਤ ਭਾਗਿ ਓਹ ਪਾਛੈ ਪਰੈ ॥ ਗੁਰ ਪਰਸਾਦੀ, ਮਾਰਹੁ ਡਰੈ ॥ ਸਾਕਤ ਕੀ, ਓਹ ਪਿੰਡ ਪਰਾਇਣਿ ॥ ਹਮ**

(ਹੇ ਭਾਈ!) ਜਦ (ਸਾਨੂੰ) ਗੁਰਦੇਵ ਮਿਲੇ (ਅਤੇ ਉਹ ਸਾਡੇ ਤੇ) ਕਿਰਪਾਲੂ ਹੋਏ (ਤਾਂ) ਅਸਾਂ ਉਸ (ਮਾਇਆ) ਦਾ ਬਹੁਤ ਭੇਦ ਜਾਣ ਲਿਆ। ਕਬੀਰ! ਆਖ ਕਿ ਹੁਣ (ਮਾਇਆ ਸਾਡੇ ਪਾਸੋਂ) ਬਾਹਰ ਜਾ ਪਈ ਹੈ (ਭਾਵ ਸਾਨੂੰ ਛਡ ਗਈ ਹੈ ਤੇ) ਸੰਸਾਰੀ ਜੀਵਾਂ ਦੇ ਪਲੇ ਜਾ ਲਗੀ ਹੈ।੪।੪।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਾਇਆ ਦੀ ਗਾਥਾ ਅੰਕਿਤ ਹੈ। ਮਾਇਆ ਸੁਹਾਗਵੰਤੀ ਇਸਤ੍ਰੀ ਹੈ ਜੋ ਜਗਤ ਦੇ ਸਾਰੇ ਜੀਆਂ ਨੂੰ ਪਿਆਰੀ ਲਗਦੀ ਹੈ। ਇਹ ਇਸਤ੍ਰੀ ਕਦੀ ਵਿਧਵਾ ਨਹੀਂ ਹੁੰਦੀ ਕਿਉਂਕਿ ਇਸ ਦਾ ਇਕ ਖਸਮ ਨਹੀਂ, ਪਸ਼ੂ, ਪੰਛੀ, ਮਨੁੱਖ ਸਾਰੇ ਹੀ ਪਤੀ ਹਨ। ਆਪਣੇ ਵਲੋਂ ਦੌੜ ਕੇ ਇਹ ਸੰਤਾਂ ਦੇ ਪਿਛੇ ਜਾਣ ਦਾ ਜਤਨ ਕਰਦੀ ਹੈ ਕਿ ਮੈਨੂੰ ਓਹ ਵਿਆਹ ਲੈਣ, ਇਸਤ੍ਰੀ ਬਣਾ ਲੈਣ, ਪਰ ਨਾਲ ਹੀ ਸੰਤਾਂ ਤੋਂ ਡਰਦੀ ਭੀ ਹੈ। ਸਾਕਤ ਪੁਰਸ਼ਾਂ ਦੀ ਮਾਇਆ ਜਿੰਦ ਜਾਨ ਹੈ ਪਰ ਸੰਤਾਂ ਨੂੰ ਇਹ ਡਾਇਣ ਸਮਾਨ ਦਿਸਦੀ ਹੈ।

ਅੰਤਲੇ ਪਦੇ ਵਿਚ ਭਗਤ ਜੀ ਨੇ ਜੋ ਸਿਧਾਂਤ ਦਿੱਤਾ ਹੈ ਉਹ ਇਹ ਹੈ ਕਿ ਗੁਰੂ ਦੀ ਕਿਰਪਾ ਹੋਣ ਤੇ ਸਾਨੂੰ ਇਸ ਮਾਇਆ ਦਾ ਭੇਦ ਪਤਾ ਲਗ ਗਿਆ ਹੈ। ਇਸ ਲਈ ਇਹ ਸਾਡਾ ਖਹਿੜਾ ਛਡ ਕੇ ਸੰਸਾਰੀ ਲੋਕਾਂ ਦੇ ਪਲੇ ਜਾ ਲੱਗੀ ਹੈ। ਨਾਮ-ਸਿਮਰਨ ਦਾ ਸਦਕਾ ਸੰਤਾਂ ਵਿਚ ਮਾਇਆ ਤਿਆਗਣ ਦੀ ਦ੍ਰਿੜਤਾ ਹੈ। ਜਦੋਂ ਕਿ ਸਾਕਤ ਜੋ ਨਾਮ ਤੋਂ ਸਖਣੇ ਮਨੁੱਖ ਹਨ, ਉਹ ਮਾਇਆ ਦੇ ਲੜ ਲਗੇ ਹੋਏ ਹਨ ਅਤੇ ਮਾਲਕ ਨੂੰ ਵਿਸਾਰੀ ਬੈਠੇ ਹਨ।

**ਗੋਂਡ ॥ ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥ ਆਵਤ ਪਹੀਆ, ਖੂਧੇ ਜਾਹਿ ॥ ਵਾ ਕੈ ਅੰਤਰਿ ਨਹੀ ਸੰਤੋਖੁ ॥ ਬਿਨੁ ਸੋਹਾਗਨਿ, ਲਾਗੈ ਦੋਖੁ ॥੧॥ ਧਨੁ ਸੋਹਾਗਨਿ, ਮਹਾ ਪਵੀਤ ॥ ਤਪੇ ਤਪੀਸਰ, ਡੋਲੈ ਚੀਤ ॥੧॥ਰਹਾਉ॥ ਸੋਹਾਗਨਿ, ਕਿਰਪਨ ਕੀ ਪੂਤੀ ॥ ਸੇਵਕ ਤਜਿ, ਜਗਤ ਸਿਉ ਸੂਤੀ ॥ ਸਾਧੂ ਕੈ ਠਾਢੀ ਦਰਬਾਰਿ ॥ ਸਰਨਿ ਤੇਰੀ ਮੋਕਉ ਨਿਸਤਾਰਿ ॥੨॥ ਸੋਹਾਗਨਿ ਹੈ ਅਤਿ ਸੁੰਦਰੀ ॥ ਪਗ ਨੇਵਰ, ਛਨਕ ਛਨਹਰੀ ॥ ਜਉ ਲਗੁ ਪ੍ਰਾਨ, ਤਊ ਲਗੁ ਸੰਗੇ ॥ ਨਾਹਿ ਤ ਚਲੀ ਬੇਗਿ ਉਠਿ ਨੰਗੇ ॥੩॥ ਸੋਹਾਗਨਿ, ਭਵਨ ਤ੍ਰੈ ਲੀਆ ॥ ਦਸ ਅਠ ਪੁਰਾਣ, ਤੀਰਥ ਰਸ ਕੀਆ ॥ ਬ੍ਰਹਮਾ ਬਿਸਨੁ ਮਹੇਸਰ ਬੇਧੇ ॥ ਬਡੇ ਭੂਪਤਿ ਰਾਜੇ ਹੈ ਛੇਧੇ ॥੪॥ ਸੋਹਾਗਨਿ ਉਰਵਾਰਿ ਨ ਪਾਰਿ ॥ ਪਾਂਚ ਨਾਰਦ ਕੈ ਸੰਗਿ ਬਿਧਵਾਰਿ ॥ ਪਾਂਚ ਨਾਰਦ ਕੇ ਮਿਟਵੇ ਫੂਟੇ ॥ ਕਹੁ ਕਬੀਰ, ਗੁਰ ਕਿਰਪਾ ਛੂਟੇ ॥੫॥੫॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿਂ, ਜਾਹਿਂ, ਮਹਾਂ, ਸਿਉਂ, ਮੋਕਉਂ, ਬ੍ਰਹਮਾਂ, ਹੈਂ।

**ਪਦ ਅਰਥ:** ਗ੍ਰਿਹਿ-ਘਰ ਵਿਚ। ਸੋਭਾ-ਭਾਵ ਮਾਇਆ। ਪਹੀਆ-ਪਰਾਹੁਣੇ। ਖੂਧੇ ਜਾਹਿ-ਭੁੱਖੇ ਜਾਂਦੇ ਹਨ। ਵਾ ਕੈ ਰਿਦੈ-(ਜਿਸ ਦੇ ਘਰ ਮਾਇਆ ਨਹੀਂ ਹੈ) ਉਸ (ਮਨੁੱਖ) ਦੇ ਹਿਰਦੇ ਵਿਚ। ਨਹੀ ਸੰਤੋਖੁ-ਸਬਰ, ਰਜੇਵਾਂ ਨਹੀਂ ਹੈ। ਬਿਨੁ ਸੋਹਾਗਨਿ-ਮਾਇਆ ਤੋਂ ਬਿਨਾ। ਦੋਖੁ-ਦੋਸ਼, ਪਾਪ। ਧਨੁ-ਧੰਨਤਾ ਯੋਗ। ਮਹਾ ਪਵੀਤ-ਵਡੀ ਪਵਿੱਤਰ ਹੈ। ਤਪੇ ਤਪੀਸਰ-ਤਪ ਕਰਨ ਵਾਲੇ ਤਪੱਸਵੀਆਂ ਦਾ। ਡੋਲੈ ਚੀਤ-ਚਿਤ ਡਾਵਾਂ ਡੋਲ ਹੋ ਜਾਂਦਾ ਹੈ। ਕਿਰਪਨ-ਕੰਜੂਸ। ਪੂਤੀ-ਪੁਤਰੀ, ਧੀ। ਸੇਵਕ ਤਜਿ-(ਵਾਹਿਗੁਰੂ ਦੇ) ਸੇਵਕਾਂ ਨੂੰ ਤਿਆਗ ਕੇ। ਠਾਂਢੀ-ਖੜੀ ਹੈ ਦਰਬਾਰਿ-ਦਰ ਤੇ। ਪੰਗ-ਪੈਰਾਂ ਵਿਚ। ਨੇਵਰ-ਝਾਂਜਰਾਂ। ਛਨਕ-ਛਣਕਾਉਂਦੀ ਹੈ। ਛਨਹਰੀ-ਛਣਕਾਰ ਨਾਲ ਮੋਹ ਲੈਂਦੀ ਹੈ। ਪ੍ਰਾਨ-ਸੁਆਸ। ਬੇਗਿ-ਛੇਤੀ ਨਾਲ। ਭਵਨ ਤ੍ਰੈ ਲੀਆ-ਤਿੰਨਾਂ ਲੋਕਾਂ ਨੂੰ (ਵਸ ਕਰ) ਲਿਆ ਹੈ। ਦਸ ਅਠ ਪੁਰਾਣ-(੧੮ ਪੁਰਾਣ)। ਰਸ ਕੀਆ-ਰੱਸ ਬਣਾਇਆ ਹੋਇਆ। ਮਹੇਸਰ-ਸ਼ਿਵ ਜੀ। ਬੇਧੇ-ਵਿੰਨ੍ਹ ਲਏ ਹਨ। ਭੂਪਤਿ-ਧਰਤੀ ਦੇ ਮਾਲਕ ਰਾਜੇ। ਛੇਦੇ-ਨਾਸ਼ ਕੀਤੇ ਹਨ। ਉਰਵਾਰਿ-ਉਰਾਰਲਾ ਪਾਸਾ। ਪਾਰ-ਪਾਰਲਾ ਪਾਸਾ। ਪਾਂਚ ਨਾਰਦ ਕੈ-ਪੰਜ ਗਿਆਨ ਇੰਦ੍ਰਿਆਂ ਦੇ। ਬਿਧਿ ਵਾਰਿ-ਮਿਲੀ ਹੋਈ। ਮਿਟਵੇ-ਮਿਟੀ ਦੇ ਭਾਂਡੇ। ਫੂਟੇ-ਟੁੱਟ ਗਏ।

**ਅਰਥ:** (ਹੇ ਭਾਈ!) ਜਿਸ (ਮਨੁੱਖ) ਦੇ ਘਰ ਵਿਚ (ਸਥੂਲ) ਮਾਇਆ ਨਹੀਂ ਹੈ (ਉਸ ਦੇ ਘਰ ਵਿਚ ਜੋ) ਪ੍ਰਾਹੁਣੇ (ਅਥਵਾ ਅਭਿਆਗਤ) ਆਉਂਦੇ ਹਨ (ਓਹ) ਭੁੱਖੇ ਹੀ ਜਾਂਦੇ ਹਨ। (ਜੋ ਮਾਇਆ ਤੋਂ ਖ਼ਾਲੀ ਹੈ) ਉਸ (ਮਨੁੱਖ) ਦੇ (ਹਿਰਦੇ) ਵਿਚ ਸੰਤੋਖ ਨਹੀਂ (ਰਹਿੰਦਾ)। ਸੋਹਾਗਨਿ (ਭਾਵ ਮਾਇਆ) ਤੋਂ ਬਿਨਾ (ਜਦੋਂ ਕੋਈ ਅਭਿਆਗਤ ਭੁਖਾ ਚਲਾ ਜਾਂਦਾ ਹੈ ਤਾਂ ਗ੍ਰਿਹਸਤੀ ਮਨੁੱਖ ਉਤੇ ਇਹ) ਦੋਸ਼ ਲਗਦਾ ਹੈ (ਭਾਵ ਪਾਪ ਚੜ੍ਹਦਾ ਹੈ)।੧।

(ਇਸ ਪਖੋਂ) ਸੋਹਾਗਵਤੀ (ਮਾਇਆ) ਧੰਨਤਾ ਯੋਗ (ਅਤੇ) ਪਵਿੱਤਰ ਹੈ। (ਪਰ ਨਾਲ) ਹੀ ਇਸ ਤੋਂ ਬਿਨਾ ਤਪ ਕਰਨ ਵਾਲੇ ਤਪੱਸਵੀਆਂ ਦਾ ਹਿਰਦਾ ਡੋਲ ਜਾਂਦਾ ਹੈ।੧।ਰਹਾਉ।

ਮਾਇਆ ਕੰਜੂਸ ਦੀ ਧੀ ਹੈ (ਜੋ ਪਰਮੇਸ਼ਰ ਦੇ) ਸੇਵਕਾਂ ਨੂੰ ਤਿਆਗ ਕੇ ਜਗਤ ਨਾਲ ਸੁੱਤੀ (ਪਈ ਹੈ, ਭਾਵ ਪਿਆਰ ਕਰ ਰਹੀ ਹੈ)। ਸੰਤਾਂ ਦੇ ਦਰ ਉਤੇ ਖੜੀ (ਪੁਕਾਰਦੀ ਹੈ, ਸੰਤ ਜੀ! ਮੈਂ) ਆਪ ਦੀ ਸ਼ਰਨ (ਆਈ ਹਾਂ, ਆਪਣੀ ਚਰਨੀ ਲਾ ਕੇ ਮੇਰਾ) ਪਾਰ ਉਤਾਰਾ ਕਰ ਦਿਉ।੨।

ਮਾਈ (ਮਾਇਆ) ਬਹੁਤ ਸੋਹਣੀ (ਇਸਤ੍ਰੀ ਹੈ ਜਿਸ ਦੇ) ਪੈਰਾਂ ਵਿਚ ਝਾਂਜਰਾਂ (ਪਈਆਂ ਹੋਈਆਂ) ਛਣ ਛਣ ਕਰ ਰਹੀਆਂ ਹਨ। ਜਦੋਂ ਤਕ (ਸਰੀਰ ਵਿਚ) ਸੁਆਸ ਹਨ ਤਦੋਂ ਤਕ (ਇਹ ਜੀਵ ਦੇ) ਨਾਲ ਹੀ (ਰਹਿੰਦੀ ਹੈ)। ਨਹੀਂ ਤਾਂ, ਛੇਤੀ ਨਾਲ ਨੰਗੀ ਪੈਰੀਂ ਹੀ ਉਠ ਕੇ ਤੁਰ ਚਲਦੀ ਹੈ (ਭਾਵ ਜੀਵ ਦਾ ਸਾਥ ਛੱਡ ਜਾਂਦੀ ਹੈ)।੩।

ਮਾਇਆ ਨੇ ਤਿੰਨ ਲੋਕਾਂ ਨੂੰ (ਆਪਣੇ ਵਸ ਵਿਚ ਕਰ) ਲਿਆ ਹੈ। ਅਠਾਰਾਂ ਪੁਰਾਣ (ਪੜ੍ਹਨ ਵਾਲੇ) ਤੀਰਥਾਂ (ਤੇ ਰਹਿਣ ਵਾਲਿਆਂ ਨੂੰ ਇਸ ਨੇ ਆਪਣਾ) ਰਸੀਆ ਬਣਾਇਆ ਹੋਇਆ ਹੈ। ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਵਿੰਨ੍ਹ ਲਏ ਹਨ। ਵੱਡੇ ਧਰਤੀਆਂ ਦੇ ਮਾਲਕ ਅਤੇ ਰਾਜੇ (ਇਸ ਨੇ) ਨਾਸ਼ ਕਰ ਦਿੱਤੇ ਹਨ।੪।

(ਇਸ) ਮਾਇਆ ਦਾ ਉਰਵਾਰ ਤੇ ਪਾਰ ਦਾ (ਕੋਈ ਭੇਦ) ਨਹੀਂ ਪੈਂਦਾ। ਪੰਜ ਗਿਆਨ ਇੰਦ੍ਰਿਆਂ ਦੇ ਨਾਲ ਹੀ ਮਿਲੀ ਰਹਿੰਦੀ ਹੈ। (ਹੁਣ) ਪੰਜਾਂ ਗਿਆਨ ਇੰਦ੍ਰਿਆਂ ਦੇ (ਸੰਕਲਪ ਰੂਪੀ) ਭਾਂਡੇ ਟੁੱਟ ਭੱਜ ਗਏ ਹਨ। ਕਬੀਰ! ਆਖ ਕਿ ਗੁਰੂ ਦੀ ਕਿਰਪਾ ਨਾਲ (ਸੰਤ ਇਸ ਮਾਇਆ ਤੋਂ) ਛੁੱਟ ਗਏ ਹਨ।੫।੫।੮।

# ਸਾਰੰਸ਼ ਅਤੇ ਸਿਧਾਂਤ

ਅਧਿਆਤਮਿਕ ਖੇਤਰ ਵਿਚ ਆਮ ਤੌਰ ਤੇ ਮਾਇਆ ਦੇ ਵਿਰੋਧੀ ਭਾਵ ਨੂੰ ਬਹੁਤ ਪ੍ਰਚਾਰਿਆ ਜਾਂਦਾ ਹੈ ਪਰ ਭਗਤ ਕਬੀਰ ਜੀ ਨੇ ਇਸ ਸ਼ਬਦ ਵਿਚ ਮਾਇਆ ਦੀ ਸਹੀ ਵਰਤੋਂ ਨੂੰ ਸਫਲ ਕਹਿ ਕੇ ਸਲਾਹਿਆ ਹੈ।

ਗ੍ਰਿਹਸਤੀ ਜੀਵਨ ਵਿਚ ਮਾਇਆ ਤੋਂ ਬਿਨਾ ਗੁਜ਼ਾਰਾ ਹੀ ਨਹੀਂ ਚਲਦਾ। 'ਕਹੁ ਕਬੀਰ ਜਿਸੁ ਉਦਰੁ ਤਿਸੁ ਮਾਇਆ' ਵਾਲਾ ਵੀਚਾਰ ਸਰਬ ਵਿਆਪੀ ਹੈ। ਮਾਇਆ ਦੇ ਦੋਹਾਂ ਪੱਖਾਂ ਨੂੰ ਇਸ ਤੋਂ ਪਹਿਲੇ ਅਤੇ ਇਸ ਸ਼ਬਦ ਵਿਚ ਬਿਆਨ ਕੀਤਾ ਗਿਆ ਹੈ।

ਜਦੋਂ ਤਕ ਪ੍ਰਾਣ ਹਨ, ਜ਼ਿੰਦਗੀ ਹੈ, ਓਦੋਂ ਤਕ ਮਾਇਆ ਨਾਲ ਸਨਬੰਧ ਹੈ, ਜਦੋਂ ਸਰੀਰ ਚੋਂ ਪ੍ਰਾਣ ਨਿਕਲ ਗਏ ਫਿਰ ਦਸੋ ਮਾਇਆ ਕਿਸ ਦੀ ਰਹਿ ਗਈ? ਕਬੀਰ ਜੀ ਦੇ ਆਪਣੇ ਬਚਨ ਹਨ:—

**ਪ੍ਰਾਨ ਗਏ, ਕਹੁ ਕਾਂ ਕੀ ਮਾਇਆ ॥** [ਪੰਨਾ ੩੨੫

ਮਾਇਆ ਦਾ ਕੋਈ ਹਦ ਬੰਨਾ ਨਹੀਂ। ਜੇ ਮਾਇਆ ਨਾ ਹੋਵੇ ਤਾਂ ਭੁੱਖੇ ਨੂੰ ਅੰਨ (ਰੋਟੀ), ਨੰਗੇ ਨੂੰ ਕਪੜਾ ਆਦਿ ਕੋਈ ਕਿਥੋਂ ਦਾਨ ਕਰ ਸਕਦਾ ਹੈ? ਬਸ, ਸ਼ੁੱਭ ਕੰਮਾਂ ਵਿਚ ਮਾਇਆ ਖ਼ਰਚੀ ਜਾਵੇ ਤਾਂ ਸਫਲੀ ਹੈ ਵਰਨਾ ਵਿਕਾਰਾਂ ਦੀ ਜੜ੍ਹ ਹੈ। ਜਗਤ ਵਿਚ ਜਿਤਨੇ ਪਾੜੇ ਤੇ ਪੁਆੜੇ ਹਨ, ਸਭ ਮਾਇਆ ਨੇ ਪਾਏ ਹੋਏ ਹਨ। ਮਾਇਆ ਨੇ ਸਭ ਨੂੰ ਮੋਹ ਮਮਤਾ ਦੀ ਰੱਸੀ ਨਾਲ ਬੱਧਾ ਹੋਇਆ ਹੈ। ਜੇ ਕੋਈ ਇਸ ਤੋਂ ਨਿਰਲੇਪ ਰਹੇ ਤਾਂ ਉਸ ਦਾ ਆਵਾਗਵਨ ਤੋਂ ਛੁਟਕਾਰਾ ਹੋ ਸਕਦਾ ਹੈ।

ਸਿਧਾਂਤ ਇਹ ਹੈ ਕਿ ਮਾਇਆ ਨੇ ਲੋਹੇ ਤੇ ਸੋਨੇ ਦੀ ਬੇੜੀ ਵਾਂਗ ਸਭ ਨੂੰ ਆਪਣੀ ਗੋਦ ਵਿਚ ਬਿਠਾਇਆ ਹੋਇਆ ਹੈ, ਭਾਵ ਜਕੜਿਆ ਹੋਇਆ ਹੈ।

**ਗੋਂਡ ॥ ਜੈਸੇ ਮੰਦਰ ਮਹਿ ਬਲਹਰ, ਨਾ ਠਾਹਰੈ ॥ ਨਾਮ ਬਿਨਾ ਕੈਸੇ ਪਾਰਿ ਉਤਰੈ ॥ ਕੁੰਭ ਬਿਨਾ, ਜਲੁ ਨਾ ਟੀਕਾਵੈ ॥ ਸਾਧੂ ਬਿਨੁ, ਐਸੇ ਅਬਗਤੁ ਜਾਵੈ ॥੧॥ ਜਾਰਉ ਤਿਸੈ, ਜੁ ਰਾਮੁ ਨ ਚੇਤੈ ॥ ਤਨ ਮਨ ਰਮਤ ਰਹੈ ਮਹਿ ਖੇਤੈ ॥੧॥ਰਹਾਉ॥ ਜੈਸੇ ਹਲਹਰ ਬਿਨਾ, ਜਿਮੀ ਨਹੀ ਬੋਈਐ ॥ ਸੂਤ ਬਿਨਾ, ਕੈਸੇ ਮਣੀ ਪਰੋਈਐ ॥ ਘੁੰਡੀ ਬਿਨੁ, ਕਿਆ ਗੰਠਿ ਚੜ੍ਹਾਈਐ ॥ ਸਾਧੂ ਬਿਨੁ, ਤੈਸੇ ਅਬਗਤੁ ਜਾਈਐ ॥੨॥ ਜੈਸੇ ਮਾਤ ਪਿਤਾ ਬਿਨੁ, ਬਾਲੁ ਨ ਹੋਈ ॥ ਬਿੰਬ ਬਿਨਾ, ਕੈਸੇ ਕਪਰੇ ਧੋਈ ॥ ਘੋਰ ਬਿਨਾ, ਕੈਸੇ ਅਸਵਾਰ ॥ ਸਾਧੂ ਬਿਨੁ, ਨਾਹੀ ਦਰਵਾਰ ॥ ੩ ॥ ਜੈਸੇ ਬਾਜੇ ਬਿਨੁ, ਨਹੀ ਲੀਜੈ ਫੇਰੀ ॥ ਖਸਮਿ ਦੁਹਾਗਨਿ, ਤਜਿ ਅਉਹੇਰੀ ॥ ਕਹੈ ਕਬੀਰੁ, ਏਕੈ ਕਰਿ ਕਰਨਾ ॥ ਗੁਰਮੁਖਿ ਹੋਇ, ਬਹੁਰਿ ਨਹੀ ਮਰਨਾ ॥੪॥੬॥੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਬਿਨਾਂ, ਜਿਮੀਂ, ਨਾਹੀਂ.

**ਬਿਸਰਾਮ ਸੇਧ :** ਸ਼ਬਦਾਰਥ ਵਿਚ ਅੰਕਿਤ ਪਾਠ ਅਤੇ ਅਰਥਾਂ ਤੋਂ 'ਬਲਹਰੁ' ਮਗਰੋਂ ਬਿਸਰਾਮ ਦੇਣਾ ਪ੍ਰਗਟ ਹੁੰਦਾ ਹੈ ਜਦੋਂ ਕਿ 'ਗੁਰਬਾਣੀ ਪਾਠ ਦਰਸ਼ਨ' ਵਿਚੋਂ 'ਮਹਿ' ਤੋਂ ਬਾਅਦ ਬਿਸਰਾਮ ਸੇਧ ਮਿਲਦੀ ਹੈ। ਮਹਾਨ ਕੋਸ਼ ਅਨੁਸਾਰ 'ਸ਼ਬਦਾਰਥ' ਤੇ 'ਦਰਪਣ' ਵਿਚ 'ਜਾਰਉ' ਬਿੰਦੀ ਸਹਿਤ ਉਚਾਰਨ ਵਾਲੀ ਦਿੱਤੀ ਸੇਧ ਠੀਕ ਨਹੀਂ ਹੈ।

**ਪਦ ਅਰਥ :** ਮੰਦਰ ਮਹਿ-ਮਕਾਨ, ਘਰ ਵਿਚ। ਬਲਹਰ-ਵੱਲ੍ਹਾ, ਸ਼ਤੀਰ। ਨਾ ਠਾਹਰੈ-ਨਹੀਂ ਟਿਕ ਸਕਦਾ। ਕੁੰਭ-ਘੜਾ। ਨ ਟੀਕਾਵੈ-ਨਹੀਂ ਟਿਕਦਾ, ਠਹਿਰਦਾ। ਅਬਗਤ-ਬੇ ਗਤਾ। ਜਾਵੈ-(ਮਰ) ਜਾਂਦਾ ਹੈ। ਜਾਰਉ ਤਿਸੈ-ਮੈਂ ਉਸ ਨੂੰ ਸਾੜ ਦਿਆਂ। ਨ ਚੇਤੈ-ਸਿਮਰਦਾ ਨਹੀਂ ਹੈ। ਰਮਤ ਰਹੈ-ਰਮਤਾ ਬਣਿਆ ਰਹਿੰਦਾ, ਫਿਰਦਾ ਰਹਿੰਦਾ ਹੈ। ਮਹਿ ਖੇਤੈ-ਖੇਤ ਵਿਚ (ਭਾਵ ਜੂਨੀਆਂ ਵਿਚ)। ਹਲਹਰ-ਕਿਸਾਨ। ਬਿਨੁ-ਧਾਗੇ ਨੂੰ ਮਰੋੜੀ ਦਿੱਤੇ ਬਿਨਾ। ਕਿਆ-ਕਿਵੇਂ?। ਗੰਠਿ ਚੜਾਈਐ-ਗੰਢ ਪਾਈ ਜਾ ਸਕਦੀ ਹੈ। ਅਬਗਤੁ-ਬੇ ਗਤਾ। ਬਾਲ-ਬਾਲਕ, ਬੱਚਾ। ਬਿੰਬੁ-ਪਾਣੀ। ਘੋਰ-ਘੋੜੇ। ਬਾਜੇ ਬਿਨੁ-ਵਾਜੇ (ਵਜੇ ਤੋਂ) ਬਿਨਾ। ਨਹੀ ਲੀਜੈ ਫੇਰੀ-ਘੁਮਰੀ (ਭਵਾਂਟੜੀ) ਵਾਲਾ ਨਾਚ ਨਹੀਂ ਪੈ ਸਕਦਾ। ਖਸਮਿ-ਖਸਮ ਨੇ। ਅਉਹੇਰੀ-ਧਿਰਕਾਰ ਦਿਤੀ ਹੈ। ਏਕੈ ਕਰਿ ਕਰਨਾ-ਇਕ ਵਾਹਿਗੁਰੂ ਨੂੰ (ਆਪਣਾ) ਕਰਨਾ ਚਾਹੀਦਾ ਹੈ। ਗੁਰਮੁਖਿ-ਗੁਰੂ ਨੂੰ ਮੰਨਣ ਵਾਲਾ। ਬਹੁਰਿ-ਮੁੜ ਕੇ।

**ਅਰਥ:** ਜਿਸ ਤਰ੍ਹਾਂ ਮਕਾਨ ਵਿਚ ਸ਼ਤੀਰ ਨਾ ਹੋਵੇ (ਤਾਂ ਉਹ) ਠਹਰਿ ਨਹੀਂ ਸਕਦਾ (ਇਸੇ ਤਰ੍ਹਾਂ) ਨਾਮ ਤੋਂ ਬਿਨਾ (ਜੀਵ) ਕਿਵੇਂ (ਸੰਸਾਰ ਸਾਗਰ ਤੋਂ) ਪਾਰ ਉਤਰ ਸਕਦਾ ਹੈ?। (ਜਿਵੇਂ ਘੜੇ) ਤੋਂ ਬਿਨਾ ਪਾਣੀ ਨਹੀਂ ਟਿਕ ਸਕਦਾ ਇਸੇ ਤਰ੍ਹਾਂ ਸਾਧੂ (ਗੁਰੂ) ਤੋਂ ਬਿਨਾਂ (ਮਨੁੱਖ) ਬੇ-ਗਤਾ (ਮਰ) ਜਾਂਦਾ ਹੈ (ਭਾਵ ਮੁਕਤੀ ਨਹੀਂ ਹੁੰਦੀ)।੧।

(ਹੇ ਭਾਈ!) ਜੋ (ਮਨੁੱਖ) ਪਰਮੇਸ਼ਰ ਨੂੰ ਚੇਤੇ ਨਹੀਂ ਕਰਦਾ, ਖੇਤ ਰੂਪੀ ਸਰੀਰ ਵਿਚ ਹੀ ਆਪਣਾ ਤਨ ਮਨ (ਲਾਈ ਰਖਦਾ ਹੈ ਭਾਵ ਇਸ ਦੇ ਭੋਗਾਂ ਵਿਚ ਹੀ) ਫਿਰਦਾ ਰਹਿੰਦਾ ਹੈ ਉਸ (ਮਨੁੱਖ) ਨੂੰ ਸਾੜ ਦਿਓ।੧।ਰਹਾਉ।

ਜਿਵੇਂ ਕਿਸਾਨ ਤੋਂ ਬਿਨਾ ਜ਼ਮੀਨ ਨਹੀਂ ਬੀਜੀ ਜਾ ਸਕਦੀ ਤਿਵੇਂ ਧਾਗੇ ਤੋਂ ਬਿਨਾ ਮਣਕੇ ਕਿਵੇਂ ਪਰੋਏ ਜਾ ਸਕਦੇ ਹਨ? (ਧਾਗੇ ਨੂੰ) ਮਰੋੜੀ ਦਿੱਤੇ ਬਿਨਾ ਕਿਵੇਂ ਕੋਈ ਗੰਢ ਪਾ ਸਕਦਾ ਹੈ? ਤਿਵੇਂ ਸਾਧੂ (ਗੁਰੂ ਤੋਂ) ਬਿਨਾ (ਮਨੁੱਖ) ਨੀਵੀਆਂ ਰੁਚੀਆਂ ਵਲ ਜਾਂਦਾ ਹੈ (ਭਾਵ ਇਕ ਥਾਂ ਇਕਾਗਰ ਨਹੀਂ ਹੋ ਸਕਦਾ)।੨।

ਜਿਵੇਂ ਮਾਤਾ ਪਿਤਾ ਤੋਂ ਬਿਨਾ ਬਾਲਕ (ਪੈਦਾ) ਨਹੀਂ ਹੋ ਸਕਦਾ, ਪਾਣੀ ਤੋਂ ਬਿਨਾ ਕਿਵੇਂ (ਕੋਈ) ਕਪੜੇ ਧੋ ਸਕਦਾ ਹੈ? ਘੋੜੇ ਤੋਂ ਬਿਨਾ ਕਿਵੇਂ (ਕੋਈ) ਅਸਵਾਰ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ, ਤਿਵੇਂ) ਸਾਧੂ (ਗੁਰੂ) ਤੋਂ ਬਿਨਾਂ (ਪ੍ਰਭੂ ਦਾ) ਦਰਬਾਰ ਨਹੀਂ (ਪਾ ਸਕਦਾ)।੩।

ਜਿਵੇਂ ਵਾਜੇ (ਵਜੇ ਤੋਂ) ਬਿਨਾ (ਨਾਚੀ) ਫੇਰੀ (ਭਵਾਂਟੜੀ) ਨਹੀਂ ਲੈ ਸਕਦੀ, (ਤਿਵੇਂ) ਖਸਮ ਨੇ (ਜਿਸ ਇਸਤ੍ਰੀ ਨੂੰ) ਤਿਆਗ ਕੇ ਦੁਰਕਾਰ ਦਿਤਾ ਹੋਵੇ (ਉਹ) ਦੁਹਾਗਣ ਰਹਿੰਦੀ ਹੈ, ਸੁਹਾਗਣਿ ਕਿਵੇਂ ਬਣ ਸਕਦੀ

ਹੈ? ਕਬੀਰ ਜੀ ਕਹਿੰਦੇ ਹਨ (ਕਿ ਹੇ ਭਾਈ!) ਇਕੋ (ਕੰਮ) ਕਰਨਾ ਕਰ (ਉਹ ਇਹ ਹੈ) ਗੁਰਮੁਖ ਹੋ ਜਾ, ਮੁੜ ਕੇ (ਤੇਰਾ ਜੰਮਣਾ) ਮਰਣਾ ਨਹੀਂ ਹੋਵੇਗਾ॥੪॥੬॥੯॥

# ਅਰਥ ਭੇਦ ਅਤੇ ਨਿਰਣੈ

## ਸਾਧੂ ਬਿਨੁ ਐਸੇ ਅਬਗਤੁ ਜਾਵੈ ॥

ਇਸ ਪੰਕਤੀ ਵਿਚ 'ਅਬਗਤੁ' ਪਦ ਦੇ ਵਖ ਵਖ ਅਰਥ ਇਉਂ ਨਿਰੂਪਣ ਕੀਤੇ ਗਏ ਹਨ।

੧. ਅਪਗਤਿ ਸੰਗਯਾ ਦੁਰਗਤਿ, ਬੁਰੀ ਹਾਲਤ, ਗਿਰਾਉ ਦੀ ਦਸ਼ਾ ''ਸਾਧੂ ਬਿਨੁ ਐਸੇ ਅਬਗਤਿ ਜਾਵੈ'। [ਮਹਾਨ ਕੋਸ਼

੨. ਦੇਸ ਭਾਸ਼ਾ, ਅਬ=ਹੁਣ+ਗਤ ਗਤੀ, ਮੁਕਤੀ। ਗਤੀ ਦਾ ਵੇਲਾ ਹੁਣ ਹੈ। ਯਥਾ-'ਅਬ ਗਤੁ ਸਮਝੁ ਇਆਨਾ'। (ਹੇ) ਇਆਣੇ! ਸਮਝ ਲੈ (ਕਿ ਗਤੀ) ਕਲਯਾਨ ਦਾ ਵੇਲਾ (ਅਬ) ਹੁਣ ਹੈ।

[ਕੋਸ਼ ਖਾ. ਟ੍ਰੈ. ਸੁ. ਅੰਮ੍ਰਿਤਸਰ

੩ ਐਸੇ ਹੀ ਸੰਤੋ ਬਿਨ ਖੋਟੀ ਗਤੀ ਕੋ ਜਾਤਾ ਹੈ ਭਾਵ ਸੇ ਸੰਤੋਂ ਬਿਨਾ ਨਾਮ ਕੀ ਪ੍ਰਾਪਤੀ ਨਹੀਂ ਇਸ ਤੇ ਮੁਕਤ ਨਹੀਂ ਹੋਤਾ। [ਫ. ਸ.

੪. ਬੁਰੇ ਹਾਲ [ਸ਼ਬਦਾਰਥ

੫. ਸੰਤਾਂ ਤੌਂ ਬਿਨਾ ਜੀਵ ਅਬਗਤੁ-ਅਵਗਤਾ, ਮੁਕਤੀ ਤੋਂ ਰਹਿਤ ਟੇਢੀਆਂ ਜੂਨਾਂ ਵਿਚ ਜਾਂਦਾ ਹੈ। ਸੰ. ਸ.

**ਨਿਰਣੈ:** 'ਗਤਿ' ਅਤੇ 'ਗਤੁ' ਦੋਹਾਂ ਪਦਾਂ ਦੇ ਸਰੂਪ ਵਿਚ ਜਿਵੇਂ ਅੰਤਰ ਹੈ ਤਿਵੇਂ ਅਰਥ ਭੇਦ ਵੀ ਮੌਜੂਦ ਹੈ। 'ਗਤਿ' ਪਦ ਆਮ ਤੌਰ ਤੇ ਗਤੀ, ਮੁਕਤੀ, ਹਾਲਤ ਦਾ ਹੀ ਪ੍ਰਤੀਕ ਹੁੰਦਾ ਹੈ ਪਰ 'ਗਤੁ' ਦੇ ਅਰਥ ਹੋਰ ਹਨ, ਜਿਵੇਂ:–

**ਅਪਿਓ ਪੀਓ ਗਤੁ ਥੀਓ ਭਰਮਾ, ਕਹੁ ਨਾਨਕ ਅਜਰ ਜਰਾ ॥**

ਜੇ 'ਅਬਗਤੁ' ਦੀ ਥਾਂ 'ਅਬਗਤਿ' ਸਰੂਪ ਹੁੰਦਾ ਤਾਂ ਅਰਥ ਬਿਵਸਥਾ ਬਦਲ ਜਾਣੀ ਸੀ।

ਇਸ ਪੰਕਤੀ ਦੇ ਅਰਥ ਜੋ ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ (ਦੂਜੀ ਜਿਲਦ) ਵਿਚ ਅੰਕਿਤ ਹਨ, ਓਹੀ ਅਪਨਾਉਣੇ ਠੀਕ ਲਗੇ ਹਨ:–

''ਪਾਣੀ ਨੂੰ ਇਕ ਜਗ੍ਹਾ ਟਿਕਣ ਲਈ ਜ਼ਰੂਰੀ ਹੈ ਕਿ ਉਹ ਕਿਸੇ ਬਰਤਨ ਦੇ ਚੌਗਿਰਦੇ ਵਿਚ ਰਹਵੇ, ਬਗ਼ੈਰ ਇਸ ਆਸਰੇ, ਪਾਣੀ ਰੁਕੇਗਾ ਨਹੀਂ, ਵਹਿ ਜਾਏਗਾ। ਪਾਣੀ ਦਾ ਵਹਾਓ ਕੁਦਰਤੀ ਨੀਵੇਂ ਪਾਸੇ ਵਲ ਹੋਵੇਗਾ। ਏਹੋ ਹਾਲਤ ਜਗਿਆਸੂ ਦੀ ਹੈ। ਉਸ ਦਾ ਅਭਿਆਸ ਇਸ ਗੱਲ ਉਪਰ ਹੁੰਦਾ ਹੈ ਕਿ ਮਨ ਕਿਸੇ ਤਰ੍ਹਾਂ ਟਿੱਕ ਜਾਵੇ। ਮਨ ਦੇ ਟਿਕਾਓ ਲਈ ਵੀ ਜ਼ਰੂਰੀ ਹੈ ਕਿ ਉਹ ਕਿਸੇ ਆਸਰੇ ਪਰਨੇ ਹੋ ਕੇ ਰੁਕੇ। ਇਹ ਆਸਰਾ ਸਤਿਸੰਗ ਦਾ ਹੈ। ਜਿਨ੍ਹਾਂ ਨੂੰ ਸਤਿਸੰਗ ਪ੍ਰਾਪਤ ਹੁੰਦਾ ਹੈ ਉਨ੍ਹਾਂ ਨੂੰ ਮਾਨੋਂ ਚੁਤਰਫੋਂ ਐਸਾ ਆਧਾਰ ਮਿਲ ਜਾਂਦਾ ਹੈ ਜੋ ਮਨ ਨੂੰ ਇਕਾਗਰਚਿਤ ਹੋਣ ਵਿਚ ਸਹਾਈ ਹੁੰਦਾ ਹੈ। ਬਗ਼ੈਰ ਇਸ ਸਹਾਰੇ ਦੇ ਮਨ ਦਾ ਰੁਖ ਵੀ ਨੀਵੀਆਂ ਰੁਚੀਆਂ ਵਲ ਬਿਖਰਨ ਦਾ ਹੁੰਦਾ ਹੈ। 'ਅਬਗਤੁ ਜਾਵੈ' ਦਾ ਸੰਕੇਤ ਨਵੀਨ ਵਲ ਟੁਰਨ ਦਾ ਹੈ। 'ਸਾਧੂ' ਤੋਂ ਮੁਰਾਦ, ਸਾਧ ਸੰਗ ਅਰਥਾਤ ਸਤਿਸੰਗ ਦੀ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਿਤਨੇ ਦ੍ਰਿਸ਼ਟਾਂਤ ਦਿਤੇ ਹਨ ਸਭ ਦਾ ਤਾਤਪਰਜ ਇਕੋ ਹੈ ਕਿ ਨਾਮ ਅਤੇ ਸਾਧੂ (ਗੁਰੂ) ਤੋਂ ਬਿਨਾ ਜੀਵ ਗਤੀ (ਮੁਕਤੀ) ਨਹੀਂ ਪਾ ਸਕਦਾ। ਇਸੇ ਭਾਵ ਨੂੰ ਮੁਖ ਰਖ ਕੇ ਰਹਾਉ ਵਾਲੀ ਪੰਕਤੀ ਵਿਚ ਕਿਹਾ ਹੈ ਕਿ ਜਿਹੜਾ ਜੀਵ ਪਰਮੇਸ਼ਰ ਨੂੰ ਚੇਤੇ ਨਹੀਂ ਕਰਦਾ ਅਤੇ ਆਪਣਾ ਤਨ ਮਨ ਸਰੀਰਕ ਭੋਗਾਂ ਵਿਚ ਲਾਈ ਰਖਦਾ ਹੈ, ਉਸ ਨੂੰ ਸਾੜ ਦੇਣਾ ਹੀ ਚੰਗਾ ਹੈ।

ਅੰਤਲੀ ਪੰਕਤੀ ਵਿਚ ਸਾਰੇ ਸ਼ਬਦ ਦਾ ਸਿੱਟਾ ਇਹ ਕਢਿਆ ਹੈ ਕਿ ਜਿਗਿਆਸੂ ਪਰਮੇਸ਼ਰ ਅਗੇ ਪ੍ਰਾਰਥਨਾ ਕਰੇ ਕਿ ਹੇ ਪ੍ਰਭੂ! ਆਪਣੀ ਕਿਰਪਾ ਕਰਕੇ ਗੁਰਮੁਖ ਬਣਾ। ਕਿਉਂਕਿ ਜਦੋਂ ਗੁਰਮੁਖ ਬਣ ਜਾਈਦਾ ਹੈ ਤਾਂ ਸੁਤੇ ਹੀ ਜਨਮ ਮਰਨ ਤੋਂ ਰਹਿਤ ਹੋ ਜਾਈਦਾ ਹੈ।

**ਗੋਂਡ ॥ ਕੂਟਨ ਸੋਇ, ਜੁ ਮਨ ਕਉ ਕੂਟੈ ॥ ਮਨੁ ਕੂਟੈ, ਤਉ ਜਮ ਤੇ ਛੂਟੈ ॥ ਕੁਟਿ ਕੁਟਿ ਮਨੁ ਕਸਵਟੀ ਲਾਵੈ ॥ ਸੋ ਕੂਟਨੁ, ਮੁਕਤਿ ਬਹੁ ਪਾਵੈ ॥੧॥ ਕੂਟਨੁ ਕਿਸੈ ਕਹਹੁ ਸੰਸਾਰ ॥ ਸਗਲ ਬੋਲਨ ਕੇ ਮਾਹਿ ਬੀਚਾਰ ॥੧॥ਰਹਾਉ॥ ਨਾਚਨੁ ਸੋਇ, ਜੁ ਮਨ ਸਿਉ ਨਾਚੈ ॥ ਝੂਠਿ ਨ ਪਤੀਐ, ਪਰਚੈ ਸਾਚੈ ॥ ਇਸੁ ਮਨੁ ਆਗੇ, ਪੂਰੈ ਤਾਲ ॥ ਇਸੁ ਨਾਚਨ ਕੇ ਮਨ ਰਖਵਾਲ ॥੨॥ ਬਜਾਰੀ ਸੋ, ਜੁ ਬਜਾਰਹਿ ਸੋਧੈ ॥ ਪਾਂਚ ਪਲੀਤਹ ਕਉ ਪਰਬੋਧੈ ॥ ਨਉ ਨਾਇਕ ਕੀ ਭਗਤਿ ਪਛਾਨੈ ॥ ਸੋ ਬਾਜਾਰੀ, ਹਮ ਗੁਰ ਮਾਨੇ ॥੩॥ ਤਸਕਰੁ ਸੋਇ, ਜਿ ਤਾਤਿ ਨ ਕਰੈ॥ ਇੰਦ੍ਰੀ ਕੈ ਜਤਨਿ, ਨਾਮੁ ਉਚਰੈ ॥ ਕਹੁ ਕਬੀਰ, ਹਮ ਐਸੇ ਲਖਨ ॥ ਧੰਨੁ ਗੁਰਦੇਵ, ਅਤਿ ਰੂਪ ਬਿਚਖਨ ॥੪॥੭॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਸਿਉਂ, ਬਜਾਰਹਿਂ, ਪਲੀਤਹਂ, ਨਉਂ।

**ਪਦ ਅਰਥ:** ਕੂਟਨ-ਸੰ. ਠੱਗ, ਦੁਰਾਚਾਰੀ ਇਸਤ੍ਰੀਆਂ ਮਿਲਾਉਣ ਵਾਲਾ, ਦੱਲਾ। ਕੂਟੈ-ਕੁਟਦਾ ਹੈ। ਕੁਟਿ ਕੁਟਿ-ਕੁਟ ਕੁਟ ਕੇ। ਕਸਵਟੀ ਲਾਵੈ-ਪਰਖਦਾ ਰਹੇ। ਨ ਪਤੀਐ-ਨਹੀਂ ਪਤੀਜਦਾ, ਪਰਚਦਾ। ਪੂਰੈ ਤਾਲ-ਤਾਲ ਪੂਰਦਾ ਹੈ। ਰਖਵਾਲ-ਰਖਣ ਵਾਲਾ। ਬਜਾਰੀ-ਬਜਾਰਾਂ ਵਿਚ ਫਿਰਨ ਵਾਲਾ, ਮਸਖਰਾ। ਬਜਾਰਹਿ-ਸਰੀਰ ਰੂਪੀ ਬਜ਼ਾਰ ਨੂੰ। ਪਾਂਚ ਪਲੀਤਹ ਕਉ-ਪੰਜ ਅਪਵਿੱਤਰ ਇੰਦ੍ਰਿਆਂ ਨੂੰ। ਪਰਬੋਧੈ-ਉਪਦੇਸ਼ ਦੇਵੇ। ਨਉ ਨਾਇਕ-ਨੌਂ ਖੰਡਾਂ ਦੇ ਮਾਲਕ ਦੀ। ਗੁਰ ਮਾਨਹਿ-ਵੱਡਾ ਮੰਨਦੇ ਹਾਂ। ਤਸਕਰ-ਚੋਰ। ਤਾਤਿ-ਈਰਖਾ, ਸਾੜਾ। ਇੰਦ੍ਰੀ ਕੈ ਜਤਨਿ-(ਗਿਆਨ) ਇੰਦ੍ਰਿਆਂ ਦੇ ਜਤਨ ਨਾਲ।

**ਅਰਥ:** (ਤੁਸੀਂ ਕੂਟਨ ਦੱਲੇ ਨੂੰ ਆਖਦੇ ਹੋ, ਪਰ) ਕੂਟਨ ਉਹ ਹੈ ਜੋ (ਆਪਣੇ) ਮਨ ਨੂੰ ਕੁਟਦਾ (ਮਾਰਦਾ) ਹੈ। (ਜਦੋਂ) ਮਨ ਨੂੰ ਕੁਟਦਾ ਹੈ, ਤਾਂ ਹੀ (ਉਹ) ਜਮ ਤੋਂ ਛੁਟਦਾ ਹੈ। (ਜੋ) ਮਨ ਨੂੰ ਕੁਟ ਕੁਟ ਕੇ

(ਭਗਤੀ ਦੀ) ਕਸਵੱਟੀ ਤੇ ਲਾਉਂਦਾ ਭਾਵ ਪਰਖਦਾ ਹੈ (ਜੋ ਪੂਰਾ ਉਤਰਦਾ ਹੈ ਉਹ) ਮਨੁੱਖ ਕੇਵਲ ਮੁਕਤੀ ਪਾ ਲੈਂਦਾ ਹੈ।੧।

ਹੇ ਸੰਸਾਰ ਦੇ (ਲੋਕੋ! ਤੁਸੀਂ) ਕੂਟਨ ਕਿਸ ਨੂੰ ਆਖਦੇ ਹੋ? ਸਾਰੇ ਬੋਲਨ ਵਾਲੇ ਸ਼ਬਦਾਂ ਵਿਚ (ਆਪੋ ਆਪਣੇ) ਵੀਚਾਰ ਹੁੰਦੇ ਹਨ।੧।ਰਹਾਉ।

ਨਾਚਨ (ਨਾਚ) ਉਹ ਹੈ ਜੋ ਮਨ ਨਾਲ ਕਰਦਾ ਹੈ। (ਜੋ) ਝੂਠ ਵਿਚ ਨਹੀਂ ਪਰਚਦਾ, ਸਚ ਵਿਚ ਪਰਚਦਾ ਹੈ। (ਉਹੋ) ਇਸ ਮਨ ਅਗੇ ਤਾਲ ਪੂਰਦਾ ਹੈ। ਇਸ ਨਾਚਨ ਦੇ ਮਨ ਦਾ ਰਖਵਾਲਾ (ਪਰਮਾਤਮਾ ਆਪ ਹੁੰਦਾ ਹੈ)।

ਬਾਜ਼ਾਰੀ (ਮਸਖਰਾ) ਉਹ ਹੈ ਜੋ (ਸਰੀਰ ਦੀ) ਇੰਦ੍ਰਿਆਂ ਨੂੰ ਸੋਧਦਾ ਹੈ (ਭਾਵ ਕਾਬੂ ਕਰਦਾ ਹੈ) ਪੰਜਾਂ ਪਲੀਤਾਂ (ਅਪਵਿੱਤਰ ਇੰਦ੍ਰਿਆਂ) ਨੂੰ ਸੁੰਦਰ ਗਿਆਨ ਦਿੰਦਾ ਹੈ। (ਜੋ) ਨੌ ਖੰਡਾਂ ਦੇ ਮਾਲਕ ਦੀ ਭਗਤੀ ਨੂੰ ਪਛਾਣਦਾ ਹੈ, ਉਸ ਬਜ਼ਾਰੀ ਨੂੰ ਅਸੀਂ ਮਹਾਂ (ਪੁਰਸ਼) ਮੰਨਦੇ ਹਾਂ।੩।

ਚੋਰ ਉਹ ਹੈ ਜਿਹੜਾ (ਕਿਸੇ ਨਾਲ) ਈਰਖਾ (ਸਾੜਾ) ਨਹੀਂ ਕਰਦਾ ਹੈ। (ਜੋ) ਇੰਦ੍ਰਿਆਂ ਦੇ ਜਤਨ ਨਾਲ ਭਾਵ ਇੰਦ੍ਰਿਆਂ ਨੂੰ ਵਸ ਵਿਚ ਕਰਕੇ ਪ੍ਰਭੂ ਦਾ ਨਾਮ ਉਚਾਰਦਾ (ਸਿਮਰਦਾ) ਹੈ। ਕਬੀਰ! ਆਖ ਅਸਾਂ (ਕੂਟਨ, ਬਜਾਰੀ, ਨਾਚਨ ਦੇ) ਇਹੋ ਜਿਹੇ ਲਛਣ (ਵਿਸ਼ੇਸ਼ ਗੁਣ ਦਸੇ ਹਨ)। (ਸਾਡੇ) ਗੁਰਦੇਵ ਧੰਨ ਹਨ (ਜਿਨ੍ਹਾਂ ਦੀ ਕਿਰਪਾ ਨਾਲ ਸਾਡੇ) ਸੁੰਦਰ ਰੂਪ ਵਾਲੇ (ਗਿਆਨ) ਨੇਤਰ (ਖੁਲ੍ਹੇ ਹਨ)।੪।੭।੧੦।

# ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਇਸ ਤਰ੍ਹਾਂ ਦਾ ਹੈ ਜਿਵੇਂ ਕੋਈ ਵਿਚਾਰ ਮੰਡਲੀ ਬੈਠੀ ਹੋਵੇ ਅਤੇ ਉਸ ਵਿਚ ਕੁਝ ਸ਼ਬਦਾਂ ਬਾਰੇ ਵਿਸ਼ੇਸ਼ ਵੀਚਾਰ ਹੋ ਰਹੀ ਹੋਵੇ ਅਤੇ ਭਗਤ ਜੀ ਉਨ੍ਹਾਂ ਪਦਾਂ ਦੇ ਬਾਹਰਮੁਖੀ ਅਰਥਾਂ ਨੂੰ ਇਕ ਪਾਸੇ ਰਖ ਕੇ ਉਨ੍ਹਾਂ ਬਾਰੇ ਆਪਣੇ ਅਨੁਭਵੀ ਵੀਚਾਰ ਪ੍ਰਸਤੁਤ ਕਰ ਰਹੇ ਹੋਣ। ਸਮਾਜ ਵਿਚ ਕੂਟਨ, ਨਾਚਨ, ਬਜ਼ਾਰੀ, ਤਸਕਰ, ਸ਼ਬਦ ਮਾੜੇ ਪੁਰਸ਼ਾਂ ਲਈ ਵਰਤੇ ਜਾਂਦੇ ਹਨ। ਪਰ ਆਪ ਇਹਨਾਂ ਨੂੰ ਨਰੋਈ ਜੀਵਨ-ਸੇਧ ਦੁਆਰਾ ਦ੍ਰਿੜ੍ਹ ਕਰਵਾ ਰਹੇ ਹਨ।

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ''ਸਗਲ ਬੋਲਨ ਕੇ ਮਾਹਿ ਬੀਚਾਰ'' ਤੋਂ ਹੀ ਭਗਤ ਜੀ ਦਾ ਆਸਾ ਸਪਸ਼ਟ ਹੋ ਜਾਂਦਾ ਹੈ ਕਿ ਹਰੇਕ ਦੇ ਬੋਲਣ ਤੇ ਉਸ ਦੇ ਵੀਚਾਰਨ ਵਿਚ ਅੰਤਰ ਹੈ। ਇਸ ਲਈ ਆਪ ਜੀ ਨੇ ਪ੍ਰਮਾਰਥਕ ਭਾਵ ਵਿਚ ਭਿਜੇ ਹੋਏ ਅਰਥ ਜਿਗਿਆਸੂਆਂ ਦੇ ਸਾਹਮਣੇ ਰਖੇ ਹਨ।

'ਸੋ' ਤੇ 'ਸੋਇ' ਪਦਾਂ ਦੀ ਵਰਤੋਂ ਤੋਂ ਹੀ ਵੀਚਾਰਾਂ ਦੀ ਵਿਲਖਣਤਾ ਦਾ ਪਤਾ ਲਗ ਜਾਂਦਾ ਹੈ। ਸਿਧਾਂਤ ਇਹ ਹੈ ਕਿ ਗੁਰਦੇਵ ਜੀ ਧੰਨ ਹਨ ਜਿਨ੍ਹਾਂ ਦੀ ਮਿਹਰ ਨਾਲ ਗਿਆਨ ਚਖਸ਼ੂ ਮਿਲਦੇ ਹਨ ਤੇ ਜੀਵਨ ਵਿਚ ਅਸਚਰਜ ਪਰਿਵਰਤਨ ਆ ਜਾਂਦਾ ਹੈ।

**ਗੋਂਡ ॥ ਧੰਨੁ ਗੁਪਾਲ, ਧੰਨੁ ਗੁਰਦੇਵ ॥ ਧੰਨੁ ਅਨਾਦਿ, ਭੂਖੇ ਕਵਲੁ ਟਹਕੇਵ ॥ ਧਨੁ ਓਇ ਸੰਤ, ਜਿਨ ਐਸੀ ਜਾਨੀ ॥ ਤਿਨ ਕਉ ਮਿਲਿਬੋ ਸਾਰਿੰਗ ਪਾਨੀ ॥੧॥ ਆਦਿ ਪੁਰਖ ਤੇ, ਹੋਇ ਅਨਾਦਿ ॥ ਜਪੀਐ ਨਾਮੁ, ਅੰਨ ਕੈ ਸਾਦਿ ॥੧॥ਰਹਾਉ॥**

**ਜਪੀਐ ਨਾਮੁ, ਜਪੀਐ ਅੰਨੁ ॥ ਅੰਭੈ ਕੈ ਸੰਗਿ, ਨੀਕਾ ਵੰਨੁ ॥ ਅੰਨੈ ਬਾਹਰਿ, ਜੋ ਨਰ ਹੋਵਹਿ ॥ ਤੀਨਿ ਭਵਨ ਮਹਿ, ਅਪਨੀ ਖੋਵਹਿ ॥੨॥ ਛੋਡਹਿ ਅੰਨੁ, ਕਰਹਿ ਪਾਖੰਡ ॥ ਨਾ ਸੋਹਾਗਨਿ, ਨਾ ਓਹਿ ਰੰਡ ॥ ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥੩॥ ਅੰਨੈ ਬਿਨਾ, ਨ ਹੋਇ ਸੁਕਾਲੁ ॥ ਤਜਿਐ ਅੰਨਿ, ਨ ਮਿਲੈ ਗੁਪਾਲੁ ॥ ਕਹੁ ਕਬੀਰ, ਹਮ ਐਸੇ ਜਾਨਿਆ ॥ ਧੰਨੁ ਅਨਾਦਿ, ਠਾਕੁਰ ਮਨੁ ਮਾਨਿਆ ॥੪॥੮॥੧੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਹੋਵਹਿਂ, ਮਹਿਂ, ਖੋਵਹਿ? ਛੋਡਹਿਂ, ਕਰਹਿਂ, ਖਾਵਹਿਂ।

**ਪਦ ਅਰਥ:** ਅਨਾਦਿ-ਅੰਨ, ਆਦਿ, ਅਨਾਜ। ਕਵਲੁ-ਹਿਰਦਾ। ਟਹਕੇਵ-ਟਹਿਕ (ਖਿੜ) ਪੈਂਦਾ ਹੈ। ਮਿਲਿਬੋ-ਮਿਲੇਗਾ। ਸਾਰਿੰਗ ਪਾਨੀ-ਧਨੁੱਖ ਧਾਰੀ ਪ੍ਰਭੂ।੧। ਆਦਿ ਪੁਰਖ-ਪਰਮਾਤਮਾ। ਅਨ ਕੈ ਸਾਦਿ-ਅਨਾਜ ਦੇ ਸੁਆਦ ਨਾਲ। ਅੰਭੈ-ਪਾਣੀ। ਨੀਕਾ-ਚੰਗਾ। ਵੰਨ-ਰੰਗ। ਹੋਵਹਿ-ਹੁੰਦੇ ਹਨ। ਅਪਨੀ-ਆਪਣੀ (ਇਜ਼ਤ)। ਖੋਵਹਿ-ਗੁਆ ਦਿੰਦੇ ਹਨ। ਕਰਹਿ-ਕਰਦੇ ਹਨ। ਰੰਡ-ਰੰਡੀਆਂ। ਬਕਤੇ-ਆਖਦੇ ਹਨ। ਦੂਧਾ ਧਾਰੀ-ਦੁੱਧ ਦੇ ਆਧਾਰ ਤੇ ਰਹਿਣ ਵਾਲੇ। ਗੁਪਤੀ-ਲੁਕ ਕੇ। ਖਾਵਹਿ-ਖਾਂਦੇ ਹਨ। ਵਟਿਕਾ-ਪੰਜ ਸੇਰ ਖ਼ੁਰਾਕ, ਪੂਰੀ ਵੱਟੀ। ਸੁਕਾਲੁ-ਅੰਨ ਪਦਾਰਥ ਦੀ ਬਹੁਤਾਤ, ਸੁਖਦਾਈ ਸਮਾਂ। ਤਜਿਐ-ਅੰਨ ਛਡਣ ਨਾਲ।

**ਅਰਥ:** ਧੰਨ ਹੈ ਧਰਤੀ ਦਾ ਪਾਲਕ (ਤੇ) ਧੰਨ ਹੈ ਗੁਰਦੇਵ (ਜੋ ਪਰਮੇਸ਼ਰ ਦਾ ਗਿਆਨ ਦਿੰਦਾ ਹੈ)। ਧੰਨ ਹੈ ਅੰਨ ਆਦਿ (ਪਦਾਰਥ ਜਿਨ੍ਹਾਂ ਨੂੰ ਖਾ ਕੇ) ਭੁਖੇ (ਮਨੁੱਖਾਂ) ਦਾ ਹਿਰਦਾ ਟਹਿਕ ਪੈਂਦਾ ਹੈ (ਭਾਵ ਪ੍ਰਸੰਨ ਹੋ ਜਾਂਦਾ ਹੈ)। ਧੰਨ ਹਨ ਓਹ ਸੰਤ (ਭਾਵ ਭਾਗਾਂ ਵਾਲੇ ਹਨ) ਜਿਨ੍ਹਾਂ ਨੇ (ਉਪ੍ਰੋਕਤ ਵਡਿਆਈ ਤੇ ਸਚਾਈ) ਇਸ ਤਰ੍ਹਾਂ ਸਮਝੀ ਹੈ (ਅਤੇ) ਉਹਨਾਂ ਨੂੰ ਧਨੁਖਧਾਰੀ ਪ੍ਰਭੂ ਮਿਲ ਪਿਆ ਹੈ।੧।

ਆਦਿ ਪੁਰਖ (ਵਾਹਿਗੁਰੂ ਜੀ) ਤੋਂ ਹੀ ਅੰਨ ਆਦਿ (ਸਭ ਕੁਝ ਪੈਦਾ) ਹੁੰਦਾ ਹੈ (ਅਤੇ) ਅੰਨ (ਖਾਣ) ਦੇ ਸੁਆਦ ਕਰਕੇ (ਪਰਮੇਸ਼ਰ ਦਾ) ਨਾਮ ਜਪਿਆ ਜਾਂਦਾ ਹੈ।੧।ਰਹਾਉ।

(ਹੇ ਭਾਈ! ਜਿਵੇਂ ਪਰਮੇਸ਼ਰ ਦਾ) ਨਾਮ ਜਪਿਆ ਜਾਂਦਾ ਹੈ (ਤਿਵੇਂ) ਅੰਨ ਨੂੰ ਵੀ ਜਪਿਆ ਜਾਂਦਾ ਹੈ (ਭਾਵ ਜਿਵੇਂ ਆਤਮਾ ਲਈ ਨਾਮ ਦਾ ਸਿਮਰਨ ਹੈ ਤਿਵੇਂ ਤਨ ਲਈ ਅੰਨ ਦਾ ਸਿਮਰਨ ਕੀਤਾ ਜਾਂਦਾ ਹੈ)। ਪਾਣੀ ਦੇ ਨਾਲ ਮਿਲ ਕੇ (ਅੰਨ ਦਾ) ਰੰਗ ਵੀ ਸੋਹਣਾ (ਨਿਕਲ ਆਉਂਦਾ ਹੈ)। ਜੋ ਪੁਰਸ਼ ਅੰਨ (ਖਾਣ) ਤੋਂ ਬਾਹਰ ਹੁੰਦੇ ਹਨ (ਭਾਵ ਜੋ ਅੰਨ ਖਾਣ ਤੋਂ ਨਫ਼ਰਤ ਕਰਦੇ ਹਨ, ਓਹ) ਤਿੰਨ੍ਹਾਂ ਲੋਕਾਂ ਵਿਚ (ਭਾਵ ਸਭ ਥਾਂ) ਆਪਣੀ ਇਜ਼ਤ ਗੁਆ ਲੈਂਦੇ ਹਨ।੨।

(ਹੇ ਭਾਈ! ਜੋ) ਅੰਨ ਨੂੰ ਤਿਆਗ ਦਿੰਦੇ ਹਨ, (ਓਹ) ਪਖੰਡ ਕਰਦੇ ਹਨ (ਇਸ ਲਈ) ਨਾ ਓਹ ਸੋਹਾਗਣਾਂ ਤੇ ਨਾ ਰੰਡੀਆਂ ਵਿਚ ਹਨ, (ਭਾਵ ਐਵੇਂ ਹੀ ਧੱਕੇ ਖਾਈ ਫਿਰਦੇ ਹਨ)। (ਜਿਹੜੇ ਪਖੰਡੀ ਲੋਕ) ਜਗਤ ਵਿਚ (ਆਪਣੇ ਆਪ ਨੂੰ) ਦੂਧਾਧਾਰੀ ਕਹਿੰਦੇ ਫਿਰਦੇ ਹਨ, (ਪਰ ਅਸਲੀਅਤ ਇਹ ਹੈ ਕਿ ਅਜਿਹੇ ਲੋਕ) ਚੋਰੀ ਚੋਰੀ (ਲੁਕ ਕੇ ਪੰਜੀਰੀ ਦੀ) ਪੂਰੀ ਵਟੀ ਖਾ ਜਾਂਦੇ ਹਨ।੩।

(ਹੇ ਭਾਈ!) ਅੰਨ ਤੋਂ ਬਿਨਾ ਸੁਕਾਲ (ਸੁਖਦਾਈ ਸਮਾਂ) ਨਹੀਂ ਹੋ ਸਕਦਾ (ਅਤੇ) ਅੰਨ ਛੱਡਣ ਨਾਲ ਵਾਹਿਗੁਰੂ ਵੀ ਨਹੀਂ ਮਿਲਦਾ। ਕਬੀਰ! ਆਖ ਕਿ ਅਸਾਂ ਇਸ ਤਰ੍ਹਾਂ ਸਮਝਿਆ ਹੈ ਕਿ ਅੰਨ ਆਦਿ (ਪਦਾਰਥ) ਧੰਨਤਾ ਯੋਗ ਹਨ (ਜਿਨ੍ਹਾਂ ਨੂੰ ਖਾ ਕੇ) ਠਾਕੁਰ (ਜੋ ਹਿਰਦੇ ਵਿਚ ਬੈਠਾ ਹੈ ਉਸ) ਦਾ ਮਨ ਭੀ ਪਤੀਜ ਗਿਆ ਹੈ (ਭਾਵ ਅੰਨ ਛੱਕ ਕੇ ਪ੍ਰੇਮਾ-ਭਗਤੀ ਕਰਕੇ ਪਰਮੇਸ਼ਰ ਨੂੰ ਪ੍ਰਸੰਨ ਕਰ ਲਿਆ)।੪।੮।੧੧।

# ਅਰਥ ਭੇਦ ਅਤੇ ਨਿਰਣੈ

## ਜਗ ਮਹਿ ਬਕਤੇ, ਦੂਧਾ ਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥

ਵਖ ਵਖ ਅਰਥ:

੧. ਵਟੀ, ਪੰਜ ਸੇਰ ਖੁਰਾਕ। ਪਰ ਗੁਪਤ ਤੌਰ ਤੇ ਪੂਰੀ ਵਟੀ ਖਾ ਜਾਂਦੇ ਹਨ। [ਸ਼ਬਦਾਰਥ

੨. ਵਾਟਿਕਾ-ਚਉਲ ਤੇ ਮਾਂਹ ਦੀ ਬਣੀ ਹੋਈ ਪਿੰਨੀ ਜਾਂ ਰੋਟੀ ਪਰ ਚੋਰੀ ਚੋਰੀ ਸਾਰੀ ਦੀ ਸਾਰੀ ਪਿੰਨੀ ਖਾਂਦੇ ਹਨ। [ਦਰਪਣ

੩. (ਉਹ) ਲੁਕਾ ਕੇ ਕਸਾਰ ਵੱਟ ਕੇ (ਪੰਜੀਰੀ ਬਣਾ ਕੇ) ਖਾਂਦੇ ਹਨ। (ਅਥਵਾ ਵਟਿਕਾ) ਵਟੀ ਸਾਰੀ ਅੰਨ ਖਾਂਦੇ ਹਨ। [ਪੰ. ਨਰੈਣ ਸਿੰਘ

੪. ਸਾਬਤ ਦੇ ਸਾਬਤ (ਸਮੂਲਚੇ) ਵਟਿਕਾ (ਲਡੂਆਂ ਨੂੰ) ਗੁਪਤ ਖਾਂਦੇ ਹਨ। [ਸੰਤ ਸੰਪੂਰਨ ਸਿੰਘ

**ਨਿਰਣੈ**: ਪੰਡਤ ਨਰੈਣ ਸਿੰਘ ਜੀ ਨੇ ਪਾਠ 'ਵਟਿ ਕਾਸਾਰੀ' ਪਦ ਛੇਦ ਕਰਕੇ ਅਰਥ ਕੀਤੇ ਹਨ ਕਿ ''ਪੰਡਿਤ ਲੋਕ ਠਾਕਰ ਜੀ ਨੂੰ ਪੰਜੀਰੀ ਦਾ ਪੜਦੇ ਪਿਛੇ ਭੋਗ ਲਵਾਂਦੇ ਹਨ ਤੇ ਉਹ ਵਟ ਕੇ ਭਾਵ ਪੇੜੇ ਬਣਾ ਕੇ ਖਾਂਦੇ ਹਨ'' ਪਰ ਇਹ ਗਲ ਠੀਕ ਨਹੀਂ ਜਾਪਦੀ। ਗੁਰਬਾਣੀ ਵਿਚ 'ਕਾਸਾਰ' ਪਦ ਦੀ ਵਰਤੋਂ ਹੇਠ ਲਿਖੀ ਪੰਕਤੀ ਵਿਚ ਮਿਲਦੀ ਹੈ:-

**ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥**
**ਭੋਗਨਹਾਰੇ ਭੋਗਿਆ ਇਸੁ ਮੂਰਤਿ ਕੈ ਮੁਖਿ ਛਾਰੁ॥** [ਪੰਨਾ ੪੭੯

ਸ਼ਾਇਦ ਇਸ ਪੰਕਤੀ ਵਿਚ 'ਕਾਸਾਰ' ਪਦ ਨੂੰ ਮੁੱਖ ਰਖ ਕੇ ਹੀ 'ਵਟਿ ਕਾਸਾਰੀ' ਪਾਠ ਪ੍ਰਚਲਤ ਹੋਇਆ ਹੋਵੇ। ਪਰ ਕਾਸਾਰ (ਪੰਜੀਰੀ) ਵਟੀ ਨਹੀਂ ਜਾਂਦੀ। ਇਥੇ ਵਟਿਕਾ ਤੋਂ ਭਾਵ ਪੰਜ ਸ਼ੇਰ ਵਜ਼ਨ ਹੈ। ਪੰ. ਨਰੈਣ ਸਿੰਘ ਜੀ ਨੇ ਲਿਖਿਆ ਹੈ:—

ਦੋ ਸੇਰ ਤੋਲ ਦਾ ਨਾਮ ਹੈ, 'ਵੱਟੀ ਸਾਰੀ' ਮੁਹਾਵਰੇ ਦਾ ਭਾਵ ਹੈ, ਦੋ ਸੇਰ ਤੋਲ ਜਿਨਾ ਅੰਨ ਖਾ ਲੈਂਦਾ ਹੈ।

ਸੰਪ੍ਰਦਾਈ ਵਿਦਵਾਨਾਂ ਦੀ ਬਹੁਗਿਣਤੀ 'ਵਟਿਕਾ' ਪਾਠ ਹੀ ਠੀਕ ਮੰਨਦੀ ਹੈ। ਟੀਕਾਕਾਰਾਂ ਦੀ ਵੀਚਾਰ ਅਨੁਸਾਰ 'ਵਟਿਕਾ ਸਾਰੀ' ਪ੍ਰਚਲਤ ਪਾਠ ਹੀ ਠੀਕ ਹੈ। ਕਿਉਂਕਿ ਪੁਰਾਤਨ ਹਥਲਿਖਤੀ ਸਰੂਪਾਂ ਵਿਚ ਮੂਲ ਪਾਠ ਹੀ 'ਵਟਕਾ ਸਾਰੀ' ਹੈ ਜਿਸ ਨਾਲ 'ਵਟ ਕੇ' ਦੇ ਅਰਥ ਬਣ ਹੀ ਨਹੀਂ ਸਕਦੇ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਜੀ ਨੇ ਅੰਨ ਛੱਡ ਕੇ ਪਖੰਡ ਕਰਨ ਵਾਲਿਆਂ ਦੀ ਅਥਵਾ ਆਪਣੇ ਆਪ ਨੂੰ 'ਦੂਧਾਧਾਰੀ' ਸਦਾਉਣ ਵਾਲਿਆਂ ਦਾ ਚੰਗਾ ਪਾਜ ਖੋਲ੍ਹਿਆ ਹੈ:—

**ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥**

ਇਸ ਸ਼ਬਦ ਵਿਚ ਦਿੱਤੇ ਗੁਰਮਤਿ ਸਿਧਾਂਤ ਕਮਾਲ ਦੇ ਹਨ:—

**ਤਜਿਐ ਅੰਨਿ ਨ ਮਿਲੈ ਗੁਪਾਲੁ ॥**

ਜਿਸ ਪਰਮੇਸ਼ਰ ਨੇ ਸ੍ਰਿਸ਼ਟੀ ਸਾਜੀ ਹੈ ਉਸ ਨੇ ਜੀਵ ਜੰਤੂਆਂ ਦੀ ਪਾਲਣਾ ਲਈ ਅੰਨ ਪੈਦਾ ਕੀਤਾ ਹੈ। ਜਿਨ੍ਹਾਂ ਪਿਆਰਿਆਂ ਸੰਤ ਜਨਾ ਨੇ ਅੰਨ ਦੀ ਲੋੜ ਨੂੰ ਸਮਝ ਲਿਆ ਹੈ, ਓਹ ਪਖੰਡ ਨਹੀਂ ਕਰਦੇ, ਉਨ੍ਹਾਂ ਦੀ ਪਤਿ (ਇਜ਼ਤ) ਬਣੀ ਰਹਿੰਦੀ ਹੈ ਪਰ ਜਿਹੜੇ ਆਪਣੇ ਆਪ ਨੂੰ ਅੰਨ ਤੋਂ ਬਿਨਾ ਰਹਿਣ ਵਾਲੇ ਦਸਦੇ ਹਨ ਓਹ ਅਜੇਹੇ ਪਖੰਡ ਨਾਲ ਤਿੰਨਾਂ ਲੋਕਾਂ ਵਿਚ ਹੀ ਆਪਣੀ ਇਜ਼ਤ ਗੁਆ ਲੈਂਦੇ ਹਨ।

ਅੰਨ ਦੇਵਤਾ ਤੋਂ ਭਾਵ ਪਵਿੱਤਰ ਪਦਾਰਥ ਹੈ, ਅੰਨ ਕੋਈ ਸ੍ਰੇਸ਼ਟ ਮਨੁੱਖ ਨਹੀਂ ਜੋ ਉਪਦੇਸ਼ ਕਰਤਾ ਹੈ। ਸੰਪ੍ਰਦਾਈ ਸਟੀਕ ਦੇ ਕਰਤਾ ਨੇ ਅੰਨ ਦੇ ਆਦਰ ਹਿਤ ਗੁਰ ਪ੍ਰਤਾਪ ਸੂਰਜ, ਰਾਸ ੩, ਅੰਸੂ ੪੫ ਚੋਂ ਉਸ ਸਮੇਂ ਦੀ ਇਕ ਘਟਨਾ ਦਾ ਜ਼ਿਕਰ ਕੀਤਾ ਹੈ "ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਰਾਮ ਸਰੋਵਰ ਦੇ ਕੰਢੇ ਤੇ ਬੈਠ ਕੇ ਭਾਈ ਗੁਰਦਾਸ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਲਿਖਵਾ ਰਹੇ ਸਨ ਤੇ ਬਸੰਤ ਰਾਗ ਵਿਖੇ ਵਾਰ ਉਚਾਰ ਰਹੇ ਸਨ। ਅਜੇ ਤਿੰਨ ਪਉੜੀਆਂ ਉਚਾਰੀਆਂ ਸਨ ਜੋ ਇਤਨੇ ਨੂੰ ਲਾਂਗਰੀ ਨੇ ਦੋ ਹੱਥ ਜੋੜ ਕੇ ਬੇਨਤੀ ਕੀਤੀ "ਗਰੀਬ ਨਿਵਾਜ਼ ਜੀਓ! ਲੰਗਰ ਦਾ ਪ੍ਰਸਾਦਿ ਹਾਜ਼ਰ ਹੈ, ਆਪ ਜੀ ਹੁਕਮ ਦਿਓ ਤਾਂ ਲੈ ਆਵਾਂ" ਹਜ਼ੂਰ ਨੇ ਅੰਨ ਦਾ ਸਤਿਕਾਰ ਕਰਦੇ ਹੋਇਆਂ ਕਿਹਾ-"ਭਾਈ! ਲੈ ਆ।" ਲਾਂਗਰੀ ਨੇ ਝੱਟ ਜਾ ਕੇ ਪ੍ਰਸਾਦਿ ਥਾਲ ਵਿਖੇ ਪਾ ਲਿਆਂਦਾ ਤੇ ਹਜ਼ੂਰ ਜੀ ਪ੍ਰਸਾਦ-ਪਾਣੀ ਛਕ ਕੇ ਬਿਰਾਜਮਾਨ ਹੋ ਗਏ। ਏਸ ਕਰਕੇ ਵਾਰ ਦੀਆਂ ਤਿੰਨ ਹੀ ਪਉੜੀਆਂ ਰਹੀਆਂ ਹਨ।"

ਇਹ ਇਕ ਸੁਭਾਵਿਕ ਗਲ ਹੈ ਕਿ ਜਦੋਂ ਮਨੁੱਖ ਕੋਈ ਕੰਮ ਕਰ ਰਿਹਾ ਹੋਵੇ, ਪ੍ਰੇਮਿਆ ਪ੍ਰਸ਼ਾਦਾ (ਭੋਜਨ) ਛਕਣ ਲਈ ਆ ਜਾਵੇ ਤਾਂ ਮਨੁੱਖ ਕਈ ਵਾਰ ਛੱਕ ਲੈਂਦਾ ਹੈ ਤੇ ਕਈ ਵਾਰੀ ਕਹਿ ਦਿੰਦਾ ਹੈ ਕਿ ਜ਼ਰਾ ਠਹਿਰ ਕੇ ਲੈ ਆਉਣਾ। ਇਸ ਲਈ ਭਾਈ ਸੰਤੋਖ ਸਿੰਘ ਜੀ ਦਾ ਅੰਨ ਦੇ ਸਤਿਕਾਰ ਵਜੋਂ ਗੁਰੂ ਜੀ ਵਲੋਂ ਬਸੰਤ ਦੀ ਵਾਰ ਦੀਆਂ ਹੋਰ ਪਉੜੀਆਂ ਨਾ ਬਣਾਉਣ ਵਾਲੀ ਵੀਚਾਰ ਯਥਾਰਥ ਨਹੀਂ ਲਗਦੀ। ਇਹ ਗੁਰਦੇਵ ਜੀ ਦੀ ਆਤਮਿਕ ਮੌਜ ਕਹੀ ਜਾ ਸਕਦੀ ਹੈ। ਜੇ ਆਪ ਜੀ ਨੂੰ ਹੋਰ ਧੁਰ ਕੀ ਬਾਣੀ ਉਤਰ ਰਹੀ ਹੁੰਦੀ ਤਾਂ ਕੀ ਅੰਨ ਦੇ ਆਦਰ ਕਰਕੇ ਉਹ ਬਾਣੀ ਲਿਖਣੀ ਛੱਡ ਦਿੰਦੇ? ਅੰਨ ਛੱਡਣ ਨਾਲ ਹਰੀ ਨਹੀਂ ਮਿਲਦਾ, ਇਹ ਸਿਧਾਂਤ ਹੈ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਗੋਂਡ, ਬਾਣੀ ਨਾਮਦੇਉ ਜੀ ਕੀ, ਘਰੁ ੧ ॥**

**ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥ ਪ੍ਰਾਗ ਇਸਨਾਨੇ ॥੧॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥ ਅਪੁਨੇ ਰਾਮਹਿ ਭਜੁ, ਰੇ ਮਨ ਆਲਸੀਆ॥੧॥ਰਹਾਉ॥ ਗਇਆ ਪਿੰਡੁ ਭਰਤਾ ॥ ਬਨਾਰਸਿ ਅਸਿ ਬਸਤਾ ॥ ਮੁਖਿ, ਬੇਦ ਚਤੁਰ ਪੜਤਾ ॥੨॥**

**ਸਗਲ ਧਰਮ ਅਛਿਤਾ ॥ ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥ ਖਟੁ ਕਰਮ ਸਹਿਤ ਰਹਤਾ ॥੩॥ ਸਿਵਾ ਸਕਤਿ ਸੰਬਾਦੰ ॥ ਮਨ, ਛੋਡਿ ਛੋਡਿ ਸਗਲ ਭੇਦੰ ॥ ਸਿਮਰਿ ਸਿਮਰਿ ਗੋਬਿੰਦੰ ॥ ਭਜੁ ਨਾਮਾ, ਤਰਸਿ ਭਵ ਸਿੰਧੰ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੁਜਹਿੰ, ਰਾਮਹਿੰ, ਇੰਦ੍ਰੀਂ।

**ਪਦ ਅਰਥ:** ਅਸੁ ਮੇਧ-ਉਹ ਜੱਗ, ਜਿਸ ਵਿਚ ਅਸ੍ਵ (ਘੋੜਾ) (ਮਾਰਿਆ) ਜਾਵੇ। ਜਗਨੇ-ਯੱਗ ਕੀਤੇ ਜਾਣ। ਤੁਲਾ-ਤੁਲ ਕੇ। ਦਾਨੇ-ਦਾਨ ਕਰੇ। ਪ੍ਰਾਗ-ਹਿੰਦੂ ਤੀਰਥ ਜਿਸ ਦਾ ਨਾਮ ਅਜਕਲ ਅਲਾਹਬਾਦ ਹੈ। ਰਾਮਹਿ-ਰਾਮ ਨੂੰ। ਗਇਆ-ਹਿੰਦੂ ਤੀਰਥ ਦਾ ਨਾਮ। ਪਿੰਡੁ ਭਰਤਾ-ਪਿੰਡ ਭਰਾਂਦਾ ਹੈ। ਚੌਲ ਜਾਂ ਜੌਂ ਦੇ ਆਟੇ ਦੇ ਪਿੰਨੇ ਜੋ ਪਿਤਰਾਂ ਨਿਮਤ ਮਣਸ ਕੇ ਦਿਤੇ ਜਾਂਦੇ ਹਨ। ਨ ਪੁਜਹਿ-ਬਰਾਬਰੀ ਨਹੀਂ ਕਰ ਸਕਦੇ। ਅਸਿ-ਬਨਾਰਸ ਦੇ ਨਾਲ ਵਗਦੀ ਨਦੀ ਦਾ ਨਾਮ ਹੈ। ਬਸਤਾ-ਵਸਦਾ ਹੋਵੇ। ਮੁਖਿ-ਮੂੰਹੋਂ। ਚਤੁਰ-ਚਾਰ। ਅਛਿਤਾ-ਪੂਰਨ ਹੋਵੇ, ਸੰਜਮ-ਸੰਜੁਗਤ। ਇੰਦ੍ਰੀ ਦ੍ਰਿੜਤਾ-ਇੰਦ੍ਰਿਆਂ ਨੂੰ ਰੋਕ ਕੇ ਰਖਦਾ ਹੈ। ਸਿਵਾ-ਸ਼ਿਵ ਜੀ। ਸਕਤਿ-ਸ਼ਕਤੀ, ਪਾਰਬਤੀ। ਸੰਬਾਦੰ-ਗਲਬਾਤ, ਚਰਚਾ, ਭਾਵ ਰਾਮਾਇਣ ਦੀ ਵਾਰਤਾਲਾਪ। ਸ਼ਿਵ ਜੀ ਨੇ ਪਾਰਬਤੀ ਨੂੰ ਇਹ ਵਾਰਤਾ ਵਾਪਰਨ ਤੋਂ ਪਹਿਲਾਂ ਸੁਣਾਈ ਦੱਸੀ ਜਾਂਦੀ ਹੈ। ਭੇਦੰ-ਅੰਤਰ। ਤਰਸਿ-ਤਰੇਂਗਾ। ਭਵਸਿੰਧੰ-ਭਵ ਸਾਗਰ।

**ਅਰਥ:** (ਹੇ ਭਾਈ! ਕੋਈ ਮਨੁੱਖ ਬੇਸ਼ਕ) ਅਸੁਮੇਧ ਜਗ ਪਿਆ ਕਰੇ, ਮਨੁੱਖ (ਆਪਣੇ ਬਰਾਬਰ) ਤੋਲ ਕੇ (ਅੰਨ ਜਾਂ ਪਦਾਰਥ) ਦਾਨ ਪਿਆ ਕਰੇ, (ਮਾਘੀ ਦੀ ਸੰਗਰਾਂਦ ਤੇ) ਪਰਾਗ ਤੀਰਥ ਉਤੇ ਤ੍ਰਿਬੇਣੀ ਦਾ) ਇਸ਼ਨਾਨ ਪਿਆ ਕਰੇ।੧।

ਤਾਂ ਭੀ (ਅਜੇਹੇ ਦਾਨ) ਹਰੀ ਦੇ ਨਾਮ ਤੇ ਕੀਰਤਨ ਦੀ ਬਰਾਬਰੀ ਨਹੀਂ ਕਰ ਸਕਦੇ। (ਇਸ ਲਈ) ਹੇ ਮੇਰੇ ਆਲਸੀ ਮਨ! (ਤੂੰ) ਆਪਣੇ ਰਾਮ ਨੂੰ ਸਿਮਰ।੧।ਰਹਾਉ।

(ਤੂੰ ਮੁਕਤੀ ਲਈ ਹੋਰ ਕਰਮ ਕਾਂਡਾਂ ਤੇ ਭਰੋਸਾ ਛਡ ਦੇ, ਜੋ) ਗਯਾ (ਵਿਚ ਪਿਤਰਾਂ ਦਾ ਰਿਣ ਦੇਣ ਹਿਤ) ਪਿੰਡ ਭਰਵਾਉਂਦਾ ਹੋਵੇ, ਬਨਾਰਸ (ਕਾਸ਼ੀ) ਵਿਚ ਅਸਿ ਨਦੀ ਕੋਲ ਵਸਦਾ ਹੋਵੇ (ਅਤੇ) ਮੂੰਹੋਂ ਚਾਰੇ ਵੇਦ ਪੜਦਾ ਹੋਵੇ (ਇਹ ਕਰਮ, ਨਾਮ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ)।੨।

(ਜੋ) ਸਾਰੇ ਧਰਮਾਂ ਵਿਚ ਪੂਰਨ ਹੈ, ਗੁਰੂ ਦੇ (ਦਸੇ) ਉਪਦੇਸ਼ ਅਨੁਸਾਰ ਇੰਦ੍ਰਿਆਂ ਨੂੰ ਰੋਕ ਕੇ ਕਾਬੂ ਵਿਚ ਰਖਦਾ ਹੈ, (ਬ੍ਰਾਹਮਣਾਂ ਵਾਲੇ) ਛੇ ਕਰਮਾਂ ਸਹਿਤ ਰਹਿੰਦਾ ਹੈ (ਉਹ ਵੀ ਨਾਮ ਨਾਲ ਨਹੀਂ ਪੁਜ ਸਕਦਾ)।੩।

ਸ਼ਿਵ ਜੀ ਤੇ ਪਾਰਬਤੀ ਦੇ ਸੰਬਾਦ (ਜੋ ਰਾਮਾਇਣ ਵਿਚ ਹਨ, ਹੇ ਮਨ! ਇਹ ਅਤੇ ਉਪਰ ਕਹੇ) ਸਾਰੇ ਭੇਦ ਛੋੜ ਦੇ। ਭਗਤ ਨਾਮਦੇਵ ਜੀ (ਕਹਿੰਦੇ ਹਨ ਹੇ ਭਾਈ! ਤੂੰ) ਗੋਬਿੰਦ ਦਾ (ਨਾਮ) ਸਿਮਰ (ਇਸ ਤਰ੍ਹਾਂ) ਭਵ ਸਾਗਰ ਤੋਂ ਤਰ ਜਾਵੇਂਗਾ।੪।੧।

# ਅਰਥ ਭੇਦ ਅਤੇ ਨਿਰਣੈ

**ਬਨਾਰਸਿ ਅਸਿ ਬਸਤਾ ॥**

ਇਸ ਪੰਕਤੀ ਵਿਚ 'ਅਸਿ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:—

੧. ਕਾਂਸੀ ਮੇ ਅਸਿ-ਐਸਾ ਪੁਰਖ ਮੁਕਤੀ ਹੇਤ ਬਾਸ ਕਰੇ। [ਨਰੋਤਮ

੨. ਇਕ ਨਦੀ ਜੋ ਕਾਸ਼ੀ ਪਾਸ ਵਹਿੰਦੀ ਹੈ। ਕਾਸ਼ੀ ਜੀ ਵਿਚ 'ਅਸੀਂ' ਦੇ ਕੰਢੇ ਵਸਦਾ ਹੈ। [ਸ਼ਬਦਾਰਥ, ਦਰਪਣ

੩. (ਬਨਾਰਸ) ਕਾਂਸ਼ੀ ਵਿਚ ਵਸਦਾ (ਅਸਿ) ਹੈ। [ਕੋਸ਼-ਗਿ. ਤੇਜਾ ਸਿੰਘ, ਸੰ.ਸ.

**ਨਿਰਣੈ**: ਇਕ ਪਦ ਦੇ ਕਈ ਅਰਥ ਹੁੰਦੇ ਹਨ ਪਰ ਪ੍ਰਕਰਣ ਅਨੁਸਾਰ ਜਿਸ ਪਦ ਅਰਥ ਦਾ ਪ੍ਰਯੋਗ ਉਥੇ ਕੀਤਾ ਗਿਆ ਹੋਵੇ ਓਹੀ ਠੀਕ ਹੁੰਦਾ ਹੈ। ਇਥੇ 'ਬਨਾਰਸ' 'ਅਸਿ' ਨਦੀ ਦਾ ਨਾਂ ਹੀ ਠੀਕ ਹੈ। 'ਬਸਤਾ' ਵਿਚ 'ਹੈ' ਦੀ ਕ੍ਰਿਆ ਦਾ ਹੋਣਾ ਸੁਭਾਵਿਕ ਹੈ। ਜਿਥੋਂ ਤਕ 'ਨਰੋਤਮ' ਜੀ ਦੇ 'ਐਸਾ ਪੁਰਖ' ਕਰਨ ਦਾ ਸੰਬੰਧ ਹੈ, ਓਹ ਠੀਕ ਨਹੀਂ ਜਾਪਦਾ ਕਿਉਂਕਿ ਜੇ ਇਸ ਸ਼ਬਦ ਵਿਚ 'ਜੈਸੇ ਜਾਂ ਤੈਸੇ' ਪਦਾਂ ਦਾ ਪ੍ਰਯੋਗ ਹੁੰਦਾ ਤਾਂ 'ਐਸੇ' ਅਰਥ ਪ੍ਰਸੰਗਕ ਮੰਨੇ ਜਾ ਸਕਦੇ ਸਨ ਪਰ ਇਸ ਸ਼ਬਦ ਵਿਚ ਅਜਿਹੀ ਬਿਵਸਥਾ ਨਹੀਂ ਹੈ।

# ਸਾਰੰਸ਼ ਅਤੇ ਸਿਧਾਂਤ

ਯੱਗ ਕਰਨੇ ਕਰਾਉਣੇ, ਦਾਨ ਦੇਣਾ ਦਿਵਾਉਣਾ, ਤੀਰਥ ਇਸ਼ਨਾਨ, ਗਯਾ ਜੀ ਜਾ ਕੇ ਪਿਤਰਾਂ ਨਮਿਤ ਪਿੰਡ ਭਰਾਉਣੇ, ਬਨਾਰਸ ਪਾਸ ਨਦੀ ਦੇ ਕੰਢੇ ਵਸਣਾ, ਵੇਦ-ਪਾਠ, ਖਟ ਕਰਮ ਆਦਿ ਕਈ ਪ੍ਰਕਾਰ ਦੇ ਸੰਸਕਾਰ ਤੇ ਸਾਧਨ ਜੋ ਜਗਤ ਵਿਚ ਪ੍ਰਚਲਤ ਹਨ, ਪਰਮੇਸ਼ਰ ਦੇ ਜਸ ਤੇ ਨਾਮ-ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ। ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੇ ਤੀਜੇ ਸਲੋਕ ਵਿਚ ਹੀ ਇਸ ਵਿਸ਼ੇ ਤੇ ਸਿਧਾਂਤਕ ਨਿਰਣਾ ਕਰ ਦਿੱਤਾ ਹੈ:—

**ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ, ਨਾਨਕ ਨਾਮ ਅਮੋਲ ॥** [ਪੰਨਾ ੨੬੫

ਗੁਰਬਾਣੀ ਅੰਦਰ ਹੋਰ ਅਨਗਿਣਤ ਸ਼ਬਦਾਂ ਵਿਚ ਇਸੇ ਵੀਚਾਰ ਨੂੰ ਦ੍ਰਿੜ੍ਹ ਕਰਾਇਆ ਹੈ। ਸੰਸਾਰ ਸਾਗਰ ਤੋਂ ਤਰਨ ਦਾ ਇਕੋ ਇਕ ਰਸਤਾ ਹੈ— ਗੋਬਿੰਦ ਦਾ ਨਾਮ ਸਿਮਰਨ।

**ਗੋਂਡ ॥ ਨਾਦ ਭ੍ਰਮੇ, ਜੈਸੇ ਮਿਰਗਾਏ ॥ ਪ੍ਰਾਨ ਤਜੇ, ਵਾ ਕੋ ਧਿਆਨੁ ਨ ਜਾਏ ॥੧॥ ਐਸੇ ਰਾਮਾ, ਐਸੇ ਹੇਰਉ ॥ ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥੧॥ਰਹਾਉ ॥ ਜਿਉ, ਮੀਨਾ ਹੇਰੈ ਪਸੂਆਰਾ ॥ ਸੋਨਾ ਗਢਤੇ, ਹਿਰੈ ਸੁਨਾਰਾ ॥੨॥ ਜਿਉ, ਬਿਖਈ ਹੇਰੈ ਪਰ ਨਾਰੀ ॥ ਕਉਡਾ ਡਾਰਤ, ਹਿਰੈ ਜੁਆਰੀ ॥੩॥ ਜਹ ਜਹ ਦੇਖਉ, ਤਹ ਤਹ ਰਾਮਾ ॥ ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਹੇਰਉਂ, ਫੇਰਉਂ, ਕਉਡਾਂ, ਦੇਖਉਂ, ਰਾਮਾ ਤੇ ਨਾਮਾ ਦੋਵੇਂ ਅਨੁਨਾਸਕੀ ਹਨ।।

**ਫੁਟਕਲ:** 'ਬਿਖਈ' ਦਾ ਉਚਾਰਨ 'ਬਿਖ ਈ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਨਾਦ-(ਘੰਡੇਹੇੜੇ ਦੀ) ਅਵਾਜ਼। ਭ੍ਰਮੇ-ਭਰਮ ਜਾਂਦਾ ਹੈ ਭਾਵ ਮੋਹਿਤ ਹੋ ਜਾਂਦਾ ਹੈ। ਮਿਰਗਾਏ-ਹਰਨ। ਤਜੇ-ਤਿਆਗ ਦੇਂਦਾ ਹੈ। ਵਾ ਕੋ-ਉਸ (ਨਾਦ) ਦਾ। ਹੇਰਉ-ਮੈਂ ਵੇਖਦਾ ਹਾਂ। ਅਨਤ-ਹੋਰ (ਪਾਸੇ)। ਨ ਫੇਰਉ-ਮੈਂ ਨਹੀਂ ਫੇਰਦਾ। ਮੀਨਾ-ਮੱਛੀਆਂ। ਹੇਰੈ-ਵੇਖਦਾ ਹੈ। ਪਸੂਆਰਾ-ਦਧੀਰਾ (ਪੰਛੀ)। ਗਢਤੇ-ਘੜਦੇ ਹੋਏ। ਹਿਰੈ-ਚੁਰਾਉਣ ਹਿਤ (ਬੜੇ ਗਹੁ ਨਾਲ ਵੇਖਦਾ ਹੈ)। ਸੁਨਾਰਾ-ਸੁਨਿਆਰਾ। ਬਿਖਈ-ਵਿਸ਼ਈ। ਪਰਨਾਰੀ-ਪਰਾਈ ਇਸਤ੍ਰੀ। ਜੁਆਰੀ-ਜੂਆ ਖੇਡਣ ਵਾਲਾ।

**ਅਰਥ:** ਜਿਵੇਂ ਹਰਨ (ਘੰਡੇਹੇੜੇ ਦੀ) ਆਵਾਜ਼ ਉਤੇ ਮੋਹਿਤ ਹੋ ਕੇ ਉਸ ਪਿਛੇ ਦੌੜਦਾ ਹੈ, ਪ੍ਰਾਣ ਤਿਆਗ ਦਿੰਦਾ ਹੈ (ਪਰ ਆਵਾਜ਼) ਦਾ ਧਿਆਨ (ਹਰਨ ਦੇ ਮਨ ਤੋਂ ਪਰੇ) ਨਹੀਂ ਜਾਂਦਾ।੧।

ਇਸੇ ਤਰ੍ਹਾਂ ਮੈਂ (ਆਪਣੇ ਪਿਆਰੇ) ਰਾਮ ਨੂੰ ਵੇਖਦਾ ਹਾਂ। ਰਾਮ ਨੂੰ ਛੋੜ ਕੇ (ਮੈਂ ਆਪਣਾ) ਚਿਤ ਹੋਰ (ਕਿਸੇ ਪਾਸੇ) ਨਹੀਂ ਫੇਰਦਾ।ਰਹਾਉ।

(ਹੋਰ ਪ੍ਰਮਾਣ) ਜਿਵੇਂ ਮੱਛੀ ਨੂੰ (ਪਾਣੀ ਵਿਚੋਂ) ਦਧੀਰਾ (ਪੰਛੀ) (ਮੁਰਗਾਬੀ ਜਾਂ ਬਗ਼ਲਾ) ਵੇਖ ਲੈਂਦਾ ਹੈ, ਸੁਨਿਆਰਾ ਸੋਨਾ ਘੜਦਾ ਹੋਇਆ (ਸੋਨੇ ਨੂੰ) ਚੁਰਾਉਣ ਹਿਤ (ਬੜੀ ਗਹੁ ਨਾਲ ਵੇਖਦਾ ਹੈ)।੨।

ਜਿਵੇਂ ਵਿਸ਼ਈ (ਪੁਰਸ਼) ਪਰ-ਇਸਤ੍ਰੀ (ਵਲ ਬੜੀ ਨੀਝ ਲਾ ਕੇ) ਵੇਖਦਾ ਹੈ, ਜੁਆਰੀਆ ਕੌਡਾਂ ਸੁਟਦਾ ਹੋਇਆ ਕੌਡਾਂ ਨੂੰ ਵੇਖਦਾ ਹੈ।੩।

(ਇਸੇ ਤਰ੍ਹਾਂ) ਮੈਂ ਜਿਥੇ ਕਿਥੇ ਵੇਖਦਾ ਹਾਂ, ਉਥੇ ਉਥੇ ਰਾਮ ਹੈ। ਸੋ ਨਾਮਦੇਵ ਹਰੀ ਦੇ ਚਰਨਾ ਦਾ ਨਿਤ ਧਿਆਨ ਧਰਦਾ ਹੈ।੪।੨।

# ਅਰਥ ਭੇਦ ਅਤੇ ਨਿਰਣੈ

## ਜਿਉ ਮੀਨਾ ਹੇਰੈ ਪਸੂਆਰਾ ॥

ਵਖ ਵਖ ਅਰਥ:

੧. ਜੈਸੇ ਮਛੀਆਂ ਕੋ ਇਕਾਗਰ ਚਿਤ ਹੋਇ ਕੈ ਦੇਖਤਾ ਹੈ (ਪਸੂਆਰਾ) ਦੁਤੀਰਾ ਨਾਮ ਕੋਈ ਜਾਨਵਰ ਹੋਤਾ ਹੈ, ਕੋਈ ਬਗੁਲੇ ਕੋ ਹੀ ਪਸੂਆਰਾ ਨਾਮ ਪੁਛੀਤਾ ਹੈ। [ਫ. ਕੋ. ਨਰੋਤਮ, ਪੰ. ਨਰੈਣ ਸਿੰਘ

੨. ਪਸੂਹਾਰੀ, ਜੀਵ ਮਾਰਨ ਵਾਲਾ, ਮਾਹੀਗੀਰ ਜਾਂ ਦਧੀਰਾ ਨਾਮੇ ਪੰਛੀ ਜੋ ਮੱਛੀਆਂ ਖਾਂਦਾ ਹੈ। ਜਿਵੇਂ ਮਾਹੀਗੀਰ ਮੱਛੀਆਂ ਤਾੜਦਾ ਹੈ। [ਸ਼ਬਦਾਰਥ

੩. ਜਿਵੇਂ ਮਾਹੀਗੀਰ ਮੱਛੀਆਂ ਵਲ ਤਕਦਾ ਹੈ। [ਦਰਪਣ

**ਨਿਰਣੈ:** 'ਪਸੂਆਰਾ' ਦੇ ਅਰਥ 'ਮਾਹੀਗੀਰ' ਕਰਨੇ ਠੀਕ ਨਹੀਂ ਹਨ। ਮਾਹੀਗੀਰ ਦਾ ਕੰਮ ਜਾਲ ਵਿਛਾ ਕੇ ਮੱਛੀਆਂ ਫੜਨਾ ਹੈ, ਲਗਾਤਾਰ ਮਛੀਆਂ ਨੂੰ ਵੇਖਣਾ ਨਹੀਂ। ਜੀਵ ਮਾਰਨ ਵਾਲਾ ਪਸ਼ੂ, ਜਿਸ ਨੂੰ ਦੇਸ਼

ਭਾਸ਼ਾ ਵਿਚ 'ਦਧੀਰਾ' ਪੰਛੀ ਕਹਿੰਦੇ ਹਨ। ਉਹ ਠੀਕ ਹਨ, ਇਹ ਪੰਛੀ ਮਛੀਆਂ ਵਲ ਵੇਖਦਾ ਤੇ ਖਾਂਦਾ ਹੈ, ਇਹੋ ਅਰਥ ਹੀ ਪ੍ਰਸੰਗਕ ਹਨ। ਇਸ ਭਾਵ ਦੀ ਪ੍ਰੋੜਤਾ ਹੇਠ ਲਿਖੀ ਪੰਕਤੀ ਵਿਚ ਬਗਲੇ ਦੀ ਕ੍ਰਿਆ ਵਾਲੇ ਪ੍ਰਮਾਣ ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ:--

.....ਨਿਤ ਬੈਠਾ ਮਛੀ ਨੋ ਤਾਰ ਲਾਵੈ ॥ [ਪੰਨਾ ੮੯੦

## ਸਾਰੰਸ਼ ਅਤੇ ਸਿਧਾਂਤ

ਭਗਤ ਨਾਮਦੇਵ ਜੀ ਦੇ ਮਨ ਵਿਚ ਰਾਮ ਹਰੀ ਦੇ ਦਰਸ਼ਨ ਕਰਨ ਦਾ ਇਤਨਾ ਚਾਉ ਹੈ ਕਿ ਉਹ ਰਾਮ ਤੋਂ ਬਿਨਾ ਹੋਰ ਕਿਸੇ ਨੂੰ ਵੇਖਣ ਦੀ ਤਾਂਘ ਹੀ ਨਹੀ ਰਖਦੇ। ਬੜੇ ਸੁੰਦਰ ਪ੍ਰਮਾਣਾਂ ਰਾਹੀਂ ਪ੍ਰਭੂ-ਪਿਆਰ ਨੂੰ ਦਰਸਾ ਕੇ ਹੋਰ ਲੋਕਾਈ ਲਈ ਪ੍ਰੇਰਨਾ ਸਰੋਤ ਦਾ ਕੰਮ ਕਰਦੇ ਹਨ।

ਅੰਤ ਵਿਚ ਸਰਬ ਵਿਆਪੀ ਦਰਸ਼ਨ ''ਜਹ ਜਹ ਪੇਖਉ ਤਹ ਹਜੂਰਿ'' ਵਾਲੀ ਝਲਕ ਜਿਗਿਆਸੂ ਨੂੰ ਕੀਲ ਲੈਂਦੀ ਹੈ।

**ਗੋਂਡ ॥ ਮੋਕਉ ਤਾਰਿ ਲੇ ਰਾਮਾ, ਤਾਰਿ ਲੇ ॥ ਮੈ ਅਜਾਨੁ ਜਨੁ ਤਰਿਬੇ ਨ ਜਾਨਉ, ਬਾਪ ਬੀਠੁਲਾ ਬਾਹ ਦੇ ॥੧॥ਰਹਾਉ॥ ਨਰ ਤੇ ਸੁਰ ਹੋਇ ਜਾਤ ਨਿਮਖ ਮੈ, ਸਤਿਗੁਰ ਬੁਧਿ ਸਿਖਲਾਈ ॥ ਨਰ ਤੇ ਉਪਜਿ, ਸੁਰਗ ਕਉ ਜੀਤਿਓ, ਸੋ ਅਵਖਧ ਮੈ ਪਾਈ ॥੧॥ ਜਹਾ ਜਹਾ ਧੂਅ ਨਾਰਦੁ ਟੇਕੇ, ਨੈਕੁ ਟਿਕਾਵਹੁ ਮੋਹਿ ॥ ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ, ਨਾਮੇ ਕੀ ਨਿਜ ਮਤਿ ਏਹ ॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੋਕਉਂ, ਮੈਂ, ਜਾਨਉਂ, ਬਾਂਹ, ਜਹਾਂ, ਜਹਾਂ।

**ਪਦ ਅਰਥ:** ਮੋਕਉ-ਮੈਨੂੰ। ਤਰਬੇ ਨ ਜਾਨਉ-ਤਰਨਾ ਨਹੀਂ ਜਾਣਦਾ। ਬਾਪ ਬੀਠੁਲਾ-ਹੇ ਪਿਆਰੇ ਪਿਤਾ!। ਬਾਹ ਦੇ-(ਆਪਣੀ) ਬਾਂਹ (ਫੜਾ ਦੇ)। ਨਰ ਤੇ-ਮਨੁੱਖ ਤੋਂ। ਸੁਰ-ਦੇਵਤਾ। ਨਿਮਖ ਮੈ-ਅੱਖ ਫਰਕਣ ਜਿਤਨੇ ਸਮੇਂ ਵਿਚ। ਸਤਿਗੁਰ ਬੁਧਿ ਸਿਖਲਾਈ-ਸਤਿਗੁਰੂ ਦੀ ਸਿਖਾਈ ਹੋਈ ਅਕਲ ਨਾਲ। ਉਪਜਿ-ਪੈਦਾ ਹੋ ਕੇ। ਅਵਖਧ-ਦਵਾਈ। ਜਹਾ ਜਹਾ-ਜਿਥੇ ਜਿਥੇ (ਜਿਸ ਆਤਮਿਕ ਅਵਸਥਾ ਵਿਚ)। ਧੂਅ-ਧ੍ਰੂ ਭਗਤ। ਨਾਰਦੁ-ਇਕ ਰਿਖੀ। ਟੇਕੇ-ਟਿਕਾਏ ਹਨ। ਨੈਕ-ਥੋੜਾ ਜਿਹਾ, ਰਤਾ ਕੁ। ਟਿਕਾਵਹੁ ਮੋਹਿ-ਮੈਨੂੰ ਟਿਕਾਓ ਇਸਥਿਤ ਕਰੋ। ਨਾਮ ਅਵਿਲੰਬ-ਨਾਮ ਦੇ ਆਸਰੇ। ਨਿਜ ਮਤਿ-ਆਪਣੀ ਅਕਲ।

**ਅਰਥ:** ਹੇ ਰਾਮ! ਮੈਨੂੰ (ਸੰਸਾਰ ਸਾਗਰ ਤੋਂ) ਤਾਰ, (ਜ਼ਰੂਰ) ਤਾਰ, ਲਵੋ (ਕਿਉਂਕਿ) ਮੈਂ ਅੰਜਾਣ ਸੇਵਕ ਹਾਂ (ਅਤੇ) ਤਰਨਾ ਨਹੀਂ ਜਾਣਦਾ, (ਇਸ ਲਈ) ਹੇ ਪਿਆਰੇ ਪਿਤਾ! ਮੈਨੂੰ ਆਪਣੀ ਬਾਂਹ ਫੜਾ ਦੇ।੧।ਰਹਾਉ।

(ਹੇ ਪਿਆਰੇ ਪਿਤਾ!) ਸਤਿਗੁਰੂ ਦੀ ਸਿਖਾਈ ਹੋਈ ਬੁਧਿ ਨਾਲ ਇਕ ਨਿਮਖ ਵਿਚ ਮਨੁੱਖ ਤੋਂ ਦੇਵਤੇ ਹੋ ਜਾਈਦਾ ਹੈ। ਮੈਂ (ਸਤਿਗੁਰੂ ਤੋਂ) ਉਹ ਦਵਾਈ ਪ੍ਰਾਪਤ ਕੀਤੀ ਹੈ (ਜਿਸ ਦੇ ਆਸਰੇ ਨਾਲ) ਮਨੁੱਖ (ਜੂਨੀ) ਤੋਂ ਪੈਦਾ ਹੋ ਕੇ ਸੁਰਗ ਨੂੰ ਜਿਤ ਲਿਆ ਜਾਂਦਾ ਹੈ।੧।

(ਹੇ ਪਿਆਰੇ ਪਿਤਾ!) ਜਿਥੇ ਜਿਥੇ (ਭਾਵ ਜਿਸ ਅਵਸਥਾ ਵਿਚ ਆਪ ਜੀ ਨੇ) ਧ੍ਰਅ ਤੇ ਨਾਰਦ ਭਗਤਾਂ ਨੂੰ) ਟਿਕਾਇਆ ਹੈ, (ਕਿਰਪਾ ਕਰਕੇ) ਥੋੜਾ ਜਿਹਾ ਮੈਨੂੰ ਵੀ ਓਥੇ ਟਿਕਾ ਦਿਓ (ਇਸਥਿਤ ਕਰ ਦਿਓ) ਨਾਮਦੇਵ ਦੀ ਆਪਣੀ ਅਕਲ (ਇਹ ਕਹਿੰਦੀ ਹੈ ਕਿ) ਤੇਰੇ ਨਾਮ ਦੇ ਆਸਰੇ ਬੇਅੰਤ ਜੀਵ (ਸੰਸਾਰ ਸਾਗਰ ਤੋਂ) ਤਰ ਗਏ ਹਨ (ਮੈਨੂੰ ਵੀ ਭਵਜਲ ਤੋਂ ਪਾਰ ਕਰ ਦਿਓ)।੨।੩।

# ਅਰਥ ਭੇਦ ਅਤੇ ਨਿਰਣੈ

**ਜਹਾ ਜਹਾ ਧੂਅ ਨਾਰਦੁ ਟੇਕੇ, ਨੈਕੁ ਟਿਕਾਵਹੁ ਮੋਹਿ ॥**

ਇਸ ਪੰਕਤੀ ਵਿਚ 'ਨੈਕੁ' ਪਦ ਦੇ ਅਰਥ 'ਦਰਪਣ' ਦੇ ਕਰਤਾ ਨੇ 'ਸਦਾ' ਕੀਤੇ ਹਨ ਅਤੇ ਬਾਕੀ ਸਮੂਹ ਟੀਕਾਕਾਰਾਂ ਨੇ ਥੋੜਾ ਜਿਹਾ, 'ਰਤਾ ਕੁ' ਕੀਤੇ ਹਨ।

ਗੁਰਬਾਣੀ ਵਿਚ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਸ ਦੀ ਵਰਤੋਂ ਕੀਤੀ ਹੈ:—

**ਯਹ ਮਨੁ ਨੈਕ ਨ ਕਹਿਓ ਕਰੈ ॥** [ਪੰਨਾ ੫੩੬

ਸੋ ਇਹ ਪਦ ਹਿੰਦੀ ਦਾ ਹੈ ਤੇ ਕ੍ਰਿਆ ਵਿਸ਼ੇਸ਼ਣ ਰੂਪ ਵਿਚ ਵਰਤਿਆ ਗਿਆ ਹੈ। ਦਰਪਣ ਦੇ ਕਰਤਾ ਨੇ ਵਿਚਾਰ ਅਧੀਨ ਪੰਕਤੀ ਦੇ ਇਉਂ ਅਰਥ ਕੀਤੇ ਹਨ:—

"ਹੇ ਮੇਰੇ ਰਾਮ! ਤੂੰ ਜਿਸ ਜਿਸ ਆਤਮਿਕ ਟਿਕਾਣੇ ਧ੍ਰੂਅ ਤੇ ਨਾਰਦ (ਵਰਗੇ ਭਗਤਾਂ ਨੂੰ) ਅਪੜਾਇਆ ਹੈ, ਮੈਨੂੰ ਸਦਾ ਲਈ ਅਪੜਾ ਦੇਹ।"

ਹੋ ਸਕਦਾ ਹੈ ਸਾਧਾਰਨ ਜਾਂ ਸਿਆਣੇ ਪਾਠਕਾਂ ਨੂੰ 'ਦਰਪਣ' ਵਾਲੇ ਅਰਥ ਠੀਕ ਭਾਸਣ ਕਿਉਂਕਿ ਥੋੜੇ ਜਿਹੇ ਦਰਸ਼ਨ ਨਾਲੋਂ ਸਦਾ ਦੇ ਦਰਸ਼ਨ ਚੰਗੇ ਲਗਦੇ ਹਨ ਪਰ ਗੁਰਬਾਣੀ ਵਿਚੋਂ ਸਾਨੂੰ ਇਸ ਵਿਸ਼ੇ ਤੇ ਤਰਲਾ ਰੂਪ ਵਿਚ ਥੋੜੇ ਜਿਹੇ 'ਇਕ ਛਿਨ' ਦੇ ਦਰਸ਼ਨ ਮੰਗਣ ਦੀ ਸੇਧ ਮਿਲਦੀ ਹੈ ਜਿਵੇਂ: ਕਿ:—

**ਸਗਲ ਭਵਨ ਕੇ ਨਾਇਕਾ, ਇਕੁ ਛਿਨ ਦਰਸ ਦਿਖਾਇ ਜੀ ॥** [ਪੰਨਾ ੩੪੬

ਸੋ ਉਪ੍ਰੋਕਤ ਪੰਕਤੀ ਵਿਚ 'ਨੈਕ ਟਿਕਾਵਹੁ ਮੋਹਿ' ਵੀ ਇਕ ਛਿਨ ਵਾਲਾ ਤਰਲਾ ਹੀ ਹੈ।

# ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਬੜੀ ਨਿਮਰਤਾ ਅਤੇ ਭਾਵਨਾ ਸਹਿਤ ਪਰਮੇਸ਼ਰ ਅਗੇ ਬੇਨਤੀ ਕੀਤੀ ਹੈ ਕਿ ਇਸ ਸੰਸਾਰ ਸਾਗਰ ਚੋਂ ਮੈਂ ਅੰਜਾਣ ਜਿਸ ਨੂੰ ਤਰਨ ਦੀ ਜਾਚ ਨਹੀਂ, ਬਾਂਹ ਫੜ ਕੇ ਪਾਰ ਕਰ ਦਿਓ। ਇਸ ਤਰ੍ਹਾਂ ਦੀ ਅਤਿ ਨਿਮਰ ਭਾਵੀ ਪੰਕਤੀ ਦਾ ਦਰਸ਼ਨ ਕਰੋ:—

**ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥**

**ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥** [ਪੰਨਾ ੯੮੮

**ਗੋਂਡ ॥ ਮੋਹਿ ਲਾਗਤੀ ਤਾਲਾਬੇਲੀ ॥ ਬਛਰੇ ਬਿਨੁ, ਗਾਇ ਅਕੇਲੀ ॥੧॥ ਪਾਨੀਆ ਬਿਨੁ, ਮੀਨੁ ਤਲਫੈ ॥ ਐਸੇ ਰਾਮਨਾਮਾ ਬਿਨੁ, ਬਾਪੁਰੋ ਨਾਮਾ ॥੧॥ਰਹਾਉ॥ ਜੈਸੇ ਗਾਇ ਕਾ ਬਾਛਾ ਛੂਟਲਾ ॥ ਥਨ ਚੋਖਤਾ ਮਾਖਨੁ ਘੂਟਲਾ ॥੨॥ ਨਾਮਦੇਉ**

**ਨਾਰਾਇਨੁ ਪਾਇਆ ॥ ਗੁਰੁ ਭੇਟਤ, ਅਲਖੁ ਲਖਾਇਆ ॥੩॥ ਜੈਸੇ, ਬਿਖੈ ਹੇਤ ਪਰ ਨਾਰੀ ॥ ਐਸੇ, ਨਾਮੇ ਪ੍ਰੀਤਿ ਮੁਰਾਰੀ ॥੪॥ ਜੈਸੇ, ਤਾਪਤੇ ਨਿਰਮਲ ਘਾਮਾ ॥ ਤੈਸੇ, ਰਾਮਨਾਮਾ ਬਿਨੁ, ਬਾਪੁਰੋ ਨਾਮਾ ॥੫॥੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਗਾਇਂ, ਪਾਨੀਆਂ, ਨਾਮਾਂ, ਘਾਮਾਂ।

**ਪਦ ਅਰਥ:** ਮੋਹਿ-ਮੈਨੂੰ। ਲਾਗਤੀ-ਲਗਦੀ ਹੈ। ਤਾਲਾ ਬੇਲੀ-ਤੜਫਦੀ, ਘਬਰਾਹਟ। ਗਾਇ-ਗਾਂ। ਮੀਨੁ-ਮੱਛੀ। ਤਲਫੈ-ਤੜਫਦੀ ਹੈ। ਬਾਪੁਰੋ-ਵਿਚਾਰਾ। ਬਾਛਾ-ਵੱਛਾ। ਛੂਟਲਾ-(ਕਿਲੇ ਨਾਲੋਂ) ਖੁਲ੍ਹ ਜਾਂਦਾ ਹੈ। ਥਨ-ਥਣ। ਚੋਖਤਾ-ਚੁੰਘਦਾ ਹੈ। ਮਾਖਨ-ਦੁੱਧ। ਘੂਟਲਾ-ਘੁੱਟ।੨। ਭੇਟਤ-ਮਿਲਦਿਆਂ। ਲਖਾਇਆ-ਜਣਾਇਆ। ਬਿਖੈ ਹੇਤ-ਵਿਸ਼ੇ ਦੀ ਖਾਤਰ। ਪਰ ਨਾਰੀ-ਪਰਾਈ ਇਸਤ੍ਰੀ। ਤਾਪਤੇ-ਤਪਦੇ ਹਨ। ਘਾਮਾ-ਗਰਮੀ।

**ਅਰਥ:** (ਮੈਨੂੰ ਅਜੇਹੀ) ਤੜਫਣੀ ਲਗਦੀ ਹੈ (ਜਿਵੇਂ) ਵਛੇ ਤੋਂ ਬਿਨਾ ਗਾਂ ਇਕੱਲੀ (ਵਿਛੋੜੇ ਕਰਕੇ ਘਬਰਾਉਂਦੀ ਹੈ)।੧।

(ਜਿਵੇਂ) ਪਾਣੀ ਤੋਂ ਬਿਨਾ ਮੱਛੀ ਤੜਫਦੀ ਹੈ, ਇਸੇ ਤਰ੍ਹਾਂ ਵਿਚਾਰਾ ਨਾਮਦੇਵ ਰਾਮ ਨਾਮ ਤੋਂ ਬਿਨਾ ਤੜਫਦਾ ਹੈ।੧।ਰਹਾਉ।

ਜਿਵੇਂ ਗਾਂ ਦਾ ਵੱਛਾ (ਜਦੋਂ ਕਿਲੇ ਨਾਲੋਂ) ਛੁਟਦਾ (ਖੁਲ੍ਹਦਾ) ਹੈ (ਤਾਂ ਉਹ ਗਾਂ ਦੇ) ਥਣਾਂ ਨੂੰ ਚੁੰਘਦਾ ਹੈ (ਤੇ) ਦੁੱਧ ਨੂੰ ਡੀਕ ਲਾ ਕੇ ਘੁੱਟ ਭਰਦਾ ਹੈ।੨।

(ਤਿਵੇਂ) ਮੈਂ ਨਾਮਦੇਵ ਨੇ (ਉਸ) ਪਰਮੇਸ਼ਰ ਨੂੰ (ਓਦੋਂ) ਪਾ ਲਿਆ (ਜਦੋਂ ਮੈਨੂੰ) ਗੁਰੂ ਮਿਲੇ (ਉਨ੍ਹਾਂ ਨੇ) ਲਖਤਾ ਰਹਿਤ ਵਾਹਿਗੁਰੂ ਲਖਾ ਦਿੱਤਾ।੩।

ਜਿਸ ਤਰ੍ਹਾਂ ਵਿਸ਼ੱਈ (ਕਾਮੀ ਪੁਰਖ ਦੇ ਮਨ ਵਿਚ) ਪਰਾਈ ਇਸਤ੍ਰੀ ਦਾ ਪਿਆਰ ਹੁੰਦਾ ਹੈ ਨਾਮਦੇਵ ਦੇ (ਮਨ ਵਿਚ) ਇਹੋ ਜਿਹੀ ਪ੍ਰੀਤ ਮੁਰਾਰੀ (ਪ੍ਰਭੂ) ਦੀ ਹੈ।੪।

ਜਿਵੇਂ ਕਹਿਰਾਂ ਦੀ ਗਰਮੀ ਵਿਚ (ਜੀਵ ਜੰਤ) ਤਪਦੇ ਹਨ (ਤਿਵੇਂ) ਪ੍ਰਭੂ ਦੇ ਨਾਮ ਬਿਨਾ ਵਿਚਾਰਾ ਨਾਮਦੇਵ (ਦੁਖੀ ਹੋ ਰਿਹਾ ਹੈ)।੫।੪।

# ਅਰਥ ਭੇਦ ਅਤੇ ਨਿਰਣੈ

**ਜੈਸੇ ਤਾਪਤੇ ਨਿਰਮਲ ਘਾਮਾ ॥ ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥**

ਪਹਿਲੀ ਪੰਕਤੀ ਵਿਚ 'ਤਾਪ ਤੇ', 'ਤਾਪਤੇ' ਦੋਵੇਂ ਸਰੂਪ ਟੀਕਾਕਾਰਾਂ ਨੇ ਦਿਤੇ ਹਨ ਅਤੇ ਇਉਂ ਅਰਥ ਕੀਤੇ ਹਨ:—

| | | |
|---|---|---|
| ੧. | ਤਪਦਾ ਪੁਰਖ | [ਨਰੋਤਮ |
| ੨. | ਤਪਦੇ ਹਨ। | [ਸ਼ਬਦਾਰਥ, ਦਰਪਣ |
| ੩. | ਦੁਖ ਦੇਂਦੀ ਹੈ। | [ਪੰ. ਨਰੈਣ ਸਿੰਘ |

੪. ਜਿਸ ਤਰ੍ਹਾਂ ਸਰਦੀ ਦੇ ਮਾਰੇ ਤਾਪਦੀ (ਸੇਕਦੀ) ਹੈ ਨਿਰਮਲ ਨਿਰਮਲ (ਨਿਖਰਵੀਂ) ਆਮ (ਧੁੱਪ) ਇਸ ਖਯਾਲ ਨਾਲ ਕਿ ਇਸ ਨੇ ਚਲੀ ਜਾਣਾ ਹੈ। ਇਸੇ ਤਰ੍ਹਾਂ ਰਾਮ ਦੇ ਨਾਮ ਬਿਨਾ ਮੈਂ (ਨਾਮਦੇਵ) ਵਿਚਾਰਾ (ਘਾਉ ਮਾਉਂ ਹੁੰਦਾ ਜਾ ਰਿਹਾ ਹਾਂ ਕਿ ਮਤਾਂ ਇਹ ਵਿਸਰ ਜਾਵੇ)। [ਸੰਤ ਸੰਪੂਰਨ ਸਿੰਘ

**ਨਿਰਣੈ:** ਇਥੇ 'ਤਾਪਤੇ' ਜੁੜਤ ਪਦ ਹੀ ਠੀਕ ਹੈ ਅਤੇ ਅਰਥ ਵੀ ਦੁਖੀ ਹੋਣਾ ਹੀ ਪ੍ਰਸੰਗਕ ਹਨ। ਜਿਵੇਂ ਸਵੱਛ ਕੜਕਦੀ ਧੁੱਪ ਵਿਚ ਜੀਵ ਤਪਦੇ (ਦੁਖੀ ਹੁੰਦੇ ਹਨ) ਇਸੇ ਤਰ੍ਹਾਂ ਮੈਂ ਵੀਚਾਰਾ ਨਾਮਦੇਵ ਰਾਮ ਨਾਮ ਤੋਂ ਬਿਨਾ ਤੜਫਦਾ ਭਾਵ ਦੁਖੀ ਹੋ ਰਿਹਾ ਹਾਂ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਨੂੰ ਮਿਲਣ ਦੀ ਤਾਂਘ ਤੇ ਪ੍ਰੇਮ ਭਰੀ ਬਿਹਬਲਤਾ ਨੂੰ ਦਰਸਾਇਆ ਹੈ। "**ਰਾਮ ਨਾਮਾ ਬਿਨ ਬਾਪੁਰੋ ਨਾਮਾ**" ਤੋਂ ਹੀ ਭਗਤ ਨਾਮਦੇਵ ਜੀ ਦੀ ਦਿਲੀ ਸਧਰ ਦਾ ਪਤਾ ਲਗ ਰਿਹਾ ਹੈ ਕਿ ਆਪ ਮਿਲਾਪ ਲਈ ਕਿਤਨੀ ਤਾਲਾ-ਬੇਲੀ, ਤੜਫੜਾਹਟ ਨੂੰ ਪ੍ਰਗਟ ਕਰ ਰਹੇ ਹਨ। ਨਿਤ ਸੰਜੋਗ ਦੀ ਲਾਲਸਾ ਦੇ ਨਾਲ ਵਿਜੋਗ ਦਾ ਤੌਖਲਾ ਵੀ ਰੂਹ ਨੂੰ ਬੜਾ ਤੰਗ ਕਰਦਾ ਹੈ। ਵੱਛੇ ਤੇ ਗਊ ਦੀ ਪ੍ਰੀਤਿ, ਮੱਛੀ ਤੇ ਪਾਣੀ ਦੀ ਪ੍ਰੀਤਿ ਇਹਨਾਂ ਦੋਹਾਂ ਨੂੰ ਸਾਹਮਣੇ ਰਖ ਕੇ ਜਿਗਿਆਸੂ ਦੀ ਅਵਸਥਾ ਨੂੰ ਭਾਂਪੋ।

ਸਿਧਾਂਤ ਇਹ ਹੈ ਕਿ ਰਾਮ-ਨਾਮ ਦੀ ਤੀਬਰ ਚਾਹਨਾ ਹੈ, ਜਿਸ ਦੀ ਅਪ੍ਰਾਪਤੀ ਹੀ 'ਤਾਪਤੇ ਨਿਰਮਲ ਘਾਮਾ' ਦਾ ਕਾਰਨ ਬਣੀ ਰਹਿੰਦੀ ਹੈ।

**ਰਾਗੁ ਗੋਂਡ, ਬਾਣੀ ਨਾਮਦੇਉ ਜੀ ਕੀ, ਘਰੁ ੨ ॥ ੧ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਕਰਤ, ਮਿਟੇ ਸਭਿ ਭਰਮਾ ॥ ਹਰਿ ਕੋ ਨਾਮੁ ਲੈ, ਊਤਮ ਧਰਮਾ ॥ ਹਰਿ ਹਰਿ ਕਰਤ, ਜਾਤਿ ਕੁਲ ਹਰੀ ॥ ਸੋ ਹਰਿ, ਅੰਧੁਲੇ ਕੀ ਲਾਕਰੀ ॥੧॥ ਹਰਏ ਨਮਸਤੇ, ਹਰਏ ਨਮਹ ॥ ਹਰਿ ਹਰਿ ਕਰਤ, ਨਹੀ ਦੁਖੁ ਜਮਹ ॥੧॥ਰਹਾਉ॥ ਹਰਿ, ਹਰਨਾਖਸ ਹਰੇ ਪਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥ ਸੂਆ ਪੜਾਵਤ, ਗਨਿਕਾ ਤਰੀ ॥ ਸੋ ਹਰਿ, ਨੈਨਹੁ ਕੀ ਪੂਤਰੀ ॥੨॥ ਹਰਿ ਹਰਿ ਕਰਤ, ਪੂਤਨਾ ਤਰੀ ॥ ਬਾਲਘਾਤਨੀ, ਕਪਟਹਿ ਭਰੀ ॥ ਸਿਮਰਨ, ਦ੍ਰੋਪਦ ਸੁਤ ਉਧਰੀ ॥ ਗਊਤਮ ਸਤੀ, ਸਿਲਾ ਨਿਸਤਰੀ ॥੩॥ ਕੇਸੀ, ਕੰਸ ਮਥਨੁ ਜਿਨਿ ਕੀਆ ॥ ਜੀਅ ਦਾਨੁ, ਕਾਲੀ ਕਉ ਦੀਆ ॥ ਪ੍ਰਣਵੈ ਨਾਮਾ, ਐਸੋ ਹਰੀ॥ ਜਾਸੁ ਜਪਤ, ਭੈ ਅਪਦਾ ਟਰੀ ॥੪॥੧॥੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਭਰਮਾਂ, ਧਰਮਾਂ, ਨਮਹਂ, ਨਹੀਂ, ਜਮਹਂ, ਬੈਕੁੰਠਹਿੰ, ਨੈਨਹੁਂ, ਕਪਟਹਿੰ।

**ਫੁਟਕਲ:** ਪੜ੍ਹਾਵਤ।

**ਪਦ ਅਰਥ:** ਕਰਤ-ਕਰਦਿਆਂ। ਹਰੀ-ਨਾਸ਼ ਕਰ ਦਿਤੀ। ਲਾਕਰੀ-ਲਕੜੀ ਭਾਵ ਟੇਕ, ਡੰਗੋਰੀ। ਹਰਏ-ਹਰੀ ਨੂੰ। ਨਮਸਤੇ-ਨਮਸਕਾਰ। ਜਮਹ-ਜਮਾਂ ਦਾ। ਹਰੇ ਪਰਾਨ-ਪ੍ਰਾਣ ਲੈ ਲਏ, ਮਾਰ ਦਿੱਤਾ। ਬੈਕੁੰਠਹਿ-ਬੈਕੁੰਠ ਵਿਚ। ਥਾਨ-ਥਾਂ, ਵਾਸਾ। ਸੂਆ-ਤੋਤਾ। ਗਨਿਕਾ-ਵੇਸਵਾ। ਪੂਤਰੀ-ਪੁਤਲੀ। ਪੂਤਨਾ-ਦਾਈ ਦਾ ਨਾਮ, ਜਿਸ ਨੂੰ ਕੰਸ ਨੇ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ ਘਲਿਆ ਸੀ। ਬਾਲ ਘਾਤਨੀ-ਬਚਿਆਂ ਨੂੰ ਮਾਰਨ ਵਾਲੀ ਰਾਕਸ਼ਨੀ। ਕਪਟਹਿ-ਕਪਟ, ਫਰੇਬ ਨਾਲ। ਦ੍ਰੋਪਦ ਸੁਤ-ਦ੍ਰੋਪਦ ਦੀ ਧੀ। ਉਧਰੀ-ਤਰ ਗਈ। ਗਊਤਮ-ਰਿਖੀ ਦਾ ਨਾਮ ਹੈ। ਸਤੀ-ਸਤਵਾਦੀ, ਜੋ ਮੁਨੀ ਦੇ ਸ਼ਰਾਪ ਨਾਲ ਪਥਰ ਹੋ ਗਈ, ਨੇਕ ਇਸਤ੍ਰੀ। ਇਹ ਆਪਣੇ ਪਤੀ ਦੇ ਸਰਾਪ ਨਾਲ ਸਿਲਾ ਬਣ ਗਈ ਸੀ, ਸ੍ਰੀ ਰਾਮਚੰਦਰ ਦੇ ਚਰਨ ਨੂੰ ਪਰਸ ਕੇ ਮੁਕਤ ਹੋਈ। ਕੇਸੀ-ਦੈਂਤ ਦਾ ਨਾਂ ਜਿਸ ਨੂੰ ਕੰਸ ਨੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਭੇਜਿਆ ਸੀ। ਮਥਨੁ-ਨਾਸ਼। ਕਾਲੀ-ਨਾਗ ਦਾ ਨਾਂ ਹੈ, ਜਿਸ ਨੂੰ ਕ੍ਰਿਸ਼ਨ ਜੀ ਨੇ ਜਮਨਾ ਤੋਂ ਕਢਿਆ ਸੀ। ਪ੍ਰਣਵੈ-ਬੇਨਤੀ ਕਰਦਾ ਹੈ। ਜਾਸੁ-ਜਿਸ ਨੂੰ। ਅਪਦਾ-ਬਿਪਤਾ। ਟਰੀ-ਟਲ ਜਾਂਦੀ ਹੈ।

**ਅਰਥ:** (ਹੇ ਭਾਈ!) ਹਰੀ ਹਰੀ ਦਾ (ਜਾਪ) ਕਰਦਿਆਂ ਸਾਰੇ ਭਰਮ ਨਾਸ਼ ਹੋ ਗਏ ਹਨ। ਹਰੀ ਦਾ ਨਾਮ (ਜਪ) ਲੈ, (ਇਹ ਸਭ ਤੋਂ) ਚੰਗਾ ਧਰਮ ਹੈ। ਹਰੀ ਹਰੀ ਦਾ (ਜਾਪ) ਕਰਦਿਆਂ (ਉਚੀ ਜਾਂ ਨੀਵੀਂ) ਕੁਲ ਤੇ ਜਾਤ ਵਾਲੀ (ਸੋਚ) ਨਾਸ਼ ਹੋ ਜਾਂਦੀ ਹੈ। ਉਹ ਹਰਿ (ਹਰਿ ਨਾਮ ਹੀ ਮੈਂ) ਅੰਨ੍ਹੇ ਦੀ ਡੰਗੋਰੀ (ਟੇਕ) ਹੈ।੧।

ਹਰੀ ਨੂੰ ਨਮਸਕਾਰ ਹੈ, (ਹਾਂ, ਮੇਰੀ ਉਸ) ਹਰੀ ਨੂੰ (ਬਾਰ ਬਾਰ) ਨਮਸਕਾਰ ਹੈ। ਹਰੀ ਹਰੀ ਦਾ (ਜਾਪ) ਕਰਦਿਆਂ ਜਮਾਂ ਦਾ ਦੁੱਖ ਨਹੀਂ ਹੁੰਦਾ।੧।ਰਹਾਉ।

ਹਰੀ ਨੇ ਹਰਨਾਖਸ਼ (ਦੈਂਤ) ਦੇ ਪ੍ਰਾਣ ਨਾਸ਼ ਕਰ ਦਿੱਤੇ (ਭਾਵ ਮਾਰ ਦਿੱਤਾ)। ਅਜਾਮਲ (ਪਾਪੀ) ਨੇ (ਹਰਿ ਹਰਿ ਨਾਮ ਜਪ ਕੇ) ਬੈਕੁੰਠ ਵਿਚ ਵਾਸਾ ਕੀਤਾ। ਤੋਤੇ ਨੂੰ (ਹਰੀ ਹਰੀ) ਪੜ੍ਹਾਉਂਦਿਆਂ ਵੇਸਵਾ ਤਰ ਗਈ। ਉਹ ਹਰੀ ਮੇਰੀਆਂ ਅੱਖਾਂ ਦੀ ਪੁਤਲੀ ਹੈ (ਭਾਵ ਹਰ ਵੇਲੇ ਅੱਖਾਂ ਵਿਚ ਵਸਦਾ ਹੈ)।੨।

ਬਾਲਾਂ ਦੇ ਮਾਰਨ ਵਾਲੀ ਪੂਤਨਾ (ਰਾਕਸ਼ਨੀ ਸੀ, ਉਹ ਭੀ) ਹਰੀ ਹਰੀ ਕਰਦਿਆਂ (ਸੰਸਾਰ ਸਾਗਰ ਤੋਂ) ਤਰ ਗਈ। ਦ੍ਰੋਪਦ (ਰਾਜੇ) ਦੀ ਧੀ (ਦ੍ਰੋਪਦੀ, ਹਰੀ ਹਰੀ ਦਾ) ਸਿਮਰਨ (ਕਰਕੇ ਦੁਖਾਂ ਤੋਂ) ਬਚ ਗਈ। (ਰਿਖੀ ਦੀ ਇਸਤ੍ਰੀ) ਸਤੀ (ਜੋ ਪਤੀ ਦੇ ਸਰਾਪ ਨਾਲ) ਸਿਲਾ (ਪਥਰ ਹੋ ਗਈ ਸੀ, ਰਾਮਚੰਦਰ ਜੀ ਦੇ ਚਰਨ ਪਰਸ ਕੇ) ਤਰ ਗਈ।੩।

(ਉਹ ਪ੍ਰਭੂ) ਜਿਸ ਨੇ ਕੇਸੀ ਤੇ ਕੰਸ ਦਾ ਨਾਸ਼ ਕੀਤਾ (ਅਤੇ) ਕਾਲੀ (ਨਾਗ) ਨੂੰ ਜੀਵਨ-ਦਾਨ ਦਿਤਾ। ਨਾਮਦੇਵ ਇਹੋ ਜਿਹੇ ਹਰੀ ਦੇ (ਚਰਨਾ ਵਿਚ) ਬੇਨਤੀ ਕਰਦਾ ਹੈ ਜਿਸ ਦਾ (ਨਾਮ) ਜਪਦਿਆਂ ਡਰ ਤੇ ਬਿਪਤਾ (ਸਭ) ਟਲ ਜਾਂਦੀ ਹੈ।੪।੧।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸ਼ਬਦਾਰਥ ਅਨੁਸਾਰ ਪੌਰਾਣਿਕ ਸਾਖੀਆਂ ਦਾ ਵਰਣਨ ਹੈ ਜਿਨ੍ਹਾਂ ਵਿਚੋਂ ਨਾਮ ਸਿਮਰਨ ਦੀ ਵਡਿਆਈ ਪ੍ਰਤੱਖ ਦਿਖਾਈ ਦਿੰਦੀ ਹੈ। ਮਹਾਂ ਦੁਸ਼ਟ ਆਤਮਾਵਾਂ ਮਹਾਂ ਪੁਰਖਾਂ ਦੀ ਸੰਗਤ ਨਾਲ ਆਖਰ ਮੋਖਸ਼ ਨੂੰ ਪ੍ਰਾਪਤ ਹੋਈਆਂ ਦਸੀਆਂ ਹਨ।

ਰਹਾਉ ਵਾਲੀ ਪੰਕਤੀ ਤੋਂ ਸਪਸ਼ਟ ਹੈ ਕਿ ਉਸ ਨੂੰ ਬਾਰੰਬਾਰ ਨਮਸਕਾਰ ਹੈ ਜਿਸ ਦਾ ਨਾਮ ਲੈਂਦਿਆਂ ਜਮਾਂ ਦਾ ਦੁਖ ਨਹੀਂ ਲਗਦਾ। ਨਾਮ ਜਪਣ ਦਾ ਵਡਾ ਲਾਭ ਇਹ ਹੈ ਕਿ ਸਭ ਭਰਮਾਂ ਦਾ ਨਾਸ਼ ਹੋ ਜਾਂਦਾ ਹੈ। ਪ੍ਰਹਿਲਾਦ, ਅਜਾਮਲ, ਗਨਿਕਾ, ਦ੍ਰੋਪਤੀ, ਪੂਤਨਾ, ਸਤੀ, ਅਹਿਲਿਆ, ਕਾਲੀ ਨਾਗ ਆਦਿ ਸਭ ਜੋ ਜੋ ਵੀ ਬਿਪਤਾ ਵਿਚ ਫਸੇ, ਉਨ੍ਹਾਂ ਨੇ ਪ੍ਰਭੂ ਦਾ ਨਾਮ ਸਿਮਰਿਆ! ਦਇਆਲੂ ਪਿਤਾ ਨੇ ਸਭ ਦੀ ਬਿਪਤਾ ਦੂਰ ਕਰ ਦਿੱਤੀ। ਸੋ ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਨਮਸਕਾਰ ਕਰੋ ਅਤੇ ਪਿਆਰ ਨਾਲ ਉਸ ਦਾ ਨਾਮ ਜਪੋ, ਸਭ ਦੁਖ ਕਲੇਸ਼ ਨਾਸ਼ ਹੋ ਜਾਣਗੇ।

**ਗੋਂਡ ॥ ਭੈਰਉ ਭੂਤ, ਸੀਤਲਾ ਧਾਵੈ ॥ ਖਰ ਬਾਹਨੁ, ਉਹੁ ਛਾਰੁ ਉਡਾਵੈ ॥੧॥ ਹਉ ਤਉ, ਏਕੁ ਰਮਈਆ ਲੈਹਉ ॥ ਆਨ ਦੇਵ, ਬਦਲਾਵਨਿ ਦੈਹਉ ॥੧॥ਰਹਾਉ ॥ਸਿਵ ਸਿਵ ਕਰਤੇ, ਜੋ ਨਰੁ ਧਿਆਵੈ ॥ ਬਰਦ ਚਢੇ, ਡਉਰੂ ਢਮਕਾਵੈ ॥੨॥ ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ, ਹੋਇ ਅਉਤਰੈ ॥੩॥ ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ, ਕਹਾ ਛਪਾਨੀ॥੪॥ ਗੁਰਮਤਿ ਰਾਮਨਾਮ ਗਹੁ ਮੀਤਾ ॥ ਪ੍ਰਣਵੈ ਨਾਮਾ, ਇਉ ਕਹੈ ਗੀਤਾ ॥੫॥੨॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਭੈਰਉਂ, ਹਉਂ, ਲੈਹਉਂ, ਦੈਹਉਂ, ਮਹਾਂ, ਕਹਾਂ, ਇਉਂ।

**ਪਦ ਅਰਥ:** ਭੂਤ-ਭੂਤਨੇ। ਭੂਤ ਪ੍ਰੇਤ । ਸੀਤਲਾ-ਚੇਚਕ ਦੀ ਦੇਵੀ। ਧਾਵੈ-ਧਿਆਉਂਦਾ ਹੈ। ਖਰ ਬਾਹਨ-ਖੋਤੇ ਦੀ ਸਵਾਰੀ ਕਰਨ ਵਾਲਾ। ਛਾਰ-ਸੁਆਹ।੧। ਹਉ-ਮੈਂ। ਆਨਦੇਵ-ਹੋਰ ਦੇਵਤੇ। ਬਦਲਾਵਨਿ-ਬਦਲੇ ਵਿਚ। ਬਰਦ ਚਢੇ-ਬਲਦ ਉਤੇ ਚੜ੍ਹ ਕੇ। ਡਉਰੂ ਢਮਕਾਵੈ-ਡੰਭਰੂ ਵਜਾਉਂਦਾ ਹੈ।੨। ਮਹਾ ਮਾਈ-ਵਡੀ ਮਾਂ, ਪਾਰਬਤੀ। ਨਰ ਸੈ-ਮਨੁੱਖ ਤੋਂ। ਹੋਇ-ਬਣ ਕੇ। ਅਉਤਰੈ-ਜੰਮਦਾ ਹੈ।੩। ਤੂ ਕਹੀਅਤ-ਤੂੰ ਕਹੀ ਜਾਂਦੀ ਹੈਂ। ਆਦਿ ਭਵਾਨੀ-ਦੁਰਗਾ ਦੇਵੀ। ਬਰੀਆ-ਵਾਰੀ, ਵੇਲੇ। ਕਹਾ ਛਪਾਨੀ-ਕਿਥੇ ਲੁਕ ਜਾਂਦੀ ਹੈਂ?। ਗਹੁ-ਪਕੜੋ, ਧਾਰਨ ਕਰੋ। ਇਉ-ਇਸ ਤਰ੍ਹਾਂ।

**ਅਰਥ:** (ਜੋ ਮਨੁੱਖ) ਭੈਰੋਂ ਦੀ ਅਰਾਧਨਾ, ਪੂਜਾ ਕਰਦਾ ਹੈ, ਉਹ ਭੈਰੋ ਵਰਗਾ) ਭੂਤ (ਬਣਦਾ ਹੈ ਅਤੇ ਜੋ) ਸੀਤਲਾ (ਦੇਵੀ ਦੀ ਪੂਜਾ ਵਲ) ਦੌੜਦਾ ਹੈ (ਉਹ ਮਾਨੋ ਸ਼ੀਤਲ ਵਾਂਗ) ਖੋਤੇ ਦੀ ਸਵਾਰੀ ਕਰਦਾ ਹੈ (ਅਰਥਾਤ ਖੋਤੇ ਦੇ ਨਾਲ) ਸੁਆਹ ਹੀ ਉਡਾਂਦਾ ਹੈ।੧।

(ਹੇ ਭਾਈ!) ਮੈਂ ਤਾਂ ਇਕ ਰਾਮ ਦਾ ਨਾਮ ਲਵਾਂਗਾ। ਹੋਰ (ਸਾਰੇ) ਦੇਵਤੇ (ਇਸ ਨਾਮ ਦੇ) ਬਦਲੇ ਵਿਚ ਦੇ ਦਿਆਂਗਾ (ਭਾਵ ਮੈਨੂੰ ਕਿਸੇ ਦੇਵੀ ਦੇਵਤੇ ਦੀ ਲੋੜ ਨਹੀਂ ਹੈ)।੧।ਰਹਾਉ।

ਜੋ ਮਨੁੱਖ ਸ਼ਿਵ ਸ਼ਿਵ ਕਰਦਾ (ਸ਼ਿਵ ਜੀ ਨੂੰ ਹੀ) ਧਿਆਉਂਦਾ ਹੈ (ਉਹ) ਬਲਦ ਉਤੇ ਚੜ੍ਹ ਕੇ (ਸ਼ਿਵ ਵਾਂਗੂੰ) ਡੰਭਰੂ ਹੀ ਵਜਾਉਂਦਾ ਹੈ।੨।

(ਜੋ) ਮਨੁੱਖ ਮਹਾਂ ਮਾਈ (ਪਾਰਬਤੀ) ਦੀ ਪੂਜਾ ਕਰਦਾ ਹੈ, (ਉਹ) ਪੁਰਸ਼ ਤੋਂ ਇਸਤ੍ਰੀ ਹੋ ਕੇ ਜਨਮ ਲੈਂਦਾ ਹੈ।੩।

ਹੇ ਮਾਈ! ਤੂੰ ਸਭ ਦਾ ਮੁੱਢ ਕਹੀ ਜਾਂਦੀ ਹੈਂ (ਪਰ) ਮੁਕਤੀ (ਦੇਣ) ਦੀ ਵਾਰੀ (ਪਤਾ ਨਹੀਂ) ਕਿਥੇ ਲੁਕੀ ਰਹਿੰਦੀ ਹੈ?।੪।

ਨਾਮਦੇਵ ਬੇਨਤੀ ਕਰਦਾ ਹੈ, ਹੇ ਮਿੱਤਰ! ਗੁਰੂ ਦੀ ਸਿਖਿਆ ਲੈ ਕੇ ਪਰਮਾਤਮਾ ਦੇ ਨਾਮ ਦੀ (ਓਟ) ਪਕੜੋ (ਕਿਉਂਕਿ) ਗੀਤਾ ਇਸੇ ਤਰ੍ਹਾਂ ਹੀ ਕਹਿੰਦੀ ਹੈ (ਭਾਵ ਉਪਦੇਸ਼ ਦਿੰਦੀ ਹੈ)।੫।੨।੧।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦਾਂ ਵਿਚ ਨਾਮ ਦਾ ਪ੍ਰਤਾਪ ਦਸਿਆ ਸੀ ਕਿ ਨਾਮ-ਸਿਮਰਨ ਨਾਲ ਹਰ ਪ੍ਰਕਾਰ ਦੀ ਅਪਦਾ ਟਲ ਜਾਂਦੀ ਹੈ। ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਨੇ ਹੋਰ ਦੇਵਤਿਆਂ ਦੀ ਉਪਾਸ਼ਨਾ ਨੂੰ ਉਪਯੋਗੀ ਨਹੀਂ ਮੰਨਿਆ। ਜੇ ਕਿਸੇ ਨੇ ਭੂਤ ਬਣਨਾ ਹੈ ਤਾਂ ਉਹ ਬੇਸ਼ਕ ਭੈਰਉ ਨੂੰ ਅਰਾਧੀ ਜਾਏ, ਜੇ ਖੋਤੇ ਦੀ ਸਵਾਰੀ ਕਰਨੀ ਹੈ ਤਾਂ ਸੀਤਲਾ ਨੂੰ ਸਿਮਰੇ, ਜੇ ਬਲਦ ਦੀ ਸਵਾਰੀ ਦਾ ਸ਼ੌਕੀਨ ਹੈ ਤਾਂ ਸ਼ਿਵ ਜੀ ਨੂੰ ਧਿਆਵੇ, ਜੇ ਇਸਤ੍ਰੀ ਬਣਨਾ ਚਾਹੁੰਦਾ ਹੈ ਤਾਂ ਪਾਰਬਤੀ ਦੀ ਪੂਜਾ ਕਰੀ ਚਲੇ। ਗਲ ਕੀ ਮਨੁੱਖ ਜਿਸ ਦੀ ਪੂਜਾ ਕਰੇਗਾ ਵੱਧ ਤੋਂ ਵੱਧ ਉਸ ਦਾ ਹੀ ਰੂਪ ਬਣ ਸਕੇਗਾ। ਗੁਰਬਾਣੀ ਦਾ ਸਿਧਾਂਤ ਹੈ:--

**ਜੈਸਾ ਸੇਵੈ ਤੈਸੋ ਹੋਇ ॥** [ਪੰਨਾ ੨੨੪

**ਬਿਲਾਵਲੁ ਗੋਂਡ ॥ ਆਜੁ ਨਾਮੇ ਬੀਠਲੁ ਦੇਖਿਆ, ਮੂਰਖ ਕੋ ਸਮਝਾਊ ਰੇ ॥ਰਹਾਉ ॥ ਪਾਂਡੇ, ਤੁਮਰੀ ਗਾਇਤ੍ਰੀ, ਲੋਧੇ ਕਾ ਖੇਤੁ ਖਾਤੀ ਥੀ ॥ ਲੈ ਕਰਿ ਠੇਗਾ ਟਗਰੀ ਤੋਰੀ, ਲਾਂਗਤ ਲਾਂਗਤ ਜਾਤੀ ਥੀ ॥੧॥ ਪਾਂਡੇ, ਤੁਮਰਾ ਮਹਾਦੇਉ, ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥ ਮੋਦੀ ਕੇ ਘਰਿ ਖਾਣਾ ਪਾਕਾ, ਵਾ ਕਾ ਲੜਕਾ ਮਾਰਿਆ ਥਾ ॥੨॥ ਪਾਂਡੇ, ਤੁਮਰਾ ਰਾਮਚੰਦੁ, ਸੋ ਭੀ ਆਵਤੁ ਦੇਖਿਆ ਥਾ ॥ ਰਾਵਨ ਸੇਤੀ ਸਰਬਰ ਹੋਈ, ਘਰ ਕੀ ਜੋਇ ਗਵਾਈ ਥੀ ॥੩॥ ਹਿੰਦੂ ਅੰਨ੍ਹਾ, ਤੁਰਕੂ ਕਾਣਾ ॥ ਦੁਹਾਂ ਤੇ, ਗਿਆਨੀ ਸਿਆਣਾ ॥ ਹਿੰਦੂ ਪੂਜੈ ਦੇਹੁਰਾ, ਮੁਸਲਮਾਣੁ ਮਸੀਤਿ ॥ ਨਾਮੇ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤਿ ॥੪॥੩॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਮਝਾਊਂ, ਮਹਾਂਦੇਉ, ਜਹਾਂ।

**ਪਦ ਅਰਥ:** ਆਜੁ--ਅੱਜ (ਭਾਵ ਇਸੇ ਜਨਮ ਵਿਚ)। ਬੀਠਲੁ-ਵਾਹਿਗੁਰੂ। ਸਮਝਾਊ-ਮੈਂ ਸਮਝਾਉਂਦਾ ਹਾਂ। ਪਾਂਡੇ-ਹੇ ਪਾਂਡੇ!। ਗਾਇਤ੍ਰੀ-ਗਊ। ਲੋਧੇ-ਜੱਟਾਂ ਦੀ ਇਕ ਜਾਤ ਦਾ ਨਾਉ ਹੈ। ਖਾਤੀ ਥੀ-ਖਾਂਦੀ ਸੀ। ਠੇਗਾ-ਸੋਟਾ। ਟਗਰੀ ਤੋਰੀ-ਟੰਗ ਤੋੜ ਦਿੱਤੀ। ਲਾਂਗਤ ਲਾਂਗਤ-ਲੰਗੜਾਉਂਦੀ ਲੰਗੜਾਉਂਦੀ। ਜਾਤੀ ਥੀ-ਜਾ ਰਹੀ ਸੀ। ਮਹਾਦੇਵ-ਸ਼ਿਵ ਜੀ। ਧਉਲੇ ਬਲਦ-ਚਿੱਟੇ ਬਲਦ (ਉਤੇ)। ਮੋਦੀ-ਭੰਡਾਰੀ। ਪਾਕਾ-ਪਕਿਆ। ਵਾ ਕਾ-ਉਸਦਾ। ਸੇਤੀ-ਨਾਲ। ਸਰਬਰ-ਲੜਾਈ। ਜੋਇ-ਜੋਰੂ, ਵਹੁੱਟੀ। ਅੰਨ੍ਹਾ-ਦੋਹਾਂ ਅੱਖਾਂ ਤੋਂ ਹੀਣਾ। ਤੁਰਕੂ-ਮੁਸਲਮਾਨ। ਕਾਣਾ-

ਇਕ ਅੱਖ। ਦੇਹੁਰਾ-ਮੰਦਰ। ਮਸੀਤਿ-ਮਸਜਿਦ। ਜਹ ਸਥਾਨ ਵਾਚੀ ਪਦ ਹੈ, ਜਿਵੇਂ ਜਗ੍ਹਾ ਭਾਵ ਜਿਸਦੇ ਰਹਿਣ ਲਈ ਥਾਂ।

**ਅਰਥ**: ਨਾਮਦੇਵ ਜੀ (ਕਹਿੰਦੇ ਹਨ ਕਿ) ਹੇ (ਪਾਂਡੇ!) ਅਜ ਮੈਂ ਪਰਮਾਤਮਾ ਦਾ ਦਰਸ਼ਨ ਕਰ ਲਿਆ ਹੈ (ਤੈਨੂੰ) ਮੂਰਖ ਨੂੰ (ਵਿਸਥਾਰ ਨਾਲ) ਸਮਝਾਉਂਦਾ ਹਾਂ।ਰਹਾਉ।

ਹੇ ਪਾਂਡੇ! ਤੇਰੀ ਗਾਇਤ੍ਰੀ (ਜੋ ਸਰਾਪ ਦੇ ਕਾਰਨ ਗਊ ਬਣ ਗਈ ਸੀ ਅਤੇ) ਲੋਧੇ (ਜਟ ਦਾ) ਖੇਤ ਖਾਂਦੀ ਹੁੰਦੀ ਸੀ। (ਪ੍ਰੰਤੂ ਲੋਧੇ ਨੇ) ਸੋਟਾ ਲੈ ਕੇ (ਉਸ ਗਾਇਤ੍ਰੀ ਦੀ) ਟੰਗ ਤੋੜ ਦਿੱਤੀ ਸੀ (ਜਿਸ ਕਾਰਨ ਉਹ) ਲਗੜਾਉਂਦੀ ਲੰਗੜਾਉਂਦੀ ਜਾ ਰਹੀ ਸੀ।੧।

ਹੇ ਪਾਂਡੇ! ਤੇਰਾ ਸ਼ਿਵ ਚਿਟੇ ਬਲਦ ਉਤੇ ਚੜ੍ਹਿਆ ਆਉਂਦਾ ਵੇਖਿਆ ਸੀ। (ਇਕ ਵਾਰੀ) ਭੰਡਾਰੀ ਦੇ ਘਰ ਪਕਿਆ ਹੋਇਆ (ਖਾਣਾ ਗਿਆ ਸੀ, ਪਰ ਉਸ ਨੂੰ ਪਸੰਦ ਨਾ ਆਇਆ, ਗੁਸੇ ਨਾਲ ਸ਼ਿਵ ਜੀ ਨੇ) ਉਸ ਦਾ ਪੁੱਤਰ ਮਾਰ ਦਿੱਤਾ ਸੀ।੨।

ਹੇ ਪਾਂਡੇ! (ਜੋ) ਤੇਰਾ ਰਾਮਚੰਦ ਹੈ, ਉਹ ਵੀ ਮੈਂ ਆਉਂਦਾ ਵੇਖਿਆ ਸੀ। ਰਾਵਣ ਨਾਲ (ਉਸ ਦੀ) ਲੜਾਈ ਹੋਈ ਸੀ (ਕਿਉਂਕਿ ਉਸ ਨੇ ਆਪਣੇ) ਘਰ ਦੀ ਵਹੁੱਟੀ ਗਵਾ ਲਈ ਸੀ।੩।

ਹਿੰਦੂ ਅੰਨ੍ਹਾ ਹੈ (ਕਿਉਂਕਿ ਸ਼ਰਧਾ ਤੇ ਗਿਆਨ ਰੂਪੀ ਦੋਵੇਂ ਅੱਖਾਂ ਗਵਾ ਬੈਠਾ ਹੈ ਅਤੇ) ਮੁਸਲਮਾਨ ਕਾਣਾ ਹੈ (ਕਿਉਂਕਿ ਉਸ ਦੀ ਅਕਲ ਵਾਲੀ ਇਕ ਅੱਖ ਕਾਇਮ ਹੈ)। (ਪਰ ਇਹਨਾਂ) ਦੋਹਾਂ ਨਾਲੋਂ ਗਿਆਨੀ (ਪੁਰਸ਼) ਸਿਆਣਾ ਹੈ। ਹਿੰਦੂ ਮੰਦਰਾਂ ਨੂੰ ਪੂਜਦਾ ਹੈ (ਭਾਵ ਮੰਦਰ ਵਿਚ ਪਰਮਾਤਮਾ ਦਾ ਵਾਸਾ ਸਮਝਦਾ ਹੈ ਅਤੇ) ਮੁਸਲਮਾਨ ਮਸੀਤ (ਮਸਜਿਦ) ਨੂੰ (ਰਬ ਦਾ ਘਰ ਸਮਝਦਾ ਹੈ)। (ਹੇ ਪਾਂਡੇ!) ਨਾਮਦੇਵ ਨੇ ਉਸ (ਪਰਮੇਸ਼ਰ) ਨੂੰ ਸੇਵਿਆ ਹੈ ਜਿਸ ਦੇ (ਰਹਿਣ ਦੀ) ਜਗ੍ਹਾ, ਨਾ ਮੰਦਿਰ ਹੈ ਨਾ ਮਸਜਿਦ ਹੈ (ਭਾਵ ਉਹ ਹਰ ਥਾਂ ਤੇ ਵਸਦਾ ਹੈ)।੪।੩।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਨੇ ਨੇ ਪਾਂਡੇ ਨੂੰ ਸੰਬੋਧਨ ਕਰਕੇ ਜੋ ਵਾਰਤਾਲਾਪ ਕੀਤੀ ਹੈ, ਉਸ ਦਾ ਰਹੱਸ ਸਮਝਣ ਦੀ ਲੋੜ ਹੈ।

ਗਾਇਤ੍ਰੀ, ਮਹਾਂਦੇਵ, ਰਾਮਚੰਦਰ ਆਦਿ ਸ਼ਬਦਾਂ ਦੇ ਸੰਕੇਤ ਤੋਂ ਪਤਾ ਚਲਦਾ ਹੈ ਕਿ ਪਾਂਡਾ ਇਹਨਾਂ ਵਿਅਕਤੀਆਂ ਦਾ ਉਪਾਸ਼ਕ ਹੈ। ਗਾਇਤ੍ਰੀ ਮੰਤਰ ਦਾ ਅਭਿਆਸੀ ਹੈ ਅਤੇ ਇਹਨਾਂ ਨੂੰ ਮੁਕਤੀ ਦਾਤਾ ਮੰਨਣ ਵਾਲਾ ਹੈ। ਜੇ ਪੰਡਿਤ ਯਥਾਰਥਵਾਦੀ ਹੁੰਦਾ ਤਾਂ ਭਗਤ ਜੀ ''ਮੂਰਖ ਕੋ ਸਮਝਾਊ ਰੇ'' ਵਾਲੀ ਸ਼ਬਦਾਵਲੀ ਬਿਲਕੁਲ ਨਾ ਵਰਤਦੇ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਪਦਮ ਪੁਰਾਣ ਦੇ ਹਵਾਲੇ ਨਾਲ ਜਿਥੇ ਗਾਇਤ੍ਰੀ ਦਾ ਰੂਪ ਦਸਿਆ ਹੈ ਉਥੇ ਇਕ ਹੋਰ ਸੰਕੇਤ ਵੀ ਦਿੱਤਾ ਹੈ:--

ਵੇਦ ਬ੍ਰਾਹਮਣਾਂ ਵਿਚ ਜ਼ਿਕਰ ਆਇਆ ਹੈ ਕਿ ਇਕ ਵਾਰ ਵ੍ਰਹਸਪਤਿ ਨੇ ਲੱਤ ਮਾਰ ਕੇ ਗਾਯਤ੍ਰੀ ਦਾ ਮੱਥਾ ਭੰਨ ਦਿਤਾ ਅਤੇ ਉਸ ਦੇ ਜ਼ਖਮ ਵਿਚੋਂ ਵਖਟਕਾਰ ਦੇਵਤਾ ਪੈਦਾ ਹੋ ਗਏ ਗਾਯਤ੍ਰੀ ਨੂੰ ਵੇਦਾਂ ਦੀ ਮਾਤਾ ਲਿਖਿਆ ਹੈ। ਅਸਲ ਵਿਚ ਇਹ ਰਿਗ ਵੇਦ ਦਾ ਮੰਤਰ ਵਿਸ਼ਵਾ ਮਿਤਰ ਰਿਖੀ ਦੀ ਰਚਨਾ ਹੈ।

ਗਾਇਤ੍ਰੀ ਦੇ ਅੰਗ ਭੰਗ ਹੋਣ ਬਾਰੇ ਸੰਤ ਸੰਪੂਰਣ ਸਿੰਘ ਜੀ ਨੇ ਤਿੰਨ ਪੁਰਾਣਿਕ ਸਾਖੀਆਂ ਦਾ ਜ਼ਿਕਰ ਕੀਤਾ ਹੈ:–

੧. ਵਿਸ਼ਵਾਮਿਤ੍ਰ ਵਸ਼ਿਸ਼ਟ ਮੁਨੀ ਦੇ ਝਗੜੇ ਸਬੰਧੀ।

੨. ਚੰਦ੍ਰਮਾ ਦੇ ਇਕ ਵਾਰੀ ਰੁੱਸ ਪੈਣ ਤੇ ਗਾਇਤ੍ਰੀ ਦੇ ਮਨੌਣ ਗਇਆਂ ਉਸਦੇ ਪਹਿਰੇਦਾਰ ਦਾ ਤੀਰ ਰਾਹੀਂ ਲੰਗੜੀ ਬਣਾ ਦੇਣਾ।

੩. ਬ੍ਰਹਮਾ ਦਾ ਗੁੱਸੇ ਹੋ ਕੇ ਸਰਾਪ ਦੇ ਕੇ ਕਢਣਾ। ਇਸ ਨੇ ਆਪਣੀ ਸਤ ਰਖਯਾ ਖਾਤਰ ਗਊ ਰੂਪ ਹੋ ਵਿਚਰਦਿਆਂ, ਕਿਸੇ ਲੋਧੇ ਦੀ ਟੰਗ ਤੋੜ ਦੇਣਾ।

ਗੁਰਮਤਿ ਵਿਚ ਮਿਥਿਹਾਸਕ ਸਾਖੀਆਂ ਦਾ ਕੋਈ ਮੁਲ ਨਹੀਂ ਹੈ ਪਰ ਸੰਕੇਤ ਮਾਤਰ ਲੋੜੀਂਦਾ ਪ੍ਰਯੋਗ ਦਸਣ ਨਾਲ ਪਾਠਕਾਂ ਦੀ ਦੌੜ ਭਜ ਮੁਕ ਜਾਂਦੀ ਹੈ।

ਭਗਤ ਜੀ ਨੇ ਜਿਸ ਬੀਠਲ ਦੇ ਦਰਸ਼ਨ ਕੀਤੇ ਸਨ ਉਹ ਸਰਬ ਵਿਆਪੀ ਸੀ ਉਸ ਦਾ ਨਾਹ ਕੋਈ ਮੰਦਰ ਸੀ ਨਾ ਮਸੀਤ । ਉਹ ਪਰਮੇਸ਼ਰ ਕਿਸੇ ਨੂੰ ਸਰਾਪ ਨਹੀਂ ਦਿੰਦਾ। ਹੇ ਪਾਂਡੇ ਜਿਨ੍ਹਾਂ ਉਤੇ ਤੂੰ ਆਪਣੀ ਸ਼ਰਧਾ ਰਖੀ ਹੈ ਓਹ ਅਸਾਧਾਰਨ ਇਨਸਾਨ, ਭਗਵਾਨ ਨਹੀਂ ਸਨ, ਓਹ ਮੁਕਤੀ ਦਾਤੇ ਨਹੀਂ ਸਨ। ਜੇ ਗਾਇਤ੍ਰੀ ਵਿਚ ਸ਼ਕਤੀ ਹੁੰਦੀ ਤਾਂ ਆਪਣੀ ਟੰਗ ਨਾ ਤੁੜਵਾਂਦੀ ਸ਼ਿਵ ਜੀ ਦਾ ਗੁੱਸੇ ਵਿਚ ਆ ਕੇ ਭੋਜਨ ਤਿਆਰ ਕਰਨ ਵਾਲੇ ਭੰਡਾਰੀ ਦੇ ਮੁੰਡੇ ਨੂੰ ਸਰਾਪ ਦੇ ਕੇ ਮਾਰਨਾ, ਕੀ ਇਹ ਮੁਕਤੀ ਦਾਤੇ ਦੇ ਲੱਛਣ ਹਨ? ਫਿਰ ਜਿਸ ਰਾਮ ਚੰਦਰ ਦੀ ਤੂੰ ਉਪਾਸ਼ਨਾ ਕਰਦਾ ਹੈਂ, ਉਹ ਭੀ ਵੇਖ ਲਿਆ ਹੈ, ਜਿਹੜਾ ਆਪਣੀ ਇਸਤਰੀ ਗਵਾ ਬੈਠਾ ਸੀ, ਉਸ ਤੋਂ ਮੁਕਤੀ ਦੀ ਆਸ ਰਖਦਾ ਹੈਂ? ਇਹ ਵਿਅੰਗਮਈ ਸ਼ਬਦ ਹਨ।

ਅੰਤ ਵਿਚ ਸਾਰੀ ਵਾਰਤਾਲਾਪ ਤੋਂ ਬਾਅਦ ਜੋ ਸਿੱਟਾ ਨਿਕਲਦਾ ਹੈ ਉਹ ਇਹ ਹੈ ਕਿ ਹਿੰਦੂ ਅੰਨ੍ਹੇ ਅਤੇ ਮੁਸਲਮਾਨ ਕਾਣੇ ਹਨ ਕਿਉਂਕਿ ਹਿੰਦੂਆਂ ਦਾ ਇਕ ਪਰਮਾਤਮਾ ਉਤੇ ਵਿਸ਼ਵਾਸ਼ ਨਹੀਂ ਹੈ। ਕੋਈ ਦੇਵੀ, ਕੋਈ ਦੇਵਤੇ, ਕੋਈ ਸੂਰਜ ਦੀ, ਕੋਈ ਚੰਨ ਦੀ, ਕੋਈ ਸ਼ਿਵ ਜੀ ਦੀ, ਕੋਈ ਗਣੇਸ਼ ਦੀ, ਅਤੇ ਕੋਈ ਰਾਮਚੰਦਰ (ਦਸ਼ਰਥ ਦੇ ਬੇਟੇ) ਦੀ ਉਪਾਸ਼ਨਾ ਕਰਦਾ ਹੈ। ਫਿਰ ਦੇਹੁਰਾ ਪੂਜਕ ਵੀ ਹਨ। ਇਹਨਾਂ ਦੀਆਂ ਪਰਮਾਰਥ ਵਾਲੀਆਂ ਅੱਖਾਂ ਬੰਦ ਹਨ।

ਮੁਸਲਮਾਨ ਆਪਣੇ ਮਜ਼ਹਬ ਤੇ ਪੱਕਾ ਰਹਿੰਦਾ ਹੈ ਪਰ ਉਹ 'ਪਛਮ ਅਲਹੁ ਮਕਾਮਾ' ਦਾ ਧਾਰਨੀ ਹੋਣ ਕਰਕੇ ਇਕ ਪਾਸੇ ਹੀ ਰਬ ਨੂੰ ਸਿਜਦਾ ਕਰਦਾ ਹੈ। ਇਸ ਭੇਦ-ਭਾਵ ਕਰਕੇ ਉਹ ਕਾਣਾ ਹੈ। ਇਹਨਾਂ ਦੋਹਾਂ ਦਾ ਆਚਾਰ ਤੇ ਵਿਚਾਰ ਚੰਗਾ ਨਹੀਂ ਹੈ। ਇਸ ਲਈ ਇਹਨਾਂ ਤੋਂ ਗਿਆਨੀ ਪੁਰਸ਼ ਸਿਆਣਾ ਹੈ। ਗਿਆਨੀ ਪੁਰਸ਼ ਦੀ ਪਰਿਭਾਸ਼ਾ ਇਹ ਹੈ:–

**ਗਿਆਨੀ, ਰਹਤ ਆਗਿਆ ਦ੍ਰਿੜੁ ਜਾਕੈ ॥**
**ਉਸਨ ਸੀਤ ਸਮਸਰਿ ਸਭ ਤਾਕੈ ॥** [ਪੰਨਾ ੨੫੧

ਭਾਵ ਸਮ ਦ੍ਰਿਸ਼ਟੀ ਵਾਲਾ ਪੁਰਸ਼ ਜਿਸ ਦੇ ਮਨ ਵਿਚ ਦਖਣ ਤੋ ਪਛਮ ਵਾਲਾ ਭਰਮ ਭੇਦ ਨਹੀਂ ਹੈ, ਸੁਘੜ ਸੁਜਾਣ ਹੈ। ਪਰਮੇਸ਼ਰ ਨਿਰਾ ਮੰਦਰ ਜਾਂ ਮਸੀਤ ਵਿਚ ਨਹੀਂ ਵਸਦਾ, ਉਹ ''ਘਟਿ ਘਟਿ ਵਾਸੀ ਸਰਬ ਨਿਵਾਸੀ'' ਹੈ। ਭਗਤ ਜੀ ਦੇ ਆਦਰਸ਼ਕ ਵੀਚਾਰ ਗੁਰਮਤਿ ਨਾਲ ਮੇਲ ਖਾਂਦੇ ਸਨ ਤਾਂ ਹੀ ਪੰਚਮ ਗੁਰਦੇਵ ਜੀ ਨੇ ਇਹਨਾਂ ਅੰਮ੍ਰਿਤ ਬਚਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਦਰ ਸਹਿਤ ਚੜ੍ਹਾਇਆ।

**ਰਾਗੁ ਗੋਂਡ, ਬਾਣੀ ਰਵਿਦਾਸ ਜੀਉ ਕੀ, ਘਰੁ ੨ ॥ ੧ੴ ਸਤਿਗੁਰ ਪ੍ਰਸਾਦਿ ॥ ਮੁਕੰਦ ਮੁਕੰਦ ਜਪਹੁ, ਸੰਸਾਰ ॥ ਬਿਨੁ ਮੁਕੰਦ, ਤਨੁ ਹੋਇ ਅਉਹਾਰ ॥ ਸੋਈ ਮੁਕੰਦੁ, ਮੁਕਤਿ ਕਾ ਦਾਤਾ ॥ ਸੋਈ ਮੁਕੰਦੁ, ਹਮਰਾ ਪਿਤ ਮਾਤਾ ॥੧॥ ਜੀਵਤ ਮੁਕੰਦੇ, ਮਰਤ ਮੁਕੰਦੇ ॥ ਤਾ ਕੇ ਸੇਵਕ ਕਉ ਸਦਾ ਅਨੰਦੇ ॥੧॥ ਰਹਾਉ ॥ ਮੁਕੰਦ ਮੁਕੰਦ ਹਮਾਰੇ ਪ੍ਰਾਨੰ ॥ ਜਪਿ ਮੁਕੰਦ, ਮਸਤਕਿ ਨੀਸਾਨੰ ॥ ਸੇਵ ਮੁਕੰਦ, ਕਰੈ ਬੈਰਾਗੀ ॥ ਸੋਈ ਮੁਕੰਦੁ, ਦੁਰਬਲ ਧਨੁ ਲਾਧੀ ॥੨॥ ਏਕੁ ਮੁਕੰਦੁ, ਕਰੈ ਉਪਕਾਰ ॥ ਹਮਰਾ ਕਹਾ ਕਰੈ ਸੰਸਾਰੁ ॥ ਮੇਟੀ ਜਾਤਿ, ਹੂਏ ਦਰਬਾਰਿ ॥ ਤੁਹੀ ਮੁਕੰਦ, ਜੋਗ ਜੁਗ ਤਾਰਿ ॥੩॥ ਉਪਜਿਓ ਗਿਆਨੁ, ਹੂਆ ਪਰਗਾਸ ॥ ਕਰਿ ਕਿਰਪਾ, ਲੀਨੇ ਕੀਟ ਦਾਸ ॥ ਕਹੁ ਰਵਿਦਾਸ, ਅਬ ਤ੍ਰਿਸਨਾ ਚੂਕੀ ॥ ਜਪਿ ਮੁਕੰਦ, ਸੇਵਾ ਤਾਹੂ ਕੀ ॥੪॥੧॥**

**ਪਦ ਅਰਥ:** ਮੁਕੰਦ-ਮੁਕਤੀ ਦਾਤਾ। ਅਉਹਾਰ-ਨਾਸ਼। ਪ੍ਰਾਨੰ-ਪ੍ਰਾਣ, ਜੀਵਨ। ਮਸਤਕਿ-ਮੱਥੇ ਉਤੇ। ਨੀਸਾਨੰ-ਨਿਸ਼ਾਣ। ਬੈਰਾਗੀ-ਤਿਆਗ ਵਾਲਾ । ਦੁਰਬਲ-ਕਮਜ਼ੋਰ। ਧਨ ਲਾਧੀ-ਧਨ ਲਭਿਆ ਹੈ।੨। ਦਰਬਾਰਿ-ਦਰਬਾਰੀ। ਜੋਗ ਜੁਗ ਤਾਰਿ-ਜੁਗਾਂ ਵਿਚ ਤਾਰਨ ਵਾਲਾ ਹੈ। ਉਪਜਿਓ-ਪੈਦਾ ਹੋ ਗਿਆ ਹੈ। ਕੀਟ ਦਾਸ-ਨੀਚ ਦਾਸ। ਚੂਕੀ-ਦੂਰ ਹੋ ਗਈ। ਤਾਹੂ ਕੀ-ਉਸ (ਮੁਕੰਦ) ਦੀ।

**ਅਰਥ:** (ਹੇ ਸੰਸਾਰ ਦੇ (ਲੋਕੋ!) ਮੁਕਤੀ ਦੇ ਦਾਤੇ ਮੁਕੰਦ ਦਾ (ਜਾਪ) ਜਪੋ। ਮੁਕੰਦ (ਜਪੇ) ਬਿਨਾ (ਇਹ) ਸਰੀਰ ਨਾਸ਼ ਹੋ ਜਾਂਦਾ ਹੈ (ਭਾਵ ਵਿਅਰਥ ਜਾਂਦਾ ਹੈ)। ਉਹ ਮੁਕੰਦ ਮੁਕਤੀ ਦਾ ਦਾਤਾ ਹੈ, ਉਹ ਮੁਕੰਦ ਹੀ ਸਾਡਾ ਮਾਤਾ ਪਿਤਾ ਹੈ।੧।

(ਅਸੀਂ) ਜੀਉਂਦਿਆਂ ਭੀ ਮੁਕੰਦ ਨੂੰ (ਅਤੇ) ਮਰਦਿਆਂ ਵੀ ਮੁਕੰਦ ਨੂੰ ਹੀ (ਜਪਦੇ ਹਾਂ ਕਿਉਂਕਿ) ਉਸ ਦੇ ਸੇਵਕ ਨੂੰ ਸਦਾ ਹੀ ਅਨੰਦ (ਬਣਿਆ ਰਹਿੰਦਾ ਹੈ)।ਰਹਾਉ।

ਮੁਕੰਦ ਮੁਕੰਦ ਦਾ (ਜਾਪ) ਸਾਡੇ ਜੀਵਨ ਦਾ ਆਸਰਾਹੈ। (ਅੱਸਾ) ਮੁਕੰਦ ਦਾ (ਜਾਪ ਤਾਂ) ਜਪਿਆ ਹੈ (ਕਿ ਸਾਡੇ) ਮੱਥੇ ਤੇ (ਮੁਕੰਦ ਜਪਣ ਦਾ)ਨਿਸ਼ਾਨ (ਪਿਆ ਹੋਇਆ ਸੀ)। ਮੁਕੰਦ ਦੀ ਸੇਵਾ ਬੈਰਾਗੀ ਬਣਾ ਦਿੰਦੀ ਹੈ। (ਮੈਂ) ਗਰੀਬ (ਦੁਰਬਲ) ਨੂੰ ਓਹੀ ਮੁਕੰਦ ਵੱਡਾ ਧਨ (ਖਜ਼ਾਨਾ) ਲਭ ਪਿਆ ਹੈ।੨।

(ਜੇ) ਮੁਕੰਦ (ਮੇਰੇ ਉਤੇ) ਇਕ ਉਪਕਾਰ ਕਰ ਦੇਵੇ (ਭਾਵ ਮੇਰਾ ਸਹਾਇਕ ਹੋਵੇ ਤਾਂ ਸਾਰਾ) ਜਗਤ ਮੇਰਾ ਕੀ ਵਿਗਾੜ ਸਕਦਾ ਹੈ?। (ਅਸੀਂ) ਜਾਤ (ਵਾਲਾ ਬੰਧਨ) ਮੁਕਾ ਕੇ (ਮੁਕੰਦ ਦੇ) ਦਰਬਾਰੀ (ਸੇਵਕ) ਹੋ ਗਏ ਹਾਂ। ਹੇ ਮੁਕਤੀ ਦਾਤੇ! ਤੂੰ ਹੀ ਜੁਗਾਂ ਜੁਗਾਂ ਵਿਚ ਤਾਰਨ ਵਾਲਾ ਹੈਂ।੩।

(ਹੇ ਸੰਸਾਰੀਓ! ਮੁਕੰਦ ਜਪਣ ਨਾਲ ਮੇਰੇ ਹਿਰਦੇ ਅੰਦਰ) ਗਿਆਨ ਪੈਦਾ ਹੋ ਗਿਆ ਹੈ (ਅਤੇ ਹਰ ਪਾਸੇ ਉਸ ਮੁਕੰਦ ਦਾ) ਪਰਕਾਸ਼ ਹੋਇਆ (ਦਿਸਦਾ ਹੈ)। (ਉਸ ਨੇ) ਕਿਰਪਾ ਕਰਕੇ ਨੀਚ ਦਾਸ ਨੂੰ (ਆਪਣਾ ਬਣਾ) ਲਿਆ ਹੈ। ਰਵਿਦਾਸ! ਆਖ (ਕਿ) ਉਸ ਮੁਕਤੀ ਦਾਤੇ ਦੀ ਸੇਵਾ ਤੇ (ਉਸ ਦਾ ਨਾਮ) ਜਪ ਕੇ (ਸਾਡੀ ਸਾਰੀ) ਤ੍ਰਿਸ਼ਨਾ ਮੁੱਕ ਗਈ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਜਿਗਿਆਸੂਆਂ ਦਾ ਪ੍ਰੇਮਾ-ਭਗਤੀ ਵਿਚ ਨਿਸਚਾ ਪੱਕਾ ਕਰਾਉਣ ਹਿਤ ਉਪਦੇਸ਼ ਦੇ ਰਹੇ ਹਨ ਕਿ ਸਦਾ 'ਮੁਕੰਦ ਮੁਕੰਦ' ਨਾਮ ਦਾ ਜਾਪ ਕਰੋ ਕਿਉਂਕਿ ਇਕੋ ਮੁਕੰਦ ਹੀ ਮੁਕਤੀ ਦਾ ਦਾਤਾ ਹੈ। ਮੁਕੰਦ ਨੂੰ ਮਾਤਾ ਤੇ ਪਿਤਾ ਸਮਝੋ। ਮੁਕੰਦ ਨਾਮ ਨਾਲ ਪਿਆਰ ਕਰੋਗੇ ਤਾਂ ਤੁਹਾਡੇ ਮਸਤਕ ਉਤੇ ਸ੍ਰੇਸ਼ਟ ਭਾਗਾਂ ਦਾ ਨਿਸ਼ਾਨ ਪੈ ਜਾਵੇਗਾ।

ਹੇ ਭਾਈ! ਜੇ ਮੁਕੰਦ ਸਹਾਈ ਹੋ ਜਾਵੇ ਤਾਂ ਨਿੰਦਕ ਵੀ ਕੁਝ ਨਹੀਂ ਵਿਗਾੜ ਸਕਦੇ। ਭਗਤ ਜੀ ਦਸਦੇ ਹਨ ਕਿ ਉਸ ਮੁਕਤੀ ਦਾਤੇ ਦੀ ਸੇਵਾ ਕਰਨ ਤੇ ਨਾਮ ਜਪਣ ਦਾ ਸਦਕਾ ਹਰ ਪ੍ਰਕਾਰ ਦੀ ਮਾਇਕੀ ਪਦਾਰਥਾਂ ਤੇ ਵਿਸ਼ੇ-ਵਾਸ਼ਨਾਵਾਂ ਦਾ ਅਭਾਵ ਹੋ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਮੁਕੰਦ ਹੀ ਮਨੁੱਖੀ ਜੀਵਨ ਦਾ ਆਸਰਾ ਹੈ ਇਸ ਲਈ ਹਰ ਵੇਲੇ ਉਸ ਦਾ ਨਾਮ ਜਪਣਾ ਚਾਹੀਦਾ ਹੈ।

**ਗੋਂਡ ॥ ਜੇ ਓਹੁ, ਅਠਸਠਿ ਤੀਰਥ ਨ੍ਹਾਵੈ ॥ ਜੇ ਓਹੁ, ਦੁਆਦਸ ਸਿਲਾ ਪੂਜਾਵੈ ॥ ਜੇ ਓਹੁ, ਕੂਪ ਤਟਾ ਦੇਵਾਵੈ ॥ ਕਰੈ ਨਿੰਦ, ਸਭ ਬਿਰਥਾ ਜਾਵੈ ॥੧॥ ਸਾਧ ਕਾ ਨਿੰਦਕੁ, ਕੈਸੇ ਤਰੈ ॥ ਸਰਪਰ ਜਾਨਹੁ, ਨਰਕ ਹੀ ਪਰੈ ॥੧॥ਰਹਾਉ॥ ਜੇ ਓਹੁ, ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ, ਸੀਗਾਰ ਸਮੇਤਿ ॥ ਸਗਲੀ ਸਿੰਮ੍ਰਿਤਿ, ਸ੍ਰਵਨੀ ਸੁਨੈ ॥ ਕਰੈ ਨਿੰਦ, ਕਵਨੈ ਨਹੀ ਗੁਨੈ ॥੨॥ ਜੇ ਓਹੁ, ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ, ਸੋਭਾ ਮੰਡਪਿ ਪਾਵੈ ॥ ਅਪਨਾ ਬਿਗਾਰਿ, ਬਿਰਾਂਨਾ ਸਾਂਢੈ ॥ ਕਰੈ ਨਿੰਦ, ਬਹੁ ਜੋਨੀ ਹਾਂਢੈ ॥੩॥ ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ, ਪਰਗਟਿ ਪਾਹਾਰਾ ॥ ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ, ਪਾਪੀ ਨਰਕਿ ਸਿਧਾਰਿਆ ॥੪॥੨॥੧੧॥੭॥੨॥੪੯॥ ਜੋੜੁ ॥**

**ਪਦ ਅਰਥ:** ਅਠ ਸਠਿ ਤੀਰਥ-ਅਠਾਹਠ ਤੀਰਥਾਂ ਦੀ। ਦੁਆਦਸ ਸਿਲਾ-੧੨ ਸ਼ਿਵਲਿੰਗ, ਜਿਥੇ ਜਿਥੇ ਇਹ ਸ਼ਿਵਲਿੰਗ ਹਨ ਉਹਨਾਂ ਥਾਵਾਂ ਦੇ ਨਾਂ ਹਨ--ਸੋਮਨਾਥ, ਕਿਸਕਿੰਧਾ, ਉਜੈਨਪੁਰੀ, ਨਰਬਦਾ, ਦੇਵਗੜ੍ਹ, ਪੂਨਾ, ਰਮੇਸ਼ਵਰ, ਦੁਆਰਕਾ, ਕਾਸ਼ੀ, ਗੁਦਾਵਰੀ, ਹਿਮਾਲਯ, ਔਰੰਗਾਬਾਦ। ੧੨ ਮੂਰਤੀਆਂ-ਵਿਸ਼ਨੂੰ, ਲਖਸ਼ਮੀ, ਸ਼ਿਵ, ਪਾਰਬਤੀ, ਬ੍ਰਹਮਾ, ਸਰਸਵਤੀ, ਗਣੇਸ਼, ਕਾਲੀ, ਭੈਰੋ, ਸੂਰਜ, ਇੰਦਰ ਅਤੇ ਜਮ। ਕੂਪ-ਖੂਹ। ਤਟਾ-ਤਾਲਾਬ। ਸਰਪਰ-ਹਰ ਹਾਲਤ। ਪਰੈ-ਪੈਂਦਾ ਹੈ। ਗ੍ਰਹਨ ਕਰੈ-ਗ੍ਰਹਨ ਸਮੇਂ (ਇਸ਼ਨਾਨ) ਕਰੇ। ਕੁਲਖੇਤਿ-

ਕੁਰਖੇਤਰ ਤੀਰਥ ਉਤੇ। ਅਰਪੈ-ਦਾਨ ਕਰ ਦੇਵੇ। ਨਾਰਿ-ਇਸਤਰੀ। ਸੀਗਾਰ ਸਮੇਤਿ-ਗਹਿਣਿਆਂ ਕਪੜਿਆਂ ਦੇ ਕੀਤੇ ਹੋਏ ਸ਼ਿੰਗਾਰ ਸਮੇਤ। ਸਗਲੀ ਸਿੰਮ੍ਰਿਤਿ-ਸਾਰੀਆਂ ਸਿਮਰਤੀਆਂ। ਸ੍ਰਵਨੀ-ਕੰਨਾ ਨਾਲ। ਕਵਨੈ-ਕਿਸੇ? ਭੂਮਿ ਦਾਨ-ਧਰਤੀ ਦਾ ਦਾਨ। ਮੰਡਪਿ-ਮੰਦਰ ਪਵਾਏ, (ਜਗਤ ਵਿਚ ਅਰਥ ਕਰਨੇ ਠੀਕ ਨਹੀਂ ਹਨ)। ਬਿਗਾਰਿ-ਵਿਗਾੜ ਕੇ। ਬਿਰਾਨਾ-ਬਿਗਾਨਾ। ਸਾਂਢੈ-ਸਵਾਰਦਾ ਹੈ। ਹਾਂਢੈ-ਭਟਕਦਾ ਫਿਰਦਾ ਹੈ। ਕਹਾ-ਕਿਸ ਲਈ?। ਪਾਹਾਰਾ-ਪਸਾਰਾ, ਖਿਲਾਰਾ। ਪਰਗਟਿ-ਉਘੜ ਪੈਂਦਾ ਹੈ। ਸੋਧਿ ਸਾਧਿ-ਚੰਗੀ ਤਰ੍ਹਾਂ ਸੋਚ ਵਿਚਾਰ ਕੇ। ਨਰਕਿ ਸਿਧਾਰਿਆ-ਨਰਕ ਵਿਚ ਪਿਆ ਹੈ।

**ਅਰਥ:** (ਹੇ ਭਾਈ!) ਜੇ ਓਹ (ਨਿੰਦਕ) ਅਠਾਹਠ ਤੀਰਥਾਂ ਉਤੇ ਇਸ਼ਨਾਨ ਕਰਦਾ ਹੈ, ਜੇ ਓਹ ਬਾਰ੍ਹਾਂ ਸ਼ਿਵਲਿੰਗਾਂ ਨੂੰ ਪੂਜਦਾ ਹੈ, ਜੇ ਓਹ ਖੂਹ ਤਲਾਬ (ਬਣਾ ਕੇ) ਦਾਨ ਕਰਦਾ ਹੈ, (ਪਰ ਜੇ ਓਹ ਸਾਧੂ ਭਾਵ ਗੁਰੂ ਦੀ) ਨਿੰਦਾ ਕਰਦਾ ਹੈ (ਤਾਂ ਉਸ ਦਾ) ਸਭ (ਕੁਝ ਕੀਤਾ ਕਰਾਇਆ) ਵਿਅਰਥ ਜਾਂਦਾ ਹੈ।੧।

(ਹੇ ਭਾਈ! ਦਸੋ) ਸਾਧੂ (ਗੁਰੂ) ਦਾ ਨਿੰਦਕ (ਸੰਸਾਰ ਤੋਂ) ਕਿਸ ਤਰ੍ਹਾਂ ਤਰੇਗਾ? (ਓਹ ਤਾਂ) ਹਰ ਹਾਲਤ ਨਰਕ ਵਿਚ ਹੀ ਪੈਂਦਾ ਹੈ।੧।ਰਹਾਉ।

ਜੇ ਓਹ (ਨਿੰਦਕ ਸੂਰਜ ਗ੍ਰਹਿਣ) ਸਮੇਂ ਕੁਰਖੇਤਰ (ਤੀਰਥ) ਵਿਚ (ਇਸ਼ਨਾਨ) ਕਰਦਾ ਹੈ (ਅਤੇ ਆਪਣੀ) ਇਸਤ੍ਰੀ (ਗਹਿਣੇ ਕਪੜਿਆਂ ਦੇ) ਸ਼ਿੰਗਾਰ ਸਮੇਤ ਦਾਨ ਭੀ ਕਰ ਦੇਂਦਾ ਹੈ, (ਜੋ) ਸਾਰੀਆਂ ਸਿੰਮ੍ਰਿਤੀਆਂ ਦਾ (ਪਾਠ ਆਪਣੇ) ਕੰਨਾ ਨਾਲ ਸੁਣਦਾ ਹੈ, (ਪਰ ਜੇ ਗੁਰੂ ਦੀ) ਨਿੰਦਾ ਕਰਦਾ ਹੈ (ਤਾਂ ਇਹ ਦਾਨ) ਕਿਸ ਅਰਥ ਹਨ? ਭਾਵ ਬੇਅਰਥ ਹਨ।੨।

ਜੇ ਓਹ (ਨਿੰਦਕ) ਅਨੇਕ (ਭੁਖਿਆਂ ਨੂੰ) ਪ੍ਰਸ਼ਾਦ ਛਕਾਉਂਦਾ ਹੈ, ਧਰਤੀ ਦਾ ਦਾਨ (ਅਤੇ ਵੱਡੇ ਵੱਡੇ ਮੰਦਰ ਪਵਾ ਕੇ ਸੋਭਾ ਖਟਦਾ ਹੈ। (ਜੇ) ਆਪਣਾ (ਕੰਮ) ਵਿਗਾੜ ਕੇ, ਬਿਗਾਨਾ (ਕੰਮ) ਸੰਵਾਰਦਾ ਹੈ, (ਪਰ ਜੇ) ਨਿੰਦਾ ਕਰਦਾ ਹੈ ਤਾਂ (ਓਹ) ਬਹੁਤ ਜੂਨਾ ਵਿਚ ਭਟਕਦਾ ਹੈ।੩।

ਹੇ ਸੰਸਾਰ ਦੇ (ਲੋਕੋ!) ਕਿਸ ਲਈ ਨਿੰਦਾ ਕਰਦੇ ਹੋ। ਭਾਵ (ਨਿੰਦਾ ਨਾ ਕਰੋ ਕਿਉਂਕਿ) ਨਿੰਦਕ ਦਾ (ਦੁਨੀਆਂ ਦੇ) ਪਸਾਰੇ ਵਿਚ (ਜੋ ਹਸ਼ਰ ਹੁੰਦਾ ਹੈ ਉਹ) ਪ੍ਰਗਟ (ਪ੍ਰਤੱਖ ਬੁਰਾ ਹੈ)। ਹੇ ਰਵਿਦਾਸ! ਆਖ (ਕਿ ਅਸਾਂ ਚੰਗੀ ਤਰ੍ਹਾਂ) ਸੋਧ ਸਾਧ ਕੇ ਵੀਚਾਰ ਲਿਆ ਹੈ (ਸਿੱਟਾ ਇਹ ਕਢਿਆ ਹੈ ਕਿ ਉਹ ਨਿੰਦਾ) ਕਰਨ ਵਾਲਾ) ਪਾਪੀ (ਅੰਤ) ਨਰਕ ਵਿਚ ਹੀ ਪਿਆ ਹੈ।੪।੨।੧੧।੭।੨।੪੯।

# ਅਰਥ ਭੇਦ ਅਤੇ ਨਿਰਣੈ

## ਨਿੰਦਕ ਕਾ ਪਰਗਟਿ ਪਾਹਾਰਾ ॥

ਟੀਕਾਕਾਰਾਂ ਨੇ ਪੰਕਤੀ ਵਿਚ 'ਪਾਹਾਰਾ' ਸ਼ਬਦ ਦੇ ਵਖ ਵਖ ਅਰਥ ਕੀਤੇ ਹਨ:—

੧. ਨਿੰਦਕ ਕਾ ਤੋ ਪ੍ਰਗਟ ਹੀ ਇਸ ਸੰਸਾਰ ਪਹਾਰੇ ਮੈਂ ਫਲ ਨਰਕ ਹੈ। [ਫ. ਸ.

੨. ਨਿੰਦਾ ਕਰਨ ਵਾਲੇ ਪੁਰਖ ਦਾ 'ਪਰਗਟਿ' ਪ੍ਰਸਿਧ ਹੀ ਪਾਹਾਰਾ, ਪਸਾਰਾ ਭਾਵ ਜਨਮ ਮਿਰਤੂ ਮੈ ਫੈਲਨਾ ਸੰਸਾਰ ਵਿਖੇ ਹੋਇਆ ਹੈ। ਮੁਕਤੀ ਨਹੀਂ ਹੋਵੇ। [ਨਰੋਤਮ

੩. ਪਸਾਰਾ ਖਿਲਾਰਾ, ਅਡੰਬਰ, ਭਾਵ ਨਿੰਦਕ ਦਾ ਸਾਰਾ ਪੋਲ ਉਘੜ ਜਾਂਦਾ ਹੈ। [ਸ਼ਬਦਾਰਥ

੪. ਨਿੰਦਕ ਦਾ ਪ੍ਰਤੱਖ ਹੀ ਪਾ+ਹਾਰਾ=ਪੈਰ ਹਾਰਦਾ (ਹੁੱਟਦਾ) ਹੈ--ਅਰਥਾਤ ਉਸ ਦਾ ਹਰ ਕੰਮ ਵਿਚ ਹੀ ਪੈਰ ਥਿੜਕਨ ਕਰਕੇ ਕੋਈ ਕਾਰਜ ਰਾਸ ਨਹੀਂ ਆਵੇਗਾ। [ਸੰਤ ਸੰਪੂਰਨ ਸਿੰਘ

੫. ਨਿੰਦਕ ਦਾ (ਹਾਲ ਤਾਂ ਸਾਰੇ ਪਾਹਾਰਾ) ਸੰਸਾਰ ਵਿਚ ਪ੍ਰਗਟ ਹੈ। ਪੰਡਤ ਨਰੈਣ ਸਿੰਘ

੬. ਹੇ ਸੰਸਾਰੀ ਜੀਵੋ! ਤੁਸੀਂ ਸੰਤਾਂ ਦੀ ਨਿੰਦਿਆ ਕਾ=ਕਿਉਂ ਕਰਦੇ ਹੋ? ਸੰਸਾਰ ਪਾਹਾਰਾ=ਪਸਾਰੇ ਵਿਚ ਨਿੰਦਕ ਦਾ ਅਪਜਸ ਹੀ ਸਾਰਾ ਪ੍ਰਗਟ ਹੈ। [ਸੰ. ਸ.

**ਨਿਰਣੈ:** 'ਪਾਹਾਰਾ' ਤੇ 'ਪਾਹਾਰੈ' ਦੋਵੇਂ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਹੋਏ ਮਿਲਦੇ ਹਨ:—

੧. **ਪਰਗਟਿ ਪਾਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ ॥** [ਪੰਨਾ ੭੧

੨. **ਪ੍ਰਗਟ ਪਹਾਰਾ ਜਾਪਦਾ, ਸਭਿ ਲੋਕ ਸੁਣੰਦੇ ॥** [ਪੰਨਾ ੩੦੬

੩. **ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥**
**ਪਰਗਟ ਪਾਹਾਰੈ ਜਾਪਦੇ, ਸਭਿ ਲੋਕ ਸੁਣੰਦੇ ॥** [ਪੰਨਾ ੩੧੬

ਭਾਈ ਸਾਹਿਬ ਗੁਰਦਾਸ ਜੀ ਨੇ ਇਸ ਸ਼ਬਦ ਦੀ ਵਰਤੋਂ ਆਪਣੀ ਰਚਿਤ ਵਾਰਾਂ ਵਿਚ ਕੀਤੀ ਹੈ:—

੧. **ਦੀਪਕ ਹੇਤ ਪਤੰਗ ਦਾ ਕਵਲ ਭਵਰ ਪਰਗਟੁ ਪਾਹਾਰਾ ॥** [੪-੫

ਦੀਵਾ ਪਤੰਗੇ ਦੇ ਸੜਨ ਕਰਕੇ ਕਮਲ ਫੁੱਲ ਭੌਰੇ ਦੇ ਨਾਸ਼ ਕਰਨ ਦਾ ਕਾਰਣ ਬਣਦਾ ਹੈ, ਇਹ ਗਲ ਸੰਸਾਰ ਵਿਚ ਪ੍ਰਗਟ ਹੈ।

੨. **ਸਾਧ ਸੰਗਤਿ ਪਰਗਟ ਪਾਹਾਰਾ ॥** [੧੧-੧੮
ਸੰਸਾਰ ਵਿਚ (ਸਾਧ ਸੰਗਤ ਦਾ ਪ੍ਰਤਾਪ) ਪ੍ਰਗਟ ਹੈ।

੩. **ਤਖਤੁ ਬਖਤੁ ਪਰਗਟੁ ਪਾਹਾਰਾ ॥** [੨੪-੧੪

੪. **ਭਗਤ ਵਛਲ ਹੋਇ ਆਇਆ, ਕਲੀ ਕਾਲ ਪ੍ਰਗਟ ਪਾਹਾਰਾ ॥** [੨੯-੧੯

੫. **ਹਰੀ ਚੰਦਉਰੀ ਨਗਰ ਵਾਂਗੁ ਕੂੜੁ ਸਚੁ ਪਰਗਟੁ ਪਾਹਾਰਾ ॥** [੩੦-੮

ਇਹਨਾਂ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਥੇ 'ਪਰਗਟਿ ਪਾਹਾਰਾ' ਦੇ ਅਰਥ ਸੰਸਾਰ ਵਿਚ ਹਰ ਥਾਂ ਪਰਤੱਖ ਦਿਸਣਾ ਹਨ। ਇਹ ਮੁਹਾਂਵਰਾ ਹੈ ਤੇ ਇਸ ਦੇ ਅਰਥ ਹਨ ਪ੍ਰਗਟ ਹੋਣਾ। ਭਾਵ ਨਿੰਦਕ ਦਾ ਜੋ ਹਸ਼ਰ ਹੁੰਦਾ ਹੈ, ਉਹ ਸੰਸਾਰ ਵਿਚ ਪ੍ਰਗਟ ਹੈ: 'ਨਿੰਦਕੁ ਡੂਬਾ, ਹਮ ਉਤਰੇ ਪਾਰਿ' (ਪੰਨਾ੩੩੯)

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮੁਖ ਵਿਸ਼ਾ ਇਹ ਹੈ, ਜੇ ਕੋਈ ਮਨੁੱਖ ਸਮਾਜਕ ਤੇ ਧਾਰਮਿਕ ਵਾਤਾਵਰਨ ਵਿਚ ਸ੍ਰੇਸ਼ਟ ਤੋਂ ਸ੍ਰੇਸ਼ਟ ਕੰਮ ਕਰੇ, ਪਰ ਜੇ ਉਸ ਵਿਚ ਨਿੰਦਾ ਕਰਨ ਵਾਲਾ ਅਵਗੁਣ ਹੈ ਤਾਂ ਉਸ ਦਾ ਸਭ ਕੁਝ ਕੀਤਾ ਕਰਾਇਆ ਨਿਸਫਲ ਜਾਂਦਾ ਹੈ।

ਕਿਸੇ ਦੇ ਗੁਣਾਂ ਨੂੰ ਅਵਗੁਣ ਵਿਚ ਪ੍ਰਗਟ ਕਰਨਾ ਅਥਵਾ ਕਿਸੇ ਦੇ ਅਵਗੁਣਾਂ ਨੂੰ ਗੁਣ ਬਣਾ ਕੇ ਦਸਣਾ ਭਾਵ ਝੂਠੀ ਵਡਿਆਈ ਕਰਨੀ, ਇਹ ਨਿੰਦਾ ਦੀ ਪਰਿਭਾਸ਼ਾ ਹੈ।

ਗੁਰਬਾਣੀ ਵਿਚ ਨਿੰਦਾ ਤੇ ਨਿੰਦਕ ਬਾਰੇ ਬਹੁਤ ਕੁਝ ਉਪਲਬਧ ਹੈ। ਗੁਰੂ ਮਹਾਰਾਜ ਇਹ ਉਪਦੇਸ਼ ਬਖਸ਼ਦੇ ਹਨ:—

**ਨਿੰਦਾ ਭਲੀ ਕਿਸੈ ਕੀ ਨਾਹੀ, ਮਨਮੁਖ ਮੁਗਧ ਕਰੰਨਿ ॥**

**ਮੁਖ ਕਾਲੇ ਤਿਨਾਂ ਨਿੰਦਕਾ ਨਰਕੇ ਘੋਰਿ ਪਵੰਨਿ ॥** [ਪੰਨਾ ੭੫੫

ਨਿੰਦਾ ਦਾ ਫਲ ਨਰਕਾਂ ਦਾ ਵਾਸੀ ਹੋਣਾ ਤੇ ਮੁੜ ਮੁੜ ਆਵਾਗਉਣ ਵਿਚ ਪਿਆ ਰਹਿਣਾ ਹੈ। ਕੋਈ ਵੀ ਗੱਲ ਕਰਨੀ ਹੋਵੇ, ਉਸ ਨੂੰ ਪਹਿਲਾਂ ਸੋਚਣਾ ਚਾਹੀਦਾ ਹੈ। ਕਿਸੇ ਧਰਮੀ ਨੂੰ ਮਾੜਾ ਆਖਣਾ ਇਹ ਵੀ ਦੋਸ਼ ਹੈ। ਰਹਿਤਨਾਮਾ ਭਾਈ ਨੰਦ ਲਾਲ ਸਿੰਘ ਜੀ ਨੇ ਖ਼ਾਲਸੇ ਦਾ ਲਖਣ ਦਸਦੇ ਹੋਏ ਲਿਖਿਆ ਹੈ:—

**ਖ਼ਾਲਸਾ ਸੋ ਜੋ ਨਿੰਦਾ ਤਯਾਗੈ ॥**

ਸੁਖਮਨੀ ਸਾਹਿਬ ਵਿਚ ਤਾਂ ਇਥੋਂ ਤੱਕ ਅੰਕਿਤ ਹੈ:—

**ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ।**[ਪੰਨਾ ੨੭੪

ਨਿੰਦਾ ਕਰਨ ਵਾਲੇ ਦੀ ਨਿਸ਼ਾਨੀ ਗੁਰਬਾਣੀ ਵਿਚ ਇਉਂ ਦਰਸਾਈ ਹੈ:—

**ਜਉ ਦੇਖੈ ਛਿਦ੍ਰ ਤਉ ਨਿੰਦਕੁ ਉਮਾਹੈ,** ਭਲੋ ਦੇਖਿ ਦੁਖਿ ਭਰੀਐ ॥ ]

[ਪੰਨਾ ੮੨੩

ਸੋ ਨਿੰਦਾ ਚਿੰਦਾ ਕਰਨ ਵਾਲੇ ਦੀ ਸੰਗਤ ਤੋਂ ਆਪਣਾ ਆਪ ਬਚਾਅ ਕੇ ਰਖਣਾ ਚਾਹੀਦਾ ਹੈ।

ਇਸ ਸ਼ਬਦ ਦੀ ਅੰਤਲੀ ਪੰਕਤੀ ਵਿਚ ਨਿੰਦਕ ਦਾ ਜੋ ਹਸ਼ਰ ਹੁੰਦਾ ਹੈ ਉਸ ਤੋਂ ਵੀ ਸੂਚਿਤ ਕਰ ਦਿੱਤਾ ਹੈ:-

**ਨਿੰਦਕ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸੁ, ਪਾਪੀ ਨਰਕਿ ਸਿਧਾਰਿਆ॥**

ਆਸਾ ਰਾਗੁ ਵਿਚ ਪੰਨਾ ੩੮੧ ਉਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਿੰਦਕ ਬਾਰੇ ਇਉਂ ਨਿਰਣਾ ਕੀਤਾ ਹੈ:-

**ਜਨਮ ਜਨਮ ਕੀ ਮਲੁ ਧੋਵੈ ਪਰਾਈ, ਆਪਣਾ ਕੀਤਾ ਪਾਵੈ ॥**
**ਈਹਾ ਸੁਖੁ ਨਹੀ ਦਰਗਹ ਢੋਈ, ਜਮਪੁਰਿ ਜਾਇ ਪਚਾਵੈ ॥੧॥**
**ਨਿੰਦਕਿ ਅਹਿਲਾ ਜਨਮੁ ਗਵਾਇਆ ॥**
**ਪਹੁਚਿ ਨ ਸਾਕੈ ਕਾਹੂ ਬਾਤੈ, ਆਗੈ ਠਉਰ ਨ ਪਾਇਆ ॥੧॥ਰਹਾਉ॥**
**ਕਿਰਤੁ ਪਇਆ ਨਿੰਦਕ ਬਪੁਰੇ ਕਾ, ਕਿਆ ਓਹੁ ਕਰੈ ਬਿਚਾਰਾ ॥**
**ਤਹਾ ਬਿਗੂਤਾ ਜਹ ਕੋਇ ਨ ਰਾਖੈ, ਓਹੁ ਕਿਸੁ ਪਹਿ ਕਰੇ ਪੁਕਾਰਾ॥੨॥**
**ਨਿੰਦਕ ਕੀ ਗਤਿ ਕਤਹੂੰ ਨਾਹੀ, ਖਸਮੈ ਏਵੈ ਭਾਣਾ ॥**
**ਜੋ ਜੋ ਨਿੰਦ ਕਰੇ ਸੰਤਨ ਕੀ, ਤਿਉ ਸੰਤਨ ਸੁਖੁ ਮਾਨਾ ॥**
**ਸੰਤਾ ਟੇਕ ਤੁਮਾਰੀ ਸੁਆਮੀ, ਤੂੰ ਸੰਤਨ ਕਾ ਸਹਾਈ ॥**
**ਕਹੁ ਨਾਨਕ ਸੰਤ ਹਰਿ ਰਾਖੇ, ਨਿੰਦਕ ਦੀਏ ਰੁੜਾਈ ॥੪॥੨॥੪੧॥**

# ਰਾਗੁ ਰਾਮਕਲੀ

ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ 'ਰਾਮਕਲੀ' ਭੈਰਵ ਠਾਟ ਦੀ ਔੜਵ ਸੰਪੂਰਣ ਰਾਗਣੀ ਦਸੀ ਹੈ। ਆਰੋਹੀ ਵਿਚ ਮਧਮ ਅਤੇ 'ਨਿਸ਼ਾਦ' ਵਰਜਿਤ ਹਨ। ਰਿਸ਼ਭ ਅਤੇ ਧੈਵਤ ਕੋਮਲ, ਬਾਕੀ ਸੁਰ ਸ਼ੁੱਧ ਹਨ। ਧੈਵਤ ਵਾਦੀ ਅਤੇ ਰਿਸ਼ਭ ਸੰਵਾਦੀ ਹੈ। ਗਾਉਣ ਦਾ ਵੇਲਾ ਸੂਰਜ ਨਿਕਲਣ ਤੋਂ ਲੈ ਕੇ ਪਹਰ ਦਿਨ ਚੜ੍ਹੇ ਤੀਕ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਮਕਲੀ ਦਾ ਅਠਾਰਵਾਂ ਨੰਬਰ ਹੈ। ਇਸ ਰਾਗ ਵਿਚ ਜੋਗ ਮਤ ਨਾਲ ਸਬੰਧ ਰਖਣ ਵਾਲੇ ਸ਼ਬਦਾਂ ਦੀ ਬਹੁਤਾਤ ਹੈ।

ਰਾਮਕਲੀ ਮਨ ਨੂੰ ਮੋਹਣ ਵਾਲਾ ਪ੍ਰਸਿਧ ਰਾਗ ਹੈ। ਇਸ ਰਾਗ ਵਿਚ ਹੇਠ ਲਿਖੀਆਂ ਪ੍ਰਸਿਧ ਬਾਣੀਆਂ ਤੋਂ ਸਿਖ ਜਗਤ ਵਿਚ ਵਿਚਰਣ ਵਾਲੇ ਗੁਰਬਾਣੀ ਦੇ ਪਾਠਕ ਭਲੀ ਪ੍ਰਕਾਰ ਜਾਣੂੰ ਹਨ:—

| | ਬਾਣੀ ਦਾ ਨਾਮ | ਬਾਣੀ ਰਚਿਤਾ | ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ |
|---|---|---|---|
| ੧. | ਅਨੰਦੁ | ਸ੍ਰੀ ਗੁਰੂ ਅਮਰਦਾਸ ਜੀ | ੯੧੭ |
| ੨. | ਸਿਧਿ ਗੋਸਟਿ | ਸ੍ਰੀ ਗੁਰੂ ਨਾਨਕ ਦੇਵ ਜੀ | ੯੩੮ |
| ੩. | ਓਅੰਕਾਰ | " | ੮੨੯ |
| ੪. | ਰਾਮਕਲੀ ਕੀ ਵਾਰ | ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ | ੯੬੬ |
| ੫. | ਰੁਤੀ | ਸ੍ਰੀ ਗੁਰੂ ਅਰਜਨ ਦੇਵ ਜੀ | ੯੨੭ |

ਪ੍ਰਭਾਤ ਦੇ ਰਾਗਾਂ ਵਿਚ ਰਾਮਕਲੀ ਨੂੰ ਮਹੱਤਵ ਪੂਰਣ ਅਸਥਾਨ ਪ੍ਰਾਪਤ ਹੈ। ਇਹ ਕਰੁਣਾ ਰਸ ਦੀ ਰਾਗਣੀ ਹੈ। ਇਸ ਦੀ ਪਰਕਿਰਤੀ ਵਿਜੋਗ-ਰਸ ਪੈਦਾ ਕਰਨ ਵਾਲੀ ਹੈ। ਸੰਗੀਤਕਾਰ ਇਸ ਨੂੰ ਬਸੰਤ ਰੁਤ ਵਿਚ ਵਧੇਰੇ ਗਾਉਂਦੇ ਹਨ। ''ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ'' ਦੇ ਲੇਖਕ ਭਾਈ ਗੁਰਚਰਨ ਸਿੰਘ ਅਵਤਾਰ ਸਿੰਘ ਅਨੁਸਾਰ ''ਬਜ਼ੁਰਗ ਤਿੰਨ ਤਰ੍ਹਾਂ ਰਾਮਕਲੀ ਗਾਉਂਦੇ ਸਨ:—

੧. ਕੇਵਲ ਔੜਵ ਸੰਪੂਰਨ। ਇਸ ਵਿਚ ਕੋਮਲ ਨੁ ਤੇ ਮ ਚੜਾ ਨਹੀਂ।

੨. ਨੁ ਕੋਮਲ ਤੇ ਨ ਤੀਬਰ ਦੋਨੋਂ ਹਨ।

੩. ਦੋਨੋ ਮਧਮਾ ਤੇ ਦੋਨੋ ਨਿਖਾਧਾਂ ਹਨ।

ਇਕ ਮੱਤ ਅਨੁਸਾਰ ਰਾਮਕਲੀ ਵਿਚ 'ਪ' ਵਾਦੀ ਤੇ 'ਸ' ਸੰਵਾਦੀ ਹੈ ਅਤੇ ਦੂਸਰੇ ਮੱਤ ਅਨੁਸਾਰ 'ਧੁ' ਵਾਦੀ ਤੇ ਰੁ ਸੰਵਾਦੀ ਮੰਨੇ ਜਾਂਦੇ ਹਨ।

ਇਸ ਰਾਗ ਦੇ ਨਾਦਾਤਮਕ* ਸਰੂਪ ਵਿਚ ਰਿਸ਼ਭ ਧੈਵਤ ਕੋਮਲ, ਦੋ ਮਾਧਿਅਮ, ਦੋ ਨਿਸ਼ਾਦ ਅਤੇ ਹੋਰ ਸਭ ਸੁਰ ਸ਼ੁੱਧ ਵਰਤੇ ਜਾਂਦੇ ਹਨ।

---

***ਇਸ ਰਾਗ ਬਾਰੇ ਹੋਰ ਵਿਸਥਾਰ ਦੇ ਚਾਹਵਾਨ ਇਸੇ ਕਲਮ ਤੋਂ ਲਿਖੀ ਪੁਸਤਕ 'ਨਿਰਬਾਣ ਕੀਰਤਨ' ਵਿਚ ਦਿੱਤੇ 'ਗੁਰਬਾਣੀ ਰਾਗ ਬਿਉਰਾ' ਚੋਂ ਪ੍ਰਾਪਤ ਕਰ ਸਕਦੇ ਹਨ।**

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ਨੇ 'ਖੁਲਾਸਾ ਭੇਦ ਪ੍ਰਭੇਦ' ਵਿਚ ਅੰਕਿਤ ਕੀਤਾ ਹੈ ਕਿ ਦਖਣੀ ਰਾਮਕਲੀ ਕੇਵਲ ਗੁਰਮਤ ਸੰਗੀਤ ਵਿਚ ਹੀ ਹੈ, ਹੋਰਨਾ ਮਤਾਂ ਵਿਚ ਨਹੀਂ। 'ਬਾਣੀ ਬਿਉਰਾ' ਕ੍ਰਿਤ ਡਾ. ਚਰਨ ਸਿੰਘ ਜੀ ਵਿਚ ਦਸਿਆ ਗਿਆ ਹੈ ਕਿ ਜਿਸ ਰਾਗ ਨਾਲ ਕੋਈ ਦੇਸੀ ਰਾਗ ਮਿਲਾ ਕੇ ਗਾਇਆ ਜਾਵੇ ਉਸ ਦੀ ਸੂਚਨਾ ਦਿਤੀ ਜਾਂਦੀ ਹੈ ਜਿਵੇਂ ਕਿ ਗਉੜੀ ਨਾਲ ਪੂਰਬੀ ਆਉਂਦਾ ਹੈ, ਤਿਵੇਂ ਰਾਮਕਲੀ ਓਅੰਕਾਰੁ ਨਾਲ ਦੱਖਣੀ, ਵਡਹੰਸ, ਬਿਲਾਵਲੁ, ਮਾਰੂ ਨਾਲ ਦਖਣੀ ਆਇਆ ਹੈ। ਰਾਮਕਲੀ ਰਾਗੁ ਗਾਇਆ ਤਾਂ ਹੀ ਸਫਲ ਸਮਝੋ ਜੇ ਵਾਹਿਗੁਰੂ ਮਨ ਵਿਚ ਵਸ ਜਾਵੇ। ਜੇ ਨਹੀਂ ਵਸਿਆ ਤਾਂ ਗਾਵਿਆ ਸੁਣਿਆ ਵਿਅਰਥ ਹੀ ਗਿਆ:—

**ਰਾਮਕਲੀ ਰਾਮੁ ਮਨਿ ਵਸਿਆ, ਤਾ ਬਨਿਆ ਸੀਗਾਰ ॥**
**ਗੁਰ ਕੈ ਸਬਦਿ ਕਮਲੁ ਬਿਗਸਿਆ, ਤਾ ਸਉਪਿਆ ਭਗਤਿ ਭੰਡਾਰੁ ॥**
**ਭਰਮੁ ਗਇਆ ਤਾ ਜਾਗਿਆ, ਚੂਕਾ ਅਗਿਆਨ ਅੰਧਾਰੁ ॥**
**ਤਿਸਨੋ ਰੂਪੁ ਅਤਿ ਅਗਲਾ, ਜਿਸੁ ਹਰਿ ਨਾਲਿ ਪਿਆਰੁ ॥**
**ਸਦਾ ਰਵੈ ਪਿਰੁ ਆਪਣਾ, ਸੋਭਾਵੰਤੀ ਨਾਰਿ ॥**
**ਮਨਮੁਖਿ ਸੀਗਾਰੁ ਨ ਜਾਣਨੀ, ਜਾਸਨਿ ਜਨਮੁ ਸਭੁ ਹਾਰਿ ॥**
**ਬਿਨੁ ਹਰਿ ਭਗਤੀ ਸੀਗਾਰੁ ਕਰਹਿ, ਨਿਤ ਜੰਮਹਿ ਹੋਇ ਖੁਆਰੁ ॥**
**ਸੰਸਾਰੈ ਵਿਚਿ ਸੋਭ ਨ ਪਾਇਨੀ, ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥**
**ਨਾਨਕ ਸਚਾ ਏਕੁ ਹੈ, ਦੁਹੁ ਵਿਚਿ ਹੈ ਸੰਸਾਰੁ ॥**
**ਚੰਗੈ ਮੰਦੈ ਆਪਿ ਲਾਇਅਨੁ, ਸੋ ਕਰਨਿ ਜਿ ਆਪਿ ਕਰਾਏ ਕਰਤਾਰੁ ॥੨॥**

[ਪੰਨਾ ੯੫੦



## ਰਾਮਕਲੀ ਮਹਲਾ ੧ ਘਰੁ ੧ ਚਉਪਦੇ ॥

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਕੋਈ ਪੜਤਾ ਸਹਸਾਕਿਰਤਾ, ਕੋਈ ਪੜੈ ਪੁਰਾਨਾ ॥ ਕੋਈ ਨਾਮੁ ਜਪੈ ਜਪਮਾਲੀ, ਲਾਗੈ ਤਿਸੈ ਧਿਆਨਾ ॥ ਅਬਹੀ ਕਬਹੀ ਕਿਛੂ ਨ ਜਾਨਾ, ਤੇਰਾ ਏਕੋ ਨਾਮੁ ਪਛਾਨਾ ॥੧॥ ਨ ਜਾਣਾ ਹਰੇ, ਮੇਰੀ ਕਵਨ ਗਤੇ ॥ ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ, ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ ॥੧॥ਰਹਾਉ॥ ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥ ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ ॥੨॥ ਮਰਣੁ ਲਿਖਾਇ ਮੰਡਲ ਮਹਿ ਆਏ, ਜੀਵਣੁ ਸਾਜਹਿ ਮਾਈ ॥ ਏਕਿ ਚਲੇ, ਹਮ ਦੇਖਹ ਸੁਆਮੀ, ਭਾਹਿ ਬਲੰਤੀ ਆਈ ॥੩॥ ਨ ਕਿਸੀ ਕਾ ਮੀਤੁ, ਨ ਕਿਸੀ ਕਾ ਭਾਈ, ਨਾ ਕਿਸੈ ਬਾਪੁ ਨ ਮਾਈ ॥ ਪ੍ਰਣਵਤਿ ਨਾਨਕੁ, ਜੇ ਤੂ ਦੇਵਹਿ, ਅੰਤੇ ਹੋਇ ਸਖਾਈ ॥੪॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਕਬਹੂੰ, ਕੁੰਡਾਂ, ਮਹਿੰ, ਸਾਜਹਿੰ, ਦੇਖਹੁੰ, ਦੇਵਹਿੰ। **ਫੁਟਕਲ:** ਪੜ੍ਹੈ।

**ਪਦ ਅਰਥ:** ਸਹਸਾ ਕਿਰਤਾ-ਸੰਸਕ੍ਰਿਤ ਤੋਂ ਸਹਸ ਕਿਰਤ ਪ੍ਰਾਕ੍ਰਿਤ ਰੂਪ ਹੈ। ਜਪਮਾਲੀ-ਮਾਲਾ। ਧਿਆਨਾ-ਧਿਆਨ, ਸਮਾਧੀ। ਅਬਹੀ-ਹੁਣ ਭੀ। ਕਬਹੀ-ਕਦੇ ਭੀ। ਹਰੇ-ਹੇ ਹਰੀ!। ਕਵਨ ਗਤੇ-ਕਿਹੜੀ ਹਾਲਤ ਹੋਵੇਗੀ?। ਪਤੇ-ਹੇ ਪਤੀ (ਪ੍ਰਭੂ!)। ਊਭਿ-ਉਚਾ, ਆਕਾਸ਼ ਵਿਚ। ਪਇਆਲੇ-ਹੇਠਾਂ ਪਾਤਾਲ ਵਿਚ। ਥਿਰੁ-ਅਸਥਿਰ, ਟਿਕਿਆ ਹੋਇਆ। ਕੁੰਡਾ-ਪਾਸੇ, ਦਿਸ਼ਾਵਾਂ।੨। ਮੰਡਲ-ਜਗਤ। ਸਾਜਹਿ-ਸਾਜਦੇ ਹਨ। ਮਾਈ-ਹੇ ਮਾਈ!। ਏਕਿ-ਕਈ। ਚਲੇ-ਟੁਰੇ ਜਾ ਰਹੇ ਹਨ। ਦੇਖਹ-ਅਸੀਂ ਵੇਖਦੇ ਹਾਂ। ਭਾਹਿ-ਅਗਨੀ। ਬਲੰਤੀ ਆਈ-ਬਲਦੀ ਹੋਈ ਆ ਰਹੀ ਹੈ।੩। ਪ੍ਰਣਵਤਿ-ਬੇਨਤੀ ਕਰਦਾ ਹੈ। ਦੇਵਹਿ-(ਨਾਮ) ਦੇਵੇਂ। ਅੰਤੇ-ਅੰਤ ਸਮੇਂ। ਸਖਾਈ-ਸਹਾਈ।੪।

**ਅਰਥ:** (ਹੇ ਹਰੀ!) ਕੋਈ (ਮਨੁੱਖ) ਸਹਸ ਕ੍ਰਿਤੀ (ਵਿਚ ਲਿਖੇ ਧਰਮ ਗ੍ਰੰਥਾਂ ਦਾ ਪਾਠ) ਪੜ੍ਹਦਾ ਹੈ, (ਕੋਈ) ਮਾਲਾ ਨਾਲ (ਭਾਵ ਮਾਲਾ ਫੇਰ ਕੇ) ਨਾਮ ਜਪਦਾ ਹੈ (ਅਤੇ ਉਹ ਆਖਦਾ ਹੈ ਕਿ ਇਸ ਤਰ੍ਹਾਂ) ਉਸ ਦਾ (ਪ੍ਰਭੂ ਵਿਚ) ਧਿਆਨ ਲਗਦਾ ਹੈ। (ਪਰ ਮੈਂ) ਹੁਣ (ਅਤੇ) ਕਦੇ ਭੀ (ਤੇਰੇ ਨਾਮ ਤੋਂ ਬਿਨਾਂ) ਕੁਝ ਨਹੀਂ ਜਾਣਦਾ, ਇਕੋ ਤੇਰਾ ਨਾਮ ਹੀ ਪਛਾਣਦਾ ਹਾਂ।੧।

ਹੇ ਹਰੀ! (ਮੈਂ ਕੁਝ) ਨਹੀਂ ਜਾਣਦਾ (ਕਿ) ਮੇਰੀ ਕੀ ਹਾਲਤ ਹੋਵੇਗੀ? ਹੇ ਪ੍ਰਭੂ! ਮੈਂ ਮੂਰਖ, ਬੇ-ਸਮਝ ਹਾਂ, (ਪਰ) ਤੇਰੀ ਸ਼ਰਣ ਆਇਆ ਹਾਂ, ਹੇ ਪਤੀ (ਪ੍ਰਭੂ!) ਕਿਰਪਾ ਕਰਕੇ (ਤੂੰ ਆਪ) ਮੇਰੀ ਲਾਜ (ਇਜ਼ਤ) ਰਖ ਲੈ।੧।ਰਹਾਉ।

(ਹੇ ਪ੍ਰਭੂ! ਤੇਰਾ ਨਾਮ ਵਿਸਾਰ ਕੇ) ਕਦੇ ਇਹ ਜੀਵ ਆਕਾਸ਼ ਵਿਚ ਜਾ ਚੜ੍ਹਦਾ ਹੈ (ਭਾਵ ਬਹੁਤ ਖ਼ੁਸ਼ ਹੁੰਦਾ ਹੈ ਅਤੇ) ਕਦੇ ਪਾਤਾਲ ਵਿਚ ਜਾ ਡਿਗਦਾ ਹੈ (ਭਾਵ ਡਾਵਾਂ ਡੋਲ ਹੋ ਜਾਂਦਾ ਹੈ)। ਲੋਭੀ ਜੀਵ ਚੌਹਾਂ ਕੂੰਡਾਂ ਵਿਚ (ਮਾਇਆ ਦੀ ਖਾਤਰ) ਫਿਰਦਾ ਰਹਿੰਦਾ ਹੈ (ਇਸ ਲਈ) ਪੱਕਾ (ਅਸਥਿਰ) ਨਹੀਂ ਰਹਿੰਦਾ।੨।

ਹੇ ਭਾਈ! (ਸਾਰੇ ਜੀਵ) ਮੌਤ ਲਿਖਾ ਕੇ (ਜਗਤ ਰੂਪੀ) ਮੰਡਲ ਵਿਚ ਆਏ ਹਨ, (ਫਿਰ ਵੀ ਹੋਰ) ਜੀਵਣ ਲਈ ਸਾਜ (ਬਾਜ ਬਾਨ੍ਹਣੂੰ ਬੰਨ੍ਹਦੇ) ਰਹਿੰਦੇ ਹਨ (ਜਿਵੇਂ ਕਿ ਸਦਾ ਲਈ ਇਸ ਜਗਤ ਵਿਚ ਜੀਉਂਦੇ ਰਹਿਣਾ ਹੋਵੇ। ਹੇ ਮਾਲਕ! (ਅਸੀਂ) ਵੇਖਦੇ ਹਾਂ (ਕਿ ਸਾਡੀਆਂ ਅਖਾਂ ਸਾਹਮਣੇ) ਕਈ (ਮਨੁੱਖ ਇਥੋਂ) ਜਾ ਚੁਕੇ ਹਨ (ਅਤੇ ਮੌਤ ਦੀ) ਬਲਦੀ ਹੋਈ ਅੱਗ (ਸਾਡੇ ਵਲ ਵੀ) ਆ ਰਹੀ ਹੈ।੩।

(ਜਗ ਵਿਚ) ਨਾ (ਕੋਈ) ਕਿਸੇ ਦਾ ਮਿੱਤਰ ਹੈ, ਨਾ ਕਿਸੀ ਦਾ ਭਰਾ ਹੈ, ਨਾ ਕਿਸੇ ਦਾ ਪਿਉ (ਅਤੇ ਨਾ ਕਿਸੇ ਦੀ) ਮਾਂ ਹੈ (ਭਾਵ ਅੰਤ ਸਮੇਂ ਇਨ੍ਹਾਂ ਚੋਂ ਕੋਈ ਵੀ ਸਹਾਇਤਾ ਨਹੀਂ ਕਰ ਸਕਦਾ)। ਨਾਨਕ ਬੇਨਤੀ ਕਰਦਾ ਹੈ (ਹੇ ਪ੍ਰਭੂ!) ਜੇ ਤੂੰ (ਆਪਣਾ ਨਾਮ ਬਖਸ਼ ਦੇਵੇਂ ਤਾਂ) ਅੰਤ ਸਮੇਂ (ਇਹੋ ਨਾਮ ਹੀ ਸਾਡੀ) ਸਹਾਇਤਾ ਕਰਨ ਵਾਲਾ ਹੈ।੪।੧।

## ਅਰਥ ਭੇਦ ਅਤੇ ਨਿਰਣੈ

**ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ,**
**ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ ॥**

ਇਸ ਪੰਕਤੀ ਵਿਚ 'ਲਾਜ ਪਤੇ' ਦਾ ਅਰਥ ਸਮਝਣ ਵਿਚ ਜਿਥੇ ਪਾਠਕਾਂ ਨੂੰ ਭੁਲੇਖਾ ਲਗਦਾ ਹੈ, ਉਥੇ ਟੀਕਾਕਾਰ ਵੀ ਇਸ ਭੁਲੇਖੇ ਦਾ ਸ਼ਿਕਾਰ ਹੋਏ ਹਨ। ਉਨ੍ਹਾਂ ਨੇ ਅਰਥ ਇਉਂ ਕੀਤੇ ਹਨ:—

ਹੇ ਮਾਲਕ! ਇਕ ਤੇਰੀ ਹੀ ਸ਼ਰਨ ਲਈ ਹੈ। ਏਸੇ ਲਈ ਕਿਰਪਾ ਕਰਕੇ ਮੇਰੀ ਇਸ ਲੋਕ ਵਿਚ ਲਜਿਆ ਰਖੋ ਅਤੇ ਪਰਲੋਕ ਵਿਚ ਵੀ ਇਜ਼ਤ ਰਖਣੀ। (ਗਿਆਨੀ ਬਿਸ਼ਨ ਸਿੰਘ ਅਤੇ ਸੰਤ ਕਿਰਪਾਲ ਸਿੰਘ)

**ਨਿਰਣੈ:** ਸ਼ਬਦਾਰਥ ਅਤੇ ਦਰਪਣ ਵਿਚ 'ਪਤੇ' ਪਦ ਦੇ ਅਰਥ 'ਹੇ ਪਤੀ!' ਦਰਜ ਹਨ ਜੋ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਠੀਕ ਹਨ ਕਿਉਂਕਿ ਗੁਰਬਾਣੀ ਵਿਚ 'ਲਾਜ ਪਤਿ' ਸ਼ਬਦਾਂ ਦੀ ਇਕੱਠੀ ਵਰਤੋਂ ਕਿਸੇ ਪੰਕਤੀ ਵਿਚ ਵੀ ਕੀਤੀ ਹੋਈ ਨਹੀਂ ਮਿਲਦੀ। ਗੁਰਵਾਕ ਹਨ:—

੧. **ਪੁਰਖ ਪਤੇ ਭਗਵਾਨ, ਤਾ ਕੀ ਸਰਣਿ ਗਹੀ ॥** [ਪੰਨਾ ੪੫੮

੨. **ਮਨਿ ਪ੍ਰੀਤਿ ਲਾਗੀ ਵਡੈ ਭਾਗੀ, ਕਬ ਮਿਲੀਐ ਪੂਰਨ ਪਤੇ ॥** [ਪੰਨਾ ੮੪੫

ਸੋ, 'ਪਤੇ' ਦੇ ਅਰਥ ਇਥੇ 'ਇੱਜ਼ਤ' ਕਰਨੇ ਠੀਕ ਨਹੀਂ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਧਾਰਮਿਕ ਗ੍ਰੰਥਾਂ ਦਾ ਪਾਠ ਕਰਨਾ, ਗੱਲ ਵਿਚ ਮਾਲਾ ਪਾਉਣੀਆਂ ਇਤਾਦਿ ਹੋਰ ਕਰਮਾਂ ਨੂੰ ਆਤਮਿਕ ਸਦਗਤੀ ਦਾ ਸਾਧਨ ਨਹੀਂ ਮੰਨਿਆ ਗਿਆ ਕਿਉਂਕਿ ਇਹ ਇਕ ਪ੍ਰਕਾਰ ਬਾਹਰਮੁਖੀ ਵਿਖਾਵੇ ਵਾਲੇ ਕਰਮ ਹਨ। ਅੰਤਰਗਤਿ ਮੁਕਤੀ ਲਈ ਕੇਵਲ ਨਾਮ ਸਿਮਰਨ ਹੀ ਫਲੀ ਭੂਤ ਹੁੰਦਾ ਹੈ।

''ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ'' (ਪੰਨਾ ੧੪੮) ਵਾਲੇ ਸਿਧਾਂਤ ਤੇ ਜ਼ੋਰ ਦਿਤਾ ਗਿਆ ਹੈ। ਕੇਵਲ ਮੂੰਹ ਜ਼ਬਾਨੀ ਪਾਠਾਂ ਨਾਲ ਮਨ ਨਹੀਂ ਭਿੱਜਦਾ ਅਤੇ ਨਾ ਹੀ ਮਾਲਾ ਫੇਰਨ ਨਾਲ ਇਹ ਜੀਵ ਪਾਪ ਕਰਮਾਂ ਵਲੋਂ ਮੁੜਦਾ ਹੈ।

ਮਨ ਨੂੰ ਜਦੋਂ ਇਹ ਦ੍ਰਿੜ੍ਹ ਹੋ ਗਿਆ ਕਿ ਇਹ ਸੰਸਾਰ ਮ੍ਰਿਤਮੰਡਲ ਹੈ, ਇਸ ਵਿਚ ਸਦੀਵੀ ਜੀਵਨ ਵਾਲੀ ਕੋਈ ਗੱਲ ਨਹੀਂ, ਕੋਈ ਮਿੱਤਰ, ਭਰਾ, ਮਾਂ, ਪਿਉ ਮੌਤ ਤੋਂ ਨਹੀਂ ਬਚਾਅ ਸਕਦੇ ਨਾਮ ਤੋਂ ਬਿਨਾ ਹੋਰ ਕੋਈ ਸਹਾਇਤਾ ਨਹੀਂ ਕਰ ਸਕਦਾ, ਫਿਰ ਸੁਤੇ ਹੀ ਇਹ ਨਾਮ ਜਪਣ ਵਲ ਲਗ ਜਾਵੇਗਾ। ਗੁਰੂ ਘਰ ਦੇ ਭਗਤ ਗ੍ਰਿਹਸਤੀ ਜੀਵਨ ਵਿਚ ਸੱਚੀ ਜੋਗ ਸਾਧਨਾ ਕਰਦੇ ਰਹੇ। ਜਿਵੇਂ ਥਿੰਦੇ ਕਾਗਜ਼ ਨੂੰ ਪਾਣੀ ਨਹੀਂ ਗਾਲ ਸਕਦਾ ਤਿਵੇਂ ਗੁਰੂ ਦੀ ਸੰਗਤ ਕਰਨ ਵਾਲੇ ਸਿਖ ਦਾ ਜਮ ਕੁਝ ਨਹੀਂ ਵਿਗਾੜ ਸਕਦਾ। ਇਸ ਤਰ੍ਹਾਂ ਗੁਰੂ ਦੇ ਲੜ ਲਗਿਆਂ ਸਦ-ਗਤੀ ਹੋ ਜਾਂਦੀ ਹੈ।

**ਰਾਮਕਲੀ ਮਹਲਾ ੧ ॥ ਸਰਬ ਜੋਤਿ ਤੇਰੀ, ਪਸਰਿ ਰਹੀ ॥ ਜਹ ਜਹ ਦੇਖਾ, ਤਹ ਨਰਹਰੀ ॥੧॥ ਜੀਵਨ ਤਲਬ ਨਿਵਾਰਿ, ਸੁਆਮੀ ॥ ਅੰਧ ਕੂਪਿ ਮਾਇਆ ਮਨੁ ਗਾਡਿਆ, ਕਿਉਕਰਿ ਉਤਰਉ ਪਾਰਿ ਸੁਆਮੀ ॥੧॥ਰਹਾਉ॥ ਜਹ ਭੀਤਰਿ ਘਟ ਭੀਤਰਿ ਬਸਿਆ, ਬਾਹਰਿ ਕਾਹੇ ਨਾਹੀ ॥ ਤਿਨ ਕੀ ਸਾਰ ਕਰੈ ਨਿਤ ਸਾਹਿਬੁ, ਸਦਾ ਚਿੰਤ ਮਨ ਮਾਹੀ ॥੨॥ ਆਪੇ ਨੇੜੈ, ਆਪੇ ਦੂਰਿ ॥ ਆਪੇ ਸਰਬ ਰਹਿਆ ਭਰਪੂਰਿ ॥ ਸਤਗੁਰੁ ਮਿਲੈ, ਅੰਧੇਰਾ ਜਾਇ ॥ ਜਹ ਦੇਖਾ, ਤਹ ਰਹਿਆ ਸਮਾਇ ॥੩॥ ਅੰਤਰਿ ਸਹਸਾ, ਬਾਹਰਿ ਮਾਇਆ, ਨੈਣੀ ਲਾਗਸਿ ਬਾਣੀ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਪਰਤਾਪਹਿਗਾ ਪ੍ਰਾਣੀ ॥੪॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਦੇਖਾਂ, ਤਹਂ, ਕਿਉਂਕਰਿ, ਉਤਰਉਂ, ਨਾਹੀਂ, ਪਰਤਾਪਹਿੰਗਾ।

**ਪਦ ਅਰਥ:** ਸਰਬ-ਸਾਰੇ (ਜੀਆਂ) ਵਿਚ। ਪਸਰਿ ਰਹੀ-ਵਿਆਪਕ ਹੋ ਰਹੀ ਹੈ। ਜਹ ਜਹ-ਜਿਥੇ ਜਿਥੇ। ਦੇਖਾ-ਮੈਂ ਵੇਖਦਾ ਹਾਂ। ਤਹ-ਉਥੇ। ਨਰਹਰੀ-ਸ਼ਕਤੀਮਾਨ ਪ੍ਰਭੂ। ਤਲਬ-ਚਾਹਨਾ, ਖਾਹਿਸ਼ਾਂ। ਨਿਵਾਰਿ-ਦੂਰ ਕਰ। ਸੁਆਮੀ-ਹੇ ਮਾਲਕ!। ਅੰਧ ਕੂਪਿ ਮਾਇਆ-ਮਾਇਆ ਦੇ ਅੰਨ੍ਹੇ ਖੂਹ ਵਿਚ। ਗਾਡਿਆ-ਗੱਡਿਆ, ਫਸਾਇਆ ਹੈ। ਕਿਉ ਕਰਿ-ਕਿਸ ਤਰ੍ਹਾਂ?। ਉਤਰਉ ਪਾਰਿ-ਪਾਰ ਹੋਵਾਂ। ਭੀਤਰਿ-ਅੰਦਰ। ਘਟ-ਹਿਰਦਾ। ਕਾਹੇ ਨਾਹੀ-ਕਿਉ ਨਹੀਂ?। ਸਾਰ ਕਰੇ-ਸੰਭਾਲ ਕਰ ਰਿਹਾ ਹੈ। ਚਿੰਤ-ਚਿੰਤਾ। ਅੰਧੇਰਾ-(ਮਾਇਆ ਦਾ) ਹਨੇਰਾ। ਸਹਸਾ-ਸੰਸਾ, ਭਰਮ।

(ਦਰਪਣ ਵਿਚ 'ਸਹਸਾ' ਦੇ ਅਰਥ 'ਸਹਮ' ਕੀਤੇ ਹੋਏ ਹਨ ਜੋ ਠੀਕ ਨਹੀਂ ਹਨ)। ਨੈਣੀ-ਅੱਖਾਂ ਵਿਚ। ਪ੍ਰਣਵਤਿ-ਬੇਨਤੀ ਕਰਦਾ ਹਾਂ। ਪਰਤਾਪਹਿਗਾ-ਚੰਗੀ ਤਰ੍ਹਾਂ ਤਪੇਂਗਾ ਭਾਵ ਦੁਖੀ ਹੋਵੇਂਗਾ। ਪ੍ਰਾਣੀ-ਹੇ ਜੀਵ!।

**ਅਰਥ:** (ਹੇ ਪ੍ਰਭੂ!) ਤੇਰੀ ਜੋਤਿ ਸਾਰਿਆਂ (ਜੀਆਂ) ਵਿਚ ਵਿਆਪਕ ਹੋ ਰਹੀ ਹੈ। ਜਿਥੇ ਜਿਥੇ ਮੈਂ ਵੇਖਦਾ ਹਾਂ, ਹੇ ਪਰਮਾਤਮਾ! (ਤੂੰ) ਉਥੇ ਹੀ (ਮੌਜੂਦ ਹੈਂ)।੧।

ਹੇ (ਮੇਰੇ) ਮਾਲਕ! (ਮੇਰੇ) ਜੀਵਨ ਦੀਆਂ ਅਨਗਿਣਤ ਖਾਹਿਸ਼ਾਂ ਦੂਰ ਕਰ। (ਮੇਰਾ) ਮਨ ਮਾਇਆ ਦੇ ਅੰਨ੍ਹੇ ਖੂਹ ਵਿਚ ਡਿਗਿਆ (ਫਸਿਆ) ਪਿਆ ਹੈ (ਮੈਂ ਇਸ ਵਿਚੋਂ) ਕਿਸ ਤਰ੍ਹਾਂ ਪਾਰ ਹੋਵਾਂ? (ਭਾਵ ਤੇਰੀ ਸਹਾਇਤਾ ਤੋਂ ਬਿਨਾ ਮੈਂ ਇਸ ਅੰਨ੍ਹੇ ਖੂਹ ਵਿਚੋਂ ਨਹੀਂ ਨਿਕਲ ਸਕਦਾ)।੧।ਰਹਾਉ।

(ਹੇ ਭਾਈ!) ਜਿਸ ਥਾਂ ਤੇ (ਜਿਨ੍ਹਾਂ ਦੇ) ਹਿਰਦਿਆਂ ਵਿਚ (ਪ੍ਰਭੂ) ਵਸਿਆ ਹੋਇਆ ਹੈ, (ਉਨ੍ਹਾਂ ਲਈ ਉਹ) ਬਾਹਰ ਕਿਉਂ ਨਹੀਂ ਹੈ? (ਉਨ੍ਹਾਂ ਨੂੰ ਤਾਂ ਬਾਹਰ ਵੀ ਓਹੀ ਦਿਸਦਾ ਹੈ)। (ਉਹ) ਮਾਲਕ ਉਨ੍ਹਾਂ (ਸਾਰਿਆਂ) ਦੀ ਨਿੱਤ ਸੰਭਾਲ ਕਰ ਰਿਹਾ ਹੈ (ਅਤੇ ਉਹ ਪ੍ਰਭੂ) ਸਦਾ ਹੀ ਮਨ ਵਿਚ (ਸਭ ਨੂੰ ਦਾਨ ਦੇਣ ਦੀ) ਚਿੰਤਾ (ਕਰਦਾ ਹੈ)।੨।

ਉਹ ਪ੍ਰਭੂ! ਆਪ ਹੀ (ਸਾਰੇ ਜੀਆਂ ਦੇ) ਨੇੜੇ ਹੈ (ਅਤੇ) ਆਪ ਹੀ (ਸਭ ਜੀਆਂ ਤੋਂ) ਦੂਰ ਹੈ। ਆਪ ਹੀ ਸਾਰਿਆਂ ਵਿਚ ਭਰਪੂਰ ਵੀ ਹੋ ਰਿਹਾ ਹੈ। (ਹੇ ਭਾਈ!) ਜੇ ਸਤਿਗੁਰੂ ਮਿਲ ਪਵੇ (ਤਾਂ ਮਾਇਆ ਦਾ) ਹਨੇਰਾ ਦੂਰ ਹੋ ਜਾਂਦਾ ਹੈ। ਫਿਰ ਜਿਸ ਪਾਸੇ ਵੇਖੀਏ ਉਸ ਪਾਸੇ ਹੀ (ਹਰੀ) ਵਿਆਪਕ ਹੋ ਰਿਹਾ (ਦਿਸ ਪੈਂਦਾ ਹੈ)।੩।

(ਹੇ ਜੀਵ! ਜਿਤਨਾ ਚਿਰ ਤੇਰੇ ਹਿਰਦੇ) ਅੰਦਰ (ਮਾਇਆ ਦਾ) ਭਰਮ ਹੈ (ਉਤਨਾ ਚਿਰ) ਬਾਹਰ ਤੋਂ ਵੀ (ਤੇਰੇ ਉਤੇ) ਮਾਇਆ ਦਾ (ਪ੍ਰਭਾਵ ਪਿਆ ਰਹੇਗਾ, ਤੇਰੀਆਂ) ਅੱਖਾਂ ਵਿਚ ਵੀ (ਮਾਇਆ ਮੋਹ ਦੀ) ਖਿਚ ਲਗੀ ਰਹੇਗੀ। (ਪ੍ਰਭੂ ਦੇ) ਦਾਸਾਂ ਦਾ ਦਾਸ ਨਾਨਕ ਆਖਦਾ ਹੈ ਹੇ ਜੀਵ! (ਇਸ ਤਰ੍ਹਾਂ ਮਾਇਆ ਵਿਚ ਫਸਿਆ ਹੋਇਆ ਤੂੰ) ਦੁੱਖ ਹੀ ਪਾਉਂਦਾ ਰਹੇਂਗਾ।੪।੨।

# ਅਰਥ ਭੇਦ ਅਤੇ ਨਿਰਣੈ

**ਜਹ ਭੀਤਰਿ ਘਟ ਭੀਤਰਿ ਬਸਿਆ, ਬਾਹਰਿ ਕਾਹੇ ਨਾਹੀ ॥**
**ਤਿਨ ਕੀ ਸਾਰ ਕਰੇ ਨਿਤ ਸਾਹਿਬੁ, ਸਦਾ ਚਿੰਤ ਮਨ ਮਾਹੀ ॥**

ਪਹਿਲੀ ਪੰਕਤੀ ਦੇ ਅਰਥਾਂ ਬਾਰੇ ਕੋਈ ਮਤਭੇਦ ਨਹੀਂ ਪਰ ਦੂਜੀ ਪੰਕਤੀ ਦੇ ਵਖ ਵਖ ਅਰਥ ਇਉਂ ਹਨ:—

੧. ਜੋ ਪਰਮੇਸਰ ਕੋ ਮਨ ਬੀਚ ਸਦਾ ਚਿੰਤਨ ਕਰਤੇ ਹੈਂ ਤਿਨ ਐਸੇ ਮਾਹਤਮੋਂ ਕੀ ਨਿਤ ਹੀ (ਸਾਰ) ਸਮਾਲ ਕਰਤਾ ਹੈ। [ਫ.ਸ., ਗਿ. ਬਿਸ਼ਨ ਸਿੰਘ

੨. ਮਾਲਿਕ-ਪ੍ਰਭੂ ਉਹਨਾਂ ਦੀ ਸਦਾ ਸੰਭਾਲ ਕਰਦਾ ਹੈ, ਉਸ ਦੇ ਮਨ ਵਿਚ ਸਦਾ (ਉਹਨਾਂ ਦੀ ਸੰਭਾਲ ਦਾ) ਫਿਕਰ ਹੈ। [ਦਰਪਣ

**ਨਿਰਣੈ:**- ਇਸ ਪੰਕਤੀ ਵਿਚ 'ਚਿੰਤਾ' ਦੇ ਅਰਥ ਚਿੰਤਨ ਨਹੀਂ ਜਿਵੇਂ ਕਿ ਸੰਪ੍ਰਦਾਈ ਟੀਕਾਕਾਰਾਂ ਨੇ ਕੀਤੇ ਹਨ। ਕੋਸ਼ ਅਨੁਸਾਰ ਵੀ 'ਚਿੰਤ' ਦੇ ਅਰਥ 'ਚਿੰਤਾ' ਹੀ ਹਨ। ਗੁਰਬਾਣੀ ਵਿਚ ਇਸ ਦੀ ਪੁਸ਼ਟੀ ਲਈ ਪ੍ਰਮਾਣ ਵੀ ਮਿਲਦਾ ਹੈ:-

**ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭਿ ਤੈ॥**
**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੇ ॥** [ਪੰ. ੧੦੭੦

ਗੁਰਬਾਣੀ ਵਿਚੋਂ ਇਸ ਭਾਵ-ਅਰਥ ਦੀ ਪੁਸ਼ਟੀ ਇਸ ਤਰ੍ਹਾਂ ਹੁੰਦੀ ਹੈ:-

**ਸਾਰਿ ਸਮਾਲੈ ਨਿਤਿ ਪ੍ਰਤਿਪਾਲੈ, ਪ੍ਰੇਮ ਸਹਿਤ ਗਲਿ ਲਾਵੈ ॥** [ਪੰਨਾ ੬੧੭

ਸੋ, ਨੰਬਰ ੨ ਵਾਲੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਬਾਬਾ ਜੀ ਨੇ ਹਰੀ-ਜੋਤਿ ਦੇ ਦਰਸ਼ਨ ਕਰਕੇ ਉਸ ਦੀਆਂ ਸਿਫਤਾਂ ਨੂੰ ਪ੍ਰਗਟਾਇਆ ਹੈ। ਨਾਲ ਹੀ ''ਜੀਵਨ ਤਲਬ ਨਿਵਾਰਿ ਸੁਆਮੀ'' ਬੇਨਤੀ ਕੀਤੀ ਹੈ। ਪ੍ਰਭੂ ਦੇ ਮਿਲਾਪ ਵਿਚ ਜੇ ਕੋਈ ਰੋੜਾ ਅਟਕਾਉਣ ਵਾਲੀਆਂ ਚੀਜ਼ਾਂ ਹਨ ਤਾਂ ਉਹ ਮਨੁੱਖੀ ਖਾਹਿਸ਼ਾਂ ਹਨ। ਖਾਹਿਸ਼ਾਂ ਦਾ ਕੋਈ ਹਦ ਬੰਨਾ ਨਹੀਂ। ਇਕ ਪੂਰੀ ਹੁੰਦੀ ਹੈ ਤਾਂ ਦੂਜੀ ਅਗੇ ਆ ਖੜੋਂਦੀ ਹੈ, ਭਾਵ ਇਨ੍ਹਾਂ ਦਾ ਤਾਂਤਾ ਲੱਗਾ ਹੀ ਰਹਿੰਦਾ ਹੈ। ਇਸ ਲਈ ਖਾਹਿਸ਼ਾਂ ਦੀ ਨਵਿਰਤੀ ਲਈ ਹਰੀ ਦੇ ਚਰਨਾਂ ਵਿਚ ਅਰਦਾਸਿ ਕਰਦੇ ਰਹੀਏ ਕਿ ਹੇ ਪ੍ਰਭੂ ਮਾਇਆ ਦਾ ਮੋਹ ਤੇ ਭਰਮ ਦੂਰ ਕਰ ਦਿਓ ਜਿਸ ਨਾਲ ਸਾਰਾ ਚਿਹਰਾ ਨੂਰੋ ਨੂਰ ਹੋ ਜਾਵੇ। ਸਿਧਾਂਤ ਇਹ ਹੈ ਕਿ ਗੁਰੂ ਦੇ ਮਿਲਣ ਤੇ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ।

**ਰਾਮਕਲੀ ਮਹਲਾ ੧ ॥ ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ, ਦਰਾ ਭੀਤਰਿ ਦਰੁ ਕਵਨੁ ਲਹੈ ॥ ਜਿਸੁ ਦਰ ਕਾਰਣਿ ਫਿਰਾ ਉਦਾਸੀ, ਸੋ ਦਰੁ ਕੋਈ ਆਇ ਕਹੈ ॥੧॥ ਕਿਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਨਹ ਮਰੀਐ ॥੧॥ਰਹਾਉ॥ ਦੁਖੁ ਦਰਵਾਜਾ, ਰੋਹੁ ਰਖਵਾਲਾ, ਆਸਾ ਅੰਦੇਸਾ ਦੁਇ ਪਟ ਜੜੇ ॥ ਮਾਇਆ ਜਲੁ ਖਾਈ, ਪਾਣੀ ਘਰੁ ਬਾਧਿਆ, ਸਤ ਕੈ ਆਸਣਿ ਪੁਰਖੁ ਰਹੈ ॥੨॥ ਕਿੰਤੇ ਨਾਮਾ ਅੰਤੁ ਨ ਜਾਣਿਆ, ਤੁਮ ਸਰਿ ਨਾਹੀ ਅਵਰੁ ਹਰੇ ॥ ਊਚਾ ਨਹੀ ਕਹਣਾ, ਮਨ ਮਹਿ ਰਹਣਾ, ਆਪੇ ਜਾਣੈ ਆਪਿ ਕਰੇ ॥੩॥ ਜਬ ਆਸਾ, ਅੰਦੇਸਾ ਤਬ ਹੀ, ਕਿਉਕਰਿ ਏਕੁ ਕਹੈ ॥ ਆਸਾ ਭੀਤਰਿ ਰਹੈ ਨਿਰਾਸਾ, ਤਉ ਨਾਨਕ ਏਕੁ ਮਿਲੈ ॥੪॥ ਇਨ ਬਿਧਿ ਸਾਗਰੁ ਤਰੀਐ ॥ ਜੀਵਤਿਆ, ਇਉ ਮਰੀਐ ॥੧॥ਰਹਾਉ ਦੂਜਾ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਵਸਹਿੰ, ਦਰਾਂ, ਫਿਰਾਂ, ਜੀਵਤਿਆਂ, ਨਹੰ, ਬਾਂਧਿਆ, ਨਾਹੀਂ, ਨਹੀਂ, ਮਹਿੰ, ਕਿਉਂ ਕਰਿ, ਤਉਂ, ਇਉਂ।

**ਪਦ ਅਰਥ:** ਜਿਤੁ ਦਰਿ-ਜਿਸ ਦਰ ਵਿਚ ਭਾਵ ਸਰੀਰ ਵਿਚ। ਵਸਹਿ-ਤੂੰ ਵਸਦਾ ਹੈਂ। ਕਵਨ ਦਰੁ-ਕਿਹੜਾ ਦਰ, ਥਾਂ?। ਦਰਾ ਭੀਤਰਿ-ਦਰ ਥਾਵਾਂ ਵਿਚ ਥਾਂ। ਕਵਨ ਲਹੈ-ਕੌਣ ਲਭ ਸਕਦਾ ਹੈ?। ਕਿਨ ਬਿਧਿ-ਕਿਸ ਤਰੀਕੇ ਨਾਲ?। ਰੋਹੁ-ਗੁੱਸਾ, ਕ੍ਰੋਧ। ਆਸਾ ਅੰਦੇਸਾ-ਉਮੈਦ ਤੇ ਫ਼ਿਕਰ। ਦੁਇ ਪਟ-ਦੋ ਫਟੇ ਤਖਤੇ। ਜੜੇ-ਜੜ੍ਹੇ (ਲਗੇ) ਹੋਏ ਹਨ। ਮਾਇਆ ਜਲ-ਮਾਇਆ ਦਾ ਜਲ। ਖਾਈ-(ਜੋ ਕਿਲ੍ਹੇ ਦੇ ਆਸ ਪਾਸ ਪਟੀ ਹੋਈ ਹੁੰਦੀ ਹੈ)। ਪਾਣੀ-(ਤ੍ਰਿਸ਼ਨਾ ਦਾ) ਪਾਣੀ। ਘਰੁ ਬਾਧਿਆ-ਘਰ ਬਣਾਇਆ ਹੈ। ਸਤ ਕੈ ਆਸਣਿ-ਸਤ (ਸਹਜ) ਦੇ ਆਸਣ ਉਤੇ। ਪੁਰਖੁ ਰਹੈ-(ਕਰਤਾ) ਪੁਰਖ ਰਹਿੰਦਾ ਹੈ। ਕਿੰਤੇ-ਕਿਤਨੇ ਹੀ। ਤੁਮ ਸਰਿ-ਤੇਰੇ ਬਰਾਬਰ ਦਾ। ਹਰੇ-ਹੇ ਹਰੀ!। ਊਚਾ ਨਹੀ ਕਹਣਾ-ਉਚਾ (ਬੋਲ ਕੇ) ਨਹੀਂ ਆਖਣਾ। ਮਨ ਮਹਿ ਰਹਣਾ-ਮਨ ਵਿਚ ਟਿਕਣਾ ਹੈ। ਅੰਦੇਸਾ-ਫਿਕਰ, ਚਿੰਤਾ। ਕਿਉ ਕਰਿ-ਕਿਵੇਂ?।

**ਅਰਥ:** (ਹੇ ਪ੍ਰਭੂ!) ਜਿਸ ਦਰ (ਭਾਵ ਅਸਥਾਨ) ਵਿਚ (ਤੂੰ) ਵਸਦਾ ਹੈਂ (ਉਹ) ਦਰ ਕਿਹੜਾ ਆਖੀਏ? ਉਹ ਦਰਾ (ਸਰੀਰਾਂ) ਵਿਚ (ਜੋ ਤੇਰਾ ਨਿਜ) ਅਸਥਾਨ ਹੈ (ਉਸ ਨੂੰ) ਕੌਣ ਲਭੇ? (ਜਿਥੇ ਤੇਰੇ ਦਰਸ਼ਨ ਹੋਣ)। (ਹੇ ਰਬ ਦੇ ਪਿਆਰਿਓ!) ਜਿਸ ਵਾਹਿਗੁਰੂ ਦੇ) ਦਰ ਲਈ (ਮੈਂ) ਉਦਾਸ ਹੋ ਕੇ ਫਿਰ ਰਿਹਾ ਹਾਂ, ਉਸ ਦਾ ਕੋਈ (ਰਬੀ ਪਿਆਰਾ ਮੈਨੂੰ) ਆ ਕੇ (ਪਤਾ) ਦਸੇ।੧।

(ਪ੍ਰਸ਼ਨ) ਕਿਸ ਤਰੀਕੇ ਨਾਲ (ਸੰਸਾਰ) ਸਮੁੰਦਰ ਤੋਂ ਤਰੀਏ? (ਜਦੋਂ ਤਕ) ਜੀਵਤ ਭਾਵ ਤੋਂ ਨਾ ਮਰੀਏ (ਸੰਸਾਰ ਸਾਗਰ ਤੋਂ ਤਰਿਆ ਨਹੀਂ ਜਾ ਸਕਦਾ ਭਾਵ ਜੀਵਨ ਸਫਲ ਨਹੀਂ ਹੋ ਸਕਦਾ)।੧।ਰਹਾਉ।

(ਜਿਸ ਮਨੁਖੀ ਹਿਰਦੇ ਰੂਪੀ) ਦਰ ਵਿਚ (ਪ੍ਰਭੂ ਵਸਦਾ ਹੈ ਉਸ ਕਿਲ੍ਹੇ ਨੂੰ) ਦੁਖ ਰੂਪ ਦਰਵਾਜ਼ਾ (ਲੱਗਾ ਹੋਇਆ) ਹੈ, (ਉਸ ਦਾ) ਰਖਵਾਲਾ (ਚੌਕੀਦਾਰ) ਕ੍ਰੋਧ ਹੈ, ਆਸਾ ਤੇ ਅੰਦੇਸਾ (ਉਸ ਨੂੰ ਦੋ ਤਖਤੇ ਜੜ੍ਹੇ ਹੋਏ ਹਨ। (ਉਸ ਸਰੀਰ ਰੂਪੀ ਕਿਲ੍ਹੇ ਦੇ ਦੁਆਲੇ) ਮਾਇਆ ਦੀ ਖਾਈ ਹੈ, ਜੋ ਵਿਸ਼ੇ ਵਿਕਾਰਾਂ ਦੇ ਪਾਣੀ (ਨਾਲ ਭਰੀ ਹੋਈ ਹੈ, ਇਸ ਦੇ ਅੰਦਰ ਰਬ ਨੇ ਮਨੁੱਖ ਦਾ) ਘਰ ਬਣਾਇਆ ਹੈ। (ਇਸ ਤੋਂ ਅਗੇ) ਸਤ ਦੇ ਆਸਣ ਉਤੇ (ਕਰਤਾ) ਪੁਰਖ (ਸਮਾਧ ਅਸਥਿਤ ਹੋਇਆ) ਰਹਿੰਦਾ ਹੈ।੨।

(ਹੇ ਪ੍ਰਭੂ! ਤੇਰੇ) ਕਿਤਨੇ ਹੀ ਨਾਮ ਹਨ (ਜਿਨ੍ਹਾਂ ਦਾ) ਅੰਤ ਨਹੀਂ ਪਾਇਆ ਜਾ ਸਕਦਾ, ਹੇ ਹਰੀ! ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਹੈ। (ਹੇ ਭਾਈ! ਇਸ ਰਹੱਸ ਨੂੰ) ਉਚੇ ਕਹਿਣ ਦੀ ਲੋੜ ਨਹੀਂ ਮਨ ਵਿਚ ਟਿਕਣਾ ਚਾਹੀਦਾ ਹੈ, (ਉਹ ਹਰੀ) ਆਪ ਹੀ (ਸਭ ਦੇ ਦਿਲਾਂ ਦੀ ਗਲ) ਜਾਣਦਾ ਹੈ (ਅਤੇ) ਆਪ ਹੀ (ਸਭ ਕੁਝ) ਕਰ ਰਿਹਾ ਹੈ।੩।

ਜਦ ਤਕ (ਜੀਵ ਦੇ ਮਨ ਵਿਚ) ਆਸਾ ਹੈ ਤਦ ਤਕ ਚਿੰਤਾ ਅਤੇ ਫਿਕਰ ਬਣੇ ਰਹਿੰਦੇ ਹਨ, (ਅਜੇਹੀ ਡਾਵਾਂ ਡੋਲ ਹਾਲਤ ਵਿਚ ਕੋਈ) ਕਿਵੇਂ ਇਕ (ਹਰੀ) ਨੂੰ ਜਪ ਸਕਦਾ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ

ਕਿ ਜਦੋਂ ਜੀਵ) ਆਸਾ ਵਿਚ (ਰਹਿੰਦਾ ਹੋਇਆ ਆਸਾ ਤੋਂ) ਨਿਰਲੇਪ ਰਹਿਣ ਲਗ ਪਵੇ ਤਾਂ ਉਸ ਨੂੰ ਇਕ ਹਰੀ ਮਿਲ ਪੈਂਦਾ ਹੈ।੪।

(ਉਤਰ) ਇਸ ਤਰੀਕੇ ਨਾਲ (ਸੰਸਾਰ) ਸਾਗਰ ਤੋਂ ਤਰਿਆ ਜਾ ਸਕਦਾ ਹੈ। ਇਸ ਤਰ੍ਹਾਂ ਜੀਵਤ-ਭਾਵ ਤੋਂ ਮਰਿਆ ਵੀ ਜਾ ਸਕੀਦਾ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦੋ ਰਹਾਉ ਹਨ। ਪਹਿਲੇ ਰਹਾਉ ਵਿਚ ਪ੍ਰਸ਼ਨ ਹੈ ਕਿ ਇਸ ਸੰਸਾਰ ਸਾਗਰ ਤੋਂ ਕਿਸ ਤਰੀਕੇ ਨਾਲ ਤਰਣਾ ਭਾਵ ਪਾਰ ਹੋਣਾ ਹੈ? ਅਤੇ ਦੂਜੇ ਰਹਾਉ ਵਿਚ ਉਤਰ ਹੈ 'ਜੀਵਤਿਆ ਇਉ ਮਰੀਐ'

ਆਸਾ ਤੇ ਅੰਦੇਸ਼ਾ, ਦਿਲ ਅੰਦਰ ਦੋ ਫਟੇ ਜੜ੍ਹੇ ਹੋਏ ਹਨ। ਸਰੀਰ ਰੂਪੀ ਕਿਲ੍ਹੇ ਦੇ ਦਰਵਾਜੇ ਅਗੇ ਕ੍ਰੋਧ ਪਹਿਰੇਦਾਰ ਖੜਾ ਹੈ ਇਨ੍ਹਾਂ ਨਾਲ ਕਿਵੇਂ ਨਜਿੱਠਣਾ ਹੈ? ਪ੍ਰਭੂ ਦੀ ਸਿਫਤਿ ਸਾਲਾਹ ਕਰਨੀ ਆਪਣੇ ਮਨ ਵਿਚ ਟਿਕ ਕੇ ਰਹਿਣਾ, ਹੰਕਾਰ ਨਹੀਂ ਕਰਨਾ, ਮਾਇਆ ਵਿਚ ਨਿਰਲੇਪ ਰਹਿਣਾ, ਇਹ ਗੁਰਮਤਿ ਜੁਗਤੀ ਹੈ ਜੀਵਤ ਭਾਵ ਤੋਂ ਮਰਨ ਦੀ, ਸਤ ਦੇ ਆਸਣ ਉਤੇ ਬੈਠੇ ਪਰਮੇਸ਼ਰ ਦਾ ਦੀਦਾਰ ਕਰਨ ਦੀ। ਸਿਧਾਂਤ ਇਹ ਹੈ ਕਿ ਮਨੁੱਖ ਸਾਰਿਆਂ ਵਿਕਾਰਾਂ ਨੂੰ ਜਿੱਤ ਕੇ ਹੀ ਪਰਮੇਸ਼ਰ ਨੂੰ ਪਾਂਦਾ ਹੈ।

**ਰਾਮਕਲੀ ਮਹਲਾ ੧ ॥ ਸੁਰਤਿ ਸਬਦੁ ਸਾਖੀ ਮੇਰੀ ਸਿੰਙੀ, ਬਾਜੈ ਲੋਕੁ ਸੁਣੇ ॥ ਪਤੁ ਝੋਲੀ ਮੰਗਣ ਕੈ ਤਾਈ, ਭੀਖਿਆ ਨਾਮੁ ਪੜੇ ॥੧॥ ਬਾਬਾ, ਗੋਰਖੁ ਜਾਗੈ ॥ ਗੋਰਖੁ ਸੋ ਜਿਨਿ ਗੋਇ ਉਠਾਲੀ, ਕਰਤੇ ਬਾਰ ਨ ਲਾਗੈ ॥੧॥ਰਹਾਉ॥ ਪਾਣੀ ਪ੍ਰਾਣ, ਪਵਣਿ ਬੰਧਿ ਰਾਖੇ, ਚੰਦੁ ਸੂਰਜੁ ਮੁਖਿ ਦੀਏ ॥ ਮਰਣ ਜੀਵਣ ਕਉ ਧਰਤੀ ਦੀਨੀ, ਏਤੇ ਗੁਣ ਵਿਸਰੇ ॥੨॥ ਸਿਧ ਸਾਧਿਕ ਅਰੁ ਜੋਗੀ ਜੰਗਮ, ਪੀਰ ਪੁਰਸ ਬਹੁਤੇਰੇ ॥ ਜੇ ਤਿਨ ਮਿਲਾ ਤ ਕੀਰਤਿ ਆਖਾ, ਤਾ ਮਨੁ ਸੇਵ ਕਰੇ ॥੩॥ ਕਾਗਦੁ ਲੂਣੁ ਰਹੈ ਘ੍ਰਿਤ ਸੰਗੇ, ਪਾਣੀ ਕਮਲੁ ਰਹੈ ॥ ਐਸੇ ਭਗਤ ਮਿਲਹਿ ਜਨ ਨਾਨਕ, ਤਿਨ ਜਮੁ ਕਿਆ ਕਰੈ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਈਂ, ਮਿਲਾਂ, ਆਖਾਂ, ਤਾਂ, ਮਿਲਹਂ। **ਫੁਟਕਲ:** ਪੁਰਸ਼।

**ਪਦ ਅਰਥ:** ਸਾਖੀ-ਸਿਖਿਆ। ਬਾਜੈ-ਵਜਦੀ ਹੈ। ਪਤੁ-ਪਤਰ, ਖੱਪਰ। ਭੀਖਿਆ-ਭਿੱਛਿਆ। ਪੜੇ-ਪਵੇ।੧। ਬਾਬਾ-ਹੇ ਭਾਈ!। ਗੋਰਖ-ਧਰਤੀ ਦਾ ਰਖਵਾਲਾ, ਵਾਹਿਗੁਰੂ। ਜਾਗੈ-ਜਾਗਦਾ ਹੈ। ਗੋਇ ਉਠਾਲੀ-ਧਰਤੀ ਚੁਕੀ ਹੋਈ ਹੈ। ਬਾਰ-ਦੇਰੀ। ਪਾਣੀ-ਪਾਣੀ ਨਾਲ। ਪ੍ਰਾਣ-ਸੁਆਸ। ਬੰਧਿ ਰਾਖੇ-ਬੰਨ੍ਹ ਕੇ ਰਖੇ ਹੋਏ ਹਨ। ਚੰਦੁ ਸੂਰਜੁ ਮੁਖਿ ਦੀਏ-ਚੰਨ ਅਤੇ ਸੂਰਜ ਦੇ ਵੱਡੇ ਦੀਵੇ। ਕਉ-ਲਈ। ਗੁਣ-ਉਪਕਾਰ। ਸਿਧ-ਪੁਗੇ ਹੋਏ ਜੋਗੀ।

ਸਾਧਿਕ-ਸਾਧਨਾ ਕਰਨ ਵਾਲੇ। ਜੰਗਮ-ਸ਼ੈਵਮਤ ਦੇ ਇਕ ਫਿਰਕੇ ਦਾ ਨਾਮ ਹੈ। ਪੁਰਸ-ਪੁਰਸ਼, ਮਨੁੱਖ। ਕੀਰਤਿ-ਸਿਫਤਿ ਸਾਲਾਹ। ਆਖਾ-ਮੈਂ ਆਖਾਂ। ਘ੍ਰਿਤ-ਘਿਉ। ਪਾਣੀ-ਪਾਣੀ ਵਿਚ। ਕਮਲੁ-ਕਵਲ ਫੁਲ।

**ਅਰਥ:** (ਹੇ ਜੋਗੀ!) ਸੁਰਤਿ ਕਰਕੇ (ਜੋ ਗੁਰੂ ਦਾ) ਸ਼ਬਦ (ਮੈਂ ਗਾਇਆ ਹੈ ਇਹ) ਸਿਖਿਆ ਮੇਰੀ ਸਿੰਙੀ ਵਜ ਰਹੀ ਹੈ (ਜਿਸ ਨੂੰ ਸਾਰਾ)ਜਗਤ ਸੁਣ ਰਿਹਾ ਹੈ। (ਲੋਕਾਂ ਪਾਸੋਂ ਅੰਨ ਦੀ ਭਿਖਿਆ) ਮੰਗਣ ਵਾਸਤੇ (ਮੈਂ ਵੀਚਾਰ ਰੂਪੀ) ਖਪਰ (ਅਤੇ ਸਰੀਰ ਰੂਪ) ਝੋਲੀ ਬਣਾਈ ਹੈ। (ਇਸ (ਭਾਂਡੇ ਵਿਚ ਮੈਂ ਮੰਗਦਾ ਹਾਂ ਕਿ ਮੈਨੂੰ) ਨਾਮ ਰੂਪੀ (ਖ਼ੈਰ) ਭਿਛਿਆ ਪੈ ਜਾਵੇ।੧।

ਹੇ ਭਾਈ! (ਉਹ) ਗੋਰਖ (ਜੋ ਪ੍ਰਿਥਵੀ ਦਾ ਰਖਵਾਲਾ ਵਾਹਿਗੁਰੂ ਹੈ ਸਦਾ ਹੀ) ਜਾਗਦਾ ਹੈ। (ਮੇਰਾ) ਗੋਰਖ ਉਹ ਹੈ ਜਿਸ ਨੇ ਪ੍ਰਿਥਵੀ ਚੁੱਕੀ ਹੋਈ ਹੈ (ਉਸ ਦੇ ਪੈਦਾ) ਕਰਦਿਆਂ ਦੇਰੀ ਨਹੀਂ ਲਗਦੀ।੧।ਰਹਾਉ।

(ਉਸ ਵਾਹਿਗੁਰੂ ਨੇ) ਪਵਣ ਤੇ ਪਾਣੀ ਆਦਿਕ (ਤੱਤਾਂ) ਵਿਚ (ਜੀਵਾਂ ਦੇ) ਪ੍ਰਾਣ ਬੰਨ੍ਹ ਕੇ ਰਖੇ ਹੋਏ ਹਨ, ਸੂਰਜ ਤੇ ਚੰਦ੍ਰਮਾ ਦੋ ਵਡੇ ਦੀਵੇ ਸੰਸਾਰ ਨੂੰ ਦਿਤੇ ਹਨ। ਜੀਵਣ ਬਿਤਾਉਣ ਲਈ ਤੇ ਮਰਣ ਦੀ ਕ੍ਰਿਆ ਲਈ ਧਰਤੀ ਦਿਤੀ ਹੈ, ਜਿਸ ਨੇ ਇਤਨੇ ਉਪਕਾਰ ਕੀਤੇ ਹਨ, ਇਹ ਸਾਰੇ ਗੁਣ ਸਾਨੂੰ ਵਿਸਰ ਗਏ ਹਨ।੨।

(ਇਸ ਜਗਤ ਵਿਚ) ਅਨਗਿਣਤ ਵੱਡੇ, ਪੁਗੇ ਹੋਏ ਸਿੱਧ, ਸਾਧਨਾ ਕਰਨ ਵਾਲੇ ਜੋਗੀ ਜੰਗਮ, ਪੀਰ ਪੁਰਸ਼ (ਵਸ ਰਹੇ ਹਨ) ਜੇ ਮੈਂ ਉਹਨਾਂ ਨੂੰ ਮਿਲਾਂ ਤਾਂ (ਮਿਲ ਕੇ) ਪ੍ਰਭੂ ਦੀ ਸਿਫਤਿ ਸਾਲਾਹ ਹੀ ਕਰਾਂਗਾ (ਤਾਂ ਵੀ ਮੇਰਾ) ਮਨ (ਉਸ ਪ੍ਰਭੂ ਦਾ) ਸਿਮਰਨ ਹੀ ਕਰੇਗਾ (ਭਾਵ ਮੈਂ ਕਿਸੇ ਇਕ ਫਿਰਕੇ ਨਾਲ ਨਹੀਂ ਜੁੜਾਂਗਾ)।੩।

(ਹੇ ਜੋਗੀ! ਜਿਵੇਂ) ਕਾਗਜ਼ ਤੇ ਲੂਣ ਘਿਉ ਦੇ ਨਾਲ ਰਹਿੰਦੇ ਹਨ (ਪਰ ਨਿਰਲੇਪ ਰਹਿੰਦੇ ਹਨ, ਪਾਣੀ ਥਿੰਦੇ ਕਾਗਜ਼ ਨੂੰ ਅਤੇ ਘਿਉ ਲੂਣ ਨੂੰ ਨਹੀਂ ਗਾਲ ਸਕਦਾ)। ਕੰਵਲ ਫੁਲ ਪਾਣੀ ਵਿਚ (ਰਹਿੰਦਾ ਹੈ ਪਰ ਕੁਮਲਾਉਂਦਾ ਨਹੀਂ ਹੈ)। ਦਾਸ ਨਾਨਕ, (ਆਖਦਾ ਹੈ ਕਿ) ਇਸ ਤਰ੍ਹਾਂ ਭਗਤ ਜਨ (ਜੋ) ਪ੍ਰਭੂ ਨੂੰ ਮਿਲ ਜਾਂਦੇ ਹਨ (ਭਾਵ ਉਸ ਨਾਲ ਇਕ ਮਿਕ ਹੋ ਜਾਂਦੇ ਹਨ) ਉਨ੍ਹਾਂ ਦਾ ਜਮ ਕੀ ਵਿਗਾੜ ਸਕਦਾ ਹੈ? (ਭਾਵ ਕੁਝ ਨਹੀਂ ਵਿਗਾੜ ਸਕਦਾ)।੪।੪।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਅਤੇ ਨਾਲ ਦੇ ਹੋਰ ਸ਼ਬਦਾਂ ਵਿਚ ਜੋਗ ਮਤ ਵਾਲੀ ਵਰਤੀ ਹੋਈ ਸ਼ਬਦਾਵਲੀ ਤੋਂ ਪਤਾ ਲਗਦਾ ਹੈ ਕਿ ਇਹ ਸ਼ਬਦ ਜੋਗੀਆਂ ਪ੍ਰਤੀ ਉਚਾਰਨ ਹੋਏ ਹੋਣਗੇ। ਜੋਗ ਮਤ ਵਾਲੇ ਬਾਹਰਲੇ ਚਿੰਨ੍ਹਾਂ ਦੇ ਪੱਕੇ ਧਾਰਨੀ ਹੁੰਦੇ ਹਨ ਪਰ ਅੰਦਰ ਦੀ ਰਹਿਤ, ਭਾਵ ਪਰਮੇਸ਼ਰ ਨਾਲ ਜੁੜਨ ਵਾਲਾ ਕੋਈ ਵਿਰਲਾ ਜੋਗੀ ਹੁੰਦਾ ਹੈ। ਜੋਗ ਮਤ ਦਾ ਮਾਰਗ ਹੱਠ ਵਾਲਾ ਹੈ ਜਦੋਂ ਕਿ ਗੁਰਮਤਿ ਜੋਗ ਸਹਜ-ਗਿਆਨ ਦਾ ਮਾਰਗ ਹੈ। ਗੁਰਬਾਣੀ ਵਿਚ ਸੰਕੇਤ ਮਿਲਦਾ ਹੈ 'ਜੋਗੀ ਗੋਰਖੁ ਗੋਰਖੁ ਕਰੇ' (ਪੰਨਾ ੧੧੯੦) ਪਰ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਸਾਡਾ ਗੋਰਖੁ ਪ੍ਰਿਥਵੀ ਨੂੰ ਪਾਲਣ ਵਾਲਾ ਵਾਹਿਗੁਰੂ ਸਦਾ ਜੀਉਂਦਾ ਜਾਗਦਾ ਰਹਿੰਦਾ ਹੈ ਅਤੇ ਅਸੀਂ ਉਸੇ ਦੀ ਸੇਵਾ ਤੇ ਸਿਮਰਨ ਕਰਦੇ ਹਾਂ। ਗੁਰੂ ਬਾਬਾ ਜੀ 'ਗੋਰਖ' ਦੀ ਪਰਿਭਾਸ਼ਾ ਦਾ ਵਰਣਨ ਆਪ ਹੀ ਕਰਦੇ ਹਨ:—

**ਗੋਰਖੁ ਸੋ, ਜਿਨਿ ਗੋਇ ਉਠਾਲੀ, ਕਰਤੇ ਬਾਰ ਨਾ ਲਾਗੈ ॥**

ਜਿਸ ਪ੍ਰਭੂ ਨੇ ਚੰਨ, ਸੂਰਜ, ਧਰਤੀ, ਜਿੰਦ ਪ੍ਰਾਣ ਆਦਿ ਦਿੱਤੇ ਹਨ ਉਸ ਦੇ ਗੁਣਾਂ ਨੂੰ ਵਿਸਾਰ ਕੇ ਹੋਰ ਹੋਰ ਨੂੰ ਸੇਵਣਾ ਪਰਮੇਸ਼ਰ ਤੋਂ ਬੇਮੁਖ ਹੋਣਾ, ਮਾਨੋ ਵੱਡਾ ਦੋਸ਼ੀ ਬਣਨਾ ਹੈ।

ਗੁਰੂ ਬਾਬਾ ਜੀ ਨੇ ਕਿਸੇ ਮਤ ਦਾ ਨਿਰਾਦਰ ਨਹੀਂ ਕੀਤਾ। ਸਿਧਾਂਤ ਇਹ ਹੈ ਕਿ ਜੋ ਨਿਰੋਲ ੧ਓ ਦੀ ਭਗਤੀ ਕਰਨ ਵਾਲੇ ਸੰਤ ਜਨ ਹਨ, ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਰਹਿਣ ਨਾਲ, ਮਨੁੱਖ ਪਰਮੇਸ਼ਰ ਦੀ ਸੇਵਾ ਤੇ ਸਿਮਰਨ ਕਰਨ ਲਗ ਜਾਂਦਾ ਹੈ ਜਿਸ ਦੇ ਫਲਸਰੂਪ ਜੀਵ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ ਜਿਵੇਂ ਕਿ ਕਾਗਜ਼ ਜਦੋਂ ਪਾਣੀ ਦੀ ਬੂੰਦ ਨਾਲ ਮਿਲ ਜਾਂਦਾ ਹੈ ਤਾਂ ਗਲ ਜਾਂਦਾ ਹੈ ਪਰ ਜਦੋਂ ਘਿਉ ਦੀ ਸੰਗਤ ਕਰਦਾ ਹੈ ਤਾਂ ਗਲਣ ਤੋਂ ਬਚ ਜਾਂਦਾ ਹੈ। ਇਸੇ ਤਰ੍ਹਾਂ ਜੀਵ ਜਦੋਂ ਪਦਾਰਥਾਂ ਨੂੰ ਛੱਡ ਕੇ ਪਰਮੇਸ਼ਰ ਦੀ ਸ਼ਰਣ ਪੈ ਜਾਂਦਾ ਹੈ, ਸਥਿਰ ਹੋ ਜਾਂਦਾ ਹੈ।

**ਰਾਮਕਲੀ ਮਹਲਾ ੧ ॥ ਸੁਣਿ ਮਾਛਿੰਦ੍ਰਾ, ਨਾਨਕੁ ਬੋਲੈ ॥ ਵਸਗਤਿ ਪੰਚ ਕਰੇ, ਨਹ ਡੋਲੈ ॥ ਐਸੀ ਜੁਗਤਿ, ਜੋਗ ਕਉ ਪਾਲੇ ॥ ਆਪਿ ਤਰੈ, ਸਗਲੇ ਕੁਲ ਤਾਰੇ ॥੧॥ ਸੋ ਅਉਧੂਤੁ, ਐਸੀ ਮਤਿ ਪਾਵੈ ॥ ਅਹਿਨਿਸਿ, ਸੁੰਨਿ ਸਮਾਧਿ ਸਮਾਵੈ ॥੧॥ਰਹਾਉ॥ ਭਿਖਿਆ, ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ, ਸੰਤੋਖਿ ਅਮੁਲੈ ॥ ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਸੁਣਿ ਮਾਛਿੰਦ੍ਰਾ, ਅਉਧੂ ਨੀਸਾਣੀ ॥ ਆਸਾ ਮਾਹਿ ਨਿਰਾਸੁ ਵਲਾਏ ॥ ਨਿਹਚਉ ਨਾਨਕ ਕਰਤੇ ਪਾਏ ॥੩॥ ਪ੍ਰਣਵਤਿ ਨਾਨਕੁ, ਅਗਮੁ ਸੁਣਾਏ ॥ ਗੁਰ ਚੇਲੇ ਕੀ ਸੰਧਿ ਮਿਲਾਏ ॥ ਦੀਖਿਆ, ਦਾਰੂ ਭੋਜਨੁ ਖਾਇ ॥ ਛਿਅ ਦਰਸਨ ਕੀ ਸੋਝੀ ਪਾਇ ॥੪॥੫॥**

**ਪਦ ਅਰਥ:** ਮਾਛਿੰਦ੍ਰਾ-ਹੇ ਮਾਛਿੰਦ੍ਰ ਨਾਥ ਜੋਗੀ!। ਵਸਗਤਿ-ਵਸ ਵਿਚ। ਪੰਚ-ਕਾਮ ਕ੍ਰੋਧ ਆਦਿ। ਜੁਗਤਿ-ਜੁਗਤੀ ਨਾਲ। ਪਾਲੇ-ਸੰਭਾਲੇ। ਅਉਧੂਤੁ-ਵਿਰੱਕਤ ਸਾਧੂ। ਅਹਿਨਿਸਿ-ਦਿਨ ਰਾਤ। ਸੁੰਨਿ ਸਮਾਧਿ-ਅਫੁਰ ਅਵਸਥਾ ਵਿਚ। ਭਾਇ ਭਗਤਿ-ਭਗਤੀ ਭਾਵ ਵਿਚ। ਭੈ ਚਲੈ-ਭੈ ਵਿਚ ਚਲਦਾ ਹੈ। ਸੰਤੋਖਿ ਅਮੁਲੈ-ਅਮੋਲਕ ਸੰਤੋਖ ਨਾਲ। ਧਿਆਨ ਰੂਪਿ-ਧਿਆਨ ਵਿਚ ਇਕ ਮਿਕ ਹੋ ਕੇ। ਆਸਣ ਪਾਵੈ-ਆਸਨ ਵਿਛਾਉਂਦਾ ਹੈ। ਸਚਿ ਨਾਮਿ-ਸਚ ਵਿਚ, ਨਾਮ ਵਿਚ। ਅਉਧੂ ਨੀਸਾਣੀ-ਵਿਰੱਕਤ ਸਾਧੂ ਦੀ ਨਿਸ਼ਾਨੀ। ਨਿਰਾਸੁ-ਨਿਰਲੇਪ। ਵਲਾਏ-ਗੁਜ਼ਾਰੇ। ਨਿਹਚਉ-ਨਿਸਚੇ (ਯਕੀਨਨ)। ਅਗਮੁ-ਗਮਤਾ ਤੋਂ ਪਰੇ ਦੀ (ਗੁਝੀ ਗਲ)। ਗੁਰ ਚੇਲੇ ਕੀ-ਈਸ਼ਵਰ ਤੇ ਜੀਵ ਦੀ। ਸੰਧਿ-ਸੰਧੀ, ਮੇਲ। ਮਿਲਾਏ-ਮਿਲਾ ਦਿੰਦਾ ਹੈ। ਦੀਖਿਆ-ਗੁਰ ਉਪਦੇਸ਼, ਸਿਖਿਆ। ਛਿ ਦਰਸਨ ਕੀ-ਛੇ ਭੇਖਾਂ ਦੀ (ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ ਤੇ ਬੈਰਾਗੀ)। ਸੋਝੀ ਪਾਇ-(ਭੇਖਾਂ ਦੀ) ਅਸਲੀਅਤ ਸਮਝ ਲੈਂਦਾ ਹੈ।

**ਅਰਥ:** ਨਾਨਕ ਬੋਲਦਾ (ਭਾਵ ਆਖਦਾ ਹੈ ਕਿ) ਹੇ ਮਾਛਿੰਦ੍ਰ (ਜੋਗੀ! ਤੂੰ) ਸੁਣ। (ਜੋ ਵਿਰੱਕਤ ਪੁਰਸ਼ ਹੈ ਉਹ) ਪੰਜਾਂ (ਕਾਮਾਦਿਕਾਂ ਵਿਕਾਰਾਂ) ਨੂੰ ਵਸ ਵਿਚ ਕਰ ਲੈਂਦਾ ਹੈ (ਉਹ) ਡੋਲਦਾ ਨਹੀਂ ਹੈ। (ਉਹ) ਇਹੋ

ਜਿਹੀ ਜੀਵਨ ਜੁਗਤੀ ਨੂੰ ਪਾਲ ਕੇ (ਭਾਵ ਸੰਭਾਲ ਕੇ ਰਖਦਾ ਹੈ)। (ਇਸ ਤਰ੍ਹਾਂ ਉਹ) ਆਪ (ਸੰਸਾਰ ਤੋਂ) ਤਰ ਜਾਂਦਾ ਹੈ (ਅਤੇ) ਸਾਰੇ ਕੁਲ (ਖਾਨਦਾਨ) ਤਾਰ ਲੈਂਦਾ ਹੈ।੧।

(ਹੇ ਮਾਛਿੰਦਰ! ਸੁਣ ਜੋ) ਇਹੋ ਜਿਹੀ ਮਤਿ ਪ੍ਰਾਪਤ ਕਰਦਾ ਹੈ (ਸਹੀ ਅਰਥਾਂ ਵਿਚ) ਉਹ ਵਿਰੱਕਤ ਹੈ। (ਉਹ) ਦਿਨ ਰਾਤ ਅਫੁਰ ਸਮਾਧੀ ਵਿਚ ਸਮਾਇਆ (ਟਿਕਿਆ) ਰਹਿੰਦਾ ਹੈ।੧।ਰਹਾਉ।

ਹੇ ਮਾਛਿੰਦਰ! ਉਹ ਵਿਰੱਕਤ) ਪ੍ਰੇਮਾ-ਭਗਤੀ (ਅਤੇ ਰਬੀ) ਡਰ ਵਿਚ ਚਲਦਾ ਹੈ। (ਉਹ) ਅਮੋਲਕ ਸੰਤੋਖ ਵਿਚ ਚੰਗੀ ਤਰ੍ਹਾਂ ਤ੍ਰਿਪਤ ਹੋਇਆ (ਭਾਵ ਰਚਿਆ) ਰਹਿੰਦਾ ਹੈ। (ਉਹ ਪਰਮੇਸ਼ਰ ਦਾ) ਧਿਆਨ ਰੂਪ ਹੋ ਕੇ (ਆਪਣਾ) ਆਸਣ ਵਿਛਾਉਂਦਾ ਹੈ। ਸਚੇ ਨਾਮ ਵਿਚ (ਆਪਣਾ) ਚਿਤ ਜੋੜਦਾ ਹੈ।੨।

ਨਾਨਕ ਮਿਠੀ ਤੇ ਅਮਰ ਬਾਣੀ ਬੋਲਦਾ ਹੈ। ਹੇ ਮਾਛਿੰਦ੍ਰਾ! ਤੂੰ ਸੁਣ! ਵਿਰੱਕਤ ਪੁਰਸ਼ ਦੀ (ਇਹ) ਨਿਸਾਨੀ (ਪਛਾਣ) ਹੈ। (ਉਹ) ਆਸਾ ਵਿਚ ਵਰਤਦਾ ਹੋਇਆ ਨਿਰਲੇਪ ਜੀਵਨ ਬਿਤਾਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਨਿਸਚੇ ਜਾਣੋ (ਕਿ ਉਹ ਵਿਰੱਕਤ) ਕਰਤਾ (ਪੁਰਖ ਨੂੰ) ਪਾ ਲਵੇਗਾ।੩।

ਨਾਨਕ ਆਖਦਾ ਹੈ (ਜੋ ਜੋਗੀ) ਅਪਹੁੰਚ (ਪ੍ਰਭੂ ਦੀਆਂ ਗਲਾਂ) ਸੁਣਾਏ (ਉਹ) ਜੀਵ ਤੇ ਈਸ਼ਵਰ ਦੀ ਵਿਧ ਮਿਲਾਏ (ਭਾਵ ਏਕਤਾ ਕਰੇ)। (ਗੁਰੂ ਦੀ) ਸਿਖਿਆ (ਦਾ ਆਤਮਿਕ) ਭੋਜਨ ਖਾਵੇ (ਹਉਮੈ ਤੇ ਤ੍ਰਿਸ਼ਨਾ ਰੂਪੀ ਰੋਗਾਂ ਦੀ ਨਵਿਰਤੀ ਲਈ ਇਹ) ਦਾਰੂ ਕਰੇ (ਇਸ ਤਰ੍ਹਾਂ ਵਿਰੱਕਤ ਪੁਰਸ਼) ਛੇ ਭੇਖਾਂ ਦੀ ਸੋਝੀ (ਅਸਲੀਅਤ) ਪਾ ਲਵੇਗਾ।੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਕ ਵਡੇ ਜੋਗੀ ਮਾਛਿੰਦਰ ਨਾਥ ਨੂੰ ਗੁਰੂ ਬਾਬਾ ਜੀ ਨੇ ਅਸਲੀ ਜੋਗ ਬਾਰੇ ਉਪਦੇਸ਼ ਦਿੱਤਾ ਹੈ। ਅਵਧੂਤ ਦੀ ਨਿਸਾਨੀ ਇਹ ਹੈ ਕਿ ਭਿਖਿਆ ਦੀ ਥਾਂ ਰਬੀ-ਭਾਉ ਕਰੇ ਅਤੇ ਰਬੀ-ਭੈ ਦੇ ਆਸਰੇ ਰਹੇ। ਕਾਮ ਕ੍ਰੋਧ ਆਦਿ ਨੂੰ ਆਪਣੇ ਕਾਬੂ ਵਿਚ ਰਖੇ, ਭੇਖ-ਛੋੜ ਕੇ ਪ੍ਰਭੂ ਦੀ ਪ੍ਰੇਮਾ ਭਗਤੀ ਕਰੇ। ਨਾਮ ਦੇ ਧਿਆਨ ਵਿਚ ਮਗਨ ਹੋਣਾ ਇਹ ਆਸਣ ਲਾਏ। ਗੁਰੂ ਤੇ ਚੇਲੇ ਦੀ ਸੰਧੀ ਤੋਂ ਭਾਵ ਈਸ਼ਵਰ ਤੇ ਜੀਵ ਦਾ ਮਿਲਾਪ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਦੀਖਿਆ ਦਾ ਦਾਰੂ ਖਾਇ ਤਾਂ ਛੇ ਦਰਸ਼ਨਾਂ ਦੀ ਸੋਝੀ ਆਵੇਗੀ ਕਿ ਆਸਾ ਵਿਚ ਨਿਰਾਸ ਰਹਿਣ ਨਾਲ ਹੀ ਪਰਮੇਸ਼ਰ ਨੂੰ ਪਾ ਸਕੀਦਾ ਹੈ। ਜਿਹੜਾ ਗੁਰਮੁਖ ਜੋਗੀ ਅਫੁਰ ਤੇ ਨਿਰਵਿਕਲਪ ਸਮਾਧੀ ਦੁਆਰਾ ਨਾਮ ਵਿਚ ਲੀਨ ਹੋ ਜਾਂਦਾ ਹੈ, ਉਹੀ ਜੋਗੀ ਪਰਮੇਸ਼ਰ ਨਾਲ ਤਦ ਰੂਪ ਭਾਵ ਇਕ-ਮਿੱਕ ਹੁੰਦਾ ਹੈ।

**ਰਾਮਕਲੀ ਮਹਲਾ ੧ ॥ ਹਮ ਡੋਲਤ ਬੇੜੀ ਪਾਪ ਭਰੀ ਹੈ, ਪਵਣੁ ਲਗੈ ਮਤੁ ਜਾਈ ॥ ਸਨਮੁਖ ਸਿਧ, ਭੇਟਣ ਕਉ ਆਏ, ਨਿਹਚਉ ਦੇਹਿ ਵਡਿਆਈ ॥੧॥ ਗੁਰ ਤਾਰਿ ਤਾਰਣਹਾਰਿਆ ॥ ਦੇਹਿ ਭਗਤਿ ਪੂਰਨ ਅਵਿਨਾਸੀ, ਹਉ ਤੁਝ ਕਉ ਬਲਿਹਾਰਿਆ ॥੧॥ਰਹਾਉ॥ ਸਿਧ ਸਾਧਿਕ ਜੋਗੀ ਅਰੁ ਜੰਗਮ, ਏਕੁ ਸਿਧੁ ਜਿਨੀ ਧਿਆਇਆ ॥ ਪਰਸਤ ਪੈਰ, ਸਿਝਤ ਤੇ ਸੁਆਮੀ, ਅਖਰੁ ਜਿਨ ਕਉ ਆਇਆ ॥੨॥**

**ਜਪ ਤਪ ਸੰਜਮ ਕਰਮ ਨ ਜਾਨਾ, ਨਾਮੁ ਜਪੀ ਪ੍ਰਭ ਤੇਰਾ ॥ ਗੁਰੁ ਪਰਮੇਸਰੁ ਨਾਨਕ ਭੇਟਿਓ, ਸਾਚੈ ਸਬਦਿ ਨਿਬੇਰਾ ॥੩॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਕਉਂ, ਜਪੀਂ।

**ਪਦ ਅਰਥ:** ਹਮ-ਸਾਡੀ। ਡੋਲਤ-ਡੋਲਦੀ ਪਈ ਹੈ। ਬੇੜੀ-ਜੀਵਨ ਰੂਪੀ ਬੇੜੀ। ਪਵਨੁ-ਹਵਾ। ਮਤ ਜਾਈ-ਮਤਾਂ ਕਿਤੇ ਡੁਬ ਜਾਵੇ। ਸਨਮੁਖ ਸਿਧ-ਹੇ ਪ੍ਰਤੱਖ ਸਿਧੀ ਵਾਲੇ ਵਾਹਿਗੁਰੂ। ਭੇਟਨ ਕਉ-ਮਿਲਣ ਵਾਸਤੇ। ਨਿਹਚਉ-ਜ਼ਰੂਰ। ਦੇਹਿ-ਦੇ, ਬਖਸ਼। ਗੁਰ-ਹੇ ਗੁਰੂ ਪਰਮੇਸ਼ਰ ਜੀ!। ਭਗਤਿ-ਭਗਤੀ। ਪੂਰਨ-ਪੂਰੇ, ਨਾਸ਼ ਤੋਂ ਰਹਿਤ। ਬਲਿਹਾਰਿਆ-ਕੁਰਬਾਣ, ਸਦਕੇ। ਜੰਗਮ-ਜੋਗੀਆਂ ਦਾ ਇਕ ਫਿਰਕਾ ਹੈ। ਏਕੁ ਸਿਧੁ-ਇਕ ਪਰਮਾਤਮਾ। ਜਿਨਿ-ਜਿਸ (ਜੀਵ) ਨੇ। ਪਰਸਤ ਪੈਰ-ਚਰਨ ਛੋਂਹਦਿਆਂ। ਸਿਝਤ-ਸਫਲ ਹੁੰਦੇ ਹਨ। ਤੇ-ਉਹ। ਸੁਆਮੀ-ਹੇ ਮਾਲਕ!। ਅਖਰੁ-(ਗੁਰ ਦੀਖਿਆ ਰੂਪੀ) ਅਖਰ। ਜਪੀ-ਮੈਂ ਜਪਦਾ ਹਾਂ। ਭੇਟਿਓ-ਮਿਲਿਆ ਹੈ। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਨਿਬੇਰਾ-ਨਿਬੇੜਾ, ਫੈਸਲਾ ਭਾਵ ਮੁਕਤ ਹੋ ਗਿਆ।

**ਅਰਥ:** (ਹੇ ਗੁਰੂ ਪਰਮੇਸ਼ਰ ਜੀ!) ਸਾਡੀ (ਜੀਵਨ ਰੂਪ) ਬੇੜੀ ਪਾਪਾਂ ਨਾਲ ਭਰੀ ਹੋਈ ਹੈ, ਮੈਨੂੰ ਡਰ ਲਗ ਰਿਹਾ ਹੈ ਕਿ) ਮਤਾਂ (ਇਹ ਬੇੜੀ ਮਾਇਆ ਦੀ) ਹਵਾ ਦਾ (ਝੋਂਕਾ) ਲਗਣ ਨਾਲ (ਇਹ ਸੰਸਾਰ ਸਮੁੰਦਰ ਵਿਚ ਡੁੱਬ) ਜਾਵੇ। ਹੇ ਸਿਧ! (ਗੁਰ-ਪਰਮੇਸ਼ਰ ਜੀ! ਅਸੀਂ ਇਸ ਖ਼ਾਤਰ) ਸਨਮੁਖ ਹੋ ਕੇ ਤੈਨੂੰ ਮਿਲਣ ਲਈ ਆਏ ਹਾਂ, (ਤੂੰ) ਜ਼ਰੂਰ (ਸਾਨੂੰ ਸਫਲਤਾ ਰੂਪੀ) ਵਡਿਆਈ ਦੇ।੧।

ਹੇ ਤਾਰਣ ਵਾਲੇ ਗੁਰੂ! ਮੈਨੂੰ ਸੰਸਾਰ ਸਾਗਰ ਤੋਂ ਤਾਰ ਲੈ। ਹੇ ਪੂਰਨ ਨਾਸ਼ ਤੋਂ ਰਹਿਤ ਗੁਰ-ਪਰਮੇਸ਼ਰ ਜੀ! (ਮੈਨੂੰ ਆਪਣੀ ਪ੍ਰੇਮਾ) ਭਗਤੀ ਦੀ (ਦਾਤਿ) ਬਖ਼ਸ ਦੇ, ਮੈਂ ਤੇਰੇ ਤੋਂ ਕੁਰਬਾਨ (ਜਾਂਦਾ ਹਾਂ)।੧।ਰਹਾਉ।

(ਹੇ ਗੁਰੂ! ਸਹੀ ਅਰਥਾਂ ਵਿਚ) ਸਿਧ, ਸਾਧਨਾ ਕਰਨ ਵਾਲੇ, ਜੋਗੀ ਅਤੇ ਜੰਗਮ (ਸਰੇਵੜੇ) ਆਦਿ ਇਹਨਾਂ ਵਿਚੋਂ ਜਿਸ ਨੇ ਵੀ (ਤੈਂ) ਸਿਧ ਰੂਪ (ਪਰਮਾਤਮਾ ਨੂੰ ਆਪਣੇ ਚਿਤ ਵਿਚ) ਸਿਮਰਿਆ ਹੈ, (ਅਤੇ ਜਿਨ੍ਹਾਂ ਨੂੰ ਤੇਰਾ ਗੁਰ-ਦੀਖਿਆ ਰੂਪੀ ਇਕ) ਅਖਰ ਮਿਲ ਗਿਆ ਹੈ ਉਹ (ਤੇਰੇ) ਚਰਨ ਛੋਂਹਦਿਆਂ ਹੀ (ਸਫਲ ਜੀਵਨ ਵਾਲੇ) ਹੋ ਜਾਂਦੇ ਹਨ।੨।

(ਹੇ ਪ੍ਰਭੂ! ਮੈਂ ਕਿਸੇ ਪ੍ਰਕਾਰ ਦਾ ਕੋਈ) ਜਪ, ਤਪ, ਸੰਜਮ, ਕਰਮ ਆਦਿ (ਕਰਨਾ ਕੁਝ ਨਹੀਂ) ਜਾਣਦਾ, ਮੈਂ (ਤਾਂ ਕੇਵਲ) ਤੇਰਾ ਨਾਮ ਹੀ ਜਪਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੂੰ) ਗੁਰੂ ਰੂਪ ਪਰਮੇਸ਼ਰ ਮਿਲ ਪਿਆ ਹੈ, ਉਸ ਦਾ) ਸਚੇ ਸ਼ਬਦ ਦੁਆਰਾ (ਕੀਤੇ ਸਮੂਹ ਕਰਮਾਂ ਭਾਵ ਜਨਮ ਮਰਣ ਦਾ) ਨਿਬੇੜਾ ਹੋ ਗਿਆ ਹੈ।੩।੬।

## ਅਰਥ ਭੇਦ ਅਤੇ ਨਿਰਣੈ

**ਜਪ ਤਪ ਸੰਜਮ ਕਰਮ ਨ ਜਾਨਾ, ਨਾਮੁ ਜਪੀ ਪ੍ਰਭ ਤੇਰਾ ॥**

ਵਖ ਵਖ ਅਰਥ:

੧. ਮੈਂ ਜਪ, ਤਪ, ਇੰਦਰੀਆਂ ਨੂੰ ਰੋਕਣਾ ਆਦਿਕ ਕੋਈ ਚੰਗਾ ਕੰਮ ਕਰਨਾ ਨਹੀਂ ਜਾਣਦਾ ਹਾਂ, ਹੇ ਮਾਲਕਾ! ਮੈਂ ਤਾਂ ਤੇਰਾ ਨਾਮ ਹੀ ਜਪਦਾ ਹਾਂ। [ਗਿ. ਬਿਸ਼ਨ ਸਿੰਘ

੨. ਹੇ ਪ੍ਰਭੂ! (ਜਨਮ ਜਨਮਾਤਰਾਂ ਦੇ ਕੀਤੇ ਕਰਮਾਂ ਦਾ ਲੇਖਾ ਨਿਬੇੜਾ ਕਰਨ ਵਾਸਤੇ) ਮੈਂ ਕਿਸੇ ਜਪ ਸੰਜਮ ਆਦਿਕ ਧਾਰਮਿਕ ਕਰਮ ਨੂੰ ਕਾਫੀ ਨਹੀਂ ਸਮਝਦਾ। ਮੈਂ ਤੇਰਾ ਨਾਮ ਹੀ ਸਿਮਰਦਾ ਹਾਂ। [ਦਰਪਣ

**ਨਿਰਣੈ**: ਇਹ ਪੰਕਤੀ ਉਸ ਤਰ੍ਹਾਂਇ ਨਿਮਰਤਾ ਭਾਵ ਨਾਲ ਭਰੀ ਹੋਈ ਹੈ ਜਿਵੇਂ ਕਿ '**ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ (ਪੰਨਾ ੧੨)** ਵਾਲੀ ਪੰਕਤੀ ਹੈ।

ਮੈਂ ਕਾਫੀ ਨਹੀਂ ਸਮਝਦਾ ਅਤੇ ਮੈਂ ਇਨ੍ਹਾਂ ਨੂੰ ਉਕਾ ਹੀ ਨਹੀਂ ਜਾਣਦਾ, ਦੋਹਾਂ ਦੇ ਭਾਵਾਂ ਵਿਚ ਭੇਦ ਹੈ। ਗੁਰੂ ਬਾਬਾ ਜੀ ਤਾਂ ਫੁਰਮਾਉਂਦੇ ਹਨ ਕਿ ਮੈਂ ਇਹ ਕਰਮ ਕਰਨੇ ਜਾਣਦਾ ਹੀ ਨਹੀਂ ਹਾਂ, ਕੇਵਲ ਤੇਰਾ ਨਾਮ ਜਪਦਾ ਹਾਂ, ਕਿਉਂਕਿ ਜਦੋਂ ਗੁਰ-ਪਰਮੇਸ਼ਰ ਦਾ ਮਿਲਾਪ ਹੋ ਜਾਂਦਾ ਹੈ ਫਿਰ ਕਰਮਾਂ ਦਾ ਝਗੜਾ ਨਿਬੜ ਜਾਂਦਾ ਹੈ, ਨਿਰੰਤਰ ਨਾਮ ਦਾ ਜਾਪ ਚਲ ਪੈਂਦਾ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰ ਪਰਮੇਸ਼ਰ ਦਾ ਪ੍ਰਤੱਖ ਦੀਦਾਰ ਕਰਕੇ 'ਦੇਹਿ ਭਗਤਿ ਪੂਰਨ ਅਵਿਨਾਸੀ, ਹਉ ਤੁਝ ਕਉ ਬਲਿਹਾਰਿਆ' ਦੀ ਮੰਗ ਕੀਤੀ ਹੈ। ਸੰਸਾਰ ਵਿਚ ਕਈ ਪ੍ਰਕਾਰ ਦੇ ਫਿਰਕੇ ਹਨ ਸਾਰੇ ਮਤਾਂ ਦੇ ਉਪਾਸ਼ਕ ਆਪਣੇ ਆਪਣੇ ਮਤਾਂ ਨੂੰ ਸਲਾਹੁੰਦੇ ਰਜਦੇ ਨਹੀਂ ਹਨ। ਪਾਖੰਡ ਜੋਗ ਕੀਤਿਆਂ ਪਾਪਾਂ ਭਰੀ ਬੇੜੀ ਬੰਨੇ ਨਹੀਂ ਲਗਦੀ। ਸਫਲ ਫਿਰਕਾ ਓਹੀ ਹੈ ਜੋ ਸਿਧੀਆਂ ਤੇ ਕਰਾਮਾਤਾਂ ਦਾ ਬਾਜ਼ਾਰ ਲਾ ਕੇ ਆਪਦੇ ਚੇਲੇ ਚਾਟੜੇ ਨਹੀਂ ਬਣਾਉਂਦਾ ਕੇਵਲ ਪਰਮੇਸ਼ਰ ਦਾ ਨਾਮ ਜਪਦਾ ਤੇ ਜਪਾਉਂਦਾ ਹੈ। ਦਸਮੇਸ਼ ਪਿਤਾ ਜੀ ਨੇ ਇਸ ਬਾਰੇ ਜੋ ਕੁਝ ਵੇਖਿਆ ਹੈ ਉਸ ਨੂੰ ਬੜੇ ਸੁੰਦਰ ਸ਼ਬਦਾਂ ਵਿਚ ਵਰਣਨ ਕੀਤਾ ਹੈ:--

**ਜੋ ਜੁਗਿਯਾਨ ਕੇ ਜਾਇ ਉਠਿ ਆਸ੍ਰਮ, ਗੋਰਖ ਕੋ ਤਿਹ ਜਾਪੁ ਜਪਾਵੈ ॥**
**ਜਾਯ ਸਨਯਾਸਨ ਕੇ, ਤਿਹ ਕੋ ਕਹਿ, ਦੱਤ ਹੀ ਸੱਤ ਹੈ ਮੰਤ੍ਰ ਦ੍ਰਿੜਾਵੈ ॥**
**ਜੋ ਕੋਊ ਜਾਇ ਤੁਰੱਕਨ ਪੈ, ਮਹਿਦੀਨ ਕੇ ਦੀਨ ਤਿਸੇ ਗਹਿ ਲਯਾਵੈ ॥**
**ਆਪਹਿ ਬੀਚ ਗਨੈ ਕਰਤਾ, ਕਰਤਾਰ ਕੋ ਭੇਦ ਨ ਕੋਊ ਬਤਾਵੈ ॥**

**[ਸ੍ਰੀ ਦਸਮ ਗ੍ਰੰਥ ਪੰਨਾ ੬੪੪**

ਸਿਧਾਂਤ ਇਹ ਹੈ ਕਿ ਗੁਰਮੁਖ ਜਨਾਂ ਨੂੰ ਗੁਰਦੀਖਿਆ, ਗੁਰਮੰਤਰ ਰੂਪੀ ਸੱਚਾ ਅੱਖਰ ਮਿਲ ਜਾਂਦਾ ਹੈ ਅਤੇ ਉਹ ਉਸ ਦੀ ਅਟੁੱਟ ਕਮਾਈ ਕਰਦੇ ਹਨ ਜਿਸ ਨਾਲ ਉਨ੍ਹਾਂ ਦੇ ਜਨਮ ਮਰਨ ਗੇੜੇ ਦਾ ਸਦਾ ਲਈ ਨਿਬੇੜਾ ਹੋ ਜਾਂਦਾ ਹੈ। ਗੁਰਮਤਿ ਤੋਂ ਬਿਨਾ ਜਿਤਨੇ ਵੀ ਭੇਖ ਹਨ ਸਾਰੇ ਰਸਾਤਲ ਨੂੰ ਹੀ ਲਿਜਾਣ ਵਾਲੇ ਹਨ। ਸੋ ਸਿਖ ਦੇ ਹਿਰਦੇ ਵਿਚ 'ਨਾਮ ਜਪੀ ਪ੍ਰਭ ਤੇਰਾ' ਵਾਲੀ ਲਾਲਸਾ ਉਤੇਜਤ ਹੋਣੀ ਚਾਹੀਦੀ ਹੈ।

**ਰਾਮਕਲੀ ਮਹਲਾ ੧ ॥ ਸੁਰਤੀ, ਸੁਰਤਿ ਰਲਾਈਐ ਏਤੁ ॥ ਤਨੁ ਕਰਿ ਤੁਲਹਾ, ਲੰਘਹਿ ਜੇਤੁ ॥ ਅੰਤਰਿ ਭਾਹਿ, ਤਿਸੈ ਤੂ ਰਖੁ ॥ ਅਹਿਨਿਸਿ, ਦੀਵਾ ਬਲੈ ਅਥਕੁ ॥੧॥ ਐਸਾ ਦੀਵਾ, ਨੀਰਿ ਤਰਾਇ ॥ ਜਿਤੁ ਦੀਵੈ, ਸਭ ਸੋਝੀ ਪਾਇ ॥੧॥ਰਹਾਉ॥ ਹਛੀ ਮਿਟੀ, ਸੋਝੀ ਹੋਇ ॥ ਤਾ ਕਾ ਕੀਆ, ਮਾਨੈ ਸੋਇ ॥ ਕਰਣੀ ਤੇ, ਕਰਿ ਚਕਹੁ ਢਾਲਿ ॥ ਐਥੈ ਓਥੈ, ਨਿਬਹੀ ਨਾਲਿ ॥੨॥ ਆਪੇ ਨਦਰਿ ਕਰੇ ਜਾ ਸੋਇ ॥ ਗੁਰਮੁਖਿ ਵਿਰਲਾ ਬੂਝੈ ਕੋਇ ॥ ਤਿਤੁ ਘਟਿ ਦੀਵਾ, ਨਿਹਚਲੁ ਹੋਇ ॥ ਪਾਣੀ ਮਰੈ ਨ ਬੁਝਾਇਆ ਜਾਇ ॥ ਐਸਾ ਦੀਵਾ, ਨੀਰਿ ਤਰਾਇ ॥੩॥ ਡੋਲੈ ਵਾਉ ਨ ਵਡਾ ਹੋਇ ॥ ਜਾਪੈ, ਜਿਉ ਸਿੰਘਾਸਣਿ ਲੋਇ ॥ ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ॥ ਨਿਰਤਿ ਨ ਪਾਈਆ, ਗਣੀ ਸਹੰਸ ॥ ਐਸਾ ਦੀਵਾ ਬਾਲੇ ਕੋਇ ॥ ਨਾਨਕ, ਸੋ ਪਾਰੰਗਤਿ ਹੋਇ ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਲੰਘਹਿਂ, ਚਕਹੁਂ, ਜਿਉਂ। **ਫੁਟਕਲ:** ਅਥੱਕ।

**ਪਦ ਅਰਥ:** ਸੁਰਤੀ-ਸੁਰਤਿ ਦਾ ਮਾਲਕ, ਵਾਹਿਗੁਰੂ। ਏਤ-ਇਸ ਤਰ੍ਹਾਂ। ਕਰਿ-ਬਣਾ। ਤੁਲਹਾ-ਬੇੜੀ। ਲੰਘਹਿ-(ਪਾਰ) ਲੰਘ ਜਾਵੇਂ। ਜੇਤੁ-ਜਿਸ ਨਾਲ। ਭਾਹਿ-ਅੱਗ, ਭਾਵ ਤ੍ਰਿਸ਼ਨਾ ਅਗਨੀ। ਅਹਿਨਿਸਿ-ਦਿਨ ਰਾਤ। ਐਸਾ ਦੀਵਾ-ਇਹੋ ਜਿਹਾ (ਗਿਆਨ ਰੂਪੀ) ਦੀਵਾ। ਅਥਕੁ-ਨਾ ਥੱਕਣ ਵਾਲਾ, ਭਾਵ ਲਗਾਤਾਰ ਬਲਣ ਵਾਲਾ। ਨੀਰਿ-ਪਾਣੀ ਉਤੇ। ਹਛੀ ਮਿਟੀ-ਚੰਗੀ ਮਿਟੀ ਦਾ। ਤਾ ਕਾ-ਉਸ (ਮਿਟੀ) ਦਾ। ਕੀਆ-ਬਣਾਇਆ ਹੋਇਆ। ਮਾਨੈ ਸੋਇ-ਉਹ (ਵਾਹਿਗੁਰੂ) ਪਰਵਾਨ ਕਰਦਾ ਹੈ। ਕਰਣੀ-ਉਚਾ ਆਚਰਨ, ਸ਼ੁੱਭ ਕਰਨੀ। ਚਕਹੁ-ਚਕ ਤੋਂ। ਢਾਲਿ-ਢਾਲੋ। ਤਿਤੁ ਘਟਿ-ਉਸ ਹਿਰਦੇ ਵਿਚ। ਪਾਣੀ ਮਰੈ ਨ-ਪਾਣੀ ਵਿਚ ਮਰਦਾ (ਡੁਬਦਾ) ਨਹੀਂ ਹੈ। ਡੋਲੈ ਨ-ਡੋਲਦਾ ਨਹੀਂ ਹੈ। ਵਾਉ-ਹਵਾ ਨਾਲ। ਨ ਵਡਾ ਹੋਇ-ਬੁਝਦਾ ਨਹੀਂ ਹੈ। ਜਾਪੈ-ਜਾਪਦਾ ਹੈ। ਜਿਉ ਸਿੰਘਾਸਣਿ-ਜਿਵੇਂ (ਵਾਹਿਗੁਰੂ) ਹਿਰਦੇ ਰੂਪ ਸਿੰਘਾਸਣ ਉਤੇ (ਬੈਠਾ ਹੈ)। ਲੋਇ-(ਦੀਵੇ ਦੀ) ਲੋ (ਰੋਸ਼ਨੀ) ਵਿਚ। ਨਿਰਤਿ-ਨਿਰਣਾ। ਗਣੀ-(ਜੇ) ਮੈਂ ਗਿਣਾਂ। ਸਹੰਸ-ਹਜ਼ਾਰਾਂ। ਪਾਰੰਗਤਿ-ਪਾਰ (ਪਹੁੰਚਿਆਂ) ਮੁਕਤ ਹੋਇਆ (ਸਮਝੋ)।

**ਅਰਥ:** (ਹੇ ਭਾਈ!) ਵਾਹਿਗੁਰੂ ਜੀ ਵਿਚ ਇਸ ਤਰ੍ਹਾਂ ਸੁਰਤਿ ਰਲਾਉਣੀ (ਇਕ-ਮਿੱਕ ਕਰਨੀ) ਚਾਹੀਦੀ ਹੈ, (ਭਾਵ ਸੱਚੀ ਜੁਗਤੀ ਇਹ ਹੈ)। (ਹੇ ਭਾਈ! ਨਾਮ ਸਿਮਰਨ ਕਰਕੇ) ਸਰੀਰ ਨੂੰ ਤੁਲਹਾ ਬਣਾ ਜਿਸ ਨਾਲ (ਸੰਸਾਰ ਸਾਗਰ ਤੋਂ ਪਾਰ) ਲੰਘ ਜਾਵੇਂ। (ਸਰੀਰ ਦੇ) ਅੰਦਰ (ਤ੍ਰਿਸ਼ਨਾ) ਅਗਨੀ ਹੈ ਉਸ ਨੂੰ ਤੂੰ (ਰੋਕ ਕੇ) ਰੱਖ। (ਫਿਰ ਤੇਰੇ ਅੰਦਰ) ਦਿਨ ਰਾਤ ਲਗਾਤਾਰ (ਗਿਆਨ ਰੂਪੀ) ਦੀਵਾ ਬਲਦਾ ਰਹੇਗਾ।੧।

(ਹੇ ਭਾਈ!) ਇਹੋ ਜਿਹਾ (ਗਿਆਨ ਰੂਪੀ) ਦੀਵਾ (ਹਿਰਦੇ ਵਿਚ) ਨਦੀ ਉਤੇ ਤਰਾ, ਜਿਸ ਦੀਵੇ ਨਾਲ (ਤੈਨੂੰ) ਜੀਵਨ ਯਾਤਰਾ ਦੀ ਸਭ ਸੋਝੀ ਪ੍ਰਾਪਤ ਹੋਵੇ।੧।ਰਹਾਉ।

(ਜੀਵਨ-ਜੁਗਤੀ ਵਿਚਾਰਨ ਵਾਲੀ) ਚੰਗੀ ਮਿਟੀ ਹੋਵੇ ਉਸ (ਮਿਟੀ) ਦਾ ਬਣਿਆ ਹੋਇਆ (ਦੀਵਾ ਪਰਮੇਸ਼ਰ) ਪਰਵਾਨ ਕਰਦਾ ਹੈ। ਸ਼ੁਭ ਕਰਣੀ ਦੇ ਚਕ ਤੋਂ (ਉਸ ਦੀਵੇ ਦੀ ਮਿਟੀ ਨੂੰ) ਢਾਲ ਕੇ (ਘੜ)। (ਇਹੋ ਜਿਹਾ ਦੀਵਾ) ਲੋਕ ਪਰਲੋਕ ਵਿਚ ਤੇਰੇ ਨਾਲ ਨਿਬ੍ਹੇਗਾ।੨।

(ਹੇ ਭਾਈ!) ਜਦ (ਉਹ ਪ੍ਰਭੂ) ਆਪਣੀ ਮਿਹਰ ਦੀ ਨਜ਼ਰ ਕਰਦਾ ਹੈ (ਤਾ ਕੋਈ) ਵਿਰਲਾ (ਸਿਖ ਹੀ) ਗੁਰੂ ਦੁਆਰਾ (ਇਸ ਦੀਵੇ ਦੇ ਭੇਦ ਨੂੰ) ਸਮਝਦਾ ਹੈ। ਉਸ (ਮਨੁੱਖ ਦੇ) ਹਿਰਦੇ ਵਿਚ (ਇਹ ਗਿਆਨ ਰੂਪੀ) ਦੀਵਾ ਪੱਕਾ ਹੋ ਕੇ ਟਿੱਕ ਜਾਂਦਾ ਹੈ (ਫਿਰ ਇਹ ਦੀਵਾ) ਨਾ ਪਾਣੀ ਵਿਚ ਡੁਬਦਾ ਹੈ ਨਾ (ਹਵਾ ਨਾਲ) ਬੁਝਾਇਆ ਜਾ ਸਕਦਾ ਹੈ। (ਹੇ ਭਾਈ! ਤੂੰ) ਇਹੋ ਜਿਹਾ ਦੀਵਾ (ਜੀਵਨ ਰੂਪੀ) ਨਦੀ (ਦੇ ਪਾਣੀ) ਉਤੇ ਤਰਾ।੩।

(ਇਹ ਗਿਆਨ ਦੀਵਾ ਜੀਵਨ ਦੇ ਦੁਖ ਸੁਖ ਦੀ ਹਨੇਰੀ ਵਿਚ) ਡੋਲਦਾ ਨਹੀਂ ਹੈ (ਅਤੇ) ਨਾ ਹੀ (ਇਹ ਦੀਵਾ) ਬੁਝਦਾ ਹੈ। (ਇਸ ਦੀਵੇ ਦੀ) ਰੋਸ਼ਨੀ ਨਾਲ (ਇਉਂ) ਜਾਪਦਾ ਹੈ ਜਿਵੇਂ ਕਿ (ਉਹ ਵਾਹਿਗੁਰੂ ਹਿਰਦੇ ਰੂਪ) ਸਿੰਘਾਸਣ ਉਤੇ (ਬਿਰਾਜਮਾਨ) ਹੈ। (ਹੇ ਭਾਈ! ਭਾਵੇਂ ਕੋਈ) ਖਤਰੀ, ਬ੍ਰਾਹਮਣ, ਸ਼ੂਦਰ ਜਾਂ ਵੈਸ਼ ਹੋਵੇ (ਇਹ ਚਾਰ ਵਰਨ ਹੀ ਨਹੀਂ ਜੇ) ਮੈਂ ਅਜੇਹੀਆਂ ਹਜ਼ਾਰਾਂ ਗਿਣਤੀਆਂ ਗਿਣਾਂ, ਕੋਈ ਇਸਦੀ ਕੀਮਤ) ਨਿਰਣਾ ਨਹੀਂ ਕਰ ਸਕਦਾ। (ਜਿਹੜਾ ਮਨੁੱਖ) ਇਹੋ ਜਿਹਾ (ਗਿਆਨ ਰੂਪ) ਦੀਵਾ ਬਾਲੇਗਾ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਸੰਸਾਰ ਸਾਗਰ ਤੋਂ) ਪਾਰ ਪਹੁੰਚ ਜਾਵੇਗਾ (ਭਾਵ ਉਸ ਨੂੰ ਜੀਵਨ ਦਾ ਪੂਰਾ ਚਾਨਣ ਮਿਲੇਗਾ, ਰਾਹ ਵਿਚ ਕੋਈ ਦੁੱਖ ਨਹੀਂ ਹੋਵੇਗਾ)।੪।੭।

# ਅਰਥ ਭੇਦ ਅਤੇ ਨਿਰਣੈ

## ਅੰਤਰਿ ਭਾਹਿ ਤਿਸੈ ਤੂ ਰਖੁ ॥ ਅਹਿਨਿਸਿ ਦੀਵਾ ਬਲੈ ਅਥਕੁ ॥

ਵਖ ਵਖ ਅਰਥ:

੧. ਤ੍ਰਿਸਨਾ ਤੁਲੇ ਨੂੰ ਨਾ ਜਲਾਵੈ ਤਿਸ ਥੀ ਰਖ ਤੁਲਹੇ ਨੂੰ ਬਚਾਇ।
ਤੇਰੇ ਅੰਤਰਿ ਜੋ ਤ੍ਰਿਸਨਾ ਰੂਪ ਅਗਨੀ ਹੈ ਤਿਸ ਕੋ ਤੂੰ (ਰਖੁ) ਰੋਕ ਜਬ ਅਗਨੀ ਰੋਕੇਂਗਾ ਤਬ ਦਿਨ ਰਾਤ ਗਯਾਨ ਰੂਪ (ਅਥਕ) ਨਾਸ ਰਹਿਤ ਵਾ ਸਿਥਲਤਾ ਰਹਤ ਭਾਵ ਏਕ ਰਸ ਦੀਵਾ ਬਲੇਗਾ।

[ਫ.ਸ., ਸ਼ਬਦਾਰਥ, ਗਿ. ਬਿਸ਼ਨ ਸਿੰਘ

੨. ਤੇਰੇ (ਆਪਣੇ) ਅੰਦਰ ਬ੍ਰਹਮ-ਅਗਨੀ (ਰੱਬੀ ਜੋਤਿ) ਹੈ, ਉਸ ਨੂੰ (ਸੰਭਾਲ ਕੇ) ਰੱਖ, ਇਸ ਤਰ੍ਹਾਂ ਤੇਰੇ ਅੰਦਰ ਦਿਨ ਰਾਤ ਲਗਾਤਾਰ (ਗਿਆਨ ਦਾ) ਦੀਵਾ ਬਲਦਾ ਰਹੇਗਾ। [ਦਰਪਣ

**ਨਿਰਣੈ:** 'ਅੰਤਰਿ ਭਾਹਿ' ਦੇ ਅਰਥ ਅੰਦਰ 'ਬ੍ਰਹਮ ਅਗਨੀ' (ਰਬੀ ਜੋਤਿ) ਕਰਨ ਨਾਲੋਂ, ਤ੍ਰਿਸ਼ਨਾ ਰੂਪੀ ਅੱਗ ਵਾਲੇ ਪ੍ਰਚਲਤ ਅਰਥ ਠੀਕ ਹਨ ਕਿਉਂਕਿ ਮਨ ਰੂਪੀ ਤੁਲਹੇ ਨੂੰ ਤ੍ਰਿਸ਼ਨਾ ਤੋਂ ਬਚਾ ਕੇ ਰਖਣ ਦਾ ਉਪਦੇਸ਼ ਹੈ। ਇਸ ਨਾਲ ਗਿਆਨ ਰੂਪੀ ਦੀਵਾ ਇਕ ਰਸ ਬਲਦਾ ਰਖ। ਜੇ 'ਜੋਤਿ' ਵਾਲੇ ਅਰਥ ਕਰੀਏ ਤਾਂ, ਜੋਤਿ ਨੂੰ ਜਗਾਉਣ ਦੀ ਲੋੜ ਨਹੀਂ, ਜਾਗਤਿ ਜੋਤਿ ਨੂੰ ਜਪਣ ਦੀ ਲੋੜ ਹੈ। ਇਸ ਲਈ ਨੰਬਰ ੧ ਵਾਲੇ ਅਰਥ ਠੀਕ ਹਨ। 'ਭਾਹਿ' ਦਾ ਭਾਵ ਹਰ ਥਾਂ ਤ੍ਰਿਸ਼ਨਾ ਅਗਨੀ ਹੀ ਹੈ, ਬ੍ਰਹਮ ਅਗਨੀ ਨਹੀਂ।

# ਸਾਰੰਸ਼ ਅਤੇ ਸਿਧਾਂਤ

ਦੀਵੇ ਜਗਾਉਣ ਵਾਲਾ ਕਰਮ ਕਾਂਡ ਹਿੰਦੂ ਸਮਾਜ ਦੀ ਦੇਣ ਹੈ। ਕਤਕ ਦੇ ਮਹੀਨੇ ਵਿਚ ਜਿਥੇ ਬ੍ਰਾਹਮਣਾਂ ਦੇ ਘਰਾਂ ਵਿਚ ਦੀਵੇ ਜਗਾਏ ਜਾਂਦੇ ਹਨ, ਉਥੇ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਇਸਤ੍ਰੀਆਂ ਆਟੇ ਦੇ ਦੀਵੇ ਬਣਾ ਕੇ ਨਦੀ ਵਿਚ ਤੁਲਹੇ ਉਪਰ ਦੀਵੇ ਰਖ ਕੇ ਤਰਾਂਦੀਆਂ ਹਨ। ਗੁਰੂ ਬਾਬਾ ਜੀ ਇਸ ਬਾਰੇ ਉਪਦੇਸ਼ ਦੇ ਰਹੇ ਹਨ ਕਿ ਇਹ ਦੀਵਾ ਜੋ ਮਿਟੀ ਜਾਂ ਆਟੇ ਦਾ ਬਣਿਆ ਹੋਇਆ ਹੈ, ਝਖੜ ਆਉਣ ਨਾਲ ਡੋਲ ਜਾਂਦਾ ਹੈ, ਡੁਬ ਜਾਂਦਾ ਹੈ, ਬੁਝ ਜਾਂਦਾ ਹੈ, ਜਿਸ ਕਰਕੇ ਰਸਤਾ ਨਹੀਂ ਦਿਸਦਾ। ਇਸ ਲਈ ਇਹੋ ਜਿਹਾ ਗਿਆਨ ਰੂਪ ਦੀਵਾ ਜਗਾਓ ਜੋ ਹਿਰਦੇ ਅੰਦਰ ਇਕ ਰਸ ਬਲਦਾ ਰਹੇ। ਇਹ ਦੀਵਾ ਮਿਟੀ ਦਾ ਨਹੀਂ ਬਣਦਾ, ਨਿਸ਼ਕਾਮ ਕਰਮ ਦੀ ਕਰਣੀ ਤੇ ਢਾਲ ਕੇ ਬਣਾਇਆ ਜਾਂਦਾ ਹੈ ਜੋ ਲੋਕ ਪਰਲੋਕ ਵਿਚ ਨਾਲ ਨਿਬ੍ਹਦਾ ਹੈ। ਜਿਹੜਾ ਅਜਿਹਾ ਗਿਆਨ ਰੂਪ (ਨਾਮ ਵਾਲਾ) ਦੀਵਾ ਬਾਲਦਾ ਹੈ, ਉਹ ਅੰਤ ਸਮੇਂ ਪਰਮਗਤੀ ਨੂੰ ਪ੍ਰਾਪਤ ਹੁੰਦਾ ਹੈ।

**ਰਾਮਕਲੀ ਮਹਲਾ ੧ ॥ ਤੁਧ ਨੋ ਨਿਵਣੁ, ਮੰਨਣੁ ਤੇਰਾ ਨਾਉ ॥ ਸਾਚੁ ਭੇਟ, ਬੈਸਣ ਕਉ ਥਾਉ ॥ ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥੧॥ ਨਾਨਕ, ਬਿਰਥਾ ਕੋਇ ਨ ਹੋਇ ॥ ਐਸੀ ਦਰਗਹ ਸਾਚਾ ਸੋਇ ॥੧॥ਰਹਾਉ॥ ਪ੍ਰਾਪਤਿ ਪੋਤਾ, ਕਰਮੁ ਪਸਾਉ ॥ ਤੂ ਦੇਵਹਿ, ਮੰਗਤ ਜਨ ਚਾਉ ॥ ਭਾਂਡੈ ਭਾਉ ਪਵੈ ਤਿਤੁ ਆਇ ॥ ਧੁਰਿ ਤੈ ਛੋਡੀ, ਕੀਮਤਿ ਪਾਇ ॥੨॥ ਜਿਨਿ ਕਿਛੁ ਕੀਆ, ਸੋ ਕਿਛੁ ਕਰੈ ॥ ਅਪਨੀ ਕੀਮਤਿ, ਆਪੇ ਧਰੈ ॥ ਗੁਰਮੁਖਿ ਪਰਗਟੁ ਹੋਆ ਹਰਿਰਾਇ ॥ ਨਾ ਕੋ ਆਵੈ, ਨਾ ਕੋ ਜਾਇ ॥੩॥ ਲੋਕੁ ਧਿਕਾਰੁ ਕਹੈ ਮੰਗਤ ਜਨ, ਮਾਗਤ ਮਾਨੁ ਨ ਪਾਇਆ ॥ ਸਹ ਕੀਆ ਗਲਾ, ਦਰ ਕੀਆ ਬਾਤਾ, ਤੈ ਤਾ ਕਹਣੁ ਕਹਾਇਆ ॥੪॥੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਕਉਂ, ਥਾਉਂ, ਤਾਂ, ਦੇਵਹਿਂ, ਭਾਂਡੈ, ਮਾਂਗਤ, ਕੀਆਂ, ਗਲਾਂ, ਬਾਤਾਂ, ਤੈਂ।

**ਪਦ ਅਰਥ:** ਨਿਵਣੁ-ਨਿਵਣਾ, ਸਿਰ ਝੁਕਾਉਣਾ, ਨਮਸਕਾਰ ਕਰਨੀ। ਭੇਟ-ਭੇਟਾ। ਕਉ-ਲਈ। ਥਾਉ-ਥਾਂ। ਸੁਣਿ-ਸੁਣ ਕੇ। ਸਦਿ-ਸਦ ਕੇ, ਬੁਲਾ ਕੇ। ਬਹਾਲੇ-ਬਿਠਾਉਂਦਾ ਹੈ। ਪਾਸਿ-(ਆਪਣੇ) ਕੋਲ। ਬਿਰਥਾ-ਖਾਲੀ। ਐਸੀ ਦਰਗਹ-ਇਹੋ ਜਿਹੀ ਦਰਗਾਹ (ਦੀਬਾਣ ਵਿਚ) ਸਾਚਾ ਸੋਇ-ਉਹ (ਆਪ ਹੀ) ਸਦਾ ਥਿਰ ਰਹਿਣ ਵਾਲਾ ਹੈ। ਪੋਤਾ-ਖਜ਼ਾਨਾ। ਕਰਮ-ਬਖਸ਼ਿਸ਼। ਪਸਾਉ-ਪ੍ਰਸ਼ਾਦ, ਕਿਰਪਾ। ਚਾਉ-ਉਮਾਹ, ਖੁਸ਼ੀ। ਭਾਂਡੈ-(ਹਿਰਦੇ ਰੂਪੀ) ਭਾਂਡੇ ਵਿਚ। ਭਾਉ-ਪ੍ਰੇਮ। ਤਿਤੁ-ਉਸ (ਵਿਚ)। ਧੁਰਿ-ਧੁਰ ਤੋਂ। ਤੈ-ਤੂੰ। ਕੀਮਤਿ-ਕਦਰ। ਧਰੈ-ਧਰਦਾ ਟਿਕਾਂਦਾ ਹੈ। ਹਰਿ ਰਾਇ-ਹਰੀ ਰਾਜਾ, ਪਰਮਾਤਮਾ। ਧਿਕਾਰੁ-ਧਿਰਕਾਰ, ਫਿਟਕਾਰ। ਮਾਗਤ-ਮੰਗਦਿਆਂ। ਮਾਨੁ-ਇਜ਼ਤ। ਸਹ ਕੀਆ-ਖਸਮ (ਮਾਲਕ) ਦੀਆਂ। ਤੈ ਤਾ-ਤੂੰ (ਆਪ ਹੀ) ਤਾਂ। ਕਹਣੁ-ਕਥਨ, ਵਖਿਆਨ।

**ਅਰਥ:** (ਹੇ ਪ੍ਰਭੂ!) ਤੇਰਾ (ਨਾਮ) ਮੰਨਣਾ ਹੀ ਤੈਨੂੰ ਨਿਵਣਾ (ਨਮਸਕਾਰ ਕਰਨਾ) ਹੈ। ਸਚ ਰੂਪ ਭੇਟਾ (ਰਖਣ ਨਾਲ ਤੇਰੇ ਪਾਸ) ਬੈਠਣ ਲਈ ਥਾਂ (ਮਿਲਦੀ ਹੈ)। (ਮਨੁੱਖ ਕੋਲ ਜੇ) ਸਤ, ਸੰਤੋਖ ਰੂਪੀ ਅਰਦਾਸਿ ਹੋਵੇ, ਤਾਂ (ਉਹ ਪ੍ਰਭੂ ਜੀਵ ਦੀ ਅਰਦਾਸਿ) ਸੁਣ ਕੇ (ਜੀਵ ਨੂੰ) ਬੁਲਾ ਕੇ (ਆਪਣੇ) ਪਾਸ ਬਿਠਾ ਲੈਂਦਾ ਹੈ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਸਦਾ ਥਿਰ ਰਹਿਣ ਵਾਲਾ (ਪ੍ਰਭੂ ਹੈ ਅਤੇ ਉਸ ਦੀ) ਇਹੋ ਜਿਹੀ ਦਰਗਾਹ (ਕਚਹਿਰੀ) ਹੈ (ਜਿਸ ਤੋਂ) ਕੋਈ (ਮੰਗਤਾ) ਖਾਲੀ ਨਹੀਂ ਜਾਂਦਾ (ਭਾਵ ਉਹ ਸਭ ਨੂੰ ਦਾਤਾਂ ਬਖਸ਼ਦਾ ਹੈ)।੧।ਰਹਾਉ।

(ਹੇ ਪ੍ਰਭੂ! ਉਸ ਜੀਵ ਨੂੰ ਨਾਮ ਦਾ) ਖਜ਼ਾਨਾ ਪ੍ਰਾਪਤ ਹੁੰਦਾ ਹੈ (ਜਿਸ ਉਤੇ ਤੇਰੀ) ਬਖਸ਼ਸ ਤੇ (ਕਿਰਪਾ ਹੁੰਦੀ ਹੈ)। (ਮੈਂ) ਮੰਗਤੇ ਜਨ ਦੇ (ਮਨ ਵਿਚ ਇਹੋ) ਚਾਉ ਹੈ (ਕਿ ਤੂੰ ਮੈਨੂੰ ਨਾਮ ਦੀ ਦਾਤਿ ਬਖਸ਼ਿਸ਼ ਕਰ) ਦੇਵੇਂ। (ਹੇ ਪ੍ਰਭੂ!) ਉਸ (ਹਿਰਦੇ ਰੂਪੀ) ਭਾਂਡੇ ਵਿਚ ਪ੍ਰੇਮ ਆ ਕੇ ਪੈਂਦਾ ਹੈ (ਜਿਸ ਹਿਰਦੇ ਵਿਚ) ਤੂੰ (ਆਪ ਹੈਂ), ਧੁਰ ਤੋਂ (ਇਹ) ਕਦਰ ਤੂੰ (ਉਸ ਹਿਰਦੇ ਵਿਚ ਪਾ ਦਿਤੀ ਹੈ)।੨।

(ਹੇ ਭਾਈ!) ਜਿਸ (ਪ੍ਰਭੂ) ਨੇ ਇਹ ਕੁਝ ਕੀਤਾ ਹੈ (ਭਾਵ ਜੁਗਤੀ) ਦਿਤੀ ਹੈ ਉਹ (ਆਪ ਹੀ ਸਭ) ਕੁਝ ਕਰਦਾ ਹੈ। ਆਪਣੀ ਕੀਮਤ (ਕਦਰ) ਆਪ ਹੀ (ਜੀਵ ਦੇ ਹਿਰਦੇ ਵਿਚ) ਟਿਕਾਂਦਾ ਹੈ। (ਉਹ) ਪਰਮਾਤਮਾ ਗੁਰੂ ਦੁਆਰਾ (ਹਿਰਦੇ ਵਿਚ) ਪ੍ਰਗਟ ਹੁੰਦਾ ਹੈ। (ਜਿਥੇ ਪ੍ਰਗਟ ਹੁੰਦਾ ਹੈ ਉਥੇ ਇਸ ਖੇਡ ਦੀ ਸੋਝੀ ਆ ਜਾਂਦੀ ਹੈ) ਨਾ ਕੋਈ (ਜੀਵ ਕਿਤੋਂ ਆਉਂਦਾ ਹੈ (ਤੇ) ਨਾ ਕੋਈ (ਕਿਤੇ) ਜਾਂਦਾ ਹੈ।੩।

ਮੰਗਤ ਜਨ ਨੂੰ ਜਗਤ ਫਿਟਕਾਰਾਂ ਪਾਉਂਦਾ ਹੈ (ਕਿਉਂਕਿ ਮੈਂ ਤੇਰੇ ਪਾਸੋਂ ਇਹ ਦਾਤਾਂ ਮੰਗੀਆਂ ਸਨ ਅਤੇ) ਮੰਗਦਿਆਂ ਲੋੜੀਂਦਾ ਆਦਰ (ਮਾਣ) ਨਹੀਂ ਪ੍ਰਾਪਤ ਕੀਤਾ (ਪਰ ਮੈਂ ਕਹਿੰਦਾ ਹਾਂ ਕਿ ਹੇ ਪ੍ਰਭੂ! ਤੈਂ) ਮਾਲਕ ਦੀਆਂ ਗਲਾਂ (ਤੇਰੇ) ਦਰ ਦੀਆਂ ਬਾਤਾਂ ਦਾ ਕਥਨ ਤੂੰ (ਆਪ ਹੀ ਮੈਥੋਂ) ਕਹਾਇਆ ਹੈ। (ਇਸ ਲਈ ਮੈਂ ਧਿਕਾਰ ਦਾ ਪਾਤਰ ਨਹੀਂ ਹੋ ਸਕਦਾ)।੪।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅਰਦਾਸਿ ਦੀ ਅਸਲੀ ਭਾਵਨਾ ਨੂੰ ਰੂਪਮਾਨ ਕੀਤਾ ਹੈ। ਕੇਵਲ ਟਕਾ, ਪੰਜ ਪੈਸੇ ਜਾਂ ਵਧ ਤੋਂ ਵਧ ਧੰਨ ਭੇਟਾ ਵਜੋਂ ਗੁਰੂ ਦੇ ਸਨਮੁਖ ਰਖਣ ਨਾਲ ਗੁਰੂ ਰੀਝਦਾ ਨਹੀਂ ਹੈ। ਜੇ ਪਲੇ ਸਚ ਨਹੀਂ ਤਾਂ ਕੋਈ ਭੇਟਾ ਕਬੂਲ ਨਹੀਂ ਹੁੰਦੀ। ਸਚੇ ਪ੍ਰਭੂ ਨੂੰ ਰੀਝਾਉਣ ਲਈ ਸਚੀ ਭੇਟਾ ਹੀ ਪਰਵਾਣ ਹੁੰਦੀ ਹੈ। ਅਰਦਾਸਿ ਵੀ ਨਿਰੀ ਅਖਰੀ ਨਾ ਹੋਵੇ ਹਿਰਦੇ ਵਿਚ ਸਤਿ ਤੇ ਸੰਤੋਖ ਹੋਵੇ। ਅਜੇਹੀ ਭੇਟਾ ਤੋਂ ਅਰਦਾਸਿ ਨਾਲ ਇਹ ਆਸ ਬਝ ਸਕਦੀ ਹੈ ਕਿ ਪ੍ਰਭੂ ਆਪਣੇ ਪਾਸ ਬਿਠਾ ਲਵੇਗਾ। ਮੰਗਤਾ ਬਣਨ ਦੀ ਲੋੜ ਹੈ, ਪਰ ਮੰਗਤੇ ਦੇ ਹਿਰਦੇ ਰੂਪੀ ਭਾਂਡੇ ਵਿਚ ਪ੍ਰਭੂ-ਪ੍ਰੇਮ ਹੋਵੇ।

ਇਸ ਵਿਚ ਸੰਦੇਹ ਨਹੀਂ ਕਿ ਸੰਸਾਰ ਵਿਚ ਮੰਗਤਾ ਬਣਦਿਆਂ ਮਨੁੱਖ ਨੂੰ ਲਜਿਆ ਆਉਂਦੀ ਹੈ, ਪਰ ਇਹ ਗੱਲ ਸੰਸਾਰ ਤੱਕ ਸੀਮਤ ਹੈ। ਪ੍ਰਭੂ ਦੇ ਦਰਬਾਰ ਵਿਚ ਮੰਗਤਾ ਬਣ ਕੇ ਅਪਣਤ ਨਾਲ ਬਾਰੰਬਾਰ ਬੇਨਤੀ ਕਰਨੀ ਚਾਹੀਦੀ ਹੈ:—

**ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥** [ਪੰਨਾ ੬੫੬

ਇਹ ਗੁਰੂ ਘਰ ਦੀ ਮਰਯਾਦਾ ਹੈ। ਗੁਰੂ ਰਾਮਦਾਸ ਪਾਤਿਸ਼ਾਹ ਇਸ ਸਿਧਾਂਤਕ ਪੱਖ ਉਤੇ ਆਪਣੀ ਮੁਹਰ ਲਾਉਂਦੇ ਹਨ:–

**ਸੁਖ ਸਾਗਰੁ ਅੰਮ੍ਰਿਤੁ ਹਰਿ ਨਾਉ॥ ਮੰਗਤ ਜਨੁ ਜਾਚੈ ਹਰਿ ਦੇਹੁ ਪਸਾਉ ॥**

**ਹਰਿ ਸਤਿ ਸਤਿ, ਸਦਾ ਹਰਿ ਸਤਿ, ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥** [ਪੰਨਾ ੯੬੮

**ਰਾਮਕਲੀ ਮਹਲਾ ੧ ॥ ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰੁ, ਕਵਣੁ ਬੁਝੈ ਬਿਧਿ ਜਾਣੈ ॥ ਉਤਭੁਜ ਚਲਤ ਆਪਿ ਕਰਿ ਚੀਨੈ, ਆਪੇ ਤਤੁ ਪਛਾਣੈ ॥੧॥ ਐਸਾ ਗਿਆਨੁ, ਬੀਚਾਰੈ ਕੋਈ ॥ ਤਿਸ ਤੇ, ਮੁਕਤਿ ਪਰਮ ਗਤਿ ਹੋਈ ॥੧॥ਰਹਾਉ॥ ਦਿਨ ਮਹਿ ਰੈਣਿ, ਰੈਣਿ ਮਹਿ ਦਿਨੀਅਰੁ, ਉਸਨ ਸੀਤ ਬਿਧਿ ਸੋਈ ॥ ਤਾ ਕੀ ਗਤਿ ਮਿਤਿ ਅਵਰੁ ਨ ਜਾਣੈ, ਗੁਰ ਬਿਨੁ ਸਮਝ ਨ ਹੋਈ ॥੨॥ ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ, ਬੂਝਹੁ ਬ੍ਰਹਮ ਗਿਆਨੀ ॥ ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ, ਗੁਰਮੁਖਿ ਅਕਥ ਕਹਾਨੀ ॥੩॥ ਮਨ ਮਹਿ ਜੋਤਿ, ਜੋਤਿ ਮਹਿ ਮਨੂਆ, ਪੰਚ ਮਿਲੇ ਗੁਰ ਭਾਈ ॥ ਨਾਨਕ ਤਿਨ ਕੈ ਸਦ ਬਲਿਹਾਰੀ, ਜਿਨ ਏਕ ਸਬਦਿ ਲਿਵ ਲਾਈ ॥੪॥੯॥**

**ਪਦ ਅਰਥ:** ਸਾਗਰੁ-ਸਮੁੰਦਰ। ਬਿਧਿ ਜਾਣੈ-ਜੁਗਤੀ ਜਾਣਦਾ ਹੋਵੇ। ਉਤਭੁਜ ਚਲਤ-ਉਤਭੁਜ ਆਦਿਕ ਚਾਰ ਖਾਣੀਆਂ ਦੀ ਰਚਨਾ ਦਾ ਤਮਾਸ਼ਾ। ਆਪਿ ਕਰਿ-ਆਪ ਬਣਾ ਕੇ, ਪੈਦਾ ਕਰਕੇ। ਚੀਨੈ-ਪਛਾਣਦਾ ਹੈ। ਤਤੁ-ਅਸਲੀਅਤ। ਤਿਸ ਤੇ-ਉਸ ਪ੍ਰਭੂ ਤੋਂ। ਪਰਮਗਤਿ-ਉਚੀ ਤੋਂ ਉਚੀ ਆਤਮਿਕ ਅਵਸਥਾ। ਰੈਣਿ-ਰਾਤ। ਦਿਨੀਅਰੁ-ਸੂਰਜ। ਉਸਨ-ਗਰਮੀ। ਸੀਤ-ਸਰਦੀ। ਬਿਧਿ ਸੋਈ-ਉਹੀ ਜੁਗਤੀ ਤਾ ਕੀ-ਉਸ (ਵਾਹਿਗੁਰੂ) ਦੀ। ਗਤਿ ਮਿਤਿ-ਹਾਲਤ, ਅਵਸਥਾ ਤੇ ਅੰਦਾਜ਼ਾ। ਅਵਰੁ-ਹੋਰ। ਪੁਰਖ-ਪੁਰਸ਼। ਨਾਰਿ-ਨਾਰੀ, ਇਸਤਰੀ। ਬ੍ਰਹਮ ਗਿਆਨੀ-ਹੇ ਬ੍ਰਹਮ ਦੇ ਜਾਣਨ ਵਾਲੇ!। ਧੁਨਿ-ਧੁਨੀ ਭਾਵ ਸ਼ਬਦ ਕੀਰਤਨ। ਧਿਆਨ-ਸੁਰਤਿ। ਗੁਰਮੁਖਿ-ਗੁਰੂ ਦੀ ਰਾਹੀਂ। ਮਨੂਆ-ਮਨ ਪੰਚ ਮਿਲੇ-ਪੰਚ ਗਿਆਨ ਇੰਦਰੇ ਮਿਲ ਕੇ। ਗੁਰ ਭਾਈ-ਇਕੋ ਗੁਰੂ ਦੇ ਸਿਖ ਵਾਂਗ। ਏਕ ਸਬਦਿ-ਇਕ ਸ਼ਬਦ ਵਿਚ।

**ਅਰਥ:** (ਜਿਵੇਂ) ਸਮੁੰਦਰ ਵਿਚ ਬੂੰਦਾਂ ਹਨ (ਅਤੇ) ਬੂੰਦਾਂ ਵਿਚ ਸਮੁੰਦਰ (ਸਮਾਇਆ ਹੋਇਆ ਹੁੰਦਾ ਹੈ) ਇਸੇ ਤਰ੍ਹਾਂ ਸਾਰੇ ਜੀਆਂ ਵਿਚ ਪ੍ਰਭੂ ਦੀ ਜੋਤਿ ਵਿਆਪਕ ਹੈ ਅਤੇ ਸਾਰੇ ਜੀਵ ਵਾਹਿਗੁਰੂ ਦੀ ਜੋਤਿ (ਕਰਕੇ ਜੀਊਂਦੇ ਹਨ), ਕੌਣ ਜਾਣ ਸਕਦਾ ਹੈ? (ਭਾਵ ਕੋਈ ਵਿਰਲਾ ਜੋ ਜੀਵਨ) ਜੁਗਤੀ ਨੂੰ ਜਾਣਦਾ ਹੋਵੇ ਉਹੀ (ਇਸ ਭੇਦ ਨੂੰ) ਬੁਝ ਸਕਦਾ ਹੈ। ਪ੍ਰਭੂ ਆਪ ਹੀ ਉਤਭੁਜ (ਆਦਿਕ ਚਾਰ ਖਾਣੀਆਂ ਦੀ ਰਚਨਾ ਦਾ) ਤਮਾਸ਼ਾ ਕਰਕੇ ਆਪ ਹੀ ਵੇਖ ਰਿਹਾ ਹੈ (ਅਤੇ ਆਪਣੀ ਰਚਨਾ) ਦੀ ਅਸਲੀਅਤ ਨੂੰ ਸਮਝਦਾ ਹੈ।੧।

(ਹੇ ਭਾਈ!) ਇਹੋ ਜਿਹਾ ਗਿਆਨ ਕੋਈ (ਵਿਰਲਾ ਹੀ) ਵੀਚਾਰਦਾ ਹੈ। ਉਸ (ਵਾਹਿਗੁਰੂ) ਤੋਂ ਹੀ (ਮਨੁੱਖ ਨੂੰ) ਉਚੀ ਤੋਂ ਉਚੀ ਆਤਮਿਕ ਅਵਸਥਾ ਪ੍ਰਾਪਤ ਹੁੰਦੀ ਹੈ।੧।ਰਹਾਉ।

ਦਿਨ ਦੇ (ਚਾਨਣ) ਵਿਚ ਰਾਤ (ਦਾ ਹਨੇਰਾ) ਅਤੇ ਰਾਤ ਦੇ (ਹਨੇਰੇ) ਵਿਚ ਸੂਰਜ ਦਾ (ਚਾਨਣ) ਸਮਾਅ ਜਾਂਦਾ ਹੈ। ਉਸੇ ਜੁਗਤੀ ਨਾਲ ਗਰਮੀ ਤੇ (ਕਦੇ) ਸਰਦੀ (ਦੀ ਰੁਤੀ ਆ ਜਾਂਦੀ ਹੈ)। ਉਸ (ਵਾਹਿਗੁਰੂ) ਦੀ ਹਾਲਤ (ਅਵਸਥਾ) ਤੇ (ਅੰਦਾਜ਼ਾ ਉਸ ਤੋਂ ਬਿਨਾਂ) ਹੋਰ (ਦੂਜਾ) ਕੋਈ ਨਹੀਂ ਜਾਣਦਾ, ਗੁਰੂ ਤੋਂ ਬਿਨਾ (ਪ੍ਰਭੂ ਦੇ ਖੇਲ ਦੀ ਕਿਸੇ ਨੂੰ) ਸਮਝ ਨਹੀਂ ਹੋ ਸਕਦੀ।੨।

ਪੁਰਖਾਂ ਦੇ ਵੀਰਜ ਤੋਂ ਨਾਰੀਆਂ ਅਤੇ ਨਾਰੀ ਦੇ ਉਦਰ ਤੋਂ ਪੁਰਸ਼ ਪੈਦਾ ਹੁੰਦੇ ਹਨ, ਹੇ ਬ੍ਰਹਮ ਨੂੰ ਜਾਨਣ ਵਾਲੇ! (ਇਸ ਖੇਡ ਨੂੰ) ਸਮਝੋ। (ਪ੍ਰਭੂ ਦੀ) ਅਕਥ ਕਹਾਣੀ ਦੀ (ਸੋਝੀ) ਗੁਰੂ ਦੀ ਰਾਹੀਂ ਹੀ ਹੋ ਸਕਦੀ ਹੈ। (ਉਸ ਉਸ) ਸ਼ਬਦ ਕੀਰਤਨ ਦੀ ਧੁਨੀ ਵਿਚ (ਆਪਣੀ) ਸੁਰਤਿ ਜੋੜਦਾ ਹੈ (ਉਸ) ਧਿਆਨ ਵਿਚ (ਪ੍ਰਭੂ) ਜਾਣਿਆ ਜਾਂਦਾ ਹੈ।੩।

(ਹੇ ਭਾਈ! ਪ੍ਰਭੂ ਦੀ ਸਿਫਤ ਸਲਾਹ ਵਾਲੇ ਗੁਰਮੁਖਾਂ ਦੇ) ਮਨ ਵਿਚ (ਅਕਾਲੀ) ਜੋਤਿ (ਅਤੇ ਉਸ ਦੀ ਜੋਤਿ ਵਿਚ (ਉਨ੍ਹਾਂ ਦਾ) ਮਨ ਲੀਨ ਹੋ ਜਾਂਦਾ ਹੈ (ਕਿਉਂਕਿ ਉਨ੍ਹਾਂ ਦੇ) ਪੰਜ-ਗਿਆਨ ਇੰਦ੍ਰੇ ਮਿਲ ਕੇ ਗੁਰ ਭਾਈਆਂ ਵਾਂਗ ਇਕ-ਸੁਰ ਹੋ ਜਾਂਦੇ ਹਨ। ਨਾਨਕ ਉਨ੍ਹਾਂ (ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹੈ, ਜਿਨ੍ਹਾਂ ਨੇ ਇਕ (ਪ੍ਰਭੂ) ਦੇ ਸ਼ਬਦ ਵਿਚ (ਆਪਣੀ) ਸੁਰਤਿ ਟਿਕਾਈ ਹੈ।੪।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦਾਰਸ਼ਨਿਕ ਵੀਚਾਰਾਂ ਦਾ ਉਲੇਖ ਉਜਾਗਰ ਕੀਤਾ ਗਿਆ ਹੈ ਕਿ ਜੀਵ-ਆਤਮਾ ਪਰਮਾਤਮਾ ਤੋਂ ਹੋਂਦ ਵਿਚ ਆਈ ਹੈ ਅਤੇ ਪਰਮਾਤਮਾ ਜੀਵਾਤਮਾ ਵਿਚ ਵਸਦਾ ਹੈ। ਮੁਕਤੀ-ਗਿਆਨ ਭਾਵ ਸਾਗਰ ਵਿਚ ਬੂੰਦ ਹੈ ਤੇ ਬੂੰਦ ਵਿਚ ਸਾਗਰ ਦੇ ਗੁਣ ਹਨ। ਕੋਈ ਵਿਰਲਾ ਮਨੁੱਖ ਹੀ ਜਾਣਦਾ ਹੈ ਕਿ ਮੁਕਤੀ ਅਥਵਾ ਪਰਮਗਤੀ ਵਾਲੀ ਸਾਰੀ ਖੇਡ ਦਾ ਕਰਤਾ ਪ੍ਰਭੂ ਆਪ ਹੈ ਜਿਵੇਂ ਪਾਣੀ ਵਿਚ ਪਾਣੀ ਮਿਲ ਜਾਵੇ ਤਾਂ ਉਹ ਵਖਰੇ ਨਹੀਂ ਹੋ ਸਕਦਾ, ਇਸੇ ਤਰ੍ਹਾਂ ਜੀਵਾਤਮਾ ਤੇ ਪਰਮਾਤਮਾ ਦੋਵੇਂ ਓਤਿ ਪੋਤਿ ਹਨ। ਜਿਵੇਂ ਦਿਨ ਪ੍ਰਕਾਸ਼ ਰੂਪ ਹੈ ਉਸ ਵਿਚ ਰਾਤ ਦੀ ਅੰਸ਼ ਨਹੀਂ ਹੈ ਅਤੇ ਰਾਤ ਵਿਚ ਦਿਨ ਵਾਲਾ ਪ੍ਰਕਾਸ਼ ਭਾਵ ਵਿਆਪਕਤਾ ਹੈ ਤਿਵੇਂ ਨਾ ਕੋਈ ਪੂਰਨ ਹੈ, ਨਾ ਅਪੂਰਨ ਸਭ ਹਾਲਤਾਂ ਵਿਚ ਪ੍ਰਭੂ ਆਪ ਹੀ ਆਪਣੀ ਖੇਡ ਕਰ ਰਿਹਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਦੀ ਧੁਨੀ ਵਿਚ ਐਨਾ ਪੱਕਾ ਧਿਆਨ ਜੁੜੇ, ਕਿ ਉਸ ਵਿਚ ਪ੍ਰਭੂ ਦੀ ਲਖਤਾ ਹੋ ਜਾਵੇ ਤਾਂ ਹੀ ਅਕਥ ਕਹਾਣੀ ਦੀ ਕੁਝ ਸਮਝ ਪੈ ਸਕਦੀ ਹੈ। ਸੋ ਸ਼ਬਦ ਅਭਿਆਸ ਕਰਕੇ ਹੀ ਸ਼ਬਦ ਵਿਚ ਲਿਵ ਪੱਕੀ ਹੁੰਦੀ ਹੈ। ਇਸ ਵਿਚ ਸਿਧਾਂਤ ਸ਼ਬਦ ਦੀ ਧੁਨੀ ਨੂੰ ਪਕਾਉਣ ਦਾ ਅਭਿਆਸ ਕਰਨਾ ਹੈ।

**ਰਾਮਕਲੀ ਮਹਲਾ ੧ ॥ ਜਾ, ਹਰਿ ਪ੍ਰਭਿ ਕਿਰਪਾ ਧਾਰੀ ॥ ਤਾ, ਹਉਮੈ ਵਿਚਹੁ ਮਾਰੀ ॥ ਸੋ ਸੇਵਕਿ ਰਾਮ ਪਿਆਰੀ ॥ ਜੋ ਗੁਰ ਸਬਦੀ ਬੀਚਾਰੀ ॥੧॥ ਸੋ ਹਰਿਜਨੁ ਹਰਿਪ੍ਰਭ ਭਾਵੈ ॥ ਅਹਿਨਿਸਿ ਭਗਤਿ ਕਰੇ ਦਿਨੁ ਰਾਤੀ, ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ਰਹਾਉ॥ ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ, ਹਰਿ ਰਸਿ ਮੋਰਾ ॥ ਗੁਰ ਪੂਰੈ ਸਚੁ ਸਮਾਇਆ॥ ਗੁਰੁ ਆਦਿ ਪੁਰਖੁ ਹਰਿ ਪਾਇਆ ॥੨॥ ਸਭਿ ਨਾਦ**

**ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿਗਪਾਣੀ ॥ ਤਹ, ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ ॥੩॥ ਜਹ ਆਪੁ ਗਇਆ, ਭਉ ਭਾਗਾ ॥ ਗੁਰ ਚਰਣੀ ਸੇਵਕੁ ਲਾਗਾ ॥ ਗੁਰਿ ਸਤਿਗੁਰਿ, ਭਰਮੁ ਚੁਕਾਇਆ ॥ ਕਹੁ ਨਾਨਕ, ਸਬਦਿ ਮਿਲਾਇਆ ॥੪॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਤਾਂ, ਹਉਮੈ, ਵਿਚਹੁੰ, ਮਾਨਿਆਂ, ਸਾਰਿੰਗਪਾਣੀ, ਜਹਾਂ।

**ਪਦ ਅਰਥ:** ਜਾ-ਜਦੋਂ। ਧਾਰੀ-ਕੀਤੀ। ਤਾ-ਤਦੋਂ। ਵਿਚਹੁ-ਅੰਦਰੋਂ। ਸੇਵਕਿ-ਸੇਵਾ ਕਰਨ ਵਾਲੀ (ਜਿੰਦੜੀ)। ਅਹਿਨਿਸਿ-ਦਿਨ ਰਾਤ। ਲਾਜ-(ਲੋਕ) ਲਜਿਆ। ਅਨਹਦ-ਇਕ ਰਸ। ਘੋਰਾ-ਸ਼ਬਦ ਦੀਆਂ ਗੂੰਜਾਂ। ਹਰਿ ਰਸਿ-ਹਰੀ (ਨਾਮ) ਰਸ ਵਿਚ। ਮੋਰਾ-ਮੇਰਾ। ਸਭਿ-ਸਾਰੇ। ਨਾਦ-ਵਾਜੇ। ਬੇਦ-ਹਿੰਦੂਆਂ ਦੇ ਧਰਮ ਗ੍ਰੰਥ। ਸਾਰਿਗਪਾਣੀ-(ਜਿਸ ਦੇ) ਹਥ ਵਿਚ ਧਰਤੀ ਹੈ ਭਾਵ ਪਰਮਾਤਮਾ। ਤਹ-ਉਥੇ, (ਉਸ ਅਵਸਥਾ ਵਿਚ)। ਆਪੁ-ਆਪਾ ਭਾਵ। ਭਉ-ਡਰ। ਗੁਰ ਸਤਿਗੁਰਿ-ਸਭ ਤੋਂ ਵਡੇ ਸਤਿਗੁਰੂ ਨੇ।

**ਅਰਥ:** (ਹੇ ਭਾਈ!) ਜਦੋਂ ਹਰੀ ਪ੍ਰਭੂ ਨੇ ਕਿਰਪਾ ਕੀਤੀ, ਤਦੋਂ (ਜੀਵ ਨੇ ਆਪਣੇ) ਅੰਦਰੋਂ ਹਉਮੈ ਦੂਰ ਕਰ ਦਿਤੀ। ਉਹ ਸੇਵਾ ਕਰਨ ਵਾਲੀ (ਜਿੰਦੜੀ) ਪਰਮੇਸ਼ਰ ਦੀ ਪਿਆਰੀ ਹੈ ਜੋ ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਵਿਚਾਰਵਾਨ ਹੈ।੧।

(ਹੇ ਭਾਈ!) ਪ੍ਰਭੂ ਦਾ ਉਹ ਸੇਵਕ ਪ੍ਰਭੂ ਨੂੰ ਪਿਆਰਾ ਲਗਦਾ ਹੈ, (ਜਿਹੜਾ) ਦਿਨ ਰਾਤ (ਇਕ ਰੱਸ ਪਰਮੇਸ਼ਰ ਦੀ ਭਗਤੀ ਕਰਦਾ ਹੈ, ਲੋਕ ਲਾਜ ਛੋੜ ਕੇ ਹਰੀ ਦੇ ਗੁਣ ਗਾਉਂਦਾ ਹੈ।੧।ਰਹਾਉ।

(ਹੇ ਭਾਈ!) ਇਕ ਰੱਸ ਵਜਣ ਵਾਲੇ ਸ਼ਬਦ ਦੀਆਂ ਗੂੰਜਾਂ (ਮੈਨੂੰ ਸੁਣਾਈ ਦੇ ਰਹੀਆਂ ਹਨ ਅਤੇ) ਮੇਰਾ ਮਨ (ਉਸ) ਹਰੀ (ਨਾਮ ਦੇ) ਰਸ ਵਿਚ ਪਤੀਜ ਗਿਆ ਹੈ। ਪੂਰੇ ਗੁਰੂ ਦੀ ਰਾਹੀਂ ਸਚ ਸਰੂਪ (ਪ੍ਰਭੂ ਮੇਰੇ ਹਿਰਦੇ ਵਿਚ) ਸਮਾਇਆ ਹੈ। (ਇਸ ਤਰ੍ਹਾਂ ਮੈਂ) ਆਦਿ ਪੁਰਖ ਹਰੀ ਗੁਰੂ ਨੂੰ ਪਾਇਆ ਹੈ।੨।

(ਹੇ ਭਾਈ!) ਸਾਰੇ ਨਾਦ ਵੇਦ ਗੁਰਬਾਣੀ ਵਿਚ ਹੀ ਆ ਜਾਂਦੇ ਹਨ। (ਗੁਰਬਾਣੀ ਦੁਆਰਾ ਸਾਡਾ) ਮਨ ਪਰਮੇਸ਼ਰ ਵਿਚ ਰੰਗਿਆ ਗਿਆ ਹੈ। ਗੁਰਬਾਣੀ ਪੜ੍ਹਨ ਸੁਣਨ ਵਿਚ ਸਾਰੇ ਤੀਰਥ, ਵਰਤ ਅਤੇ ਤੱਪ (ਆ ਜਾਂਦੇ) ਹਨ। ਜਿਸ ਜੀਵ ਨੂੰ ਗੁਰੂ ਮਿਲ ਪਿਆ (ਉਸ ਨੂੰ) ਹਰੀ ਨੇ (ਸੰਸਾਰ ਤੋਂ) ਪਾਰ ਕਰ ਦਿੱਤਾ।੩।

(ਹੇ ਭਾਈ!) ਜਿਥੋਂ (ਜਿਸ ਹਿਰਦੇ ਚੋਂ) ਆਪਾ-ਭਾਵ ਹੰਕਾਰ ਦੂਰ ਹੋ ਗਿਆ ਉਥੋਂ ਸਾਰਾ ਡਰ ਭਜ ਗਿਆ। ਉਹ ਸੇਵਕ ਗੁਰੂ ਦੀ ਚਰਨੀ ਲਗ ਗਿਆ। ਉਸ ਦਾ ਭਰਮ ਸਤਿਗੁਰੂ ਨੇ ਦੂਰ ਕਰ ਦਿੱਤਾ। ਨਾਨਕ! ਆਖ (ਕਿ ਉਸ ਨੂੰ ਗੁਰੂ ਨੇ) ਸ਼ਬਦ ਦੁਆਰਾ ਆਪਣੇ ਨਾਲ ਮਿਲਾ ਲਿਆ ਭਾਵ ਉਹ ਅਭੇਦ ਹੋ ਗਿਆ।੪।੧੦।

# ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਕਿਰਪਾ ਨਾਲ ਜਦੋਂ ਮਨੁੱਖ ਦੇ ਅੰਦਰੋਂ ਹਉਮੈ ਮੁਕਤੀ ਹੈ ਤਾਂ ਇਸਦਾ ਮਨ ਗੁਰਬਾਣੀ ਦਾ ਰਸੀਆ ਬਣਦਾ ਹੈ। ਲੋਕ-ਲਜਿਆ ਤਿਆਗ ਕੇ ਹਰੀ ਦੇ ਗੁਣ ਗਾਉਣਾ ਹੀ ਪ੍ਰਭੂ ਦੀ ਪ੍ਰੇਮਾ-ਭਗਤੀ ਹੈ। ਪ੍ਰਭੂ ਦੀ ਭਗਤੀ ਵਿਚ ਬਾਹਰਲੇ ਨਾਦਾਂ ਵੇਦਾਂ ਦੀ ਲੋੜ ਨਹੀਂ, ਗੁਰਬਾਣੀ ਵਿਚ ਸਾਰੇ ਨਾਦ ਵੇਦ ਸੁਤੇ ਹੀ ਆ ਜਾਂਦੇ ਹਨ। ਗੁਰਬਾਣੀ ਰਾਹੀਂ ਪ੍ਰਭੂ ਦੀ ਕੀਰਤੀ ਕਰਨ ਵਿਚ ਸਾਰੇ ਜਪ ਤਪ ਤੀਰਥ ਆ ਜਾਂਦੇ ਹਨ। ਜਿਥੋਂ ਆਪਾ ਭਾਵ ਨਿਕਲ ਜਾਂਦਾ ਹੈ ਉਥੋਂ ਭੈ ਭਜ ਜਾਂਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੇ ਮਿਲਣ ਨਾਲ ਹੀ ਮਨ ਪਤੀਜਦਾ ਹੈ। ਬਾਣੀ ਦੀ ਵਡਿਆਈ ਮਹਾਨ ਇਸ ਲਈ ਹੈ ਕਿ ਬਾਣੀ ਗੁਰੂ ਹੈ:—

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**

**ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥** [ਪੰਨਾ ੯੮੨

**ਰਾਮਕਲੀ ਮਹਲਾ ੧ ॥ ਛਾਦਨੁ ਭੋਜਨੁ ਮਾਗਤੁ ਭਾਗੈ ॥ ਖੁਧਿਆ ਦੁਸਟ ਜਲੈ ਦੁਖੁ ਆਗੈ ॥ ਗੁਰਮਤਿ ਨਹੀ ਲੀਨੀ, ਦੁਰਮਤਿ ਪਤਿ ਖੋਈ ॥ ਗੁਰਮਤਿ ਭਗਤਿ ਪਾਵੈ ਜਨੁ ਕੋਈ ॥੧॥ ਜੋਗੀ ਜੁਗਤਿ, ਸਹਜ ਘਰਿ ਵਾਸੈ ॥ ਏਕ ਦ੍ਰਿਸਟਿ ਏਕੋ ਕਰਿ ਦੇਖਿਆ, ਭੀਖਿਆ ਭਾਇ ਸਬਦਿ ਤ੍ਰਿਪਤਾਸੈ ॥੧॥ ਪੰਚ ਬੈਲ ਗਡੀਆ ਦੇਹ ਧਾਰੀ ॥ ਰਾਮ ਕਲਾ ਨਿਬਹੈ ਪਤਿ ਸਾਰੀ ॥ ਧਰ ਤੂਟੀ, ਗਾਡੋ ਸਿਰ ਭਾਰਿ ॥ ਲਕਰੀ ਬਿਖਰਿ ਜਰੀ ਮੰਝ ਭਾਰਿ ॥੨॥ ਗੁਰ ਕਾ ਸਬਦੁ ਵੀਚਾਰਿ ਜੋਗੀ ॥ ਦੁਖੁ ਸੁਖੁ ਸਮ ਕਰਣਾ, ਸੋਗ ਬਿਓਗੀ ॥ ਭੁਗਤਿ ਨਾਮੁ, ਗੁਰ ਸਬਦਿ ਬੀਚਾਰੀ ॥ ਅਸਥਿਰੁ ਕੰਧੁ, ਜਪੈ ਨਿਰੰਕਾਰੀ ॥ ੩ ॥ ਸਹਜ ਜਗੋਟਾ, ਬੰਧਨ ਤੇ ਛੂਟਾ ॥ ਕਾਮੁ ਕ੍ਰੋਧੁ, ਗੁਰ ਸਬਦੀ ਲੂਟਾ ॥ ਮਨ ਮਹਿ ਮੁੰਦ੍ਰਾ, ਹਰਿ ਗੁਰ ਸਰਣਾ ॥ ਨਾਨਕ, ਰਾਮ ਭਗਤਿ ਜਨ ਤਰਣਾ ॥੪॥੧੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਂਗਤ, ਨਹੀਂ, ਲਕਰੀਂ, ਮਹਿਂ, ਮੁੰਦ੍ਰਾਂ।

**ਪਦ ਅਰਥ:** ਛਾਦਨੁ-ਕਪੜਾ। ਭੋਜਨੁ-ਰੋਟੀ। ਮਾਗਤੁ ਭਾਗੈ-ਮੰਗਦਾ ਫਿਰਦਾ ਹੈ। ਖੁਧਿਆ-ਭੁੱਖ। ਜਲੈ-ਸੜਦਾ ਹੈ। ਆਗੈ-ਅਗੇ ਭਾਵ ਪਰਲੋਕ ਵਿਚ। ਦੁਰਮਤਿ ਖੋਟੀ ਮਤਿ। ਖੋਈ-ਗੁਆਈ। ਭਗਤਿ-ਭਗਤੀ। ਸਹਜਿ-ਸਹਜ ਨਾਲ। ਘਰਿ ਵਾਸੈ-ਹਿਰਦੇ ਵਿਚ ਵਸਦਾ, ਟਿਕਦਾ ਹੈ। ਦ੍ਰਿਸਟਿ-ਦ੍ਰਿਸ਼ਟੀ, ਨਿਗਾਹ। ਏਕੋ ਕਰਿ-ਇਕ (ਪ੍ਰਭੂ) ਕਰਕੇ। ਭੀਖਿਆ ਭਾਇ-ਪਿਆਰ ਦੀ ਭਿਛਿਆ। ਸਬਦਿ-ਸ਼ਬਦ ਵਿਚ। ਤ੍ਰਿਪਤਾਸੈ-ਰੱਜਦਾ ਹੈ। ਪੰਜ ਬੈਲ-ਪੰਜ ਗਿਆਨ ਇੰਦ੍ਰੇ। ਗਡੀਆ ਦੇਹ-ਸਰੀਰ ਰੂਪ ਗਡਾ। ਧਾਰੀ-ਚਲਾਂਦੇ ਹਨ। ਰਾਮ ਕਲਾ-ਪਰਮਾਤਮਾ ਦੀ ਸ਼ਕਤੀ। ਨਿਬਹੈ-ਨਿਭਦੀ ਹੈ। ਧਰ-ਧੁਰਾ, ਆਸਰਾ। ਗਾਡੋ-ਗੱਡਾ। ਸਿਰ ਭਾਰਿ-ਸਿਰ ਪਰਨੇ। ਲਕਰੀ-ਲਕੜਾਂ

ਬਿਖਰਿ-ਖਿਲਰ ਕੇ। ਜਰੀ-ਸੜ ਜਾਂਦੀਆਂ ਹਨ। ਮੰਝ ਭਾਰਿ-ਗਡੇ ਵਿਚ ਲਦੇ ਭਾਰ ਨਾਲ।੨। ਸਮ-ਇਕੋ ਜਿਹਾ। ਸੋਕ-ਸ਼ੋਕ, ਗ਼ਮ। ਬਿਉਗੀ-ਵਿਛੋੜੇ ਵਿਚ। ਭੁਗਤਿ-ਭੋਜਨ। ਅਸਥਿਰੁ-ਪੱਕਾ। ਕੰਧ-ਸਰੀਰ। ਜਗੋਟਾ-ਜੋ ਜੋਗੀ ਲੱਕ ਨਾਲ ਬੰਨ੍ਹਦੇ ਹਨ। ਮੁੰਦ੍ਰਾ-ਮੁੰਦਰਾਂ (ਬਿਲੌਰ ਦੀਆਂ)।

**ਅਰਥ:** (ਹੇ ਭਾਈ! ਜੋਗੀ) ਕਪੜੇ ਰੋਟੀ ਲਈ ਭਜਾ ਫਿਰਦਾ ਹੈ (ਅਤੇ ਲੋਕਾਂ ਵਿਚ) ਚੰਦਰੀ ਭੁਖ ਨਾਲ ਸੜਦਾ ਰਹਿੰਦਾ ਹੈ, (ਕੋਈ ਜੀਵਨ ਘਾਲ ਨਹੀਂ ਕਰਦਾ) ਅਗੇ (ਪਰਲੋਕ ਵਿਚ ਜਾ ਕੇ ਵੀ ਜਨਮ ਮਰਨ ਦਾ) ਦੁਖ (ਸਹਿੰਦਾ ਹੈ)। (ਜੋਗੀ ਨੇ) ਗੁਰੂ ਦੀ ਮਤਿ ਨਹੀਂ ਲਈ, ਆਪਣੀ ਖੋਟੀ ਮਤਿ ਕਰਕੇ (ਪਰਲੋਕ ਵਿਚ ਇਸ ਨੇ ਆਪਣੀ) ਇਜ਼ਤ ਗੁਆ ਲਈ ਹੈ। ਗੁਰੂ ਦੀ ਮਤਿ ਲੈ ਕੇ ਕੋਈ (ਵਿਰਲਾ ਮਨੁੱਖ ਹੀ ਪ੍ਰਭੂ ਦੀ ਪ੍ਰੇਮਾ) ਭਗਤੀ ਪ੍ਰਾਪਤ ਕਰਦਾ ਹੈ।੧।

(ਹੇ ਭਾਈ! ਅਸਲੀ) ਜੋਗ ਦੀ ਜੁਗਤੀ (ਇਹ ਹੈ ਕਿ ਜੋਗੀ) ਸਹਜ ਦੀ ਅਵਸਥਾ ਵਿਚ ਟਿਕਦਾ ਹੈ। (ਉਸ ਨੇ) ਇਕੋ ਜਿਹੀ ਨਿਗਾਹ ਨਾਲ (ਸਭ ਵਿਚ ਪਰਮੇਸ਼ਰ ਨੂੰ ਵਿਆਪਕ) ਵੇਖਿਆ ਹੁੰਦਾ ਹੈ (ਜਿਸ ਕਰਕੇ) ਪ੍ਰੇਮ ਦੀ ਭਿੱਛਿਆ ਨਾਲ ਸ਼ਬਦ ਦੁਆਰਾ ਰੱਜਿਆ ਰਹਿੰਦਾ ਹੈ।੧।ਰਹਾਉ।

ਇਹ ਸਰੀਰ (ਮਾਨੋ ਇਕ) ਗੱਡਾ ਹੈ (ਜਿਸ ਨੂੰ) ਪੰਜ (ਗਿਆਨ ਇੰਦ੍ਰੇ) ਚਲਾਂਦੇ ਹਨ। ਪਰਮਾਤਮਾ ਦੀ ਸ਼ਕਤੀ ਨਾਲ (ਅਧਿਆਤਮਿਕ ਜੀਵਨ ਵਿਚ ਜੀਵ ਦੀ) ਇਜ਼ਤ ਨਿਬ੍ਹਦੀ (ਭਾਵ ਥਾਇਂ ਪੈਂਦੀ ਹੈ)। ਜਦੋਂ ਗੱਡੇ ਦਾ ਧੁਰਾ ਟੁੱਟਾ ਜਾਂਦਾ ਹੈ ਤਾਂ (ਗੱਡਾ) ਸਿਰ ਪਰਨੇ (ਡਿਗ ਪੈਂਦਾ ਹੈ)। (ਗੱਡੇ ਦੀਆਂ) ਲਕੜਾਂ ਖਿਲਰ ਕੇ (ਆਪਣੇ) ਭਾਰ ਨਾਲ ਹੀ ਦਬੀਆਂ ਪਈਆਂ (ਗਲ) ਸੜ ਜਾਂਦੀਆਂ ਹਨ।੨।

ਹੇ ਜੋਗੀ! (ਤੂੰ) ਗੁਰੂ ਦਾ ਸ਼ਬਦ ਵੀਚਾਰ। ਦੁਖ ਸੁਖ, ਸੋਗ ਤੇ ਵਿਜੋਗ ਨੂੰ ਇਕੋ ਜਿਹਾ ਸਮਝ। ਗੁਰੂ ਦੇ ਸ਼ਬਦ ਦੁਆਰਾ ਵੀਚਾਰ ਕਰਕੇ ਨਾਮ ਰੂਪੀ ਭੋਜਨ (ਛੱਕ)। (ਤੂੰ ਇਹ ਗਲ ਨਿਸ਼ਚੇ ਕਰ ਕਿ ਜੋ ਮਨੁੱਖ ਨਾਮ) ਜਪਦਾ ਹੈ, (ਉਸ ਦਾ) ਸਰੀਰ ਅਡੋਲ ਹੋ ਜਾਂਦਾ ਹੈ।੩।

(ਹੇ ਜੋਗੀ! ਤੂੰ) ਸਹਿਜ ਦਾ ਲੰਗੋਟਾ ਬੰਨ੍ਹ (ਜਿਸ ਨਾਲ ਤੂੰ) ਬੰਧਨ ਤੋਂ ਛੁਟ ਜਾਵੇਂ। ਕਾਮ, ਕ੍ਰੋਧ ਨੂੰ ਗੁਰੂ ਦੇ ਸ਼ਬਦ ਦੁਆਰਾ ਲੁਟ ਲੈ (ਭਾਵ ਇਹਨਾਂ ਤੇ ਕਾਬੂ ਪਾ ਲੈ)। ਗੁਰੂ ਦੀ ਸ਼ਰਨ ਵਿਚ (ਰਹਿਣਾ) ਹਰੀ ਨੂੰ ਮਨ ਵਿਚ ਵਸਾਣਾ (ਇਹ ਆਪਣੇ ਕੰਨਾਂ ਵਿਚ) ਮੁੰਦਰਾਂ ਪਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਕਿ ਨਿਰੇ ਵੇਸਾਂ ਨਾਲ ਕੁਝ ਨਹੀਂ ਬਣਦਾ, ਪਰਮਾਤਮਾ ਦੀ ਭਗਤੀ ਕਰਕੇ (ਸੰਸਾਰ ਸਾਗਰ ਤੋਂ) ਤਰ ਜਾਈਦਾ ਹੈ।੪।੧੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੋਗੀ ਨੂੰ ਉਪਦੇਸ਼ ਦਿਤਾ ਹੈ ਕਿ ਗੁਰੂ ਦਾ ਸ਼ਬਦ ਵਿਚਾਰੇ ਤੋਂ ਬਿਨਾਂ ਦੁਖ ਸੁਖ ਇਕੋ ਜਿਹੇ ਪ੍ਰਤੀਤ ਨਹੀਂ ਹੁੰਦੇ। ਕੇਵਲ ਲੰਗੋਟੇ ਬੰਨ੍ਹਣ ਤੇ ਜੋਗ ਦੇ ਚਿੰਨ ਧਾਰਨ ਨਾਲ ਕੁਝ ਨਹੀਂ ਬਣਦਾ। ਲੋੜ ਹੈ ਗੁਰੂ ਦੀ ਸ਼ਰਨ ਵਿਚ ਰਹਿਕੇ ਨਾਮ ਦੀ ਅਭਿਆਸ ਕਮਾਈ ਕੀਤੀ ਜਾਵੇ ਜਿਸ ਨਾਲ ਸ਼ਾਂਤੀ ਪ੍ਰਾਪਤ ਹੋਂਦੀ ਹੈ। ਭਗਤ ਜਨਾ ਦੀ ਸੰਗਤ ਕਰਨੀ ਸਦਾ ਹੀ ਲਾਹੇਵੰਦੀ ਹੈ। ਸਿਧਾਂਤ ਇਹ ਹੈ ਕਿ ਸਹਜ-ਅਵਸਥਾ ਦੀ ਪ੍ਰਾਪਤੀ ਹੋਣ ਤੇ ਹੀ ਹਰੀ ਦਾ ਮਿਲਾਪ ਹੋਂਦਾ ਹੈ।

## ੧ੴ ਸਤਿਗੁਰ ਪ੍ਰਸਾਦਿ ॥

**ਰਾਮਕਲੀ ਮਹਲਾ ੩ ਘਰੁ ੧ ॥** ਸਤਿਜੁਗਿ, ਸਚੁ ਕਹੈ ਸਭ ਕੋਈ ॥ ਘਰਿ ਘਰਿ ਭਗਤਿ, ਗੁਰਮੁਖਿ ਹੋਈ ॥ ਸਤਜੁਗਿ, ਧਰਮੁ ਪੈਰ ਹੈ ਚਾਰਿ ॥ ਗੁਰਮੁਖਿ ਬੂਝੈ, ਕੋ ਬੀਚਾਰਿ ॥ ੧ ॥ ਜੁਗ ਚਾਰੇ, ਨਾਮਿ ਵਡਿਆਈ ਹੋਈ ॥ ਜਿ ਨਾਮਿ ਲਾਗੈ ਸੋ ਮੁਕਤਿ ਹੋਵੈ, ਗੁਰ ਬਿਨੁ ਨਾਮੁ ਨ ਪਾਵੈ ਕੋਈ ॥ ੧ ॥ ਰਹਾਉ ॥ ਤ੍ਰੇਤੈ, ਇਕ ਕਲ ਕੀਨੀ ਦੂਰਿ ॥ ਪਾਖੰਡੁ ਵਰਤਿਆ, ਹਰਿ ਜਾਣਨਿ ਦੂਰਿ ॥ ਗੁਰਮੁਖਿ ਬੂਝੈ, ਸੋਝੀ ਹੋਈ ॥ ਅੰਤਰਿ ਨਾਮੁ ਵਸੈ, ਸੁਖੁ ਹੋਈ ॥ ੨ ॥ ਦੁਆਪਰਿ, ਦੂਜੈ ਦੁਬਿਧਾ ਹੋਇ ॥ ਭਰਮਿ ਭੁਲਾਨੇ, ਜਾਣਹਿ ਦੋਇ ॥ ਦੁਆਪੁਰਿ, ਧਰਮਿ ਦੁਇ ਪੈਰ ਰਖਾਏ ॥ ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ॥ ੩ ॥ ਕਲਜੁਗਿ, ਧਰਮ ਕਲਾ ਇਕ ਰਹਾਏ॥ ਇਕ ਪੈਰਿ ਚਲੈ, ਮਾਇਆ ਮੋਹੁ ਵਧਾਏ ॥ ਮਾਇਆ ਮੋਹੁ, ਅਤਿ ਗੁਬਾਰੁ ॥ ਸਤਗੁਰ ਭੇਟੈ, ਨਾਮਿ ਉਧਾਰੁ ॥ ੪ ॥ ਸਭ ਜੁਗ ਮਹਿ, ਸਾਚਾ ਏਕੋ ਸੋਈ ॥ ਸਭ ਮਹਿ ਸਚੁ, ਦੂਜਾ ਨਹੀ ਕੋਈ ॥ ਸਾਚੀ ਕੀਰਤਿ, ਸਚੁ ਸੁਖੁ ਹੋਈ ॥ ਗੁਰਮੁਖਿ, ਨਾਮੁ ਵਖਾਣੈ ਕੋਈ ॥ ੫ ॥ ਸਭ ਜੁਗ ਮਹਿ, ਨਾਮੁ ਊਤਮੁ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਹਰਿਨਾਮੁ ਧਿਆਏ, ਭਗਤੁ ਜਨੁ ਸੋਈ ॥ ਨਾਨਕ, ਜੁਗਿ ਜੁਗਿ ਨਾਮਿ ਵਡਿਆਈ ਹੋਈ ॥ ੬ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਜਾਣਹਿਂ, ਮਹਿਂ।

**ਪਦ ਅਰਥ:** ਸਤਿਜੁਗਿ-ਸਤਜੁਗ ਵਿਚ। ਗੁਰਮੁਖਿ-ਗੁਰੂ ਅਨੁਸਾਰੀ। ਪੈਰ ਹੈ ਚਾਰ-ਚਾਰ ਪੈਰ ਹਨ। ਵੀਚਾਰਿ-ਵਿਚਾਰ ਕਰਕੇ। ਜਿ-ਜਿਹੜਾ (ਜੀਵ)। ਨਾਮਿ-ਨਾਮ ਵਿਚ। ਤ੍ਰੇਤੈ-ਤ੍ਰੇਤੇ (ਜੁਗ) ਵਿਚ। ਕਲ-ਕਲਾ। ਜਾਣਨਿ-ਜਾਣਦੇ ਸਨ। ਦੁਆਪੁਰਿ-ਦੁਆਪਰ (ਜੁਗ) ਵਿਚ। ਦੂਜੈ-ਦੂਜੇ ਵਿਚ (ਲਗ ਕੇ)। ਦੁਬਿਧਾ-ਦਵੈਤ, ਭਾਵ ਮੇਰ-ਤੇਰ। ਭਰਮਿ-ਭਟਕਣਾ ਵਿਚ। ਦੋਇ-ਦਵੈਤ ਨੂੰ। ਕਲਜੁਗਿ-ਕਲਜੁਗ ਵਿਚ। ਪੈਰਿ-ਪੈਰ ਨਾਲ। ਗੁਬਾਰੁ-ਘੁਪ ਹਨੇਰਾ। ਨਾਮਿ-ਨਾਮ ਦੁਆਰਾ। ਕੀਰਤਿ-ਸਿਫਤਿ ਸਲਾਹ। ਵਖਾਣੈ ਕੋਈ-ਕੋਈ (ਵਿਰਲਾ) ਸਿਮਰਦਾ ਹੈ। ਜੁਗਿ ਜੁਗਿ-ਹਰੇਕ ਜੁਗ ਵਿਚ।

**ਅਰਥ:** (ਹੇ ਭਾਈ!) ਸਤਿਜੁਗਿ ਵਿਚ ਹਰੇਕ ਜੀਵ ਸਚ ਬੋਲਦਾ ਹੈ। ਗੁਰੂ ਦੁਆਰਾ ਹਰੇਕ ਘਰ (ਸਰੀਰ) ਵਿਚ ਭਗਤੀ ਹੁੰਦੀ ਹੈ। ਸਤਿਜੁਗਿ ਵਿਚ ਧਰਮ ਦੇ ਚਾਰ ਪੈਰ ਹਨ। ਗੁਰੂ ਰਾਹੀਂ ਕੋਈ (ਮਨੁੱਖ ਇਸ) ਵੀਚਾਰ ਰਾਹੀਂ (ਤਤ-ਵਸਤੂ ਨੂੰ) ਸਮਝਦਾ ਹੈ॥੧॥

(ਹੇ ਭਾਈ!) ਚੌਹਾਂ ਜੁਗਾਂ ਵਿਚ (ਪਰਮੇਸ਼ਰ ਦੇ) ਨਾਮ ਵਿਚ (ਜੁੜਨ) ਕਰਕੇ ਹੀ ਵਡਿਆਈ (ਪ੍ਰਾਪਤ) ਹੁੰਦੀ ਹੈ। ਜਿਹੜਾ (ਮਨੁੱਖ) ਨਾਮ (ਸਿਮਰਨ) ਵਿਚ ਜੁੜਦਾ ਹੈ ਉਹ (ਬੰਧਨਾਂ ਤੋਂ) ਮੁਕਤ ਹੁੰਦਾ ਹੈ (ਪਰ) ਗੁਰੂ ਤੋਂ ਬਿਨਾ ਕੋਈ (ਮਨੁੱਖ ਵੀ ਨਾਮ) ਪ੍ਰਾਪਤ ਨਹੀਂ ਕਰ ਸਕਦਾ॥੧॥ਰਹਾਉ॥

ਤ੍ਰੇਤੇ ਜੁਗ ਵਿਚ (ਧਰਮ ਦੀ) ਇਕ ਕਲਾ ਦੂਰ ਕਰ ਦਿਤੀ ਗਈ। (ਸੰਸਾਰ ਵਿਚ ਸਭ ਪਾਸੇ) ਪਖੰਡ ਫੈਲ ਗਿਆ (ਅਤੇ ਲੋਕ) ਹਰੀ ਨੂੰ ਦੂਰ (ਵਸਦਾ) ਜਾਣਨ (ਲਗ ਪਏ)। ਗੁਰੂ ਦੁਆਰਾ (ਜਿਹੜਾ ਮਨੁੱਖ ਗਿਆਨ ਦੀ ਗਲ) ਸਮਝਦਾ ਹੈ, (ਉਸ ਨੂੰ) ਸੋਝੀ ਪ੍ਰਾਪਤ ਹੁੰਦੀ ਹੈ। (ਜਿਸ ਮਨੁੱਖ ਦੇ ਹਿਰਦੇ) ਅੰਦਰ ਨਾਮ ਵਸਦਾ ਹੈ (ਉਸੇ ਨੂੰ ਹੀ ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ॥੨॥

(ਹੇ ਭਾਈ!) ਦੁਆਪਰ ਜੁਗ ਵਿਚ (ਲੋਕਾਈ) ਦੂਜੇ-ਭਾਵ, ਦਵੈਤ ਵਿਚ (ਫਸੀ) ਹੋਈ ਸੀ। ਭਰਮ ਵਿਚ ਭੁਲੇ ਹੋਏ (ਲੋਕ) ਮੇਰ-ਤੇਰ ਨੂੰ ਜਾਣਦੇ ਸਨ। ਦੁਆਪਰ ਵਿਚ ਧਰਮ ਨੇ ਦੋ ਪੈਰ ਟਿਕਾਏ ਹੋਏ ਸਨ। (ਜੇ ਕੋਈ ਜੀਵ) ਗੁਰਮੁਖ ਹੋਵੇ ਤਾਂ (ਉਹ ਲੋਕਾਂ ਨੂੰ) ਨਾਮ ਦ੍ਰਿੜ ਕਰਵਾਏ (ਭਾਵ ਨਿਗੁਰਿਆਂ ਦੀ ਗਿਣਤੀ ਵਧ ਗਈ ਸੀ)॥੩॥

(ਹੇ ਭਾਈ!) ਕਲਜੁਗ ਵਿਚ ਧਰਮ ਦੀ ਇਕ ਕਲਾ ਰਹਿ ਗਈ। (ਧਰਮ) ਇਕ ਪੈਰ ਨਾਲ ਚਲ ਰਿਹਾ ਹੈ, (ਜਗਤ) ਮਾਇਆ ਦਾ ਮੋਹ ਵਧਾ ਰਿਹਾ ਹੈ। ਮਾਇਆ ਦਾ ਮੋਹ (ਮਾਨੋ ਘੁੱਪ) ਹਨੇਰਾ ਬਣਿਆ ਹੋਇਆ ਹੈ। (ਜੋ) ਸਤਿਗੁਰੂ ਨੂੰ ਮਿਲਦਾ ਹੈ (ਉਸਦਾ) ਨਾਮ ਰਾਹੀਂ ਉਧਾਰ ਹੋ ਜਾਂਦਾ ਹੈ॥੪॥

(ਹੇ ਭਾਈ!) ਸਾਰੇ ਜੁਗਾਂ ਵਿਚ ਸਦਾ ਥਿਰ ਰਹਿਣ ਵਾਲਾ ਉਹ ਇਕੋ ਹੀ ਪਰਮਾਤਮਾ ਹੈ। ਸਭ (ਜੀਵ ਜੰਤੂਆਂ) ਵਿਚ (ਉਹ) ਸਚ ਰੂਪ ਪ੍ਰਭੂ (ਵਸਦਾ ਹੈ, ਉਸ ਤੋਂ ਬਿਨਾ) ਦੂਜਾ ਕੋਈ ਨਹੀਂ ਹੈ। (ਪ੍ਰਭੂ ਦੀ) ਸਚੀ ਸਿਫਤ ਸਾਲਾਹ ਵਿਚ ਸਚ ਰੂਪ ਸੁਖ (ਪ੍ਰਾਪਤ) ਹੁੰਦਾ ਹੈ (ਪਰ) ਗੁਰੂ ਦੁਆਰਾ ਕੋਈ (ਵਿਰਲਾ ਜੀਵ ਹੀ ਪਰਮੇਸ਼ਰ ਦਾ) ਨਾਮ ਜਪਦਾ ਹੈ॥੫॥

(ਹੇ ਭਾਈ!) ਸਾਰੇ ਜੁਗਾਂ ਵਿਚ ਸਭ ਤੋਂ ਉਚਾ (ਪਰਮੇਸ਼ਰ ਦਾ) ਨਾਮ ਹੈ (ਪਰ ਇਹ ਗਲ) ਕੋਈ ਵਿਰਲਾ (ਮਨੁੱਖ) ਗੁਰੂ ਦੁਆਰਾ ਸਮਝਦਾ ਹੈ। ਉਹੀ (ਮਨੁੱਖ) ਭਗਤਜਨ (ਹੁੰਦਾ ਹੈ ਜੋ ਪਰਮੇਸ਼ਰ ਦਾ) ਨਾਮ ਸਿਮਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੇਕ ਜੁਗ ਵਿਚ ਨਾਮ (ਸਿਮਰਨ) ਦੁਆਰਾ ਹੀ (ਜੀਵ ਨੂੰ) ਵਡਿਆਈ (ਪ੍ਰਾਪਤ) ਹੁੰਦੀ ਹੈ॥੬॥੧॥

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਿਥੇ ਚੌਹਾਂ ਜੁਗਾਂ ਦਾ ਵਰਣਨ ਹੈ। ਸਤਿਜੁਗ ਵਿਚ ਧਰਮ ਦੇ ਚਾਰ ਅੰਗ ਸਾਬਤ ਸਨ ਕਿਉਂਕਿ ਸਚ ਦਾ ਪਰਚਾਰ ਸੀ। ਪਰ ਇਸ ਤੋਂ ਬਾਅਦ ਤ੍ਰੇਤੇ, ਦੁਆਪਰ ਅਤੇ ਕਲਜੁਗਿ ਵਿਚ ਇਹ ਅੰਗ ਇਕ ਇਕ ਕਰਕੇ ਜਾਂਦੇ ਰਹੇ। ਤ੍ਰੇਤੇ ਵਿਚ ਸਤ ਦੀ ਥਾਂ ਪਖੰਡ ਪਸਰ ਗਿਆ, ਦੁਆਪਰ ਵਿਚ ਦਇਆ ਦੀ ਥਾਂ

ਦੁਬਿਧਾ ਫੈਲ ਗਈ। ਕਲਜੁਗ ਵਿਚ ਕੂੜ ਪਰਧਾਨ ਹੋ ਗਿਆ। ਭਾਵ ਜਪ, ਤਪ, ਦਯਾ ਅਤੇ ਦਾਨ ਜੋ ਧਰਮ ਦੇ ਚਾਰ ਅੰਗ ਮੰਨੇ ਜਾਂਦੇ ਸਨ, ਖੇਰੂੰ ਖੇਰੂੰ ਹੋ ਗਏ।

ਹਰੇਕ ਜੁਗ ਵਿਚ ਜਿਥੇ ਖ਼ਾਸ ਗੁਣ ਦਾ ਅਲੋਪ ਹੋਣਾ ਦਸਿਆ ਹੈ ਉਥੇ 'ਜੁਗਿ ਚਾਰੇ ਨਾਮਿ ਵਡਿਆਈ ਹੋਈ' ਵਾਲੇ ਸਿਧਾਂਤ ਨੂੰ ਉਜਾਗਰ ਕੀਤਾ ਗਿਆ ਹੈ। ਜੁੱਗਾਂ ਜੁੱਗਾਂ ਤੋਂ ਨਾਮ ਦੀ ਸ਼ਕਤੀ ਸਭ ਤੋਂ ਉਤਮ ਮੰਨੀ ਗਈ ਹੈ। ਇਸ ਵਿਚ ਜੁੜਿਆਂ ਹੀ ਜੀਵਨ ਦੀ ਕ੍ਰਿਆ ਦੇ ਸਾਰੇ ਧਾਰਮਿਕ ਟੀਚੇ ਪੂਰੇ ਹੁੰਦੇ ਹਨ ਅਤੇ ਇਕੋ ਨਾਮ ਹੀ ਗਤੀ ਦਾ ਸਾਧਨ ਹੈ:—

**ਕਲ ਮਹਿ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥**

**ਅਉਰ ਧਰਮ ਤਾ ਕੈ ਸਮਿ, ਨਾਹਿਨ, ਇਹ ਬਿਧਿ ਬੇਦੁ ਬਤਾਵੈ॥** [ਪੰਨਾ ੬੩੨

**ਰਾਮਕਲੀ ਮਹਲਾ ੪ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਜੇ ਵਡਭਾਗ ਹੋਵਹਿ ਵਡਭਾਗੀ, ਤਾ ਹਰਿ ਹਰਿ ਨਾਮੁ ਧਿਆਵੈ ॥ ਨਾਮੁ ਜਪਤ ਨਾਮੇ ਸੁਖੁ ਪਾਵੈ, ਹਰਿਨਾਮੇ ਨਾਮਿ ਸਮਾਵੈ ॥੧॥ ਗੁਰਮੁਖਿ ਭਗਤਿ ਕਰਹੁ ਸਦ, ਪ੍ਰਾਣੀ ॥ ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ, ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥੧॥ਰਹਾਉ॥ ਹੀਰਾ ਰਤਨ ਜਵੇਹਰ ਮਾਣਕ, ਬਹੁ ਸਾਗਰ ਭਰਪੂਰੁ ਕੀਆ ॥ ਜਿਸੁ ਵਡਭਾਗੁ ਹੋਵੈ ਵਡ ਮਸਤਕਿ, ਤਿਨਿ ਗੁਰਮਤਿ ਕਢਿ ਕਢਿ ਲੀਆ ॥੨॥ ਰਤਨੁ ਜਵੇਹਰੁ ਲਾਲੁ ਹਰਿਨਾਮਾ, ਗੁਰਿ ਕਾਢਿ ਤਲੀ ਦਿਖਲਾਇਆ ॥ ਭਾਗਹੀਣ ਮਨਮੁਖਿ ਨਹੀ ਲੀਆ, ਤ੍ਰਿਣ ਓਲੈ ਲਾਖੁ ਛਪਾਇਆ ॥ ੩ ॥ ਮਸਤਕਿ ਭਾਗੁ ਹੋਵੈ ਧੁਰਿ ਲਿਖਿਆ, ਤਾ ਸਤਗੁਰੁ ਸੇਵਾ ਲਾਏ ॥ ਨਾਨਕ, ਰਤਨ ਜਵੇਹਰ ਪਾਵੈ, ਧਨੁ ਧਨੁ ਗੁਰਮਤਿ ਹਰਿ ਪਾਏ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੋਵਹਿੰ, ਨਹੀਂ, ਤਾਂ।

**ਪਦ ਅਰਥ:** ਹੋਵਹਿ-ਹੋਣ। ਨਾਮੇ ਨਾਮਿ-ਨਿਰੋਲ ਨਾਮ ਵਿਚ। ਸਮਾਵੈ-ਸਮਾਉਂਦਾ, ਲੀਨ ਹੁੰਦਾ, ਅਭੇਦ ਹੁੰਦਾ ਹੈ। ਸਦ-ਸਦਾ ਹੀ। ਪ੍ਰਾਣੀ-ਹੇ ਪ੍ਰਾਣੀ!। ਪ੍ਰਗਾਸੁ-ਆਤਮਿਕ। ਨਾਮਿ-ਨਾਮ ਵਿਚ। ਸਮਾਣੀ-ਸਮਾਈ ਹੁੰਦੀ ਹੈ। ਭਰਪੂਰੁ-ਭਰਿਆ ਹੋਇਆ। ਮਸਤਕਿ-ਮੱਥੇ ਉਤੇ। ਤਿਨਿ-ਉਸ (ਮਨੁੱਖ) ਨੇ। ਕਢਿ ਕਢਿ-ਕਢ ਕਢ ਕੇ। ਤਲੀ ਦਿਖਲਾਇਆ-ਤਲੀ ਉਤੇ ਵਿਖਾਇਆ ਭਾਵ ਪਰਤੱਖ ਦਰਸ਼ਨ ਕਰਾ ਦਿੱਤੇ। ਭਾਗਹੀਣ-ਭਾਗਾਂ ਤੋਂ ਸਖਣਾ। ਤ੍ਰਿਣ ਓਲੈ-ਤੀਲੇ (ਕੱਖਾਂ) ਦੇ ਓਹਲੇ। ਲਾਖੁ-ਲਖ। ਧਨੁ ਧਨੁ-ਧੰਨਤਾ ਖਟਣ ਵਾਲਾ।

**ਅਰਥ:**-ਹੇ ਭਾਈ! ਜੇ ਕਿਸੇ ਮਨੁੱਖ ਦੇ) ਵਡੇ ਭਾਗ ਹੋਣ (ਉਹ) ਵਡੇ ਭਾਗਾਂ ਵਾਲਾ (ਮਨੁੱਖ) ਪਰਮੇਸ਼ਰ ਦਾ ਨਾਮ ਧਿਆਉਂਦਾ ਹੈ। (ਉਹ) ਨੂੰ ਜਪਦਿਆਂ ਨਾਮ ਵਿਚ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ (ਅਤੇ) ਹਰੀ ਦੇ ਨਾਮ ਦੁਆਰਾ (ਉਸ) ਨਾਮ ਵਿਚ ਅਭੇਦ ਹੋ ਜਾਂਦਾ ਹੈ।੧।

(ਹੇ ਪ੍ਰਾਣੀ!) ਗੁਰੂ ਦੁਆਰਾ ਸਦਾ (ਪਰਮੇਸ਼ਰ ਦੀ) ਭਗਤੀ ਕਰੋ। ਇਸ ਤਰ੍ਹਾਂ ਕਰਨ ਨਾਲ ਹਿਰਦੇ ਵਿਚ (ਨਾਮ ਦਾ) ਚਾਨਣ ਹੋ ਜਾਂਦਾ ਹੈ, ਲਿਵ ਲਗ ਜਾਂਦੀ ਹੈ, ਗੁਰੂ ਦੇ ਉਪਦੇਸ਼ ਦੁਆਰਾ ਪ੍ਰਭੂ ਦੇ ਨਾਮ ਵਿਚ ਸਮਾਈ ਹੋ ਜਾਂਦੀ ਹੈ।੧।ਰਹਾਉ।

(ਪਰਮੇਸ਼ਰ ਦਾ ਨਾਮ) ਹੀਰੇ ਰਤਨ ਜਵਾਹਰ ਤੇ ਮੋਤੀਆਂ (ਦਾ) ਵਡਾ ਸਮੁੰਦਰ ਹੈ (ਜੋ ਪ੍ਰਭੂ ਨੇ ਹਰੇਕ ਮਨੁੱਖ ਦੇ ਹਿਰਦੇ ਵਿਚ) ਭਰ ਕੇ ਰਖਿਆ ਹੋਇਆ ਹੈ। (ਪਰ) ਜਿਸ (ਮਨੁੱਖ ਦੇ) ਮੱਥੇ ਉਤੇ ਵੱਡੇ ਭਾਗ ਹੋਏ, ਉਸ ਨੇ ਗੁਰੂ ਦੀ ਸਿਖਿਆ ਦੁਆਰਾ (ਹਿਰਦੇ ਵਿਚੋਂ ਅੰਮ੍ਰਿਤ) ਕਢ ਕਢ ਕੇ ਪੀਤਾ।੨।

(ਹੇ ਭਾਈ!) ਹਰੀ ਦਾ ਨਾਮ (ਜੋ) ਰਤਨਾਂ ਜਵਾਹਰ ਲਾਲਾਂ (ਤੋਂ ਵਧ ਅਮੋਲਕ ਹੈ) ਗੁਰੂ ਨੇ (ਉਹ ਨਾਮ ਜਗਿਆਸੂ ਦੇ ਹਿਰਦੇ ਚੋਂ) ਕਢ ਕੇ (ਉਸ ਦੀ) ਤਲੀ ਉਤੇ (ਰਖ ਕੇ) ਵਿਖਾ ਦਿਤਾ ਹੈ (ਭਾਵ ਪਰਤਖ ਦਰਸ਼ਨ ਕਰਾ ਦਿੱਤਾ)। (ਪਰ ਜੋ) ਭਾਗਹੀਣ ਆਪ-ਹੁਦਰਾ ਮਨੁੱਖ ਹੈ (ਉਹ ਨਾਮ ਰੂਪੀ ਰਤਨ ਲਾਲ) ਨਹੀਂ ਲੈ ਸਕਿਆ, (ਭਾਵੇਂ ਉਹ) ਲਖਾਂ (ਕੀਮਤਾਂ ਵਾਲਾ ਨਾਮ ਰੂਪੀ ਅਮੋਲਕ) ਲਾਲ ਤ੍ਰਿਣ ਓਲੈ (ਭਾਵ ਸਾਡੇ ਸਰੀਰ ਦੇ ਅੰਦਰ ਹੀ) ਲੁਕਾਇਆ ਪਿਆ ਹੈ।੩।

(ਹੇ ਭਾਈ! ਜਿਸ ਦੇ) ਮਥੇ ਉਤੇ ਧੁਰੋਂ (ਹਰੀ ਦੇ ਹਜ਼ੂਰੋਂ) ਚੰਗਾ ਭਾਗ ਲਿਖਿਆ ਹੋਵੇ ਤਾਂ (ਉਸ ਨੂੰ) ਸਤਿਗੁਰੂ (ਆਪਣੀ) ਸੇਵਾ ਵਿਚ ਲਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ ਆਪਣੇ ਹਿਰਦੇ ਚੋਂ ਨਾਮ) ਰਤਨ, ਜਵੇਹਰ ਪ੍ਰਾਪਤ ਕਰ ਲੈਂਦਾ ਹੈ, (ਉਹ) ਧੰਨਤਾ ਯੋਗ (ਮਨੁੱਖ) ਗੁਰੂ ਦੀ ਮਤਿ ਰਾਹੀਂ ਪਰਮਾਤਮਾ ਦਾ (ਮਿਲਾਪ) ਪ੍ਰਾਪਤ ਕਰ ਲੈਂਦਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ ਜਿਸ ਨਾਮ ਨੂੰ ਸਾਰੇ ਜੁਗਾਂ ਵਿਚ ਵਡਿਆਈ ਦਾ ਧੁਰਾ ਦਸਿਆ ਸੀ, ਉਸ ਦੀ ਵਡਿਆਈ ਕਰਦੇ ਹੋਏ ਗੁਰਦੇਵ ਫੁਰਮਾਉਂਦੇ ਹਨ ਕਿ ਨਾਮ ਨੂੰ ਜਪਿਆਂ ਹੀ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ। ਇਹ ਨਾਮ ਹਰੇਕ ਦੇ ਹਿਰਦੇ ਅੰਦਰ ਭਰਪੂਰ ਹੈ ਪਰ ਲੁਕਿਆ ਹੋਇਆ ਹੈ ਗੁਰੂ ਦੀ ਕਿਰਪਾ ਦ੍ਰਿਸ਼ਟੀ ਹੋਵੇ ਤਾਂ ਇਸ ਦਾ ਥਹੁ ਪਤਾ ਲਗਦਾ ਹੈ। ਗੁਰੂ ਦਾ ਮਿਲਾਪ ਹੋਣਾ ਵਡੇਭਾਗਾਂ ਦੀ ਨਿਸ਼ਾਨੀ ਹੈ। ਸਤਿਗੁਰੂ ਦੇ ਮਿਲਣ ਨਾਲ ਸੇਵਾ ਤੇ ਸਿਮਰਨ ਦੀ ਜਾਚ ਆਉਂਦੀ ਹੈ ਜੋ ਸੋਨੇ ਤੇ ਸੋਹਾਗੇ ਵਾਲੀ ਗਲ ਹੈ। ਸਿਧਾਂਤ ਇਹ ਹੈ ਕਿ ਗੁਰੂ ਦੁਆਰਾ ਸਦਾ ਨਾਮ ਸਿਮਰਦੇ ਰਹੋ, ਭਗਤੀ ਕਰਦੇ ਰਹੋ, ਇਸ ਸਿਮਰਨ ਭਗਤੀ ਦਾ ਸਦਕਾ ਇਕ ਦਿਨ ਹਿਰਦੇ ਵਿਚੋਂ ਹੀ ਨਾਮ (ਜੋਤਿ) ਦਾ ਪ੍ਰਤੱਖ ਪ੍ਰਕਾਸ਼ ਹੋਣ ਲਗ ਜਾਵੇਗਾ।

**ਰਾਮਕਲੀ ਮਹਲਾ ੪ ॥ ਰਾਮ ਜਨਾ ਮਿਲਿ ਭਇਆ ਅਨੰਦਾ, ਹਰਿ ਨੀਕੀ ਕਥਾ ਸੁਨਾਇ ॥ ਦੁਰਮਤਿ ਮੈਲੁ ਗਈ ਸਭ ਨੀਕਲਿ, ਸਤਸੰਗਤਿ ਮਿਲਿ, ਬੁਧਿ ਪਾਇ ॥੧॥ ਰਾਮ ਜਨ, ਗੁਰਮਤਿ ਰਾਮੁ ਬੋਲਾਇ ॥ ਜੋ ਜੋ ਸੁਣੈ ਕਹੈ ਸੋ ਮੁਕਤਾ, ਰਾਮ ਜਪਤ ਸੋਹਾਇ ॥੧॥ਰਹਾਉ॥ ਜੇ ਵਡਭਾਗ ਹੋਵਹਿ ਮੁਖਿ ਮਸਤਕਿ, ਹਰਿ ਰਾਮ ਜਨਾ ਭੇਟਾਇ ॥ ਦਰਸਨ ਸੰਤ ਦੇਹੁ ਕਰਿ ਕਿਰਪਾ, ਸਭ ਦਾਲਦੁ ਦੁਖੁ ਲਹਿ ਜਾਇ ॥੨॥ ਹਰਿ ਕੇ ਲੋਗ ਰਾਮ ਜਨ ਨੀਕੇ, ਭਾਗ ਹੀਣ ਨ ਸੁਖਾਇ ॥ ਜਿਉ ਜਿਉ ਰਾਮੁ**

**ਕਹਹਿ ਜਨ ਊਚੇ, ਨਰ ਨਿੰਦਕ ਡੰਸੁ ਲਗਾਇ ॥੩॥ ਧ੍ਰਿਗੁ ਧ੍ਰਿਗੁ ਨਰ ਨਿੰਦਕ, ਜਿਨ ਜਨ ਨਹੀ ਭਾਏ, ਹਰਿ ਕੇ ਸਖਾ ਸਖਾਇ ॥ ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ, ਜਿਨ ਗੁਰ ਕੀ ਪੈਜ ਨ ਭਾਇ ॥੪॥ ਦਇਆ ਦਇਆ ਕਰਿ ਰਾਖਹੁ ਹਰਿ ਜੀਉ, ਹਮ ਦੀਨ ਤੇਰੀ ਸਰਣਾਇ ॥ ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ, ਜਨ ਨਾਨਕ ਬਖਸਿ ਮਿਲਾਇ ॥੫॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਨਾਂ, ਹੋਵਹਿਂ, ਜਿਉਂ, ਕਰਹਿਂ, ਨਹੀਂ।

**ਪਦ ਅਰਥ:** ਨੀਕੀ-ਚੰਗੀ, ਉਤਮ। ਦੁਰਮਤਿ-ਖੋਟੀ ਮਤ ਵਾਲੀ। ਗਈ ਨੀਕਲਿ-ਨਿਕਲ ਗਈ। ਸੋਹਾਇ-ਸੋਹਣਾ ਹੋ ਜਾਂਦਾ ਹੈ। ਮੁਖਿ ਮਸਤਕਿ-ਮੂੰਹ ਮਥੇ ਉਤੇ। ਭੇਟਾਇ-ਮਿਲਾਂਦਾ ਹੈ। ਦਾਲਦੁ-ਦਲਿਦਰ-ਪੁਣਾ, ਭਾਵ ਗਰੀਬੀ। ਨੀਕੇ-ਸੋਹਣੇ। ਨ ਸੁਖਾਇ-ਨਹੀਂ ਚੰਗੇ ਲਗਦੇ। ਕਹਹਿ-ਕਹਿੰਦੇ ਹਨ। ਜਨ ਊਚੇ-ਉਚੇ, ਉਤਮ ਜਨ। ਡੰਸੁ-ਡੰਗ। ਧ੍ਰਿਗੁ ਧ੍ਰਿਗੁ-ਫਿਟਕਾਰ ਜੋਗ। ਨਹੀ ਭਾਏ-ਚੰਗੇ ਨਹੀਂ ਲਗੇ। ਸਖਾ ਸਖਾਇ-ਮਿੱਤਰ, ਸਾਥੀ। ਪੈਰ-ਇਜ਼ਤ।

**ਅਰਥ:** ਪਰਮਾਤਮਾ ਦੇ (ਭਗਤ) ਜਨਾਂ ਨੂੰ ਮਿਲ ਕੇ (ਮਨ ਵਿਚ) ਅਨੰਦ ਹੋ ਗਿਆ ਹੈ (ਕਿਉਂਕਿ ਉਨ੍ਹਾਂ ਨੇ ਪ੍ਰਭੂ ਦੀ) ਉਤਮ ਕਥਾ ਸੁਣਾਈ ਹੈ। ਸੰਤ ਸੰਗਤ ਵਿਚ ਮਿਲ ਕੇ (ਸ੍ਰੇਸ਼ਟ) ਬੁਧੀ ਪ੍ਰਾਪਤ ਕਰਨ ਨਾਲ ਖੋਟੀ ਮਤ ਵਾਲੀ ਸਾਰੀ ਮੈਲ ਨਿਕਲ ਗਈ ਹੈ।੧।

(ਹੇ ਭਾਈ!) ਪਰਮਾਤਮਾ ਦੇ (ਭਗਤ) ਜਨ (ਸਦਾ) ਗੁਰੂ ਦੀ ਸਿਖਿਆ ਲੈ ਕੇ ਰਾਮ ਬੁਲਾਂਦੇ (ਅਤੇ ਬੋਲਦੇ ਹਨ)। ਜਿਹੜਾ ਜਿਹੜਾ (ਮਨੁੱਖ ਰਾਮ ਜਨਾਂ ਦੇ ਬਚਨ) ਸੁਣਦਾ ਹੈ (ਨਾਲ ਹੀ ਆਪ) ਉਚਾਰਦਾ ਹੈ ਉਹ (ਬੰਧਨ ਤੋਂ) ਮੁਕਤ ਹੋ ਜਾਂਦਾ ਹੈ (ਅਤੇ) ਰਾਮ ਜਪਦਿਆਂ ਸੋਹਣਾ ਲਗਦਾ ਹੈ।੧।ਰਹਾਉ।

(ਹੇ ਭਾਈ!) ਜੇ (ਕਿਸੇ ਮਨੁੱਖ ਦੇ) ਮੂੰਹ ਮਥੇ ਉਤੇ ਚੰਗੇ ਭਾਗ ਹੋਣ, ਤਾਂ ਪਰਮਾਤਮਾ ਭਗਤ-ਜਨਾਂ ਨਾਲ ਮੇਲ ਕਰਾਉਂਦਾ ਹੈ। ਹੇ ਪ੍ਰਭੂ! ਕਿਰਪਾ ਕਰਕੇ (ਮੈਨੂੰ) ਸੰਤ ਜਨਾ ਦਾ ਦਰਸ਼ਨ ਬਖਸ਼ੋ (ਤਾਂ ਜੋ ਸੰਤ ਜਨਾ ਦਾ ਦਰਸ਼ਨ ਕਰਕੇ) ਸਭ ਦਲਿਦਰਪੁਣੇ ਤੇ ਦੁਖ ਦੂਰ ਹੋ ਜਾਣ।੨।

(ਹੇ ਭਾਈ!) ਹਰੀ ਦੇ ਲੋਕ (ਭਗਤ) ਜਨ ਚੰਗੇ ਹੁੰਦੇ ਹਨ (ਪਰ) ਭਾਗਹੀਣਾਂ (ਮੰਦ-ਭਾਗੀਆਂ) ਨੂੰ (ਭਗਤ ਜਨ) ਚੰਗੇ ਨਹੀਂ ਲਗਦੇ। ਉਤਮ ਜਨ ਜਿਉਂ ਜਿਉਂ ਰਾਮ ਰਾਮ ਉਚਾਰਦੇ ਹਨ, ਨਿੰਦਾ ਕਰਨ ਵਾਲੇ ਮਨੁੱਖਾਂ ਨੂੰ (ਇਉਂ ਲਗਦਾ ਹੈ ਜਿਵੇਂ ਉਨ੍ਹਾਂ ਨੂੰ ਸਪ) ਡੰਗੀ ਜਾਂਦਾ ਹੈ।੩।

ਓਹ (ਨਿੰਦਕ ਲੋਕ) ਫਿਟਕਾਰ ਯੋਗ ਹਨ ਜਿਨ੍ਹਾਂ ਨੂੰ ਹਰੀ ਦੇ ਜਨ (ਜੋ ਹਰੀ ਦੇ) ਸਾਥੀ ਤੇ ਮਿੱਤਰ ਹਨ, ਚੰਗੇ ਨਹੀਂ ਲਗਦੇ। ਉਹ ਹਰੀ ਦੇ ਚੋਰ, (ਗੁਰੂ ਤੋਂ) ਬੇਮੁਖ, ਭੈੜੇ ਮੂੰਹ ਵਾਲੇ (ਬਦਸ਼ਕਲ) ਹਨ, ਜਿਨ੍ਹਾਂ ਨੂੰ ਗੁਰੂ ਦੀ ਇਜ਼ਤ ਚੰਗੀ ਨਹੀਂ ਲਗਦੀ।੪।

ਹੇ ਹਰੀ ਜੀਓ! ਅਸੀਂ ਨਿਮਾਣੇ ਤੇਰੀ ਸ਼ਰਨ ਵਿਚ ਆਏ ਹਾਂ, (ਆਪ ਸਾਡੇ ਤੇ) ਦਇਆ-ਕਿਰਪਾ ਕਰਕੇ (ਸਾਨੂੰ ਆਪਣੀ) ਸ਼ਰਣ ਵਿਚ ਰਖ ਲਵੋ। ਦਾਸ ਨਾਨਕ (ਬੇਨਤੀ ਕਰਦਾ ਹੈ ਕਿ ਹੇ ਪ੍ਰਭੂ!) ਅਸੀਂ ਬਾਲਕ ਹਾਂ, ਤੁਸੀਂ ਸਾਡੇ ਪਿਤਾ ਹੋ (ਇਸ ਲਈ ਬਚਿਆਂ ਨੂੰ) ਬਖਸ਼ ਕੇ (ਆਪਣੇ ਨਾਲ) ਮਿਲਾ ਲਵੋ॥੪॥੨॥

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਪਿਆਰਿਆਂ ਦੀ ਸੰਗਤ ਵਿਚ ਮਿਲ ਕੇ ਨਾਮ ਜਪਣ ਦਾ ਜੋ ਅਨੰਦ ਆਉਂਦਾ ਹੈ ਉਹ ਅਕਹਿ ਹੈ। ਓਹ, ਪਰਮੇਸ਼ਰ ਦੇ ਅਸਚਰਜ ਕੌਤਕ, ਉਸ ਦੀ ਮਹਿਮਾ ਦੇ ਪ੍ਰਸੰਗ ਤੇ ਕਥਾ ਆਦਿਕ ਸੁਣਾਉਂਦੇ ਹਨ, ਨਾਮ ਜਪਾਉਂਦੇ ਹਨ। ਜੋ ਪਰਮੇਸ਼ਰ ਤੋਂ ਬੇਮੁਖ ਹੁੰਦੇ ਹਨ ਉਨ੍ਹਾਂ ਨੂੰ ਸੰਤਾਂ ਦੀ ਸਿਖਿਆ ਚੰਗੀ ਨਹੀਂ ਲਗਦੀ। ਉਨ੍ਹਾਂ ਦੀ ਦਸ਼ਾ ਦਾ ਵਰਣਨ ਗੁਰਬਾਣੀ ਵਿਚ ਇਉਂ ਮਿਲਦਾ ਹੈ ''ਓਇ ਵਲੁ ਛਲੁ ਕਰਿ ਝਤਿ ਕਢਦੇ, ਫਿਰਿ ਜਾਇ ਬਹਹਿ ਕੂੜਿਆਰਾ ਪਾਸਿ'' (ਪੰਨਾ ੩੧੪)। ਹਰੀ ਦੇ ਜਨ ਹਰੀ ਦੇ ਮਿੱਤਰ ਹੁੰਦੇ ਹਨ। ਇਨ੍ਹਾਂ ਮਿੱਤਰਾਂ ਦਾ ਦਰਸ਼ਨ ਕੀਤਿਆਂ ਦੁਰਮਤਿ ਦਾ ਨਾਸ਼ ਤੇ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ। ਨਿੰਦਕਾਂ ਚੋਰਾਂ ਨੂੰ ਗੁਰੂ ਦੀ ਵਡਿਆਈ ਨਹੀਂ ਸੁਖਾਉਂਦੀ। ਉਨ੍ਹਾਂ ਨੂੰ ਹਰੀ-ਜਸ ਦੀ ਧੁਨੀ ਸੱਪ ਦੇ ਡੰਗ ਮਾਰਨ ਸਮਾਨ ਦੁਖਦਾਈ ਲਗਦੀ ਹੈ। ਅੰਤ ਵਿਚ ਗੁਰੂ ਪਾਤਿਸ਼ਾਹ ਦੀਨ ਹੋ ਕੇ ਸਾਈਂ ਦੀ ਮਿਹਰ ਮੰਗਦੇ ਹਨ-'ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ, ਜਨ ਨਾਨਕ ਬਖਸਿ ਮਿਲਾਇ॥''

**ਰਾਮਕਲੀ ਮਹਲਾ ੪ ॥ ਹਰਿ ਕੇ ਸਖਾ ਸਾਧ ਜਨ ਨੀਕੇ, ਤਿਨ ਊਪਰਿ ਹਾਥੁ ਵਤਾਵੈ ॥ ਗੁਰਮੁਖਿ ਸਾਧ ਸੇਈ ਪ੍ਰਭ ਭਾਏ, ਕਰਿ ਕਿਰਪਾ ਆਪਿ ਮਿਲਾਵੈ ॥੧॥ ਰਾਮ, ਮੋਕਉ ਹਰਿ ਜਨ ਮੇਲਿ ਮਨਿ ਭਾਵੈ ॥ ਅਮਿਉ ਅਮਿਉ ਹਰਿ ਰਸੁ ਹੈ ਮੀਠਾ, ਮਿਲਿ ਸੰਤ ਜਨਾ ਮੁਖਿ ਪਾਵੈ ॥੧॥ਰਹਾਉ॥ ਹਰਿ ਕੇ ਲੋਗ ਰਾਮ ਜਨ ਊਤਮ, ਮਿਲਿ ਊਤਮ ਪਦਵੀ ਪਾਵੈ ॥ ਹਮ ਹੋਵਤ ਚੇਰੀ ਦਾਸ ਦਾਸਨ ਕੀ, ਮੇਰਾ ਠਾਕੁਰੁ ਖੁਸੀ ਕਰਾਵੈ ॥੨॥ ਸੇਵਕ ਜਨ ਸੇਵਹਿ ਸੇ ਵਡਭਾਗੀ, ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥ ਬਿਨੁ ਪ੍ਰੀਤੀ ਕਰਹਿ ਬਹੁ ਬਾਤਾ, ਕੂੜੁ ਬੋਲਿ ਕੂੜੋ ਫਲੁ ਪਾਵੈ ॥੩॥ ਮੋਕਉ ਧਾਰਿ ਕ੍ਰਿਪਾ ਜਗ ਜੀਵਨ ਦਾਤੇ, ਹਰਿ ਸੰਤ ਪਗੀ ਲੇ ਪਾਵੈ ॥ ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ, ਜਿਤੁ ਨਾਨਕ ਸੰਤੁ ਚੜਿ ਆਵੈ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੋਕਉਂ, ਸੇਈਂ, ਕਰਹਿਂ, ਬਾਤਾਂ, ਪਗੀਂ, ਹਉਂ, ਕਾਟਉਂ, ਰਾਖਉਂ।

**ਪਦ ਅਰਥ:** ਸਖਾ-ਮਿੱਤਰ। ਨੀਕੇ-ਚੰਗੇ। ਹਾਥੁ ਵਤਾਵੈ-ਹਥ ਫੇਰਦਾ ਭਾਵ ਹਥ ਰਖਦਾ ਹੈ। ਮੋਕਉ-ਮੈਨੂੰ। ਅਮਿਉ-ਅੰਮ੍ਰਿਤ। ਮੁਖਿ-ਮੂੰਹ ਵਿਚ।੧। ਚੇਰੀ-ਚੇਲੀ, ਦਾਸੀ। ਠਾਕੁਰ-ਮਾਲਕ। ਖੁਸੀ ਕਰਾਵੈ-ਖੁਸ਼ੀ ਬਖਸ਼ਦਾ ਹੈ।੨। ਸੇਵਹਿ-ਸੇਵਦੇ ਹਨ। ਕਰਹਿ-ਕਰਦੇ ਹਨ। ਬਹੁ ਬਾਤਾ-ਬਹੁਤ ਗੱਲਾਂ। ਧਾਰਿ ਕ੍ਰਿਪਾ-ਕਿਰਪਾ ਕਰਕੇ। ਸੰਤ

ਪਗੀ-ਸੰਤਾਂ ਦੇ ਚਰਨਾਂ ਤੇ। ਹਉ-ਮੈਂ। ਕਾਟਉ-ਕਟ ਦਿਆਂ। ਕਾਟਿ-ਕੱਟ ਕੇ। ਬਾਢਿ ਸਿਰੁ-ਸਿਰ ਵੱਢ ਕੇ। ਰਾਖਉ-ਰਖ ਦਿਆਂ। ਜਿਤੁ-ਜਿਸ ਉਤੇ। ਚੜ੍ਹਿ ਆਵੈ-ਚੜ੍ਹ ਕੇ ਆਵੇ।

**ਅਰਥ:** (ਹੇ ਭਾਈ!) ਹਰੀ ਦੇ ਸਾਥੀ ਸਾਧੂ ਜਨ ਚੰਗੇ ਹਨ, ਵਾਹਿਗੁਰੂ ਉਨ੍ਹਾਂ ਦੇ (ਸਿਰ ਉਤੇ ਬਖਸ਼ਿਸ਼ ਭਰਿਆ) ਹਥ ਰਖਦਾ ਹੈ। ਓਹੀ ਗੁਰਮੁਖ ਸਾਧੂ ਜਨ ਪ੍ਰਭੂ ਨੂੰ ਚੰਗੇ ਲਗੇ ਹਨ (ਅਤੇ ਪ੍ਰਭੂ) ਆਪ ਹੀ ਕਿਰਪਾ ਕਰਕੇ (ਉਨ੍ਹਾਂ ਨੂੰ ਆਪਣੇ) ਨਾਲ ਮਿਲਾਉਂਦਾ ਹੈ।੧।

ਹੇ ਰਾਮ! ਮੈਨੂੰ ਆਪਣੇ ਹਰੀ ਜਨਾਂ ਨਾਲ ਮੇਲ (ਕਿਉਂਕਿ ਮੇਰੇ) ਮਨ ਵਿਚ (ਇਹ ਮੇਲ ਚੰਗਾ ਲਗਦਾ ਹੈ)। (ਹੇ ਰਾਮ! ਤੇਰਾ) ਅੰਮ੍ਰਿਤ (ਨਾਮ) ਰਸ (ਅਤੀ) ਮਿੱਠਾ ਹੈ (ਤੇਰੇ) ਸੰਤ ਜਨਾਂ ਨੂੰ ਮਿਲ ਕੇ (ਮਨੁੱਖ ਇਹ ਅੰਮ੍ਰਿਤ ਨਾਮ) ਮੂੰਹ ਵਿਚ ਪਾ ਲੈਂਦਾ ਹੈ।੧।ਰਹਾਉ।

(ਹੇ ਭਾਈ!) ਹਰੀ ਦੇ ਲੋਕ ਰਾਮ ਜਨ ਉਤਮ (ਸੋਹਣੇ) ਹਨ (ਉਨ੍ਹਾਂ ਨਾਲ) ਮਿਲ ਕੇ (ਮਨੁੱਖ) ਉਤਮ ਪਦਵੀ ਪ੍ਰਾਪਤ ਕਰ ਲੈਂਦਾ ਹੈ। ਜਿਨ੍ਹਾਂ (ਮਨੁੱਖਾਂ ਉਤੇ) ਮੇਰਾ ਮਾਲਕ ਖੁਸ਼ ਹੁੰਦਾ ਹੈ, (ਮੇਰਾ ਦਿਲ ਕਰਦਾ ਹੈ ਕਿ) ਮੈਂ ਉਹਨਾਂ ਦੇ ਦਾਸਾਂ ਦੇ ਦਾਸਾਂ ਦੀ ਚੇਲੀ ਹੋ ਜਾਵਾਂ।੨।

(ਹੇ ਭਾਈ! ਜਿਹੜੇ) ਸੇਵਕ ਜਨ (ਪ੍ਰਭੂ ਦੀ) ਸੇਵਾ ਕਰਦੇ ਹਨ ਓਹ ਵਡੇਭਾਗਾਂ ਵਾਲੇ ਹਨ (ਪ੍ਰਭੂ ਉਹਨਾਂ ਦੇ) ਮਨ ਵਿਚ ਤੇ ਸਰੀਰ ਵਿਚ (ਆਪਣੀ) ਪ੍ਰੀਤਿ ਪੈਦਾ ਕਰ ਦਿੰਦਾ ਹੈ। (ਜਿਹੜੇ ਮਨੁੱਖ) ਝੂਠ ਬੋਲ ਕੇ ਪ੍ਰੀਤਿ ਤੋਂ ਬਿਨਾ ਬਹੁਤ ਗਲਾਂ ਕਰਦੇ ਹਨ, (ਉਨ੍ਹਾਂ ਨੂੰ) ਝੂਠਾ ਫਲ ਹੀ ਪ੍ਰਾਪਤ ਹੁੰਦਾ ਹੈ।੩।

ਹੇ ਜਗਤ ਨੂੰ ਜੀਵਨ ਦੇਣ ਵਾਲੇ ਦਾਤੇ! ਮੇਰੇ ਉਤੇ (ਆਪਣੀ) ਕਿਰਪਾ ਕਰ (ਕੋਈ ਤੇਰਾ ਪਿਆਰਾ ਮੈਨੂੰ ਤੇਰੇ) ਸੰਤਾਂ ਜਨਾ ਦੀ ਚਰਨੀ ਲਾ ਦੇਵੇ। ਮੈਂ (ਆਪਣਾ) ਸਿਰ ਕਟ ਕੇ ਵੱਢ ਕੇ (ਉਨ੍ਹਾਂ ਦੇ ਰਸਤੇ ਵਿਚ) ਰਖ ਦਿਆਂ ਜਿਸ ਉਤੇ ਚੜ੍ਹ ਕੇ ਸੰਤ (ਮੇਰੇ ਪਾਸ) ਆ ਜਾਵੇ (ਭਾਵ ਮੈਨੂੰ ਆ ਮਿਲੇ)।੪।੩।

# ਸਾਰੰਸ਼ ਅਤੇ ਸਿਧਾਂਤ

ਹਰੀ ਦੇ ਸੰਤ, ਗੁਰਮੁਖ ਜਨ ਦਾ ਮੇਲ-ਮਿਲਾਪ ਬੜਾ ਮਿੱਠਾ ਤੇ ਰਸ-ਭਿੰਨੜਾ ਹੁੰਦਾ ਹੈ। ਗੁਰੂ ਰਾਮਦਾਸ ਜੀ ਦੇ ਹਿਰਦੇ ਦੀ ਪ੍ਰਬਲ ਭਾਵਨਾ ਤੇ ਪ੍ਰਸੰਨਤਾ ਹਰੀ ਦੇ ਸੰਤ ਨੂੰ ਮਿਲਣ ਦੀ ਹੈ ਕਿਉਂਕਿ ਉਨ੍ਹਾਂ ਦੇ ਸਿਰ ਉਤੇ ਪ੍ਰਭੂ ਦੀ ਬਖਸ਼ਿਸ਼ ਦਾ ਹੱਥ ਹੁੰਦਾ ਹੈ। ਇਸ ਲਈ ਆਪ ਬੇਨਤੀ ਕਰਦੇ ਹਨ:—

**ਰਾਮ ਮੋਕਉ ਹਰਿ ਜਨ ਮੇਲਿ ਮਨਿ ਭਾਵੈ ॥**

ਨਾਮ ਦੀ ਪ੍ਰੀਤ ਤੋਂ ਸਖਣੇ ਮਨੁੱਖਾਂ ਦਾ ਬੋਲ ਵੀ ਕੂੜਾ ਤੇ ਕਿਰਦਾਰ ਵੀ ਕੂੜਾ ਹੀ ਹੁੰਦਾ ਹੈ ਜਿਸ ਕਰਕੇ ਉਸਦਾ ਫਲ ਵੀ ਕੂੜ ਹੀ ਹੁੰਦਾ ਹੈ।

ਸ਼ਬਦ ਦੀ ਅੰਤਲੀ ਪੰਕਤੀ ਵਿਚ ਸੰਤ-ਦਰਸ਼ਨ ਲਈ ਜਿਸ ਸਧਰ ਨੂੰ ਪ੍ਰਗਟਾਇਆ ਹੈ, ਉਹ ਕਮਾਲ ਦੀ ਹੈ:—

**ਮੋਕਉ ਧਾਰਿ ਕ੍ਰਿਪਾ ਜਗ ਜੀਵਨ ਦਾਤੇ, ਹਰਿਸੰਤ ਪਗੀ ਲੇ ਪਾਵੈ॥**
**ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ, ਜਿਤੁ ਨਾਨਕ ਸੰਤੁ ਚੜਿਆਵੈ॥**

ਰਾਮਕਲੀ ਮਹਲਾ ੪ ॥ ਜੇ ਵਡਭਾਗ ਹੋਵਹਿ ਵਡ ਮੇਰੇ, ਜਨ ਮਿਲਦਿਆ ਢਿਲ ਨ ਲਾਈਐ ॥ ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ, ਵਡਭਾਗੀ ਤਿਤੁ ਨਾਵਾਈਐ ॥ ੧ ॥ ਰਾਮ, ਮੋਕਉ ਹਰਿ ਜਨ ਕਾਰੈ ਲਾਈਐ ॥ ਹਉ, ਪਾਣੀ ਪਖਾ ਪੀਸਉ, ਸੰਤ ਆਗੈ, ਪਗ ਮਲਿ ਮਲਿ, ਧੂਰਿ ਮੁਖਿ ਲਾਈਐ ॥ ੧ ॥ ਰਹਾਉ ॥ ਹਰਿ ਜਨ ਵਡੇ ਵਡੇ ਵਡ ਊਚੇ, ਜੋ ਸਤਗੁਰ ਮੇਲਿ ਮਿਲਾਈਐ ॥ ਸਤਗੁਰ ਜੇਵਡੁ ਅਵਰੁ ਨ ਕੋਈ, ਮਿਲਿ ਸਤਗੁਰ ਪੁਰਖ ਧਿਆਈਐ ॥ ੨ ॥ ਸਤਗੁਰ ਸਰਣਿ ਪਰੇ ਤਿਨ ਪਾਇਆ, ਮੇਰੇ ਠਾਕੁਰ ਲਾਜ ਰਖਾਈਐ ॥ ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ, ਜਿਉ ਬਗੁਲ ਸਮਾਧਿ ਲਗਾਈਐ ॥ ੩ ॥ ਬਗੁਲਾ ਕਾਗ ਨੀਚ ਕੀ ਸੰਗਤਿ, ਜਾਇ ਕਰੰਗ ਬਿਖੂ ਮੁਖਿ ਲਾਈਐ ॥ ਨਾਨਕ, ਮੇਲਿ ਮੇਲਿ ਪ੍ਰਭ ਸੰਗਤਿ, ਮਿਲਿ ਸੰਗਤਿ ਹੰਸੁ ਕਰਾਈਐ ॥ ੪ ॥ ੪ ॥

## ਉਚਾਰਨ ਸੇਧ

**ਬਿੰਦੀ ਸਹਿਤ:** ਹੋਵਹਿਂ, ਮਿਲਦਿਆਂ, ਮੋਕਉਂ, ਹਉਂ, ਪੀਸਉਂ, ਬਹਹਿਂ, ਜਿਉਂ।

ਫੁਟਕਲ: ਨ੍ਹਾਵਾਈਐ।

**ਪਦ ਅਰਥ:** ਹੋਵਹਿ-ਹੋ ਜਾਣ। ਢਿਲ-ਦੇਰੀ। ਅੰਮ੍ਰਿਤ ਕੁੰਟ-ਅੰਮ੍ਰਿਤ ਦੇ ਕੁੰਡ। ਸਰ-ਸਰੋਵਰ। ਤਿਤੁ-ਉਸ (ਸਰੋਵਰ) ਵਿਚ। ਨਾਵਾਈਐ-ਇਸ਼ਨਾਨ ਕਰੀਦਾ ਹੈ। ਨੀਕੇ-ਚੰਗੇ। ਕਾਰੈ-ਕਾਰ (ਸੇਵਾ) ਵਿਚ। ਪੀਸਉ-ਪੀਹਾਂ। ਪਗ-ਪੈਰ। ਮਲਿ-ਮਲ ਕੇ। ਧੂਰਿ-ਧੂੜੀ। ਮੁਖਿ-ਮੱਥੇ ਉਤੇ। ਅਵਰੁ-ਹੋਰ। ਲਾਜ-ਇਜ਼ਤ। ਇਕਿ-ਕਈ। ਸੁਆਇ-ਸੁਆਰਥ (ਗਰਜ਼) ਲਈ। ਆਇ ਬਹਹਿ-ਆ ਬੈਠਦੇ ਹਨ। ਕਾਂਗ-ਕਾਂ। ਕਰੰਗ-ਮੁਰਦੇ ਦਾ ਪਿੰਜਰ। ਬਿਖੁ-ਵਿਸ਼ਟਾ। ਮੁਖਿ-ਮੂੰਹ ਵਿਚ।

**ਅਰਥ:** ਹੇ ਭਾਈ! ਜੇ ਮੇਰੇ ਵੱਡੇ ਤੋਂ ਵੱਡੇ ਭਾਗ ਹੋਣ ਤਾਂ (ਪਰਮੇਸ਼ਰ ਦੇ) ਪਿਆਰਿਆਂ ਨੂੰ ਮਿਲਦਿਆਂ ਦੇਰੀ ਨਹੀਂ ਲਗਦੀ। ਹਰੀ ਦੇ ਜਨ (ਜੋ) ਅੰਮ੍ਰਿਤ ਕੁੰਡ ਦੇ ਉਤਮ ਸਰੋਵਰ ਹਨ, ਵਡੇਭਾਗਾਂ ਨਾਲ ਉਸ (ਸਰੋਵਰ) ਵਿਚ ਇਸ਼ਨਾਨ ਕਰਨਾ ਨਸੀਬ ਹੁੰਦਾ ਹੈ।੧।

ਹੇ ਰਾਮ! ਮੈਨੂੰ ਹਰੀ ਜਨਾ ਦੀ ਕਾਰ-ਸੇਵਾ ਵਿਚ ਲਾਓ। ਮੈਂ ਸੰਤ ਜਨਾ ਅਗੇ ਪਾਣੀ ਢੋਵਾਂ, ਪੱਖਾਂ ਝਲਾਂ, (ਆਟਾ) ਪੀਹਾਂ, (ਅਤੇ ਉਨ੍ਹਾਂ ਦੇ) ਪੈਰ ਮਲ ਮਲ ਕੇ (ਧੋਵਾਂ, ਉਨ੍ਹਾਂ ਦੇ) ਚਰਨਾ ਦੀ ਧੂੜ (ਆਪਣੇ) ਮੂੰਹ (ਮਥੇ) ਤੇ ਲਾਵਾਂ।੧।ਰਹਾਉ।

(ਹੇ ਭਾਈ!) ਹਰੀ ਦੇ ਸੇਵਕ ਵਡੇ, ਵਡੇ ਤੋਂ ਵੱਡੇ ਉਤਮ (ਜਨ ਹਨ) ਜੋ ਸਤਿਗੁਰੂ ਦੇ ਮੇਲ ਵਿਚ (ਆਪ ਮਿਲੇ ਰਹਿੰਦੇ ਹਨ ਤੇ ਹੋਰਨਾਂ) ਨੂੰ ਮਿਲਾਉਂਦੇ ਹਨ। ਸਤਿਗੁਰੂ ਜੇਡਾ ਵਡਾ ਹੋਰ ਕੋਈ ਨਹੀਂ ਹੈ, ਸਤਿਗੁਰੂ ਪੁਰਖ ਨੂੰ ਮਿਲ ਕੇ ਹੀ ਵਾਹਿਗੁਰੂ ਨੂੰ ਧਿਆਇਆ ਜਾ ਸਕੀਦਾ ਹੈ।੨।

(ਹੇ ਭਾਈ! ਜਿਹੜੇ ਮਨੁੱਖ) ਸਤਿਗੁਰੂ ਦੀ ਸ਼ਰਣ ਵਿਚ ਪਏ ਹਨ, ਉਨ੍ਹਾਂ ਨੇ (ਹਰੀ) ਨੂੰ ਪਾਇਆ ਹੈ, ਮੇਰੇ ਮਾਲਕ ਨੇ ਉਨ੍ਹਾਂ ਦੀ ਇਜ਼ਤ ਰਖੀ ਹੈ। ਕਈ ਆਪਣੇ ਸੁਆਰਥ (ਨਿਜੀ ਗਰਜ਼) ਲਈ ਗੁਰੂ ਦੇ ਸਾਹਮਣੇ (ਇਉਂ ਆ) ਬੈਠਦੇ ਹਨ ਜਿਵੇਂ ਬਗਲਾ ਸਮਾਧੀ ਲਾਉਂਦਾ ਹੈ।੩।

(ਹੇ ਭਾਈ! ਜੇ) ਬਗਲੇ ਤੇ ਕਾਂ ਵਰਗੇ ਨੀਚਾਂ ਦੀ ਸੰਗਤ ਵਿਚ ਜਾ ਕੇ ਬਹੀਏ ਤਾਂ (ਉਥੇ) ਮੁਰਦਾਰ ਜਾਂ ਵਿਸ਼ਟਾ ਹੀ ਮੂੰਹ ਪਾਈਦਾ ਹੈ (ਭਾਵ ਮਾੜੀ ਸੰਗਤ ਵਿਚ ਈਰਖਾ ਹੀ ਪਾਈਦੀ ਹੈ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ) ਹੇ ਪ੍ਰਭੂ! (ਮੈਨੂੰ) ਗੁਰੂ ਦੀ ਸੰਗਤ ਵਿਚ ਮਿਲਾ ਦੇ (ਜਿਸ) ਸੰਗਤ ਵਿਚ ਮਿਲ ਕੇ (ਕਾਂ ਤੋਂ) ਹੰਸ ਬਣ ਜਾਈਦਾ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਜਨਾਂ ਦੀ ਸੰਗਤ ਨੂੰ ਅੰਮ੍ਰਿਤ ਕੁੰਡ ਦੇ ਉਤਮ ਸਰੋਵਰ ਨਾਲ ਤਸਬੀਹ ਦਿਤੀ ਹੈ ਜਿਸ ਵਿਚ ਇਸ਼ਨਾਨ ਕੀਤਿਆਂ ਸਮੂਹ ਪਾਪਾਂ ਦੀ ਮੈਲ ਉਤਰ ਜਾਂਦੀ ਹੈ। ਇਸ ਲਈ ਰਹਾਉ ਵਾਲੀ ਪੰਕਤੀ ਦੁਆਰਾ ਬੇਨਤੀ ਕੀਤੀ ਹੈ:–

**ਰਾਮ ਮੋਕਉ ਹਰਿ ਜਨ ਕਾਰੈ ਲਾਈਐ ॥**

ਹਰੀ ਜਨਾਂ ਦੀ ਕਾਰ-ਸੇਵਾ ਮਨੁੱਖ ਤਾਂ ਹੀ ਕਰ ਸਕਦਾ ਹੈ ਜੇ ਪਹਿਲਾਂ ਗੁਰੂ ਦੀ ਕਿਰਪਾ ਨਾਲ ਸੰਗਤਿ ਪ੍ਰਾਪਤ ਹੋਵੇ। ਸੰਸਾਰ ਵਿਚ ਬਗਲਿਆਂ ਦੀ ਗਿਣਤੀ ਬਹੁਤ ਹੈ, ਪਰ ਹੰਸ ਕੋਈ ਵਿਰਲਾ ਹੁੰਦਾ ਹੈ। ਇਸ ਲਈ ਹੰਸਾਂ ਦੀ ਸੰਗਤ ਪ੍ਰਾਪਤ ਕਰਨ ਲਈ ਪ੍ਰਭੂ ਅਗੇ ਤਰਲਾ ਲਿਆ ਹੈ:–

**ਨਾਨਕ ਮੇਲਿ ਮੇਲਿ ਪ੍ਰਭ ਸੰਗਤਿ, ਮਿਲਿ ਸੰਗਤਿ ਹੰਸੁ ਕਰਾਈਐ ॥**

ਹੰਸ ਤੇ ਸਰੋਵਰ ਦਾ ਮੇਲ ਧੁਰ ਤੋਂ ਹੀ ਪ੍ਰਭੂ ਨੇ ਬਣਾਇਆ ਹੋਇਆ ਹੈ ਕਿਉਂਕਿ ਉਨ੍ਹਾਂ ਦੀ ਖ਼ੁਰਾਕ ਹੀਰਾ ਮੋਤੀ ਹੁੰਦੀ ਹੈ। ਸਿਧਾਂਤ ਇਹ ਹੈ ਕਿ ਹੰਸ-ਬ੍ਰਿਤੀ ਵਾਲੇ ਗੁਰਮੁਖਾਂ ਦੀ ਸੰਗਤ ਦਾ ਮੇਲ-ਮਿਲਾਪ ਵਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ।

**ਰਾਮਕਲੀ ਮਹਲਾ ੪ ॥ ਸਤਗੁਰ ਦਇਆ ਕਰਹੁ ਹਰਿ ਮੇਲਹੁ, ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥ ਹਮ ਚੇਰੀ ਹੋਇ ਲਗਹ ਗੁਰ ਚਰਣੀ, ਜਿਨਿ ਹਰਿਪ੍ਰਭ ਮਾਰਗੁ ਪੰਥੁ ਦਿਖਾਇਆ ॥ ੧ ॥ ਰਾਮ, ਮੈ ਹਰਿ ਹਰਿ ਨਾਮੁ ਮਨਿ ਭਾਇਆ ॥ ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ, ਮੇਰਾ ਪਿਤਾ ਮਾਤਾ ਹਰਿ ਸਖਾਇਆ ॥ ੧ ॥ ਰਹਾਉ ॥ ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ, ਬਿਨੁ ਦੇਖੇ ਮਰਹਿ ਮੇਰੀ ਮਾਇਆ ॥ ਧਨੁ ਧਨੁ ਵਡਭਾਗ ਗੁਰ ਸਰਣੀ ਆਏ, ਹਰਿ ਗੁਰ ਮਿਲਿ ਦਰਸਨ ਪਾਇਆ ॥ ੨ ॥ ਮੈ ਅਵਰੁ ਨ ਕੋਈ ਸੂਝੈ ਬੂਝੈ, ਮਨਿ ਹਰਿ ਜਪੁ ਜਪਉ ਜਪਾਇਆ ॥ ਨਾਮਹੀਣ ਫਿਰਹਿ ਸੇ ਨਕਟੇ, ਤਿਨ ਘਸਿ ਘਸਿ**

**ਨਕ ਵਢਾਇਆ ॥ ੩ ॥ ਮੋਕਉ ਜਗ ਜੀਵਨ ਜੀਵਾਲਿ ਲੈ ਸੁਆਮੀ, ਰਿਦ ਅੰਤਰਿ ਨਾਮੁ ਵਸਾਇਆ ॥ ਨਾਨਕ ਗੁਰੂ ਗੁਰੂ ਹੈ ਪੂਰਾ, ਮਿਲਿ ਸਤਿਗੁਰ ਨਾਮੁ ਧਿਆਇਆ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਗਹਂ, ਮੈਂ, ਰਹਹਿਂ, ਮਰਹਿਂ, ਜਪਉਂ, ਫਿਰਹਿਂ, ਮੋਕਉਂ।

**ਪਦ ਅਰਥ:** ਹਰਿ ਰਾਇਆ-ਹੇ ਹਰੀ ਰਾਜੇ!। ਚੇਰੀ-ਚੇਲੀ, ਦਾਸੀ। ਹੋਇ-ਹੋ ਕੇ। ਲਗਹ-ਲਗੀਏ ਭਾਵ ਮੈਂ ਲੱਗਾਂ। ਪੰਥੁ-(ਪ੍ਰਭੂ ਮਿਲਾਪ ਦਾ) ਰਸਤਾ। ਸਖਾਇਆ-ਸਾਥੀ। ਨ ਰਹਹਿ-ਨਹੀਂ ਰਹਿ ਸਕਦੇ ਹਨ। ਮਰਹਿ-ਮਰ ਜਾਂਦੇ ਹਨ। ਮੇਰੀ ਮਾਇਆ-ਹੇ ਮੇਰੀ ਮਾਂ!। ਮਨਿ-ਮਨ ਵਿਚ। ਜਪਉ-ਮੈਂ ਜਪਦਾ ਹਾਂ। ਨਾਮ ਹੀਣ-ਨਾਮ ਤੋਂ ਸਖਣੇ। ਫਿਰਹਿ-ਫਿਰਦੇ ਹਨ। ਸੇ-ਓਹ। ਨਕਟੇ-ਨੱਕ ਕੱਟੇ, ਬੇ-ਇਜ਼ਤੇ। ਘਸਿ ਘਸਿ-ਘਸ ਘਸ ਕੇ ਭਾਵ ਮੁੜ ਮੁੜ ਕੇ। ਵਢਾਇਆ-ਕਟਵਾਇਆ। ਮੋਕਉ-ਮੈਨੂੰ। ਜਗ ਜੀਵਨ-ਹੇ ਜਗਤ ਦੇ ਜੀਵਨ ਦਾਤੇ!।

**ਅਰਥ:** ਹੇ ਸਤਿਗੁਰੂ ਜੀ! (ਮੇਰੇ ਉਤੇ) ਦਇਆ ਕਰੋ (ਮੈਨੂੰ) ਹਰੀ ਨਾਲ ਮੇਲੋ (ਕਿਉਂਕਿ) ਹਰੀ ਰਾਜਾ ਮੇਰੇ ਪ੍ਰਾਣਾਂ (ਭਾਵ ਜਿੰਦ) ਦਾ ਪ੍ਰੀਤਮ ਹੈ। ਜਿਸ (ਗੁਰੂ ਨੇ) ਹਰੀ ਪ੍ਰਭੂ ਦੇ (ਮੇਲ ਦਾ) ਰਸਤਾ ਵਿਖਾਇਆ ਹੈ ਮੈਂ ਦਾਸੀ ਹੋ ਕੇ (ਉਸ) ਗੁਰੂ ਦੀ ਚਰਨੀ ਲਗੀ ਰਹਾਂ।੧।

ਹੇ ਰਾਮ! ਮੈਨੂੰ ਹਰੀ ਹਰੀ ਨਾਮ (ਆਪਣੇ) ਮਨ ਵਿਚ ਚੰਗਾ ਲਗਾ ਹੈ। ਹਰੀ (ਨਾਮ) ਤੋਂ ਬਿਨਾ ਮੇਰਾ ਹੋਰ ਕੋਈ ਬੇਲੀ (ਮਿੱਤਰ) ਨਹੀਂ ਹੈ। ਮੇਰਾ ਮਾਤਾ ਪਿਤਾ (ਅਤੇ ਬਾਲ) ਸਖਾਈ (ਸਭ ਕੁਝ) ਪਰਮਾਤਮਾ (ਹਰੀ) ਹੀ ਹੈ।੧।ਰਹਾਉ।

ਹੇ ਮੇਰੀ ਮਾਂ! (ਉਸ ਵਾਹਿਗੁਰੂ) ਪ੍ਰੀਤਮ ਤੋਂ ਬਿਨਾ ਮੇਰੇ ਪ੍ਰਾਨ ਇਕ ਖਿਨ ਮਾਤਰ (ਸਮੇਂ ਲਈ) ਟਿਕੇ ਹੋਏ ਨਹੀਂ ਰਹਿ ਸਕਦੇ, (ਪ੍ਰੀਤਮ) ਦੇਖੇ ਤੋਂ ਬਿਨਾ ਮੈਂ ਮਰਦੀ ਹਾਂ। ਜੋ ਗੁਰੂ ਦੀ ਸ਼ਰਣੀ ਆਏ ਹਨ (ਉਨ੍ਹਾਂ ਮਨੁੱਖਾਂ ਦੇ) ਵੱਡੇ ਭਾਗ ਹਨ (ਉਹ) ਧੰਨਤਾ ਯੋਗ ਹਨ, ਗੁਰੂ ਨੂੰ ਮਿਲ ਕੇ (ਉਨ੍ਹਾਂ) ਪਰਮਾਤਮਾ ਦਾ ਦਰਸ਼ਨ ਕੀਤਾ ਹੈ।੨।

(ਹੇ ਮਾਂ!) ਮੈਨੂੰ (ਨਾਮ ਜਪਣ ਤੋਂ ਬਿਨਾ) ਕੋਈ ਹੋਰ ਸੁੱਝਦਾ ਬੁੱਝਦਾ ਨਹੀਂ ਭਾਵ ਚੰਗਾ ਨਹੀਂ ਲਗਦਾ, (ਇਸ ਲਈ ਮੈਂ ਆਪਣੇ) ਮਨ ਵਿਚ ਹਰੀ ਦਾ ਜਪਾਇਆ ਹੋਇਆ ਜਾਪ ਹੀ ਜਪਦੀ ਹਾਂ (ਜੋ) ਨਾਮ ਤੋਂ ਵਾਂਝੇ ਹੋਏ ਹਨ ਓਹ ਨਕ ਕੱਟੇ (ਬੇ-ਹਯਾ ਲੋਕ ਦੁਨੀਆ ਵਿਚ ਐਵੇਂ ਪਏ) ਫਿਰਦੇ ਹਨ, ਉਨ੍ਹਾਂ ਨੇ ਘਸ ਘਸ ਕੇ (ਭਾਵ ਮੁੜ ਮੁੜ ਕੇ) ਆਪਣਾ ਨਕ ਕਟਾ ਲਿਆ ਹੈ (ਭਾਵ ਬੇਇਜ਼ਤੀ ਕਰਵਾ ਲਈ ਹੈ)।੩।

ਹੇ ਜਗਤ ਦੇ ਜੀਵਨ ਦਾਤੇ! (ਮੈਂ) ਹਿਰਦੇ ਵਿਚ ਤੇਰਾ ਨਾਮ ਵਸਾਇਆ ਹੈ (ਕਿਰਪਾ ਕਰਕੇ ਮੈਨੂੰ) ਜੀਵਾਲ ਲੈ (ਭਾਵ ਮੈਨੂੰ ਇਹ ਜੀਅ-ਦਾਨ ਬਖਸ਼ੀ ਰਖ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਨੂੰ ਨਾਮ ਦੇਣ ਵਾਲਾ) ਗੁਰੂ, ਪੂਰਾ ਗੁਰੂ ਹੈ (ਜਿਸ ਨੂੰ) ਮਿਲ ਕੇ ਮੈਂ (ਪ੍ਰਭੂ ਦਾ) ਨਾਮ ਸਿਮਰਿਆ ਹੈ।੪।੫।

ਲਿਵ ਲਾ ਕੇ ਪ੍ਰਭੂ ਨੂੰ ਹਾਜ਼ਰ-ਨਾਜ਼ਰ ਜਾਣ ਕੇ ਸੇਵਾ ਕਰੋ, ਵੇਖੋ ਕਿਵੇਂ 'ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ' ਦੀ ਪ੍ਰਾਪਤੀ ਹੁੰਦੀ ਹੈ। ਸਚ ਮੁਚ ਉਹ ਲੋਕ ਧੰਨਤਾ ਯੋਗ ਹਨ ਜਿਨ੍ਹਾਂ ਨੇ ਸੇਵਾ ਕਰਕੇ ਹਰੀ ਦੇ ਦਰਸ਼ਨ ਪਾ ਲਏ ਹਨ।

ਇਸ ਸੰਦਰਭ ਵਿਚ ਸ਼ੇਖ ਫਰੀਦ ਜੀ ਦਾ ਹੇਠ ਲਿਖਿਆ ਸਲੋਕ ਵੀ ਸਾਨੂੰ ਸੁੰਦਰ ਅਗਵਾਈ ਬਖਸ਼ਦਾ ਹੈ:—

**ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥**

**ਇਕੁ ਛਿਜਹਿ ਬਿਆ ਲਤਾੜੀਅਹਿ, ਤਾਂ ਸਾਈ ਦੈ ਦਰਿ ਵਾੜੀਅਹਿ॥** [ਪੰਨਾ ੧੩੭੮

**ਰਾਮਕਲੀ ਮਹਲਾ ੫ ॥ ਆਵਤ ਹਰਖ ਨ ਜਾਵਤ ਦੂਖਾ, ਨਹ ਬਿਆਪੈ ਮਨ ਰੋਗਨੀ ॥ ਸਦਾ ਅਨੰਦੁ ਗੁਰੁ ਪੂਰਾ ਪਾਇਆ, ਤਉ ਉਤਰੀ ਸਗਲ ਬਿਓਗਨੀ ॥੧॥ ਇਹ ਬਿਧਿ ਹੈ ਮਨੁ ਜੋਗਨੀ ॥** ਮੋਹੁ ਸੋਗੁ ਰੋਗੁ ਨ ਬਿਆਪੈ, **ਤਹ ਹਰਿ ਹਰਿ ਹਰਿ ਰਸ ਭੋਗਨੀ ॥੧॥ਰਹਾਉ॥ ਸੁਰਗ ਪਵਿਤ੍ਰਾ, ਮਿਰਤ ਪਵਿਤ੍ਰਾ, ਪਇਆਲ ਪਵਿਤ੍ਰ ਅਲੋਗਨੀ ॥ ਆਗਿਆਕਾਰੀ ਸਦਾ ਸੁਖੁ ਭੁੰਚੈ, ਜਤ ਕਤ ਪੇਖਉ ਹਰਿ ਗੁਨੀ ॥੨॥ ਨਹ ਸਿਵ ਸਕਤੀ ਜਲੁ ਨਹੀ ਪਵਨਾ, ਤਹ ਅਕਾਰੁ ਨਹੀ ਮੇਦਨੀ ॥ ਸਤਿਗੁਰ ਜੋਗ ਕਾ ਤਹਾ ਨਿਵਾਸਾ, ਜਹ ਅਵਿਗਤ ਨਾਥੁ ਅਗਮ ਧਨੀ ॥੩॥ ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ, ਹਰਿ ਕੇ ਗੁਣ ਹਉ ਕਿਆ ਗਨੀ ॥ ਕਹੁ ਨਾਨਕ, ਹਮ ਤੁਮ ਗੁਰਿ ਖੋਈ ਹੈ, ਅੰਭੈ ਅੰਭੁ ਮਿਲੋਗਨੀ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹਂ, ਤਉਂ, ਪੇਖਉਂ, ਤਹਾਂ, ਜਹਾਂ, ਹਉਂ। ਫੁਟਕਲ: 'ਅਵਿਗਤ' ਨੂੰ 'ਅ-ਵਿਗਤ' ਉਚਾਰਨਾ ਹੈ।

**ਪਦ ਅਰਥ:** ਆਵਤ-(ਮਾਇਆ ਦੇ) ਆਉਂਦਿਆਂ। ਹਰਖ-ਖੁਸ਼ੀ। ਜਾਵਤ-(ਮਾਇਆ) ਦੇ ਜਾਂਦਿਆਂ। ਦੂਖਾ-ਦੁਖ ਭਾਵ ਗ਼ਮੀ। ਰੋਗਨੀ-ਰੋਗ। ਤਉ-ਤਦੋਂ। ਬਿਓਗਨੀ-ਵਿਛੋੜੇ ਦੀ ਹਾਲਤ। ਜੋਗਨੀ-ਜੋੜਿਆ ਹੈ। ਲੋਗੁ-ਲੋਕ। ਭੋਗਨੀ-ਭੋਗ ਲੈਂਦੇ ਹਨ। ਮਿਰਤੁ-ਮਾਤ ਲੋਕ। ਪਇਆਲ-ਪਾਤਾਲ। ਅਲੋਗਨੀ-ਅਲਗ, ਨਿਰਲੇਪ ਲੋਭ-ਮੋਹ ਤੋਂ ਰਹਿਤ। ਭੁੰਚੈ-ਭੋਗਦਾ ਹੈ। ਜਤ ਕਤ-ਜਿਥੇ ਕਿਥੇ ਭਾਵ ਹਰ ਥਾਂ ਤੇ। ਪੇਖਉ-ਮੈਂ ਵੇਖਦਾ ਹਾਂ। ਗੁਨੀ-ਗੁਣਾਂ ਦਾ ਮਾਲਕ। ਸਿਵ ਸਕਤੀ-ਸ਼ਿਵ ਦੀ ਸ਼ਕਤੀ, ਮਾਇਆ। ਜਲੁ-ਪਾਣੀ, ਭਾਵ ਤੀਰਥ ਇਸ਼ਨਾਨ। ਪਵਨਾ-ਹਵਾ, ਭਾਵ ਪ੍ਰਾਣਾਯਾਮ। ਤਹ-ਉਥੇ (ਉਸ ਅਵਸਥਾ ਵਿਚ) ਅਕਾਰ-ਵਜੂਦ। ਮੇਦਨੀ-ਧਰਤੀ। ਨਿਵਾਸਾ-ਟਿਕਾਣਾ। ਅਵਿਗਤ-ਅਵਿਅਕਤ (ਪ੍ਰਭੂ)। ਨਾਥ-ਮਾਲਕ। ਅਗਮੁ-ਅਪਹੁੰਚ। ਧਨੀ-ਧਣੀ, ਮਾਲਕ। ਕਿਆ ਗਨੀ-ਮੈਂ ਕੀ ਗਿਣਾਂ?। ਹਮ ਤੁਮ-ਮੇਰ ਤੇਰ। ਗੁਰਿ-ਗੁਰੂ ਨੇ। ਖੋਈ ਹੈ-ਨਾਸ਼ ਕਰ ਦਿੱਤੀ ਹੈ। ਅੰਭੈ-ਪਾਣੀ ਵਿਚ। ਅੰਭੁ-ਪਾਣੀ। ਮਿਲੋਗਨੀ-ਮਿਲ ਜਾਂਦਾ ਹੈ।

ਨਿਧੀਆਂ ਦੇ ਖਜ਼ਾਨੇ। ਇਨ ਬਿਧਿ-ਇਸ ਤਰੀਕੇ ਨਾਲ। ਤਤੁ ਬਿਲੋਈ-ਤਤ ਨੂੰ ਰਿੜਕੋ ਭਾਵ ਅਸਲੀਅਤ ਲੱਭੋ।੨। ਭਰਮੁ-ਭਟਕਣਾ। ਚੀਨਹੁ-ਪਛਾਣੋ। ਨਿਕਟਿ-ਨੇੜੇ। ਮਾਰਗ-ਰਸਤਾ। ਚੁਕਾਵਹੁ-ਦੂਰ ਕਰੋ। ਕਿਸੁ ਸਿਉ-ਕਿਸ ਨਾਲ। ਮੁਕਤਾ-ਮੋਕਲਾ, ਖੁਲ੍ਹਾ। ਕਲ ਮਹਿ-ਕਲਜੁਗ ਵਿਚ।

**ਅਰਥ:** (ਹੇ ਸੰਤ ਜਨੋ!) ਇਹੋ ਜਿਹੀ ਕਾਰ (ਸੇਵਾ) ਕਮਾਓ (ਕਿ ਸਭ ਦੇ) ਪੈਰਾਂ ਹੇਠਾਂ ਹੇਠ ਪਏ ਰਹੋ, (ਭਾਵ ਨਿਮਰਤਾ ਧਾਰੀ ਰੱਖੋ, ਇਸ ਤਰ੍ਹਾਂ) ਉਪਰ ਆ ਜਾਓਗੇ (ਭਾਵ ਉਚੇ ਜੀਵਨ ਵਾਲੇ ਬਣ ਜਾਉਗੇ)। ਸਾਰਿਆਂ ਨੂੰ ਆਪਣੇ ਨਾਲੋਂ ਉਚਾ (ਚੰਗਾ) ਸਮਝੋ ਤਾਂ (ਪ੍ਰਭੂ ਦੀ) ਦਰਗਾਹ ਵਿਚ (ਹਜ਼ੂਰੀ ਦਾ) ਸੁਖ ਪਾਓਗੇ।੧।

ਹੇ ਸੰਤ ਜਨੋ! ਇਸ ਤਰ੍ਹਾਂ (ਪ੍ਰਭੂ ਦੀ) ਸਿਫਤਿ ਸਲਾਹ ਵਾਲੀ ਕਥਾ ਕਰੋ। ਗੁਰੂ ਦੀ (ਅੰਮ੍ਰਿਤ) ਬਾਣੀ (ਹਰ) ਛਿਨ ਬੋਲਦੇ ਰਹੋ (ਜਿਸ ਦੀ ਬਰਕਤ ਨਾਲ) ਦੇਵਤੇ ਅਤੇ ਮਨੁੱਖ (ਸਭ) ਪਵਿੱਤਰ (ਜੀਵਨ ਵਾਲੇ ਹੋ ਜਾਂਦੇ ਹਨ)।੧।ਰਹਾਉ।

(ਹੇ ਸੰਤ ਜਨੋ!) ਮਾਇਆ ਦਾ ਪਸਾਰਾ ਛੋੜ ਕੇ ਸਹਜ ਦੇ ਘਰ ਵਿਚ (ਟਕ ਕੇ) ਬੈਠੋ, (ਅਤੇ) ਕਿਸੇ ਨੂੰ ਝੂਠਾ ਨਾ ਆਖੋ। ਸਤਿਗੁਰੂ ਨੂੰ ਮਿਲੋ, ਨੌ ਨਿਧਾਂ (ਸਾਰੇ ਖਜ਼ਾਨੇ) ਪਾ ਲਵੋ, ਇਸ ਤਰ੍ਹਾਂ ਅਸਲੀਅਤ ਨੂੰ ਵਿਚਾਰਨ ਵਾਲੇ) ਬਣੋ।੨।

(ਹੇ ਭਾਈ!) ਗੁਰੂ ਰਾਹੀਂ (ਪਰਮੇਸ਼ਰ ਵਿਚ) ਸੁਰਤ ਜੋੜੋ (ਮਨ ਅੰਦਰੋਂ) ਭਟਕਣਾ ਦੂਰ ਕਰੋ (ਅਤੇ ਆਪਣੀ) ਆਤਮਾ ਨੂੰ ਪਛਾਣੋ। (ਉਸ) ਪ੍ਰਭੂ ਨੂੰ ਨੇੜੇ ਕਰਕੇ ਜਾਣੋ, (ਕਿਉਂਕਿ ਉਹ) ਸਦਾ ਹੀ (ਹਾਜ਼ਰ ਨਾਜ਼ਰ ਹੈ)? (ਫਿਰ) ਕਿਸ ਨਾਲ (ਤੁਸੀਂ) ਮਾੜਾ ਕਰੋਗੇ? (ਭਾਵ ਕਿਸੇ ਨਾਲ ਬੁਰਾ ਨਾ ਕਰੋ)।੩।

(ਹੇ ਭਾਈ!) ਸਤਿਗੁਰੂ ਦੇ ਮਿਲਣ ਨਾਲ (ਪ੍ਰਭੂ ਦੇ ਮਿਲਾਪ ਦਾ) ਰਸਤਾ ਖੁਲ੍ਹ ਜਾਂਦਾ ਹੈ (ਜਿਸ ਕਰਕੇ) ਸਹਜੇ ਹੀ (ਆਪਣਾ) ਮਾਲਕ ਮਿਲ ਪੈਂਦਾ ਹੈ। ਜਿਨ੍ਹਾਂ (ਮਨੁੱਖਾਂ) ਨੇ ਕਲਜੁਗ ਵਿਚ ਪਰਮਾਤਮਾ ਨੂੰ ਪਾ ਲਿਆ ਹੈ, ਓਹ ਜਨ ਧੰਨਤਾ ਯੋਗ ਹਨ, ਦਾਸ ਨਾਨਕ (ਉਨ੍ਹਾਂ ਤੋਂ) ਸਦਾ (ਲਈ) ਕੁਰਬਾਨ (ਸਦਕੇ) ਜਾਂਦਾ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ ਸਤਿਗੁਰੂ ਦੀ ਸੇਵਾ ਸਾਰੇ ਸੁਖਾਂ ਦੀ ਪ੍ਰਾਪਤੀ ਦਾ ਸਾਧਨ ਦਸਿਆ ਸੀ। ਇਸ ਸ਼ਬਦ ਵਿਚ ਉਸ ਸੇਵਾ ਨੂੰ ਕਿਵੇਂ ਕਰਨਾ ਹੈ, ਜੁਗਤੀ ਨੂੰ ਨਿਰੂਪਣ ਕੀਤਾ ਹੈ। ਜੇ ਸਰੀਰ ਸਚੀ ਸੇਵਾ ਵਿਚ ਲਗ ਜਾਏ ਤਾਂ ਸਚਾ ਮਾਣ ਪ੍ਰਾਪਤ ਕਰ ਸਕਦਾ ਹੈ। ਜਿਵੇਂ ਕਿ ਗੁਰ ਫੁਰਮਾਨ ਹੈ:—

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥** **(ਜਪੁ)**

ਸੇਵਾ ਇਸ ਤਰ੍ਹਾਂ ਕਰੋ ਕਿ ਆਪਣੇ ਆਪ ਨੂੰ ਨਾ ਜਣਾਓ ਨਾ ਵਡਿਆਓ, ਸਭ ਦੇ ਚਰਨਾਂ ਦੀ ਧੂੜ ਹੋ ਜਾਓ, ਭਾਵ ਨਿਮਰਤਾ ਧਾਰਨ ਕਰੋ। ਭਗਤ ਕਬੀਰ ਜੀ ਵਾਲੀ ਬ੍ਰਿਤੀ "ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ" ਧਾਰਨ ਕਰੋ। ਫਿਰ ਸਦੀਵੀ ਸੁਖ ਪ੍ਰਾਪਤ ਕਰ ਲਵੋਗੇ। ਸਹਜ ਦੇ ਘਰ ਵਿਚ ਵਸ ਜਾਉਗੇ। ਸੇਵਾ ਕਰਨ ਵਾਲੇ ਨੂੰ ਇਕ ਹੋਰ ਪ੍ਰੇਰਨਾ ਦਿਤੀ ਹੈ ਕਿ ਸੇਵਾ ਕਰਨ ਸਮੇਂ ਮਨ ਵਿਚ ਭਰਮ ਦੀ ਭੋਰੀ ਨਾ ਰਖੋ।

(ਹੇ ਭਾਈ!) ਜਿਸ (ਪ੍ਰਭੂ) ਨੇ (ਇਹ ਸੰਸਾਰ ਪੈਦਾ) ਕੀਤਾ ਹੈ ਉਹ ਪ੍ਰਭੂ ਹੀ (ਸਭ ਕੁਝ) ਜਾਣਦਾ ਹੈ, ਉਸ ਹਰੀ ਦਾ ਟਿਕਾਣਾ ਪਾਰ ਤੋਂ ਰਹਿਤ ਹੈ। ਤੁਹਾਡਾ ਦਾਸ ਨਾਨਕ (ਇਹ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ! ਮੈਂ ਗਰੀਬ ਉਤੇ ਕਿਰਪਾ ਕਰ) ਮੈਂ (ਤੇਰੀ) ਭਗਤੀ ਕਰਾਂ (ਅਤੇ ਤੈਂ) ਹਰੀ ਦੇ ਗੁਣ ਗਾਉਂਦਾ ਰਹਾਂ।੪।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਹਉਮੈ ਦੀ ਮੈਲ ਨਾਲ ਮਲੀਨ ਹੋਇਆ ਪਿਆ ਹੈ। ਜੇ ਸੇਵਾ ਕਰੇ, ਸਿਮਰਨ ਕਰੇ ਤਾਂ ਇਹ ਮੈਲ ਉਤਰ ਸਕਦੀ ਹੈ। ਪਰ ਇਹ ਤਾਂ ਸਰੀਰ, ਮਾਇਆ ਤੇ ਹੋਰ ਸਭ ਕੁਝ ਆਪਣਾ ਬਣਾਈ ਬੈਠਾ ਹੈ ਜੋ ਇਸ ਦੇ ਜਨਮ ਮਰਣ ਦਾ ਕਾਰਣ ਹੈ। ਅਸਲੀ ਵਿਚਾਰ ਇਹ ਹੈ ਕਿ ਜੀਵ ਜਦੋਂ ਤਕ ਮੋਹ-ਮਾਇਆ, ਮਮਤਾ ਨਾਲੋਂ ਅਲਗ ਨਹੀਂ ਹੁੰਦਾ, ਇਸ ਦਾ ਆਵਾਗਉਣ ਦੂਰ ਨਹੀਂ ਹੋ ਸਕਦਾ। ਇਸ ਮਨ ਨੂੰ ਇਸ ਦੁਰ-ਦਸ਼ਾ ਵਿਚੋਂ ਕਢਣ ਦਾ ਇਕੋ ਇਕ ਤਰੀਕਾ ਹੈ, ਕਿ ਘਿਘਿਆ ਕੇ ਗੁਰੂ ਚਰਨਾਂ ਵਿਚ ਬੇਨਤੀ ਕਰੇ, ਹੇ ਦੀਨਾਂ, ਨਿਮਾਣਿਆਂ ਤੇ ਬਖਸ਼ਸ਼ ਕਰਨ ਵਾਲੇ ਦਾਤੇ! ਮੇਰੇ ਤੇ ਮਿਹਰ ਕਰ। ਮੇਰੇ ਕਰਮ ਮਿਟੀ ਵਾਂਗ ਮੈਲੇ ਹਨ, ਇਹ ਧੋਤੇ ਨਹੀਂ ਜਾ ਸਕਦੇ। ਨਾਲ ਹੀ ਮਨ ਨੂੰ ਪਿਆਰ ਨਾਲ ਸਮਝਾਏ ਹੇ ਮਨ! ਜੇ ਸਦੀਵੀ ਸੁਖ ਲੋੜਦਾ ਹੈਂ ਤਾਂ ਸਤਿਗੁਰੂ ਦੀ ਸੇਵਾ ਵਿਚ ਜੁਟ ਜਾ, ਲੋਕ ਲਜਿਆ ਦਾ ਜੂਲਾ ਲਾਹ ਕੇ ਪਰ੍ਹੇ ਸੁੱਟ ਦੇ। ਫਿਰ ਜੋ ਮੰਗੇਂਗਾ, ਓਹੀ ਪਾ ਲਵੇਂਗਾ। ਸਾਰੇ ਜਨਮ ਮਰਣ ਦੇ ਦੁਖਾਂ ਤੋਂ ਛੁਟ ਜਾਵੇਂਗਾ ਬੱਸ ਹਰੀ ਦੇ ਗੁਣ ਗਾਉਣੇ, ਸੇਵਾ ਕਰਨੀ ਸਿਖ, ਹੋਰ ਚਿੰਤਾ ਛੱਡ ਦੇ। ਸਿਧਾਂਤ ਇਹ ਹੈ ਕਿ ਜਿਥੇ ਚਿੰਤਾ ਹੈ ਉਥੇ ਪ੍ਰਭੂ ਦਾ ਚਿੰਤਨ ਨਹੀਂ ਹੈ। ਜਿਥੇ ਪ੍ਰਭੂ ਦਾ ਚਿੰਤਨ ਹੋਵੇ, ਉਥੇ ਚਿੰਤਾ ਆਪਣਾ ਟਿਕਾਣਾ ਨਹੀਂ ਕਰ ਸਕਦੀ।

**ਰਾਮਕਲੀ ਮਹਲਾ ੫ ॥ ਪਵਹੁ ਚਰਣਾ ਤਲਿ, ਊਪਰਿ ਆਵਹੁ, ਐਸੀ ਸੇਵ ਕਮਾਵਹੁ ॥ ਆਪਸ ਤੇ ਊਪਰਿ ਸਭ ਜਾਣਹੁ, ਤਉ ਦਰਗਹ ਸੁਖੁ ਪਾਵਹੁ ॥੧॥ ਸੰਤਹੁ, ਐਸੀ ਕਥਹੁ ਕਹਾਣੀ ॥ ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ, ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ਰਹਾਉ॥ ਪਰਪੰਚੁ ਛੋਡਿ ਸਹਜ ਘਰਿ ਬੈਸਹੁ, ਝੂਠਾ ਕਹਹੁ ਨ ਕੋਈ ॥ ਸਤਿਗੁਰ ਮਿਲਹੁ ਨਵੈਨਿਧਿ ਪਾਵਹੁ, ਇਨ ਬਿਧਿ ਤਤੁ ਬਿਲੋਈ ॥੨॥ ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ, ਆਤਮੁ ਚੀਨਹੁ ਭਾਈ ॥ ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ, ਕਿਸੁ ਸਿਉ ਕਰਹੁ ਬੁਰਾਈ ॥੩॥ ਸਤਿਗੁਰਿ ਮਿਲਿਐ ਮਾਰਗੁ ਮੁਕਤਾ, ਸਹਜੇ ਮਿਲੇ ਸੁਆਮੀ ॥ ਧਨੁ ਧਨੁ ਸੇ ਜਨ, ਜਿਨੀ ਕਲਿ ਮਹਿ ਹਰਿ ਪਾਇਆ, ਜਨ ਨਾਨਕ ਸਦ ਕੁਰਬਾਨੀ॥੪॥੨॥**

**ਪਦ ਅਰਥ:** ਪਵਹੁ-ਪੈ ਜਾਓ। ਚਰਣਾ ਤਲਿ-ਪੈਰਾਂ ਦੇ ਤਲੇ (ਹੇਠਾਂ)। ਊਪਰਿ ਆਵਹੁ-ਉਪਰ ਆ ਜਾਓ (ਭਾਵ ਉਚੇ ਜੀਵਨ ਵਾਲੇ ਬਣ ਜਾਓ)। ਕਮਾਵਹੁ-ਕਮਾਓ, ਕਰੋ। ਕਥਹੁ-ਕਥਨ ਕਰੋ। ਕਹਾਣੀ-ਸਿਫਤਿ ਸਲਾਹ ਦੀ) ਕਥਾ ਸੁਰ-ਦੇਵਤੇ। ਨਰ-ਮਨੁੱਖ। ਦੇਵ-ਦੇਵਤੇ। ਖਿਨੁ-ਛਿਨ। ਪਰਪੰਚੁ-ਦਿਸਦਾ ਮਾਇਆ ਦਾ ਪਸਾਰਾ। ਛੋਡਿ-ਛੋੜ ਕੇ। ਸਹਜ ਘਰਿ-ਰਬੀ ਗਿਆਨ ਦੇ ਘਰ ਵਿਚ। ਬੈਸਹੁ-ਬੈਠੋ ਟਿਕੋ। ਕਹਹੁ ਨ-ਨਾ ਆਖੋ। ਨਵੈ ਨਿਧਿ-ਨੌਂ

**ਫਿਰਿ ਦੂਖੁ ਨ ਵਿਆਪੈ ਕੋਈ ॥੧॥ਰਹਾਉ॥ ਕਾਚੇ ਭਾਡੇ ਸਾਜਿ ਨਿਵਾਜੇ, ਅੰਤਰਿ ਜੋਤਿ ਸਮਾਈ ॥ ਜੈਸਾ ਲਿਖਤੁ ਲਿਖਿਆ ਧੁਰਿ ਕਰਤੈ, ਹਮ ਤੈਸੀ ਕਿਰਤਿ ਕਮਾਈ ॥੨॥ ਮਨੁ ਤਨੁ ਥਾਪਿ ਕੀਆ ਸਭੁ ਅਪਨਾ, ਏਹੋ, ਆਵਣ ਜਾਣਾ ॥ ਜਿਨਿ ਦੀਆ ਸੋ ਚਿਤਿ ਨ ਆਵੈ, ਮੋਹਿ ਅੰਧੁ ਲਪਟਾਣਾ ॥੩॥ ਜਿਨਿ ਕੀਆ ਸੋਈ ਪ੍ਰਭੁ ਜਾਣੈ, ਹਰਿ ਕਾ ਮਹਲੁ ਅਪਾਰਾ ॥ ਭਗਤਿ ਕਰੀ ਹਰਿ ਕੇ ਗੁਣ ਗਾਵਾ, ਨਾਨਕ ਦਾਸੁ ਤੁਮਾਰਾ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਾਂਡੇ, ਕਰੀਂ, ਗਾਵਾਂ।

**ਫੁਟਕਲ:** 'ਮੋਹਿ' ਨੂੰ 'ਮੋਹੇ' ਪੜ੍ਹਨ ਨਾਲ ਅਰਥ ਦਾ ਅਨਰਥ ਹੋ ਜਾਵੇਗਾ ਕਿਉਂਕਿ ਇਥੇ 'ਮੋਹਿ' ਦੇ ਅਰਥ 'ਮੋਹ ਵਿਚ' ਹਨ, 'ਮੇਰੇ' ਨਹੀਂ ਹਨ।

**ਪਦ ਅਰਥ:** ਦੀਨ ਕੇ-ਦੀਨਾਂ ਗਰੀਬਾਂ ਦੇ। ਦਾਤੇ-ਹੇ ਦਾਤਾਂ ਦੇਣ ਵਾਲੇ!। ਮਾਟੀ ਕਾ-ਮਿਟੀ ਦਾ (ਭਾਵ ਨਿਰੀ ਮੈਲ) ਦਾ। ਕਿਆ ਧੋਪੈ-ਕੀ ਧੋਤਾ ਜਾ ਸਕਦਾ ਹੈ?। ਮਾਣਸ-ਮਨੁੱਖ। ਗਤਿ-ਹਾਲਤ।੧। ਕਾਚੇ ਭਾਡੇ-(ਸਰੀਰ ਰੂਪੀ) ਕੱਚੇ ਭਾਂਡੇ। ਸਾਜਿ-ਬਣਾ ਕੇ। ਨਿਵਾਜੇ-ਵਡਿਆਏ ਹਨ। ਸਮਾਈ-ਟਿਕਾਈ ਹੈ। ਕਰਤੈ -ਕਰਤਾਰ ਨੇ। ਕਿਰਤਿ-ਕਾਰ। ਥਾਪਿ-ਬਣਾ ਕੇ। ਜਿਨਿ-ਜਿਸ (ਪ੍ਰਭੂ) ਨੇ। ਮੋਹਿ-(ਸਰੀਰ ਦੇ) ਮੋਹ ਵਿਚ। ਅੰਧੁ-ਅੰਨ੍ਹਾ (ਅਗਿਆਨੀ ਮਨੁੱਖ)। ਲਪਟਾਣਾ-ਲਪੇਟਿਆ ਫਸਿਆ ਰਹਿੰਦਾ ਹੈ। ਮਹਲੁ-ਟਿਕਾਣਾ। ਕਰੀ-ਮੈਂ ਕਰਾਂ। ਗਾਵਾ-ਮੈਂ ਗਾਵਾਂ।

**ਅਰਥ:** ਹੇ ਦੀਨਾਂ (ਗਰੀਬਾਂ) ਦੇ ਦਾਤੇ! (ਮੇਰੇ ਉਤੇ) ਕਿਰਪਾ ਕਰੋ, ਮੇਰਾ ਗੁਣ ਜਾਂ ਅਵਗਣ ਕੋਈ (ਵੀ) ਨਾ ਵੀਚਾਰੋ (ਕਿਉਂਕਿ ਮੈਂ ਨਿਰੋਲ ਅਵਗਣਾਂ ਨਾਲ ਭਰਿਆ ਹੋਇਆ ਹਾਂ)। ਹੇ (ਮੇਰੇ) ਮਾਲਕ!ਮਿਟੀ ਦਾ ਕੀ ਧੋਤਾ ਜਾ ਸਕਦਾ ਹੈ? (ਮਿਟੀ ਨੇ ਸਦਾ ਮੈਲਾ ਹੀ ਰਹਿਣਾ ਹੈ, ਅਸਾਂ) ਮਨੁੱਖਾਂ ਦੀ ਇਹੋ ਜਿਹੀ (ਭਾਵ ਮਿਟੀ ਵਰਗੀ ਦਸ਼ਾ) ਹਾਲਤ ਹੈ।੧।

ਹੇ ਮੇਰੇ ਮਨ! ਸਤਿਗੁਰੂ ਨੂੰ ਸੇਵ ਕੇ (ਆਤਮਿਕ) ਸੁਖ (ਪ੍ਰਾਪਤ ਹੁੰਦਾ ਹੈ)। (ਗੁਰੂ ਪਾਸੋਂ) ਜੋ ਇਛੋਗੇ, ਓਹੀ ਫਲ ਪਾ ਲਵੋਗੇ, ਮੁੜ ਕੇ ਕੋਈ ਦੁਖ ਭੀ ਨਹੀਂ ਲਗ ਸਕੇਗਾ।੧।ਰਹਾਉ।

(ਹੇ ਭਾਈ! ਇਹ ਸਰੀਰ ਰੂਪੀ) ਕਚੇ ਭਾਂਡੇ ਬਣਾ ਕੇ (ਪ੍ਰਭੂ ਨੇ) ਵਡਿਆਏ ਹਨ (ਅਤੇ ਇਹਨਾਂ ਦੇ) ਅੰਦਰ (ਆਪਣੀ ਨੂਰੀ) ਜੋਤਿ ਟਿਕਾ ਦਿਤੀ ਹੈ। ਧੁਰ (ਦਰਗਾਹ) ਤੋਂ ਕਰਤਾਰ ਨੇ ਜਿਹੋ ਜਿਹਾ ਲੇਖ (ਸਾਡੇ ਮੱਥੇ ਤੇ) ਲਿਖ ਦਿੱਤਾ, ਅਸਾਂ ਉਸ ਅਨੁਸਾਰ (ਸੰਸਾਰ ਵਿਚ ਆ ਕੇ) ਕਿਰਤ ਕਮਾਈ ਕੀਤੀ ਹੈ।੨।

(ਹੇ ਭਾਈ! ਇਸ ਜੀਵ ਨੇ) ਮਨ ਤੇ ਸਰੀਰ ਸਭ ਕੁਝ ਆਪਣਾ ਬਣਾ ਰਖਿਆ ਹੈ (ਬਸ) ਇਹੋ ਹੀ ਇਸ ਦੇ ਜਨਮ ਮਰਨ ਦਾ (ਕਾਰਨ) ਹੈ। ਜਿਸ (ਪ੍ਰਭੂ) ਨੇ (ਇਹ ਤਨ ਮਨ ਸਭ ਕੁਝ) ਦਿਤਾ ਹੈ ਉਹ (ਪ੍ਰਭੂ ਮਨੁੱਖ ਦੇ) ਚਿਤ ਵਿਚ (ਯਾਦ ਹੀ) ਨਹੀਂ ਆਉਂਦਾ (ਜਿਸ ਕਰਕੇ) ਅੰਨ੍ਹਾ ਅਗਿਆਨੀ ਮਨੁੱਖ (ਸਰੀਰ ਦੇ) ਮੋਹ ਵਿਚ ਹੀ ਲਪਟਿਆ ਰਹਿੰਦਾ ਹੈ।੩।

**ਅਰਥ:** (ਹੇ ਭਾਈ!) ਸਤਿਗੁਰੂ ਦਾਤਾ ਸਭ ਤੋਂ ਵੱਡਾ ਪੁਰਖ ਹੈ ਜਿਸ ਨੂੰ ਮਿਲਣ ਨਾਲ (ਮਨੁੱਖ) ਹਰੀ ਦਾ ਨਾਮ (ਆਪਣੇ) ਹਿਰਦੇ ਵਿਚ ਵਸਾਅ ਲੈਂਦਾ ਹੈ (ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ ਜੀਵਨ ਦਾਨ (ਬਖਸ਼) ਦਿਤਾ ਹੈ (ਉਹ) ਹਰੀ ਦਾ ਅੰਮ੍ਰਿਤ ਨਾਮ (ਹਿਰਦੇ ਵਿਚ) ਸੰਭਾਲਦਾ (ਭਾਵ ਟਿਕਾਅ ਕੇ ਰਖਦਾ ਹੈ)।੧।

ਹੇ ਰਾਮ! ਗੁਰੂ ਨੇ ਹਰੀ ਨਾਮ (ਮੇਰੇ) ਹਿਰਦੇ ਵਿਚ ਟਿਕਾ ਦਿਤਾ ਹੈ। ਗੁਰੂ ਦੇ ਰਾਹੀਂ (ਮੈਂ) ਹਰੀ ਹਰੀ (ਨਾਮ ਦੀ) ਕਥਾ ਸੁਣੀ ਹੈ (ਅਤੇ ਉਹ ਕਥਾ ਮੇਰੇ) ਮਨ ਵਿਚ ਪਿਆਰੀ ਲਗ ਗਈ ਹੈ (ਇਹ ਮਾਨੋ) ਮੇਰੇ ਵਡੇਭਾਗ ਹਨ।੧।ਰਹਾਉ।

(ਹੇ ਭਾਈ!) ਤੇਤੀ ਕ੍ਰੋੜ (ਦੇਵਤੇ ਪਰਮਾਤਮਾ ਨੂੰ) ਧਿਆਉਂਦੇ ਹਨ (ਪਰ) ਉਸ (ਪ੍ਰਭੂ ਦੇ ਗੁਣਾਂ ਦੇ) ਅੰਤ (ਅਥਵਾ ਉਰਾਰ) ਪਾਰ ਨਹੀਂ ਪਾ ਸਕਦੇ। (ਓਹ ਹਿਰਦੇ ਵਿਚ ਕਾਮ (ਵਾਸ਼ਨਾ ਧਾਰਦੇ ਹਨ ਅਤੇ ਪ੍ਰਭੂ ਤੋਂ) ਇਸਤ੍ਰੀ (ਮਿਲਾਪ) ਮੰਗਦੇ ਹਨ (ਅਤੇ) ਹਥ ਫੈਲਾਅ ਕੇ ਰਿਧੀਆਂ (ਦੁਨਿਆਵੀ ਭੋਗਣ ਵਾਲੇ ਮਾਲ-ਪਦਾਰਥ ਹੀ) ਮੰਗਦੇ ਹਨ।੨।

ਹੇ ਭਾਈ! ਹਰੀ ਦਾ ਜਸ ਰੂਪੀ ਜਾਪ (ਜੋ) ਸਭ ਤੋਂ ਵੱਡਾ ਹੈ, ਗੁਰੂ ਦੁਆਰਾ (ਉਹ) ਜਪ ਕੇ ਹਿਰਦੇ ਵਿਚ ਟਿਕਾ ਕੇ ਰੱਖ। ਵਡੇ ਭਾਗ ਹੋਣ ਤਾਂ (ਹੀ ਹਰਿ ਦਾ ਨਾਮ) ਜਪਿਆ ਜਾਂਦਾ ਹੈ, ਹਰੀ ਦਾ (ਨਾਮ ਹੀ) ਸੰਸਾਰ ਸਾਗਰ ਤੋਂ ਪਾਰ ਲੰਘਾਉਂਦਾ ਹੈ।੩।

(ਹੇ ਭਾਈ!) ਹਰੀ ਦੇ ਸੇਵਕ (ਹਰੀ ਦੇ) ਨੇੜੇ (ਵਸਦੇ ਹਨ ਅਤੇ) ਹਰੀ (ਆਪਣੇ) ਸੇਵਕਾਂ ਦੇ ਨੇੜੇ (ਵਸਦਾ ਹੈ), ਹਰੀ (ਆਪਣੇ) ਸੇਵਕਾਂ ਨੂੰ ਗਲ ਨਾਲ ਲਾ ਕੇ ਰਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ (ਸਭ ਦਾ) ਮਾਤਾ-ਪਿਤਾ ਹੈ (ਅਤੇ) ਅਸਾਂ ਬਚਿਆਂ ਦੀ ਹਰੀ ਹੀ ਪਾਲਣਾ ਕਰਦਾ ਹੈ।੪।੬।੧੮।

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਨੂੰ ਇਹ ਸਮਝ ਆ ਜਾਵੇ ਕਿ ਪਰਮੇਸ਼ਰ ਦਾ ਨਾਮ ਜੀਅ-ਦਾਨ ਹੈ ਅਤੇ ਇਸ ਨਾਮ-ਅੰਮ੍ਰਿਤ ਨੂੰ ਛਿਨ ਛਿਨ ਯਾਦ ਕਰਨਾ ਹੈ, ਫਿਰ ਵੇਖੋ ਜੀਵਨ ਵਿਚ ਕਿਤਨਾ ਆਤਮਿਕ ਹੁਲਾਰਾ ਆਉਂਦਾ ਹੈ। ਜਿਨ੍ਹਾਂ ਨੂੰ ਗੁਰੂ ਨੇ ਰਾਮ ਨਾਮ ਦੀ ਸੋਝੀ ਨਹੀਂ ਦਿੱਤੀ ਉਹ ਕਾਮਨਾ ਵਸ ਹੋ ਕੇ, ਕਾਮਨੀਆਂ ਤੇ ਰਿਧੀਆਂ ਸਿਧੀਆਂ ਮੰਗਦੇ ਹਨ। ਸਿਧਾਂਤ ਵਾਲੀ ਇਹ ਗਲ ਯਾਦ ਰਖੋ ਕਿ ਹਰੀ ਆਪਣੇ ਦਾਸ਼ਾਂ ਦੇ ਨੇੜੇ ਭਾਵ ਅੰਗ ਸੰਗ ਹੈ ਅਤੇ ਦਾਸ ਹਰ ਵੇਲੇ ਹਰੀ ਦੇ ਨੇੜੇ ਹੀ ਰਹਿੰਦੇ ਹਨ। ਓਹ ਸਹੀ ਅਰਥਾਂ ਵਿਚ ਹਰੀ ਨੂੰ ਆਪਣਾ ਮਾਤਾ ਪਿਤਾ ਸਮਝਦੇ ਹਨ ਅਤੇ ਹਰੀ ਪ੍ਰਭੂ ਸਦਾ ਉਨ੍ਹਾਂ ਦੀ ਪਾਲਨਾ ਕਰਦਾ ਹੈ।

ਹਰੀ ਦੇ ਸੇਵਕ ਪਰਮੇਸ਼ਰ ਪਾਸੋਂ ਹਰੀ ਦਾ ਦਰਸ਼ਨ ਮਿਲਾਪ ਹੀ ਮੰਗਦੇ ਰਹਿੰਦੇ ਹਨ, ਓਹ ਹੋਰ ਕਿਸੇ ਫਲ ਦੀ ਇੱਛਾ ਨਹੀਂ ਰਖਦੇ।

### ਰਾਗੁ ਰਾਮਕਲੀ ਮਹਲਾ ੫ ਘਰੁ ੧

**੧ਓ ਸਤਿਗੁਰ ਪ੍ਰਸਾਦਿ ॥ ਕਿਰਪਾ ਕਰਹੁ ਦੀਨ ਕੇ ਦਾਤੇ, ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥ ਮਾਟੀ ਕਾ ਕਿਆ ਧੋਪੈ ਸੁਆਮੀ, ਮਾਨਸ ਕੀ ਗਤਿ ਏਹੀ ॥੧॥ ਮੇਰੇ ਮਨ, ਸਤਿਗੁਰੁ ਸੇਵਿ ਸੁਖੁ ਹੋਈ ॥ ਜੋ ਇਛਹੁ ਸੋਈ ਫਲੁ ਪਾਵਹੁ,**

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਆਪਣੇ ਹਿਰਦੇ ਵਿਚ ਹਰੀ ਨੂੰ ਮਿਲਣ ਲਈ ਆਪਣੇ ਹਿਰਦੇ ਦੀ ਵੇਦਨਾ ਦਾ ਭ੍ਰਿਹੂੰ ਭਰਪੂਰ ਸ਼ਬਦਾਵਲੀ ਨਾਲ ਚੇਰੀ ਰੂਪ ਵਿਚ ਵਰਣਨ ਕੀਤਾ ਹੈ। ਇਤਨਾ ਤੀਬਰ ਬੈਰਾਗ ਹੈ ਕਿ ਨਾਮ ਤੋਂ ਬਿਨਾ ਹੋਰ ਕੋਈ ਸੁਝਦਾ ਬੁਝਦਾ ਨਹੀਂ ਹੈ। ਮਾਤਾ ਪਿਤਾ, ਮਿੱਤਰ, ਪ੍ਰਾਣ ਸਭ ਕੁਝ ਨਾਮ ਹੀ ਨਾਮ ਹੈ। ਨਾਮ ਦੇ ਚੰਗੇ ਲਗਣ ਦੀ ਨਿਸ਼ਾਨੀ ਇਹ ਹੈ ਕਿ ਜਦੋਂ ਨਾਮ ਵਿਸਰੇ ਤਾਂ ਜੀਵ ਇਉਂ ਸਮਝਦਾ ਹੈ ਜਿਵੇਂ ਕਿ ਉਹ ਮਰ ਰਿਹਾ ਹੈ। ਇਹ ਸਾਰੀ ਬਰਕਤ ਸਤਿਗੁਰੂ ਸਚੇ ਪਾਤਿਸ਼ਾਹ ਦੀ ਕਿਰਪਾ ਦ੍ਰਿਸ਼ਟੀ ਦੀ ਹੈ। ਅੰਤਲੇ ਪਦੇ ਵਿਚ ਵੀ ਸਤਿਗੁਰੂ ਦੀ ਵਡਿਆਈ ਕੀਤੀ ਹੈ:--

**ਨਾਨਕ ਗੁਰੂ ਗੁਰੂ ਹੈ ਪੂਰਾ, ਮਿਲਿ ਸਤਿਗੁਰ ਨਾਮੁ ਧਿਆਈਐ॥**

**ਰਾਮਕਲੀ ਮਹਲਾ ੪ ॥ ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ, ਜਿਤੁ ਮਿਲਿਐ ਹਰਿ ਉਰਧਾਰੇ ॥ ਜੀਅ ਦਾਨੁ ਗੁਰਿ ਪੂਰੈ ਦੀਆ, ਹਰਿ ਅੰਮ੍ਰਿਤੁ ਨਾਮੁ ਸਮਾਰੇ॥੧॥ ਰਾਮ, ਗੁਰਿ ਹਰਿ ਹਰਿ ਨਾਮੁ ਕੰਠਿ ਧਾਰੇ ॥ ਗੁਰਮੁਖਿ ਕਥਾ ਸੁਣੀ ਮਨਿ ਭਾਈ, ਧਨੁ ਧਨੁ ਵਡ ਭਾਗ ਹਮਾਰੇ ॥੧॥ਰਹਾਉ॥ ਕੋਟਿ ਕੋਟਿ ਤੇਤੀਸ ਧਿਆਵਹਿ, ਤਾ ਕਾ ਅੰਤੁ ਨ ਪਾਵਹਿ ਪਾਰੇ ॥ ਹਿਰਦੈ ਕਾਮ, ਕਾਮਨੀ ਮਾਗਹਿ, ਰਿਧਿ ਮਾਗਹਿ ਹਾਥੁ ਪਸਾਰੇ ॥੨॥ ਹਰਿ ਜਸੁ ਜਪਿ ਜਪੁ ਵਡਾ ਵਡੇਰਾ, ਗੁਰਮੁਖਿ ਰਖਉ ਉਰਿ ਧਾਰੇ ॥ ਜੇ ਵਡ ਭਾਗ ਹੋਵਹਿ ਤਾ ਜਪੀਐ, ਹਰਿ ਭਉਜਲੁ ਪਾਰਿ ਉਤਾਰੇ ॥੩॥ ਹਰਿ ਜਨ ਨਿਕਟਿ ਨਿਕਟਿ ਹਰਿਜਨ ਹੈ, ਹਰਿ ਰਾਖੈ ਕੰਠਿ ਜਨ ਧਾਰੇ ॥ ਨਾਨਕ ਪਿਤਾ ਮਾਤਾ ਹੈ ਹਰਿਪ੍ਰਭੁ, ਹਮ ਬਾਰਿਕ ਹਰਿ ਪ੍ਰਤਿਪਾਰੇ ॥੪॥੬॥੧੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿਂ, ਪਾਵਹਿਂ, ਮਾਂਗਹਿਂ, ਰਖਉਂ, ਹੋਵਹਿਂ, ਤਾਂ।

**ਪਦ ਅਰਥ:** ਜਿਤੁ ਮਿਲਿਐ-ਜਿਸ ਨੂੰ ਮਿਲਣ ਨਾਲ। ਉਰਧਾਰੇ-ਹਿਰਦੇ ਅੰਦਰ ਟਿਕਾਈਦਾ ਹੈ। ਜੀਅ ਦਾਨੁ-ਆਤਮ ਜੀਵਨ ਦਾ ਦਾਨ। ਗੁਰਿ ਪੂਰੇ-ਪੂਰੇ ਗੁਰੂ ਨੇ। ਸਮਾਰੇ-ਸੰਭਾਲਦਾ, ਯਾਦ ਕਰਦਾ ਹੈ। ਰਾਮ-ਹੇ ਰਾਮ!। ਗੁਰਿ-ਗੁਰੂ ਨੇ। ਕੰਠਿ-ਗਲ ਭਾਵ ਹਿਰਦੇ ਵਿਚ। ਧਾਰੇ-ਟਿਕਾ ਦਿਤਾ ਹੈ। ਗੁਰਮੁਖਿ-ਗੁਰੂ ਦੇ ਰਾਹੀਂ। ਭਾਈ-ਚੰਗੀ ਲਗੀ ਹੈ। ਕੋਟਿ-ਕ੍ਰੋੜਾਂ। ਤੇਤੀਸ-ਤੇਤੀ। ਧਿਆਵਹਿ-ਧਿਆਉਂਦੇ (ਸਿਮਰਦੇ) ਹਨ। ਨ ਪਾਵਹਿ ਪਾਰੇ-ਅੰਤ ਨਹੀਂ ਪਾ ਸਕਦੇ। ਹਿਰਦੈ-ਹਿਰਦੇ ਵਿਚ। ਕਾਮ-ਕਾਮਨਾ (ਵਾਸ਼ਨਾ)। ਕਾਮਨੀ-ਇਸਤ੍ਰੀ। ਮਾਗਹਿ-ਮੰਗਦੇ ਹਨ। ਹਾਥ ਪਸਾਰੇ-ਹਥ ਫੈਲਾ ਕੇ (ਟਡ ਕੇ)। ਰਖਉ-ਮੈਂ ਰਖਾਂ। ਉਰਿ ਧਾਰੇ-ਹਿਰਦੇ ਵਿਚ ਟਿਕਾ ਕੇ। ਹੋਵਹਿ-ਹੋਣ। ਭਉਜਲ-ਸੰਸਾਰ ਸਾਗਰ। ਨਿਕਟਿ-ਨੇੜੇ। ਕੰਠਿ-ਗਲ ਨਾਲ। ਪ੍ਰਤਿਪਾਰੇ-ਪਾਲਨ ਕਰਦਾ ਹੈ।

**ਅਰਥ:** (ਹੇ ਭਾਈ! ਜਦੋਂ ਮੈਂ) ਪੂਰਾ ਸਤਿਗੁਰੂ ਪਾ ਲਿਆ ਤਦੋਂ (ਮੇਰੇ) ਵਿਛੋੜੇ ਦੀ ਸਾਰੀ (ਪੀੜ) ਦੂਰ ਹੋ ਗਈ (ਹੁਣ ਨਾ ਮਾਇਕ ਪਦਾਰਥਾਂ ਦੇ) ਆਉਣ ਦੀ ਖ਼ੁੱਸ਼ੀ ਹੈ, ਨਾ (ਇਨ੍ਹਾਂ ਦੇ) ਜਾਣ ਦਾ ਦੁੱਖ ਹੈ (ਅਤੇ) ਨਾ (ਹੀ ਕੋਈ) ਮਨ ਦੀ ਬੀਮਾਰੀ ਵਿਆਪਦੀ ਹੈ।੧।

(ਹੇ ਭਾਈ!) ਇਸ ਤਰ੍ਹਾਂ (ਮੇਰਾ) ਮਨ (ਪ੍ਰਭੂ ਚਰਨਾ ਵਿਚ) ਜੁੜ ਗਿਆ ਹੈ (ਇਸ ਉਤੇ) ਮੋਹ, ਗਮੀ, ਲੋਕ-ਲਾਜ (ਕਿਸੇ ਦਾ) ਅਸਰ ਨਹੀਂ ਪੈਂਦਾ (ਹੁਣ ਇਹ) ਨਿਰੋਲ ਹਰੀ ਦਾ ਨਾਮ ਰਸ ਮਾਣ ਰਿਹਾ ਹੈ।੧।ਰਹਾਉ।

(ਹੇ ਭਾਈ! ਹੁਣ ਸਾਨੂੰ) ਸੁਰਗ (ਮਾਤ ਤੇ) ਪਾਤਾਲ ਤਿੰਨਾਂ (ਲੋਕਾਂ) ਵਿਚ ਇਕੋ ਹੀ ਪਵਿੱਤਰ ਜੋਤਿ ਦਿਸਦੀ ਹੈ (ਭਾਵ ਸਮਾਨ ਦ੍ਰਿਸ਼ਟੀ ਹੋ ਗਈ ਹੈ, ਕਿਉਂਕਿ ਮਨ ਮਾਇਆ ਮੋਹ ਤੋਂ ਅਲਗ) ਨਿਰਲੇਪ ਹੋ ਗਿਆ ਹੈ। (ਪਰਮੇਸ਼ਰ ਦਾ) ਆਗਿਆਕਾਰੀ (ਹੋ ਕੇ) ਸਦਾ (ਅਬਿਨਾਸ਼ੀ) ਸੁਖ ਭੋਗਦਾ ਹੈ, (ਮੈਂ) ਜਿਥੇ ਕਿਥੇ ਵੇਖਦਾ ਹਾਂ (ਉਥੇ ਹੀ ਮੈਨੂੰ) ਗੁਣਾ ਦਾ (ਮਾਲਕ) ਹਰੀ ਦਿਸਦਾ ਹੈ।੨।

(ਹੇ ਭਾਈ! ਇਸ ਅਵਸਥਾ ਵਿਚ) ਉਥੇ ਨਾ ਸ਼ਿਵ ਸ਼ਕਤੀ (ਰਿਧੀਆਂ ਸਿਧੀਆਂ ਦਾ ਸੁਮੇਲ) ਹੈ, ਨਾ ਪਾਣੀ ਨਾ ਪਉਣ, ਨਾ ਧਰਤੀ, ਨਾ (ਹੋਰ) ਪਸਾਰਾ ਹੈ, ਸਤਿਗੁਰੂ ਦੇ (ਦਸੇ) ਜੋਗ ਦਾ ਉਥੇ ਨਿਵਾਸ ਹੈ ਜਿਥੇ (ਕੇਵਲ) ਅਵਿਅਕਤ ਤੇ ਅਪਹੁੰਚ ਮਾਲਕ (ਪ੍ਰਭੂ ਆਪ ਵਸਦਾ ਹੈ)।੩।

(ਹੇ ਭਾਈ!) ਸਰੀਰ ਤੇ ਮਨ, ਧਨ ਸਭ ਕੁਝ ਹਰੀ ਦਾ ਹੈ, ਮੈਂ (ਉਸ) ਹਰੀ ਦੇ ਕਿਹੜੇ ਕਿਹੜੇ ਗੁਣ (ਉਪਕਾਰ) ਗਿਣਾਂ? ਨਾਨਕ! ਆਖ ਕਿ ਗੁਰੂ ਨੇ ਮੇਰਾ ਡਰ ਦੂਰ ਕਰ ਦਿਤਾ ਹੈ (ਅਤੇ ਹੁਣ ਇਸ ਤਰ੍ਹਾਂ ਮੈਂ ਅਭੇਦ ਹੋ ਗਿਆ ਹਾਂ ਜਿਵੇਂ) ਪਾਣੀ ਵਿਚ ਪਾਣੀ ਮਿਲ ਜਾਂਦਾ ਹੈ।੪।੩।

# ਅਰਥ ਭੇਦ ਅਤੇ ਨਿਰਣੈ

## ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ, ਪਇਆਲ ਪਵਿਤ੍ਰ ਅਲੋਗਨੀ ॥

ਇਸ ਪੰਕਤੀ ਵਿਚ 'ਅਲੋਗਨੀ' ਪਦ ਦੇ ਵਖ ਵਖ ਅਰਥ ਇਉਂ ਕੀਤੇ ਗਏ ਹਨ:—

੧. ਅਲੌਕਿਕ ਉਸ ਦੇ ਭਾਣੇ ਸਵਰਗ ਵੀ ਪਵਿੱਤਰ ਹੈ, ਇਹ ਸੰਸਾਰ ਵੀ ਪਵਿੱਤਰ ਹੈ, ਪਾਤਾਲ ਵੀ ਪਵਿੱਤਰ ਹੈ, ਅਲੌਕਿਕ ਹੈ। [ਸ਼ਬਦਾਰਥ

੨. ਉਹ ਮਹਾਤਮਾ ਸਵਰਗ ਵਿਚ ਜਾਣ ਤੋਂ ਭੀ ਪਵਿਤਰ ਹਨ, ਮਿਰਤ=ਮਾਤ ਲੋਕ ਵਿਚ ਰਹਿਣ ਤੋਂ ਭੀ ਪਵਿੱਤਰ ਹੈਨ, ਪਇਆਲ=ਪਾਤਾਲ ਵਿਚ ਚਲੇ ਜਾਣ ਤੋਂ ਭੀ ਪਵਿੱਤਰ ਹਨ ਕਿਉਂਕਿ ਉਹ ਅਲੋਗਨੀ=ਅਸੰਗ ਰਹਿੰਦੇ ਹਨ। [ਸੰ. ਸ.

੩. ਅਲੋਗਨੀ ਲੋਕ ਲਾਜ ਤੋਂ ਰਹਿਤ

(ਹੇ ਭਾਈ! ਗੁਰੂ ਦੀ ਕਿਰਪਾ ਨਾਲ ਮੇਰੇ ਇਸ ਮਨ ਨੂੰ) ਸੁਰਗ, ਮਾਤ ਲੋਕ, ਪਾਤਾਲ (ਇਕੋ ਜਿਹੇ ਹੀ) ਪਵਿੱਤਰ ਦਿਸ ਰਹੇ ਹਨ, ਕੋਈ ਲੋਕ-ਲਾਜ ਭੀ ਨਹੀਂ ਪੋਂਹਦੀ। [ਦਰਪਣ

**ਨਿਰਣੈ:** 'ਅਲੋਗਨੀ' ਪਦ ਦੇਸ਼ ਭਾਸ਼ਾ ਦਾ ਸ਼ਬਦ ਹੈ। ਇਸ ਦੇ ਅਰਥ ਹਨ ਅਲੱਗ, ਵੱਖਰਾ, ਲੋਕਾਂ ਤੋਂ ਨਿਰਾਲਾ ਨਿਰਲੇਪ ਰਹਿਣਾ। ਗੁਰਬਾਣੀ ਅਤੇ ਭਾਈ ਗੁਰਦਾਸ ਜੀ ਨੇ 'ਅਲੋਗੀ' ਸ਼ਬਦ ਦੀ ਵਰਤੋਂ ਕੀਤੀ ਹੈ ਜਿਸ ਤੋਂ ਉਪ੍ਰੋਕਤ ਅਰਥ ਦੀ ਸੇਧ ਮਿਲਦੀ ਹੈ:—

**ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥** [ਪੰਨਾ ੪੦੯

ਨਾਨਕ! ਆਖ, ਲੋਕਾਂ ਤੋਂ (ਅਲੋਗੀ) ਅਲੱਗ ਹੋਏ ਹਾਂ ਹੇ ਸਖੀ!

**ਦੇਹ ਬਿਦੇਹੀ ਲੋਗ ਅਲੋਗੀ ॥** [ਭਾ. ਗੁ. ੨੪-੧੩ (੭)

ਭਾਵ ਦੇਹ ਵਿਚ ਹੋਂਦਿਆਂ ਭੀ ਦੇਹ ਤੋਂ ਬਿਦੇਹ ਹਨ ਅਤੇ ਲੋਕਾਂ ਵਿਚ ਵਸਦਿਆਂ ਭੀ ਲੋਕਾਂ ਤੋਂ ਅਲੱਗ ਹਨ। ਸੋ 'ਅਲੋਗਨੀ' ਪਦ ਦੇ ਅਰਥ ਅਲੌਕਿਕ ਨਾਲੋਂ 'ਅਲਗ' ਜਾਂ ਨਿਰਲੇਪ ਵਧੇਰੇ ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਜੋਗ ਦਾ ਗਿਆਨ ਅਲੌਕਿਕ (ਅਸਚਰਜ) ਹੈ। ਇਹ ਜੋਗ ਸਹਜ-ਗਿਆਨ ਵਾਲਾ ਹੈ, ਹੱਠ ਵਾਲਾ ਨਹੀਂ ਜਿਸ ਨਾਲ ਸੁੰਦਰ ਸਰੀਰ ਦੀ ਪਟੀ ਮੇਸ ਹੋ ਜਾਂਦੀ ਹੈ।

ਪੂਰਾ ਗੁਰੂ ਮਿਲਣ ਨਾਲ ਜਦੋਂ ਮਨ ਸਾਈਂ ਨਾਲ ਜੁੜ ਜਾਂਦਾ ਹੈ, ਤਦੋਂ ਨ ਧਨ ਪਦਾਰਥਾਂ ਦੇ ਆਉਣ ਦੀ ਖੁਸ਼ੀ ਹੁੰਦੀ ਹੈ, ਨਾ ਕਿਸੇ ਵਸਤੂ ਦੇ ਜਾਣ ਉਤੇ ਸੋਗ ਹੁੰਦਾ ਹੈ ਭਾਵ ਇਹ ਦੁਖ ਸੁਖ ਨੂੰ ਇਕ ਸਮਾਨ ਜਾਣਨ ਵਾਲੀ ਅਵਸਥਾ ਹੈ। ਉਥੇ ਕਿਸੇ ਪ੍ਰਕਾਰ ਦਾ ਫੁਰਨਾ ਨੇੜੇ ਨਹੀਂ ਢੁਕਦਾ, ਲੋਭ, ਮੋਹ ਦੀ ਕਹਾਣੀ ਖਤਮ ਹੋ ਜਾਂਦੀ ਹੈ, ਦੁਨਿਆਵੀ ਰਸਾਂ ਕਸਾਂ ਲਈ ਕੋਈ ਥਾਂ ਨਹੀਂ ਰਹਿੰਦੀ। ਉਥੇ ਤਾਂ 'ਹਰਿ ਹਰਿ ਹਰਿ ਰਸ ਭੋਗਨੀ' ਦਾ ਅਨੰਦ ਹੁੰਦਾ ਹੈ। ਜਿਸ ਅਵਸਥਾ ਵਿਚ ਗੁਰੂ ਪਾਤਿਸ਼ਾਹ ਜੋੜਦੇ ਹਨ, ਉਥੇ ਸ਼ਿਵ-ਸ਼ਕਤੀ ਆਦਿ ਵਾਲੀ ਖੇਡ ਖਤਮ ਹੋ ਜਾਂਦੀ ਹੈ, ਕੇਵਲ ਵਾਹਿਗੁਰੂ 'ਸਭ ਕਿਛੁ ਆਪੇ ਆਪਿ' ਵਾਲਾ ਰੂਪ ਦਿਸਦਾ ਹੈ। ਗੁਰਸਿਖ ਜੋਗੀ ਦੇ ਮਨ ਵਿਚ ਇਤਨੀ ਨਿਮਰਤਾ ਨਿਵਾਸ ਕਰ ਜਾਂਦੀ ਹੈ ਕਿ ਉਹ ਤਨ ਮਨ ਧਨ ਸਭ ਹਰੀ ਦਾ ਸਮਝਣ ਲਗ ਜਾਂਦਾ ਹੈ। ਉਥੇ 'ਹਮ ਤੁਮ ਗੁਰਿ ਖੋਈ ਹੈ' ਵਾਲੀ ਅਸਚਰਜ ਖੇਡ ਵਾਪਰਦੀ ਹੈ। ਸਹੀ ਅਰਥਾਂ ਵਿਚ ਇਹੋ ਹੀ ਨਿਰਲੇਪ ਪ੍ਰਭੂ ਨਾਲ ਅਭੇਦ ਹੋਣ ਵਾਲੀ ਅਵਸਥਾ ਹੈ।

**ਰਾਮਕਲੀ ਮਹਲਾ ੫ ॥ ਤ੍ਰੈਗੁਣ ਰਹਤ ਰਹੈ ਨਿਰਾਰੀ, ਸਾਧਿਕ ਸਿਧ ਨ ਜਾਨੈ ॥ ਰਤਨ ਕੋਠੜੀ ਅੰਮ੍ਰਿਤ ਸੰਪੂਰਨ, ਸਤਿਗੁਰ ਕੈ ਖਜਾਨੈ ॥੧॥ ਅਚਰਜੁ, ਕਿਛੁ ਕਹਣੁ ਨ ਜਾਈ ॥ ਬਸਤੁ ਅਗੋਚਰ ਭਾਈ ॥੧॥ਰਹਾਉ॥ ਮੋਲੁ ਨਾਹੀ ਕਛੁ ਕਰਣੈ ਜੋਗਾ, ਕਿਆ ਕੋ ਕਹੈ ਸੁਣਾਵੈ ॥ ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ ਤਿਸੁ ਬਣਿ ਆਵੈ ॥੨॥ ਸੋਈ ਜਾਣੈ ਕਰਣੈਹਾਰਾ, ਕੀਤਾ ਕਿਆ ਬੇਚਾਰਾ ॥ ਆਪਣੀ ਗਤਿ ਮਿਤਿ ਆਪੇ ਜਾਣੈ, ਹਰਿ ਆਪੇ ਪੂਰ ਭੰਡਾਰਾ ॥੩॥ ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ, ਤ੍ਰਿਪਤਿ ਰਹੇ ਆਘਾਈ ॥ ਕਹੁ ਨਾਨਕ ਮੇਰੀ ਆਸਾ ਪੂਰੀ, ਸਤਿਗੁਰ ਕੀ ਸਰਣਾਈ ॥੪॥੪॥**

**ਪਦ ਅਰਥ:** ਤ੍ਰੈ ਗੁਣ ਰਹਿਤ-ਤਿੰਨ (ਰਜੋ, ਤਮੋ, ਸਤੋ) ਗੁਣਾਂ ਦੇ ਪ੍ਰਭਾਵ ਤੋਂ ਮੁਕਤ। ਨਿਰਾਰੀ-ਨਿਰਾਲੀ, ਵਖਰੀ। ਸਾਧਿਕ-ਜੋਗ ਸਾਧਨਾ ਕਰਨ ਵਾਲੇ। ਸਿਧ-ਪੁਗੇ ਹੋਏ ਜੋਗੀ। ਖਜਾਨੈ-ਖਜ਼ਾਨੇ ਵਿਚ। ਅਚਰਜ-ਅਸਚਰਜ (ਖੇਡ) ਹੈ। ਅਗੋਚਰ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਭਾਈ-ਹੇ ਭਾਈ!। ਮੋਲੁ-ਮੁਲ, ਕੀਮਤ।

ਕਰਣੈ ਜੋਗਾ-ਕਰਨ ਦੇ ਸਮਰਥ। ਬਨਿ ਆਵੈ-ਸੋਭਦੀ ਹੈ। ਗਤਿ-ਗਤੀ। ਮਿਤਿ-ਮਰਯਾਦਾ। ਪੂਰ ਭੰਡਾਰਾ-ਭਰੇ ਹੋਏ ਖਜ਼ਾਨੇ। ਮਨਿ-ਮਨ ਵਿਚ। ਅਘਾਈ-ਰਜ ਗਿਆ ਹੈ।

**ਅਰਥ:** (ਹੇ ਭਾਈ!) ਨਾਮ (ਰੂਪੀ ਵਸਤੂ) ਤਿੰਨਾਂ ਗੁਣਾਂ ਤੋਂ ਨਿਰਾਲੀ (ਵਖਰੇ) ਰਹਿੰਦੀ ਹੈ (ਜੋ) ਸਾਧਨਾ ਕਰਨ ਵਾਲਿਆਂ ਅਤੇ ਪੁਗੇ ਹੋਏ ਜੋਗੀਆਂ ਤੋਂ ਵੀ ਨਹੀਂ ਜਾਣੀ ਜਾਂਦੀ। (ਪਰ ਨਾਮ ਰੂਪ) ਅੰਮ੍ਰਿਤ (ਵਸਤੂ) ਰਤਨਾ ਦੀ ਕੋਠੀ ਸਤਿਗੁਰੂ ਦੇ ਖਜ਼ਾਨੇ ਵਿਚ ਭਰੀ ਪਈ ਹੈ।੧।

ਹੇ ਭਾਈ! (ਇਹ) ਅਸਚਰਜ (ਖੇਡ) ਹੈ (ਜਿਸ ਬਾਰੇ) ਕੁਛ ਕਹਿਆ ਨਹੀਂ ਜਾ ਸਕਦਾ। ਹੇ ਭਾਈ! (ਇਹ) ਵਸਤੂ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ।੧।ਰਹਾਉ।

(ਹੇ ਭਾਈ! ਕੋਈ ਮਨੁੱਖ ਵੀ ਇਸ ਨਾਮ ਵਸਤੂ ਦਾ) ਕੁਝ ਵੀ ਮੁੱਲ (ਕਰਨ ਦੇ) ਸਮਰਥ ਨਹੀਂ ਹੈ, ਕੀ ਕੋਈ (ਕਿਸੇ ਨੂੰ ਆਖੇ ਤੇ ਕੀ ਕੋਈ ਕਿਸੇ ਨੂੰ) ਸੁਣਾਏ? (ਇਸ ਵਸਤੂ ਨੂੰ) ਕਥਨ ਕਰਨਾ (ਭਾਵ ਦੂਜੇ ਨੂੰ ਗਿਆਤ ਕਰਾਉਣ ਦੀ ਕਿਸੇ ਨੂੰ) ਸੋਝੀ ਨਹੀਂ ਹੈ (ਇਹ ਬੁੱਧੀ ਤੋਂ ਉਪਰ ਦੀ ਅਸਚਰਜ ਖੇਡ ਹੈ), ਜੋ ਵੇਖਦਾ ਹੈ ਉਸ ਨੂੰ (ਹੀ ਇਸ ਦਾ ਅਨੰਦ ਕਹਿਣਾ) ਬਣ ਆਉਂਦਾ ਹੈ (ਪਰ ਉਹ ਭੀ ਅਕਥ ਨੂੰ ਕਿਵੇਂ ਕਹਿ ਸਕਦਾ ਹੈ?)।੨।

(ਜੋ) ਕਰਨ ਵਾਲਾ (ਪਰਮਾਤਮਾ) ਹੈ, ਓਹੀ (ਇਸ ਨਾਮ ਵਸਤੂ ਦਾ ਮੁਲ) ਜਾਣਦਾ ਹੈ (ਉਸ ਦਾ ਪੈਦਾ) ਕੀਤਾ ਹੋਇਆ (ਜੀਵ) ਵਿਚਾਰਾ ਕੀ (ਜਾਣ ਸਕਦਾ ਹੈ?)। ਆਪਣੀ ਗਤੀ ਤੇ ਮਰਯਾਦਾ ਨੂੰ (ਪ੍ਰਭੂ) ਆਪ ਹੀ ਜਾਣਦਾ ਹੈ, ਹਰੀ ਆਪ ਹੀ ਭਰੇ ਹੋਏ ਭੰਡਾਰਿਆਂ ਵਾਲਾ ਹੈ।੩।

(ਹੇ ਭਾਈ! ਮੇਰੇ) ਮਨ ਨੇ ਇਹੋ ਜਿਹਾ ਅੰਮ੍ਰਿਤ (ਨਾਮ ਰੂਪੀ) ਰਸ ਚਖਿਆ ਹੈ (ਜਿਸ ਨੂੰ ਚਖ ਕੇ ਚਿਤ ਪੂਰੀ ਤਰ੍ਹਾਂ ਰਜ ਗਿਆ ਹੈ। ਨਾਨਕ! ਆਖ ਕਿ ਸਤਿਗੁਰੂ ਦੀ ਸ਼ਰਣ ਪੈਣ ਨਾਲ ਮੇਰੀ ਆਸਾ ਪੂਰੀ ਹੋ ਗਈ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੀ ਕਿਰਪਾ ਨਾਲ ਜਦੋਂ ਗੁਰਮਤਿ-ਜੋਗ ਦਾ ਗਿਆਨ ਹੋ ਜਾਂਦਾ ਹੈ ਕਿ ਇਹ ਅਮੋਲਕ ਵਸਤੂ ਤਿੰਨ ਗੁਣਾਂ ਤੋਂ ਰਹਿਤ ਅਤੇ ਨਿਰਾਲੀ ਹੈ, ਤਾਂ ਜਿਗਿਆਸੂ ਆਖਦਾ ਹੈ ਕਿ ਇਸ ਦਾ ਮੁਲ, ਇਸ ਦਾ ਭੇਦ, ਸਿਧ ਸਾਧਿਕ ਲੋਕ ਨਹੀਂ ਜਾਣ ਸਕਦੇ, ਉਹ ਤਾਂ ਬਣਾਉਟੀ ਧੁਨੀ ਵਿਚ ਟਿਕੇ ਹੋਏ ਅਨਹਦ ਸ਼ਬਦ ਦੇ ਭੁਲੇਖੇ ਵਿਚ ਹੀ ਪਏ ਰਹਿੰਦੇ ਹਨ।

ਨਾਮ ਤੱਤ-ਵਸਤੂ ਹੈ ਜੋ ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਇਕ ਅਸਚਰਜ ਵਸਤੂ ਹੈ। ਇਸ ਦੀ ਮਹੱਤਤਾ ਕਹਿਣ ਕਥਨ ਨਾਲ ਸਮਝ ਨਹੀਂ ਆਉਂਦੀ, ਇਹ ਅਨੁਮਾਨ ਲਾਉਣ ਵਾਲੀ ਵਸਤੂ ਨਹੀਂ, ਇਹ 'ਦੇਖਾ ਹੀ ਪਰਵਾਨ' ਵਾਲੀ ਉਚੀ ਅਵਸਥਾ ਹੈ।

ਗੁਰੂ ਦੀ ਕਿਰਪਾ ਨਾਲ ਜੇ ਨਾਮ ਦੀ ਇਕ ਵਾਰੀ ਪਛਾਣ ਤੇ ਅੰਮ੍ਰਿਤ ਰੱਸ ਦੀ ਪ੍ਰਾਪਤੀ ਹੋ ਜਾਵੇ ਤਾਂ ਇਹ ਮਨ ਹੋਰ ਕਿਤੇ ਡਕੇ ਡੋਲੇ ਨਹੀਂ ਖਾਂਦਾ, ਸਦਾ ਲਈ ਸਾਈਂ ਨਾਲ ਜੁੜ ਜਾਂਦਾ ਹੈ। ਦੂਜੇ ਪਾਸੇ ਇਸ ਦੀ ਰੁਚੀ ਜਾਂਦੀ ਹੀ ਨਹੀਂ। ਪਪੀਹੇ ਵਾਂਗ ਇਕੋ ਇਕ 'ਪ੍ਰਿਉ ਪ੍ਰਿਉ' ਦੀ ਧੁਨੀ ਅਲਾਪਦਾ ਹੋਇਆ ਮੰਗ ਕਰਦਾ ਹੈ:—

ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥ ਪੇਖਿ ਆਇਓ ਸਰਬ ਥਾਨ ਦੇਸ,
ਪ੍ਰਿਅ ਰੋਮ ਨ ਸਮਸਰਿ ਲਾਗੈ ॥.... [ਪੰਨਾ ੧੨੦੯

ਰਾਮਕਲੀ ਮਹਲਾ ੫ ॥ ਅੰਗੀਕਾਰੁ ਕੀਆ ਪ੍ਰਭਿ ਅਪਨੈ, ਬੈਰੀ ਸਗਲੇ ਸਾਧੇ ॥ ਜਿਨਿ ਬੈਰੀ ਹੈ ਇਹੁ ਜਗੁ ਲੂਟਿਆ, ਤੇ ਬੈਰੀ ਲੈ ਬਾਧੇ ॥੧॥ ਸਤਿਗੁਰੁ ਪਰਮੇਸਰੁ ਮੇਰਾ ॥ ਅਨਿਕ ਰਾਜ ਭੋਗ ਰਸ ਮਾਣੀ, ਨਾਉ ਜਪੀ ਭਰਵਾਸਾ ਤੇਰਾ ॥੧॥ਰਹਾਉ॥ ਚੀਤਿ ਨ ਆਵਸਿ ਦੂਜੀ ਬਾਤਾ, ਸਿਰ ਊਪਰਿ ਰਖਵਾਰਾ ॥ ਬੇਪਰਵਾਹੁ ਰਹਤ ਹੈ ਸੁਆਮੀ, ਇਕ ਨਾਮ ਕੈ ਆਧਾਰਾ ॥੨॥ ਪੂਰਨ ਹੋਇ ਮਿਲਿਓ ਸੁਖਦਾਈ, ਊਨ ਨ ਕਾਈ ਬਾਤਾ ॥ ਤਤੁ ਸਾਰੁ ਪਰਮ ਪਦੁ ਪਾਇਆ, ਛੋਡਿ ਨ ਕਤਹੂ ਜਾਤਾ ॥੩॥ ਬਰਨਿ ਨ ਸਾਕਉ ਜੈਸਾ ਤੂ ਹੈ, ਸਾਚੇ ਅਲਖ ਅਪਾਰਾ ॥ ਅਤੁਲ ਅਥਾਹ ਅਡੋਲ ਸੁਆਮੀ, ਨਾਨਕ ਖਸਮੁ ਹਮਾਰਾ ॥੪॥੫॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਜਪੀਂ, ਸਾਕਉਂ, ਹੈਂ।

**ਪਦ ਅਰਥ:** ਅੰਗੀਕਾਰੁ-ਪੱਖ। ਬੈਰੀ-ਵੈਰੀ (ਕਾਮਾਦਿਕ)। ਸਾਧੇ-ਕਾਬੂ ਕਰ ਲਏ। ਜਿਨਿ-ਜਿਸ ਨੇ। ਤੇ ਬੈਰੀ-ਓਹ ਵੈਰੀ। ਬਾਧੇ-ਬੰਨ੍ਹ ਦਿਤੇ, ਵਸ ਵਿਚ ਕਰ ਦਿਤੇ। ਜਪੀ-ਮੈਂ ਜਪਾਂ। ਚੀਤਿ ਨ ਆਵਸਿ-ਚਿਤ ਵਿਚ ਨਹੀਂ ਆਉਂਦੀ। ਬਾਤਾ-ਬਾਤ, ਗਲ। ਆਧਾਰਾ-ਆਸਰਾ। ਊਨ-ਊਣੀ। ਕਾਈ-ਕੋਈ। ਤਤੁ ਸਾਰੁ-ਮੂਲ, ਨਿਚੋੜ। ਕਤਹੂ-ਕਿਸੇ ਪਾਸੇ। ਬਰਨਿ-ਵਰਣਨ। ਅਲਖ-ਲਖਤਾ ਤੋਂ ਰਹਿਤ। ਅਪਾਰਾ-ਪਾਰ ਤੋਂ ਰਹਿਤ। ਅਤੁਲ-ਤੋਲਣ ਤੋਂ ਰਹਿਤ। ਅਥਾਹ-ਜਿਸ ਦਾ ਥਾਹ ਨਹੀਂ (ਭਾਵ ਡੂੰਘਾਈ ਦਾ ਨਿਸ਼ਾਨ ਨਹੀਂ ਹੈ)। ਅਡੋਲ-ਡੋਲਣ ਤੋਂ ਰਹਿਤ।

**ਅਰਥ:** ਹੇ ਪ੍ਰਭੂ! ਤੂੰ ਆਪਣਾ (ਦਾਸ) ਜਾਣ ਕੇ (ਮੇਰਾ) ਪਖ ਕੀਤਾ ਹੈ (ਜਿਸ ਦੇ ਫਲਸਰੂਪ ਮੈਂ) ਸਾਰੇ ਵੈਰੀ (ਕਾਮਾਦਿਕ) ਸਾਧ ਲਏ ਹਨ (ਭਾਵ ਕਾਬੂ ਕਰ ਲਏ ਹਨ)। ਜਿਨ੍ਹਾਂ ਵੈਰੀਆਂ ਨੇ ਇਹ (ਸਾਰਾ) ਜਗਤ ਲੁਟ ਲਿਆ ਹੈ, ਓਹ ਵੈਰੀ ਲੈ ਕੇ (ਭਾਵ ਫੜ ਕੇ) ਬੰਨ੍ਹ ਲਏ ਹਨ।੧।

(ਹੇ ਪ੍ਰਭੂ! ਤੂੰ ਹੀ) ਮੇਰਾ ਸਤਿਗੁਰੂ ਪਰਮੇਸ਼ਰ ਰੂਪ ਹੈਂ। (ਮੈਂ ਤੇਰੇ ਆਸਰੇ) ਅਨੇਕਾਂ ਪ੍ਰਕਾਰ ਦਾ ਰਾਜ (ਤੇ ਪਦਾਰਥਾਂ ਦੇ) ਭੋਗਾਂ ਦਾ ਰਸ ਮਾਣ ਰਿਹਾ ਹਾਂ, (ਮੈਂ ਤੇਰਾ) ਨਾਮ ਜਪਦਾ ਹਾਂ (ਅਤੇ ਮੈਨੂੰ) ਤੇਰਾ ਹੀ ਭਰਵਾਸਾ ਹੈ।੧।ਰਹਾਉ।

(ਹੇ ਭਾਈ! ਹੁਣ ਕੋਈ) ਦੂਜੀ ਗਲ ਬਾਤ (ਮੇਰੇ) ਚਿਤ ਵਿਚ ਆਉਂਦੀ ਹੀ ਨਹੀਂ। (ਮੇਰੇ) ਸਿਰ ਉਤੇ (ਸਤਿਗੁਰੂ) ਰਾਖਾ ਹੈ। (ਉਹ) ਸੁਆਮੀ ਜੋ ਵੇਪਰਵਾਹ ਰਹਿੰਦਾ ਹੈ (ਮੈਨੂੰ ਉਸ ਦੇ) ਇਕ ਨਾਮ ਦਾ ਹੀ ਆਸਰਾ ਹੈ।੨।

(ਹੇ ਭਾਈ! ਜਿਸ ਨੂੰ) ਸੁਖ ਦੇਣ ਵਾਲਾ ਦਾਤਾ ਮਿਲ ਜਾਂਦਾ ਹੈ ਉਹ ਪੂਰਨ (ਅਵਸਥਾ ਵਾਲਾ) ਹੋ ਜਾਦਾ ਹੈ, (ਉਹ) ਕਿਸੇ ਗਲੋਂ (ਖ਼ਾਲੀ) ਨਹੀਂ ਹੁੰਦਾ। (ਉਸ ਨੇ ਜੀਵਨ ਦੇ ਗੁਣਾਂ ਦਾ) ਨਿਚੋੜ ਪਰਮ ਪਦ ਪ੍ਰਾਪਤ ਕਰ ਲਿਆ ਹੈ (ਉਹ ਇਹ ਪਦ) ਛੋੜ ਕੇ (ਹੋਰ) ਕਿਤੇ ਨਹੀਂ ਜਾਂਦਾ॥੩॥

ਹੇ ਸੱਚੇ, ਲਖਤਾ ਅਤੇ ਪਾਰ ਤੋਂ ਰਹਿਤ ਪ੍ਰਭੂ! ਜਿਹੋ ਜਿਹਾ ਤੂੰ ਹੈਂ (ਮੈਂ ਉਹੋ ਜਿਹਾ ਤੇਰਾ) ਵਰਣਨ ਨਹੀਂ ਕਰ ਸਕਦਾ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਮੇਰਾ ਮਾਲਕ) ਹੈ (ਉਹ) ਸੁਆਮੀ ਅਤੁਲ, ਅਥਾਹ ਤੇ ਅਡੋਲ ਹੈ॥੪॥੪॥੫॥

# ਅਰਥ ਭੇਦ ਅਤੇ ਨਿਰਣੈ

## ਚੀਤਿ ਨ ਆਵਸਿ ਦੂਜੀ ਬਾਤਾ, ਸਿਰ ਊਪਰਿ ਰਖਵਾਰਾ ॥

ਵਖ ਵਖ ਅਰਥ:

੧. ਅਬ ਤੋ ਦੂਸਰੀ ਬਾਤ ਭੀ ਯਾਦ ਨਹੀਂ ਆਵਤੀ ਕਿਉਂਕਿ ਹਮਾਰੇ ਸਿਰ ਕੇ ਊਪਰ ਸਤਿਗੁਰੂ ਰਾਖਾ ਹੈ। ਹੇ ਸਵਾਮੀ ਇਸੀ ਲੀਏ ਤੋ ਹਮ ਬੇਪਰਵਾਹ ਰਹਿਤ ਹੈਂ ਔਰ ਏਕ ਨਾਮ ਕੇ ਹੀ ਆਸਰੇ ਹੈਂ।

[ਫ.ਸ.,ਸੰ.ਸ.

੨ ਹੇ ਭਾਈ! ਪਰਮਾਤਮਾ (ਜਿਸ ਮਨੁੱਖ ਦੇ) ਸਿਰ ਉਤੇ ਰਾਖਾ ਬਣਦਾ ਹੈ, ਉਸ ਮਨੁੱਖ ਦੇ ਚਿੱਤ ਵਿਚ (ਪਰਮਾਤਮਾ ਦੇ ਨਾਮ ਤੋਂ ਬਿਨਾ ਕਾਮਾਦਿਕ ਦਾ) ਕੋਈ ਹੋਰ ਫੁਰਨਾ ਉਠਦਾ ਹੀ ਨਹੀਂ। ਹੇ ਮਾਲਕ ਪ੍ਰਭੂ! ਸਿਰਫ ਤੇਰੇ ਨਾਮ ਦੇ ਆਸਰੇ ਉਹ ਮਨੁੱਖ (ਦੁਨੀਆ ਦੀਆਂ ਹੋਰ ਗਰਜ਼ਾਂ ਵਲੋਂ) ਬੇ-ਪਰਵਾਹ ਰਹਿੰਦਾ ਹੈ। [ਦਰਪਣ, ਸ਼ਬਦਾਰਥ

**ਨਿਰਣੈ:** ਰਹਾਉ ਵਾਲੀਆਂ ਪੰਕਤੀਆਂ ਵਿਚ 'ਸਤਿਗੁਰੁ ਪਰਮੇਸਰੁ ਮੇਰਾ' ਅਤੇ ਅੰਤਲੀਆਂ ਵਿਚ 'ਬਰਨਿ ਨ ਸਾਕਉ ਜੈਸਾ ਤੂਹੈ .... ' ਦੋਹਾਂ ਪੰਕਤੀਆਂ ਅੰਦਰ 'ਮੇਰਾ' ਤੇ 'ਸਾਕਉ' ਪਦ ਉਤਮ ਪੁਰਖ ਦੇ ਲਖਾਇਕ ਹਨ। ਜਿਸ ਕਰਕੇ ਵਿਦਵਾਨਾਂ ਨੇ 'ਚੀਤਿ ਨ ਆਵਸਿ ਦੂਜੀ ਬਾਤਾ' ਦੇ ਅਰਥ ਵੀ ਉਤਮ ਪੁਰਖ ਵਿਚ ਕਰ ਦਿਤੇ ਹਨ ਜੋ ਕਿ ਠੀਕ ਨਹੀਂ ਹਨ। ਗੁਰਬਾਣੀ ਵਿਆਕਰਣ ਅਨੁਸਾਰ 'ਆਵਸਿ' ਪਦ ਦੀ ਵਰਤੋਂ ਉਤਮ ਪੁਰਖ ਵਿਚ ਨਹੀਂ ਹੋ ਸਕਦੀ। ਇਸ ਲਈ ਨੰਬਰ ੨ ਵਾਲੇ ਅਰਥ ਹੀ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਜਿਗਿਆਸੂ ਦੇ ਮਨ ਵਿਚ ਜਦੋਂ ਇਹ ਨਿਸ਼ਚਾ ਹੋ ਜਾਂਦਾ ਹੈ ਕਿ ਮੇਰਾ ਸਤਿਗੁਰੂ ਪਰਮੇਸ਼ਰ ਰੂਪ ਹੈ, ਫਿਰ ਉਹ ਸਾਈ ਦੇ ਭਰੋਸੇ ਉਤੇ ਨਾਮ-ਰਸ ਵਿਚ ਹੀ ਮਖ਼ਮੂਰ ਰਹਿੰਦਾ ਹੈ। ਨਾਮ-ਰਸ ਦੇ ਮੁਕਾਬਲੇ ਤੇ ਸਾਰੇ ਪਦਾਰਥ, ਰਾਜ-ਰੰਗ, ਫਿਕੇ ਲਗਣੇ ਤਾਂ ਇਕ ਪਾਸੇ ਰਹੇ, ਉਸ ਦੇ ਚਿਤ ਵਿਚ ਸਿਵਾਏ ਨਾਮ-ਸਿਮਰਨ ਦੇ ਹੋਰ ਦੂਜੀ ਗਲ ਪਰਵੇਸ਼ ਹੀ ਨਹੀਂ ਕਰਦੀ। ਓਹ ਇਕ ਨਾਮ ਦੇ ਆਸਰੇ ਤੇ ਆਪਣਾ ਜੀਵਨ ਬਤੀਤ ਕਰਦਾ ਹੈ। ਨਾਮ ਦੀ ਮਸਤੀ ਵਿਚ ਆਪਣੇ ਸੁਆਮੀ ਨਾਲ ਗਲਾਂ ਕਰਦਾ ਹੈ:--

**ਬਰਨਿ ਨ ਸਾਕਉ ਜੈਸਾ ਤੂ ਹੈ, ਸਾਚੇ ਅਲਖ ਅਪਾਰਾ ॥**

ਸਿਧਾਂਤ ਇਹ ਹੈ ਕਿ ਜਦੋਂ ਪਰਮ-ਪਦ ਪ੍ਰਾਪਤ ਹੋ ਜਾਂਦਾ ਹੈ, ਓਦੋਂ ਸਰੀਰਕ ਕ੍ਰਿਆ ਮਨੁੱਖ ਆਪ ਨਹੀਂ ਕਰਦਾ, ਸਭ ਕਰਤਾ ਪੁਰਖ ਵਲੋਂ ਹੋ ਰਹੀ ਜਾਣਦਾ ਹੈ:–

**ਜੋ ਹੋਆ ਹੋਵਤ ਸੋ ਜਾਨੈ ॥ ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥** [ਪੰਨਾ ੨੮੬

**ਰਾਮਕਲੀ ਮਹਲਾ ੫ ॥ ਤੂ ਦਾਨਾ ਤੂ ਅਬਿਚਲੁ ਤੂਹੀ, ਤੂ ਜਾਤਿ ਮੇਰੀ ਪਾਤੀ ॥ ਤੂ ਅਡੋਲੁ ਕਦੇ ਡੋਲਹਿ ਨਾਹੀ, ਤਾ ਹਮ ਕੈਸੀ ਤਾਤੀ ॥੧॥ ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ ॥ ਤਉ ਕਿਰਪਾ ਤੇ ਸੁਖੁ ਪਾਇਆ ॥੧॥ਰਹਾਉ॥ ਤੂ ਸਾਗਰੁ ਹਮ ਹੰਸ ਤੁਮਾਰੇ, ਤੁਮ ਮਹਿ ਮਾਣਕ ਲਾਲਾ ॥ ਤੁਮ ਦੇਵਹੁ ਤਿਲੁ ਸੰਕ ਨ ਮਾਨਹੁ, ਹਮ ਭੁੰਚਹ ਸਦਾ ਨਿਹਾਲਾ ॥੨॥ ਹਮ ਬਾਰਿਕ ਤੁਮ ਪਿਤਾ ਹਮਾਰੇ, ਤੁਮ ਮੁਖਿ ਦੇਵਹੁ ਖੀਰਾ ॥ ਹਮ ਖੇਲਹ ਸਭਿ ਲਾਡ ਲਡਾਵਹ, ਤੁਮ ਸਦ ਗੁਣੀ ਗਹੀਰਾ ॥੩॥ ਤੁਮ ਪੂਰਨ ਪੂਰਿ ਰਹੇ ਸੰਪੂਰਨ, ਹਮ ਭੀ ਸੰਗਿ ਅਘਾਏ ॥ ਮਿਲਤ ਮਿਲਤ ਮਿਲਤ ਮਿਲਿ ਰਹਿਆ, ਨਾਨਕ ਕਹਣੁ ਨ ਜਾਏ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਡੋਲਹਿੰ, ਨਾਹੀਂ, ਤਾਂ, ਮਹਿੰ, ਭੁੰਚਹੰ, ਖੇਲਹੰ, ਲਡਾਵਹੰ।

**ਫੁਟਕਲ:** 'ਅਬਿ ਚਲ' ਉਚਾਰਨਾ ਅਸ਼ੁੱਧ ਹੈ। ਸ਼ੁੱਧ ਉਚਾਰਨ 'ਅ-ਬਿਚਲ' ਹੈ।

**ਪਦ ਅਰਥ:** ਦਾਨਾ-ਸਿਆਣਾ। ਅਬਿਚਲ-ਜੋ ਚਲਾਇਮਾਨ ਨਹੀਂ ਹੈ, ਅਟਲ। ਪਾਤੀ-ਪਾਤ, ਖਾਨਦਾਨੀ। ਅਡੋਲ-ਡੋਲਣ ਤੋਂ ਰਹਿਤ। ਡੋਲਹਿ ਨਾਹੀ-ਡੋਲਦਾ ਨਹੀਂ ਹੈਂ। ਤਾਤੀ-ਚਿੰਤਾ। ਏਕੈ-ਇਕੋ ਹੀ। ਰਾਇਆ-ਹੇ ਪਾਤਿਸ਼ਾਹ!। ਤਉ-ਤੇਰੀ। ਸਾਗਰੁ-ਸਮੁੰਦਰ। ਹੰਸ-(ਜੀਵ ਰੂਪੀ) ਹੰਸ। ਮਾਣਕ ਲਾਲਾ-ਮੋਤੀ, ਲਾਲ। ਦੇਵਹੁ-ਦੇਂਦੇ ਹੋ। ਤਿਲੁ-ਤਿਲ ਮਾਤਰ, ਰਤਾ ਭਰ। ਸੰਕ-ਸੰਕੋਚ। ਭੁੰਚਹ-ਭੋਗਦੇ (ਛਕਦੇ) ਹਾਂ। ਨਿਹਾਲਾ-ਨਿਹਾਲ, ਪ੍ਰਸੰਨ। ਮੁਖਿ-ਮੂੰਹ ਵਿਚ। ਖੀਰਾ-ਦੁੱਧ। ਹਮ ਖੇਲਹ-ਅਸੀਂ ਖੇਡਦੇ ਹਾਂ। ਲਾਡ ਲਡਾਵਹਿ-ਅਸੀਂ ਲਾਡ ਕਰਦੇ ਹਾਂ। ਗੁਣੀ-ਗੁਣਾਂ ਵਾਲਾ। ਗਹੀਰਾ-ਗਹਿਰਾ। ਪੂਰਨ-ਮੁਕੰਮਲ ਤੌਰ ਤੇ। ਅਘਾਏ-ਰੱਜ ਗਏ। ਮਿਲਤ ਮਿਲਤ-ਮਿਲਦਿਆਂ ਮਿਲਦਿਆਂ। ਮਿਲਿ ਰਹਿਆ-ਮਿਲ ਜਾਂਦਾ ਹੈ।

**ਅਰਥ:** (ਹੇ ਪ੍ਰਭੂ!) ਤੂੰ ਦਾਤਾ ਹੈਂ, ਅਟਲ ਹੈਂ, ਤੂੰ ਹੀ ਮੇਰੀ ਜ਼ਾਤ ਹੈਂ। ਤੂੰ ਅਡੋਲ ਹੈਂ, ਕਦੇ ਡੋਲਦਾ ਨਹੀਂ ਹੈਂ, ਇਸ ਲਈ ਸਾਨੂੰ ਕਿਸ ਤਰ੍ਹਾਂ ਦੀ ਚਿੰਤਾ ਹੈ? (ਭਾਵ ਅਸੀਂ ਅਚਿੰਤ ਹਾਂ)।੧।

(ਹੇ ਪ੍ਰਭੂ!) ਇਕੋ ਕੇਵਲ ਇਕੋ ਤੂੰ ਹੀ ਹੈਂ, ਇਕੋ ਤੂੰ ਹੀ ਪਾਤਿਸ਼ਾਹ ਹੈਂ। (ਅਸਾਂ ਤਾਂ) ਤੇਰੀ ਕਿਰਪਾ ਨਾਲ ਹੀ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੧।ਰਹਾਉ।

(ਹੇ ਪ੍ਰਭੂ!) ਤੂੰ ਸਮੁੰਦਰ (ਭਾਵ ਮਾਨ ਸਰੋਵਰ) ਹੈਂ (ਅਸੀਂ ਉਸ ਸਰੋਵਰ) ਵਿਚ ਰਹਿਣ ਵਾਲੇ ਤੇਰੇ ਹੰਸ ਹਾਂ, ਤੁਹਾਡੇ ਵਿਚ ਮੋਤੀ ਤੇ ਲਾਲ (ਭਰੇ ਪਏ ਹਨ)। ਤੁਸੀਂ (ਅਮੋਲਕ ਪਦਾਰਥ) ਦੇਂਦੇ ਹੋ ਅਤੇ (ਦੇਣ ਤੋਂ) ਰਤਾ

ਭਰ ਭੀ ਸੰਕੋਚ ਨਹੀਂ ਕਰਦੇ (ਅਤੇ) ਅਸੀਂ (ਉਨ੍ਹਾਂ ਨਾਮ-ਰੂਪੀ ਮੋਤੀਆਂ ਲਾਲਾਂ ਨੂੰ) ਭੁੰਚਦੇ ਹਾਂ (ਅਤੇ) ਸਦਾ ਲਈ ਨਿਹਾਲ (ਪ੍ਰਸੰਨ ਰਹਿੰਦੇ ਹਾਂ)।੨।

(ਹੇ ਪ੍ਰਭੂ!) ਅਸੀਂ (ਤੇਰੇ) ਬਾਲਕ ਹਾਂ, ਤੁਸੀਂ ਸਾਡੇ ਪਿਤਾ ਹੋ (ਅਤੇ) ਤੁਸੀਂ (ਸਾਡੇ) ਮੂੰਹ ਵਿਚ ਦੁੱਧ ਪਾਂਦੇ ਹੋ। ਅਸੀਂ ਖੇਡਦੇ ਹਾਂ, ਸਾਰੇ (ਤੁਹਾਡੇ ਨਾਲ) ਲਾਡ ਲਡਾਉਂਦੇ ਹਾਂ, (ਪਰ) ਤੁਸੀਂ ਸਦਾ ਹੀ ਗੁਣਾਂ ਦੇ ਮਾਲਕ ਅਤੇ ਡੂੰਘੇ ਹੋ।੩।

(ਹੇ ਪ੍ਰਭੂ) ਤੁਸੀਂ ਮੁਕੰਮਲ ਤੌਰ ਤੇ ਹਰ ਥਾਂ ਵਿਆਪਕ ਹੋ ਰਹੇ ਹੋ, ਅਸੀਂ ਭੀ (ਤੁਹਾਡਾ) ਸੰਗ ਕਰਕੇ ਰਜ ਗਏ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਡਾ ਮਨ) ਮਿਲਦਿਆਂ ਮਿਲਦਿਆਂ, (ਤੁਹਾਡੇ ਨਾਲ) ਮਿਲ ਕੇ (ਇਕ ਹੋ) ਰਿਹਾ ਹੈ (ਇਸ ਲਈ ਹੁਣ ਇਸ ਬਾਰੇ ਕੁਝ) ਬਿਆਨ ਨਹੀਂ ਕੀਤਾ ਜਾ ਸਕਦਾ।੪।੬।

# ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਪਰਮੇਸ਼ਰ ਨੂੰ ਪਰਤੱਖ ਰੂਪ ਵਿਚ ਵੇਖ ਕੇ ਆਪਣੀ ਰਸਕਿ ਹਾਲਤ ਨੂੰ ਕਿਸੇ ਅਗੰਮੀ ਰੰਗ ਵਿਚ ਪ੍ਰਗਟ ਕੀਤਾ ਜਾ ਰਿਹਾ ਹੈ। ਜਿਥੇ 'ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ' ਦੀ ਧੁਨੀ ਹੋਵੇ ਉਥੇ 'ਦੂਜੀ ਬਾਤ ਨ ਧਰਈ ਕਾਨਾ' ਵਾਲੀ ਗਲ ਹੈ। ਅਧਿਆਤਮਿਕ ਖੇਡਾਂ ਵਿਚ ਪਿਤਾ ਤੇ ਪੁਤਰ ਵਾਲੀ ਅਵਸਥਾ ਹਰੇਕ ਨੂੰ ਪ੍ਰਾਪਤ ਨਹੀਂ ਹੁੰਦੀ, ਕੇਵਲ 'ਤੂੰ ਤੂੰ' ਦੀ ਧੁਨੀ ਵਿਚ ਵਿਚਰਨ ਵਾਲਾ ਜਿਗਿਆਸੂ ਹੀ ਇਸ ਅਵਸਥਾ ਦੇ ਅਨੂਠੇ ਰੰਗ ਨੂੰ ਜਾਣਦਾ ਹੈ। ਉਹ 'ਸੋਇ ਅਚਿੰਤਾ ਜਾਗਿ ਅਚਿੰਤਾ ॥ ਜਹਾ ਕਹਾ ਪ੍ਰਭੁ ਤੂੰ ਵਰਤੰਤਾ' ਦਾ ਵਰਣਨ ਕਰਦਾ ਥਕਦਾ ਨਹੀਂ। ਹਰੀ ਨਾਲ ਇਸ ਮਿਲਾਪ ਤੇ ਵਾਰਤਾਲਾਪ ਦੀ ਇਹ ਵਸਲ ਵਾਲੀ ਅਵਸਥਾ ਹੈ:–

**ਕੋਈ ਜਾਣੈ ਕੈਸਾ ਨਾਉ ॥** [ਪੰਨਾ ੧੨੫੬

**ਰਾਮਕਲੀ ਮਹਲਾ ੫ ॥ ਕਰ ਕਰਿ ਤਾਲ ਪਖਾਵਜੁ ਨੈਨਹੁ, ਮਾਥੈ ਵਜਹਿ ਰਬਾਬਾ ॥ ਕਰਨਹੁ ਮਧੁ ਬਾਸੁਰੀ ਬਾਜੈ, ਜਿਹਵਾ ਧੁਨਿ ਆਗਾਜਾ ॥ ਨਿਰਤਿ ਕਰੇ ਕਰਿ ਮਨੂਆ ਨਾਚੈ, ਆਣੇ ਘੂਘਰ ਸਾਜਾ ॥੧॥ ਰਾਮ ਕੋ ਨਿਰਤਿਕਾਰੀ ॥ ਪੇਖੈ ਪੇਖਨਹਾਰੁ ਦਇਆਲਾ, ਜੇਤਾ ਸਾਜੁ ਸੀਗਾਰੀ ॥੧॥ਰਹਾਉ॥ ਆਖਾਰ ਮੰਡਲੀ ਧਰਣਿ ਸਬਾਈ, ਊਪਰਿ ਗਗਨੁ ਚੰਦੋਆ ॥ ਪਵਨੁ ਵਿਚੋਲਾ ਕਰਤ ਇਕੇਲਾ, ਜਲ ਤੇ ਓਪਤਿ ਹੋਆ ॥ ਪੰਚ ਤਤੁ ਕਰਿ ਪੁਤਰਾ ਕੀਨਾ, ਕਿਰਤ ਮਿਲਾਵਾ ਹੋਆ ॥੨॥ ਚੰਦੁ ਸੂਰਜੁ ਦੁਇ ਜਰੇ ਚਰਾਗਾ, ਚਹੁ ਕੁੰਟ ਭੀਤਰਿ ਰਾਖੇ ॥ ਦਸ ਪਾਤਉ, ਪੰਚ ਸੰਗੀਤਾ, ਏਕੈ ਭੀਤਰਿ ਸਾਥੇ ॥ ਭਿੰਨ ਭਿੰਨ ਹੋਇ ਭਾਵ ਦਿਖਾਵਹਿ, ਸਭਹੁ ਨਿਰਾਰੀ ਭਾਖੇ ॥੩॥ ਘਰਿ ਘਰਿ ਨਿਰਤਿ ਹੋਵੈ ਦਿਨ ਰਾਤੀ, ਘਟਿ ਘਟਿ ਵਾਜੈ ਤੂਰਾ ॥ ਏਕਿ ਨਚਾਵਹਿ ਏਕਿ ਭਵਾਵਹਿ, ਇਕਿ ਆਇ ਜਾਇ ਹੋਇ ਧੂਰਾ ॥ ਕਹੁ ਨਾਨਕ, ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥੪॥੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਨੈਨਹੁਂ, ਵਜਹਿਂ, ਕਰਨਹੁਂ, ਮਨੂਆਂ, ਘੂੰਘਰ, ਸੀਂਗੀਗੀ, ਚਹੁਂ, ਦਿਖਾਵਹਿਂ, ਸਭਹੁਂ, ਨਚਾਵਹਿਂ, ਭਵਾਵਹਿਂ।

**ਪਦ ਅਰਥ:** ਕਰ-ਹਥ। ਕਰਿ-ਕਰਕੇ, ਬਣਾ ਕੇ। ਤਾਲ-ਛੈਣੇ। ਪਖਾਵਜ-ਜੋੜੀ, ਤਬਲਾ। ਬਾਜੈ-ਵਜਦਾ ਹੈ। ਨੈਨਹੁ-ਅੱਖਾਂ ਨੂੰ। ਮਾਥੈ-ਮੱਥੇ ਉਤੇ। ਵਜਹਿ ਰਬਾਬਾ-ਰਬਾਬ ਵਜਦੇ ਹਨ। ਕਰਨਹੁ-ਕੰਨਾਂ ਨੂੰ। ਮਧੁ-ਮਧੁਰ, ਮਿੱਠੀ। ਬਾਸੁਰੀ-ਬੰਸਰੀ। ਜਿਹਵਾ-ਜੀਭ, ਜ਼ਬਾਨ। ਧੁਨਿ-ਧੁਨੀ। ਆਗਾਜਾ-ਗੂੰਜਦੀ ਹੈ। ਨਿਰਤਿ-ਨਾਚ। ਕਰੇ ਕਰਿ-ਕਰ ਕਰ ਕੇ। ਆਨੇ-ਲਿਆ ਕੇ। ਘੂਘਰ-ਘੁੰਘਰੂ। ਸਾਜਾ-ਸਾਜ਼।੧।

ਕੋ-ਦੀ। ਨਿਰਤਿਕਾਰੀ-ਨਾਚ। ਪੇਖੈ-ਵੇਖਦਾ ਹੈ। ਜੇਤਾ-ਜਿਤਨਾ ਵੀ। ਸਾਜੁ-ਬਣਾਵਟ। ਸੀਗਾਰੀ-ਸ਼ਿੰਗਾਰ। ਆਖਾਰ ਮੰਡਲੀ-ਅਖਾੜੇ ਵਾਲੀ ਟੋਲੀ। ਧਰਣਿ-ਧਰਤੀ। ਸਬਾਈ-ਸਾਰੀ। ਗਗਨੁ-ਆਕਾਸ਼। ਚੰਦੋਆ-ਚਾਂਦਨੀ। ਪਵਨੁ-ਹਵਾ। ਵਿਚੋਲਾ-ਵਿਚ ਪੈ ਕੇ ਮੇਲ ਕਰਾਉਣ ਵਾਲਾ। ਕਰਤ-ਕਰਦਾ ਹੈ। ਇਕੇਲਾ-ਕਲਾ। ਜਲ ਤੇ-ਪਾਣੀ ਤੋਂ (ਬੀਰਜ ਤੋਂ)। ਓਪਤਿ ਹੋਇਆ-ਉਤਪਤ (ਪੈਦਾ) ਹੋਇਆ ਹੈ। ਪੰਚ ਤਤੁ-(ਪਉਣ, ਪਾਣੀ, ਧਰਤੀ, ਅਗਨੀ, ਆਕਾਸ਼)। ਕਰਿ-(ਇਕੱਠੇ) ਕਰਕੇ। ਪੁਤਰਾ-ਪੁਤਲਾ।੨।

ਕਿਰਤ-(ਪਿਛਲੇ ਜਨਮਾਂ ਦੇ ਕੀਤੇ) ਸੰਸਕਾਰਾਂ ਅਨੁਸਾਰ। ਜਰੇ-ਜਲੇ, ਬਲੇ। ਚਰਾਗ-ਚਿਰਾਗ, ਦੀਵੇ। ਚਹੁ ਕੁੰਟ ਭੀਤਰਿ-ਚੋਹਾਂ ਕੁੰਡਾਂ ਵਿਚ (ਭਾਵ ਸਾਰੀ ਸ੍ਰਿਸ਼ਟੀ ਵਿਚ)। ਦਸ-ਦਸ (ਇੰਦਰੀਆਂ)। ਪਾਤਉ-ਪਾਤਰ। ਪੰਚ-ਪੰਜ (ਕਾਮਾਦਿਕ)। ਸੰਗੀਤਾ-ਸੰਗੀਤਕਾਰ। ਏਕੈ ਭੀਤਰਿ-ਇਕ ਦੇ ਵਿਚ ਹੀ। ਸਾਥੇ-ਨਾਲ ਹੀ, ਇਕੱਠੇ। ਭਿੰਨ ਭਿੰਨ ਹੁਇ-ਵਖ ਵਖ ਹੋ ਕੇ। ਭਾਵ-ਭਾਵਨਾ, ਝੁਕਾਉ। ਦਿਖਾਵਹਿ-ਦਿਖਾਉਂਦੇ ਹਨ। ਸਭਹੁ-ਸਭਨਾਂ ਵਿਚ। ਨਿਰਾਰੀ ਭਾਖੇ-ਨਿਰਾਲੀ (ਵਖਰੀ) ਬੋਲੀ।੩।

ਘਰਿ ਘਰਿ-ਹਰੇਕ ਹਿਰਦੇ ਵਿਚ। ਤੂਰਾ-ਵਾਜਾ। ਏਕਿ-ਕਈ। ਨਚਾਵਹਿ-ਨਚਾਉਂਦੇ ਹਨ। ਭਵਾਵਹਿ-ਫਿਰਾਉਂਦੇ ਹਨ। ਆਇ-ਆ ਕੇ (ਭਾਵ ਜੰਮ ਕੇ)। ਜਾਇ-ਜਾ ਕੇ (ਭਾਵ ਮਰ ਕੇ) ਧੂਰਾ-ਧੂੜ (ਭਾਵ ਮਿਟੀ ਵਿਚ ਮਿਲ ਜਾਂਦੇ ਹਨ)। ਬਹੁਰਿ-ਮੁੜ ਕੇ। ਭੇਟੈ-ਮਿਲਦਾ ਹੈ।

**ਅਰਥ:** (ਹੇ ਭਾਈ!) ਹੱਥਾਂ ਕਰਕੇ (ਜੋ ਕੰਮ ਕਰਨਾ ਹੈ ਉਹ) ਛੈਣੇ ਵਜਾਉਣੇ (ਦੋਹਾਂ) ਅੱਖਾਂ ਤੋਂ (ਜੋ ਵੇਖਣਾ ਹੈ ਉਹ) ਜੋੜੀ, ਮਥੇ ਉਤੇ (ਜੋ ਲੇਖ ਉਕਰੇ ਹਨ ਮਾਨੋ ਇਹ) ਰਬਾਬ ਵਜ ਰਹੇ ਹਨ। ਜਿਹੜਾ ਜੀਭ ਕਰਕੇ ਬੋਲਦੇ ਹਾਂ, (ਉਹ ਗੂੰਜਦੀ ਮਿਠੀ ਧੁਨੀ ਮਾਨੋ) ਕੰਨਾਂ ਵਿਚ ਬੰਸਰੀ ਦੀ ਆਵਾਜ਼ (ਸੁਣਾਈ ਦਿੰਦੀ ਹੈ, ਉਸ ਦੀ ਥਾਂ) ਉਹੀ ਘੂੰਘਰੂ ਦਾ ਸਾਜ (ਬੰਨ੍ਹਦਾ) ਹੈ।੧।

(ਹੇ ਭਾਈ!) ਰਾਮ ਦਾ (ਰਚਿਆ ਹੋਇਆ ਸੰਸਾਰ ਮਾਨੋ ਰਾਮ ਦੀ) ਨਿਰਤਕਾਰੀ ਹੈ। (ਇਸ ਨਾਚ ਨੂੰ ਰਚਣ ਵਾਲਾ ਪਰਮਾਤਮਾ ਜੋ) ਦਇਆਲੂ ਹੈ, ਸ਼ਿੰਗਾਰੀ ਹੋਈ ਸ੍ਰਿਸ਼ਟੀ ਦਾ ਜਿਤਨਾ ਸਾਜ ਹੈ (ਉਸ ਨੂੰ) ਵੇਖਣ ਵਾਲਾ (ਪ੍ਰਭੂ ਆਪ) ਵੇਖ ਰਿਹਾ ਹੈ।੧।ਰਹਾਉ।

(ਹੇ ਭਾਈ!) ਸਾਰੀ ਧਰਤੀ (ਮਾਨੋ) ਆਖਾੜੇ ਦਾ ਅਸਥਾਨ ਹੈ, (ਇਸ ਦੇ) ਉਤੇ (ਜੋ) ਆਕਾਸ਼ ਹੈ (ਇਹ) ਚੰਦੋਆ ਤਾਣਿਆ ਹੋਇਆ ਹੈ। ਜੋ ਪਵਨ ਹੈ (ਇਸ ਸਭ ਨੂੰ) ਇਕੱਠਾ ਕਰਦੀ ਹੈ (ਭਾਵ ਸੁਆਸਾਂ)

ਪ੍ਰਾਣਾਂ ਕਰਕੇ ਹੀ ਸਭ ਦਾ ਇਕ ਦੂਜੇ ਨਾਲ ਮਿਲਾਪ ਹੁੰਦਾ ਹੈ (ਇਹ ਸਾਰਾ ਪਰਪੰਚ) ਜਲ ਤੋਂ ਹੀ ਪੈਦਾ ਹੋਇਆ ਹੈ। (ਇਹ ਸਰੀਰ ਰੂਪੀ) ਪੁਤਲਾ ਪੰਜਾਂ ਤੱਤਾਂ ਤੋਂ (ਪਰਮਾਤਮਾ ਨੇ) ਪੈਦਾ ਕੀਤਾ ਹੈ (ਪੂਰਬਲੇ) ਕਰਮਾਂ ਕਰਕੇ (ਜੀਵ ਨੂੰ ਮਨੁੱਖਾ) ਸਰੀਰ ਦਾ ਮੇਲ ਪ੍ਰਾਪਤ ਹੋਇਆ ਹੈ।੨।

(ਹੇ ਭਾਈ! ਇਸ ਸੰਸਾਰ ਰੂਪੀ ਘਰ ਵਿਚ) ਚੰਨ ਤੇ ਸੂਰਜ ਦੋ ਦੀਵੇ ਜਲ ਰਹੇ ਹਨ, ਚੌਹਾਂ ਕੁੰਡਾਂ ਵਿਚ ਹੀ (ਇਹ ਪ੍ਰਕਾਸ਼ ਦੇਣ ਲਈ ਬਣਾ) ਰਖੇ ਹਨ। (ਹਰੇਕ ਜੀਵ ਦੇ) ਦਸ ਇੰਦ੍ਰੇ, ਪੰਜ (ਕਾਮਾਦਿਕ) ਸੰਗੀਤਕਾਰ ਹਨ, ਇਕੋ ਸਰੀਰ ਵਿਚ ਹੀ ਇਕੱਠੇ ਹਨ (ਸਾਰੇ) ਵਖਰੇ ਵਖਰੇ ਹੋ ਕੇ (ਆਪਣਾ ਹਾਵ) ਭਾਵ ਵਿਖਾਉਂਦੇ ਹਨ, (ਅਤੇ) ਸਾਰੇ ਵਖੋ ਵਖਰੀ ਬੋਲੀ ਬੋਲਦੇ ਹਨ ਭਾਵ ਸਭ ਵਿਸ਼ੇ-ਭੋਗ ਰਸ ਚਾਹੁੰਦੇ ਹਨ।੩।

(ਹੇ ਭਾਈ!) ਹਰੇਕ ਸਰੀਰ ਰੂਪੀ ਘਰ ਵਿਚ ਦਿਨ ਰਾਤ ਨਾਚ ਹੋ ਰਿਹਾ ਹੈ (ਅਤੇ) ਹਰੇਕ ਹਿਰਦੇ ਵਿਚ (ਸੰਕਲਪਾਂ ਵਿਕਲਪਾਂ ਦਾ) ਵਾਜਾ ਵਜ ਰਿਹਾ ਹੈ। (ਇਹ ਵਾਜੇ) ਕਈ ਜੀਵਾਂ ਨੂੰ ਨਚਾਉਂਦੇ ਹਨ, ਕਈਆਂ ਨੂੰ ਭਟਕਾਂਦੇ ਫਿਰਦੇ ਹਨ, ਕਈ ਆ ਕੇ (ਜਨਮ ਲੈ ਕੇ) ਕਈ ਜਾ ਕੇ (ਮਰ ਕੇ) ਧੂੜ ਹੋ ਰਹੇ ਹਨ (ਭਾਵ ਖੁਆਰ ਹੋ ਰਹੇ ਹਨ)। ਨਾਨਕ! ਆਖ ਕਿ ਜਿਸ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ ਉਹ (ਜੀਵ) ਮੁੜ ਕੇ (ਇਸ ਸੰਸਾਰ ਰੂਪੀ ਰਾਸ ਵਿਚ ਆ ਕੇ) ਨਹੀਂ ਨਚਦਾ ।੪।੭।

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ਇਸ ਸ਼ਬਦ ਦਾ ਸਾਰੰਸ਼ ਇਉਂ ਵਰਣਨ ਕੀਤਾ ਹੈ:—

ਇਸ ਸ਼ਬਦ ਵਿਚ ਨਿਰਤਕਾਰੀ (ਨਾਚ, ਮੁਜਰਾ) ਜੋ ਰੱਬ ਦੀ ਬਣਾਈ ਹੋਈ ਹੈ ਦਾ ਵਰਣਨ ਹੈ। ਰਹਾਉ ਦੀ ਤੁਕ ਵਿਚ ਇਸ ਦਾ ਜ਼ਿਕਰ ਕੀਤਾ ਹੈ ਤੇ ਬਾਕੀ ਸ਼ਬਦ ਵਿਚ ਇਸੇ ਗਲ ਨੂੰ ਖੋਲ੍ਹ ਕੇ ਵਰਣਨ ਕੀਤਾ ਹੈ। ਹਰ ਮਨੁੱਖ ਇਸ ਨਾਚ ਵਿਚ ਹਿੱਸਾ ਲੈ ਰਿਹਾ ਹੈ। ਇਸ ਨਾਚ ਵਿਚ ਹਥ ਛੈਣੇ ਹਨ, ਨੈਣ ਜੋਤੀ ਹਨ, ਇਤਿਆਦਿ। ਇਸ ਤਰ੍ਹਾਂ ਕੁਦਰਤੀ ਨਾਚ ਹੋ ਰਿਹਾ ਹੈ। ਇਹ ਨਾਚ ਉਨ੍ਹਾਂ ਦਾ ਹੀ ਆਖਰ ਨੂੰ ਮੁਕਦਾ ਹੈ, ਜਿਨ੍ਹਾਂ ਨੂੰ ਪੂਰਾ ਸਤਿਗੁਰੂ ਮਿਲਦਾ ਹੈ।

**ਰਾਮਕਲੀ ਮਹਲਾ ੫ ॥ ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ ॥ ਏਕਾ ਦੇਸੀ, ਏਕੁ ਦਿਖਾਵੈ, ਏਕੋ ਰਹਿਆ ਬਿਆਪੈ ॥ ਏਕਾ ਸੁਰਤਿ, ਏਕਾ ਹੀ ਸੇਵਾ, ਏਕੋ ਗੁਰ ਤੇ ਜਾਪੈ ॥੧॥ ਭਲੋ ਭਲੋ, ਰੇ ਕੀਰਤਨੀਆ ॥ ਰਾਮ ਰਮਾ, ਰਾਮਾ ਗੁਨ ਗਾਉ ॥ ਛੋਡਿ ਮਾਇਆ ਕੇ ਧੰਧ ਸੁਆਉ ॥ ੧॥ਰਹਾਉ॥ ਪੰਚ ਬਜਿਤ੍ਰ ਕਰੇ ਸੰਤੋਖਾ, ਸਾਤ ਸੁਰਾ ਲੈ ਚਾਲੈ ॥ ਬਾਜਾ ਮਾਣੁ ਤਾਣੁ ਤਜਿ ਤਾਨਾ, ਪਾਉ ਨ ਬੀਗਾ ਘਾਲੈ ॥ ਫੇਰੀ ਫੇਰੁ ਨ ਹੋਵੈ ਕਬਹੀ, ਏਕੁ ਸਬਦੁ ਬੰਧਿ ਪਾਲੈ ॥੨॥ ਨਾਰਦੀ, ਨਰਹਰ ਜਾਣਿ ਹਦੂਰੇ ॥ ਘੂੰਘਰ ਖੜਕੁ, ਤਿਆਗਿ ਵਿਸੂਰੇ ॥ ਸਹਜ ਅਨੰਦ ਦਿਖਾਵੈ ਭਾਵੈ ॥ ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥ ਜੇ ਕੋ ਅਪਨੇ ਠਾਕੁਰ ਭਾਵੈ ॥ ਕੋਟਿ ਮਧਿ, ਏਹੁ**

**ਕੀਰਤਨੁ ਗਾਵੈ ॥ ਸਾਧ ਸੰਗਤਿ ਕੀ ਜਾਵਉ ਟੇਕ ॥ ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਰਾਂ, ਤਾਨਾਂ, ਪਾਉਂ, ਬੀਂਗਾ, ਜਾਵਉਂ।

**ਪਦ ਅਰਥ:** ਓਅੰਕਰਿ-ਇਕ ਰਸ ਵਿਆਪਕ ਪਰਮਾਤਮਾ ਵਿਚ। ਧੁਨਿ-ਇਕ ਲਿਵ (ਲਗਨ) ਵਿਚ। ਅਲਾਪੈ-ਉਚਾਰਦਾ ਹੈ। ਏਕਾ ਦੇਸੀ-ਇਕ (ਵਾਹਿਗੁਰੂ) ਦੇਸ ਦੇ ਰਹਿਣ ਵਾਲਾ। ਏਕੁ ਦਿਖਾਵੈ-ਇਕ (ਪ੍ਰਭੂ) ਨੂੰ ਦਿਖਾਂਦਾ (ਦਰਸ਼ਨ ਕਰਾਂਦਾ) ਹੈ। ਸੁਰਤਿ-ਧਿਆਨ। ਏਕੋ ਗੁਰ ਤੇ ਜਾਪੈ-ਇਕੋ ਗੁਰੂ ਤੋਂ ਜਾਣਿਆ ਜਾਂਦਾ ਹੈ। ਭਲੋ-ਚੰਗਾ। ਕੀਰਤਨੀਆ-ਕੀਰਤਨ ਕਰਨ ਵਾਲਾ। ਰਾਮ ਰਮਾ-ਵਿਆਪਕ ਰਾਮ ਦੇ। ਗਾਉ-ਗਾਂਦਾ ਹੈ। ਧੰਧ-ਧੰਧੇ। ਸੁਆਉ-ਸੁਆਰਥ, ਗਰਜ਼। ਪੰਚ-ਪੰਜ। ਬਜਿਤ੍ਰ-ਵਜਣ ਵਾਲੇ ਵਾਜੇ, ਸਾਜ਼। ਸਾਤ ਸੁਰਾ-ਸਤ ਸੁਰਾਂ, ਸਰਗਮ (ਸਾ, ਰੇ, ਗਾ, ਮਾ, ਪਾ, ਧਾ, ਨੀ)। ਲੈ-ਲੈਅ ਵਿਚ। ਚਾਲੈ-ਚਲਦਾ ਹੈ। ਬਾਜਾ-ਵਾਜਾ। ਤਜਿ ਤਾਨਾ-ਤਿਆਗ ਕੇ। ਪਾਉ-ਪੈਰ। ਬੀਗਾ-ਵਿੰਗਾ, ਟੇਢਾ (ਭਾਵ ਭੈੜੇ ਪਾਸੇ)। ਘਾਲੈ-ਧਰਦਾ ਹੈ। ਫੇਰੀ-ਨਚਣ ਵੇਲੇ ਭੁਆਟਣੀ ਲੈਣੀ। ਫੇਰੁ-ਫੇਰਾ, ਗੇੜਾ। ਬੰਧਿ ਪਾਲੈ-ਪਲੇ ਨਾਲ ਬੰਨ੍ਹਦਾ ਹੈ।੨। ਨਾਰਦੀ-ਨਾਰਦ ਵਾਲੀ ਨਿਰਤਕਾਰੀ। ਨਰਹਰ-ਵਾਹਿਗੁਰੂ। ਹਦੂਰੇ-ਹਾਜ਼ਰ ਨਾਜ਼ਰ। ਘੂੰਘਰੂ ਖੜਕੁ-ਘੂੰਘਰੂਆਂ ਦਾ ਖੜਾਕ। ਵਿਸੂਰੇ-ਰੋਸੇ, ਝੋਰੇ। ਭਾਵੈ-ਹਾਵ ਭਾਵ ਕਲੋਲ ਕਰਨੇ। ਕੋਟਿ ਮਧਿ-ਕ੍ਰੋੜਾਂ ਵਿਚੋਂ। ਜਾਵਉ-ਮੈਂ ਜਾਂਦਾ ਹਾਂ। ਟੇਕ-ਓਟ।

**ਅਰਥ:** (ਰਬੀ ਕੀਰਤਨੀਆ) ਇਕ ਰਸ ਵਿਆਪਕ ਇਕ ਵਾਹਿਗੁਰੂ ਵਿਚ (ਆਪਣੀ) ਸੁਰਤਿ (ਜੋੜੀ ਰਖਦਾ ਹੈ, ਕੇਵਲ) ਇਕ (ਉਸ ਪ੍ਰਭੂ ਦਾ) ਰਾਗ ਅਲਾਪਦਾ ਹੈ (ਭਾਵ ਉਸ ਦਾ ਜਸ ਗਾਂਦਾ ਰਹਿੰਦਾ ਹੈ)। (ਉਹ) ਇਕੋ ਦੇਸ਼ ਦੇ ਰਹਿਣ ਵਾਲਾ ਹੁੰਦਾ ਹੈ (ਅਤੇ) ਇਕੋ (ਪਰਮਾਤਮਾ ਜੋ) ਵਿਆਪਕ ਹੋ ਰਿਹਾ ਹੈ (ਉਸ ਦੇ ਅਨੰਦ ਮਈ) ਦਰਸ਼ਨ ਕਰਾਉਂਦਾ ਹੈ।੧।

(ਹੇ ਭਾਈ! ਉਹ) ਕੀਰਤਨ ਕਰਨ ਵਾਲਾ (ਬਹੁਤ) ਚੰਗਾ ਹੈ (ਜੋ) ਮਾਇਆ ਦੇ ਧੰਧੇ ਤੇ ਸੁਆਰਥ ਛੱਡ ਕੇ (ਕੇਵਲ) ਵਿਆਪਕ ਰਾਮ ਦੇ ਗੁਣ ਗਾਉਂਦਾ ਹੈ।੧।ਰਹਾਉ।

(ਹੇ ਭਾਈ! ਉਹ ਕੀਰਤਨੀਆ) ਪੰਜ, ਸੰਤੋਖ (ਆਦਿ ਦੈਵੀ ਗੁਣਾਂ ਨੂੰ) ਵਾਜਾ ਬਣਾਉਂਦਾ ਹੈ (ਅਤੇ) ਲੈ (ਲਿਵ-ਲੀਨਤਾ ਨੂੰ) ਸਤ ਸੁਰਾਂ (ਸਾ, ਰੇ, ਗਾ, ਮਾ, ਪਾ, ਧਾ, ਨੀ) ਬਣਾ ਕੇ ਚਲਦਾ ਹੈ। ਮਾਣ (ਤਜਣਾ) ਵਾਜਾ, ਤਾਣ ਤਜਣਾ (ਇਹ) ਤਾਨਾ (ਪਲਟੇ ਅਲਾਪ ਬਣਾਉਂਦਾ ਹੈ) ਅਤੇ ਮੰਦੇ ਥਾਂ ਪੈਰ ਨਹੀਂ ਧਰਦਾ। (ਉਹ ਗੁਰੂ ਦੇ) ਇਕ ਸ਼ਬਦ ਨੂੰ (ਆਪਣੇ) ਪਲੇ ਨਾਲ ਬੰਨ੍ਹਦਾ ਹੈ, ਫੇਰੀ (ਭੁਆਟਣੀ ਉਸ ਦੀ ਇਹ ਹੁੰਦੀ ਹੈ ਕਿ ਉਹ) ਮੁੜ ਜਨਮ ਮਰਣ ਦੇ ਗੇੜ ਵਿਚ ਨਹੀਂ ਆਉਂਦਾ।੨।

ਵਾਹਿਗੁਰੂ ਜੀ ਨੂੰ ਹਾਜ਼ਰ-ਨਾਜ਼ਰ ਜਾਣਨਾ (ਇਹ ਉਸ ਦੀ) ਨਾਰਦ-ਭਗਤੀ ਹੁੰਦੀ ਹੈ। ਝੋਰੇ ਤਿਆਗਣਾ (ਇਹ ਉਸ ਦੇ) ਘੂੰਘਰੂਆਂ ਦੀ ਖਣਕਾਰ (ਛਣਕਾਰ) ਹੁੰਦੀ ਹੈ। (ਉਹ ਜੋ) ਸਹਜ (ਆਤਮਿਕ ਅਵਸਥਾ ਦਾ) ਸੁਖ ਅਨੰਦ ਮਾਣਦਾ ਹੈ (ਇਹ ਮਾਨੋ ਉਸ ਲਈ ਨਿਰਤਕਾਰੀ ਦਾ) ਹਾਵ-ਭਾਵ ਦਿਖਾਣਾ ਹੁੰਦਾ ਹੈ। (ਜੋ ਮਨੁੱਖ) ਇਹ ਨਿਰਤਕਾਰੀ ਕਰਦਾ ਹੈ (ਉਹ) ਜਨਮ (ਦੇ ਗੇੜ) ਵਿਚ ਨਹੀਂ ਆਉਂਦਾ।੩।

(ਹੇ ਭਾਈ!) ਕਰੋੜਾਂ ਵਿਚੋਂ (ਕੋਈ ਵਿਰਲਾ ਇਹੋ ਜਿਹਾ) ਕੀਰਤਨ ਕਰਦਾ ਹੈ ਜੋ ਆਪਣੇ ਮਾਲਕ ਨੂੰ ਚੰਗਾ ਲਗਦਾ ਹੈ। ਨਾਨਕ! ਆਖ ਕਿ ਮੈਂ ਸਾਧ ਸੰਗਤ ਦੀ ਟੇਕ ਲੈਂਦਾ ਹਾਂ (ਕਿਉਂਕਿ ਉਥੇ) ਉਸ ਇਕ (ਪ੍ਰਭੂ ਦਾ) ਕੀਰਤਨ ਹੁੰਦਾ ਹੈ।੪।੮।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਕੀਰਤਨੀਏ ਬਹੁਤ ਹਨ ਪਰ ਉਨ੍ਹਾਂ ਦੀ ਧੁਨੀ, ਰਾਗ ਤੇ ਅਲਾਪ ਇਕ ਨਹੀਂ ਹੈ। ਇਸ ਲਈ ਉਹ 'ਭਲੋ ਭਲੋ ਰੇ ਕੀਰਤਨੀਆ' ਦੇ ਪ੍ਰਤੀਕ ਨਹੀਂ। ਇਸ ਸ਼ਬਦ ਵਿਚ 'ਫੇਰੀ' ਅਤੇ 'ਘੂੰਘਰੂ' ਸ਼ਬਦਾਂ ਤੋਂ ਰਾਸ ਧਾਰੀਆਂ ਦੇ ਸਮਾਨ ਦਾ ਸੰਕੇਤ ਮਿਲਦਾ ਹੈ ਜੋ ਨਚਦੇ ਟਪਦੇ, ਤਾਨਾ ਅਲਾਪਦੇ ਤੇ ਹੋਰ ਹਾਵ-ਭਾਵ ਦਾ ਬਜ਼ਾਰ ਲਾਉਂਦੇ ਹਨ। ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਸ ਰਬੀ-ਰਾਸ ਦੀ ਸਿਖਿਆ ਦਿਤੀ ਹੈ, ਉਹ ਇਕ ਓਅੰਕਾਰ ਦੀ ਧੁਨੀ ਵਿਚ ਇਕੋ ਵਾਹਿਗੁਰੂ ਜੀ ਦਾ ਰਾਗ ਅਲਾਪਣਾ ਹੈ।

ਰਾਸ ਧਾਰੀਆਂ ਦੀਆਂ ਫੇਰੀਆਂ ਤੇ ਤਾਨਾਂ ਸਭ ਮਾਇਆ ਦਾ ਧੰਧਾ ਹੈ। ਗੁਰਦੇਵ ਪਿਤਾ ਅਜਿਹੀ ਨਿਰਤਕਾਰੀ ਨੂੰ ਤਿਆਗਣ ਦਾ ਉਪਦੇਸ਼ ਦਿੰਦੇ ਹਨ, ਕਿਉਂਕਿ ਚੰਚਲ ਨਿਰਤਕਾਰੀ ਨਰਕਵਾਸੀ ਬਣਾਉਣ ਵਾਲੀ ਹੈ। ਸਚਾ ਕੀਰਤਨੀਆ ਮਾਣ-ਤਾਣ ਦਾ ਵਾਜਾ ਤਿਆਗ ਕੇ ਵਾਹਿਗੁਰੂ ਜੀ ਦੀਆਂ ਸਿਫਤਾਂ ਕਰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਗੋਬਿੰਦ ਗਾਉਣ ਦੀ ਇਕ ਅਜੇਹੀ ਸਿਧਾਂਤਕ ਸੇਧ ਦਿਤੀ ਹੈ, ਜਿਸ ਨੂੰ ਅਪਨਾਏ ਬਿਨਾ ਜੀਵਨ ਸਫਲ ਨਹੀਂ ਹੋ ਸਕਦਾ। ਆਪ ਜੀ ਦੇ ਪਾਵਨ ਵਾਕ ਹਨ:-

**ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ ॥**

**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ॥** [ਪੰਨਾ ੮੩੧

ਕਿਤਨੇ ਕੁ ਕੀਰਤਨੀਏ ਵੀਰ ਹਨ ਜਿਨ੍ਹਾਂ ਨੇ ਇਸ ਸ਼ਬਦ ਨੂੰ ਪੜ੍ਹ ਕੇ 'ਛੋਡਿ ਮਾਇਆ ਕੇ ਧੰਧ ਸੁਆਉ' ਵਾਲੇ ਉਪਦੇਸ਼ ਉਤੇ ਅਮਲ ਕੀਤਾ ਹੈ?

**ਰਾਮਕਲੀ ਮਹਲਾ ੫ ॥ ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ ॥ ਕੋਈ ਸੇਵੈ ਗੁਸਈਆ, ਕੋਈ ਅਲਾਹਿ ॥ ੧ ॥ ਕਾਰਣ ਕਰਣ, ਕਰੀਮ ॥ ਕਿਰਪਾ ਧਾਰਿ, ਰਹੀਮ ॥ ੧ ॥ ਰਹਾਉ ॥ ਕੋਈ ਨਾਵੈ ਤੀਰਥਿ, ਕੋਈ ਹਜ ਜਾਇ ॥ ਕੋਈ ਕਰੈ ਪੂਜਾ, ਕੋਈ ਸਿਰੁ ਨਿਵਾਇ ॥ ੨ ॥ ਕੋਈ ਪੜੈ ਬੇਦ, ਕੋਈ ਕਤੇਬ ॥ ਕੋਈ ਓਢੈ ਨੀਲ, ਕੋਈ ਸੁਪੇਦ ॥ ੩ ॥ ਕੋਈ ਕਹੈ ਤੁਰਕੁ, ਕੋਈ ਕਹੈ ਹਿੰਦੂ ॥ ਕੋਈ ਬਾਛੈ ਭਿਸਤੁ, ਕੋਈ ਸੁਰਗਿੰਦੂ ॥ ੪ ॥ ਕਹੁ ਨਾਨਕ, ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ, ਤਿਨਿ ਭੇਦੁ ਜਾਤਾ ॥ ੫ ॥ ੯ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਗੁਸਈਆਂ, ਬਾਂਛੈ.

**ਪਦ ਅਰਥ:** ਖੁਦਾਇ-ਖੁਦਾਆ। ਸੇਵੈ-ਸਿਮਰਦਾ ਹੈ। ਗੁਸਈਆ-ਗੋਸਾਈਂ, ਧਰਤੀ ਦਾ ਮਾਲਕ। ਅਲਾਹਿ-ਅੱਲਾ।੧। ਕਾਰਣ ਕਰਣ-ਸਭ ਕਾਰਣਾਂ ਦੇ ਕਰਣ ਵਾਲਾ। ਕਰੀਮ-ਬਖਸ਼ਿਸ਼ ਕਰਨ ਵਾਲਾ। ਕਿਰਪਾਧਾਰਿ-ਕਿਰਪਾ ਕਰਨ ਵਾਲਾ। ਰਹੀਮ-ਰਹਿਮ (ਦਇਆ) ਕਰਨ ਵਾਲਾ। ਨਾਵੈ-ਨਹਾਉਂਦਾ, ਇਸ਼ਨਾਨ ਕਰਦਾ ਹੈ। ਤੀਰਥਿ-ਤੀਰਥ ਉਤੇ। ਹਜ ਜਾਇ-ਹਜ (ਕਰਨ ਲਈ ਮੱਕੇ) ਜਾਂਦਾ ਹੈ। ਸਿਰੁ ਨਿਵਾਇ-ਸਜਦਾ ਕਰਦਾ ਹੈ ਭਾਵ ਨਮਾਜ਼ ਪੜ੍ਹਦਾ ਹੈ। ਕਤੇਬ-ਕੁਰਾਨ, ਅੰਜੀਲ ਆਦਿ ਧਾਰਮਿਕ ਗ੍ਰੰਥ। ਓਢੈ-ਓਢਦਾ ਪੈਨ੍ਹਦਾ ਹੈ। ਨੀਲ-ਨੀਲੇ (ਰੰਗ ਦੇ ਕਪੜੇ)। ਸੁਪੇਦ-ਸਫੈਦ, ਚਿਟੇ (ਕਪੜੇ)। ਤੁਰਕੁ-ਮੁਸਲਮਾਨ। ਬਾਛੈ-ਚਾਹੁੰਦਾ ਹੈ। ਭਿਸਤੁ-ਬਹਿੱਸ਼ਤ। ਸੁਰਗਿੰਦੂ-ਇੰਦਰ ਦੇਵਤੇ ਦਾ ਸੁਰਗ। ਜਿਨਿ-ਜਿਸ (ਮਨੁੱਖ) ਨੇ। ਤਿਨਿ-ਉਸ (ਮਨੁੱਖ) ਨੇ। ਜਾਤਾ-ਜਾਣਿਆ ਹੈ।

**ਅਰਥ:** (ਹੇ ਭਾਈ!) ਕੋਈ (ਜੀਵ) ਰਾਮ ਰਾਮ ਉਚਾਰਦਾ ਹੈ, ਕੋਈ ਖੁਦਾਇ ਖੁਦਾਇ ਆਖਦਾ ਹੈ। ਕੋਈ ਗੁਸਾਈਂ (ਆਖ ਕੇ ਉਸ ਦੀ) ਸੇਵਾ ਕਰਦਾ ਹੈ, ਕੋਈ ਅਲ੍ਹਾ (ਆਖ ਕੇ ਉਸ ਦੀ ਬੰਦਗੀ ਕਰਦਾ ਹੈ)।੧।

(ਉਹ ਪਰਮੇਸ਼ਰ ਰੂਪ) ਸਭ ਕਾਰਨਾ ਦੇ ਕਰਨ ਵਾਲਾ (ਤੇ) ਜਗਤ ਨੂੰ ਪੈਦਾ ਕਰਨ ਵਾਲਾ ਹੈ। ਬਖਸ਼ਿਸ਼ ਕਰਨ ਵਾਲਾ ਹੈ, ਕਿਰਪਾ ਕਰਨ ਵਾਲਾ (ਅਤੇ) ਰਹਿਮ ਕਰਨ ਵਾਲਾ (ਮਿਹਰਬਾਨ) ਹੈ।੧।ਰਹਾਉ।

(ਹੇ ਭਾਈ!) ਕੋਈ (ਮਨੁੱਖ) ਤੀਰਥਾਂ ਉਤੇ ਇਸ਼ਨਾਨ ਕਰਦਾ ਹੈ ਕੋਈ ਹਜ (ਕਰਨ ਲਈ ਮੱਕੇ) ਜਾਂਦਾ ਹੈ। ਕੋਈ (ਮਨੁੱਖ ਭਾਵ ਹਿੰਦੂ) ਪੂਜਾ ਕਰਦਾ ਹੈ, ਕੋਈ (ਮੁਸਲਮਾਨ) ਸਿਰ ਨਿਵਾਉਂਦਾ ਹੈ ਭਾਵ ਨਮਾਜ਼ ਪੜ੍ਹਦਾ ਹੈ।੨।

(ਕੋਈ ਹਿੰਦੂ ਭਾਈ) ਵੇਦ ਪੜ੍ਹਦਾ ਹੈ (ਕੋਈ ਮੁਸਲਮਾਨ ਭਾਈ) ਕੁਰਾਨ (ਆਦਿ) ਕਤੇਬ ਪੜ੍ਹਦਾ ਹੈ। ਕੋਈ (ਮੁਸਲਮਾਨ) ਨੀਲੇ ਬਸਤ੍ਰ ਪਹਿਨਦਾ ਹੈ, ਕੋਈ (ਹਿੰਦੂ) ਚਿਟੇ ਕਪੜੇ ਪਾਉਂਦਾ ਹੈ।੩।

ਕੋਈ (ਮਨੁੱਖ ਆਪਣੇ ਆਪ ਨੂੰ) ਆਖਦਾ ਹੈ (ਕਿ ਉਹ) ਮੁਸਲਮਾਨ ਹੈ, ਕੋਈ ਆਖਦਾ ਹੈ (ਉਹ) ਹਿੰਦੂ ਹੈ। ਕੋਈ (ਮੁਸਲਮਾਨ ਅਲ੍ਹਾ ਪਾਸੋਂ) ਬਹਿੱਸ਼ਤ ਮੰਗਦਾ ਹੈ, ਕੋਈ (ਹਿੰਦੂ) ਪ੍ਰਭੂ ਤੋਂ ਸੁਰਗ (ਲੋਕ) ਚਾਹੁੰਦਾ ਹੈ।੩।

ਨਾਨਕ! ਆਖ ਕਿ ਜਿਸ (ਮਨੁੱਖ) ਨੇ (ਮਾਲਕ ਦਾ) ਹੁਕਮ ਪਛਾਣਿਆ ਹੈ, ਉਸ ਨੇ (ਹੀ ਉਸ) ਪ੍ਰਭੂ ਮਾਲਕ ਦਾ ਭੇਤ (ਰਾਜ਼) ਜਾਣਿਆ ਹੈ।।੪।੯।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਕਈ ਪ੍ਰਕਾਰ ਦੇ ਧਾਰਮਿਕ ਫ਼ਿਰਕੇ ਹਨ। ਜਿਵੇਂ ਹਿੰਦੂ 'ਰਾਮ ਰਾਮ ਦਾ ਰਟਨ ਕਰਦੇ ਹਨ ਅਤੇ ਮੁਸਲਮਾਨ 'ਖੁਦਾਅ, ਅੱਲ੍ਹਾ ਅੱਲ੍ਹਾ' ਉਚਾਰਦੇ ਹਨ। ਹਿੰਦੂ ਰਬ ਨੂੰ 'ਕਰਣ ਕਾਰਣ' ਤੇ 'ਕਿਰਪਾਲੂ' ਆਖਦੇ ਹਨ, ਮੁਸਲਮਾਨ 'ਕਰੀਮ' ਕਹਿੰਦੇ ਹਨ, ਹਿੰਦੂ ਬਖਸ਼ਿਸ਼ ਕਰਨ ਵਾਲਾ ਕਹਿੰਦੇ ਹਨ ਮੁਸਲਮਾਨ ਰਹਿਮਤ ਕਰਨ ਵਾਲ ਰਹੀਮ ਆਖਦੇ ਹਨ। ਪਰ ਨਿਰਾ ਕਹਿਣ ਨਾਲ ਕੁਝ ਨਹੀਂ ਬਣਦਾ। ਹੁਕਮ ਨੂੰ ਪਛਾਣਨ ਅਤੇ ਹੁਕਮ ਨੂੰ ਮੰਨਣ ਨਾਲ ਮਨੁੱਖ ਦਾ ਜੀਵਨ ਬੇੜਾ ਪਾਰ ਹੁੰਦਾ ਹੈ:-

**ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ॥ [ਪੰਨਾ ੪੭੧**

ਗੁਰਮੁਖ ਹੁਕਮ ਮੰਨਣ ਵਿਚ ਹੀ ਵਿਸ਼ਵਾਸ਼ ਰਖਦਾ ਹੈ:—

**ਗੁਰਮੁਖਿ ਹੁਕਮੁ ਮੰਨੇ ਸਹ ਕੇਰਾ, ਹੁਕਮੇ ਹੀ ਸੁਖੁ ਪਾਏ ॥**
**ਹੁਕਮੋ ਸੇਵੇ ਹੁਕਮੁ ਅਰਾਧੇ, ਹੁਕਮੇ ਸਮੈ ਸਮਾਏ ॥**
**ਹੁਕਮੁ ਵਰਤੁ ਨੇਮੁ ਸੁਚ ਸੰਜਮੁ, ਮਨ ਚਿੰਦਿਆ ਫਲੁ ਪਾਏ ॥**
**ਸਦਾ ਸੁਹਾਗਣਿ ਜਿ ਹੁਕਮੈ ਬੁਝੈ, ਸਤਿਗੁਰੁ ਸੇਵੈ ਲਿਵ ਲਾਏ॥**
**ਨਾਨਕ ਕ੍ਰਿਪਾ ਕਰੇ ਜਿਨ ਊਪਰਿ, ਤਿਨਾ ਹੁਕਮੈ ਲਏ ਮਿਲਾਏ॥੧੮॥ [ਪੰਨਾ ੧੪੨੩**

ਨਿਰੇ ਵਖਰੇ ਵਖਰੇ ਨਾਂ ਉਚਾਰਿਆਂ ਜਾਂ ਪੂਜਾ ਦੇ ਵਖਰੇ ਤਰੀਕਿਆਂ ਨੂੰ ਅਪਣਾਇਆਂ ਕੁਛ ਨਹੀਂ ਬਣਦਾ। ਤੱਤ ਦੀ ਗੱਲ, ਰਬੀ-ਹੁਕਮ ਨਾਲ ਸਾਂਝ ਪਾਉਣੀ ਹੈ।

**ਰਾਮਕਲੀ ਮਹਲਾ ੫ ॥ ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥ ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥ ੧ ॥ ਕਉਨੁ ਮੂਆ ਰੇ, ਕਉਨੁ ਮੂਆ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ, ਇਹ ਤਉ ਚਲਤੁ ਭਇਆ ॥ ੧ ॥ ਰਹਾਉ ॥ ਅਗਲੀ, ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ ॥ ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ, ਭਖਲਾਏ ਅੰਧ ॥੨॥ ਇਹੁ ਤਉ ਰਚਨੁ ਰਚਿਆ, ਕਰਤਾਰਿ ॥ ਆਵਤ ਜਾਵਤ ਹੁਕਮਿ ਅਪਾਰਿ ॥ ਨਹ ਕੋ ਮੂਆ, ਨ ਮਰਣੈ ਜੋਗੁ ॥ ਨਹ ਬਿਨਸੈ, ਅਬਿਨਾਸੀ ਹੋਗੁ ॥੩॥ ਜੋ ਇਹੁ ਜਾਣਹੁ, ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥ ਕਹੁ ਨਾਨਕ, ਗੁਰਿ ਭਰਮੁ ਚੁਕਾਇਆ ॥ ਨਾ ਕੋਈ ਮਰੈ, ਨ ਆਵੈ ਜਾਇਆ ॥੪॥੧੦॥**

**ਪਦ ਅਰਥ:** ਪਵਨੈ ਮਹਿ-ਹਵਾ (ਭਾਵ ਸੁਆਸ) ਵਿਚ। ਸਮਾਇਆ-ਲੀਨ ਹੋ ਜਾਂਦਾ ਹੈ। ਕਵਨ ਟੇਕ-ਕਿਹੜੀ ਟੇਕ (ਆਸਰਾ) ਹੈ। ਮਿਲਿ-ਮਿਲ ਕੇ। ਚਲਤੁ-ਤਮਾਸ਼ਾ, ਖੇਡ। ਅਗਲੀ-ਅਗੇ ਹੋਣ ਵਾਲੀ। ਖਬਰਿ-ਸੋਝੀ। ਸਿਧਾਈ-ਚਲਾ ਜਾਂਦਾ ਹੈ। ਬੰਧ-ਬੰਧਨ। ਭਖਲਾਏ-ਬਰੜਾਉਂਦਾ ਹੈ। ਅੰਧੁ-ਅਗਿਆਨੀ (ਮਨੁੱਖ)।੨। ਰਚਨੁ ਰਚਿਆ-ਖੇਲ ਬਣਾਇਆ। ਕਰਤਾਰਿ-ਕਰਤਾਰ ਨੇ। ਹੁਕਮਿ-ਹੁਕਮ ਵਿਚ।

**ਅਰਥ:** (ਜਿਵੇਂ) ਹਵਾ ਵਿਚ ਹਵਾ ਦਾ ਮੇਲ ਹੋ ਗਿਆ, ਤਿਵੇਂ (ਜੀਵ ਦੀ) ਜੋਤਿ (ਪਰਮਾਤਮਾ ਦੀ) ਜੋਤਿ ਵਿਚ ਜਾ ਰਲੀ। (ਸਰੀਰ ਰੂਪੀ) ਮਿਟੀ (ਅਤੇ ਧਰਤੀ ਦੀ) ਮਿਟੀ (ਆਪਸ ਵਿਚ ਰਲ ਕੇ) ਇਕ ਹੋ ਗਈ (ਦਸੋ; ਪ੍ਰਾਣੀ ਦੇ ਪਿਛੋਂ) ਰੋਣ ਵਾਲੇ ਦੀ ਕਿਹੜੀ ਟੇਕ ਹੈ? (ਭਾਵ ਕੋਈ ਚੀਜ ਮੋਈ ਨਹੀਂ, ਆਪਣੇ ਮੂਲ ਨਾਲ ਮਿਲ ਗਈ ਹੈ ਮੂਰਖ ਜੀਵ ਵਿਅਰਥ ਰੋ ਰਿਹਾ ਹੈ)।੧।

ਹੇ ਭਾਈ! ਕੌਣ ਮੋਇਆ ਹੈ? (ਦਸ ਤਾਂ ਸਹੀ) ਕੌਣ ਮੋਇਆ ਹੈ? ਬ੍ਰਹਮ ਗਿਆਨੀ (ਭਾਵ ਗੁਰਮੁਖ ਜਨੋ!) ਮਿਲ ਕੇ (ਇਸ ਬਾਰੇ ਪਰਸਪਰ) ਵੀਚਾਰ ਕਰੋ, (ਸੁਆਸਾਂ ਦਾ ਸਰੀਰ ਚੋਂ ਨਿਕਲਣਾ) ਇਹ ਤਾਂ (ਮਾਨੋ ਇਕ) ਚਲਿਤ (ਤਮਾਸ਼ਾ ਹੀ) ਹੋਇਆ ਹੈ।੧।ਰਹਾਉ।

(ਹੇ ਭਾਈ!) ਅਗੇ (ਜੋ ਜਾਣ ਵਾਲੀ ਜਗ੍ਹਾ ਹੈ) ਉਸ ਬਾਰੇ (ਕਿਸੇ ਨੂੰ) ਰੱਤਾ ਭਰ ਸੋਝੀ ਨਹੀਂ ਹੈ, (ਫਿਰ) ਰੋਣ ਵਾਲੇ (ਮਨ ਨੇ) ਭੀ ਉਠ ਕੇ ਚਲਾ ਜਾਣਾ ਹੈ। (ਸਾਰੇ ਜੀਵ) ਭਰਮ ਅਤੇ ਮੋਹ ਦੇ ਬੰਧਨ (ਵਿਚ) ਬਧੇ ਹੋਏ ਹਨ। (ਆਖਰ ਇਹ ਸਭ ਕੁਝ) ਸੁਪਨਾ ਹੋ ਜਾਂਦਾ ਹੈ। (ਅਗਿਆਨੀ ਜੀਵ ਵਿਅਰਥ) ਬਰੜਾਉਂਦਾ ਰਹਿੰਦਾ ਹੈ।੨।

(ਹੇ ਭਾਈ!) ਇਹ (ਸੰਸਾਰ) ਤਾਂ ਕਰਤਾਰ ਨੇ ਰਚਨ (ਤਮਾਸ਼ਾ) ਰਚਿਆ ਹੈ। (ਉਸ ਪ੍ਰਭੂ ਦੇ) ਬੇਅੰਤ ਹੁਕਮ ਅਨੁਸਾਰ ਹੀ (ਜੀਵ) ਆਉਂਦੇ ਹਨ (ਅਤੇ ਇਥੋਂ ਚਲੇ) ਜਾਂਦੇ ਹਨ। ਨਾ ਕੋਈ (ਜੀਵਾਤਮਾ ਪਿਛੇ) ਮੋਇਆ ਸੀ, ਨਾ (ਕੋਈ ਅਗੋਂ) ਮਰਨ ਜੋਗਾ ਹੈ। ਨਾ (ਕੋਈ ਜੀਵਾਤਮਾ) ਨਾਸ਼ ਹੁੰਦਾ ਹੈ (ਇਹ ਤਾਂ ਸਦਾ) ਨਾਸ਼ ਤੋਂ ਰਹਿਤ ਹੀ ਰਹੇਗਾ।੩।

(ਹੇ ਭਾਈ!) ਜੋ (ਤੁਸੀਂ ਇਸ ਜੀਵਾਤਮਾ ਨੂੰ) ਸਮਝਦੇ ਹੋ, ਉਹ ਇਹ ਨਹੀਂ ਹੈ। (ਜੋ ਇਸ ਜੀਵਾਤਮਾ ਨੂੰ) ਸਮਝਣ ਵਾਲਾ ਹੈ (ਉਸ ਤੋਂ) ਮੈਂ ਬਲਿਹਾਰ ਜਾਂਦਾ ਹਾਂ। ਨਾਨਕ! ਆਖ ਕਿ ਗੁਰੂ ਨੇ (ਸਾਡਾ ਇਸ ਬਾਰੇ) ਸਾਰਾ ਭਰਮ ਦੂਰ ਕਰ ਦਿੱਤਾ ਹੈ ਕਿ ਨਾ ਕੋਈ ਆਉਂਦਾ (ਜਨਮਦਾ ਹੈ ਅਤੇ) ਨਾ ਹੀ ਕੋਈ ਜਾਂਦਾ (ਭਾਵ ਮਰਦਾ) ਹੈ।੪।੧੦।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜੋ ਜੀਵ ਆਇਆ ਹੈ, ਉਸ ਨੇ ਆਪੋ ਆਪਣੀ ਵਾਰੀ ਅਨੁਸਾਰ ਇਥੋਂ ਪਰਲੋਕ ਵਿਚ ਸਰਪਰ ਜਾਣਾ ਹੈ। ਪਰ ਇਸ ਦੇ ਸਰੀਰਕ ਚੋਲਾ ਛੱਡਣ ਉਤੇ ਇਸ ਦੇ ਮਾਤਾ ਪਿਤਾ, ਸਬੰਧੀ, ਹਿਤੂ ਬਹੁਤ ਰੁਦਨ ਤੇ ਵਿਰਲਾਪ ਕਰਦੇ ਹਨ। ਅਜਿਹਾ ਜਿਤਨਾ ਰੋਣਾ ਪਿਟਣਾ ਹੈ, ਇਸ ਦਾ ਮੂਲ ਕਾਰਨ ਅਗਿਆਨਤਾ ਹੈ।

ਗੁਰਦੇਵ ਪਿਤਾ ਪੁਛ ਰਹੇ ਹਨ, ਦਸੋ?

**ਕਉਨੁ ਮੂਆ ਰੇ ਕਉਨੁ ਮੂਆ ॥ ?**

ਫਿਰ ਆਪ ਹੀ ਸਾਨੂੰ ਬੜੇ ਪਿਆਰ ਨਾਲ ਸਮਝਾਉਂਦੇ ਹਨ 'ਇਹੁ ਤਉ ਚਲਤੁ ਭਇਆ'। ਹੇ ਭਾਈ! ਇਹ ਤਾਂ ਵਾਹਿਗੁਰੂ ਜੀ ਦਾ ਚੋਜ ਹੈ। ਕਰਤਾਰ ਨੇ ਜੋ ਸੰਸਾਰ ਰਚਿਆ ਹੈ, ਸਾਰੇ ਜੀਵ ਉਸ ਦੇ ਹੁਕਮ ਵਿਚ ਆਉਂਦੇ ਜਾਂਦੇ (ਜੰਮਦੇ ਮਰਦੇ) ਹਨ। ਫਿਰ ਗਿਆਨ ਦ੍ਰਿਸ਼ਟੀ ਤੋਂ ਭੁਲਣਹਾਰ ਲੋਕਾਂ ਨੂੰ ਸੋਝੀ ਬਖਸ਼ ਰਹੇ ਹਨ- ਹੇ ਭਾਈ! ਮਰਦਾ ਕੋਈ ਵੀ ਨਹੀਂ। ਜਿਨ੍ਹਾਂ ਤੱਤਾਂ ਤੋਂ ਸਰੀਰ ਬਣਿਆ ਸੀ, ਉਹ ਤਤ, ਉਨ੍ਹਾਂ ਤਤਾਂ ਵਿਚ ਜਾ ਰਲਦੇ ਹਨ ਅਤੇ ਆਤਮਾ ਅਮਰ ਹੈ, ਉਹ ਆਪਣੇ ਅਸਲੇ ਪਰਮਾਤਮਾ ਵਿਚ ਜਾ ਰਲਦਾ ਹੈ। ਇਸ ਲਈ "ਨਹ ਕੋ ਮੂਆ ਨ ਮਰਣੈ ਜੋਗੁ" ਅਥਵਾ 'ਨਾ ਕੋਈ ਮਰੈ ਨ ਆਵੈ ਜਾਇਆ" ਇਸ ਤੱਤ ਵੀਚਾਰ ਨੂੰ ਪਲੈ ਬੰਨ੍ਹਣ ਦੀ ਲੋੜ ਹੈ, ਬਾਕੀ ਸਭ ਭਰਮ ਭੁਲੇਖਾ ਹੈ:-

**ਇਸ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥** [ਪੰਨਾ ੮੭੧

ਮੌਤ ਕੀ ਹੈ? ਜੀਵਨ ਕੀ ਹੈ? ਇਸ ਬਾਰੇ ਵਿਸਥਾਰ ਸਹਿਤ ਅਧਿਐਨ ਕਰਨ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਅਕਾਲ ਉਸਤਤਿ ਨਿਰਣੈ ਸਟੀਕ' ਅਤੇ 'ਮੌਤ ਕੀ ਹੈ?'

**ਰਾਮਕਲੀ ਮਹਲਾ ੫ ॥ ਜਪਿ ਗੋਬਿੰਦੁ ਗੋਪਾਲ ਲਾਲੁ ॥ ਰਾਮਨਾਮ ਸਿਮਰਿ ਤੂ ਜੀਵਹਿ, ਫਿਰਿ ਨ ਖਾਈ ਮਹਾ ਕਾਲੁ ॥ ੧ ॥ ਰਹਾਉ ॥ ਕੋਟਿ ਜਨਮ, ਭ੍ਰਮਿ ਭ੍ਰਮਿ ਭ੍ਰਮਿ ਆਇਓ ॥ ਬਡੈ ਭਾਗਿ, ਸਾਧ ਸੰਗੁ ਪਾਇਓ ॥ ੧ ॥ ਬਿਨੁ ਗੁਰ ਪੂਰੇ, ਨਾਹੀ ਉਧਾਰੁ ॥ ਬਾਬਾ, ਨਾਨਕੁ ਆਖੈ ਏਹੁ ਬੀਚਾਰ ॥ ੨ ॥ ੧੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਵਹਿੰ, ਮਹਾਂ, ਨਾਹੀਂ।

**ਪਦ ਅਰਥ:** ਜਪਿ-(ਤੂੰ) ਜਪ, ਸਿਮਰ। ਗੋਪਾਲ-ਪ੍ਰਿਥਵੀ ਦਾ ਮਾਲਕ। ਲਾਲੁ-ਪਿਆਰਾ। ਜੀਵਹਿ-ਜੀਉਂਦਾ ਰਹੇਗਾ। ਨ ਖਾਈ-ਨਹੀਂ ਖਾਏਗਾ। ਮਹਾਕਾਲ-ਭਿਆਨਕ ਕਾਲ (ਮੌਤ)। ਕੋਟਿ-ਕਰੋੜਾਂ। ਭ੍ਰਮਿ ਭ੍ਰਮਿ-ਭਟਕ ਭਟਕ ਕੇ। ਉਧਾਰੁ-ਨਿਸਤਾਰਾ। ਬਾਬਾ-ਹੇ ਭਾਈ!।

**ਅਰਥ:** (ਹੇ ਭਾਈ!) ਪ੍ਰਿਥਵੀ ਦੇ ਮਾਲਕ ਪਿਆਰੇ ਗੋਬਿੰਦ ਦਾ ਨਾਮ ਜਪ। (ਹੇ ਭਾਈ!) ਰਾਮ ਨਾਮ ਨੂੰ ਸਿਮਰ ਕੇ (ਤੂੰ) ਜੀਉਂਦਾ ਰਹੇਂਗਾ, ਮੁੜ ਕੇ ਤੈਨੂੰ ਭਿਆਨਕ ਕਾਲ ਨਹੀਂ ਖਾਏਗਾ।੧।ਰਹਾਉ।

(ਹੇ ਭਾਈ! ਤੂੰ) ਕਰੋੜਾਂ ਜਨਮਾਂ ਵਿਚ ਭਟਕ ਭਟਕ ਕੇ (ਮਨੁੱਖਾਜਨਮ ਵਿਚ) ਆਇਆ ਹੈਂ। ਵਡੇ ਭਾਗਾਂ ਕਰਕੇ (ਤੈਨੂੰ) ਸਾਧ ਸੰਗ ਪ੍ਰਾਪਤ ਹੋਇਆ ਹੈ।੧।

ਹੇ ਭਾਈ! ਨਾਨਕ ਇਹ (ਤਤ) ਵੀਚਾਰ ਕੇ ਆਖਦਾ ਹੈ ਕਿ ਪੂਰੇ ਗੁਰੂ ਤੋਂ ਬਿਨਾ (ਜਗਤ ਤੋਂ) ਪਾਰ ਉਤਾਰ ਨਹੀਂ ਹੋ ਸਕਦਾ।੨।੧੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੇ ਮਨ ਵਿਚ ਹਰ ਵੇਲੇ ਮੌਤ ਦਾ ਭੈ ਬਣਿਆ ਰਹਿੰਦਾ ਹੈ। ਹਰੇਕ ਜੀਵ ਇਹ ਜਾਣਦਾ ਵੀ ਹੈ ਕਿ ਇਹ ਜਗਤ ਨਾਸ਼ਮਾਨ ਹੈ, ਫਿਰ ਵੀ ਇਹ ਵਧ ਤੋਂ ਵਧ ਜੀਉਣਾ ਲੋੜਦਾ ਹੈ। ਗੁਰਦੇਵ ਜੀ ਦੇ ਪਾਵਨ ਬਚਨ ਹਨ:—

**ਕਿਆ ਜਾਣਾ ਕਿਵ ਮਰਹਗੇ, ਕੈਸਾ ਮਰਣਾ ਹੋਇ ॥**
**ਜੇਕਰਿ ਸਾਹਿਬੁ ਮਨਹੁ ਨ ਵੀਸਰੈ, ਤਾ ਸਹਿਲਾ ਮਰਣਾ ਹੋਇ ॥**
**ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥**
**ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ ॥**
**ਨਾਨਕ ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ ॥੨॥** [ਪੰਨਾ ੫੫੫

ਜੇ ਜੀਵ ਪੂਰੇ ਸਤਿਗੁਰੂ ਦੀ ਸ਼ਰਨ ਵਿਚ ਆ ਜਾਵੇ ਤਾਂ ਉਥੋਂ ਇਸ ਨੂੰ ਸਦੀਵੀ ਜੀਵਨ ਲਈ ਉਪਦੇਸ਼ ਮਿਲੇਗਾ:—

**ਜੀਵਤ ਜੀਵਤ ਜੀਵਤ ਰਹਹੁ ॥ ਰਾਮ ਰਸਾਇਣੁ ਨਿਤ ਉਠਿ ਪੀਵਹੁ ॥**
**ਹਰਿ ਹਰਿ ਹਰਿ ਹਰਿ ਰਸਨਾ ਕਹਹੁ ॥੧॥** [ਪੰਨਾ ੧੧੩੮

ਸਿਧਾਂਤ ਇਹ ਹੈ ਕਿ ਨਿਰਭਉ ਪਰਮੇਸ਼ੁਰ ਦਾ ਨਾਮ ਜਪਣ ਨਾਲ ਹਰ ਪ੍ਰਕਾਰ ਦਾ ਭੈ ਨਾਸ਼ ਹੋ ਜਾਂਦਾ ਹੈ:—

**ਨਿਰਭਉ ਜਪੈ ਸਗਲ ਭਉ ਮਿਟੈ ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥** [ਪੰਨਾ ੨੯੩

**ਰਾਗੁ ਰਾਮਕਲੀ ਮਹਲਾ ੫ ਘਰੁ ੨**

**੧ਓ ਸਤਿਗੁਰ ਪ੍ਰਸਾਦਿ ॥ ਚਾਰਿ ਪੁਕਾਰਹਿ, ਨਾ ਤੂ ਮਾਨਹਿ ॥ ਖਟੁ ਭੀ, ਏਕਾ ਬਾਤ ਵਖਾਨਹਿ ॥ ਦਸ ਅਸਟੀ ਮਿਲਿ, ਏਕੋ ਕਹਿਆ ॥ ਤਾ ਭੀ, ਜੋਗੀ ਭੇਦੁ ਨ ਲਹਿਆ ॥੧॥ ਕਿੰਕੁਰੀ, ਅਨੂਪ ਵਾਜੈ ॥ ਜੋਗੀਆ, ਮਤਵਾਰੋ ਰੇ ॥੧॥ਰਹਾਉ॥ ਪ੍ਰਥਮੇ ਵਸਿਆ, ਸਤ ਕਾ ਖੇੜਾ ॥ ਤ੍ਰਿਤੀਏ ਮਹਿ, ਕਿਛੁ ਭਇਆ ਦੁਤੇੜਾ ॥ ਦੁਤੀਆ, ਅਰਧੋ ਅਰਧਿ ਸਮਾਇਆ ॥ ਏਕੁ ਰਹਿਆ, ਤਾ ਏਕੁ ਦਿਖਾਇਆ ॥੨॥ ਏਕੈ ਸੂਤਿ ਪਰੋਏ ਮਣੀਏ ॥ ਗਾਠੀ ਭਿਨਿ ਭਿਨਿ, ਭਿਨਿ ਭਿਨਿ ਤਣੀਏ ॥ ਫਿਰਤੀ ਮਾਲਾ, ਬਹੁ ਬਿਧਿ ਭਾਇ ॥ ਖਿੰਚਿਆ ਸੂਤੁ ਤ ਆਈ ਥਾਇ ॥੩॥ ਚਹੁ ਮਹਿ, ਏਕੈ ਮਟੁ ਹੈ ਕੀਆ ॥ ਤਹ, ਬਿਖੜੇ ਥਾਨਿ ਅਨਿਕ ਖਿੜਕੀਆ ॥ ਖੋਜਤ ਖੋਜਤ, ਦੁਆਰੇ ਆਇਆ ॥ ਤਾ ਨਾਨਕ, ਜੋਗੀ ਮਹਲੁ ਘਰੁ ਪਾਇਆ ॥੪॥ ਇਉ, ਕਿੰਕੁਰੀ ਆਨੂਪ ਵਾਜੈ ॥ ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥੧॥ਰਹਾਉ ਦੂਜਾ ॥੧॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੁਕਾਰਹਿੰ, ਮਾਨਹਿੰ, ਵਖਾਨਹਿੰ, ਤਾਂ, ਮਹਿੰ, ਗਾਂਠੀ, ਚਹੁੰ, ਤਹੰ, ਥਾਇੰ, ਖਿੜਕੀਆਂ, ਇਉਂ।

**ਪਦ ਅਰਥ:** ਚਾਰਿ-ਚਾਰ (ਵੇਦ)। ਪੁਕਾਰਹਿ-ਪੁਕਾਰਦੇ ਹਨ, ਉਚੀ ਆਵਾਜ਼ ਨਾਲ ਆਖਦੇ ਹਨ। ਮਾਨਹਿ-ਮੰਨਦਾ ਹੈ। ਖਟੁ-ਛੇ (ਸ਼ਾਸਤਰ)। ਬਾਤ-ਗਲ। ਵਖਾਨਹਿ-ਵਖਾਣਦੇ (ਆਖਦੇ) ਹਨ। ਦਸ ਅਸਟੀ-ਅਠਾਰਾਂ ਪੁਰਾਨ। ਨਾ ਲਹਿਆ-ਪ੍ਰਾਪਤ ਨਹੀਂ ਕੀਤਾ। ਕਿੰਕੁਰੀ-ਕਿੰਗਰੀ, ਕਿੰਗ। ਅਨੂਪ-ਅਤਿ ਸੁੰਦਰ। ਵਾਜੇ-ਵਜ ਰਹੀ ਹੈ। ਮਤਵਾਰੋ-ਮਸਤ।੧।

ਪਹਿਲੇ-ਪਹਿਲੇ (ਭਾਵ ਸਤਿਜੁਗ ਵਿਚ)। ਸਤ-ਸਦ। ਖੇੜਾ-ਨਗਰ। ਤ੍ਰਿਤੀਏ-ਤ੍ਰੇਤੇ ਵਿਚ। ਦੁਤੀਏ-ਦੁਆਪਰ ਵਿਚ। ਦੁਤੇੜਾ-ਤ੍ਰੇੜ ਆ ਗਈ। ਤ੍ਰਿਤੀਏ ਮਹਿ-ਤੀਜੇ ਮਹਿ-ਤੀਜੇ (ਤ੍ਰੇਤੇ ਜੁਗ) ਵਿਚ। ਅਰਧੋ ਅਰਧਿ-ਅਧੋ ਅਧ। ਸਮਾਇਆ-ਟਿਕ ਗਿਆ। ਏਕੁ ਰਹਿਆ-(ਧਰਮ ਦਾ) ਇਕ (ਪੈਰ ਰਹਿ ਗਿਆ)।੨।

ਏਕੈ ਸੂਤਿ-(ਪ੍ਰਭੂ ਦੀ ਚੇਤਨ ਸਤਾ) ਇਕ ਧਾਗੇ ਵਿਚ। ਮਣੀਏ-ਮਣਕੇ। ਗਾਠੀ-ਗੰਢਾਂ। ਭਿੰਨ ਭਿੰਨ-ਵੱਖ ਵੱਖ। ਤਣੀਏ-ਤਣੀਆਂ ਹੋਈਆਂ ਹਨ। ਮਾਲਾ-ਸੂਤਰ ਦਾ ਧਾਗਾ। ਬਹੁ ਬਿਧਿ ਭਾਇ-ਬਹੁਤ ਤ੍ਰੀਕਿਆਂ ਨਾਲ।

ਨਿਕਸਿਆ-(ਸਤਾ) ਰੂਪੀ ਸੂਤਰ ਨਿਕਲ ਗਿਆ। ਆਈ ਥਾਇ-(ਜਿਸ ਅਵਸਥਾ ਵਿਚ) ਟਿਕਾਣੇ ਸਿਰ ਆ ਗਈ।੩।

ਚਹੁ ਮਹਿ-ਚਾਰਾਂ (ਵੇਦਾਂ) ਵਿਚ। ਏਕੈ ਮਟੁ-ਇਕੋ (ਵਾਹਿਗੁਰੂ ਦਾ ਮਠ)। ਬਿਖੜੇ-ਔਖੇ। ਖਿੜਕੀਆਂ-ਬਾਰੀਆਂ, ਰੋਸ਼ਨ ਦਾਨ। ਦੁਆਰੇ-(ਗੁਰੂ ਦੇ) ਦਰ ਉਤੇ। ਮਹਲੁ-(ਪਰਮਾਤਮਾ ਦਾ) ਘਗ। ਇਉ-ਇਸ ਤਰ੍ਹਾਂ। ਸੁਣਿ-ਸੁਣ ਕੇ।

**ਅਰਥ:** (ਹੇ ਜੋਗੀ! ਜਿਸ ਤੱਥ ਨੂੰ) ਚਾਰ (ਵੇਦ ਉਚੀ ਅਵਾਜ਼ ਨਾਲ) ਆਖਦੇ ਹਨ ਤੂੰ ਉਸ (ਸਿਧਾਂਤ) ਨੂੰ ਨਹੀਂ ਮੰਨਦਾ। ਛੇ ਸ਼ਾਸਤਰ ਵੀ ਇਕੋ ਗਲ ਆਖਦੇ ਹਨ। ਅਠਾਰਾਂ ਪੁਰਾਣਾ ਨੇ ਮਿਲ ਕੇ ਇਕ (ਸਿਧਾਂਤ) ਨੂੰ ਹੀ ਆਖਿਆ ਹੈ, ਤਾਂ ਭੀ ਹੇ ਜੋਗੀ! ਤੂੰ (ਘਟਾਂ ਘਟਾਂ ਵਿਚ ਵਜ ਰਹੀ) ਕਿੰਗ ਦਾ ਭੇਦ ਪ੍ਰਾਪਤ ਨਹੀਂ ਕਰ ਸਕਿਆ ।੧।

(ਹਰੇਕ ਹਿਰਦੇ ਵਿਚ) ਬਹੁਤ ਸੁੰਦਰ ਕਿੰਗ ਵਜ ਰਹੀ ਹੈ। (ਪਰ) ਹੇ ਮਤਵਾਲੇ ਜੋਗੀ! ਤੂੰ ਤੰਤੀ ਦੀ ਨਿਕੀ ਜਿਹੀ (ਧੁਨੀ ਤੇ) ਮਸਤ ਹੋਇਆ ਫਿਰਦਾ ਹੈਂ।੧।ਰਹਾਉ।

(ਹੇ ਜੋਗੀ! ਜਿਵੇਂ) ਇਕ ਸੂਤਰ ਦੇ ਧਾਗੇ ਵਿਚ (ਸਾਰੇ) ਮਣਕੇ ਪਰੋਤੇ ਹੋਏ ਹੁੰਦੇ ਹਨ (ਅਤੇ ਉਸ ਧਾਗੇ ਨੂੰ) ਵਖਰੀਆਂ ਵਖਰੀਆਂ ਗੰਢਾਂ ਪਾਈਆਂ ਹੁੰਦੀਆਂ ਹਨ (ਤਿਵੇਂ ਸਾਰੇ ਸਰੀਰ ਜੋ ਭਿੰਨ ਭਿੰਨ ਹਨ ਇਹ ਪ੍ਰਭੂ ਦੀ ਇਕ ਚੇਤਨ ਸਤਾ ਰੂਪੀ ਧਾਗੇ ਵਿਚ ਪ੍ਰੋਤੇ ਹੋਏ ਹਨ)। (ਜਿਵੇਂ) ਮਾਲਾ ਕਈ ਤਰੀਕਿਆਂ ਨਾਲ ਫਿਰਦੀ ਹੈ (ਤਿਵੇਂ ਸਰੀਰ ਦੀ ਕ੍ਰਿਆ ਵੀ ਵਖੋ ਵਖਰੀ ਹੁੰਦੀ ਹੈ)। (ਜਦੋਂ ਪ੍ਰਭੂ) ਚੇਤਨ ਸਤਾ ਰੂਪੀ ਸੂਤਰ ਖਿਚ ਲੈਂਦਾ ਹੈ ਤਾਂ ਸਾਰੇ (ਜੀਵ) ਇਕ ਪਰਮੇਸ਼ਰ ਵਿਚ ਸਮਾਅ ਜਾਂਦੇ ਹਨ।੩।

(ਹੇ ਜੋਗੀ!) ਚੌਹਾਂ ਜੁਗਾਂ ਵਿਚ (ਪਰਮੇਸ਼ਰ ਨੇ ਜਗਤ ਰੂਪੀ) ਇਕ ਮਠ (ਬਣਾਇਆ ਹੈ (ਇਸ ਮਠ ਵਿਚ ਜੀਵ ਨੂੰ ਵਿਸ਼ੇ ਵਿਕਾਰਾਂ ਵਿਚ ਫਸਾਉਣ ਲਈ) ਬਹੁਤ ਔਖੇ ਸਥਾਨ ਹਨ (ਅਤੇ) ਅਨੇਕ (ਵਾਸ਼ਨਾ) ਖਿੜਕੀਆਂ ਹਨ ਜਿਨ੍ਹਾਂ ਚੋਂ ਲੰਘ ਕੇ (ਮਨੁੱਖੀ) ਜੀਵਨ ਸੁਰਖਿਅਤ ਹੁੰਦਾ ਹੈ।

(ਹੇ ਜੋਗੀ!) ਖੋਜਦਿਆਂ ਖੋਜਦਿਆਂ (ਮੈਂ ਗੁਰੂ ਦੇ) ਦੁਆਰੇ ਤੇ ਆਇਆ ਹਾਂ (ਇਥੇ ਆ ਕੇ ਮੈਨੂੰ ਪ੍ਰਭੂ ਦੀ ਚੇਤਨ-ਸਤਾ ਬਾਰੇ ਸੋਝੀ ਆਈ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਤਰ੍ਹਾਂ ਜੁੜਨ ਵਾਲੇ (ਜਿਗਿਆਸੂ) ਨੇ ਨਿਜ ਸਰੂਪ (ਅਥਵਾ ਰਬੀ) ਮਹਲ ਨੂੰ ਪਾ ਲਿਆ ਹੈ।੪।

ਇਸ ਤਰ੍ਹਾਂ (ਸਮਝ ਆਉਂਦੀ ਹੈ ਕਿ ਘਟ ਘਟ ਵਿਚੋਂ ਜੋ) ਸੁੰਦਰ ਕਿੰਗ ਵਜ ਰਹੀ ਹੈ (ਉਸ ਦੀ ਧੁਨੀ) ਸੁਣ ਸੁਣ ਕੇ ਜੋਗੀ ਦੇ ਮਨ ਵਿਚ ਮਿੱਠੀ ਲਗਦੀ ਹੈ।੧। ਰਹਾਉ ਦੂਜਾ ॥੧॥੧੨॥

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਉਥਾਨਕਾ ਬਾਰੇ ਪੁਰਾਤਨ ਟੀਕਾਕਾਰਾਂ ਨੇ ਇਉਂ ਲਿਖਿਆ ਹੈ ਕਿ ਸਤਿਗੁਰਾਂ ਦੀ ਹਜੂਰੀ ਵਿਚ ਇਕ ਭੇਖੀ ਜੋਗੀ ਆਇਆ, ਉਸ ਨੇ ਸ਼ਰਾਬ ਪੀਤੀ ਹੋਈ ਸੀ ਅਤੇ ਸਾਰੇ ਧਰਮਾਂ ਦੀਆਂ ਪੁਸਤਕਾਂ ਤੇ ਤਰਕ ਕਰ ਰਿਹਾ ਸੀ। ਜੋਗ ਦੀ ਜੁਗਤੀ ਬਾਰੇ ਬੜੇ ਹੰਕਾਰ ਤੇ ਫੂੰਕਾਰੇ ਮਾਰ ਰਿਹਾ ਸੀ। ਗੁਰੂ ਅਰਜਨ ਦੇਵ

ਜੀ ਨੇ ਉਸ ਨੂੰ ਬੜੇ ਪ੍ਰੇਮ ਨਾਲ ਤਤ-ਗਿਆਨ ਦ੍ਰਿੜ ਕਰਾਇਆ ਜਿਸ ਤੇ ਉਹ ਭੇਖ ਉਤਾਰ ਕੇ ਗੁਰੂ ਦਾ ਸਿਖ ਬਣਿਆ।

ਤੱਤ ਇਹ ਹੈ ਕਿ ਕਿੰਗਰੀ ਬੜੀ ਅਨੂਪਮ ਵਜ ਰਹੀ ਹੈ ਪਰ ਜੋਗੀ ਜੋ ਸ਼ਰਾਬ ਵਿਚ ਮਸਤ ਹੈ, ਉਹ ਇਸ ਦਾ ਰਸ ਨਹੀਂ ਮਾਣ ਰਿਹਾ। ਗੁਰਮਤਿ ਵਿਚ 'ਝੂਠਾ ਮਦੁ ਮੂਲਿ ਨ ਪੀਚਈ.....'(ਪੰਨਾ ੫੫੪) ਗੁਰੂ ਦੀ ਸਿਖਿਆ ਮਿਲਣ ਕਰਕੇ ਜੋਗੀ ਜਦੋਂ ਹਠ-ਕਰਮ ਤੇ ਮਦੂ ਮੂਲੋਂ ਹੀ ਛਡ ਦਿੰਦਾ ਹੈ ਤਾਂ ਉਸ ਤੋਂ ਮਦੂ ਦੀ ਖੁਮਾਰੀ ਵੀ ਉਤਰ ਜਾਂਦੀ ਹੈ। ਉਹ ਜਗਤ ਅਵਸਥਾ ਵਿਚ ਆ ਜਾਂਦਾ ਹੈ ਜਿਸ ਕਰਕੇ ਉਸ ਨੂੰ 'ਕਿੰਗ' ਦੀ ਆਵਾਜ਼ ਮਿਠੀ ਤੇ ਰਸੀਲੀ ਲਗਣ ਲਗ ਜਾਂਦੀ ਹੈ। ਤੱਤ ਇਹ ਹੈ ਕਿ ਜਦੋਂ ਤੱਕ ਸੁਰਤਿ ਦਾ ਚੜ੍ਹਾਉ ਨਹੀਂ ਹੁੰਦਾ, 'ਬੇਣ ਰਸਾਲ' ਦੀ ਸੋਝੀ ਨਹੀਂ ਆ ਸਕਦੀ:–

**ਅਧਿਆਤਮ ਕਰਮ ਕਰੈ ਦਿਨੁ ਰਾਤੀ ॥ ਨਿਰਮਲ ਜੋਤਿ ਨਰੰਤਰਿ ਜਾਤੀ ॥**

**ਸਬਦੁ ਰਸਾਲੁ ਰਸਨ ਰਸਿ ਰਸਨਾ, ਬੇਣੁ ਰਸਾਲੁ ਵਜਾਇਆ ॥** [ਪੰਨਾ ੧੦੩੯

ਸ਼ਬਦਾਰਥੀ ਵਿਦਵਾਨਾਂ ਨੇ ਇਸ ਸ਼ਬਦ ਦਾ ਸਾਰੰਸ਼ ਸਿਧਾਂਤ ਇਉਂ ਦਿੱਤਾ ਹੈ:–

ਹਰੀ-ਰਸ ਬਹੁਤ ਅਨੂਪ ਹੈ, ਪਰ ਜੀਵ ਹੋਰਨਾਂ ਰਸਾਂ ਦਾ ਮਤਵਾਲਾ ਹੋਣ ਕਰਕੇ, ਬਾਵਜੂਦ ਧਾਰਮਕ ਗ੍ਰੰਥਾਂ ਦੀ ਸਿਖਿਆ ਦੇ ਇਸ ਆਤਮ-ਰਸ ਦਾ ਸਵਾਦ ਲੈਣ ਤੋਂ ਅਸਮਰਥ ਹੈ। ਕੁਝ ਤਾਂ ਜੀਵ ਉਂਝ ਹੀ ਅਸਮਰਥ ਸੀ ਤੇ ਕੁਝ ਲੋਕਾਂ ਦੀ ਇਸ ਸਿਖਿਆ ਨੇ ਅਸਮਰਥ ਕਰ ਦਿਤਾ ਹੈ ਕਿ ਧਰਮ-ਕਲਾ ਜੁਗਾਂ ਦੇ ਵਟਣ ਨਾਲ ਘਟਦੀ ਆਈ ਹੈ। ਪਰ ਗੁਰੂ ਜੀ ਕਹਿੰਦੇ ਹਨ ਕਿ ਸਭ ਤੋਂ ਨਖਿੱਧ ਕਲਜੁਗ ਵਿਚ ਇਹ ਵਾਧਾ ਹੈ ਕਿ ਇਸ ਵਿਚ ਦੈਵੀ ਦੇਵਤੇ ਛੱਡ ਕੇ ਇਕੋ ਹਰੀ ਦਾ ਪਹਿਰਾ ਦਿਖਾਇਆ ਗਿਆ ਹੈ। ਇਸ ਸਿਖਿਆ ਮੂਜਬ ਹਰੀ ਜੀਵਾਂ ਅੰਦਰ ਵਸਦਾ ਹੈ ਅਤੇ ਜਦ ਅੰਦਰ ਵਸਦੇ ਹਰੀ ਨੂੰ ਅਨੁਭਵ ਕਰਨ ਦੀ ਸੋਝੀ ਆ ਜਾਏ ਤਾਂ ਆਤਮ-ਰਸ ਮਾਨਣ ਦੀ ਜਾਚ ਆ ਜਾਂਦੀ ਹੈ।

**ਰਾਮਕਲੀ ਮਹਲਾ ੫ ॥ ਤਾਗਾ ਕਰਿ ਕੈ ਲਾਈ ਥਿਗਲੀ ॥ ਲਉ ਨਾੜੀ, ਸੂਆ ਹੈ ਅਸਤੀ ॥ ਅੰਭੈ ਕਾ ਕਰਿ ਡੰਡਾ ਧਰਿਆ ॥ ਕਿਆ ਤੂ ਜੋਗੀ, ਗਰਬਹਿ ਪਰਿਆ ॥੧॥ ਜਪਿ ਨਾਥੁ, ਦਿਨੁ ਰੈਨਾਈ ॥ ਤੇਰੀ ਖਿੰਥਾ, ਦੋ ਦਿਹਾਈ ॥੧॥ਰਹਾਉ॥ ਗਹਰੀ ਬਿਭੂਤ, ਲਾਇ ਬੈਠਾ ਤਾੜੀ ॥ ਮੇਰੀ ਤੇਰੀ, ਮੁੰਦ੍ਰਾ ਧਾਰੀ ॥ ਮਾਗਹਿ ਟੂਕਾ, ਤ੍ਰਿਪਤਿ ਨ ਪਾਵੈ ॥ ਨਾਥੁ ਛੋਡਿ ਜਾਚਹਿ, ਲਾਜ ਨ ਆਵੈ ॥੨॥ ਚਲਚਿਤ ਜੋਗੀ ਆਸਣੁ ਤੇਰਾ ॥ ਸਿੰਙੀ ਵਾਜੈ, ਨਿਤ ਉਦਾਸੇਰਾ ॥ ਗੁਰ ਗੋਰਖ ਕੀ, ਤੈ ਬੂਝ ਨ ਪਾਈ ॥ ਫਿਰਿ ਫਿਰਿ ਜੋਗੀ, ਆਵੈ ਜਾਈ ॥੩॥ ਜਿਸ ਨੋ ਹੋਆ ਨਾਥੁ ਕ੍ਰਿਪਾਲਾ ॥ ਰਹਰਾਸਿ ਹਮਾਰੀ, ਗੁਰ ਗੋਪਾਲਾ ॥ ਨਾਮੈ ਖਿੰਥਾ, ਨਾਮੈ ਬਸਤਰੁ ॥ ਜਨ ਨਾਨਕ, ਜੋਗੀ ਹੋਆ ਅਸਥਿਰੁ ॥੪॥ ਇਉ ਜਪਿਆ ਨਾਥੁ, ਦਿਨੁ ਰੈਨਾਈ ॥ ਹੁਣਿ ਪਾਇਆ, ਗੁਰੁ ਗੋਸਾਈ ॥੧॥ਰਹਾਉ ਦੂਜਾ ॥੨॥੧੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਲਉਂ, ਨਾੜੀਂ, ਅਸਤੀਂ, ਗਰਬਹਿਂ, ਮਾਂਗਹਿਂ, ਜਾਚਹਿਂ,ਤੈਂ,ਇਉਂ,ਗੋਸਾਈਂ।

**ਪਦ ਅਰਥ:** ਤਾਗਾ-ਧਾਗਾ। ਕਰਿ ਕੈ-ਬਣਾ ਕੇ। ਥਿਗਲੀ-ਥਿਗੜੀ, ਟਾਕੀ। ਲਉ-ਲਵਾਂ, ਤਰੋਪਾ ਮਾਰਨਾ। ਨਾੜੀ-ਨਾੜੀਆਂ। ਸੂਆ-ਸੂਈ ਤੋਂ ਵੱਡਾ (ਸੀਉਣ ਵਾਲਾ)। ਅਸਤੀ-ਹੱਡੀਆਂ। ਅੰਭੈ ਕਾ-ਪਾਣੀ (ਰਕਤ ਬਿੰਦ) ਦਾ। ਡੰਡਾ-ਸਰੀਰ ਰੂਪ ਡੰਡਾ। ਧਰਿਆ-ਰਖਿਆ ਹੈ। ਗਰਬਹਿ-ਅਹੰਕਾਰ ਵਿਚ। ਪਰਿਆ-ਪਿਆ ਹੋਇਆ ਹੈ।੧।

ਨਾਥੁ-ਮਾਲਕ। ਦਿਨੁ ਰੈਨਾਈ-ਦਿਨ ਰਾਤ। ਖਿੰਥਾ-ਗੋਦੜੀ, ਦੇਹ ਰੂਪ ਖਿੰਥਾ। ਦੋ ਦਿਹਾਈ-ਦੋ ਦਿਨ ਭਾਵ ਥੋੜੇ ਚਿਰ ਰਹਿਣ ਵਾਲੀ।੧।ਰਹਾਉ।

ਗਹਰੀ-ਗਾੜ੍ਹੀ। ਬਿਭੂਤ-ਸੁਆਹ। ਲਾਇ-ਲਾ ਕੇ। ਤਾੜੀ-ਸਮਾਧੀ। ਮੇਰੀ ਤੇਰੀ-ਮੇਰ ਤੇਰ ਵਾਲੀ ਬਿਰਤੀ। ਮੁੰਦ੍ਰਾ ਧਾਰੀ-(ਕੰਨਾਂ ਵਿਚ) ਮੁੰਦਰਾਂ ਪਾਈ ਬੈਠਾ ਹੈ। ਮਾਗਹਿ-ਮੰਗਦਾ ਹੈ। ਟੂਕਾ-ਟੁਕੜੇ, ਰੋਟੀ। ਤ੍ਰਿਪਤਾਵਨ ਤੇ ਚੂਕਾ-ਤ੍ਰਿਪਤੀ ਨਹੀਂ ਪਾਉਂਦਾ। ਜਾਚਹਿ-ਮੰਗਦਾ ਹੈਂ। ਲਾਜ-ਸ਼ਰਮ।੨।

ਚਲ ਚਿਤ-ਚੰਚਲ ਚਿਤ ਡੋਲਣ ਵਾਲਾ। ਉਦਾਸੇਰਾ-ਉਪਰਾਮ, ਉਦਾਸ। ਗੁਰ ਗੋਰਖ-ਪ੍ਰਿਥਵੀ ਦੀ ਰਖਿਆ ਕਰਨ ਵਾਲਾ ਭਾਵ ਪਰਮਾਤਮਾ। ਤੈ-ਤੂੰ। ਬੂਝ-ਸਮਝ। ਫਿਰਿ ਫਿਰਿ-ਮੁੜ ਮੁੜ ਕੇ। ਰਹਰਾਸਿ-ਬੇਨਤੀ। ਨਾਮੈ-ਨਾਮ ਹੀ। ਬਸਤਰੁ-ਪਹਿਰਾਵਾ। ਅਸਥਿਰੁ-ਪੱਕਾ। ਇਉ-ਇਸ ਤਰ੍ਹਾਂ। ਗੋਸਾਈ-ਪ੍ਰਿਥਵੀ ਦਾ ਮਾਲਕ।

**ਅਰਥ:** (ਹੇ ਜੋਗੀ! ਪਰਮੇਸ਼ਰ ਨੇ ਸਰੀਰ ਦੀਆਂ ਨਾੜੀਆਂ ਨੂੰ) ਧਾਗਾ ਬਣਾ ਕੇ (ਸਰੀਰ ਦੇ ਅੰਗਾਂ ਨੂੰ) ਟਾਕੀ ਲਾਈ ਹੈ (ਭਾਵ ਸਰੀਰਕ ਢਾਂਚੇ ਨੂੰ ਜੋੜਿਆ ਹੈ)। ਥਾਂ ਥਾਂ ਤੋਂ ਚਮੜੀ ਦੀਆਂ ਹਡੀਆਂ ਨੂੰ ਸੂਆ (ਬਣਾਇਆ ਹੈ ਅਤੇ) ਨਾੜੀਆਂ ਤੋਂ ਤਰੋਪਾ ਮਾਰਨ (ਦਾ ਕੰਮ ਲਿਆ ਹੈ)। ਜਲ (ਅਰਥਾਤ ਰਕਤ ਬਿੰਦ ਦਾ ਗਾਰਾ ਲਾ ਕੇ) (ਸਰੀਰ ਰੂਪੀ) ਡੰਡਾ ਬਣਾ ਕੇ ਰਖ ਦਿਤਾ ਹੈ। ਹੇ ਜੋਗੀ! (ਤੂੰ ਇਸ ਸਰੀਰ ਦੇ) ਅਹੰਕਾਰ ਵਿਚ ਕਿਉਂ ਪਿਆ ਹੋਇਆ ਹੈਂ?।੧।

(ਹੇ ਜੋਗੀ! ਤੇਰੀ ਸਰੀਰ ਰੂਪੀ) ਖਿੰਥਾ (ਖਪਣੀ, ਚੋਗਾ) ਦੋ ਦਿਨਾਂ ਦੀ (ਖੇਡ) ਹੈ। (ਇਸ ਲਈ ਤੂੰ ਜਗਤ ਦੇ) ਮਾਲਕ (ਪ੍ਰਭੂ ਦਾ) ਨਾਮ ਦਿਨ ਰਾਤ ਜਪ।੧।ਰਹਾਉ।

(ਹੇ ਜੋਗੀ ਤੂੰ ਸਰੀਰ ਉਤੇ) ਸੰਘਣੀ ਸੁਆਹ ਮਲ ਕੇ ਸਮਾਧੀ ਲਾ ਕੇ ਬੈਠਾ (ਹੋਇਆ ਹੈਂ ਅਤੇ ਕੰਨਾ ਵਿਚ) ਮੇਰ-ਤੇਰ (ਦਵੈਤ) ਦੀਆਂ ਮੁੰਦ੍ਰਾਂ ਪਾਈ (ਬੈਠਾ ਹੈਂ)। (ਤੂੰ ਘਰ ਘਰ) ਟੁਕੜੇ ਮੰਗਦਾ (ਫਿਰਦਾ) ਹੈਂ (ਇਸ ਤਰ੍ਹਾਂ) ਤ੍ਰਿਪਤੀ ਨਹੀਂ ਪਾ ਸਕਦਾ। (ਸਾਰੇ ਜਗਤ ਦੇ) ਨਾਥ (ਪਰਮਾਤਮਾ) ਨੂੰ ਛਡ ਕੇ (ਪੇਟ ਭਰਨ ਲਈ ਦਰ ਦਰ ਤੋਂ ਟੁਕੜੇ) ਮੰਗਦਾ ਹੈਂ, (ਤੈਨੂੰ) ਸ਼ਰਮ ਨਹੀਂ ਆਉਂਦੀ।੨।

ਹੇ ਜੋਗੀ! (ਤੇਰਾ) ਆਸਣ ਚਲਾਇਮਾਨ ਹੈ ਭਾਵ ਤੇਰਾ ਮਨ ਡੋਲਦਾ ਰਹਿੰਦਾ ਹੈ, (ਟਿਕਾਉ ਵਿਚ ਨਹੀਂ ਹੈ)। ਸਿੰਙੀ (ਤੇਰੀ ਬਾਹਰਮੁਖੀ) ਵਜਦੀ ਹੈ (ਪਰ ਤੇਰਾ ਮਨ ਪਰਮੇਸ਼ਰ ਵਲੋਂ) ਨਿਤ ਉਪਰਾਮ ਰਹਿੰਦਾ ਹੈ (ਭਾਵ ਜੁੜਦਾ ਨਹੀਂ ਹੈ)। ਹੇ ਜੋਗੀ! (ਸਭ ਤੋਂ) ਵਡੇ ਗੋਰਖ (ਪਰਮਾਤਮਾ ਦੀ) ਤੂੰ ਸੋਝੀ ਨਹੀਂ ਪਾਈ। (ਇਸ ਤਰ੍ਹਾਂ ਤੂੰ) ਮੁੜ ਮੁੜ ਕੇ ਆਉਂਦਾ ਜਾਂਦਾ (ਭਾਵ ਜਨਮ ਮਰਨ ਦੇ ਗੇੜ ਵਿਚ ਪਿਆ ਰਹੇਂਗਾ)।੩।

(ਹੇ ਜੋਗੀ!) ਜਿਸ ਉਤੇ (ਜਗਤ ਦਾ) ਨਾਥ ਦਇਆਲੂ ਹੋਇਆ ਹੈ (ਉਹ ਆਖਦਾ ਹੈ ਕਿ) ਹੇ ਗੁਰ ਗੋਪਾਲ! (ਮੇਰੀ) ਰਹਰਾਸਿ (ਬੇਨਤੀ ਤੇਰੇ ਅਗੇ ਹੈ)। (ਉਹ ਇਉਂ ਆਖਦਾ ਹੈ ਕਿ ਹੇ ਪ੍ਰਭੂ! ਤੇਰਾ) ਨਾਮ ਹੀ (ਮੇਰੀ) ਗੋਦੜੀ ਹੈ, ਨਾਮ ਹੀ (ਮੇਰੇ ਸਰੀਰ ਉਤੇ) ਕਪੜਾ ਹੈ। ਦਾਸ ਨਾਨਕ (ਆਖਦਾ ਹੈ ਕਿ ਸਹੀ ਅਰਥਾਂ ਵਿਚ ਅਜਿਹਾ) ਜੋਗੀ ਪੱਕਾ (ਟਿਕਿਆ ਹੋਇਆ ਹੁੰਦਾ ਹੈ ਭਾਵ ਡੋਲਦਾ ਨਹੀਂ ਹੈ)।੪।

ਹੇ ਜੋਗੀ! (ਜਿਸ ਮਨੁੱਖ ਨੇ) ਇਸ ਤਰ੍ਹਾਂ (ਜਗਤ ਦੇ) ਨਾਥ (ਮਾਲਕ) ਨੂੰ ਦਿਨ ਰਾਤ ਜਪਿਆ ਹੈ (ਉਸ ਨੇ) ਹੁਣ (ਭਾਵ ਇਸ ਜਨਮ ਵਿਚ) ਗੁਰ ਪਰਮੇਸ਼ਰ ਦਾ (ਮਿਲਾਪ) ਪ੍ਰਾਪਤ ਕਰ ਲਿਆ ਹੈ।੧।ਰਹਾਉ ਦੂਜਾ ॥੨॥੧੩॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਦੋ ਰਹਾਉ ਹਨ। ਪਹਿਲੇ ਰਹਾਉ ਵਿਚ ਜੋਗੀ ਨੂੰ ਸਰੀਰ ਰੂਪੀ ਖਫਨੀ ਦੋ ਦਿਨ ਦੀ ਖੇਡ ਦਸਿਆ ਹੈ। ਇਹ ਉਪਦੇਸ਼ ਦਿਤਾ ਹੈ ਕਿ ਸਰੀਰ ਦੇ ਵਖ ਵਖ ਹਿੱਸਿਆਂ ਨੂੰ ਨਾੜੀਆਂ ਨਾਲ ਸੀਤਾ ਹੋਇਆ ਹੈ। ਇਸ ਸਰੀਰ ਦੀ ਔਕਾਤ ਕੀ ਹੈ-''ਹਾਡ ਮਾਸ ਨਾੜੀ ਕੋ ਪਿੰਜਰੁ, ਪੰਛੀ ਬਸੈ ਬਿਚਾਰਾ।।'' (ਪੰਨਾ-੬੫੯) ਇਸ ਲਈ ਤੂੰ ਕਿਹੜੇ ਹੰਕਾਰ ਵਿਚ ਫਿਰਦਾ ਹੈਂ? ਸਭ ਤੋਂ ਸ੍ਰੇਸ਼ਟ ਗਲ ਇਹ ਹੈ ਕਿ ਤੂੰ ਹਰੀ ਦਾ ਨਾਮ ਜਪ। ਆਪਣੀ ਤ੍ਰਿਸ਼ਨਾ ਤੇ ਕਾਬੂ ਪਾ, ਘਰ ਘਰ ਮੰਗਣਾ ਛਡ। ਜਦ ਤੇਰਾ ਮਨ ਡੋਲਦਾ ਰਹਿੰਦਾ ਹੈ, ਫਿਰ ਤੇਰਾ ਆਸਣ ਲਾ ਕੇ ਬੈਠਣਾ ਕਿਸ ਅਰਥ ਹੋਇਆ?। ਜਦੋਂ ਤਕ ਤੂੰ ਨਾਮ ਹੀ ਰਹਿਰਾਸ, ਨਾਮ ਹੀ ਖਿੰਥਾ ਤੇ ਨਾਮ ਹੀ ਬਸਤਰ ਨਹੀਂ ਬਣਾਉਂਦਾ ਉਦੋਂ ਤਕ ਤੇਰਾ ਮਨ ਅਸਥਿਰ ਨਹੀਂ ਹੋ ਸਕਦਾ।

ਸੋ ਲੋੜ ਹੈ ਅਜਪਾ ਜਾਪ ਦੀ ਜਦੋਂ ਤਕ ਵਾਹਿਗੁਰੂ ਨਾਮ ਦਾ ਜਾਪ ਹਿਰਦੇ ਵਿਚ ਨਹੀਂ ਚਲਦਾ, ਦੁਖਾਂ ਸੰਤਾਪਾਂ ਤੇ ਪਾਪਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ। ਗੁਰਮਤਿ ਦਾ ਸਿਧਾਂਤ ਏਕੈ ਦਾ ਜਾਪ ਹੈ:—

**ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ॥** [ਪੰਨਾ ੨੮੯

**ਰਾਮਕਲੀ ਮਹਲਾ ੫ ॥ ਕਰਨ ਕਰਾਵਨ ਸੋਈ ॥ ਆਨ ਨ ਦੀਸੈ ਕੋਈ ॥ ਠਾਕੁਰੁ ਮੇਰਾ ਸੁਘੜੁ ਸੁਜਾਨਾ ॥ ਗੁਰਮੁਖਿ ਮਿਲਿਆ ਰੰਗੁ ਮਾਨਾ ॥੧॥ ਐਸੋ ਰੇ ਹਰਿ ਰਸੁ ਮੀਠਾ ॥ ਗੁਰਮੁਖਿ ਕਿਨੈ ਵਿਰਲੈ ਡੀਠਾ ॥੧॥ਰਹਾਉ॥ ਨਿਰਮਲ ਜੋਤਿ ਅੰਮ੍ਰਿਤੁ ਹਰਿਨਾਮ ॥ ਪੀਵਤ, ਅਮਰ ਭਏ ਨਿਹਕਾਮ ॥ ਤਨੁ ਮਨੁ ਸੀਤਲੁ, ਅਗਨਿ ਨਿਵਾਰੀ ॥ ਅਨਦ ਰੂਪ ਪ੍ਰਗਟੇ ਸੰਸਾਰੀ ॥੨॥ ਕਿਆ ਦੇਵਉ, ਜਾ ਸਭੁ ਕਿਛੁ ਤੇਰਾ ॥ ਸਦ ਬਲਿਹਾਰਿ ਜਾਉ, ਲਖ ਬੇਰਾ ॥ ਤਨੁ ਮਨੁ ਜੀਉ ਪਿੰਡੁ ਦੇ, ਸਾਜਿਆ ॥ ਗੁਰ ਕਿਰਪਾ ਤੇ, ਨੀਚੁ ਨਿਵਾਜਿਆ ॥੩॥ ਖੋਲਿ ਕਿਵਾਰਾ, ਮਹਲਿ ਬੁਲਾਇਆ ॥ ਜੈਸਾ ਸਾ, ਤੈਸਾ ਦਿਖਲਾਇਆ ॥ ਕਹੁ ਨਾਨਕ, ਸਭੁ ਪੜਦਾ ਤੂਟਾ ॥ ਹਉ ਤੇਰਾ, ਤੂ ਮੈ ਮਨਿ ਵੂਠਾ ॥੪॥੩॥੧੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਦੇਵਉਂ, ਜਾਂ, ਜਾਉਂ, ਹਉਂ, ਮੈਂ।

**ਪਦ ਅਰਥ:** ਆਨ-ਹੋਰ। ਠਾਕੁਰੁ-ਮਾਲਕ। ਸੁਘੜ ਸੁਜਾਨਾ-ਸਿਆਣਾ ਤੇ ਦਿਲ ਦੀਆਂ ਜਾਣਨ ਵਾਲਾ। ਗੁਰਮੁਖਿ-ਗੁਰੂ ਦੁਆਰੇ। ਰੰਗੁ-ਅਨੰਦ। ਮਾਨਾ-ਮਾਣਿਆ। ਕਿਨੈ ਵਿਰਲੈ-ਕਿਸੇ ਵਿਰਲੇ (ਮਨੁੱਖ) ਨੇ। ਡੀਠਾ-(ਚਖ ਕੇ) ਵੇਖਿਆ। ਪੀਵਤ-ਪੀਂਦਿਆਂ। ਅਮਰ-ਮੌਤ ਤੋਂ ਰਹਿਤ। ਨਿਹਕਾਮ-ਵਾਸ਼ਨਾ ਤੋਂ ਰਹਿਤ। ਸੀਤਲੁ-ਠੰਡਾ। ਅਗਨਿ-(ਤ੍ਰਿਸ਼ਨਾ ਰੂਪ) ਅੱਗ। ਨਿਵਾਰੀ-ਦੂਰ ਕੀਤੀ। ਸੰਸਾਰੀ-ਸੰਸਾਰ ਵਿਚ। ਕਿਆ ਦੇਵਉ-ਕੀ ਦਿਆਂ? ਕੀ ਭੇਟਾ ਕਰਾਂ?। ਜਾ-ਜਦੋਂ ਕਿ। ਜਾਉ-ਮੈਂ ਜਾਂਦਾ ਹਾਂ। ਲਖ ਬੇਰਾ-ਲਖਾਂ। ਜੀਉ-ਜਿੰਦ। ਪਿੰਡੁ-ਸਰੀਰ। ਸਾਜਿਆ-ਬਣਾਇਆ। ਨਿਵਾਜਿਆ-ਵਡਿਆਇਆ। ਖੋਲਿ-ਖੋਲ੍ਹ ਕੇ। ਕਿਵਾੜਾ-ਦਰਵਾਜ਼ੇ ਦੇ ਭਿਤ, ਤਖਤੇ। ਮਹਲਿ-ਮਹਲ (ਹਜ਼ੂਰੀ) ਵਿਚ। ਬੁਲਾਇਆ-ਸਦਿਆ। ਪੜਦਾ-ਵਿਥ, ਵਖਰੇਵਾਂ। ਮੈ ਮਨਿ-ਮੇਰੇ ਮਨ ਵਿਚ। ਵੂਠਾ-ਵਸਿਆ।

**ਅਰਥ:** (ਹੇ ਭਾਈ!) ਉਹ (ਪ੍ਰਭੂ ਸਭ ਕੰਮਾਂ ਦੇ) ਕਰਨ ਕਰਾਉਣ ਵਾਲਾ ਹੈ। (ਉਸ ਤੋਂ ਬਿਨਾ) ਹੋਰ ਕੋਈ (ਦੂਜਾ) ਨਜ਼ਰ ਨਹੀਂ ਆਉਂਦਾ। ਮੇਰਾ ਮਾਲਕ ਸਿਆਣਾ ਤੇ ਦਿਲ ਦੀਆਂ ਜਾਣਨਵਾਲਾ ਹੈ। (ਜਿਸ ਨੂੰ ਉਹ) ਗੁਰੂ ਦੁਆਰਾ ਮਿਲਿਆ ਹੈ (ਉਸ ਨੇ ਹੀ ਉਸ ਦਾ) ਅਨੰਦ ਮਾਣਿਆ ਹੈ।੧।

ਹੇ ਭਾਈ! ਹਰੀ ਦਾ (ਨਾਮ) ਰਸ ਇਹੋ ਜਿਹਾ ਮਿੱਠਾ (ਭਾਵ ਬਹੁਤ ਹੀ ਰਸਦਾਇਕ) ਹੈ, (ਪਰ) ਕਿਸੇ ਵਿਰਲੇ (ਮਨੁੱਖ) ਨੇ ਗੁਰੂ ਦੁਆਰਾ (ਇਹ ਰਸ ਚਖ ਕੇ) ਵੇਖਿਆ ਹੈ।੧।ਰਹਾਉ।

(ਹੇ ਭਾਈ! ਉਸ) ਹਰੀ ਦੀ ਨਿਰਮਲ (ਪਵਿੱਤਰ) ਜੋਤਿ ਹੈ, (ਉਸ ਦਾ) ਨਾਮ ਭੀ ਅੰਮ੍ਰਿਤ ਰੂਪ ਹੈ। (ਜਿਨ੍ਹਾਂ ਅੰਮ੍ਰਿਤ ਪੀਤਾ, ਓਹ) ਪੀਂਦਿਆਂ ਹੀ ਵਾਸ਼ਨਾ ਤੋਂ ਰਹਿਤ ਹੋ ਗਏ ਹਨ। ਅਮਰ ਕਰ ਦੇਣ ਵਾਲੇ (ਅੰਮ੍ਰਿਤ ਨਾਮ ਨੇ ਉਨ੍ਹਾਂ ਦੀ ਤ੍ਰਿਸ਼ਨਾ ਰੂਪੀ) ਅਗ ਦੂਰ ਕਰ ਦਿਤੀ (ਅਤੇ) ਤਨ ਮਨ ਠੰਢਾ (ਸ਼ਾਂਤ) ਹੋ ਗਿਆ। ਸੰਸਾਰ ਵਿਚ (ਵਿਚਰਦਿਆਂ, ਸੁਤੇ ਹੀ ਉਨ੍ਹਾਂ ਦੇ ਹਿਰਦੇ ਵਿਚ) ਅਨੰਦ ਰੂਪ ਪਰਮਾਤਮਾ ਪ੍ਰਗਟ ਹੋ ਪਏ।੨।

(ਹੇ ਪ੍ਰਭੂ!) ਜਦੋਂ ਸਭ ਕੁਝ ਤੇਰਾ (ਦਿਤਾ ਹੋਇਆ ਹੈ, ਫਿਰ) ਮੈਂ ਤੈਨੂੰ ਕੀ (ਭੇਟਾ) ਦਿਆਂ। (ਇਸ ਲਈ) ਮੈਂ (ਤੇਰੇ ਤੋਂ) ਸਦਾ ਹੀ ਲਖਾਂ ਵਾਰੀ ਸਦਕੇ ਜਾਂਦਾ ਹਾਂ। (ਹੇ ਪ੍ਰਭੂ! ਤੂੰ ਹੀ) ਤਨ, ਮਨ, ਜਿੰਦ, ਸਰੀਰ ਦੇ ਕੇ (ਮੈਨੂੰ) ਬਣਾਇਆ ਹੈ। ਗੁਰੂ ਦੀ ਕਿਰਪਾ ਨਾਲ (ਤੂੰ ਹੀ ਮੈਂ) ਨੀਚ ਨੂੰ ਨਿਵਾਜਿਆ (ਵਡਿਆਇਆ) ਹੈ।੩।

(ਹੇ ਪ੍ਰਭੂ! ਤੂੰ ਹੀ ਮੇਰੇ ਮਨ ਦੇ) ਕਿਵਾੜ (ਤਖਤੇ) ਖੋਲ ਕੇ (ਆਪਣੇ) ਮਹਲ (ਹਜ਼ੂਰੀ) ਵਿਚ ਸਦਿਆ ਹੈ। ਜਿਹਾ ਜਿਹਾ (ਤੇਰਾ) ਰੂਪ ਸੀ, ਉਹੋ ਜਿਹਾ (ਮੈਨੂੰ) ਦਿਖਾ ਦਿਤਾ ਹੈ। ਨਾਨਕ! ਆਖ ਕਿ (ਮੇਰੇ ਅੰਦਰੋਂ ਹੁਣ ਦਵੈਤ ਦਾ) ਪੜਦਾ ਟੁਟ ਗਿਆ ਹੈ। ਮੈਂ ਤੇਰਾ ਹਾਂ (ਅਤੇ) ਤੂੰ ਮੇਰੇ ਮਨ ਵਿਚ ਵਸ ਗਿਆ ਹੈਂ।੪।੩।੧੪।

# ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਹਰੀ-ਰੱਸ ਬਾਰੇ ਅਨੇਕਾਂ ਸ਼ਬਦ ਹਨ। ਸਾਰਿਆਂ ਦਾ ਤੱਤ ਇਕੋ ਹੈ:--

**ਹਰਿ ਰਸੁ ਊਪਰਿ ਅਵਰੁ ਕਿਆ ਕਹੀਐ, ਜਿਨਿ ਪੀਆ ਸੋ ਤ੍ਰਿਪਤਾਗਾ॥** [ਪੰਨਾ ੫੯੮

ਇਸ ਵਿਚ ਸ਼ੱਕ ਨਹੀਂ ਕਿ ਹਰੀ ਰਸ ਮਿੱਠਾ ਹੈ ਪਰ ਇਹ ਨਾਮ-ਰਸ ਆਪਣੇ ਆਪ ਮਿੱਠਾ ਨਹੀਂ ਲਗਦਾ, ਗੁਰੂ ਦੁਆਰਾ ਚਖਿਆਂ ਹੀ ਇਸ ਦਾ ਅਨੰਦ ਮਾਣਿਆ ਜਾਂਦਾ ਹੈ:--

**ਹਰਿ ਕਾ ਮੰਦਰੁ, ਤਿਸੁ ਮਹਿ ਲਾਲੁ॥ ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ॥**

**ਜਿਨਿ ਚਾਖਿਆ ਤਿਸੁ ਆਇਆ ਸਾਦੁ ॥ ਜਿਉ ਗੂੰਗਾ ਮਨ ਮਹਿ ਬਿਸਮਾਦੁ॥ [ਪੰ. ੮੦੧**

ਨਾਮ-ਰਸੀਆ ਜਿਗਿਆਸੂ ਵਾਹਿਗੁਰੂ ਜੀ ਦੇ ਸ਼ੁਭ ਗੁਣ ਗਾਉਂਦਾ ਹੈ। ਉਹ ਗੁਰੂ ਦੀ ਕਿਰਪਾ ਦਾ ਪਾਤਰ ਬਣਨ ਮਗਰੋਂ ਵੀ ਨਿਮਰਤਾ ਵਾਲੇ ਬੋਲ ਹੀ ਬੋਲਦਾ ਹੈ:--

**ਗੁਰ ਕਿਰਪਾ ਤੇ ਨੀਚੁ ਨਿਵਾਜਿਆ ॥**

ਸਿਧਾਂਤ ਇਹ ਹੈ ਕਿ ਗੁਰੂ ਦੇ ਮਿਲਣ ਨਾਲ ਗੁਰੂ ਦੀ ਕਿਰਪਾ ਨਾਲ ਹਉਮੈ ਦਾ ਪੜਦਾ ਤੁੱਟ ਜਾਂਦਾ ਹੈ ਅਤੇ ਜੀਵ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।

**ਰਾਮਕਲੀ ਮਹਲਾ ੫ ॥ ਸੇਵਕੁ ਲਾਇਓ ਅਪੁਨੀ ਸੇਵ ॥ ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ ॥ ਸਗਲੀ ਚਿੰਤਾ, ਆਪਿ ਨਿਵਾਰੀ ॥ ਤਿਸੁ ਗੁਰ ਕਉ, ਹਉ ਸਦ ਬਲਿਹਾਰੀ ॥੧॥ ਕਾਜ ਹਮਾਰੇ ਪੂਰੇ, ਸਤਗੁਰ ॥ ਬਾਜੇ ਅਨਹਦ ਤੂਰੇ, ਸਤਗੁਰ ॥੧॥ਰਹਾਉ॥ ਮਹਿਮਾ ਜਾ ਕੀ ਗਹਿਰ ਗੰਭੀਰ ॥ ਹੋਇ ਨਿਹਾਲੁ, ਦੇਇ ਜਿਸੁ ਧੀਰ ॥ ਜਾ ਕੇ ਬੰਧਨ ਕਾਟੇ ਰਾਇ ॥ ਸੋ ਨਰੁ, ਬਹੁਰਿ ਨ ਜੋਨੀ ਪਾਇ ॥੨॥ ਜਾ ਕੈ ਅੰਤਰਿ ਪ੍ਰਗਟਿਓ ਆਪ ॥ ਤਾ ਕਉ, ਨਾਹੀ ਦੂਖ ਸੰਤਾਪ ॥ ਲਾਲੁ ਰਤਨੁ, ਤਿਸੁ ਪਾਲੈ ਪਰਿਆ ॥ ਸਗਲ ਕੁਟੰਬ ਓਹੁ ਜਨੁ ਲੈ ਤਰਿਆ ॥੩॥ ਨਾ ਕਿਛੁ ਭਰਮੁ, ਨ ਦੁਬਿਧਾ ਦੂਜਾ ॥ ਏਕੋ ਏਕੁ ਨਿਰੰਜਨ ਪੂਜਾ ॥ ਜਤ ਕਤ ਦੇਖਉ, ਆਪਿ ਦਇਆਲ ॥ ਕਹੁ ਨਾਨਕ, ਪ੍ਰਭ ਮਿਲੇ ਰਸਾਲ ॥੪॥੪॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਉਂ, ਹਉਂ, ਮਹਿਮਾਂ, ਨਾਹੀਂ, ਦੇਖਉਂ।

**ਪਦ ਅਰਥ:** ਮੁਖਿ-ਮੂੰਹ ਵਿਚ। ਨਿਵਾਰੀ-ਦੂਰ ਕੀਤੀ ਹੈ। ਕਾਜ-ਕੰਮ ਕਾਰ। ਪੂਰੇ-ਸਿਰੇ ਚਾੜ੍ਹ ਦਿਤੇ ਹਨ। ਗਹਿਰ ਗੰਭੀਰ-ਡੂੰਘਾ ਤੇ ਸੰਜੀਦਾ। ਹੋਇ ਨਿਹਾਲੁ-ਪ੍ਰਸੰਨ ਹੋ ਜਾਂਦਾ ਹੈ। ਦੇਇ-ਦੇਂਦਾ ਹੈ। ਧੀਰ-ਧੀਰਜ। ਰਾਇ-(ਪ੍ਰਭੂ) ਪਾਤਿਸ਼ਾਹ ਨੇ। ਬਹੁਰਿ-ਮੁੜ ਕੇ। ਸੰਤਾਪ-ਕਲੇਸ਼। ਪਾਲੈ-ਪੱਲੇ ਵਿਚ। ਪਰਿਆ-ਪਿਆ। ਦੁਬਿਧਾ-ਦਚਿਤਾਪਨ। ਦੂਜਾ-ਮੇਰ ਤੇਰ। ਜਤ ਕਤ-ਜਿਥੇ ਕਿਥੇ। ਦੇਖਉ-ਮੈਂ ਵੇਖਦਾ ਹਾਂ। ਰਸਾਲ-ਰਸਾਂ ਦਾ ਘਰ (ਸੋਮਾ)।

**ਅਰਥ:** (ਹੇ ਭਾਈ!) ਮੈਂ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ (ਜਿਸ ਨੇ ਆਪਣੇ) ਸੇਵਕ ਨੂੰ ਆਪਣੀ ਸੇਵਾ ਵਿਚ ਲਾਇਆ ਹੈ, ਮੂੰਹ ਵਿਚ ਅੰਮ੍ਰਿਤ ਨਾਮ ਦਿਤਾ ਹੈ (ਅਤੇ) ਸਾਰੀ ਚਿੰਤਾ ਆਪ ਹੀ ਦੂਰ ਕਰ ਦਿਤੀ ਹੈ।੧।ਰਹਾਉ।

ਹੇ ਸਤਿਗੁਰੂ! (ਤੁਸਾਂ) ਸਾਡੇ ਸਾਰੇ ਕੰਮ ਪੂਰੇ ਕਰ ਦਿਤੇ ਹਨ। (ਮੇਰੇ ਹਿਰਦੇ ਵਿਚ) ਇਕ ਰਸ ਵਜਣ ਵਾਲੇ ਵਾਜੇ ਵਜ ਪਏ ਹਨ।੧।

(ਹੇ ਭਾਈ!) ਜਿਸ (ਗੁਰੂ) ਦੀ ਮਹਿਮਾ ਡੂੰਘੀ ਤੇ ਬੇਅੰਤ ਹੈ, (ਗੁਰੂ) ਜਿਸ (ਮਨੁੱਖ) ਨੂੰ ਧੀਰਜ (ਦਿਲਾਸਾ) ਦਿੰਦਾ ਹੈ (ਉਹ) ਨਿਹਾਲ ਹੋ ਜਾਂਦਾ ਹੈ। ਜਿਸ (ਮਨੁੱਖ) ਦੇ ਬੰਧਨ ਗੁਰੂ (ਪਾਤਸ਼ਾਹ) ਨੇ ਕਟ ਦਿਤੇ ਹਨ, ਉਹ ਮਨੁੱਖ ਮੁੜ ਕੇ ਜੋਨੀਆਂ ਵਿਚ ਨਹੀਂ ਪੈਂਦਾ।੨।

ਜਿਸ ਦੇ (ਹਿਰਦੇ) ਵਿਚ (ਪ੍ਰਭੂ) ਆਪ ਪ੍ਰਗਟਿਆ ਹੈ ਉਸ ਨੂੰ (ਕਿਸੇ ਪ੍ਰਕਾਰ ਦਾ) ਦੁਖ-ਕਲੇਸ਼ ਨਹੀਂ (ਲਗ ਸਕਦਾ)। (ਨਾਮ ਰੂਪੀ) ਲਾਲ ਰਤਨ ਉਸ (ਮਨੁੱਖ) ਦੇ ਪਲੇ ਵਿਚ ਪੈ ਜਾਂਦਾ ਹੈ। (ਉਹ ਮਨੁੱਖ) ਸਾਰੇ ਪਰਵਾਰ ਨੂੰ (ਆਪਣੇ ਨਾਲ) ਲੈ ਕੇ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ।੩।

(ਹੇ ਭਾਈ! ਜਿਹੜਾ ਮਨੁੱਖ) ਇਕੋ ਇਕ ਮਾਇਆ ਤੋਂ ਰਹਿਤ ਪ੍ਰਭੂ ਦੀ ਪੂਜਾ (ਸੇਵਾ) ਕਰਦਾ ਹੈ ਉਸ ਨੂੰ ਨਾ (ਕੋਈ) ਭਰਮ (ਲਗਦਾ ਹੈ) ਨਾ ਦੁਚਿਤਾਪਨ ਤੇ ਨਾ ਦੂਜੇ (ਭਾਵ ਵਿਚ ਪੈਂਦਾ ਹੈ)। ਨਾਨਕ! ਆਖ ਕਿ ਰਸਾਂ ਦੇ ਘਰ ਪ੍ਰਭੂ (ਮੈਨੂੰ) ਮਿਲ ਪਏ ਹਨ, ਜਿਥੇ ਕਿਥੇ ਮੈਂ ਵੇਖਦਾ ਹਾਂ (ਉਥੇ ਹੀ ਉਹ) ਦਇਆਲੂ ਪਰਮੇਸ਼ਰ ਹਾਜ਼ਰ ਨਾਜ਼ਰ ਹਨ।੪।੪।੧੫।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਤਿਗੁਰੂ ਸਚੇ ਪਾਤਿਸ਼ਾਹ ਜੀ ਦਾ ਸਚੇ ਦਿਲੋਂ ਧੰਨਵਾਦ ਕੀਤਾ ਹੈ ਜਿਸ ਦੀ ਕਿਰਪਾ ਨਾਲ ਅੰਮ੍ਰਿਤ ਨਾਮ ਦੀ ਦਾਤਿ ਅਤੇ ਆਤਮਿਕ ਆਨੰਦ ਪ੍ਰਾਪਤ ਹੋਇਆ ਹੈ।

ਸਿਧਾਂਤ ਇਹ ਹੈ ਕਿ ਜਿਸ ਦੇ ਹਿਰਦੇ ਵਿਚ ਪ੍ਰਭੂ ਪ੍ਰਗਟ ਹੋ ਜਾਂਦਾ ਹੈ, ਉਸ ਦੇ ਨੇੜੇ ਕਿਸੇ ਪ੍ਰਕਾਰ ਦਾ ਦੁਖ ਕਲੇਸ਼ ਨਹੀਂ ਆਉਂਦਾ। ਉਸ ਦੇ ਅੰਦਰੋਂ ਭਰਮ-ਭੇਦ ਅਤੇ ਦਵੈਤ ਭਾਵਨਾ ਦਾ ਅਭਾਵ ਹੋ ਜਾਂਦਾ ਹੈ ਅਤੇ ਉਸ ਨੂੰ ਹਰ ਪਾਸੇ ਹਰੀ ਦੇ ਦਰਸ਼ਨ ਹੁੰਦੇ ਹਨ।

**ਰਾਮਕਲੀ ਮਹਲਾ ੫ ॥ ਤਨ ਤੇ ਛੁਟਕੀ, ਅਪਨੀ ਧਾਰੀ ॥ ਪ੍ਰਭ ਕੀ ਆਗਿਆ, ਲਗੀ ਪਿਆਰੀ ॥ ਜੋ ਕਿਛੁ ਕਰੈ, ਸੁ ਮਨਿ ਮੇਰੈ ਮੀਠਾ ॥ ਤਾ ਇਹੁ ਅਚਰਜੁ, ਨੈਨਹੁ ਡੀਠਾ ॥ ੧ ॥ ਅਬ ਮੋਹਿ ਜਾਨੀ ਰੇ, ਮੇਰੀ ਗਈ ਬਲਾਇ ॥ ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ, ਗੁਰਿ ਪੂਰੈ ਲੀਓ ਸਮਝਾਇ ॥ ੧ ॥ ਰਹਾਉ ॥ ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥ ਗੁਰਿ ਪਕਰਾਏ ਹਰਿ ਕੇ ਚਰਨਾ ॥ ਬੀਸ ਬਿਸੁਏ, ਜਾ ਮਨ ਠਹਰਾਨੇ ॥ ਗੁਰ ਪਾਰਬ੍ਰਹਮ, ਏਕੈ ਹੀ ਜਾਨੇ ॥ ੨ ॥ ਜੋ ਜੋ ਕੀਨੋ, ਹਮ ਤਿਸ ਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥ ਨਾ ਕੋ ਦੂਤੁ, ਨਹੀ ਬੈਰਾਈ ॥ ਗਲਿ ਮਿਲਿ ਚਾਲੇ, ਏਕੈ ਭਾਈ ॥ ੩ ॥ ਜਾ ਕਉ, ਗੁਰਿ ਹਰਿ ਦੀਏ ਸੂਖਾ ॥ ਤਾ ਕਉ, ਬਹੁਰਿ ਨ ਲਾਗਹਿ ਦੂਖਾ ॥ ਆਪੇ ਆਪਿ ਸਰਬ ਪ੍ਰਤਿਪਾਲ ॥ ਨਾਨਕ, ਰਾਤਉ ਰੰਗਿ ਗੋਪਾਲ ॥੪॥੫॥੧੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਨੈਨਹੁਂ, ਜਾਂ, ਲਾਗਹਿਂ।

**ਬਿੰਦੀ ਰਹਿਤ:** ਸ਼ਬਦਾਰਥ ਵਿਚ 'ਰਾਤਉਂ' ਪਦ ਦੇ 'ਰਤਾ ਹਾਂ' ਕੀਤੇ ਅਰਥ ਠੀਕ ਨਹੀਂ ਹਨ। ਇਸ ਨਾਲ ਉਚਾਰਨ ਭੇਦ ਪੈਦਾ ਹੁੰਦਾ ਹੈ।

**ਪਦ ਅਰਥ:** ਛੁਟਕੀ-ਛੁਟ ਗਈ, ਮੁਕ ਗਈ। ਅਪਨੀ-ਅਪਣਤ। ਧਾਰੀ-ਬਣਾ ਰਖੀ ਸੀ। ਆਗਿਆ-ਰਜ਼ਾ। ਮਨਿ ਮੇਰੈ-ਮੇਰੇ ਮਨ ਵਿਚ। ਤਾ-ਤਦੋਂ। ਅਚਰਜ-ਅਸਚਰਜ। ਨੈਨਹੁ-ਅੱਖਾਂ ਨਾਲ। ਬਲਾਇ-(ਮਾਇਆ ਰੂਪ) ਬਿਪਤਾ। ਮਮਤਾ-ਮੋਹ, ਮਾਇਆ ਦੀ ਪਕੜ। ਗੁਰਿ-ਗੁਰੂ ਨੇ। ਬੀਸ ਬਿਸਵੇ-ਵੀਹ ਵਿਸਵੇ ਭਾਵ ਪੂਰੇ ਨਿਸਚੇ ਨਾਲ। ਠਹਰਾਨੇ-ਟਿਕ ਗਿਆ। ਦੂਤ ਦੁਸਮਨ-ਚੁਗ਼ਲ ਖ਼ੋਰ। ਬੈਰਾਈ-ਵੈਰੀ। ਗਲਿ ਮਿਲਿ-ਗਲ ਨਾਲ ਮਿਲ ਕੇ। ਏਕੈ ਭਾਈ-(ਇਕ ਪਿਤਾ ਦੇ ਪੁਤਰ) ਭਰਾਵਾਂ ਵਾਂਗ। ਬਹੁਰਿ-ਮੁੜ ਕੇ। ਨ ਲਾਗਹਿ-ਨਹੀਂ ਲਗਦੇ ਹਨ। ਦੂਖਾ-ਦੁਖ। ਰਾਤਉ-ਰੱਤਾ ਹੋਇਆ।

**ਅਰਥ:** (ਹੇ ਭਾਈ! ਜਿਹੜੀ ਮੈਂ ਆਪਣੇ ਅੰਦਰ) ਅਪਣਤ ਬਣਾ ਕੇ ਰਖੀ ਹੋਈ ਸੀ (ਉਹ) ਸਰੀਰ ਵਿਚੋਂ ਛੁਟ ਗਈ ਹੈ (ਅਤੇ) ਪਰਮੇਸ਼ਰ ਦੀ ਆਗਿਆ (ਅੰਦਰੋਂ) ਮਿੱਠੀ (ਪਿਆਰੀ) ਲਗੀ ਹੈ। ਜੋ ਕੁਝ (ਪਰਮੇਸ਼ਰ) ਕਰਦਾ ਹੈ, ਓਹ ਮੇਰੇ ਮਨ ਵਿਚ ਮਿੱਠਾ (ਪਿਆਰਾ ਲੱਗਾ) ਤਾਂ (ਮੈਂ) ਇਹ (ਇਸ ਤਰ੍ਹਾਂ ਦਾ) ਅਸਚਰਜ (ਵਾਹਿਗੁਰੂ) ਆਪਣੀਆਂ ਅੱਖਾਂ ਨਾਲ ਵੇਖਿਆ ਹੈ।੧।

ਹੇ ਭਾਈ! ਹੁਣ ਮੈਂ (ਇਹ ਗਲ) ਜਾਣੀ ਹੈ ਕਿ ਮੇਰੀ (ਅਵਿਦਿਆ ਰੂਪ) ਬਿਪਤਾ ਚਲੀ ਗਈ ਹੈ। ਪੂਰੇ ਗੁਰੂ ਨੇ (ਮੇਰੇ ਮਨ ਨੂੰ) ਸਮਝਾਅ ਦਿਤਾ ਹੈ (ਜਿਸ ਦਾ ਸਦਕਾ) ਮਾਇਆ ਦੀ (ਤ੍ਰਿਸ਼ਨਾ ਰੂਪ) ਅਗਨੀ ਬੁਝ ਗਈ ਹੈ, (ਅਤੇ ਮਾਇਆ ਦੀ) ਪਕੜ ਵੀ ਦੂਰ ਹੋ ਗਈ ਹੈ।੧।ਰਹਾਉ।

(ਹੇ ਭਾਈ!) ਗੁਰੂ ਨੇ ਕਿਰਪਾ ਕਰਕੇ (ਮੈਨੂੰ ਆਪਣੀ) ਸ਼ਰਨ ਵਿਚ ਰਖ ਲਿਆ ਹੈ। ਗੁਰੂ ਨੇ (ਕਿਰਪਾ ਕਰਕੇ ਮੈਨੂੰ) ਹਰੀ ਦੇ ਚਰਨ ਪਕੜਾਏ ਹਨ। ਪੂਰੇ ਤੌਰ ਤੇ ਜਦੋਂ (ਮੇਰੇ) ਮਨ ਤੇ ਇੰਦਰੇ ਟਿੱਕ ਗਏ ਤਾਂ (ਮੈਂ) ਗੁਰੂ ਤੇ ਪਰਮੇਸ਼ਰ (ਦੋਹਾਂ ਨੂੰ) ਇਕ ਸਰੂਪ ਕਰਕੇ ਜਾਣਿਆ।੨।

(ਹੇ ਭਾਈ!) ਜੋ ਜੋ (ਜੀਵ ਪ੍ਰਭੂ ਨੇ) ਪੈਦਾ ਕੀਤੇ ਹਨ (ਅਸੀਂ) ਉਸ ਦੇ ਦਾਸ ਹਾਂ (ਕਿਉਂਕਿ) ਮੇਰੇ ਪ੍ਰਭੂ ਦਾ ਸਾਰਿਆਂ ਵਿਚ ਵਾਸਾ ਹੈ। ਨਾ ਕੋਈ (ਜੀਵ) ਦੁਸ਼ਮਨ ਦਿਸਦਾ ਹੈ ਨਾ ਕੋਈ ਵੈਰੀ ਹੈ, ਸਾਰੇ (ਇਕ ਦੂਜੇ ਦੇ) ਗਲ ਨਾਲ ਮਿਲ ਕੇ (ਭਰਾਵਾਂ ਵਾਂਗ) ਟੁਰਦੇ ਫਿਰਦੇ ਹਾਂ।੩।

(ਹੇ ਭਾਈ!) ਜਿਸ (ਮਨੁੱਖ) ਨੂੰ ਗੁਰੂ-ਹਰੀ ਨੇ ਸੁਖ ਦਿਤੇ ਹਨ, ਉਸ ਨੂੰ ਮੁੜ ਕੇ ਦੁਖ (ਬਿਲਕੁਲ) ਨਹੀਂ ਲਗ ਸਕਦੇ। (ਪ੍ਰਭੂ) ਆਪ ਹੀ ਆਪ ਸਾਰਿਆਂ ਦੀ ਪਾਲਨਾ ਕਰਨ ਵਾਲਾ ਹੈ (ਅਤੇ ਉਹ ਮਨੁੱਖ) ਪਰਮੇਸ਼ਰ ਦੇ ਪ੍ਰੇਮ ਵਿਚ ਰੰਗਿਆ ਗਿਆ ਹੈ।੪।੫।੬।੧੯।

# ਅਰਥ ਭੇਦ ਅਤੇ ਨਿਰਣੈ

**ਆਪੇ ਆਪਿ ਸਰਬ ਪ੍ਰਤਿਪਾਲ ॥ ਨਾਨਕ ਰਾਤਉ ਰੰਗਿ ਗੋਪਾਲ ॥**

ਵਖ ਵਖ ਅਰਥ:

੧. ਆਪ ਹੀ ਆਪ ਵਹੁ ਪਰਮੇਸ਼ਰ ਸਰਬ ਕੀ ਪ੍ਰਤਿਪਾਲਨਾ ਕਰਤਾ ਹੈ। ਇਸੀ ਤੇ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਗੋਪਾਲ ਕੇ ਪ੍ਰੇਮ ਮੈ ਰਾਤਾ ਰਹਿਤਾ ਹੈ। [ਫ.ਸ.

੨. ਗੁਰੂ ਜੀ ਕਥਨ ਕਰਦੇ ਹਨ ਜੋ ਪ੍ਰਭੂ ਆਪੇ ਆਪ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈ, ਉਸ ਗੋਪਾਲ ਦੇ ਰੰਗਿ-ਪ੍ਰੇਮ ਵਿਚ ਤਦਕਾਰ ਹੋਣਾ ਕਰੋ। [ਸੰ.ਸ.

੩. ਰੱਤਾ ਹਾਂ। [ਸ਼ਬਦਾਰਥ

**ਨਿਰਣੈ:** 'ਜਾ ਕਉ ਗੁਰਿ ਹਰਿ ਦੀਏ ਸੂਖਾ ॥ ਤਾ ਕਉ ਬਹੁਰਿ ਨ ਲਾਗਹਿ ਦੂਖਾ ॥' ਉਪਰੋਕਤ ਪੰਕਤੀ ਤੋਂ ਇਹ ਪਹਿਲੀਆਂ ਪੰਕਤੀਆਂ ਹਨ। ਇਨ੍ਹਾਂ ਦੇ ਅਰਥ ਵੀਚਾਰਿਆਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਉਪਦੇਸ਼ ਰੂਪ ਵਿਚ ਨਹੀਂ ਹਨ। ਇਹ ਪੰਕਤੀਆਂ ਉਸ ਸਬੰਧੀ ਹਨ ਜਿਸ ਉਤੇ ਗੁਰੂ ਦੀ ਕਿਰਪਾ ਹੋਈ ਹੈ ਜੋ ਨਾਮ ਰੰਗ ਵਿਚ ਲੀਨ ਰਹਿੰਦਾ ਹੈ। ਸੋ ਇਸ ਪਖੋਂ ਨੰਬਰ ੨ ਤੇ ੩ ਵਾਲੇ ਅਰਥ ਠੀਕ ਨਹੀਂ ਹਨ। ਸਹੀ ਅਰਥ ਪਿਛੇ ਕਰ ਦਿਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਸਭ ਤੋਂ ਵੱਡੀ ਬਲਾਅ ਤ੍ਰਿਸ਼ਨਾ ਤੇ ਹਉਮੈ ਹੈ। ਇਹ ਸਰੀਰ ਮੇਰਾ ਹੈ, ਇਹ ਮਕਾਨ ਮੇਰਾ ਹੈ, ਅਮਕਾ ਮੇਰਾ ਮਿਤਰ ਹੈ, ਅਮਕਾ ਮਨੁੱਖ ਮੇਰਾ ਵੈਰੀ ਹੈ। ਗੁਰਵਾਕ ਹਨ:—

**ਆਪਨ ਤਨੁ ਨਹੀ ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ॥**
**ਆਪਨ ਨਹੀ, ਕਾ ਕਉ ਲਪਟਾਇਓ॥**
**ਆਪਨ ਨਾਮੁ, ਸਤਿਗੁਰ ਤੇ ਪਾਇਓ॥** [ਪੰ. ੧੮੭

ਬਸ ਇਹਨਾਂ ਸੰਕਲਪਾਂ ਤੋਂ ਜਦੋਂ ਛੁਟਕਾਰਾ ਹੋ ਜਾਂਦਾ ਹੈ, ਫਿਰ ਪ੍ਰਭੂ ਦੀ ਆਗਿਆ ਮਿਠੀ ਲਗਣ ਲਗ ਜਾਂਦੀ ਹੈ। ਮਨੁੱਖ ਦਾ ਦ੍ਰਿਸ਼ਟੀਕੋਣ ਹੀ ਬਦਲ ਜਾਂਦਾ ਹੈ। 'ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ' (ਪੰ. ੧੨੯੯) ਵਾਲੀ ਦਸ਼ਾ ਬਣ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਜਿਸ ਜੀਵ ਨੂੰ ਹਰੀ ਗੁਰੂ ਆਤਮਿਕ ਸੁਖ ਬਖਸ਼ ਦੇਵੇ ਉਸ ਨੂੰ ਮੁੜ ਕੇ ਕੋਈ ਦੁਖ ਨਹੀਂ ਪੋਹਦਾ, ਉਹ ਸਦਾ ਗੋਪਾਲ ਦੇ ਰੰਗ ਵਿਚ ਰੱਤਾ ਰਹਿੰਦਾ ਹੈ:—

**ਨਾ ਕੋ ਦੁਸਮਨੁ ਦੋਖੀਆ ਨਹੀ ਕੋ ਮੰਦਾ ॥**
**ਗੁਰ ਕੀ ਸੇਵਾ ਸੇਵਕੋ, ਨਾਨਕ ਖਸਮੈ ਬੰਦਾ ॥** [ਪੰਨਾ ੪੦੦

**ਰਾਮਕਲੀ ਮਹਲਾ ੫ ॥ ਮੁਖ ਤੇ ਪੜਤਾ, ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥ ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥ ਅਪਨਾ ਕਹਿਆ, ਆਪਿ ਨ ਕਮਾਵੈ ॥੧॥ ਪੰਡਿਤ, ਬੇਦੁ ਬੀਚਾਰਿ, ਪੰਡਿਤ ॥ ਮਨ ਕਾ ਕ੍ਰੋਧੁ ਨਿਵਾਰਿ, ਪੰਡਿਤ ॥੧॥ਰਹਾਉ॥ ਆਗੈ ਰਾਖਿਓ ਸਾਲਗਿਰਾਮੁ ॥ ਮਨੁ ਕੀਨੋ ਦਹਦਿਸ ਬਿਸ੍ਰਾਮੁ ॥**

**ਤਿਲਕੁ ਚਰਾਵੈ ਪਾਈ ਪਾਇ ॥ ਲੋਕ ਪਚਾਰਾ, ਅੰਧੁ ਕਮਾਇ ॥੨॥ ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥ ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ, ਕੋਇ ਨ ਤਰਿਓ ਮੀਤ ॥੩॥ ਸੋ ਪੰਡਿਤੁ ਗੁਰ ਸਬਦੁ ਕਮਾਇ ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥ ਚਤੁਰ ਬੇਦ, ਪੂਰਨ ਹਰਿ ਨਾਇ ॥ ਨਾਨਕ, ਤਿਸ ਕੀ ਸਰਣੀ ਪਾਇ ॥੪॥੬॥੧੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਪਾਈਂ, ਪਾਇੰ, ਕਰਮਾਂ, ਨਾਇੰ।

**ਫੁਟਕਲ:** 'ਚਰਾਵੈ' 'ਦ੍ਰਿੜਾਵੈ' ਦਾ 'ਰ' ਤੇ 'ੜ' ਭਾਰਾ ਕਰਕੇ ਬੋਲਣਾ ਹੈ, 'ਚਰ੍ਹਾਵੈ ਦ੍ਰਿੜ੍ਹਾਵੈ'।

**ਪਦ ਅਰਥ:** ਟੀਕਾ ਸਹਿਤ-ਅਰਥਾਂ ਨਾਲ। ਮੁਖਿ ਤੇ-ਮੂੰਹ ਤੇ। ਹਿਰਦੈ-ਹਿਰਦੇ ਵਿਚ। ਨਹੀ-(ਦੇਹਰੀ ਦੀਪਕ ਪਦ ਹੈ)। ਰਹਤ-ਰਹਿਣੀ। ਲੋਕ ਦ੍ਰਿੜਾਵੈ-ਲੋਕਾਂ ਨੂੰ ਪੱਕਾ ਕਰਾਉਂਦਾ, ਸਮਝਾਉਂਦਾ ਹੈ। ਨ ਕਮਾਵੈ-ਨਹੀਂ ਕਮਾਉਂਦਾ ਭਾਵ ਅਮਲ ਨਹੀਂ ਕਰਦਾ ਹੈ। ਪੰਡਿਤ-ਹੇ ਪੰਡਿਤ!। ਕ੍ਰੋਧ ਨਿਵਾਰਿ-ਗੁੱਸਾ ਦੂਰ ਕਰ। ਆਗੈ-ਅੱਗੇ, ਸਾਹਮਣੇ। ਸਾਲਗਿਰਾਮ-ਵਿਸ਼ਨੂੰ ਦੀ ਮੂਰਤੀ। ਦਹਦਿਸ-ਦੱਸਾਂ ਦਿਸ਼ਾਂ ਵਲ ਭਾਵ ਦਸੀਂ ਪਾਸੀਂ। ਬਿਸ੍ਰਾਮ-ਟਿਕਿਆ ਹੋਇਆ। ਚਰਾਵੈ-ਚੜ੍ਹਾਉਂਦਾ (ਲਗਾਉਂਦਾ) ਹੈ। ਪਾਈ ਪਾਇ-ਪੈਰੀਂ ਪੈਂਦਾ ਹੈ। ਪਚਾਰਾ-ਪਰਚਾਉਣਾ। ਅੰਧੁ-ਅੰਨ੍ਹਾ, ਅਗਿਆਨੀ (ਮਨੁੱਖ)। ਖਟੁ ਕਰਮਾ-ਸ਼ਾਸਤਰਾਂ ਦੇ ਦਸੇ ਹੋਏ ਛੇ ਕਰਮ-ਦਾਨ ਦੇਣਾ ਤੇ ਲੈਣਾ, ਯੱਗ ਕਰਨਾ ਤੇ ਕਰਾਉਣਾ, ਵਿਦਿਆ ਪੜ੍ਹਨੀ ਤੇ ਪੜ੍ਹਾਉਣੀ। ਅਰੁ-ਅਤੇ। ਆਸਣੁ-ਪੂਜਾ ਸਮੇਂ ਹੇਠ ਵਿਛਾਉਣ ਵਾਲਾ ਕਪੜਾ। ਭਾਗਠਿ ਗ੍ਰਿਹਿ-ਭਾਗਾਂ ਵਾਲੇ ਧਨਵਾਨ, ਸ਼ਾਹੂਕਾਰ ਦੇ ਘਰ ਵਿਚ। ਬਿਭੂਤ-ਵਿਭੂਤੀ, ਮਾਇਆ। ਮੀਤ-ਹੇ ਮਿੱਤਰ!। ਤ੍ਰੈ ਗੁਣ ਕੀ-ਤਿੰਨ ਗੁਣਾਂ ਵਾਲੀ। ਓਸ-ਉਸ ਦੀ। ਉਤਰੀ ਮਾਇ-ਮਾਇਆ ਦਾ ਪ੍ਰਭਾਵ ਉਤਰ ਗਿਆ। ਚਤੁਰ-ਚਾਰ। ਨਾਇ-ਨਾਮ ਵਿਚ।

**ਅਰਥ:** (ਹੇ ਭਾਈ! ਪੰਡਿਤ ਆਪਣੇ) ਮੂੰਹ ਤੋਂ (ਧਰਮ ਗ੍ਰੰਥ) ਅਰਥਾਂ ਸਹਿਤ ਪੜ੍ਹਦਾ ਹੈ। (ਪਰ) ਨਾ (ਇਸ ਦੇ) ਹਿਰਦੇ ਵਿਚ ਪਰਮੇਸ਼ਰ, ਨਾ ਹੀ (ਇਹ ਰਹਿਣੀ) ਰਹਿਤ ਦਾ ਪੂਰੀ ਤਰ੍ਹਾਂ ਧਾਰਨੀ ਹੈ। (ਇਹ) ਉਪਦੇਸ਼ ਕਰ ਕਰਕੇ ਲੋਕਾਂ ਨੂੰ ਚੰਗੀ ਤਰ੍ਹਾਂ ਸਮਝਾਉਂਦਾ ਹੈ। (ਪਰ) ਆਪਣਾ ਆਖਿਆ (ਦਿਤਾ ਹੋਇਆ ਉਪਦੇਸ਼) ਆਪ ਨਹੀਂ ਕਮਾਉਂਦਾ (ਭਾਵ ਆਪਣੇ ਕਹੇ ਉੱਤੇ ਅਮਲ ਨਹੀਂ ਕਰਦਾ)।੧।

ਹੇ ਪੰਡਿਤ! ਵੇਦ (ਗਿਆਨ ਉਪਦੇਸ਼) ਨੂੰ ਵੀਚਾਰਨ ਵਾਲੇ ਪੰਡਿਤ। ਹੇ ਪੰਡਿਤ! (ਆਪਣੇ) ਮਨ ਦਾ ਗੁਸਾ ਦੂਰ ਕਰ।੧।ਰਹਾਉ।

ਹੇ ਭਾਈ! (ਪੰਡਿਤ ਨੇ ਆਪਣੇ) ਸਾਹਮਣੇ ਵਿਸ਼ਨੂੰ-ਮੂਰਤੀ ਨੂੰ ਰਖਿਆ ਹੋਇਆ ਹੈ (ਪਰ ਇਸ ਦਾ) ਮਨ ਦਸੀਂ ਪਾਸੀਂ ਟਿਕਿਆ ਹੋਇਆ ਹੈ (ਭਾਵ ਇਕ ਥਾਂ ਟਿਕਿਆ ਹੋਇਆ ਨਹੀਂ)। (ਮੂਰਤੀ ਦੇ ਮੱਥੇ ਤੇ) ਤਿਲਕ ਚੜ੍ਹਾਉਂਦਾ, (ਟਿਕਾ ਲਾਉਂਦਾ ਹੈ ਅਤੇ ਉਸ ਦੀ) ਪੈਰੀਂ ਪੈਂਦਾ (ਮੱਥਾ ਟੇਕਦਾ ਹੈ)। ਅੰਨ੍ਹਾ (ਅਗਿਆਨੀ ਜੀਵ) ਲੋਕਾਂ ਨੂੰ ਪਰਚਾਉਣ ਦਾ (ਕਰਮ) ਕਮਾਉਂਦਾ ਹੈ।੨।

ਛੇ ਪ੍ਰਕਾਰ ਦੇ ਕਰਮ ਕਰਦਾ ਹੈ ਅਤੇ ਆਸਣ (ਵਿਛਾ ਕੇ ਬੈਠਦਾ ਹੈ, ਲਕ ਨਾਲ) ਧੋਤੀ ਬੰਨ੍ਹਦਾ ਹੈ। ਭਾਗਾਂ ਵਾਲੇ ਸ਼ਾਹੂਕਾਰਾਂ ਦੇ ਘਰ ਵਿਚ ਹਰ ਰੋਜ਼ ਜਾ ਕੇ (ਧਾਰਮਿਕ) ਪੋਥੀ ਪੜ੍ਹਦਾ ਹੈ। ਮਾਲਾ ਫੇਰਦਾ ਹੈ (ਅਤੇ) ਮਾਇਆ ਮੰਗਦਾ ਹੈ। ਹੇ ਮਿਤਰ! ਇਸ ਤਰੀਕੇ ਨਾਲ ਕੋਈ (ਮਨੁੱਖ ਭੀ ਸੰਸਾਰ ਸਾਗਰ ਤੋਂ) ਪਾਰ ਨਹੀਂ ਹੋਇਆ।੩।

(ਹੇ ਭਾਈ! ਅਸਲ ਵਿਚ) ਉਹ ਪੰਡਿਤ ਹੈ (ਜੋ ਆਪਣੇ ਜੀਵਨ ਵਿਚ) ਗੁਰੂ ਦਾ ਸ਼ਬਦ (ਉਪਦੇਸ਼) ਕਮਾਉਂਦਾ ਹੈ। ਤਿੰਨ ਗੁਣਾ ਵਾਲੀ ਮਾਇਆ ਦੀ (ਪੰਡ) ਉਸ (ਪੰਡਿਤ) ਤੋਂ ਉਤਰ ਗਈ (ਸਮਝੋ, ਜਿਸ ਨੇ ਮਾਇਆ ਤੇ ਕਾਬੂ ਪਾ ਲਿਆ)। ਪਰਮਾਤਮਾ ਦੇ ਨਾਮ ਵਿਚ ਚਾਰੇ ਵੇਦ ਪੂਰੀ ਤਰ੍ਹਾਂ ਆ ਜਾਂਦੇ ਹਨ। ਨਾਨਕ, (ਗੁਰੂ ਜੀ ਆਖਦੇ ਹਨ ਕਿ ਹੇ ਭਾਈ! ਉਸ ਪੰਡਿਤ ਦੀ) ਸ਼ਰਨੀ ਪੈ (ਜੋ) ਪਖੰਡ ਨਹੀਂ ਕਰਦਾ, ਪਰਮੇਸ਼ਰ ਦਾ ਨਾਮ ਜਪਦਾ ਹੈ।੪।੬।੧੭।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਤੋਂ ਸਪਸ਼ਟ ਹੈ ਕਿ ਕਿਸੇ ਪੰਡਿਤ ਪ੍ਰਤੀ ਉਪਦੇਸ਼ ਦਿਤਾ ਜਾ ਰਿਹਾ ਹੈ:—

**ਪੰਡਿਤ ਬੇਦੁ ਬੀਚਾਰਿ ਪੰਡਿਤ ॥ ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥**

ਕ੍ਰੋਧ ਸ਼ਬਦ ਤੋਂ ਪਤਾ ਲਗਦਾ ਹੈ ਕਿ ਪੰਡਿਤ ਕ੍ਰੋਧੀ ਹੈ, ਆਪਣੇ ਮੂੰਹੋਂ ਸਲੋਕ ਉਚਾਰ ਕੇ ਲੋਕਾਂ ਨੂੰ ਉਪਦੇਸ਼ ਦਿੰਦਾ ਹੈ ਪਰ ਆਪ ਰਹਿਣੀ ਰਹਿਤ ਤੋਂ ਕੋਰਾ ਹੈ। ਕਹਿਣੀ ਤੇ ਕਥਨੀ ਦਾ ਸੂਰਾ ਨਾ ਹੋਣਾ, ਮਥੇ ਤੇ ਤਿਲਕ ਲਾ ਕੇ ਘਰਾਂ ਘਰਾਂ ਵਿਚ ਪੋਥੀਆਂ ਤੋਂ ਪਾਠ ਕਰਨੇ, ਮਾਲਾਂ ਫੇਰਨੀਆਂ, ਮਾਇਆ ਲਈ ਝੋਲੀ ਅਡਣੀ, ਅਜੇਹੀ ਸਾਰੀ ਕ੍ਰਿਆ ਪੰਡਿਤ ਨੂੰ ਡੋਬਣ ਵਾਲੀ ਹੈ।

ਸਿਧਾਂਤ ਇਹ ਹੈ ਕਿ ਜੀਵ ਪਖੰਡ ਛੋੜ ਕੇ ਨਾਮ ਦੀ ਕਮਾਈ ਕਰੇ। ਅਸਲੀ ਪੰਡਿਤ ਉਹ ਹੈ ਜੋ ਗੁਰੂ ਦਾ ਉਪਦੇਸ਼ ਕਮਾਉਂਦਾ ਹੈ ਅਤੇ ਤਿੰਨਾ ਗੁਣਾ ਦੀ ਪੰਡ ਆਪਣੇ ਸਿਰ ਤੋਂ ਲਾਹ ਕੇ ਪਰ੍ਹੇ ਵਗਾ ਮਾਰਦਾ ਹੈ ਭਾਵ ਮਾਇਆ ਦਾ ਪ੍ਰਭਾਵ ਨਹੀਂ ਕਬੂਲਦਾ।

**ਰਾਮਕਲੀ ਮਹਲਾ ੫ ॥ ਕੋਟਿ ਬਿਘਨ, ਨਹੀ ਆਵਹਿ ਨੇਰਿ ॥ ਅਨਿਕ ਮਾਇਆ, ਹੈ ਤਾ ਕੀ ਚੇਰਿ ॥ ਅਨਿਕ ਪਾਪ, ਤਾ ਕੇ ਪਾਨੀਹਾਰ ॥ ਜਾਕਉ ਮਇਆ ਭਈ ਕਰਤਾਰ ॥ ੧ ॥ ਜਿਸਹਿ ਸਹਾਈ ਹੋਇ ਭਗਵਾਨ ॥ ਅਨਿਕ ਜਤਨ ਉਆ ਕੈ ਸਰੰਜਾਮ ॥ ੧ ॥ ਰਹਾਉ ॥ ਕਰਤਾ ਰਾਖੈ, ਕੀਤਾ ਕਉਨੁ ॥ ਕੀਰੀ ਜੀਤੋ, ਸਗਲਾ ਭਵਨੁ ॥ ਬੇਅੰਤ ਮਹਿਮਾ, ਤਾ ਕੀ ਕੇਤਕ ਬਰਨ ॥ ਬਲਿ ਬਲਿ ਜਾਈਐ, ਤਾ ਕੇ ਚਰਨ ॥ ੨ ॥ ਤਿਨ ਹੀ ਕੀਆ ਜਪੁ ਤਪੁ ਧਿਆਨੁ ॥ ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥ ਭਗਤੁ ਸੋਈ, ਕਲਿ ਮਹਿ ਪਰਵਾਨੁ ॥ ਜਾ ਕਉ ਠਾਕੁਰਿ ਦੀਆ ਮਾਨੁ ॥ ੩ ॥ ਸਾਧ ਸੰਗਿ ਮਿਲਿ ਭਏ ਪ੍ਰਗਾਸ ॥ ਸਹਜ**

**ਸੂਖ ਆਸ ਨਿਵਾਸ ॥ ਪੂਰੈ ਸਤਿਗੁਰਿ ਦੀਆ ਬਿਸਾਸ ॥ ਨਾਨਕ, ਹੋਏ ਦਾਸਨਿ ਦਾਸ ॥੪॥੭॥੧੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਆਵਹਿਂ, ਮਹਿਮਾਂ, ਮਹਿਂ।

**ਪਦ ਅਰਥ:** ਕੋਟਿ-ਕ੍ਰੋੜਾਂ। ਬਿਘਨ-ਰੁਕਾਵਟਾਂ। ਨੇਰਿ-ਨੇੜੇ। ਅਨਿਕ-ਅਨਗਿਣਤ। ਚੇਰਿ-ਚੇਲੀ, ਦਾਸੀ। ਪਾਨੀਹਾਰ-ਪਾਣੀ ਭਰਨ ਵਾਲੇ। ਮਇਆ ਭਈ-ਮਿਹਰ (ਦਇਆ) ਹੋਈ। ਕਰਤਾਰ-ਕਰਤਾ (ਪੁਰਖ) ਦੀ। ਜਿਸਹਿ-ਜਿਸ (ਮਨੁੱਖ) ਨੂੰ। ਸਹਾਈ-ਸਹਾਇਤਾ ਕਰਨ ਵਾਲਾ। ਉਆ ਕੈ-ਉਸ ਦੇ। ਸਰੰਜਾਮ-ਸਫਲ ਹੁੰਦੇ ਹਨ। ਕੀਤਾ-ਪੈਦਾ ਕੀਤਾ ਹੋਇਆ। ਕੀਰੀ-ਕੀੜੀ। ਜੀਤੈ-ਜਿਤ ਸਕਦੀ ਹੈ। ਸਗਲੋ ਭਵਨੁ-ਸਾਰਾ ਭਵਨ (ਸੰਸਾਰ)। ਕੇਤਕ-ਕਿਤਨੀ ਕੁ। ਬਰਨ-ਵਰਣਨ (ਬਿਆਨ)। ਬਲਿ ਬਲਿ-ਕੁਰਬਾਨ, ਸਦਕੇ। ਤਿਨਿ-ਉਸ (ਮਨੁੱਖ) ਨੇ। ਠਾਕੁਰਿ-ਮਾਲਕ ਨੇ। ਮਾਨੁ-ਮਾਣ, ਆਦਰ ਸਤਿਕਾਰ। ਪ੍ਰਗਾਸ-ਚਾਨਣ। ਨਿਵਾਸ-ਟਿਕਾਣਾ। ਬਿਸਾਸੁ-ਵਿਸ਼ਵਾਸ਼, ਭਰੋਸਾ। ਦਾਸਨਿ ਦਾਸ-ਦਾਸਾਂ ਦੇ ਦਾਸ।

**ਅਰਥ:** (ਹੇ ਭਾਈ!) ਜਿਸ (ਮਨੁੱਖ ਉਤੇ) ਕਰਤਾਰ ਦੀ ਮਿਹਰ ਹੋ ਗਈ ਹੈ, ਕ੍ਰੋੜਾ ਵਿਘਨ ਉਸ ਦੇ ਨੇੜੇ ਨਹੀਂ ਆਉਂਦੇ (ਭਾਵ ਉਸ ਦੇ ਕੰਮ ਵਿਚ ਰੁਕਾਵਟ ਨਹੀਂ ਪਾ ਸਕਦੇ)। ਮਾਇਆ ਭੀ ਅਨੇਕ (ਤਰ੍ਹਾਂ ਨਾਲ) ਉਸ ਦੀ ਦਾਸੀ (ਬਣੀ ਰਹਿੰਦੀ ਹੈ)। ਅਨੇਕਾਂ ਪਾਪ ਉਸ ਦੇ ਪਾਣੀ ਭਰਨ ਵਾਲੇ (ਭਾਵ ਗੋਲੇ ਬਣੇ ਰਹਿੰਦੇ ਹਨ)।੧।

(ਹੇ ਭਾਈ!) ਪਰਮੇਸ਼ਰ (ਜਿਸ ਮਨੁੱਖ) ਦਾ ਸਹਾਈ ਹੁੰਦਾ ਹੈ ਉਸ ਦੇ ਅਨੇਕਾਂ ਉਦਮ (ਤੇ ਕਾਰਜ) ਸਫਲ ਹੋ ਜਾਂਦੇ ਹਨ।੧।ਰਹਾਉ।

(ਹੇ ਭਾਈ!) ਕਰਤਾ (ਪੁਰਖ ਜਿਸ ਦੀ ਆਪ) ਰਖਿਆ ਕਰਦਾ ਹੈ (ਉਸ ਦਾ ਪੈਦਾ) ਕੀਤਾ ਹੋਇਆ (ਮਨੁੱਖ) ਕਉਣ ਹੈ (ਜੋ ਉਸ ਨੂੰ ਮਾਰ ਸਕੇ ਭਾਵ ਉਹ ਉਸ ਦਾ ਕੁਝ ਨਹੀਂ ਵਿਗਾੜ ਸਕਦਾ)। (ਜੇ ਪ੍ਰਭੂ ਦੀ ਮਿਹਰ ਹੋਵੇ ਤਾਂ) ਕੀੜੀ ਵੀ ਸਾਰਾ ਸੰਸਾਰ ਜਿਤ ਸਕਦੀ ਹੈ। ਉਸ (ਪ੍ਰਭੂ) ਦੀ ਬੇਅੰਤ ਮਹਿਮਾ ਹੈ, ਕਿਤਨੀ ਕੁ ਵਰਣਨ (ਕੀਤੀ ਜਾਵੇ)। (ਬਸ) ਉਸ (ਪ੍ਰਭੂ) ਦੇ ਚਰਨਾਂ ਤੋਂ ਸਦਕੇ ਜਾਣਾ ਚਾਹੀਦਾ ਹੈ।੨।

(ਹੇ ਭਾਈ!) ਜਿਸ ਨੂੰ ਮਾਲਕ ਨੇ ਆਦਰ ਮਾਣ ਬਖਸ਼ਿਆ, ਉਸ ਨੇ ਹੀ ਜਪ, ਤਪ, ਧਿਆਨ (ਆਦਿ ਸਾਧਨਾ ਨੂੰ ਪੂਰਾ ਕੀਤਾ) ਉਸ ਨੇ ਅਨੇਕ ਪ੍ਰਕਾਰ ਦਾ ਦਾਨ ਕੀਤਾ (ਅਤੇ) ਓਹੀ ਭਗਤ ਕਲਜੁਗ ਵਿਚ ਪਰਵਾਣ (ਕਬੂਲ) ਹੋਇਆ।੩।

(ਹੇ ਭਾਈ!) ਸਾਧ ਨਾਲ ਮਿਲ ਕੇ ਹੀ (ਸਾਰੇ) ਮਨੁੱਖ ਗਿਆਨਵਾਨ ਹੋਏ ਹਨ। (ਉਥੇ ਹੀ) ਸਹਜ (ਅਡੋਲ ਅਵਸਥਾ) ਸਾਰੇ (ਆਤਮਿਕ) ਸੁਖਾਂ (ਅਤੇ) ਆਸਾਂ ਦਾ ਟਿਕਾਣਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੀ ਹਨ ਕਿ) ਪੂਰੇ ਸਤਿਗੁਰੂ ਨੇ (ਜਿਨ੍ਹਾਂ ਦਾ) ਭਰੋਸਾ (ਦ੍ਰਿੜ ਕਰਵਾ) ਦਿਤਾ ਹੈ, ਓਹੀ (ਮਨੁੱਖ ਪ੍ਰਭੂ ਦੇ) ਦਾਸ ਬਣੇ ਹਨ।੪।੭।੧੮।

# ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਉਤੇ ਪ੍ਰਭੂ ਦੀ ਕਿਰਪਾ ਹੋ ਜਾਵੇ, ਉਸ ਦੇ ਨੇੜੇ ਕੋਈ ਪਾਪ ਵਿਘਨ ਨਹੀਂ ਆਉਂਦਾ। ਸਾਰਾ ਸੰਸਾਰ ਉਸਦਾ ਪਾਣੀ ਢੋਣ ਵਾਲਾ ਪਨਿਹਾਰਾ ਬਣ ਜਾਂਦਾ ਹੈ। ਪ੍ਰਭੂ ਦੀ ਕਿਰਪਾ ਹੋਵੇ ਤਾਂ ਇਕ ਕੀੜੀ ਸਾਰੇ ਸੰਸਾਰ ਨੂੰ ਜਿਤ ਸਕਦੀ ਹੈ। ਗੁਰਵਾਕ ਹਨ:—

**ਨੀਕੀ ਕੀਰੀ ਮਹਿ ਕਲ ਰਾਖੈ ॥ ਭਸਮ ਕਰੈ ਲਸਕਰ ਕੋਟਿ ਲਾਖੈ ॥** [ਪੰਨਾ ੨੮੪

ਬਸ ਲੋੜ ਹੈ ਗੁਰੂ ਤੇ ਭਰੋਸੇ ਦੀ:—

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥** [ਪੰਨਾ ੨੮੫

**ਰਾਮਕਲੀ ਮਹਲਾ ੫ ॥ ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ, ਸੋਈ ਭੋਗ ॥ ਆਪਨ ਕਰਮ, ਆਪੇ ਹੀ ਬੰਧ ॥ ਆਵਨੁ ਜਾਵਨੁ ਮਾਇਆ ਧੰਧ ॥੧॥ ਐਸੀ ਜਾਨੀ ਸੰਤ ਜਨੀ ॥ ਪਰਗਾਸੁ ਭਇਆ, ਪੂਰੇ ਗੁਰ ਬਚਨੀ ॥ ੧ ॥ ਰਹਾਉ ॥ ਤਨੁ ਧਨੁ ਕਲਤੁ, ਮਿਥਿਆ ਬਿਸਥਾਰ ॥ ਹੈਵਰ ਗੈਵਰ ਚਾਲਨਹਾਰ ॥ ਰਾਜ ਰੰਗ ਰੂਪ ਸਭਿ ਕੂਰ ॥ ਨਾਮ ਬਿਨਾ, ਹੋਇ ਜਾਸੀ ਧੂਰ ॥ ੨ ॥ ਭਰਮਿ ਭੂਲੇ ਬ਼ਾਦਿ ਅਹੰਕਾਰੀ ॥ ਸੰਗਿ ਨਾਹੀ ਰੇ, ਸਗਲ ਪਸਾਰੀ ॥ ਸੋਗ ਹਰਖ ਮਹਿ ਦੇਹ ਬਿਰਧਾਨੀ ॥ ਸਾਕਤ, ਇਵ ਹੀ ਕਰਤ ਬਿਹਾਨੀ ॥ ੩ ॥ ਹਰਿ ਕਾ ਨਾਮੁ ਅੰਮ੍ਰਿਤੁ, ਕਲਿ ਮਾਹਿ ॥ ਏਹੁ ਨਿਧਾਨਾ ਸਾਧੂ ਪਾਹਿ ॥ ਨਾਨਕ, ਗੁਰੁ ਗੋਵਿਦੁ ਜਿਸੁ ਤੂਠਾ ॥ ਘਟਿ ਘਟਿ ਰਮਈਆ, ਤਿਨ ਹੀ ਡੀਠਾ ॥੪॥੮॥੧੯॥**

**ਪਦ ਅਰਥ:** ਕਾਹੂ-ਕਿਸੇ (ਮਨੁੱਖ) ਨੂੰ। ਕਮਾਵਨੁ-ਕਮਾਉਂਦਾ ਹੈ। ਭੋਗ-ਭੋਗਦਾ ਹੈ। ਬੰਧ-ਬੰਧਨ ਰੂਪ। ਆਵਨ ਜਾਵਨ-ਆਵਾ ਗਉਣ। ਧੰਧ-ਧੰਧੇ। ਸੰਤ ਜਨੀ-ਸੰਤ ਜਨਾ ਨੇ। ਕਲਤੁ-ਇਸਤ੍ਰੀ। ਮਿਥਿਆ-ਝੂਠ, ਨਾਸ਼ਵੰਤ। ਬਿਸਥਾਰ-ਖਿਲਾਰਾ। ਹੈਵਰ-ਘੋੜੇ। ਗੈਵਰ-ਹਾਥੀ। ਚਾਲਨਹਾਰ-ਨਾਸ਼ਵੰਤ। ਕੂਰ-ਕੂੜ, ਨਾਸ਼ਵੰਤ। ਧੂਰ-ਮਿੱਟੀ। ਭਰਮਿ-ਭਰਮ ਵਿਚ। ਬਾਦਿ-ਵਿਅਰਥ। ਅਹੰਕਾਰੀ-ਹੰਕੋਰ ਵਿਚ। ਸਗਲ ਪਸਾਰੀ-ਸਾਰੇ ਖਿਲਾਰੇ। ਸੋਗ-ਚਿੰਤਾ, ਗ਼ਮ। ਹਰਖ-ਖ਼ੁਸ਼ੀ। ਬਿਰਧਾਨੀ-ਬਿਰਧ ਹੋ ਜਾਂਦੀ ਹੈ। ਸਾਕਤ-ਪਰਮੇਸ਼ਰ ਨਾਲੋਂ ਟੁੱਟਾ ਹੋਇਆ। ਇਵ ਹੀ-ਇਸੇ ਤਰ੍ਹਾਂ। ਕਰਤ-ਕਰਦਿਆਂ। ਬਿਹਾਨੀ-ਗੁਜ਼ਰ ਗਈ। ਨਿਧਾਨਾ-ਖਜ਼ਾਨਾ। ਪਾਹਿ-ਪਾਸ। ਤੂਠਾ-ਤੁੱਠਾ, ਪ੍ਰਸੰਨ ਹੋਇਆ। ਘਟਿ ਘਟਿ-ਹਰੇਕ ਸਰੀਰ ਵਿਚ। ਰਮਈਆ-ਰਵਿਆ ਹੋਇਆ ਰਾਮ।

**ਅਰਥ:** (ਹੇ ਭਾਈ!) ਕਿਸੇ (ਮਨੁੱਖ) ਨੂੰ ਦੋਸ਼ ਨਹੀਂ ਦੇਣਾ ਚਾਹੀਦਾ (ਕਿਉਂਕਿ ਮਨੁੱਖ) ਜੋ (ਕਰਮ) ਕਮਾਉਂਦਾ ਹੈ, (ਉਹ) ਉਸੇ (ਕਰਮ) ਦਾ ਹੀ (ਫਲ) ਭੋਗਦਾ ਹੈ। (ਮਨੁੱਖ) ਆਪਣੇ (ਕੀਤੇ) ਕਰਮਾਂ ਨਾਲ ਆਪੇ ਹੀ ਬੰਨ੍ਹਿਆ ਜਾਂਦਾ ਹੈ। ਮਾਇਆ ਦੇ ਧੰਧੇ ਹੀ ਆਉਣ ਜਾਣ (ਜੰਮਣ ਮਰਣ) ਦੇ ਕਾਰਨ ਹਨ।੧।

(ਹੇ ਭਾਈ!) ਸੰਤ ਜਨਾ ਨੇ (ਜੀਵਨ ਦੀ ਸਿਧਾਂਤਕ ਗਲ) ਇਸ ਤਰ੍ਹਾਂ ਸਮਝੀ ਹੈ। ਪੂਰੇ ਗੁਰਾਂ ਦੇ ਬਚਨਾ ਦੁਆਰਾ (ਉਨ੍ਹਾਂ ਦੇ ਹਿਰਦੇ ਵਿਚ ਇਹ ਆਤਮਿਕ) ਚਾਨਣ ਹੋਇਆ ਹੈ।੧।ਰਹਾਉ।

(ਹੇ ਭਾਈ!) ਸਰੀਰ, ਦੌਲਤ, ਇਸਤ੍ਰੀ (ਸਭ) ਝੂਠਾ ਖਿਲਾਰਾ ਹੈ। ਘੋੜੇ (ਤੇ) ਹਾਥੀ (ਸਭ) ਚਲਣ ਵਾਲੇ (ਭਾਵ ਨਾਸ਼ਵੰਤ) ਹਨ। ਰਾਜ ਦਾ ਰੰਗ, (ਸੁੰਦਰ) ਰੂਪ ਸਭ ਕੂੜੇ (ਨਾਸ਼ਵੰਤ) ਹਨ। ਨਾਮ ਤੋਂ ਬਿਨਾਂ ਸਾਰੀ (ਸਮਗਰੀ) ਮਿਟੀ ਹੋ ਜਾਵੇਗੀ।੨।

(ਹੇ ਭਾਈ!) ਭਰਮ ਵਿਚ ਭੁਲ ਕੇ (ਮਨੁੱਖ) ਵਿਅਰਥ ਅਹੰਕਾਰੀ ਹੋ ਰਹੇ ਹਨ। ਹੇ ਭਾਈ! ਖਿਲਰੀ ਹੋਈ ਸਾਰੀ (ਸਮਗਰੀ ਕਿਸੇ ਦੇ) ਨਾਲ ਨਹੀਂ ਜਾਂਦੀ। ਗ਼ਮੀ ਤੇ ਖ਼ੁੱਸ਼ੀ ਵਿਚ (ਪੈ ਕੇ ਮਨੁੱਖ ਦੀ) ਦੇਹੀ ਬਿਰਧ ਹੋ ਜਾਂਦੀ ਹੈ। ਸਾਕਤ (ਮਾਇਆ ਧਾਰੀ) ਦੀ (ਉਮਰ) ਇਸੇ ਤਰ੍ਹਾਂ ਹੀ (ਧੰਧਿਆਂ ਵਿਚ) ਗੁਜ਼ਰ ਜਾਂਦੀ ਹੈ।੩।

(ਹੇ ਭਾਈ!) ਕਲਿਜੁਗ ਵਿਚ ਪਰਮੇਸ਼ਰ ਦਾ ਨਾਮ ਹੀ ਅਮਰ (ਪਦਾਰਥ) ਹੈ। ਇਹ (ਅੰਮ੍ਰਿਤ ਨਾਮ ਰੂਪ) ਖਜ਼ਾਨਾ ਸਾਧੂ (ਗੁਰੂ) ਪਾਸ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਉਤੇ ਗੁਰ-ਪਰਮੇਸ਼ਰ ਪ੍ਰਸੰਨ ਹੋਇਆ ਹੈ, ਉਸ ਨੇ ਹੀ ਹਰੇਕ ਹਿਰਦੇ ਵਿਚ ਵਿਆਪਕ ਰਾਮ ਨੂੰ ਵੇਖਿਆ ਹੈ।੪।੮।੧੯।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਸੁਭਾਅ ਹੈ ਕਿ ਦੁਖ ਸੰਤਾਪ ਲਗ ਜਾਵੇ ਤਾਂ ਇਕ ਦੂਜੇ ਉਤੇ ਦੋਸ਼ ਦੇਣ ਲਗ ਜਾਂਦਾ ਹੈ। ਉਹ ਇਹ ਨਹੀਂ ਸਮਝਦਾ ਕਿ ਜੋ ਦੁਖ-ਸੁਖ ਉਹ ਪਾ ਰਿਹਾ ਹੈ, ਓਹ ਸਾਰੇ ਉਸ ਦੇ ਕੀਤੇ ਕਰਮਾਂ ਦਾ ਹੀ ਫਲ ਹਨ:—

**ਆਪਨ ਕਰਮ ਆਪੇ ਹੀ ਬੰਧ ॥**

ਪਰਮਾਤਮਾ ਕਿਸੇ ਨੂੰ ਬੰਧਨ ਨਹੀਂ ਪਾਉਂਦਾ, ਜੀਵ ਆਪ ਹੀ ਬੇੜੀਆਂ ਤੇ ਸੰਗਲ ਬਣਾਉਂਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਆਪਣੇ ਪੈਰਾਂ ਵਿਚ ਪਾਉਂਦਾ ਹੈ।

ਸੰਸਾਰ ਵਿਚ ਜਿਤਨੇ ਰੂਪ ਰੰਗ ਹਨ ਸਭ ਝੂਠੇ ਹਨ। ਗ਼ਮੀ ਤੇ ਖੁਸ਼ੀ ਵਿਚ ਹੀ ਮਨੁੱਖ ਰੋਂਦਾ ਤੇ ਹਸਦਾ ਹੋਇਆ ਬੁਢਾ ਹੋ ਜਾਂਦਾ ਹੈ, ਇਸ ਤਰ੍ਹਾਂ ਹੀ ਇਸਦੀ ਸਾਰੀ ਉਮਰ ਬਿਤੀਤ ਹੋ ਜਾਂਦੀ ਹੈ।

ਇਸ ਸ਼ਬਦ ਦੀਆਂ ਅੰਤਲੀਆਂ ਪੰਕਤੀਆਂ ਵਿਚ ਇਹ ਸਿਧਾਂਤ ਅੰਕਿਤ ਕੀਤਾ ਹੈ ਕਿ ਕਲਜੁਗ ਵਿਚ ਹਰੀ ਦਾ ਨਾਮ ਹੀ ਸਭ ਤੋਂ ਸ੍ਰੇਸ਼ਟ ਵਸਤੂ ਹੈ ਜੋ ਸਾਧੂ-ਗੁਰੂ ਪਾਸ ਹੈ। ਜਿਸ ਉਤੇ ਪਰਮੇਸ਼ਰ ਪ੍ਰਸੰਨ ਹੁੰਦਾ ਹੈ ਉਸ ਨੂੰ ਗੁਰੂ ਦਾ ਮਿਲਾਪ ਕਰਾ ਦਿੰਦਾ ਹੈ। ਉਹ ਮਨੁੱਖ ਨਾਮ ਦੀ ਕਮਾਈ ਕਰਦਾ ਹੋਇਆ ਘਟਾਂ ਘਟਾਂ ਵਿਚ ਪ੍ਰਭੂ ਦਾ ਦਰਸ਼ਨ ਕਰਦਾ ਹੈ।

**ਰਾਮਕਲੀ ਮਹਲਾ ੫ ॥ ਪੰਚ ਸਬਦ, ਤਹ ਪੂਰਨ ਨਾਦ ॥ ਅਨਹਦ ਬਾਜੇ, ਅਚਰਜ ਬਿਸਮਾਦ ॥ ਕੇਲ ਕਰਹਿ, ਸੰਤ ਹਰਿਲੋਗ ॥ ਪਾਰਬ੍ਰਹਮ ਪੂਰਨ**

ਨਿਰਜੋਗ ॥ ੧ ॥ ਸੂਖ ਸਹਜ ਆਨੰਦ ਭਵਨ ॥ ਸਾਧਸੰਗਿ ਬੈਸਿ ਗੁਣ ਗਾਵਹਿ, ਤਹ ਰੋਗ ਸੋਗ ਨਹੀ ਜਨਮ ਮਰਨ ॥ ੧ ॥ ਰਹਾਉ ॥ ਊਹਾ, ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥ ਭੋਜਨੁ ਭਾਉ, ਕੀਰਤਨ ਆਧਾਰੁ ॥ ਨਿਹਚਲ ਆਸਨੁ, ਬੇਸੁਮਾਰੁ ॥੨॥ ਡਿਗਿ ਨ ਡੋਲੈ, ਕਤਹੂ ਨ ਧਾਵੈ ॥ ਗੁਰ ਪ੍ਰਸਾਦਿ, ਕੋ ਇਹੁ ਮਹਲੁ ਪਾਵੈ ॥ ਭ੍ਰਮ ਭੈ ਮੋਹ ਨ ਮਾਇਆ ਜਾਲ ॥ ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥ ਤਾ ਕਾ ਅੰਤੁ, ਨ ਪਾਰਾਵਾਰੁ ॥ ਆਪੇ ਗੁਪਤੁ, ਆਪੇ ਪਾਸਾਰੁ ॥ ਜਾ ਕੈ ਅੰਤਰਿ, ਹਰਿ ਹਰਿ ਸੁਆਦੁ ॥ ਕਹਨੁ ਨ ਜਾਈ, ਨਾਨਕ ਬਿਸਮਾਦੁ ॥੪॥੯॥੨੦॥

## ਉਚਾਰਨ ਸੇਧ

**ਬਿੰਦੀ ਸਹਿਤ:** ਤਹਂ, ਕਰਹਿਂ, ਗਾਵਹਿਂ, ਨਹੀਂ, ਸਿਮਰਹਿਂ, ਪਾਵਹਿਂ।

**ਪਾਠ ਭੇਦ–** ਆਮ ਛਾਪੇ ਦੇ ਸਰੂਪਾਂ ਵਿਚ ਪਾਠ 'ਡਿਗਿ ਨ ਡੋਲੈ ਕਤਹੂ ਨ ਧਾਵੈ' ਅੰਕਿਤ ਹੈ ਪਰ ਸ਼ਬਦਾਰਥ ਵਿਚ ਪਾਠ 'ਡਿਗਿ ਨ ਡੋਲੈ ਕਤਹੂ ਧਾਵੈ' ਹੈ ਜੋ ਪੁਰਾਤਨ ਸਰੂਪਾਂ ਤੇ ਆਧਾਰਤ ਜਾਪਦਾ ਹੈ।

**ਨੋਟ–** ਅਰਥ ਦੋਹਾਂ ਸਰੂਪਾਂ ਨਾਲ ਇਕੋ ਭਾਵ ਵਾਲੇ ਬਣ ਜਾਂਦੇ ਹਨ। (੧) (ਓਹ) ਕਿਸੇ ਪਾਸੇ ਵੀ ਜਾਵੇ, ਨਾ ਡਿਗਦਾ ਹੈ ਨਾ ਡੋਲਦਾ ਹੈ (ਭਾਵ ਅਡੋਲ ਰਹਿੰਦਾ ਹੈ)।

(੨) (ਉਹ) ਡਿਗ ਕੇ ਡੋਲਦਾ ਨਹੀਂ ਹੈ ਨਾ (ਉਸਦਾ ਮਨ) ਕਿਸੇ ਪਾਸੇ ਦੌੜਦਾ ਹੈ।

**ਪਦ ਅਰਥ:** ਪੰਚ ਸਬਦ-ਆਤਮਿਕ ਮੰਡਲ ਦੇ ਸੂਖਮ ਸ਼ਬਦ। ਅਨਹਦ ਬਾਜੇ-ਬਿਨਾ ਵਜਾਏ ਵੱਜ ਰਹੇ ਹਨ। ਬਿਸਮਾਦ-ਅਸਚਰਜ ਅਵਸਥਾ। ਕੇਲ-(ਅਨੰਦਮਈ) ਕੌਤਕ। ਕਰਹਿ-ਕਰਦੇ ਹਨ। ਨਿਰਜੋਗ-ਨਿਰਲੇਪ। ਭਵਨ-ਘਰ, ਅਸਥਾਨ। ਬੈਸਿ-ਬੈਠ ਕੇ। ਗਾਵਹਿ-ਗਾਉਂਦੇ ਹਨ। ਸੋਗ-ਗ਼ਮ। ਊਹਾ-ਉਥੇ (ਉਸ ਅਵਸਥਾ ਵਿਚ) ਸਿਮਰਹਿ-ਸਿਮਰਦੇ ਹਨ। ਬਿਰਲੇ-ਵਿਰਲੇ। ਪਾਵਹਿ-ਪਾਉਂਦੇ ਹਨ। ਬਿਸ੍ਰਾਮ-ਟਿਕਾਣਾ। ਭਾਉ-ਪ੍ਰੇਮ। ਨਿਹਚਲ-ਨਾ ਚਲਣ ਵਾਲਾ, ਪੱਕਾ। ਬੇ ਸੁਮਾਰੁ-ਸ਼ੁਮਾਰ, ਗਿਣਤੀ ਤੋਂ ਰਹਿਤ। ਡਿਗਿ ਨ ਡੋਲੈ-ਭਾਵ ਅਡੋਲ ਰਹਿੰਦਾ ਹੈ। ਕਤਹੂ ਧਾਵੈ-ਕਿਸੇ ਪਾਸੇ ਜਾਵੇ। ਸੁੰਨ ਸਮਾਧਿ-ਫੁਰਨਿਆਂ ਤੋਂ ਰਹਿਤ ਸਮਾਧੀ। ਪਾਰਾਵਾਰੁ-ਪਾਰ ਤੋਂ ਉਰਾਰ। ਗੁਪਤ-ਲੁਕਿਆ ਹੋਇਆ। ਪਾਸਾਰੁ-ਪ੍ਰਗਟ।

**ਅਰਥ:** (ਹੇ ਭਾਈ!) ਉਸ ਥਾਂ (ਭਾਵ ਸਤਿਸੰਗਤ ਵਿਚ) ਪੰਚ-ਸ਼ਬਦਾਂ ਦਾ (ਆਤਮਿਕ) ਨਾਦ ਹੋ ਰਿਹਾ ਹੈ। (ਉਥੇ) ਅਨਹਦ (ਸ਼ਬਦ ਦੇ ਵਾਜੇ) ਵਜ ਰਹੇ ਹਨ (ਜਿਨ੍ਹਾਂ ਦਾ ਰਸ) ਅਚਰਜ ਤੇ ਵਿਸਮਾਦ (ਅਵਸਥਾ ਦਾ ਪ੍ਰਤੀਕ ਹੈ)। (ਉਥੇ) ਪਰਮੇਸ਼ਰ ਦੇ ਸੰਤ ਲੋਗ (ਅਸਚਰਜ) ਕੌਤਕ (ਖੇਡਾਂ) ਕਰਦੇ ਹਨ (ਕਿਉਂਕਿ) ਪੂਰਨ ਪ੍ਰਭੂ ਨਾਲ (ਉਨ੍ਹਾਂ ਦਾ) ਮਿਲਾਪ ਹੁੰਦਾ ਹੈ।੧।

(ਸਾਧ ਸੰਗਤ ਆਤਮਿਕ) ਅਡੋਲਤਾ (ਅਤੇ) ਸੁਖ-ਅਨੰਦ ਦਾ ਘਰ ਹੈ। (ਜਿਥੇ) ਸਾਧ ਸੰਗਤ ਵਿਚ ਬੈਠ ਕੇ (ਪਰਮੇਸ਼ਰ ਦੇ) ਗੁਣ ਗਾਉਂਦੇ ਹਨ, ਉਥੇ ਰੋਗ, ਗ਼ਮ, (ਅਤੇ) ਜਨਮ-ਮਰਨ ਦਾ (ਨਾਮੋ-ਨਿਸ਼ਾਨ) ਨਹੀਂ ਹੁੰਦਾ।੧।ਰਹਾਉ।

ਉਥੇ (ਸਤ ਸੰਗਤ ਵਿਚ ਸੰਤ ਲੋਕ) ਕੇਵਲ (ਪਰਮੇਸ਼ਰ ਦਾ) ਲਾਮ ਹੀ ਜਪਦੇ ਹਨ। ਵਿਰਲੇ (ਪੁਰਸ਼) ਹੀ ਉਹ ਬਿਸਰਾਮ (ਟਿਕਾਉ) ਪ੍ਰਾਪਤ ਕਰਦੇ ਹਨ। (ਉਥੇ ਸਤਿਸੰਗਤ ਵਿਚ) ਪ੍ਰੇਮ ਰੂਪੀ ਭੋਜਨ (ਛਕਣ ਲਈ ਹੁੰਦਾ ਹੈ (ਅਤੇ ਰਬੀ) ਕੀਰਤਨ ਦਾ (ਹੀ ਉਨ੍ਹਾਂ ਨੂੰ) ਆਸਰਾ ਹੈ। (ਸੰਤਾਂ ਦਾ) ਆਸਣ ਨਿਹਚਲ (ਅਡੋਲ ਹੁੰਦਾ ਹੈ, ਜਿਸ ਦਾ) ਸ਼ੁਮਾਰ ਨਹੀਂ ਹੋ ਸਕਦਾ (ਭਾਵ ਕਥਨ ਤੋਂ ਰਹਿਤ ਹੈ)।੨।

(ਉਹ ਅਵਸਥਾ ਵਿਚ ਅਪੜਿਆਂ ਜਿਗਿਆਸੂ ਕਦੇ ਵੀ) ਡਿਗਦਾ ਤੇ ਡੋਲਦਾ ਨਹੀਂ ਹੈ (ਅਤੇ ਨਾ ਹੀ ਉਸ ਦਾ ਮਨ) ਕਿਸੇ (ਸੰਕਲਪ ਵਿਕਲਪ) ਵਲ ਦੌੜਦਾ ਹੈ। (ਪਰ) ਗੁਰੂ ਦੀ ਕਿਰਪਾ ਨਾਲ (ਕੋਈ ਵਿਰਲਾ) ਇਹ ਅਸਥਾਨ ਪ੍ਰਾਪਤ ਕਰਦਾ ਹੈ। (ਉਥੇ) ਨਾ (ਕਿਸੇ ਪ੍ਰਕਾਰ ਦਾ) ਭਰਮ ਜਾਂ ਡਰ ਹੈ (ਅਤੇ) ਨਾ ਹੀ ਮੋਹ ਮਾਇਆ ਦਾ ਜਾਲ (ਵਿਛਿਆ ਹੋਇਆ ਹੈ)। (ਉਥੇ) ਅਫੁਰ ਸਮਾਧੀ ਵਿਚ (ਕੇਵਲ) ਕਿਰਪਾਲ (ਪ੍ਰਭੂ ਹੀ ਹੁੰਦਾ ਹੈ)।੩।

ਉਸ (ਪ੍ਰਭੂ) ਦਾ (ਕੋਈ) ਉਰਾਰ ਪਾਰ (ਜਾਂ) ਅੰਤ ਨਹੀਂ ਹੈ। (ਉਹ) ਆਪ ਹੀ ਗੁਪਤ (ਨਿਰਗੁਣ ਸਰੂਪ ਵਿਚ ਅਤੇ) ਆਪ ਹੀ ਸਰਗੁਣ (ਪ੍ਰਗਟ ਸਰੂਪ ਵਿਚ ਵਰਤ ਰਿਹਾ ਹੈ)। (ਹੇ ਭਾਈ!) ਜਿਸ (ਮਨੁੱਖ) ਦੇ (ਹਿਰਦੇ) ਅੰਦਰ ਹਰੀ (ਸਿਮਰਨ ਦਾ) ਸੁਆਦ (ਆਇਆ ਹੈ, ਓਹੀ ਇਸ ਨੂੰ ਜਾਣਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਸਿਮਰਨ ਦੇ ਰਸ ਦਾ ਸੁਆਦ) ਵਿਸਮਾਦ ਰੂਪ ਹੈ (ਉਹ ਕਿਸੇ ਤੋਂ ਵੀ) ਕਥਨ ਨਹੀਂ ਕੀਤਾ ਜਾ ਸਕਦਾ।੪।੯।੨੦।

# ਸਾਰੰਸ਼ ਅਤੇ ਸਿਧਾਂਤ

ਸਤਿਸੰਗ, ਪੂਰਨ ਸਹਜ, ਸੁਖ ਤੇ ਅਨੰਦ ਵਾਲਾ ਅਸਥਾਨ ਹੈ। ਇਸ ਭਵਨ ਵਿਚ ਹਰੀ ਦੇ ਸੰਤ ਜਨਾ ਦਾ ਵਾਸਾ ਹੁੰਦਾ ਹੈ। ਸੰਤਾਂ ਦਾ ਸੰਗ ਕਰਕੇ ਪਰਮੇਸ਼ਰ ਦੇ ਗੁਣ ਗਾਉਣ ਨਾਲ ਜੋ ਆਤਮਿਕ ਹੁਲਾਰਾ ਆਉਂਦਾ ਹੈ, ਉਹ 'ਗੁੰਗੇ ਦੀ ਮਿਠਿਆਈ' ਵਾਲਾ ਸੁਆਦ ਹੈ।

ਇਸ ਵਿਚ ਸੰਦੇਹ ਨਹੀਂ ਕਿ ਆਮ ਤੌਰ ਤੇ ਵਿਦਵਾਨ ਪੰਚ ਸ਼ਬਦ ਦੇ ਅਰਥ ਤਾਰ, ਚੰਮ, ਧਾਤ, ਘੜੇ, ਫੂਕ ਵਾਲੇ ਵਾਜੇ ਕਰਦੇ ਹਨ ਪਰ ਨਾਮ-ਰਸੀਆਂ ਦੀ ਇਹਨਾਂ ਅਰਥਾਂ ਨਾਲ ਤਸਲੀ ਨਹੀਂ ਹੁੰਦੀ। ਇਹ ਆਤਮਿਕ ਮੰਡਲ ਦੇ ਹਿਰਦੇ ਵਿਚ ਪ੍ਰਗਟ ਹੋਣ ਵਾਲੇ ਸੂਖਮ ਸ਼ਬਦ ਹਨ। 'ਅਨਹਦ' ਵੀ ਇਕ ਸ਼ਬਦ ਨਹੀਂ, ਇਸ ਵਿਸ਼ੇ ਤੇ ਅਨੰਦ ਸਾਹਿਬ ਵਿਚ 'ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ....' ਵਿਚ ਕੀਤੀ ਵਿਆਖਿਆ ਪੜ੍ਹੋ। ਅਸਲ ਵਿਚ ਗੁਰੂ ਦੀ ਕਿਰਪਾ ਨਾਲ ਜਿਸ ਨੂੰ ਸੂਖ ਸਹਜ ਅਨੰਦ ਦਾ ਭਵਨ ਮਿਲ ਜਾਂਦਾ ਹੈ, ਉਹ ਹੀ ਅਫੁਰ ਸਮਾਧੀ ਵਿਚ ਪੰਚ ਸ਼ਬਦਾਂ ਦਾ ਰੰਗ ਮਾਣਦਾ ਹੈ। ਉਸ ਨੂੰ ਗੁਪਤ ਪ੍ਰਗਟ ਰੂਪ ਵਿਚ ਇਕੋ ਨਿਰੰਕਾਰ ਦੇ ਦਰਸ਼ਨ ਹੁੰਦੇ ਹਨ ਜਿਸ ਦਾ ਵਿਸਮਾਦਿਕ ਸੁਆਦ ਓਹੀ ਜਾਣ ਸਕਦਾ ਹੈ, ਬਾਕੀ ਸਭ ਖ਼ਿਆਲੀ ਪੁਲਾਉ ਹਨ।

ਫੁਰਨਿਆਂ ਤੋਂ ਰਹਿਤ ਸਮਾਧੀ ਦਾ ਸਥਾਨ ਸਾਧ ਸੰਗਤ ਹੈ। ਅੰਤਲੀ ਪੰਕਤੀ ਵਿਚ ਇਹ ਦਸਿਆ ਹੈ ਕਿ ਸਾਧ ਸੰਗਤ ਦੇ ਅਨੰਦ ਭਵਨ ਦੀ ਮਹਿਮਾ ਕਰਦਿਆਂ ਮਨੁੱਖ ਵਿਸਮਾਦ ਹੋ ਜਾਂਦਾ ਹੈ:--

**ਕਹੁ ਕਬੀਰ ਇਹ ਕਹੀਐ ਕਾਹਿ ॥ ਸਾਧ ਸੰਗਤ ਬੈਕੁੰਠੈ ਆਹਿ ॥ [ਪੰਨਾ ੩੨੫**

**ਸਾਧ ਸਭਾ ਮਹਿ ਅਨੰਦ ਬਿਸ੍ਰਾਮ ॥ [ਪੰਨਾ ੬੭੯**

**ਰਾਮਕਲੀ ਮਹਲਾ ੫ ॥ ਭੇਟਤ ਸੰਗਿ, ਪਾਰਬ੍ਰਹਮੁ ਚਿਤਿ ਆਇਆ ॥ ਸੰਗਤਿ ਕਰਤ, ਸੰਤੋਖੁ ਮਨਿ ਪਾਇਆ ॥ ਸੰਤਹ ਚਰਨ, ਮਾਥਾ ਮੇਰੋ ਪਉਤ ॥ ਅਨਿਕ ਬਾਰ, ਸੰਤਹ ਡੰਡਉਤ ॥੧॥ ਇਹੁ ਮਨੁ, ਸੰਤਨ ਕੈ ਬਲਿਹਾਰੀ ॥ ਜਾ ਕੀ ਓਟ ਗਹੀ ਸੁਖੁ ਪਾਇਆ, ਰਾਖੇ ਕਿਰਪਾ ਧਾਰੀ ॥੧॥ਰਹਾਉ॥ ਸੰਤਹ ਚਰਣ, ਧੋਇ ਧੋਇ ਪੀਵਾ ॥ ਸੰਤਹ ਦਰਸੁ, ਪੇਖਿ ਪੇਖਿ ਜੀਵਾ ॥ ਸੰਤਹ ਕੀ ਮੇਰੈ ਮਨਿ ਆਸ ॥ ਸੰਤ, ਹਮਾਰੀ ਨਿਰਮਲ ਰਾਸਿ ॥੨॥ ਸੰਤ, ਹਮਾਰਾ ਰਾਖਿਆ ਪੜਦਾ ॥ ਸੰਤ ਪ੍ਰਸਾਦਿ, ਮੋਹਿ ਕਬਹੂ ਨ ਕੜਦਾ ॥ ਸੰਤਹ ਸੰਗੁ ਦੀਆ ਕਿਰਪਾਲ ॥ ਸੰਤ ਸਹਾਈ ਭਏ ਦਇਆਲ ॥੩॥ ਸੁਰਤਿ ਮਤਿ ਬੁਧਿ ਪਰਗਾਸੁ ॥ ਗਹਿਰ ਗੰਭੀਰ ਅਪਾਰ ਗੁਣਤਾਸੁ ॥ ਜੀਅ ਜੰਤ ਸਗਲੇ ਪ੍ਰਤਿਪਾਲ ॥ ਨਾਨਕ, ਸੰਤਹ ਦੇਖਿ ਨਿਹਾਲ ॥੪॥੧੦॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੰਤਹ, ਪੀਵਾਂ, ਜੀਵਾਂ। ਫੁਟਕਲ- ਕੜ੍ਹਦਾ।

**ਪਦ ਅਰਥ:** ਭੇਟਤ-ਮਿਲਦਿਆਂ। ਕਰਤ-ਕਰਦਿਆਂ। ਸੰਤਹ-ਸੰਤਾਂ ਦੇ। ਪਉਤ-ਪਿਆ ਹੈ। ਡੰਡਉਤ-ਨਮਸਕਾਰ। ਜਾਕੀ-ਜਿਨ੍ਹਾਂ ਦੀ। ਗਹੀ-ਪਕੜੀ। ਕਿਰਪਾ ਧਾਰੀ-ਕਿਰਪਾ ਕਰਕੇ। ਧੋਇ ਧੋਇ-ਧੋ ਧੋ ਕੇ। ਪੀਵਾ-ਮੈਂ ਪੀਵਾਂ। ਪੇਖਿ ਪੇਖਿ-ਵੇਖ ਵੇਖ ਕੇ। ਜੀਵਾ-ਮੈਂ ਜੀਵਾਂ। ਰਾਸਿ-ਪੂੰਜੀ। ਪੜਦਾ-ਇਜ਼ਤ। ਨ ਕੜਦਾ-ਚਿੰਤਾ ਨਹੀਂ ਕਰਦਾ। ਸੰਗੁ-ਸਾਥ। ਸਹਾਈ-ਮਦਦਗਾਰ। ਗੁਣਤਾਸੁ-ਗੁਣਾਂ ਦਾ ਖਜ਼ਾਨਾ। ਦੇਖਿ-ਵੇਖ ਕੇ (ਦਰਸ਼ਨ ਕਰਕੇ)।

**ਅਰਥ:** ਹੇ (ਭਾਈ! ਸੰਤ ਜਨਾ ਦੇ) ਸੰਗ ਨਾਲ ਮਿਲਦਿਆਂ ਪਰਮੇਸ਼ਰ (ਮੇਰੇ) ਚਿਤ ਵਿਚ ਆ (ਵਸਿਆ) ਹੈ। (ਸੰਤ ਜਨਾ ਦੀ) ਸੰਗਤ ਕਰਦਿਆਂ (ਮੈਂ ਆਪਣੇ) ਮਨ ਵਿਚ ਸੰਤੋਖ ਪ੍ਰਾਪਤ ਕਰ ਲਿਆ ਹੈ। ਮੇਰਾ ਮੱਥਾ ਸੰਤ (ਜਨਾਂ ਦੇ) ਚਰਨਾਂ ਉਤੇ ਪੈਂਦਾ ਹੈ। ਅਨੇਕ ਵਾਰੀ (ਸਾਡੀ) ਸੰਤਾਂ ਨੂੰ ਨਮਸਕਾਰ ਹੈ।੧।

(ਹੇ ਭਾਈ! ਮੇਰਾ) ਇਹ ਮਨ ਸੰਤਾਂ ਤੋਂ ਸਦਕੇ ਜਾਂਦਾ ਹੈ। ਜਿਨ੍ਹਾਂ ਦੀ ਓਟ ਪਕੜਨ ਨਾਲ (ਮੈਂ ਆਤਮਿਕ) ਸੁਖ ਪ੍ਰਾਪਤ ਕੀਤਾ ਹੈ, (ਉਨ੍ਹਾਂ ਸੰਤਾਂ ਨੇ) ਕਿਰਪਾ ਕਰਕੇ (ਮੈਨੂੰ ਆਪਣੇ ਚਰਨਾਂ ਵਿਚ) ਰਖ ਲਿਆ ਹੈ।੧।ਰਹਾਉ।

(ਹੇ ਭਾਈ! ਮੈਂ) ਸੰਤਾਂ ਦੇ ਚਰਨ ਧੋ ਧੋ ਕੇ ਪੀਂਦਾ ਹਾਂ। ਸੰਤਾਂ ਦਾ ਦਰਸ਼ਨ ਵੇਖ ਵੇਖ ਕੇ ਮੈਂ ਜੀਊਂਦਾ ਹਾਂ। ਸੰਤਾਂ ਦੀ (ਹਰ ਵੇਲੇ) ਮੇਰੇ ਮਨ ਵਿਚ ਆਸ (ਲਗੀ ਰਹਿੰਦੀ ਹੈ)। ਸੰਤ ਸਾਡੀ ਨਿਰਮਲ (ਗੁਣਾ ਦੀ) ਪੂੰਜੀ ਹਨ।੨।

(ਹੇ ਭਾਈ!) ਸੰਤਾਂ ਨੇ ਸਾਡਾ ਪੜਦਾ ਢਕ ਲਿਆ ਹੈ। ਸੰਤਾਂ ਦੀ ਕਿਰਪਾ ਕਰਕੇ ਮੈਂ ਕਦੇ ਵੀ ਚਿੰਤਾ ਨਹੀਂ ਕਰਦਾ। ਕਿਰਪਾਲੂ (ਪਰਮਾਤਮਾ ਨੇ ਹੀ ਮੈਨੂੰ) ਸੰਤਾਂ ਦਾ ਸੰਗ ਬਖ਼ਸ਼ਿਆ ਹੈ। ਦਇਆਲੂ ਸੰਤ (ਆਪ ਹੀ ਸਾਡੇ) ਸਹਾਈ ਹੋਏ ਹਨ।੩।

(ਹੇ ਭਾਈ!) ਸੰਤਾਂ ਦੀ ਕਿਰਪਾ ਕਰਕੇ (ਮੇਰੀ) ਸੁਰਤਿ ਵਿਚ, ਮਤਿ ਵਿਚ, ਬੁਧਿ ਵਿਚ, (ਆਤਮਿਕ) ਚਾਨਣ ਹੋ ਗਿਆ ਹੈ। (ਉਹ ਪ੍ਰਭੂ) ਡੂੰਘਾ, ਬੇਅੰਤ ਗੁਣਾਂ ਦਾ ਖਜ਼ਾਨਾ ਹੈ। (ਉਹ ਪ੍ਰਭੂ) ਸਾਰੇ ਜੀਵਾਂ ਜੰਤੂਆਂ ਦੀ ਪਾਲਨਾ ਕਰਨ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸੀਂ) ਸੰਤਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਗਏ ਹਾਂ।੪।੧੦।੨੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਪੂਰਨ ਸੰਤਾਂ ਦੀ ਮਹਿਮਾ ਦਾ ਵਰਣਨ ਹੈ। ਸਾਧੂ ਦੀ ਨਿਸ਼ਾਨੀ ਕੀ ਹੈ? ਜਿਸ ਦੇ ਮਿਲਿਆਂ ਪਰਮੇਸ਼ਰ ਚਿਤ ਵਿਚ ਆ ਵਸੇ, ਸੰਗਤ ਕਰਨ ਨਾਲ ਮਨ ਦੀ ਤ੍ਰਿਸ਼ਨਾ ਮੁਕ ਜਾਵੇ, ਸੰਤੋਖ ਦੀ ਪ੍ਰਾਪਤੀ ਹੋ ਜਾਵੇ, ਉਹ ਸਚਾ ਸਾਧੂ ਹੈ। ਬਾਕੀ ਸ਼ਬਦ ਵਿਚ ਸੰਤ ਦੀ ਉਸਤਤਿ ਹੀ ਕੀਤੀ ਹੈ। ਅੰਤ ਵਿਚ 'ਨਾਨਕ ਸੰਤਹ ਦੇਖਿ ਨਿਹਾਲ' ਤੇ ਸ਼ਬਦ ਦੀ ਸਮਾਪਤੀ ਕਰ ਦਿਤੀ ਹੈ।

ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਅਖਉਤੀ ਸੰਤਾਂ ਦੇ ਚੇਲੇ ਚਾਟੜੇ ਜਦੋਂ ਕਿਸੇ ਦੇ ਘਰ ਸਮਾਗਮ ਹੋਵੇ ਤਾਂ ਉਹ ਇਹੋ ਜਿਹੇ ਸ਼ਬਦ ਚੁਣ ਚੁਣ ਕੇ ਪੜ੍ਹਦੇ ਹਨ। ਸ਼ਬਦ ਪੜ੍ਹਨੇ ਚੰਗੀ ਗਲ ਹੈ ਪਰ ਕਿਸੇ ਮਨੁੱਖ ਨੂੰ ਮੁੱਖ ਰਖ ਕੇ ਭਾਵ ਨਿਸ਼ਾਨਾ ਬਣਾ ਕੇ ਚੋਣਵੇਂ ਸ਼ਬਦਾਂ ਦਾ ਕੀਰਤਨ ਕਰਨਾ ਮਨਮਤਿ ਹੈ। ਜਿਸ ਦੀ ਇਹ ਅਵਸਥਾ ਨਾ ਹੋਵੇ, ਉਸ ਨੂੰ ਸਨਮੁਖ ਰਖ ਕੇ ਹਉਮੈ ਦੇ ਪੱਠੇ ਪਾਉਣ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਕਈ ਵਾਰੀ ਅਜਿਹੀ ਵਡਿਆਈ ਸਾਧੂ ਨੂੰ ਹੀ ਲੈ ਡੁੱਬਦੀ ਹੈ।

**ਰਾਮਕਲੀ ਮਹਲਾ ੫ ॥ ਤੇਰੈ ਕਾਜਿ ਨ, ਗ੍ਰਿਹੁ ਰਾਜੁ ਮਾਲੁ ॥ ਤੇਰੈ ਕਾਜਿ ਨ, ਬਿਖੈ ਜੰਜਾਲੁ ॥ ਇਸਟ ਮੀਤ, ਜਾਣੁ ਸਭ ਛਲੈ ॥ ਹਰਿ ਹਰਿ ਨਾਮੁ, ਸੰਗਿ ਤੇਰੈ ਚਲੈ ॥੧॥ ਰਾਮਨਾਮ ਗੁਣ ਗਾਇ ਲੇ ਮੀਤਾ ॥ ਹਰਿ ਸਿਮਰਤ, ਤੇਰੀ ਲਾਜ ਰਹੈ ॥ ਹਰਿ ਸਿਮਰਤ, ਜਮੁ ਕਛੁ ਨ ਕਹੈ ॥੧॥ਰਹਾਉ॥ ਬਿਨੁ ਹਰਿ, ਸਗਲ ਨਿਰਾਰਥ ਕਾਮ ॥ ਸੁਇਨਾ ਰੁਪਾ ਮਾਟੀ ਦਾਮ ॥ ਗੁਰ ਕਾ ਸਬਦੁ ਜਾਪਿ, ਮਨ ਸੁਖਾ ॥ ਈਹਾ ਊਹਾ, ਤੇਰੋ ਊਜਲ ਮੁਖਾ ॥੨॥ ਕਰਿ ਕਰਿ ਥਾਕੇ, ਵਡੇ ਵਡੇਰੇ ॥ ਕਿਨਹੀ ਨ ਕੀਏ ਕਾਜ ਮਾਇਆ ਪੂਰੇ ॥ ਹਰਿ ਹਰਿ ਨਾਮੁ ਜਪੈ ਜਨੁ ਕੋਇ ॥ ਤਾ**

**ਕੀ ਆਸਾ ਪੂਰਨ ਹੋਇ ॥੩॥ ਹਰਿ ਭਗਤਨ ਕੋ ਨਾਮੁ ਅਧਾਰੁ ॥ ਸੰਤੀ ਜੀਤਾ ਜਨਮੁ ਅਪਾਰੁ ॥ ਹਰਿ ਸੰਤੁ ਕਰੇ, ਸੋਈ ਪਰਵਾਣੁ ॥ ਨਾਨਕ ਦਾਸੁ ਤਾ ਕੈ ਕੁਰਬਾਣੁ ॥੪॥੧੧॥੨੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਸੁਇਨਾਂ, ਦਾਂਮ, ਈਹਾਂ, ਊਹਾਂ, ਸੰਤੀਂ।

**ਪਦ ਅਰਥ:**ਕਾਜਿ-ਕੰਮ ਵਿਚ। ਗ੍ਰਿਹੁ-ਘਰ, ਮਕਾਨ। ਬਿਖੈ ਜੰਜਾਲੁ-ਮਾਇਆ ਦਾ ਰਗੜਾ ਝਗੜਾ। ਇਸਟ-ਪਿਆਰੇ। ਜਾਣੁ-ਤੂੰ ਸਮਝ ਲੈ। ਛਲੈ-ਛਲ ਕਰਨ ਵਾਲੇ। ਲਾਜੁ-ਪਤਿ, ਇਜ਼ਤ। ਨਿਰਾਰਥ-ਵਿਅਰਥ। ਰੁਪਾ-ਚਾਂਦੀ। ਮਾਟੀ-ਮਿਟੀ (ਸਮਾਨ)। ਦਾਮ-ਦਮੜੇ, ਰੁਪਏ। ਮੁਖਾ-ਮੂੰਹ। ਅਧਾਰੁ-ਆਸਰਾ। ਸੰਤੀ-ਸੰਤਾਂ ਨੇ। ਜੀਤਾ-ਜਿਤਿਆ ਹੈ। ਪਰਵਾਣੁ-ਕਬੂਲ।

**ਅਰਥ:** (ਹੇ ਭਾਈ! ਇਹ) ਘਰ, ਰਾਜ (ਅਤੇ ਹੋਰ) ਮਾਲ ਪਦਾਰਥ ਤੇਰੇ (ਕਿਸੇ) ਕੰਮ ਵਿਚ ਨਹੀਂ ਆਉਣੇ। ਮਾਇਆ ਦੇ ਰਗੜੇ ਝਗੜੇ ਵੀ ਤੇਰੇ ਕੰਮ ਵਿਚ ਨਹੀਂ ਆਉਣੇ। (ਜਿਤਨੇ) ਪਿਆਰੇ ਮਿੱਤਰ ਹਨ (ਤੂੰ) ਜਾਣ ਲੈ ਕਿ (ਇਹ) ਸਭ ਛਲ ਕਰਨ ਵਾਲੇ (ਧੋਖਾ ਦੇਣ ਵਾਲੇ ਹੀ) ਹਨ। (ਇਕ) ਹਰੀ ਦਾ ਨਾਮ ਹੀ ਤੇਰੇ ਨਾਲ (ਪਰਲੋਕ ਵਿਚ) ਚਲੇਗਾ।੧।

ਹੇ ਮਿੱਤਰ! ਰਾਮ ਨਾਮ ਦੇ ਗੁਣ ਗਾ ਲੈ, ਹਰੀ ਦਾ (ਨਾਮ) ਸਿਮਰਦਿਆਂ ਤੇਰੀ (ਲੋਕ ਪਰਲੋਕ ਵਿਚ) ਇਜ਼ਤ ਰਹਿ ਸਕਦੀ ਹੈ। ਹਰੀ ਦਾ (ਨਾਮ) ਸਿਮਰਦਿਆਂ ਜਮ ਕੁਝ ਵੀ ਨਹੀਂ ਕਹਿੰਦਾ।੧।ਰਹਾਉ।

(ਹੇ ਭਾਈ!) ਹਰੀ ਦਾ (ਨਾਮ ਸਿਮਰਨ ਤੋਂ) ਬਿਨਾ ਸਾਰੇ (ਕੀਤੇ) ਕੰਮ ਵਿਅਰਥ ਹਨ। ਸੋਨਾ, ਚਾਂਦੀ, ਕਪੜੇ (ਰੁਪਏ, ਸਭ) ਮਿੱਟੀ ਹਨ (ਭਾਵ ਕਿਸੇ ਕੰਮ ਨਹੀਂ ਹਨ)।

(ਹੇ ਭਾਈ!) ਗੁਰੂ ਦਾ ਸ਼ਬਦ ਜਪ ਕੇ ਮਨ ਨੂੰ ਸੁਖ (ਅਨੰਦ ਹੁੰਦਾ ਹੈ)। (ਇਥੇ ਉਥੇ (ਲੋਕ, ਪਰਲੋਕ ਵਿਚ ਤੇਰਾ) ਮੂੰਹ ਉਜਲਾ ਹੋ ਜਾਵੇਗਾ।੨।

(ਹੇ ਭਾਈ! ਤੈਥੋਂ) ਵਡੇ ਵਡੇਰੇ (ਸਾਰੇ ਹੀ ਮਾਇਆ ਲਈ ਧੰਧੇ) ਕਰ ਕਰ ਕੇ ਥੱਕ ਗਏ (ਪਰ) ਕਿਸੇ (ਮਨੁੱਖ) ਨੇ ਵੀ ਮਾਇਆ ਦੇ ਕੰਮ ਪੂਰੇ ਨਹੀਂ ਕੀਤੇ (ਭਾਵ ਕਿਸੇ ਦੀ ਤ੍ਰਿਸ਼ਨਾ ਨਹੀਂ ਬੁਝੀ)। (ਜੋ) ਕੋਈ (ਵਿਰਲਾ ਪਰਮੇਸ਼ਰ ਦਾ) ਪਿਆਰਾ ਹਰਿ ਹਰਿ ਨਾਮ ਜਪਦਾ ਹੈ, ਉਸ ਦੀ (ਦਿਲੀ) ਆਸ ਪੂਰੀ ਹੋ ਜਾਂਦੀ ਹੈ।੩।

(ਹੇ ਭਾਈ!) ਪ੍ਰਭੂ ਦੇ ਭਗਤਾਂ ਨੂੰ ਨਾਮ ਰੂਪ ਆਸਰਾ ਹੈ। ਸੰਤ (ਜਨਾਂ ਨੇ) ਆਪਣਾ) ਅਮੋਲਕ ਜਨਮ ਜਿਤ ਲਿਆ ਹੈ। ਹਰੀ ਦਾ ਸੰਤ (ਜੋ ਕੁਝ) ਕਰਦਾ ਹੈ ਉਹ (ਪ੍ਰਭੂ ਦੀ ਦਰਗਾਹ ਵਿਚ) ਪਰਵਾਣ ਹੁੰਦਾ ਹੈ। ਦਾਸ ਨਾਨਕ ਉਸ (ਸੰਤ ਤੋਂ) ਸਦਕੇ ਜਾਂਦਾ ਹੈ।੪।੧੧।੨੨।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨੁੱਖ ਨੂੰ ਰਾਮ ਨਾਮ ਦੇ ਗੁਣ ਗਾਉਣ ਦਾ ਉਪਦੇਸ਼ ਦਿੱਤਾ ਹੈ। ਗੁਣ ਗਾਉਣ ਨਾਲ ਮਨ ਦੀ ਮੈਲ ਉਤਰਦੀ ਹੈ ਅਤੇ ਹਉਮੈ ਨਾਸ਼ ਹੁੰਦੀ ਹੈ। ਇਹ ਜੀਵ ਸਾਰੀ ਉਮਰ ਮਾਇਆ ਅਤੇ ਹੋਰ ਮਾਲ ਪਦਾਰਥ ਕਮਾਉਣ ਕਮਾਉਣ ਤੇ ਲਕ ਬੱਧੀ ਰਖਦਾ ਹੈ। ਇਸ ਨੂੰ ਇਹ ਸੋਚ ਕਦੇ ਨਹੀਂ ਆਈ ਕਿ ਸੋਨਾ ਚਾਂਦੀ ਅਤੇ ਹੋਰ ਸਾਰੇ ਪਦਾਰਥ ਨਾਮ ਤੋਂ ਬਿਨਾ ਕਿਸ ਅਰਥ? ਜੇ ਜਗਿਆਸੂ ਗੁਰੂ ਦਾ ਇਹ ਉਪਦੇਸ਼ ਪਲੇ ਬੰਨ੍ਹ ਲਏ ਤਾਂ ਇਸ ਦਾ ਲੋਕ ਪਰਲੋਕ ਵਿਚ ਮੁਖ ਉਜਲਾ ਹੋ ਸਕਦਾ ਹੈ:–

**ਗੁਰ ਕਾ ਸਬਦੁ ਜਾਪਿ ਮਨ ਸੁਖਾ ॥ ਈਹਾ ਊਹਾ ਤੇਰੋ ਊਜਲ ਮੁਖਾ ॥**

ਭਾਈ ਮਿੱਤਰ ਸਭ ਛੱਡ ਜਾਣ ਵਾਲੇ ਹਨ, ਕੇਵਲ ਨਾਮ ਹੀ ਪ੍ਰਭੂ ਦੀ ਦਰਗਾਹ ਵਿਚ ਨਾਲ ਜਾਣ ਵਾਲੀ ਹੈ।

ਇਸ ਸ਼ਬਦ ਵਿਚ ਇਹ ਸਿਧਾਂਤ ਵੀ ਦਰਜ ਹੈ ਕਿ ਸਾਡੇ ਵੱਡੇ ਵਡੇਰੇ ਅਨੇਕ ਪ੍ਰਕਾਰ ਦੇ ਕਾਰ-ਵਿਹਾਰ ਕਰ ਕਰ ਕੇ ਥੱਕ ਗਏ, ਪਰ ਓਹ ਵੀ ਮਾਇਆ ਦੇ ਕੰਮ ਪੂਰੇ ਨਹੀਂ ਕਰ ਸਕੇ, ਅਧੂਰੇ ਹੀ ਛੱਡ ਗਏ। ਇਸ ਲਈ ਲੋੜ ਹੈ ਨਿਰਾਰਥਕ ਕੰਮ ਛੱਡ ਕੇ ਸੰਤਾਂ ਦੀ ਸੰਗਤ ਵਿਚ ਨਾਮ ਜਪਣ ਦੀ ਜਾਚ ਸਿਖੀ ਜਾਏ। ਇਸ ਤਰ੍ਹਾਂ ਨਾਮ ਅਭਿਆਸ ਨਾਲ ਸਾਰੀਆਂ ਖਾਹਿਸ਼ਾਂ ਪੂਰੀਆਂ ਹੋ ਜਾਂਦੀਆਂ ਹਨ ਤੇ ਜਨਮ-ਪਦਾਰਥ ਜਿਤ ਲਈਦਾ ਹੈ।

**ਰਾਮਕਲੀ ਮਹਲਾ ੫ ॥ ਸਿੰਚਹਿ ਦਰਬੁ, ਦੇਹਿ ਦੁਖੁ ਲੋਗ ॥ ਤੇਰੈ ਕਾਜਿ ਨ ਅਵਰਾ ਜੋਗ ॥ ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥ ਜਮ ਕੀ ਜੇਵੜੀ, ਤੂ ਆਗੈ ਬੰਧ ॥੧॥ ਛਾਡਿ ਵਿਡਾਣੀ ਤਾਤਿ, ਮੂੜੇ॥ ਈਹਾ ਬਸਨਾ ਰਾਤਿ, ਮੂੜੇ ॥ ਮਾਇਆ ਕੇ ਮਾਤੇ, ਤੈ ਉਠਿ ਚਲਨਾ ॥ ਰਾਚਿ ਰਹਿਓ ਤੂੰ ਸੰਗਿ ਸੁਪਨਾ ॥੧॥ਰਹਾਉ॥ ਬਾਲ ਬਿਵਸਥਾ, ਬਾਰਿਕੁ ਅੰਧ ॥ ਭਰਿ ਜੋਬਨਿ, ਲਾਗਾ ਦੁਰਗੰਧ ॥ ਤ੍ਰਿਤੀਅ ਬਿਵਸਥਾ, ਸਿੰਚੇ ਮਾਇ ॥ ਬਿਰਧਿ ਭਇਆ, ਛੋਡਿ ਚਲਿਓ ਪਛੁਤਾਇ ॥੨॥ ਚਿਰੰਕਾਲ, ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ, ਹੋਈ ਖੇਹ ॥ ਪਸੂ ਪਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ, ਜਿਨਿ ਏਹ ਸਿਰੀ ॥੩॥ ਸੁਣਿ ਕਰਤਾਰ ਗੋਵਿੰਦ ਗੋਪਾਲ ॥ ਦੀਨ ਦਇਆਲ, ਸਦਾ ਕਿਰਪਾਲ ॥ ਤੁਮਹਿ ਛਡਾਵਹੁ, ਛੁਟਕਹਿ ਬੰਧ ॥ ਬਖਸਿ ਮਿਲਾਵਹੁ, ਨਾਨਕ ਜਗ ਅੰਧ ॥੪॥੧੨॥੨੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿੰਚਹਿੰ, ਦੇਹਿੰ, ਅਵਰਾਂ, ਵਰਤਹਿੰ, ਈਹਾਂ, ਤੈਂ, ਤੁਮਹਿੰ, ਛੁਟਕਹਿੰ।

**ਪਦ ਅਰਥ:** ਸਿੰਚਹਿ-ਇਕਠਾ ਕਰਦਾ ਹੈ। ਦਰਬੁ-ਧਨ, ਦੌਲਤ। ਦੇਹਿ-ਤੂੰ ਦੇਂਦਾ ਹੈਂ। ਅਵਰਾ ਜੋਗ-ਹੋਰਨਾ ਜੋਗ। ਵਰਤਹਿ-ਵਰਤਦਾ ਹੈਂ। ਅੰਧੁ-ਅੰਨ੍ਹਾ। ਜੇਵਰੀ-ਰੱਸੀ, ਫਾਹੀ। ਆਗੈ-ਅਗੇ ਪਰਲੋਕ ਵਿਚ। ਬੰਧ-ਬੱਝ

ਜਾਵੇਗਾ। ਵਿਡਾਣੀ-ਬਿਗਾਨੀ। ਮੂੜੇ-ਹੇ ਮੂਰਖ!। ਤਾਤਿ-ਈਰਖਾ, ਸਾੜਾ। ਈਹਾ-ਇਥੇ ਇਸ ਲੋਕ ਵਿਚ। ਮਾਤੇ-ਮੱਤੇ ਹੋਏ। ਰਾਚਿ ਰਹਿਓ-ਤੂੰ ਰਚ-ਮਿਚ ਰਿਹਾ ਹੈਂ। ਬਿਵਸਥਾ-ਉਮਰ। ਅੰਧ-ਅਗਿਆਨਤਾ, ਬੇ-ਸਮਝੀ। ਭਰਿ ਜੋਬਨਿ-ਭਰੀ ਜੁਆਨੀ ਦੀ (ਉਮਰ) ਵਿਚ। ਦੁਰਗੰਧ-ਮਾੜੀ ਵਾਸ਼ਨਾ। ਵਿਸ਼ੇ-ਵਿਕਾਰਾਂ ਵਲ। ਤ੍ਰਿਤੀਆ ਬਿਵਸਥਾ-ਤੀਜੀ ਅਵਸਥਾ, ਭਰ ਜੁਆਨੀ ਮਗਰੋਂ। ਸਿੰਚੇ ਮਾਇ-ਮਾਇਆ ਇਕਠੀ ਕਰਦਾ ਹੈ। ਬਿਰਧਿ ਭਇਆ-ਬੁੱਢਾ ਹੋ ਗਿਆ। ਚਿਰੰਕਾਲ-ਬਹੁਤ ਸਮਾਂ ਲੰਘ ਕੇ। ਦੁਰਲਭ-ਔਖੀ ਲਭਣ ਵਾਲੀ। ਦੇਹ-ਸਰੀਰ। ਵਿਹੂਣੀ-ਸਖਣੀ। ਖੇਹ-ਸੁਆਹ। ਪਸੂ-ਪਸ਼ੂ, ਮਾਲ ਡੰਗਰ। ਪਰੇਤ-ਭੂਤ ਪ੍ਰੇਤ। ਮੁਗਧ ਤੇ-ਮੂਰਖ ਨਾਲੋਂ ਵੀ। ਬੁਰੀ-ਭੈੜੀ। ਜਿਨਿ-ਜਿਸ (ਵਾਹਿਗੁਰੂ ਨੇ)। ਸਿਰੀ-ਸਿਰਜੀ, ਬਣਾਈ। ਤੁਮਹਿ ਛਡਾਵਹੁ-ਤੁਸੀਂ ਹੀ ਛੁੜਾਓ। ਛੂਟਕਹਿ-ਛੁਟਦੇ ਹਨ। ਬੰਧ-ਬੰਧਨ।

**ਅਰਥ:** (ਹੇ ਮੂਰਖ ਜੀਵ! ਤੂੰ) ਧਨ ਇਕੱਠਾ ਕਰਦਾ ਹੈਂ (ਅਤੇ) ਲੋਕਾਂ ਨੂੰ ਦੁਖ ਦੇਂਦਾ ਹੈਂ। (ਪਰ ਮਰਨ ਪਿਛੋਂ ਇਹ ਧਨ) ਤੇਰੇ (ਕਿਸੇ) ਕੰਮ ਵਿਚ ਨਹੀਂ ਆਉਣਾ, ਹੋਰਨਾ ਜੋਗਾ (ਹੀ ਰਹਿ ਜਾਵੇਗਾ)। ਹੰਕਾਰ ਕਰਕੇ (ਤੂੰ) ਅੰਨ੍ਹਾ ਹੋ ਕੇ (ਲੋਕਾਂ ਨਾਲ) ਵਰਤੋਂ ਵਿਹਾਰ ਕਰਦਾ ਹੈਂ, ਅਗੇ (ਪਰਲੋਕ ਵਿਚ) ਤੂੰ ਜਮਾਂ ਦੀ ਫਾਹੀ ਨਾਲ ਬੰਨ੍ਹਿਆਂ ਜਾਵੇਂਗਾ।੧।

ਹੇ ਮੂਰਖ! (ਤੂੰ) ਦੂਜਿਆਂ ਨਾਲ ਈਰਖਾ ਛਡ ਦੇ (ਕਿਉਂਕਿ) ਇਥੇ (ਭਾਵ ਇਸ ਲੋਕ ਵਿਚ ਤੂੰ) ਰਾਤ (ਭਰ ਹੀ) ਵਸਣਾ ਹੈ। ਹੇ ਮਾਇਆ ਦੇ (ਨਸ਼ੇ ਵਿਚ) ਮਸਤ ਹੋਏ ਮੂਰਖ ਜੀਵ! ਤੂੰ (ਇਸ ਦੁਨੀਆਂ ਚੋਂ ਛੇਤੀ ਹੀ) ਉਠ ਕੇ ਚਲਾ ਜਾਣਾ ਹੈ (ਭਾਵ ਮਰ ਜਾਣਾ ਹੈ)। (ਪਰ ਤੂੰ) ਸੁਪਨੇ ਨਾਲ (ਹੀ ਆਪਣਾ ਦਿਲ) ਪਰਚਾਅ ਰਿਹਾ ਹੈਂ।੧।ਰਹਾਉ।

(ਹੇ ਭਾਈ!) ਬਾਲ ਉਮਰ ਵਿਚ (ਜੀਵ) ਬੇ-ਸਮਝ ਬਾਲਕ ਦੀ (ਨਿਆਈਂ ਵਿਚਰਦਾ ਹੈ)। ਭਰ-ਜਵਾਨੀ ਵਿਚ ਵਿਸ਼ੇ-ਵਿਕਾਰਾਂ ਦੀ ਮਾੜੀ ਵਾਸ਼ਨਾ ਵਿਚ ਲੱਗ ਜਾਂਦਾ ਹੈ। ਤੀਜੀ ਅਵਸਥਾ (ਅਧਖੜ ਉਮਰ) ਵਿਚ ਮਾਇਆ ਇਕੱਠੀ ਕਰਕੇ ਬੁਢਾ ਹੋ ਗਿਆ। (ਅੰਤ) ਪਸਚਾਤਾਪ ਕਰਕੇ (ਮਾਇਆ ਇਥੇ ਹੀ) ਛੋੜ ਕੇ (ਪਰਲੋਕ ਵਲ) ਚਲ ਪਿਆ।੨।

(ਹੇ ਭਾਈ! ਤੂੰ) ਬਹੁਤ ਚਿਰ ਪਿਛੋਂ ਔਖੀ ਮਿਲਣ ਵਾਲੀ ਦੇਹੀ ਪ੍ਰਾਪਤ ਕੀਤੀ ਹੈ? (ਪਰ) ਨਾਮ-ਸਿਮਰਨ ਤੋਂ ਬਿਨਾ (ਇਹ) ਮਿਟੀ ਹੋ ਗਈ ਹੈ (ਭਾਵ ਨਿਸਫਲ ਚਲੀ ਗਈ) ਹੈ। (ਨਾਮ ਵਿਹੂਣੀ ਦੇਹੀ) ਪਸ਼ੂਆਂ ਪਰੇਤਾਂ ਦੀ (ਦੇਹੀ) ਨਾਲੋਂ ਵੀ ਮਾੜੀ ਹੈ, (ਜੇਕਰ) ਉਸ (ਪ੍ਰਭੂ) ਨੂੰ ਨਹੀਂ ਬੁਝਦੀ (ਭਾਵ ਉਸ ਨਾਲ ਸਾਂਝ ਨਹੀਂ) ਪਾਂਦੀ, ਜਿਸ (ਵਾਹਿਗੁਰੂ) ਨੇ ਇਹ (ਦੇਹੀ) ਸਿਰਜੀ (ਬਣਾਈ) ਹੈ।੩।

ਹੇ ਕਰਤਾਰ! ਹੇ ਗੋਵਿੰਦ! ਹੇ ਗੋਪਾਲ! ਹੇ ਦੀਨਾਂ ਉਤੇ ਦਇਆ ਕਰਨ ਵਾਲੇ! ਹੇ ਸਦਾ ਕਿਰਪਾਲੂ! (ਜੇ) ਤੁਸੀਂ (ਮਾਇਆ ਦੇ ਬੰਧਨਾਂ ਤੋਂ) ਛੁੜਾਉ (ਤਾਂ ਹੀ ਸਾਡੇ) ਬੰਧਨ ਛੁਟ ਸਕਦੇ ਹਨ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! ਜਗਤ (ਅਗਿਆਨਤਾ ਦੇ) ਹਨੇਰੇ ਵਿਚ ਹੈ (ਤੁਸੀਂ ਆਪਣੀ) ਬਖਸ਼ਿਸ਼ ਕਰਕੇ (ਆਪ ਹੀ ਆਪਣੇ ਨਾਲ) ਮਿਲਾ ਲਵੋ ਜੀ।੪।੧੨।੨੩।

# ਸਾਰੰਸ਼ ਅਤੇ ਸਿਧਾਂਤ

ਲੋਭੀ ਮਨੁੱਖ ਦੀ ਇਹੋ ਜਿਹੀ ਰੁਚੀ ਬਣ ਚੁਕੀ ਹੈ ਕਿ ਇਹ ਹਰ ਤਰ੍ਹਾਂ ਦੀ ਹੇਰਾ-ਫੇਰੀ ਕਰਕੇ ਲੋਕਾਂ ਨੂੰ ਤੰਗ ਕਰਕੇ, ਡਾਕੇ ਮਾਰ ਕੇ, ਕਤਲ ਕਰ ਕੇ ਵੀ ਧਨ ਇਕੱਠਾ ਕਰਨ ਲਈ ਕਾਲੀਆਂ ਕਰਤੂਤਾਂ ਕਰਦਾ ਹੈ। ਪਰ ਇਸ ਮੂਰਖ ਨੂੰ ਇਹ ਨਹੀਂ ਪਤਾ ਕਿ ਜੀਵਨ ਥੋੜੇ ਚਿਰ ਲਈ ਹੈ। ਫਿਰ ਜਿਸ ਧਨ ਦੀ ਖ਼ਾਤਰ ਪਾਪ ਕਰਦਾ ਹੈ, ਉਹ ਧਨ ਰਬੀ-ਦਰਗਾਹ ਵਿਚ ਨਾਲ ਨਹੀਂ ਚਲਦਾ। ਚੌਰਾਸੀ ਲਖ ਜੂਨਾਂ ਚੌਂ ਲੰਘ ਕੇ ਇਹ ਦੁਰਲਭ ਦੇਹੀ ਮਨੁੱਖ ਨੂੰ ਮਿਲੀ ਸੀ ਪਰ ਇਹ ਹਰੀ ਨੂੰ ਵਿਸਾਰ ਕੇ ਮਾਇਆ ਦੇ ਬੰਧਨਾਂ ਵਿਚ ਹੀ ਆਪਣਾ ਜੀਵਨ ਅਜਾਈਂ ਗੁਜ਼ਾਰ ਦਿੰਦਾ ਹੈ। ਅੰਤਲੀ ਪੰਕਤੀ ਵਿਚ ਇਹ ਸਿਧਾਂਤ ਨਿਰੂਪਣ ਕੀਤਾ ਹੈ ਕਿ ਪਰਮੇਸ਼ਰ ਆਪ ਕਿਰਪਾ ਕਰਕੇ ਤਾਂ ਹੀ ਇਸ ਜਗਤ ਦੇ ਮਾਇਆਵੀ ਧੰਧ ਅੰਧ ਤੋਂ ਛੁਟਕਾਰਾ ਹੋ ਸਕਦਾ ਹੈ।

**ਰਾਮਕਲੀ ਮਹਲਾ ੫ ॥ ਕਰਿ ਸੰਜੋਗੁ ਬਨਾਈ ਕਾਛਿ ॥ ਤਿਸੁ ਸੰਗਿ ਰਹਿਓ ਇਆਨਾ ਰਾਚਿ ॥ ਪ੍ਰਤਿਪਾਰੈ ਨਿਤ ਸਾਰਿ ਸਮਾਰੈ ॥ ਅੰਤ ਕੀ ਬਾਰ, ਊਠਿ ਸਿਧਾਰੈ ॥੧॥ ਨਾਮ ਬਿਨਾ, ਸਭੁ ਝੂਠੁ ਪਰਾਨੀ ॥ ਗੋਵਿਦ ਭਜਨ ਬਿਨੁ ਅਵਰ ਸੰਗਿ ਰਾਤੇ, ਤੇ ਸਭਿ ਮਾਇਆ ਮੂਠੁ ਪਰਾਨੀ ॥੧॥ਰਹਾਉ॥ ਤੀਰਥ ਨਾਇ, ਨ ਉਤਰਸਿ ਮੈਲੁ ॥ ਕਰਮ ਧਰਮ ਸਭਿ, ਹਉਮੈ ਫੈਲੁ ॥ ਲੋਕ ਪਚਾਰੈ, ਗਤਿ ਨਹੀ ਹੋਇ ॥ ਨਾਮ ਬਿਹੂਣੇ, ਚਲਸਹਿ ਰੋਇ ॥੨॥ ਬਿਨੁ ਹਰਿ ਨਾਮੁ, ਨ ਟੂਟਸਿ ਪਟਲ ॥ ਸੋਧੇ, ਸਾਸਤ੍ਰ ਸਿਮ੍ਰਿਤਿ ਸਗਲ ॥ ਸੋ ਨਾਮੁ ਜਪੈ, ਜਿਸੁ ਆਪਿ ਜਪਾਏ ॥ ਸਗਲ ਫਲਾ, ਸੇ ਸੂਖਿ ਸਮਾਏ ॥੩॥ ਰਾਖਨਹਾਰੇ ਰਾਖਹੁ ਆਪਿ ॥ ਸਗਲ ਸੁਖਾ ਪ੍ਰਭ ਤੁਮਰੈ ਹਾਥਿ ॥ ਜਿਤੁ ਲਾਵਹਿ, ਤਿਤੁ ਲਾਗਹ ਸੁਆਮੀ ॥ ਨਾਨਕ, ਸਾਹਿਬੁ ਅੰਤਰਜਾਮੀ ॥੪॥੧੩॥੨੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਚਲਸਹਿੰ, ਲਾਵਹਿੰ, ਲਾਗਹਾਂ।

**ਸਾਵਧਾਨੀ—** 'ਸਗਲ ਫਲਾ' ਤੇ 'ਸਗਲ ਸੁਖਾ' ਬਿੰਦੀ ਰਹਿਤ ਹੀ ਉਚਾਰਨੇ ਹਨ। ਫਲਾਂ ਤੇ ਸੁਖਾਂ ਅਸ਼ੁੱਧ ਉਚਾਰਨ ਹੋਣਗੇ। 'ਨਾਇ' ਦਾ ਉਚਾਰ 'ਨ੍ਹਾਇ' ਕਰਨਾ ਹੈ।

**ਪਦ ਅਰਥ:** ਕਰਿ ਸੰਜੋਗੁ-ਸੰਜੋਗ ਬਣਾ ਕੇ। ਕਾਛਿ-ਕੱਛ (ਮਾਪ) ਕੇ, ਵਿਉਂਤ ਕੇ। ਰਾਚਿ-ਪਰਚ ਰਿਹਾ ਹੈ, ਖੁਸ਼ ਹੋ ਰਿਹਾ ਹੈ। ਸਾਰਿ ਸਮਾਲੈ-ਖ਼ਬਰ ਲੈ ਕੇ ਸੰਭਾਲਦਾ ਹੈ। ਅਵਰ ਸੰਗਿ-ਹੋਰਾਂ ਨਾਲ। ਮੂਠੁ-ਠੱਗਿਆ ਹੋਇਆ। ਪਰਾਨੀ-ਹੇ ਪ੍ਰਾਣੀ!। ਨਾਇ-ਨਹਾ ਕੇ। ਨ ਉਤਰਸਿ-ਨਹੀਂ ਲਹਿੰਦੀ ਹੈ। ਫੈਲੁ-ਪਸਾਰਾ, ਖਿਲਾਰਾ। ਪਚਾਰੇ-ਪਰਚਾਵੇ ਨਾਲ। ਗਤਿ-ਮੁਕਤੀ। ਬਿਹੂਣੇ-ਖਾਲੀ। ਚਲਸਹਿ-ਚਲੇ ਜਾਣਗੇ। ਰੋਇ-ਰੋ ਕੇ। ਨ ਟੂਟਸਿ-ਨਹੀਂ ਟੁਟਦੇ। ਪਟਲ-ਪੜਦਾ। ਸੋਧੇ-ਸੋਧ ਲਏ ਹਨ। ਸਿਮ੍ਰਿਤਿ-ਸਿਮ੍ਰਤੀਆਂ। ਸਗਲ ਫਲਾ-ਸਾਰੇ ਫਲ। ਸੂਖਿ-ਸੁਖ ਵਿਚ। ਸਗਲ ਸੁਖਾ-ਸਾਰੇ ਸੁਖ। ਪ੍ਰਭ-ਹੇ ਪ੍ਰਭੂ!। ਲਾਵਹਿ-ਤੂੰ ਲਾਉਂਦਾ ਹੈਂ। ਤਿਤੁ-ਉਸ ਪਾਸੇ। ਲਾਗਹ-ਅਸੀਂ ਲਗਦੇ ਹਾਂ।

**ਅਰਥ**: (ਪ੍ਰਭੂ ਨੇ ਕਰਮਾਂ ਦੇ) ਸੰਜੋਗ ਕਰਕੇ, ਵਿਉਂਤ ਕੇ (ਜੋ ਸਰੀਰ ਰੂਪੀ ਪੋਸ਼ਾਕ) ਬਣਾਈ ਹੈ, ਉਸ (ਸਰੀਰ) ਨਾਲ ਹੀ (ਇਹ) ਬੇ-ਸਮਝ (ਜੀਵ) ਰਚਿਆ ਰਹਿੰਦਾ ਹੈ। (ਜੀਵ ਇਸ ਦੇਹੀ ਦੀ) ਹਰ ਰੋਜ਼ ਪਾਲਣ ਪੋਸਣ ਕਰਦਾ (ਅਤੇ ਬਹੁਤ) ਸੰਭਾਲ ਕਰਦਾ ਹੈ। (ਪਰ) ਅੰਤ ਦੀ ਵਾਰ (ਖ਼ਾਲੀ ਹੱਥ) ਉਠ ਕੇ ਟੁਰ ਪੈਂਦਾ ਹੈ (ਭਾਵ ਪਾਲਿਆ ਸਰੀਰ ਸੜ ਜਾਂਦਾ ਹੈ)।੧।

ਹੇ ਪ੍ਰਾਣੀ! ਨਾਮ ਤੋਂ ਬਿਨਾ ਸਭ ਕੁਝ ਝੂਠ (ਨਾਸ਼ਵੰਤ) ਹੈ। ਪਰਮਾਤਮਾ ਦੇ ਸਿਮਰਨ ਤੋਂ ਬਿਨਾ (ਜੋ) ਹੋਰ (ਪਦਾਰਥਾਂ) ਨਾਲ ਲਿਪਟੇ ਹੋਏ ਹਨ, ਓਹ ਸਾਰੇ ਮਾਇਆ ਦੇ (ਮੋਹ ਵਿਚ) ਠੱਗੇ ਗਏ ਹਨ।੧।ਰਹਾਉ।

(ਹੇ ਭਾਈ!) ਤੀਰਥਾਂ ਤੇ ਇਸ਼ਨਾਨ ਕਰਨ ਨਾਲ (ਰਾਗ ਦਵੈਖ ਤੇ ਮੋਹ ਮਾਇਆ ਦੀ) ਮੈਲ ਨਹੀਂ ਉਤਰਦੀ। (ਵਿਖਾਵੇ ਦੇ) ਕਰਮ ਧਰਮ ਸਭ ਹਉਮੈ ਦਾ ਫੈਲਾਉ (ਖਿਲਾਰਾ) ਹੈ। ਲੋਕਾਂ ਨੂੰ ਪਰਚਾਉਣ ਨਾਲ ਆਤਮਿਕ ਗਤੀ ਨਹੀਂ ਹੁੰਦੀ। ਨਾਮ ਤੋਂ ਵਿਹੂਣੇ (ਜੀਵ ਇਥੋਂ) ਰੋ ਕੇ (ਭਾਵ ਦੁਖੀ ਹੋ ਕੇ ਪਰਲੋਕ ਵਿਚ) ਚਲੇ ਜਾਣਗੇ।੨।

ਸਾਰੇ ਸ਼ਾਸਤਰ ਤੇ ਸਿਮਰਤੀਆਂ (ਆਦਿਕ ਗ੍ਰੰਥ) ਸੋਧ ਕੇ (ਵੇਖ ਲਏ ਹਨ)। (ਹੇ ਭਾਈ!) ਪਰਮਾਤਮਾ ਦੇ ਨਾਮ (ਸਿਮਰਨ) ਤੋਂ ਬਿਨਾ (ਮਾਇਆ ਮੋਹ ਤੇ ਭਰਮ ਦਾ) ਪੜ੍ਹਦਾ ਨਹੀਂ ਟੁੱਟਦਾ। ਜਿਸ (ਜੀਵ ਨੂੰ) (ਪ੍ਰਭੂ) ਆਪ (ਨਾਮ) ਜਪਾਏ, ਉਹ (ਜੀਵ ਹੀ) ਨਾਮ ਜਪਦਾ ਹੈ। ਸਾਰੇ ਫਲ (ਉਸ ਨੂੰ ਪ੍ਰਾਪਤ ਹੁੰਦੇ ਹਨ ਤੇ) ਓਹ ਸੁਖ ਵਿਚ ਸਮਾਉਂਦਾ ਹੈ।੩।

ਹੇ ਰਖਿਆ ਕਰਨ ਵਾਲੇ (ਪ੍ਰਭੂ! ਤੁਸੀਂ) ਆਪ ਹੀ (ਜੀਵਾਂ ਨੂੰ ਮੋਹ ਮਾਇਆ ਤੋਂ) ਬਚਾਅ ਸਕਦੇ ਹੋ (ਕਿਉਂਕਿ) ਸਾਰੇ ਸੁਖ ਤੇਰੇ (ਆਪਣੇ) ਹੱਥ ਵਿਚ ਹਨ। ਹੇ ਸੁਆਮੀ! ਜਿਸ ਪਾਸੇ (ਤੂੰ ਜੀਆਂ ਨੂੰ) ਲਾਉਂਦਾ ਹੈਂ ਉਸ ਪਾਸੇ (ਅਸੀਂ ਸਾਰੇ ਜੀਅ) ਲਗਦੇ ਹਾਂ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਸਾਹਿਬ! ਤੂੰ ਸਭ ਦੇ ਦਿਲਾਂ ਦੀਆਂ ਜਾਣਨ ਵਾਲਾ ਹੈਂ (ਮਿਹਰ ਕਰ)।੪।੧੩।੨੪।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਨੇ ਤੱਤਾਂ ਦੇ ਸੰਜੋਗ ਨਾਲ ਸਰੀਰ ਰੂਪੀ ਪੋਸ਼ਾਕ ਦੀ ਬਣਾਵਟ ਬਣਾਈ ਹੈ। ਇਆਣਾ ਜੀਵ ਇਸ ਸਰੀਰ ਦੀ ਪਾਲਣਾ ਪੋਸਣਾ ਵਿਚ ਹੀ ਰੁਝਿਆ ਰਹਿੰਦਾ ਹੈ। ਨਾਮ ਨੂੰ ਛੋੜ ਕੇ ਦੇਹੀ ਦੀ ਸਜਾਵਟ ਤੇ ਪਾਲਣ ਪੋਸਣ ਨਾਲ ਛੁਟਕਾਰਾ ਨਹੀਂ ਹੋਣਾ। ਲੋਕ ਪਚਾਰੇ ਨਾਲ ਜੀਵਨ ਦਾ ਕੁਝ ਨਹੀਂ ਸਵਰਦਾ ਅਤੇ ਨਾਮ-ਸਿਮਰਨ ਤੋਂ ਬਿਨਾ ਮਾਇਆ ਭਾਵ ਅਗਿਆਨਤਾ ਦਾ ਪੜ੍ਹਦਾ ਨਹੀਂ ਟੁੱਟਦਾ।

ਅੰਤਲੀਆਂ ਪੰਕਤੀਆਂ ਵਿਚ ਪਰਮੇਸ਼ਰ ਅਗੇ ਬੇਨਤੀ ਕਰਨ ਦੀ ਸੇਧ ਦਿਤੀ ਹੈ। ਹੇ ਪ੍ਰਭੂ! ਤੂੰ ਅੰਦਰ ਦੀਆਂ ਜਾਣਨ ਵਾਲਾ ਹੈਂ ਸਾਰੇ ਸੁਖ ਤੇਰੇ ਹੱਥ ਵਿਚ ਹਨ, ਆਪਣਾ ਨਾਮ ਜਪਣ ਦੀ ਬਖਸ਼ਿਸ਼ ਕਰ।

**ਰਾਮਕਲੀ ਮਹਲਾ ੫ ॥ ਜੋ ਕਿਛੁ ਕਰੈ, ਸੋਈ ਸੁਖੁ ਜਾਨਾ ॥ ਮਨੁ ਅਸਮਝੁ, ਸਾਧਸੰਗਿ ਪਤੀਆਨਾ ॥ ਡੋਲਨ ਤੇ ਚੂਕਾ, ਠਹਰਾਇਆ ॥ ਸਤਿ ਮਾਹਿ, ਲੇ ਸਤਿ ਸਮਾਇਆ ॥੧॥ ਦੂਖੁ ਗਇਆ, ਸਭੁ ਰੋਗੁ ਗਇਆ ॥ ਪ੍ਰਭ ਕੀ ਆਗਿਆ ਮਨ ਮਹਿ ਮਾਨੀ, ਮਹਾ ਪੁਰਖ ਕਾ ਸੰਗੁ ਭਇਆ ॥੧॥ਰਹਾਉ॥ ਸਗਲ ਪਵਿਤ੍ਰ, ਸਰਬ**

**ਨਿਰਮਲਾ ॥ ਜੋ ਵਰਤਾਏ, ਸੋਈ ਭਲਾ ॥ ਜਹ ਰਾਖੈ ਸੋਈ ਮੁਕਤਿ ਥਾਨੁ ॥ ਜੋ ਜਪਾਏ, ਸੋਈ ਨਾਮੁ ॥੨॥ ਅਠਸਠਿ ਤੀਰਥ, ਜਹ ਸਾਧ ਪਗ ਧਰਹਿ॥ ਤਹ ਬੈਕੁੰਠੁ, ਜਹ ਨਾਮੁ ਉਚਰਹਿ॥ ਸਰਬ ਅਨੰਦ, ਜਬ ਦਰਸਨੁ ਪਾਈਐ ॥ਰਾਮ ਗੁਣਾ, ਨਿਤ ਨਿਤ ਹਰਿ ਗਾਈਐ ॥੩॥ ਆਪੇ ਘਟਿ ਘਟਿ ਰਹਿਆ ਬਿਆਪਿ ॥ ਦਇਆਲ ਪੁਰਖ, ਪਰਗਟ ਪਰਤਾਪ ॥ ਕਪਟ ਖੁਲਾਨੇ, ਭ੍ਰਮ ਨਾਠੇ ਦੂਰੇ ॥ ਨਾਨਕ ਕਉ ਗੁਰ ਭੇਟੇ ਪੂਰੇ ॥੪॥੧੪॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਮਹਿਂ, ਮਹਾਂ, ਜਹਂ, ਧਰਹਿਂ, ਤਹਂ, ਉਚਰਹਿਂ।

**ਪਦ ਅਰਥ:** ਜਾਨਾ-ਜਾਣਿਆ, ਸਮਝਿਆ। ਅਸਮਝੁ-ਅਜਾਣ। ਪਤੀਆਨਾ-ਪਤੀਜ ਗਿਆ ਹੈ। ਚੂਕਾ-ਹੱਟ ਗਿਆ। ਠਹਰਾਇਆ-ਟਿਕਾਇਆ। ਸਤਿ ਮਾਹਿ-ਸਦਾ ਥਿਰ ਪਰਮਾਤਮਾ ਵਿਚ। ਸਤਿ-ਸਤ (ਰੂਪ) ਹੋ ਕੇ। ਮਾਨੀ-ਮੰਨੀ। ਮਹਾ ਪੁਰਖ-ਗੁਰੂ। ਮੁਕਤਿ ਥਾਨੁ-ਮੁਕਤੀ ਦਾ ਅਸਥਾਨ। ਜਹ-ਜਿਥੇ। ਪਗ ਧਰਹਿ-ਪੈਰ ਧਰਦੇ ਹਨ। ਤਹ-ਉਥੇ। ਬੈਕੁੰਠੁ-ਸਚ ਖੰਡ। ਘਟਿ ਘਟਿ-ਹਰੇਕ ਹਿਰਦੇ ਵਿਚ। ਪਰਗਟ-ਪਰਤੱਖ। ਪਰਤਾਪ-ਤੇਜ। ਕਪਟ-ਕਪਾਟ, ਦਰਵਾਜ਼ੇ। ਖੁਲਾਨੇ-ਖੁਲ੍ਹ ਗਏ। ਨਾਸੇ-ਨੱਸ ਗਏ, ਭਾਵ ਦੂਰ ਹੋ ਗਏ। ਭੇਟੇ-ਮਿਲੇ।

**ਅਰਥ:** (ਹੇ ਭਾਈ!) ਜਿਸ ਨੂੰ ਗੁਰੂ ਦਾ ਸੰਗ ਪ੍ਰਾਪਤ ਹੋ ਗਿਆ, ਉਸ ਦੀ ਇਹ ਅਵਸਥਾ ਬਣ ਗਈ ਕਿ ਜੋ ਕੁਝ (ਪਰਮੇਸ਼ਰ) ਕਰਦਾ ਹੈ (ਉਸ ਨੇ) ਉਸ ਨੂੰ ਹੀ ਸੁਖ ਸਮਝਿਆ। (ਜੋ) ਮਨ ਬੇ-ਸਮਝ ਸੀ (ਉਹ ਵੀ) ਸਾਧ ਸੰਗ ਕਰਕੇ ਪਤੀਜ ਗਿਆ। (ਉਸ ਦਾ ਮਨ) ਡੋਲਣ ਤੋਂ ਹਟ ਗਿਆ, (ਅਤੇ ਭਾਣੇ ਵਿਚ) ਟਿਕ ਗਿਆ। (ਉਹ) ਸਤ ਦਾ (ਉਪਦੇਸ਼) ਲੈ ਕੇ ਸਤਿ (ਸਦਾ ਥਿਰ ਪ੍ਰਭੂ ਵਿਚ ਹੀ) ਸਮਾਅ ਗਿਆ (ਲੀਨ ਹੋ ਗਿਆ)।੧।

(ਹੇ ਭਾਈ! ਉਸ ਦਾ) ਸਾਰਾ ਦੁਖ ਤੇ ਰੋਗ ਦੂਰ ਹੋ ਗਿਆ। (ਉਸ ਨੇ) ਪਰਮੇਸ਼ਰ ਦੀ ਆਗਿਆ (ਆਪਣੇ) ਮਨ ਵਿਚ (ਸਤ ਕਰਕੇ) ਮੰਨੀ (ਕਿਉਂਕਿ ਉਸ ਨੂੰ) ਮਹਾ ਪੁਰਖ (ਸਤਿਗੁਰੂ) ਦਾ ਸੰਗ ਪ੍ਰਾਪਤ ਹੋ ਗਿਆ।੧।ਰਹਾਉ।

(ਉਸ ਦੀ ਨਿਗਾਹ ਵਿਚ) ਸਾਰੇ (ਜੀਵ) ਪਵਿੱਤਰ (ਤੇ) ਸਾਰੇ ਹੀ ਨਿਰਮਲ ਹਨ। ਜੋ ਕੁਝ (ਪ੍ਰਭੂ ਆਪਣੀ ਖੇਡ) ਵਰਤਾ ਦੇਵੇ, ਓਹੀ ਚੰਗੀ ਹੈ, (ਉਸੇ ਵਿਚ ਹੀ ਭਲਾ ਹੈ)। ਜਿਸ ਥਾਂ ਤੇ (ਪਰਮੇਸ਼ਰ ਉਸ ਨੂੰ) ਰਖਦਾ ਹੈ (ਉਸ ਲਈ) ਓਹੀ ਮੁਕਤੀ ਦਾ ਥਾਨ (ਸਚ ਖੰਡ ਹੈ)। (ਉਸ ਪਾਸੋਂ) ਜੋ (ਗੁਰੂ) ਜਪਾਏ (ਉਸ ਲਈ) ਓਹੀ ਨਾਮ ਹੈ।੨।

(ਹੇ ਭਾਈ!) ਜਿਥੇ ਸਾਧ (ਜਨ ਆਪਣੇ) ਚਰਨ ਧਰਦੇ ਹਨ (ਓਹ ਮਾਨੋ) ਅਠਾਹਠ ਤੀਰਥ ਹਨ। ਜਿਥੇ (ਸਾਧੂ ਜਨ ਪ੍ਰਭੂ ਦਾ) ਨਾਮ ਉਚਾਰਦੇ ਹਨ ਉਥੇ ਹੀ (ਮਾਨੋ) ਬੈਕੁੰਠ-ਧਾਮ ਹੈ। ਜਦੋਂ (ਸਾਧ-ਗੁਰੂ ਦਾ) ਦਰਸ਼ਨ (ਪਾਈਏ ਤਾਂ) ਸਾਰੇ ਅਨੰਦ (ਪ੍ਰਾਪਤ ਹੋ ਜਾਂਦੇ ਹਨ)। ਰਾਮ ਦੇ ਗੁਣ (ਉਸ ਪ੍ਰਭੂ ਦੀ ਹਜ਼ੂਰੀ ਵਿਚ) ਹਰ ਰੋਜ਼ ਹੀ ਗਾਉਣੇ ਚਾਹੀਦੇ ਹਨ।੩।

(ਉਹ ਪਰਮੇਸ਼ਰ) ਆਪ ਹੀ ਹਰੇਕ ਹਿਰਦੇ ਵਿਚ ਵਿਆਪ ਰਿਹਾ ਹੈ (ਭਾਵ ਮੌਜੂਦ ਹੈ)। (ਉਸ) ਦਇਆਲੂ ਪੁਰਖ ਦਾ ਹੀ (ਸਭ ਪਾਸੇ) ਪਰਤੱਖ ਤੇਜ-ਪਰਤਾਪ ਹੈ। ਨਾਨਕ ਨੂੰ ਜਦੋਂ ਪੂਰੇ ਗੁਰੂ ਮਿਲ ਪਏ, ਕਪਾਟ ਖੁਲ੍ਹ ਗਏ, (ਸਾਰੇ ਭਰਮ ਅਤੇ ਰੋਗ) ਦੂਰ ਹੋ ਗਏ।੪।੧੪।੨੫।

# ਸਾਰੰਸ਼ ਅਤੇ ਸਿਧਾਂਤ

ਮਹਾਂ ਪੁਰਖ ਸਤਿਗੁਰੂ ਦਾ ਸੰਗ ਮਿਲਣ ਨਾਲ ਹੀ ਜੀਵਨ ਵਿਚ ਪਲਟਾ ਆਉਂਦਾ ਹੈ। ਸਭ ਤੋਂ ਅਉਖੀ ਗਲ ਪਰਮੇਸ਼ਰ ਦਾ ਹੁਕਮ ਮੰਨਣਾ ਹੈ ਅਤੇ ਇਹ ਆਪਣੀ ਸਿਆਣਪ ਜਾਂ ਸ਼ਕਤੀ ਨਾਲ ਨਹੀਂ ਮੰਨਿਆ ਜਾ ਸਕਦਾ। ਸਮਰਥ ਗੁਰੂ ਜਦੋਂ ਜੀਵ ਦੇ ਸਿਰ ਉਤੇ ਆਪਣਾ ਹੱਥ ਰਖਦੇ ਹਨ ਤਾਂ ਹੁਕਮ ਮੰਨਣ ਦੀ ਸੋਝੀ ਆਉਂਦੀ ਹੈ। ਜਦੋਂ ਗੁਰੂ ਦੀ ਸੰਗਤ ਕਰਕੇ ਹੁਕਮ ਮੰਨਿਆ ਜਾਂਦਾ ਹੈ, ਤਾਂ ਰਬੀ-ਦਰਗਾਹ ਵਿਚ ਪਰਵਾਣ ਹੋਈਦਾ ਹੈ। ਜੋ ਪਰਮੇਸ਼ਰ ਜੀ ਕਰ ਰਹੇ ਹਨ ਉਹ ਸਭ ਭਲਾ ਹੀ ਭਲਾ ਹੈ। ਓਹ ਸਭ ਵਿਚ ਭਰਪੂਰ ਹਨ ਅਤੇ ਸਾਰਾ ਪ੍ਰਤਾਪ ਗੁਰ-ਪਰਮੇਸ਼ਰ ਜੀ ਦਾ ਹੀ ਹੈ। ਬਸ ਜੇ ਇਹ ਗਿਆਨ ਦ੍ਰਿੜ੍ਹ ਹੋ ਜਾਵੇ ਤਾਂ ਮਨ ਵਿਚ ਕਿਸੇ ਪ੍ਰਕਾਰ ਦਾ ਭਰਮ ਨਹੀਂ ਰਹਿੰਦਾ। ਪੂਰੇ ਗੁਰੂ ਦੇ ਮਿਲਣ ਦੀ ਇਹ ਨਿਸ਼ਾਨੀ ਹੈ।

**ਰਾਮਕਲੀ ਮਹਲਾ ੫ ॥ ਕੋਟਿ ਜਾਪ ਤਾਪ ਬਿਸ੍ਰਾਮ ॥ ਰਿਧਿ ਬੁਧਿ ਸਿਧਿ ਸੁਰ ਗਿਆਨ ॥ ਅਨਿਕ ਰੂਪ ਰੰਗ ਭੋਗ ਰਸੈ ॥ ਗੁਰਮੁਖਿ ਨਾਮੁ, ਨਿਮਖ ਰਿਦੈ ਵਸੈ ॥੧॥ ਹਰਿ ਕੇ ਨਾਮ ਕੀ ਵਡਿਆਈ ॥ ਕੀਮਤਿ ਕਹਣੁ ਨ ਜਾਈ ॥੧॥ਰਹਾਉ॥ ਸੂਰਬੀਰ ਧੀਰਜ ਮਤਿ ਪੂਰਾ ॥ ਸਹਜ ਸਮਾਧਿ ਧੁਨਿ, ਗਹਿਰ ਗੰਭੀਰਾ ॥ ਸਦਾ ਮੁਕਤੁ ਤਾ ਕੇ ਪੂਰੇ ਕਾਮ ॥ ਜਾ ਕੈ ਰਿਦੈ ਵਸੈ ਹਰਿਨਾਮੁ ॥੨॥ ਸਗਲ ਸੂਖ ਆਨੰਦ ਅਰੋਗ ॥ ਸਮਦਰਸੀ ਪੂਰਨ ਨਿਰਜੋਗ ॥ ਆਇ ਨ ਜਾਇ, ਡੋਲੈ ਕਤ ਨਾਹੀ ॥ ਜਾ ਕੈ, ਨਾਮੁ ਬਸੈ ਮਨ ਮਾਹੀ ॥੩॥ ਦੀਨ ਦਇਆਲ ਗੁੋਪਾਲ ਗੋਵਿੰਦ ॥ ਗੁਰਮੁਖਿ ਜਪੀਐ, ਉਤਰੈ ਚਿੰਦ ॥ ਨਾਨਕ ਕਉ, ਗੁਰਿ ਦੀਆ ਨਾਮੁ ॥ ਸੰਤਨ ਕੀ ਟਹਲ, ਸੰਤ ਕਾ ਕਾਮੁ ॥੪॥੧੫॥੨੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮਾਹੀਂ। **ਫੁਟਕਲ-** 'ਗੁੋਪਾਲ' ਦਾ ਉਚਾਰਨ 'ਗੁਪਾਲ' ਕਰੋ ਜੀ।

**ਪਦ ਅਰਥ:** ਕੋਟਿ-ਕ੍ਰੋੜਾਂ। ਬਿਸ੍ਰਾਮ-(ਆ) ਟਿਕਦੇ ਹਨ। ਰਿਧਿ-ਰਿਧੀਆਂ (ਸ਼ਕਤੀਆਂ)। ਬੁਧਿ-ਬੁਧੀਆਂ। ਸਿਧਿ-ਸਿਧੀਆਂ (ਕਰਾਮਾਤਾਂ)। ਸੁਰ ਗਿਆਨ-ਦੇਵਤਿਆਂ ਵਾਲਾ ਦਿਬ ਗਿਆਨ। ਰਸੈ-ਰੱਸ ਮਾਣਦਾ ਹੈ। ਗੁਰਮੁਖਿ-ਗੁਰੂ ਦੁਆਰਾ। ਵਡਿਆਈ-ਮਹੱਤਤਾ। ਸੂਰਬੀਰ-ਸੂਰਮੇ, ਬਹਾਦਰ। ਧੀਰਜ ਮਤਿ-ਧੀਰਜ ਮਤਿ ਵਾਲਾ। ਸਹਜ ਸਮਾਧਿ ਧੁਨਿ-ਸਹਿਜ ਸਮਾਧੀ ਦੀ ਲਗਨ ਨਾਲ। ਗਹਿਰ ਗੰਭੀਰਾ-ਬਹੁਤ ਗੰਭੀਰ। ਅਰੋਗ-ਰੋਗਾਂ ਤੋਂ ਰਹਿਤ। ਸਮਦਰਸੀ-ਸਮਾਨ ਦ੍ਰਿਸ਼ਟੀ ਵਾਲਾ। ਨਿਰਜੋਗ-ਨਿਰਲੇਪ। ਕਤ-ਕਿਤੇ ਵੀ, ਕਦੇ ਭੀ। ਮਨ ਮਾਹੀ-ਮਨ ਵਿਚ। ਚਿੰਦ-ਚਿੰਤਾ। ਗੁਰਿ-ਗੁਰੂ ਨੇ।

**ਅਰਥ:** (ਹੇ ਭਾਈ! ਜਿਸ ਮਨੁੱਖ ਦੇ) ਹਿਰਦੇ ਵਿਚ ਗੁਰੂ ਦੁਆਰਾ (ਪਰਮੇਸ਼ਰ ਦਾ) ਨਾਮ ਵਸ ਜਾਂਦਾ ਹੈ ਸੁਤੇ ਹੀ ਕ੍ਰੋੜਾਂ ਜਪ, ਤਪ (ਉਥੇ ਆ) ਟਿਕਦੇ ਹਨ। ਰਿਧੀਆਂ, ਸਿਧੀਆਂ (ਕਰਾਮਾਤੀ ਸ਼ਕਤੀਆਂ) ਬੁਧੀਆਂ, ਦਿੱਬ ਗਿਆਨ (ਆਦਿ ਸਭ ਉਥੇ ਆ ਵਸਦੇ ਹਨ ਅਤੇ ਉਹ) ਅਨੇਕ ਰੂਪ ਰੰਗ, (ਪਦਾਰਥਾਂ ਦੇ) ਭੋਗਾਂ ਦਾ ਰਸ ਮਾਣਦਾ ਹੈ।੧।

(ਹੇ ਭਾਈ!) ਪਰਮੇਸ਼ਰ ਦੇ ਨਾਮ ਦੀ (ਜੋ) ਮਹੱਤਤਾ ਹੈ (ਉਸ ਦੀ) ਕੀਮਤ ਬਿਆਨ ਨਹੀਂ ਕੀਤੀ ਜਾ ਸਕਦੀ।੧।ਰਹਾਉ।

ਜਿਸ (ਮਨੁੱਖ) ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵਸਦਾ ਹੈ (ਉਹ ਮਨੁੱਖ) ਵੱਡਾ ਬਹਾਦਰ ਧੀਰਜਵਾਨ (ਅਤੇ) ਪੂਰਨ ਬੁਧੀ ਵਾਲਾ ਹੈ। ਸਹਿਜ-ਸਮਾਧੀ ਦੀ ਲਗਨ ਵਾਲਾ ਬਹੁਤ ਗੰਭੀਰ ਹੈ। (ਉਹ) ਸਦਾ ਲਈ ਮੁਕਤ ਹੈ (ਅਤੇ ਉਸ ਦੇ ਸਾਰੇ) ਕਾਰਜ ਪੂਰੇ ਹੁੰਦੇ ਹਨ।੨।

(ਹਰੀ ਦਾ ਨਾਮ ਜਪਣ ਵਾਲੇ ਮਨੁੱਖ ਨੂੰ) ਸਾਰੇ ਸੁਖ, ਅਰੋਗਤਾ (ਅਤੇ) ਅਨੰਦ (ਪ੍ਰਾਪਤ ਹੁੰਦੇ ਹਨ, ਉਹ) ਸਮਦ੍ਰਿਸ਼ਟੀ ਵਾਲਾ (ਅਤੇ) ਪੂਰੀ ਤਰ੍ਹਾਂ ਨਿਰਲੇਪ ਰਹਿੰਦਾ ਹੈ। ਜਿਸ (ਮਨੁੱਖ ਦੇ ਮਨ ਵਿਚ ਨਾਮ ਵਸਦਾ ਹੈ ਓਹ ਕਦੇ) ਜੰਮਦਾ ਮਰਦਾ ਨਹੀਂ (ਅਤੇ) ਨਾ ਹੀ ਕਦੇ ਡੋਲਦਾ ਹੈ।੩।

(ਹੇ ਭਾਈ!) ਦੀਨਾ ਉਤੇ ਦਇਆ ਕਰਨ ਵਾਲੇ, ਪ੍ਰਿਥਵੀ ਨੂੰ ਪਾਲਣ ਵਾਲੇ ਗੋਬਿੰਦ ਦਾ ਨਾਮ ਗੁਰੂ ਦੁਆਰਾ ਜਪਣਾ ਚਾਹੀਦਾ ਹੈ (ਜਿਸ ਨਾਲ ਹਰ ਪ੍ਰਕਾਰ ਦੀ) ਚਿੰਤਾ ਦੂਰ ਹੋ ਜਾਂਦੀ ਹੈ। ਨਾਨਕ ਨੂੰ ਗੁਰੂ ਨੇ (ਪਰਮੇਸ਼ਰ ਦਾ) ਨਾਮ ਬਖਸ਼ਿਆ ਹੈ, (ਅਤੇ ਨਾਲ ਹੀ) ਸੰਤਾਂ ਦੀ ਸੇਵਾ ਦਾ ਕੰਮ (ਕਰਨਾ ਦਸਿਆ ਹੈ)।੪।੧੫।੨੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਦੇ ਨਾਮ ਦੀ ਵਡਿਆਈ ਅਥਵਾ ਵਿਸ਼ੇਸ਼ਤਾ ਨੂੰ ਪ੍ਰਗਟਾਇਆ ਗਿਆ ਹੈ। ਕ੍ਰੋੜਾਂ ਜਪ, ਤਪ, ਰਿਧੀਆਂ ਸਿਧੀਆਂ ਹੋਰ ਸਾਧਨ, ਜਾਂ ਹੋਰ ਸੰਸਾਰਕ ਸੁਖਾਂ ਦੇ ਸਾਧਨ ਹਰੀ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਜਿਸ ਨੂੰ ਨਾਮ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ, ਉਹ ਸਹਜ ਸਮਾਧੀ ਵਾਲਾ, ਸੂਰਬੀਰਤਾ ਵਾਲਾ, ਧੀਰਜ ਵਾਲਾ ਗਹਿਰ ਗੰਭੀਰਤਾ ਵਾਲਾ ਤੇ ਸਮਦ੍ਰਿਸ਼ਟੀ ਵਾਲਾ ਬਣ ਜਾਂਦਾ ਹੈ।

ਨਾਮ ਵਸਣ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਮਨੁੱਖ ਜੀਵਨ ਵਿਚ ਅਡੋਲ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਨਾਮ ਜਪਣ ਨਾਲ ਹਰ ਪ੍ਰਕਾਰ ਦੀ ਚਿੰਤਾ ਦੂਰ ਹੋ ਜਾਂਦੀ ਹੈ। ਜਿਸ ਨੂੰ ਗੁਰੂ ਨੇ ਨਾਮ ਦੀ ਦਾਤਿ ਬਖਸ਼ ਦਿੱਤੀ ਹੈ ਉਹ ਦਿਨ ਰਾਤ ਗੁਰੂ ਦੀ ਸੇਵਾ ਵਿਚ ਹੀ ਜੁਟਿਆ ਰਹਿੰਦਾ ਹੈ।

**ਰਾਮਕਲੀ ਮਹਲਾ ੫ ॥ ਬੀਜ ਮੰਤ੍ਰੁ ਹਰਿ ਕੀਰਤਨੁ ਗਾਉ ॥ ਆਗੈ ਮਿਲੀ ਨਿਥਾਵੇ ਥਾਉ॥ ਗੁਰ ਪੂਰੇ ਕੀ ਚਰਣੀ ਲਾਗੁ॥ ਜਨਮ ਜਨਮ ਕਾ ਸੋਇਆ ਜਾਗੁ॥੧॥ ਹਰਿ ਹਰਿ ਜਾਪੁ ਜਪਲਾ ॥ ਗੁਰ ਕਿਰਪਾ ਤੇ ਹਿਰਦੈ ਵਾਸੈ, ਭਉਜਲੁ ਪਾਰਿ ਪਰਲਾ ॥੧॥ਰਹਾਉ॥ ਨਾਮੁ ਨਿਧਾਨੁ ਧਿਆਇ ਮਨ ਅਟਲ ॥ ਤਾ ਛੂਟਹਿ ਮਾਇਆ ਕੇ**

ਪਟਲ ॥ ਗੁਰ ਕਾ ਸਬਦੁ, ਅੰਮ੍ਰਿਤ ਰਸੁ ਪੀਉ ॥ ਤਾ ਤੇਰਾ ਹੋਇ ਨਿਰਮਲ ਜੀਉ ॥੨॥ ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਗਤਿ, ਨਹੀ ਛੁਟਕਾਰਾ ॥ ਸੋ ਹਰਿ ਭਜਨੁ, ਸਾਧ ਕੈ ਸੰਗਿ ॥ ਮਨੁ ਤਨੁ ਰਾਪੈ, ਹਰਿ ਕੈ ਰੰਗਿ ॥੩॥ ਛੋਡਿ ਸਿਆਣਪ, ਬਹੁ ਚਤੁਰਾਈ ॥ ਮਨ, ਬਿਨੁ ਹਰਿਨਾਵੈ, ਜਾਇ ਨ ਕਾਈ ॥ ਦਇਆ ਧਾਰੀ ਗੋਵਿਦ ਗੋੁਸਾਈ ॥ ਹਰਿ ਹਰਿ ਨਾਨਕ ਟੇਕ ਟਿਕਾਈ ॥੪॥੧੬॥੨੭॥

## ਉਚਾਰਨ ਸੇਧ

**ਬਿੰਦੀ ਰਹਿਤ:** ਨਿਥਾਵੇਂ, ਥਾਉਂ, ਤਾਂ, ਛੁਟਹਿਂ, ਨਹੀਂ, ਨਾਵੈਂ, ਗੁਸਾਈਂ।

**ਨੋਟ**— 'ਗੋੁਸਾਈ' ਦਾ ਉਚਾਰਨ ਇਥੇ ਔਂਕੜ ਸਹਿਤ 'ਗੁਸਾਈਂ' ਕਰਨਾ ਹੈ।

**ਪਦ ਅਰਥ:** ਬੀਜ ਮੰਤ੍ਰੁ-ਉਹ ਮੰਤ੍ਰ ਜੋ ਆਪਣੇ ਧਰਮ ਅਨੁਸਾਰ ਸਾਰੇ ਮੰਤ੍ਰਾਂ ਵਿਚ ਬੀਜ ਰੂਪ ਹੋਵੇ। ਆਗੈ-ਅਗੇ (ਪਰਲੋਕ ਵਿਚ)। ਗਾਉ-ਗਾਇਨ ਕਰ। ਥਾਉ-ਥਾਂ,ਟਿਕਾਣਾ। ਸੋਇਆ-ਸੁੱਤਾ ਹੋਇਆ। ਜਪਲਾ-ਜਪਦਾ ਹੈ। ਵਾਸੈ-ਵਸਦਾ ਹੈ। ਭਉਜਲ-ਸੰਸਾਰ ਸਾਗਰ ਤੋਂ। ਪਾਰਿ ਪਰਲਾ-ਪਾਰ ਹੋ ਜਾਂਦਾ ਹੈ। ਨਿਧਾਨ-ਖਜ਼ਾਨਾ। ਮਨ-ਹੇ ਮਨ!। ਅਟਲ-ਨਾ ਟਲਣ ਵਾਲਾ। ਛੂਟਹਿ-ਛੁੱਟ (ਮੁੱਕ) ਜਾਂਦੇ ਹਨ। ਪਟਲ-ਪੜਦੇ। ਨਿਰਮਲ-ਪਵਿੱਤਰ। ਜੀਉ-ਅੰਤਸ਼ਕਰਨ। ਸੋਧਤ-ਵਿਚਾਰਦਿਆਂ। ਸੋਧਿ-ਵਿਚਾਰ ਕੇ। ਬੀਚਾਰਾ-ਤਤ ਵੀਚਾਰ ਕਢਿਆ ਹੈ। ਰਾਪੈ-ਰੰਗਿਆ ਜਾਂਦਾ ਹੈ। ਰੰਗਿ-ਰੰਗ (ਪ੍ਰੇਮ) ਵਿਚ। ਚਤੁਰਾਈ-ਚਲਾਕੀ। ਜਾਇ ਨ ਕਾਈ-ਕੋਈ ਜਗ੍ਹਾ (ਥਾਂ) ਨਹੀਂ ਹੈ।

**ਅਰਥ:** (ਹੇ ਭਾਈ!) ਪਰਮੇਸ਼ੁਰ ਦੇ (ਗੁਣਾ ਦਾ) ਕੀਰਤਨ ਗਾਇਨ ਕਰ, ਇਹ (ਤੇਰੇ ਲਈ) ਬੀਜ-ਮੰਤਰ ਰੂਪ ਹੈ। (ਇਸ ਮੰਤਰ ਦੀ ਬਰਕਤ ਨਾਲ) ਹੇ ਨਿਥਾਵੇਂ (ਜੀਵ! ਤੈਨੂੰ) ਅਗੇ (ਪ੍ਰਭੂ ਦੇ ਦਰਬਾਰ ਵਿਚ) ਥਾਂ (ਭਾਵ ਆਦਰ ਮਿਲ ਜਾਵੇਗਾ)। (ਹੇ ਭਾਈ!) ਪੂਰੇ ਗੁਰੂ ਦੀ ਚਰਣੀ ਲਗ (ਭਾਵ ਆਸਰਾ ਲੈ)। (ਅਗਿਆਨਤਾ ਦੀ ਨੀਂਦ ਵਿਚ) ਜਨਮਾਂ ਜਨਮਾ ਦਾ ਸੁੱਤਾ ਹੋਇਆ ਜਾਗ ਪਉ।੧।

(ਹੇ ਭਾਈ! ਜਿਹੜਾ ਮਨੁੱਖ) ਹਰੀ (ਨਾਮ ਦਾ) ਜਾਪ ਜਪਦਾ ਹੈ, ਗੁਰੂ ਦੀ ਕਿਰਪਾ ਨਾਲ (ਹਰੀ ਦਾ ਨਾਮ ਉਸ ਦੇ) ਹਿਰਦੇ ਵਿਚ ਵਸਦਾ ਹੈ, (ਨਾਮ ਜਪ ਕੇ ਸੰਸਾਰ ਭਵਜਲ ਤੋਂ) ਪਾਰ ਹੋ ਜਾਂਦਾ ਹੈ।੧।ਰਹਾਉ।

ਹੇ ਮਨ! (ਪ੍ਰਭੂ ਦਾ) ਨਾਮ (ਜੋ ਨਿਧੀਆਂ ਦਾ) ਅਟਲ ਖਜ਼ਾਨਾ ਹੈ (ਇਸ ਨੂੰ) ਸਿਮਰ, ਤਾਂ (ਤੇਰੇ) ਮਾਇਆ ਦੇ ਪੜਦੇ ਛੁਟ ਜਾਣਗੇ। ਗੁਰੂ ਦਾ ਸ਼ਬਦ (ਜੋ) ਅੰਮ੍ਰਿਤ-ਰਸ ਹੈ, ਪੀਂਦਾ ਰਹੁ, ਤਾਂ ਤੇਰਾ ਅੰਤਸ਼ਕਰਨ ਨਿਰਮਲ ਹੋ ਜਾਵੇਗਾ।੨।

(ਹੇ ਭਾਈ!) ਸਾਰੇ ਧਰਮ ਗ੍ਰੰਥਾਂ ਨੂੰ ਚੰਗੀ ਤਰ੍ਹਾਂ ਸੋਧ ਕੇ ਇਹ ਤਤੁ ਵੀਚਾਰ ਕਢਿਆ ਹੈ ਕਿ ਪਰਮਾਤਮਾ ਦੀ ਭਗਤੀ ਤੋਂ ਬਿਨਾ (ਜੀਵ ਦਾ ਮਾਇਆ ਮੋਹ ਤੋਂ) ਛੁਟਕਾਰਾ ਨਹੀਂ ਹੋ ਸਕਦਾ। ਉਹ ਹਰੀ ਦਾ ਭਜਨ ਸਾਧੂ (ਗੁਰੂ) ਦੀ ਸੰਗਤ ਕਰਕੇ (ਪ੍ਰਾਪਤ ਹੁੰਦਾ ਹੈ, ਜਿਸ ਨਾਲ) ਮਨ ਤੇ ਸਰੀਰ ਪਰਮਾਤਮਾ ਦੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ।੩।

(ਇਸ ਲਈ) ਹੇ ਮਨ! ਸਿਆਣਪਾਂ ਤੇ ਬਹੁਤ ਚਾਲਾਕੀਆਂ ਛੱਡ ਦੇ (ਕਿਉਂਕਿ) ਹਰੀ ਦੇ ਨਾਮ ਤੋਂ ਬਿਨਾ (ਰਬੀ ਦਰਗਾਹ ਵਿਚ) ਕੋਈ ਥਾਂ (ਅਥਵਾ ਢੋਈ) ਨਹੀਂ ਮਿਲਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ

ਜਿਸ ਉਤੇ) ਸ੍ਰਿਸ਼ਟੀ ਦੇ ਮਾਲਕ ਨੇ ਦਇਆ ਕੀਤੀ ਹੈ (ਉਸਨੇ ਹੀ) ਹਰੀ ਹਰੀ (ਨਾਮ ਦੀ) ਟੇਕ ਟਿਕਾਈ ਹੈ (ਭਾਵ ਆਸਰਾ ਲਿਆ ਹੈ)।੪।੧੬।੨੭।

# ਅਰਥ ਭੇਦ ਅਤੇ ਨਿਰਣੈ

**(ੳ) ਬੀਜ ਮੰਤ੍ਰੁ ਹਰਿ ਕੀਰਤਨੁ ਗਾਉ॥ਆਗੈ ਮਿਲੀ ਨਿਥਾਵੇ ਥਾਉ ॥**

ਵਖ ਵਖ ਅਰਥ:

੧. ਸਰਬ ਸੁਖੋਂ ਕਾ ਮੂਲ ਰੂਪ ਮੰਤ੍ਰ ਜੋ ਗੁਰ ਉਪਦੇਸ਼ ਹੈ, ਤਿਸਕੋ ਲੇਕਰ ਹਰੀ ਕੀ ਕੀਰਤੀ ਕੋ ਗਾਉ। ਹੇ ਨਿਥਾਵੇ ਤੇਰੇ ਕੋ ਆਗੇ ਥਾਉ ਮਿਲੇਗਾ ਭਾਵ ਪਰਲੋਕ ਮੈ ਆਦਰ ਹੋਵੇਗਾ। [ਫ.ਸ.

੨. ਹਰੀ-ਨਾਮ ਜੋ ਬੀਜ ਦੇ ਤੌਰ ਤੇ ਹਰ ਇਕ ਦੇ ਅੰਦਰ ਹੈ ਉਸ ਦਾ ਕੀਰਤਨ ਕਰਦਾ ਹਾਂ। [ਸ਼ਬਦਾਰਥ

੩. (ਹੇ ਭਾਈ!) ਪਰਮਾਤਮਾ ਦੀ ਸਿਫਤਿ (ਦਾ ਗੀਤ) ਗਾਇਆ ਕਰੋ, (ਪਰਮਾਤਮਾ ਨੂੰ ਵਸ ਕਰਨ ਦਾ) ਇਹ ਸਭ ਤੋਂ ਸ੍ਰੇਸ਼ਟ ਮੰਤ੍ਰ ਹੈ, (ਕੀਰਤਨ, ਦੀ ਬਰਕਤ ਨਾਲ) ਪਰਲੋਕ ਵਿਚ ਨਿਆਸਰੇ ਜੀਵ ਨੂੰ ਭੀ ਆਸਰਾ ਮਿਲ ਜਾਂਦਾ ਹੈ। [ਦਰਪਣ

**ਨਿਰਣੈ:** ਨੰਬਰ ੧ ਵਾਲੇ ਅਰਥ ਸ਼ਬਦ ਸਰੂਪਾਂ ਦੇ ਅਨੁਸਾਰ ਬਿਲਕੁਲ ਠੀਕ ਹਨ। ਸ਼ਬਦਾਰਥੀ ਵਿਦਵਾਨਾਂ ਨੇ ਉਤਮ ਪੁਰਖ ਵਿਚ ਅਰਥ ਕਰਕੇ ਵਿਆਕਰਣ ਨੇਮਾਂ ਦੀ ਉਲੰਘਣਾ ਕੀਤੀ ਹੈ। 'ਗਾਉ' ਪਦ ਦੇ ਅਰਥ 'ਮੈਂ ਗਾਂਦਾ ਹਾਂ' ਉਤਮ ਪੁਰਖ ਵਿਚ ਕਰਨੇ ਠੀਕ ਨਹੀਂ ਹਨ ਕਿਉਂਕਿ ਅਗਲੀ ਪੰਕਤੀ 'ਆਗੈ ਮਿਲੀ ਨਿਥਾਵੇ ਥਾਉ' ਤੋਂ ਅਰਥ ਆਪਣੇ ਆਪ ਸਪਸ਼ਟ ਹੋ ਜਾਂਦੇ ਹਨ। ਇਸੇ ਤਰ੍ਹਾਂ ਦਰਪਣ ਦੇ ਕਰਤਾ ਨੇ ਪਹਿਲੀ ਪੰਕਤੀ ਦੇ ਅਰਥ ਤਾਂ ਠੀਕ ਕੀਤੇ ਹਨ ਪਰ ਦੂਜੀ ਪੰਕਤੀ ਦੇ ਭਾਵਕ ਅਰਥ ਕਰ ਦਿੱਤੇ ਹਨ। ਜਿਸ ਪੁਰਖ ਨੂੰ ਇਹ ਅੰਮ੍ਰਿਤ ਵਾਕ ਸੰਬੋਧਿਤ ਕੀਤੇ ਗਏ ਹਨ, ਉਸ ਨੂੰ ਕੀਰਤਨ ਗਾਉਣ ਦੀ ਪ੍ਰੇਰਨਾ ਦੇ ਨਾਲ ਕੀਰਤਨ-ਫਲ ਵੀ ਦਸ ਰਹੇ ਹਨ ਕਿ 'ਆਗੈ ਮਿਲੀ ਨਿਥਾਵੈ ਥਾਉ' ਭਾਵ ਤੈਨੂੰ ਕੀਰਤਨ ਦਾ ਫਲ ਅਗੇ ਰਬੀ-ਦਰਗਾਹ ਵਿਚ ਆਦਰ ਯੋਗ ਅਵਸਥਾ ਵਾਲਾ ਪ੍ਰਾਪਤ ਹੋਵੇਗਾ:—

**ਆਉ ਬੈਠੁ ਆਦਰੁ ਸਭ ਥਾਈ, ਊਨ ਨ ਕਤਹੂੰ ਬਾਤਾ ॥**
**ਭਗਤਿ ਸਿਰਪਾਉ ਦੀਓ ਜਨ ਅਪੁਨੇ, ਪ੍ਰਤਾਪੁ ਨਾਨਕ ਪ੍ਰਭ ਜਾਤਾ ॥** [ਪੰਨਾ ੬੩੧

**(ਅ) ਹਰਿ ਹਰਿ ਜਾਪੁ ਜਪਲਾ ॥ ਗੁਰ ਕਿਰਪਾ ਤੇ ਹਿਰਦੈ ਵਾਸੈ, ਭਉਜਲੁ ਪਾਰਿ ਪਰਲਾ ॥**

ਇਸ ਪੰਕਤੀ ਵਿਚ 'ਜਪਲਾ' ਤੇ 'ਪਰਲਾ' ਪਦਾਂ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:—

੧. ਜਪ ਲੈ [ਫ.ਸ.

੨. ਜਪਿਆ [ਸ਼ਬਦਾਰਥ, ਦਰਪਣ

੩. ਜਪਿਆ, ਜਪਦਾ [ਮਹਾਨ ਕੋਸ਼

**ਨਿਰਣੈ**: ਇਹ ਸ਼ਬਦ ਨਾ ਸੰਬੋਧਨ ਰੂਪ ਵਿਚ ਨਾ ਹੀ ਭੂਤ ਕਾਲ ਦਾ ਸੂਚਕ ਹੈ। ਇਸ ਵਿਚ ਤਾਂ ਹਰੀ ਦਾ ਜਾਪ ਕਰਨ ਦੀ ਵਡਿਆਈ ਕੀਤੀ ਹੈ। ਜਿਹੜਾ ਹਰੀ ਦਾ ਨਾਮ ਜਪਦਾ ਹੈ। ਗੁਰੂ ਦੀ ਕਿਰਪਾ ਨਾਲ (ਹਰੀ ਜਦੋਂ ਉਸ ਦੇ) ਹਿਰਦੇ ਵਿਚ ਵਸ ਜਾਂਦਾ ਹੈ ਤਾਂ (ਉਹ) ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ।

**(ੲ) ਛੋਡਿ ਸਿਆਣਪ ਬਹੁ ਚਤੁਰਾਈ ॥ ਮਨ, ਬਿਨੁ ਹਰਿ ਨਾਵੈ ਜਾਇ ਨ ਕਾਈ ॥**

ਦੂਜੀ ਪੰਕਤੀ ਵਿਚ 'ਜਾਇ' ਪਦ ਦੇ ਅਰਥ ਇਸ ਤਰ੍ਹਾਂ ਕੀਤੇ ਹੋਏ ਮਿਲਦੇ ਹਨ:–

੧. ਤਾਂ ਤੇ ਸਭ ਚਤੁਰਾਈਆਂ ਕੀ ਸਿਆਨਪਾਂ ਛੋਡ ਦੇਹੁ। ਏਹ ਮਨ ਹਰੀ ਨਾਮ ਬਿਨਾ ਕੋਈ ਜਾਗਾ ਸੁਖਦਾਈ ਨਹੀਂ ਹੈ। [ਫ.ਸ., ਸੰ.ਸ., ਆਦਿ

੨. ਹੇ ਮਨ! (ਆਪਣੀ ਸਿਆਣਪ ਅਤੇ ਬਹੁਤ) ਚਤੁਰਾਈ ਛੱਡ ਦੇ। (ਜਿਵੇਂ ਜਾਲੇ ਦੇ ਕਾਰਨ ਭੁਇ) ਵਿਚ ਪਾਣੀ ਜੀਊਰਦਾ ਨਹੀਂ, ਇਸੇ ਤਰ੍ਹਾਂ ਹਉਮੈ ਦੇ ਕਾਰਣ ਗੁਰੂ ਦੇ ਉਪਦੇਸ਼ ਦਾ ਆਸਰਾ ਨਹੀਂ ਹੁੰਦਾ, ਪਰਮਾਤਮਾ ਦੇ ਨਾਮ ਤੋਂ ਬਿਨਾ ਇਹ ਜਾਲਾ ਦੂਰ ਨਹੀਂ ਹੁੰਦਾ। [ਦਰਪਣ

**ਨਿਰਣੈ**: ਇਸ ਵਿਚ ਸ਼ੱਕ ਨਹੀਂ ਕਿ 'ਕਾਈ' ਪਦ ਪਾਣੀ ਉਪਰ ਹਰੇ ਰੰਗ ਦੀ ਛਾਈ (ਜਾਲੇ) ਦੇ ਅਰਥ ਵੀ ਦਿੰਦੀ ਹੈ ਜਿਵੇ:- 'ਮਿਟੈ ਨ ਭ੍ਰਮ ਕੀ ਕਾਈ' (ਪੰ. ੬੮੪)। ਪਰ ਇਥੇ ਪੜਨਾਵ ਰੂਪ ਦੇ ਅਰਥ ਵਿਚ ਵਰਤਿਆ ਗਿਆ ਹੈ ਜਿਵੇਂ 'ਕਾਈ ਬਾਤ ਨ ਰਹੀਆ ਊਰੀ' (ਪੰ. ੬੨੩) 'ਊਨ ਨ ਕਤਹੂ ਬਾਤਾ' (ਪੰ. ੬੩੧)

ਸੋ ਇਥੇ 'ਕਾਈ ਜਾਈ' ਦੇ ਅਰਥ 'ਕੋਈ ਜਗ੍ਹਾ' ਜਿਵੇਂ ਫਰੀਦਕੋਟੀ ਅਤੇ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ, ਠੀਕ ਹਨ। ਨੰਬਰ ੨ ਵਾਲੇ ਅਰਥ ਔਖੇ ਹਨ ਜੋ ਆਮ ਗ੍ਰੰਥੀ ਸਿੰਘਾਂ ਦੀ ਸਮਝ ਵਿਚ ਨਹੀਂ ਆ ਸਕਦੇ।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਸਿਮਰਨ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਇਸ ਲਈ ਜੀਵ ਰੂਪੀ ਜਿਗਿਆਸੂ ਨੂੰ ਇਹ ਆਦੇਸ਼ ਦਿਤਾ ਹੈ ਕਿ ਹਰੀ ਦਾ ਨਾਮ 'ਬੀਜ ਮੰਤ੍ਰ' ਤੇਰੇ ਹਿਰਦੇ ਅੰਦਰ ਮੌਜੂਦ ਹੈ, ਲੋੜ ਹੈ ਉਦਮ ਕਰਕੇ ਉਸ ਦਾ ਜਾਪ ਕਰਨ ਦੀ। ਸਾਰੀਆਂ ਸਿਆਣਪਾਂ ਛੱਡ ਕੇ ਗੁਰੂ ਦੀ ਚਰਨੀ ਲਗਣ ਤੇ ਹੀ ਨਾਮ ਜਪਿਆ ਜਾਂਦਾ ਹੈ। ਇਹ ਹਰੀ ਦਾ ਭਜਨ ਸਾਧ ਸੰਗ ਦੁਆਰਾ ਵਧੇਰੇ ਪ੍ਰਫੁਲਤ ਹੁੰਦਾ ਹੈ। ਕਿਉਂਕਿ ਸਾਧ ਸੰਗਤ ਦੀ ਛੋਹ ਜੀਵਨ ਨੂੰ ਸੁਗੰਧਤ ਕਰਦੀ ਹੈ। ਇਸ ਸ਼ਬਦ ਵਿਚ ਸਿਧਾਂਤਕ ਗਲ ਜੋ ਸਿਰੇ ਦੀ ਕੀਤੀ ਹੈ ਉਹ ਇਹ ਹੈ:– **ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ॥**

**ਰਾਮਕਲੀ ਮਹਲਾ ੫ ॥ ਸੰਤ ਕੈ ਸੰਗਿ, ਰਾਮ ਰੰਗ ਕੇਲ ॥ ਆਗੈ, ਜਮ ਸਿਉ ਹੋਇ ਨ ਮੇਲ ॥ ਅਹੰਬੁਧਿ ਕਾ ਭਇਆ ਬਿਨਾਸ ॥ ਦੁਰਮਤਿ ਹੋਈ ਸਗਲੀ ਨਾਸ ॥ ੧ ॥ ਰਾਮਨਾਮ ਗੁਨ ਗਾਇ ਪੰਡਿਤ ॥ ਕਰਮ ਕਾਂਡ ਅਹੰਕਾਰੁ ਨ ਕਾਜੈ, ਕੁਸਲ ਸੇਤੀ ਘਰ ਜਾਹਿ ਪੰਡਿਤ ॥੧॥ਰਹਾਉ॥ ਹਰਿ ਕਾ ਜਸੁ ਨਿਧਿ, ਲੀਆ ਲਾਭ ॥ ਪੂਰਨ ਭਏ ਮਨੋਰਥ ਸਾਭ ॥ ਦੁਖੁ ਨਾਠਾ, ਸੁਖੁ ਘਰ ਮਹਿ ਆਇਆ ॥ ਸੰਤ**

**ਪ੍ਰਸਾਦਿ, ਕਮਲੁ ਬਿਗਸਾਇਆ ॥ ੨ ॥ ਨਾਮ ਰਤਨੁ, ਜਿਨਿ ਪਾਇਆ ਦਾਨੁ ॥ ਤਿਸੁ ਜਨ ਹੋਏ ਸਗਲ ਨਿਧਾਨ ॥ ਸੰਤੋਖੁ ਆਇਆ ਮਨਿ, ਪੂਰਾ ਪਾਇ ॥ ਫਿਰਿ ਫਰਿ, ਮਾਗਨ ਕਾਹੇ ਜਾਇ ॥ ੩ ॥ ਹਰਿ ਕੀ ਕਥਾ ਸੁਨਤ ਪਵਿਤ ॥ ਜਿਹਵਾ ਬਕਤ ਪਾਈ ਗਤਿ ਮਤਿ ॥ ਸੋ ਪਰਵਾਣੁ, ਜਿਸੁ ਰਿਦੈ ਵਸਾਈ ॥ ਨਾਨਕ, ਤੇ ਜਨ ਊਤਮ ਭਾਈ ॥੪॥੧੭॥੨੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਜਾਹਿੰ, ਮਹਿੰ, ਮਾਂਗਨ,

**ਪਦ ਅਰਥ:** ਕੇਲ-ਖੇਡ। ਆਗੈ-ਪਰਲੋਕ। ਅਹੰਬੁਧਿ-ਹੰਕਾਰ ਵਾਲੀ ਬੁਧੀ। ਭਇਆ-ਹੋਇਆ। ਦੁਰਮਤਿ-ਖੋਟੀ ਬੁਧੀ। ਪੰਡਿਤ-ਹੇ ਪੰਡਿਤ!। ਕਰਮ ਕਾਂਡ-ਤੀਰਥ ਇਸ਼ਨਾਨ, ਵਰਤ ਆਦਿ, ਮਿਥੇ ਹੋਏ ਕਰਮ। ਨ ਕਾਜੈ-(ਕਿਸੇ) ਕੰਮ ਨਹੀਂ। ਕੁਸਲ ਸੇਤੀ-ਅਨੰਦ ਨਾਲ। ਘਰਿ-(ਸਚੇ) ਘਰ ਵਿਚ। ਜਾਹਿ-(ਪਹੁੰਚ) ਜਾਵੇਂਗਾ। ਜਸੁ-ਸਿਫਤਿ ਸਾਲਾਹ। ਨਿਧਿ-ਖਜ਼ਾਨਾ। ਲਾਭ-ਲਭ ਲਿਆ ਹੈ। ਸਾਭ-ਸਭ, ਸਾਰੇ। ਨਾਠਾ-ਨੱਸ ਪਿਆ। ਜਿਨਿ-ਜਿਸ (ਮਨੁੱਖ) ਨੇ। ਸਗਲ ਨਿਧਾਨ-ਸਾਰੇ ਖਜ਼ਾਨੇ। ਕਾਹੇ-ਕਿਸ ਲਈ?। ਜਿਹਵਾ-ਜੀਭ। ਬਕਤ-ਬੋਲਦਿਆਂ, ਉਚਾਰਦਿਆਂ। ਗਤਿ-ਗਤੀ, ਮੁਕਤੀ। ਮਤਿ-ਅਕਲ। ਤੇ ਜਨ-ਓਹ ਮਨੁੱਖ।

**ਅਰਥ:** (ਹੇ ਭਾਈ!) ਸੰਤਾਂ ਦੇ ਸੰਗ ਵਿਚ ਪਰਮੇਸ਼ੁਰ ਦੇ ਰੰਗਾਂ ਦੀ ਖੇਡ ਦਾ (ਅਨੰਦ ਮਾਣ)। (ਇਸ ਤਰ੍ਹਾਂ ਕਰਨ ਨਾਲ ਤੇਰਾ) ਅਗੇ (ਪਰਲੋਕ ਵਿਚ) ਜਮਾਂ ਦੇ ਨਾਲ ਮੇਲ ਨਹੀਂ ਹੋਵੇਗਾ। (ਜਿਸ ਨੇ ਸੰਤਾਂ ਦੀ ਸੰਗਤ ਕੀਤੀ ਉਸ ਦੀ) ਹੰਕਾਰ ਵਾਲੀ ਬੁਧੀ ਨਾਸ਼ ਹੋ ਗਈ (ਅਤੇ) ਸਾਰੀ ਖੋਟੀ ਮਤ ਵੀ ਮੁੱਕ ਗਈ।੧।

ਹੇ ਪੰਡਿਤ! ਰਾਮ ਨਾਮ ਦੇ ਗੁਣ ਗਾਇਨ ਕਰ। (ਹੇ ਪੰਡਿਤ! ਜੋ ਤੂੰ) ਕਰਮ ਕਾਂਡਾਂ ਦਾ ਹੰਕਾਰ (ਕਰਦਾ ਹੈਂ, ਇਹ ਤੇਰੇ) ਕਿਸੇ ਕੰਮ ਨਹੀਂ ਆਉਣਾ (ਇਸ ਨੂੰ ਛੱਡ ਕੇ ਰਾਮ ਦੇ ਗੁਣ ਗਾ, ਇਸ ਤਰ੍ਹਾਂ ਤੂੰ) ਅਨੰਦ ਨਾਲ (ਨਿਜ) ਘਰ ਵਿਚ ਜਾ ਪਹੁੰਚੇਂਗਾ।੧।ਰਹਾਉ।

(ਹੇ ਪੰਡਿਤ! ਜਿਸ ਮਨੁੱਖ ਨੇ) ਹਰੀ ਦਾ ਜਸ ਰੂਪ ਖਜ਼ਾਨਾ ਲਭ ਲਿਆ (ਉਸ ਦੇ) ਸਾਰੇ ਮਨੋਰਥ ਪੂਰੇ ਹੋ ਗਏ। (ਉਸ ਦਾ ਹਉਮੈ ਰੂਪੀ) ਦੁਖ ਨੱਸ ਗਿਆ (ਅਤੇ ਆਤਮਿਕ) ਸੁਖ (ਉਸ ਦੇ) ਘਰ (ਹਿਰਦੇ) ਵਿਚ ਆ ਗਿਆ। (ਗੁਰੂ) ਸੰਤ ਦੀ ਕਿਰਪਾ ਨਾਲ (ਉਸ ਦਾ) ਹਿਰਦਾ ਰੂਪ ਕਮਲ ਖਿੜ ਪਿਆ।੨।

(ਹੇ ਪੰਡਿਤ!) ਜਿਸ (ਜੀਵ) ਨੇ (ਸਤਿਗੁਰੂ ਪਾਸੋਂ ਨਾਮ ਰਤਨ ਦਾਨ ਵਜੋਂ ਪ੍ਰਾਪਤ ਕਰ ਲਿਆ, ਉਸ ਜਨ ਦੇ (ਪਾਸ) ਸੁੱਖਾਂ ਦੇ ਸਾਰੇ ਖਜ਼ਾਨੇ ਹੋ ਗਏ। (ਜਿਸ ਨੇ) ਪੂਰਾਂ (ਪ੍ਰਭੂ) ਪਾ ਲਿਆ (ਉਸ ਦੇ ਮਨ) ਵਿਚ (ਪੂਰਾ) ਸੰਤੋਖ ਆ ਗਿਆ। (ਉਹ) ਮੁੜ ਮੁੜ ਕੇ ਕਾਹਦੇ ਲਈ ਮੰਗਣ ਜਾਵੇਗਾ? (ਭਾਵ ਉਹ ਕਿਤੇ ਨਹੀਂ ਜਾਂਦਾ, ਰੱਜਿਆ ਰਹਿੰਦਾ ਹੈ)।੩।

ਹਰੀ ਦੀ ਕਥਾ ਸੁਣਦਿਆਂ (ਜਿਸ ਦਾ ਮਨ) ਪਵਿੱਤਰ ਹੋ ਗਿਆ, ਜੀਭ ਨਾਲ (ਰਾਮ ਨਾਮ) ਉਚਾਰਦਿਆਂ (ਉਸ ਨੇ) ਮੁਕਤੀ ਵਾਲੀ ਬੁਧੀ ਪਾ ਲਈ। (ਅਸਲ ਵਿਚ) ਉਹ (ਮਨੁੱਖ ਹੀ ਰਬੀ ਦਰਗਾਹ ਵਿਚ) ਪਰਵਾਣ ਹੈ ਜਿਸ ਨੇ (ਆਪਣੇ) ਹਿਰਦੇ ਵਿਚ (ਹਰੀ ਦੀ ਕਥਾ) ਵਸਾ ਲਈ ਹੈ। ਨਾਨਕ (ਗੁਰੂ ਜੀ

ਫੁਰਮਾਉਂਦੇ ਹਨ ਕਿ ਨਾਮ ਜਪਣ ਵਾਲੇ) ਓਹ ਜਨ (ਰਬੀ ਦਰਗਾਹ ਵਿਚ) ਉਤਮ (ਮੰਨੇ ਜਾਂਦੇ ਹਨ)।੪।੧੭।੨੮।

## ਸਾਰੰਸ਼ ਅਤੇ ਸਿਧਾਂਤ

ਕਿਸੇ ਕਰਮਾਕਾਰੀ ਪੰਡਿਤ ਨੂੰ ਉਪਦੇਸ਼ ਦਿੱਤਾ ਗਿਆ ਹੈ ਕਿ ਤੂੰ ਹੰਕਾਰ ਵਾਲੀ ਬੁਧੀ ਛੱਡ, ਗੁਰੂ ਦੀ ਸੰਗਤ ਵਿਚ ਬੈਠ ਕੇ ਪਰਮੇਸ਼ਰ ਦੇ ਗੁਣ ਗਾਇਨ ਕਰ। ਇਸ ਦਾ ਫਲ ਤੈਨੂੰ ਇਹ ਮਿਲੇਗਾ ਕਿ ਤੇਰਾ ਨਿਜ ਘਰ ਵਿਚ ਵਾਸਾ ਹੋ ਜਾਵੇਗਾ।

ਜਿਹੜਾ ਮਨੁੱਖ ਸੰਤ-ਗੁਰੂ ਤੋਂ ਨਾਮ ਰਤਨ ਪ੍ਰਾਪਤ ਕਰ ਲੈਂਦਾ ਹੈ, ਉਹ ਸੰਤੋਖੀ ਬਣ ਜਾਂਦਾ ਹੈ। ਉਹ ਗੁਰ-ਪਰਮੇਸ਼ਰ ਦੀ ਸੇਵਾ ਕਰਦਾ ਹੈ, ਹਰੀ ਦੀ ਕਥਾ ਸੁਣਦਾ ਹੈ। ਸਾਰੇ ਸ਼ਬਦ ਦਾ ਸਿੱਟਾ ਇਹ ਹੈ ਕਿ ਉਹੀ ਮਨੁੱਖ ਪ੍ਰਭੂ ਦੀ ਦਰਗਾਹ ਵਿਚ ਪਰਵਾਣ ਹੁੰਦਾ ਹੈ, ਜਿਸ ਨੇ ਗੁਰੂ ਦੀ ਸਿਖਿਆ ਆਪਣੇ ਹਿਰਦੇ ਵਿਚ ਵਸਾਈ ਤੇ ਉਸ ਦੀ ਕਮਾਈ ਕੀਤੀ ਹੈ।ਗੁਰਵਾਕ ਹਨ:—

**ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ ਹਿਰਦੈ ਵਸਾਇਆ ॥**

**ਨਾਨਕ ਜਿਨ ਕੈ ਹਿਰਦੈ ਵਸਿਆ, ਮੋਖ ਮੁਕਤਿ ਤਿਨ ਪਾਇਆ॥** [ਪੰਨਾ ੫੬੫

**ਰਾਮਕਲੀ ਮਹਲਾ ੫ ॥ ਗਹੁ ਕਰਿ ਪਕਰੀ, ਨ ਆਈ ਹਾਥਿ ॥ ਪ੍ਰੀਤਿ ਕਰੀ, ਚਾਲੀ ਨਹੀ ਸਾਥਿ ॥ ਕਹੁ ਨਾਨਕ, ਜਉ ਤਿਆਗਿ ਦਈ ॥ ਤਬ, ਓਹ ਚਰਣੀ ਆਇ ਪਈ ॥ ੧ ॥ ਸੁਣਿ ਸੰਤਹੁ, ਨਿਰਮਲ ਬੀਚਾਰ ॥ ਰਾਮਨਾਮ ਬਿਨੁ ਗਤਿ ਨਹੀ ਕਾਈ, ਗੁਰੁ ਪੂਰਾ ਭੇਟਤ ਉਧਾਰ ॥੧॥ਰਹਾਉ॥ ਜਬ ਉਸ ਕਉ, ਕੋਈ ਦੇਵੈ ਮਾਨੁ ॥ ਤਬ ਆਪਸ ਊਪਰਿ ਰਖੈ ਗੁਮਾਨੁ ॥ ਜਬ ਉਸ ਕਉ, ਕੋਈ ਮਨਿ ਪਰਹਰੈ ॥ ਤਬ ਓਹ ਸੇਵਕਿ ਸੇਵਾ ਕਰੈ ॥੨॥ ਮੁਖਿ ਬੇਰਾਵੈ ਅੰਤਿ ਠਗਾਵੈ ॥ ਇਕਤੁ ਠਉਰ ਓਹ ਕਹੀ ਨ ਸਮਾਵੈ ॥ ਉਨਿ ਮੋਹੇ ਬਹੁਤੇ ਬ੍ਰਹਮੰਡ ॥ ਰਾਮਜਨੀ ਕੀਨੀ ਖੰਡ ਖੰਡ ॥੩॥ ਜੋ ਮਾਗੈ, ਸੋ ਭੂਖਾ ਰਹੈ ॥ ਇਸੁ ਸੰਗਿ ਰਾਚੈ, ਸੁ ਕਛੂ ਨ ਲਹੈ ॥ ਇਸਹਿ ਤਿਆਗਿ, ਸਤ ਸੰਗਤਿ ਕਰੈ ॥ ਵਡਭਾਗੀ, ਨਾਨਕ ਓਹੁ ਤਰੈ ॥੪॥੧੮॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਕਹੀਂ।

**ਪਦ ਅਰਥ:** ਗਹੁ ਕਰਿ ਪਕੜੀ-ਬੜੇ ਧਿਆਨ ਨਾਲ ਫੜੀ। ਹਾਥਿ-ਹੱਥ ਵਿਚ। ਤਿਆਗਿ ਦਈ-ਛੱਡ ਦਿੱਤੀ। ਗਤਿ-ਗਤੀ। ਕਾਈ-ਕੋਈ। ਭੇਟਤ-ਮਿਲਦਿਆਂ। ਉਧਾਰ-ਪਾਰ ਉਤਾਰਾ, ਨਿਸਤਾਰਾ। ਮਾਨੁ-ਵਡਿਆਈ। ਗੁਮਾਨੁ-ਹੰਕਾਰ। ਮਨਿ ਪਰਹਰੈ-ਮਨ ਵਿਚੋਂ ਦੂਰ ਕਰ ਦਿੰਦਾ ਹੈ। ਸੇਵਕਿ-ਦਾਸੀ ਬਣ ਕੇ। ਮੁਖਿ-ਮੂੰਹ ਤੋਂ। ਬੇਰਾਵੈ-

ਪਰਚਾਉਂਦੀ ਹੈ। ਅੰਤਿ-ਆਖਰ। ਠਗਾਵੈ-ਠੱਗ ਲੈਂਦੀ ਹੈ, ਧੋਖਾ ਦਿੰਦੀ ਹੈ। ਇਕਤੁ ਠਉਰ-ਇਕ ਥਾਂ ਤੇ। ਕਹੀ-ਕਿਤੇ ਭੀ। ਨ ਸਮਾਵੈ-ਨਹੀਂ ਟਿਕ ਕੇ ਰਹਿੰਦੀ। ਉਨਿ-ਉਸ (ਮਾਇਆ) ਨੇ।

**ਅਰਥ:** (ਹੇ ਸੰਤ ਜਨੋ! ਜਿਸ ਮਨੁੱਖ ਨੇ) ਬੜੇ ਧਿਆਨ ਨਾਲ (ਮਾਇਆ) ਪਕੜੀ, (ਉਸ ਦੇ) ਹੱਥ ਨਹੀਂ ਆਈ। (ਜਿਸ ਨੇ ਇਸ ਨਾਲ ਮਨ ਤਨ ਕਰਕੇ) ਪ੍ਰੀਤੀ ਕੀਤੀ (ਪਿਆਰ ਪਾਇਆ ਉਸ ਦੇ) ਨਾਲ ਭੀ ਨਹੀਂ ਚਲੀ (ਭਾਵ ਉਸਦਾ ਸਾਥ ਭੀ ਛੱਡ ਗਈ)। ਨਾਨਕ! ਆਖ ਕਿ ਜਦੋਂ (ਕਿਸੇ ਨੇ ਮਾਇਆ) ਤਿਆਗ ਦਿਤੀ, ਤਦੋਂ ਓਹ (ਮਾਇਆ ਉਸ ਦੀ) ਚਰਣੀ ਆ ਲਗੀ (ਭਾਵ ਦਾਸੀ ਬਣ ਗਈ)।੧।

ਹੇ ਸੰਤ ਜਨੋ! (ਇਹ) ਪਵਿੱਤਰ ਵੀਚਾਰ ਸੁਣੋ। ਪਰਮਾਤਮਾ ਦਾ ਨਾਮ (ਜਪੇ) ਬਿਨਾ ਕੋਈ ਮੁਕਤੀ ਨਹੀਂ ਹੁੰਦੀ, ਪੂਰਾ ਗੁਰੂ ਮਿਲਦਿਆਂ ਹੀ (ਮਾਇਆ ਤੋਂ ਛੁਟਕਾਰਾ ਤੇ ਸੰਸਾਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ।੧।ਰਹਾਉ।

(ਹੇ ਸੰਤ ਜਨੋ!) ਜਦੋਂ ਉਸ (ਮਾਇਆ) ਨੂੰ ਕੋਈ ਆਦਰ ਦਿੰਦਾ ਹੈ, ਤਦੋਂ ਓਹ (ਮਾਇਆ) ਆਪਣੇ ਉਤੇ ਬੜਾ ਗੁਮਾਨ (ਹੰਕਾਰ) ਕਰਦੀ ਹੈ। ਜਦੋਂ ਕੋਈ ਉਸ ਨੂੰ (ਆਪਣੇ) ਮਨ ਵਿਚੋਂ ਦੂਰ ਕਰ ਦਿੰਦਾ ਹੈ, ਤਦੋਂ ਉਹ ਦਾਸੀ ਬਣ ਕੇ ਸੇਵਾ ਕਰਦੀ ਹੈ।੨।

(ਹੇ ਸੰਤ ਜਨੋ! ਉਹ ਮਾਇਆ) ਮੂੰਹ ਤੋਂ (ਚੋਪੜੀਆਂ ਗਲਾਂ ਨਾਲ ਸਭ ਨੂੰ) ਪਰਚਾਉਂਦੀ ਹੈ (ਪਰ) ਆਖ਼ਰ ਧੋਖਾ ਦੇ ਜਾਂਦੀ ਹੈ। ਇਕ ਥਾਂ ਤੇ ਉਹ ਕਿਸੇ ਪਾਸ ਨਹੀਂ ਠਹਿਰਦੀ। ਉਸ (ਮਾਇਆ) ਨੇ ਬ੍ਰਹਮੰਡਾਂ ਦੇ ਅਨੇਕਾਂ (ਜੀਵ) ਮੋਹ ਲਏ ਹਨ। (ਪਰ) ਰਾਮ-ਜਨਾ (ਸੰਤਾਂ) ਨੇ (ਉਹ ਮਾਇਆ) ਟੋਟੇ ਟੋਟੇ ਕਰ ਦਿਤੀ ਹੈ।੩।

(ਹੇ ਸੰਤ ਜਨੋ!) ਜੋ (ਮਨੁੱਖ ਮਾਇਆ) ਮੰਗਦਾ ਰਹਿੰਦਾ ਹੈ ਉਹ (ਹਮੇਸ਼ਾਂ) ਭੁੱਖਾ ਰਹਿੰਦਾ ਹੈ (ਭਾਵ ਤ੍ਰਿਪਤ ਨਹੀਂ ਹੁੰਦਾ)। (ਜਿਹੜਾ) ਇਸ (ਮਾਇਆ ਦੇ) ਨਾਲ ਰਚਿਆ-ਮਿਚਿਆ ਰਹਿੰਦਾ ਹੈ, ਉਹ ਕੁਝ ਵੀ ਪ੍ਰਾਪਤ ਨਹੀਂ ਕਰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਇਸ (ਮਾਇਆ ਨੂੰ ਤਿਆਗ ਕੇ ਸਤਿਸੰਗਤ ਕਰਦਾ ਹੈ, ਉਹ ਵਡਭਾਗੀ (ਪੁਰਸ਼ ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ ।੪।੧੮।੨੯।

## ਸਾਰੰਸ਼ ਅਤੇ ਸਿਧਾਂਤ

ਮਾਇਆ ਬਾਰੇ ਅਨੁਭਵੀ ਵੀਚਾਰ ਜੋ ਪੰਚਮ ਗੁਰਦੇਵ ਜੀ ਨੇ ਪ੍ਰਗਟਾਏ ਹਨ, ਉਨ੍ਹਾਂ ਤੇ ਅਮਲ ਕਰਨ ਦੀ ਲੋੜ ਹੈ। ਮਨੁੱਖ ਸਵੇਰ ਤੋਂ ਲੈ ਕੇ ਰਾਤ ਤਕ ਮਾਇਆ ਦੀ ਖ਼ਾਤਰ ਅਨੇਕ ਪ੍ਰਕਾਰ ਦੇ ਧੰਧੇ ਕਰਦਾ ਹੈ। ਹਰ ਜਾਇਜ਼ ਨਾਜਾਇਜ਼ ਢੰਗ ਨਾਲ ਮਾਇਆ ਇਕੱਠੀ ਕਰਨ ਦੀਆਂ ਜੁਗਤੀਆਂ ਸੋਚਦਾ ਹੈ। ਪਰ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਜੇ ਮਾਇਆ ਦੇ ਮਗਰ ਲਗੇ ਰਹੋਗੇ ਤਾਂ ਤੁਹਾਡੇ ਇਹ ਹੱਥ ਨਹੀਂ ਆਉਣੀ। ਇਸ ਨੂੰ ਤਿਆਗ ਦਿਓਗੇ ਤਾਂ ਤੁਹਾਡੇ ਪਿਛੇ ਪਿਛੇ ਆਵੇਗੀ। ਇਸ ਮਾਇਆ ਨੇ ਅਨੇਕਾਂ ਘਰ ਗਾਲੇ ਹਨ। ਇਹ ਕਿਸੇ ਦੀ ਨਹੀਂ ਬਣਦੀ, ਨਿਤ ਨਵਾਂ ਖਸਮ ਕਰਨੋਂ ਵੀ ਸੰਕੋਚ ਨਹੀਂ ਕਰਦੀ। ਇਸ ਲਈ ਇਸ ਨੂੰ ਤਿਆਗ ਕੇ ਸਤਿਸੰਗਤ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਦੀ ਕਰਣੀ ਨਾਲ ਇਸ ਜੀਵਨ ਵਿਚ ਹੀਨਿਸਤਾਰਾ ਹੋ ਜਾਂਦਾ ਹੈ।

**ਰਾਮਕਲੀ ਮਹਲਾ ੫ ॥ ਆਤਮਰਾਮੁ ਸਰਬ ਮਹਿ ਪੇਖੁ ॥ ਪੂਰਨ ਪੂਰਿ ਰਹਿਆ ਪ੍ਰਭ ਏਕੁ ॥ ਰਤਨੁ ਅਮੋਲੁ ਰਿਦੇ ਮਹਿ ਜਾਨੁ ॥ ਅਪਨੀ ਵਸਤੁ ਤੂ ਆਪਿ**

ਪਛਾਨੁ ॥੧॥ ਪੀ ਅੰਮ੍ਰਿਤੁ ਸੰਤਨ ਪਰਸਾਦਿ ॥ ਵਡੇ ਭਾਗ ਹੋਵਹਿ ਤਉ ਪਾਈਐ, ਬਿਨੁ ਜਿਹਵਾ ਕਿਆ ਜਾਣੈ ਸੁਆਦੁ ॥੧॥ਰਹਾਉ॥ ਅਠ ਦਸ ਬੇਦ ਸੁਨੇ ਕਹ ਡੋਰਾ ॥ ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥ ਪਸੂ ਪਰੀਤਿ ਘਾਸ ਸੰਗਿ ਰਚੈ ॥ ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ ॥੨॥ ਜਾਨਣਹਾਰੁ ਰਹਿਆ ਪ੍ਰਭੁ ਜਾਨਿ ॥ ਓਤਿ ਪੋਤਿ ਭਗਤਨ ਸੰਗਾਨਿ ॥ ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ ॥ ਨਾਨਕ ਤਿਨ ਜਮ ਨੇੜਿ ਨ ਆਵਹਿ ॥੩॥੧੯॥੩੦॥

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਹੋਵਹਿੰ, ਨਹੀਂ, ਗਾਵਹਿੰ, ਮਨਾਵਹਿੰ, ਆਵਹਿੰ।

**ਪਦ ਅਰਥ:** ਆਤਮ ਰਾਮੁ-ਸਰਬ ਵਿਆਪਕ ਪ੍ਰਭੂ। ਸਰਬ ਮਹਿ-ਸਾਰਿਆਂ ਵਿਚ। ਪੇਖੁ-ਵੇਖ। ਪੂਰਿ ਰਹਿਆ-ਵਿਆਪਕ ਹੋ ਰਿਹਾ ਹੈ। ਰਿਦੇ ਮਹਿ-ਹਿਰਦੇ ਵਿਚ। ਪਰਸਾਦਿ-ਕਿਰਪਾ ਨਾਲ। ਹੋਵਹਿ-ਹੋਣ। ਤਉ-ਤਦੋਂ। ਅਠ ਦਸ-ਅਠਾਰਾਂ (ਪੁਰਾਣ)। ਬੇਦ-(ਚਾਰ) ਵੇਦ। ਕਹ-ਕਿਸ ਤਰ੍ਹਾਂ। ਡੋਰਾ-ਬੋਲਾ। ਕੋਟਿ ਪ੍ਰਗਾਸ-ਕ੍ਰੋੜਾਂ ਚਾਨਣ। ਘਾਸ ਸੰਗਿ ਰਚੈ-ਘਾਹ ਨਾਲ ਰਚਿਆ ਮਿਚਿਆ ਰਹਿੰਦਾ ਹੈ। ਕਿਤੁ ਬਿਧਿ-ਕਿਸ ਤਰੀਕੇ ਨਾਲ। ਓਤਿਪੋਤਿ-ਤਾਣੇ ਪੇਟੇ ਵਾਂਗ। ਭਗਤਨ ਸੰਗਾਨਿ-ਭਗਤਾਂ ਦੇ ਨਾਲ। ਬਿਗਸਿ-ਖੁਸ਼ ਹੋ ਕੇ। ਗਾਵਹਿ-ਗਾਉਂਦੇ ਹਨ। ਨੇੜਿ-ਨੇੜੇ, ਕੋਲ। ਨ ਆਵਹਿ-ਨਹੀਂ ਆਉਂਦੇ ਹਨ।

**ਅਰਥ:** (ਹੇ ਭਾਈ!) ਸਰਬ ਵਿਆਪਕ ਪ੍ਰਭੂ ਨੂੰ ਸਾਰਿਆਂ (ਜੀਵਾਂ) ਵਿਚ (ਵਸਦਾ) ਵੇਖ। ਇਕੋ ਪ੍ਰਭੂ ਹੀ ਪੂਰੀ ਤਰ੍ਹਾਂ (ਸਭ ਵਿਚ) ਵਿਆਪਕ ਹੋ ਰਿਹਾ ਹੈ। (ਹੇ ਭਾਈ! ਨਾਮ ਰੂਪੀ) ਅਮੋਲਕ ਰਤਨ (ਤੇਰੇ ਆਪਣੇ) ਹਿਰਦੇ ਵਿਚ ਹੈ (ਤੂੰ ਉਸ ਨੂੰ) ਜਾਣ (ਉਸ ਨਾਲ ਸਾਂਝ ਪਾ)। (ਜੋ ਤੇਰੀ) ਆਪਣੀ ਵਸਤੂ ਹੈ, (ਜੋ ਤੇਰੇ ਨਾਲ ਜਾਣ ਵਾਲੀ ਹੈ, ਉਸ ਨੂੰ) ਤੂੰ ਆਪ ਪਛਾਣ ।੧।

(ਹੇ ਭਾਈ!) ਸੰਤਾਂ ਦੀ ਕਿਰਪਾ ਨਾਲ (ਤੂੰ ਨਾਮ ਰੂਪ) ਅੰਮ੍ਰਿਤ (ਜਲ) ਪੀ। (ਜਦੋਂ) ਵਡੇਭਾਗ ਹੁੰਦੇ ਹਨ ਤਦੋਂ ਹੀ (ਅੰਮ੍ਰਿਤ ਨਾਮ) ਪਾਈਦਾ ਹੈ (ਪਰ) ਬਿਨਾ ਜੀਭ ਦੇ (ਜਪਣ ਤੋਂ ਕੋਈ ਇਸ ਅੰਮ੍ਰਿਤ ਦਾ) ਕੀ ਸੁਆਦ ਜਾਣ ਸਕਦਾ ਹੈ?(ਭਾਵ ਨਹੀਂ ਜਾਣ ਸਕਦਾ)।੧।ਰਹਾਉ।

(ਹੇ ਭਾਈ! ਜਿਹੜਾ ਮਨੁੱਖ) ਬੋਲਾ ਹੋਵੇ (ਉਹ) ਅਠਾਰਾਂ ਪੁਰਾਣ ਤੇ ਚਾਰ ਵੇਦ ਕਿਵੇਂ ਸੁਣ ਸਕਦਾ ਹੈ? (ਭਾਵੇਂ) ਕਰੋੜਾਂ (ਦੀਵਿਆਂ ਜਾਂ ਸੂਰਜਾਂ ਦਾ) ਚਾਨਣ ਹੋਵੇ (ਪਰ ਜੋ) ਹਨੇਰੇ ਵਿਚ ਰਹਿੰਦਾ ਹੋਵੇ (ਉਸ ਨੂੰ ਚਾਨਣ) ਨਹੀਂ ਦਿਸਦਾ। ਪਸ਼ੂ ਦੀ ਪ੍ਰੀਤਿ ਘਾਹ ਦੇ (ਖਾਣ) ਨਾਲ ਲਗੀ ਰਹਿੰਦੀ ਹੈ (ਉਸ ਨੂੰ ਹੋਰ ਕੋਈ ਪਦਾਰਥ ਚੰਗਾ ਨਹੀਂ ਲਗਦਾ)। (ਇਸੇ ਤਰ੍ਹਾਂ) ਜਿਸ (ਮਨੁੱਖ ਨੂੰ ਪਰਮੇਸ਼ਰ ਅੰਮ੍ਰਿਤ ਨਾਮ ਦੀ) ਸੋਝੀ ਨਹੀਂ ਦਿੰਦਾ, ਉਹ (ਆਪਣੇ ਆਪ) ਕਿਸ ਤਰੀਕੇ ਨਾਲ ਸਮਝ ਸਕਦਾ ਹੈ? (ਭਾਵ ਨਹੀਂ ਸਮਝ ਸਕਦਾ)।੨।

(ਹੇ ਭਾਈ!) ਜਾਣਨ ਵਾਲਾ ਪ੍ਰਭੂ (ਹਰੇਕ ਦੇ ਦਿਲ ਦੀ ਗਲ ਨੂੰ) ਜਾਣਦਾ ਹੈ। (ਪਰ ਅਸਲ ਵਿਚ ਉਹ) ਤਾਣੇ ਪੇਟੇ ਵਾਂਗ (ਆਪਣੇ) ਭਗਤਾਂ ਨਾਲ (ਜੁੜਿਆ ਹੋਇਆ ਹੈ)। (ਉਸ ਦਾ ਕਾਰਨ ਇਹ ਹੈ ਕਿ

ਭਗਤ ਜਨ) ਪ੍ਰਸੰਨ ਹੋ ਕੇ (ਆਪਣੇ) ਪ੍ਰਭੂ ਨੂੰ ਗਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੀ ਸਿਫਤ ਸਾਲਾਹ ਸਦਕਾ) ਜਮਦੂਤ ਉਨ੍ਹਾਂ (ਭਗਤਾਂ) ਦੇ ਨੇੜੇ ਨਹੀਂ ਆਉਂਦੇ।੩।੧੯।੩੦।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ ਪਰ ਮਨੁੱਖ ਦੀ ਪਸ਼ੂ ਬਿਰਤੀ ਹੋਣ ਕਰਕੇ ਉਸ ਨੂੰ ਪਛਾਣ ਨਹੀਂ ਸਕਦਾ। ਧਾਰਮਿਕ ਗ੍ਰੰਥਾਂ ਦੇ ਹੋਂਦਿਆਂ ਵੀ ਇਹ ਡੋਰਾ ਰਹਿੰਦਾ ਹੈ ਭਾਵ ਉਪਦੇਸ਼ ਸੁਣਦਾ ਹੀ ਨਹੀਂ ਹੈ। ਕ੍ਰੋੜਾਂ ਚਾਨੰਣ ਹੁੰਦੇ ਹੋਏ ਵੀ ਹਨੇਰੇ ਵਿਚ ਰਹਿੰਦਾ ਹੈ, ਭਾਵ ਗੁਰੂ ਦਾ ਗਿਆਨ ਗ੍ਰਹਿਣ ਨਹੀਂ ਕਰਦਾ।

ਜਿਹੜੇ ਗੁਰੂ ਅਨੁਸਾਰੀ ਸਿਖ ਹਨ ਉਹ ਖੁਸ਼ ਹੋ ਕੇ ਪਰਮੇਸ਼ਰ ਦੇ ਗੁਣ ਗਾਇਨ ਕਰਦੇ ਹਨ। ਇਸ ਲਈ ਜਮ ਉਨ੍ਹਾਂ ਦੇ ਨੇੜੇ ਨਹੀਂ ਆਉਂਦੇ।

ਸਿਧਾਂਤ ਇਹ ਹੈ ਕਿ ਜਦੋਂ ਤਕ ਜੀਵ ਗੁਰੂ ਦੀ ਕਿਰਪਾ ਨਾਲ ਨਾਮ-ਅੰਮ੍ਰਿਤ ਨਹੀਂ ਪੀਂਦਾ · ਓਦੋਂ ਤੱਕ ਡਾਂਵਾ ਡੋਲ ਹੀ ਰਹਿੰਦਾ ਹੈ।

**ਰਾਮਕਲੀ ਮਹਲਾ ੫ ॥ ਦੀਨੋ ਨਾਮੁ ਕੀਓ ਪਵਿਤੁ ॥ ਹਰਿ ਧਨੁ ਰਾਸਿ ਨਿਰਾਸ ਇਹ ਬਿਤੁ ॥ ਕਾਟੀ ਬੰਧਿ ਹਰਿ ਸੇਵਾ ਲਾਏ ॥ ਹਰਿ ਹਰਿ ਭਗਤਿ ਰਾਮ ਗੁਣ ਗਾਏ ॥੧॥ ਬਾਜੇ ਅਨਹਦ ਬਾਜਾ ॥ ਰਸਕਿ ਰਸਕਿ ਗੁਣ ਗਾਵਹਿ ਹਰਿ ਜਨ, ਅਪਨੈ ਗੁਰਦੇਵਿ ਨਿਵਾਜਾ॥੧॥ਰਹਾਉ॥ ਆਇ ਬਨਿਓ ਪੂਰਬਲਾ ਭਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥ ਗਈ ਗਿਲਾਨਿ, ਸਾਧ ਕੈ ਸੰਗਿ ॥ ਮਨੁ ਤਨੁ ਰਾਤੋ ਹਰਿ ਕੈ ਰੰਗਿ ॥੨॥ ਰਾਖੇ ਰਾਖਨਹਾਰ ਦਇਆਲ ॥ ਨਾ ਕਿਛੁ ਸੇਵਾ, ਨਾ ਕਿਛੁ ਘਾਲ ॥ ਕਰਿ ਕਿਰਪਾ ਪ੍ਰਭਿ ਕੀਨੀ ਦਇਆ ॥ ਬੂਡਤ ਦੂਖ ਮਹਿ, ਕਾਢਿ ਲਇਆ ॥੩॥ ਸੁਣਿ ਸੁਣਿ ਉਪਜਿਓ ਮਨ ਮਹਿ ਚਾਉ ॥ ਆਠ ਪਹਰ ਹਰਿ ਕੇ ਗੁਣ ਗਾਉ ॥ ਗਾਵਤ ਗਾਵਤ ਪਰਮਗਤਿ ਪਾਈ ॥ ਗੁਰ ਪ੍ਰਸਾਦਿ ਨਾਨਕ ਲਿਵ ਲਾਈ ॥੪॥੨੦॥੩੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿਂ, ਮਹਿਂ।

**ਪਦ ਅਰਥ:** ਦੀਨੋ-ਦਿੱਤਾ। ਰਾਸਿ-ਪੂੰਜੀ। ਨਿਰਾਸ-ਆਸ ਤੋਂ ਰਹਿਤ। ਬਿਤੁ-ਧਨ। ਬੰਧਿ-ਫਾਹੀ। ਬਾਜੇ-ਵਜਦੇ ਹਨ। ਅਨਹਦ ਬਾਜਾ-ਇਕ ਰਸ ਵਜਣ ਵਾਲਾ ਵਾਜਾ। ਰਸਕਿ-ਰਸ ਰਸ ਕੇ। ਗਾਵਹਿ-ਗਾਉਂਦੇ ਹਨ। ਗੁਰਦੇਵਿ-ਗੁਰੂ ਦੇਵ ਨੇ। ਨਿਵਾਜਾ-ਨਿਵਾਜਿਆ, ਵਡਿਆਇਆ ਹੈ। ਪੂਰਬਲਾ-ਪਹਿਲਾ। ਗਿਲਾਨਿ-ਨਫਰਤ। ਰਾਤੋ-ਰੰਗਿਆ ਗਿਆ। ਰੰਗਿ-ਪ੍ਰੇਮ ਵਿਚ। ਬੂਡਤ-ਡੁਬਦੇ ਹੋਏ ਨੂੰ। ਉਪਜਿਓ-ਪੈਦਾ ਹੋਇਆ। ਗਾਉ-ਗਾਉਂਦੇ ਹਨ। ਗੁਰਪ੍ਰਸਾਦਿ-ਗੁਰੂ ਦੀ ਕਿਰਪਾ ਨਾਲ।

**ਅਰਥ:** (ਹੇ ਭਾਈ! ਜਿਸ ਨੂੰ ਗੁਰੂ ਨੇ) ਨਾਮ (ਬਖਸ਼ਿਸ਼ ਕਰ) ਦਿੱਤਾ, (ਉਸ ਦਾ ਆਤਮਿਕ ਜੀਵਨ) ਪਵਿੱਤਰ ਕਰ ਦਿੱਤਾ। (ਜਦੋਂ) ਹਰੀ (ਨਾਮ ਦਾ) ਧਨ, ਰਾਸ (ਪੂੰਜੀ ਬਣ ਗਈ) ਇਹ (ਦੁਨਿਆਵੀ) ਧਨ (ਉਸ ਤੋਂ) ਨਿਰਾਸ (ਹੋ ਗਿਆ)। (ਗੁਰੂ ਨੇ ਜਿਨ੍ਹਾਂ ਦੀ ਮਾਇਆ ਮੋਹ ਦੀ) ਫਾਹੀ ਕਟ ਕੇ ਹਰੀ ਦੀ ਸੇਵਾ ਵਿਚ ਲਾ ਦਿਤੇ, (ਉਹ) ਪਰਮੇਸ਼ਰ ਦੀ ਭਗਤੀ ਤੇ ਪ੍ਰਭੂ ਦੇ ਗੁਣ ਗਾ ਰਹੇ ਹਨ।੧।

(ਹੇ ਭਾਈ! ਜਿਨ੍ਹਾਂ ਨੂੰ) ਆਪਣੇ ਗੁਰਦੇਵ ਨੇ ਨਿਵਾਜਿਆ (ਆਦਰ ਮਾਣ ਦਿਤਾ) ਹੈ (ਓਹ) ਹਰੀ ਦੇ ਪਿਆਰੇ ਰਸ ਰਸ ਕੇ (ਆਪਣੇ ਪ੍ਰਭੂ ਦੇ) ਗੁਣ ਗਾਉਂਦੇ ਹਨ (ਅਤੇ ਉਨ੍ਹਾਂ ਦੇ ਹਿਰਦੇ ਵਿਚ) ਅਨਹਦ (ਸ਼ਬਦ ਦੇ) ਵਾਜੇ ਵਜ ਰਹੇ ਹਨ।੧।ਰਹਾਉ।

(ਹੇ ਭਾਈ! ਜਿਨ੍ਹਾਂ ਦਾ) ਪਹਿਲੇ ਜਨਮਾਂ ਦਾ (ਚੰਗਾ) ਭਾਗ (ਉਦੈ ਹੋਇਆ, ਉਨ੍ਹਾਂ ਦਾ ਕਈ) ਜਨਮਾਂ ਜਨਮਾਂਤਰਾਂ ਦੀ (ਅਗਿਆਨਤਾ ਰੂਪੀ ਨੀਂਦ ਵਿਚ ਸੁਤਾ ਹੋਇਆ ਮਨ) ਜਾਗ ਪਿਆ। ਸਾਧ (ਗੁਰੂ ਦਾ) ਸੰਗ ਕਰਕੇ (ਉਨ੍ਹਾਂ ਦੇ ਮਨ ਵਿਚੋਂ) ਗਿਲਾਨੀ (ਭਾਵ ਦੂਜਿਆਂ ਲਾਲ ਘਿਰਣਾ ਕਰਨੀ) ਦੂਰ ਹੋ ਗਈ। (ਉਨ੍ਹਾਂ ਦਾ) ਮਨ ਤੇ ਸਰੀਰ ਹਰੀ ਦੇ ਪ੍ਰੇਮ ਵਿਚ ਰੰਗਿਆ ਗਿਆ।੨।

(ਹੇ ਭਾਈ!) ਰਖਣਹਾਰ ਦਇਆਲੂ (ਪਿਤਾ) ਨੇ (ਸੰਸਾਰ ਸਾਗਰ ਵਿਚ ਡੁਬਣ ਤੋਂ) ਰਖ ਲਏ। (ਪ੍ਰਭੂ ਨੇ ਉਨ੍ਹਾਂ ਦੀ) ਨਾ ਕੋਈ ਸੇਵਾ (ਵੇਖੀ) ਨਾ ਕੋਈ (ਜਪ ਤਪ ਕਰਨ ਵਾਲੀ) ਘਾਲ (ਵੇਖੀ), ਪ੍ਰਭੂ ਨੇ (ਆਪਣੀ) ਕਿਰਪਾ ਕਰਕੇ (ਉਨ੍ਹਾਂ ਤੇ) ਦਇਆ ਕੀਤੀ। ਦੁਖਦਾਈ (ਸੰਸਾਰ ਸਾਗਰ) ਵਿਚ ਡੁਬਦੇ ਨੂੰ (ਬਾਹ ਪਕੜ ਕੇ) ਕਢ ਲਿਆ।੩।

(ਹੇ ਭਾਈ! ਗੁਰੂ ਦੇ ਬਚਨ) ਸੁਣ ਸੁਣ ਕੇ (ਉਨ੍ਹਾਂ ਦੇ) ਮਨ ਵਿਚ ਉਤਸ਼ਾਹ ਪੈਦਾ ਹੋਇਆ ਹੈ। (ਉਹ) ਅਠੇ ਪਹਿਰ (ਭਾਵ ਹਰ ਵੇਲੇ)ਹਰੀ ਦੇ ਗੁਣ ਗਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਉਨ੍ਹਾਂ ਨੇ ਨਾਮ) ਨਾਲ ਲਿਵ ਜੋੜੀ ਹੈ (ਅਤੇ ਪਰਮੇਸ਼ਰ ਦੇ ਗੁਣ) ਗਾਂਦਿਆਂ ਗਾਂਦਿਆਂ ਪਰਮਗਤੀ ਪ੍ਰਾਪਤ ਕਰ ਲਈ ਹੈ।੪।੨੦।੩੧।

# ਸਾਰੰਸ਼ ਅਤੇ ਸਿਧਾਂਤ

ਜਦੋਂ ਪੂਰਾ ਗੁਰੂ ਆਪਣੇ ਸਿਖ ਨੂੰ ਨਿਵਾਜਦਾ ਹੈ ਓਦੋਂ ਸਿਖ ਨੂੰ ਹਰੀ ਦੇ ਨਾਮ-ਧਨ ਦੀ ਰਾਸ ਪ੍ਰਾਪਤ ਹੁੰਦੀ ਹੈ। ਓਦੋਂ ਰਸ ਰਸ ਕੇ ਗੁਣ ਗਾਉਣ ਨਾਲ ਅਨਹਦ ਸ਼ਬਦ ਦੇ ਵਾਜੇ ਵਜ ਪੈਂਦੇ ਹਨ। ਜਨਮਾਂ ਜਨਮਾਂ ਤੋਂ ਸੋਇਆ ਮਨ ਜਾਗ ਪੈਂਦਾ ਹੈ। ਮਨ ਵਿਚੋਂ ਦ੍ਵੈਤ-ਭਾਵਨਾ, ਨਫ਼ਰਤ ਆਦਿ ਦੂਰ ਹੋ ਜਾਂਦੀ ਹੈ, ਮਨ ਤੇ ਸਰੀਰ ਨਾਮ ਦੇ ਰੰਗ ਵਿਚ ਰੰਗਿਆ ਜਾਂਦਾ ਹੈ। ਸਹਜੇ-ਸਹਜੇ ਇਹ ਅਵਸਥਾ ਬਣ ਜਾਂਦੀ ਹੈ ਕਿ ਮਨ ਵਿਚ ਅਠੇ ਪਹਿਰ ਪਰਮੇਸ਼ਰ ਦੇ ਗੁਣ ਗਾਉਣ ਦਾ ਚਾਉ ਪੈਦਾ ਹੋ ਜਾਂਦਾ ਹੈ। ਗੁਰੂ ਦੀ ਕਿਰਪਾ ਨਾਲ ਜਦੋਂ ਨਾਮ ਵਿਚ ਲਿਵ ਲਗ ਜਾਂਦੀ ਹੈ ਤਾਂ ਪਰਮੇਸ਼ਰ ਦੇ ਗੁਣ ਗਾਉਂਦਿਆਂ ਉਚੀ ਆਤਮਿਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

**ਰਾਮਕਲੀ ਮਹਲਾ ੫ ॥ ਕਉਡੀ ਬਦਲੈ, ਤਿਆਗੈ ਰਤਨੁ ॥ ਛੋਡਿ ਜਾਇ, ਤਾਹੂ ਕਾ ਜਤਨੁ॥ ਸੋ ਸੰਚੈ, ਜੋ ਹੋਛੀ ਬਾਤ ॥ ਮਾਇਆ ਮੋਹਿਆ, ਟੇਢਉ ਜਾਤ ॥੧॥ ਅਭਾਗੇ, ਤੈ ਲਾਜ ਨਾਹੀ ॥ ਸੁਖ ਸਾਗਰ ਪੂਰਨ ਪਰਮੇਸਰੁ, ਹਰਿ ਨ ਚੇਤਿਓ ਮਨ**

**ਮਾਹੀ ॥੧॥ਰਹਾਉ॥ ਅੰਮ੍ਰਿਤੁ ਕਉਰਾ, ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥ ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮੁ ਸੁਨਤ, ਜਨੁ ਬਿਛੂਅ ਡਸਾਨਾ ॥੨॥ ਮਾਇਆ ਕਾਰਣਿ, ਸਦ ਹੀ ਝੂਰੈ ॥ ਮਨਿ ਮੁਖਿ, ਕਬਹਿ ਨ ਉਸਤਤਿ ਕਰੈ ॥ ਨਿਰਭਉ ਨਿਰੰਕਾਰ ਦਾਤਾਰੁ ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥੩॥ ਸਭ ਸਾਹਾ ਸਿਰਿ, ਸਾਚਾ ਸਾਹੁ ॥ ਵੇਮੁਹਤਾਜੁ, ਪੂਰਾ ਪਾਤਿਸਾਹੁ ॥ ਮੋਹ ਮਗਨ ਲਪਟਿਓ ਭ੍ਰਮ ਗਿਰਹ ॥ ਨਾਨਕ, ਤਰੀਐ ਤੇਰੀ ਮਿਹਰ ॥੪॥੨੧॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਨਾਹੀਂ, ਮਾਹੀਂ, ਨੈਨਹੁੰ, ਸਿਉਂ, ਸ਼ਾਹਾਂ।

**ਫੁਟਕਲ:** ਸ਼ਾਹ, 'ਗਿਰਹ' ਦਾ ਉਚਾਰਨ 'ਗਿਰ੍ਹ' ਕਰਨਾ ਹੈ।

**ਪਦ ਅਰਥ:** ਤਾਹੂ-ਉਸ ਦਾ ਹੀ। ਸੰਚੈ-ਇਕੱਠੀ ਕਰਦਾ ਹੈ। ਹੋਛੀ-ਘਟੀਆ, ਗਿਰੀ ਹੋਈ। ਟੇਢਉ-ਵਿੰਗਾ। ਅਭਾਗੇ-ਹੇ ਭਾਗਹੀਣ!। ਬਦਕਿਸਮਤ। ਤੈ-ਤੈਨੂੰ। ਲਾਜ-ਲਜਿਆ, ਸ਼ਰਮ। ਅੰਮ੍ਰਿਤੁ-ਨਾਮ। ਕਉਰਾ-ਕੌੜਾ। ਬਿਖਿਆ-ਮਾਇਆ। ਸਾਕਤ-ਮਾਇਆ (ਲਛਮੀ) ਦਾ ਉਪਾਸ਼ਕ। ਬਿਧਿ-ਹਾਲਤ। ਨੈਨਹੁ ਡੀਠੀ-ਅੱਖਾਂ ਨਾਲ ਵੇਖੀ ਹੈ। ਰੀਝਾਨਾ-ਖੁੱਸ਼ ਹੁੰਦਾ ਹੈ। ਜਨੁ-ਜਾਣੋ, ਜਿਵੇਂ। ਬਿਛੂਅ ਡਸਾਨਾ-ਬਿਛੂ ਡੰਗ ਮਾਰ ਗਿਆ ਹੋਵੇ। ਕਾਰਣਿ-ਲਈ। ਝੂਰੈ-ਝੂਰਦਾ, ਚਿੰਤਾ ਕਰਦਾ ਰਹਿੰਦਾ ਹੈ। ਮਨਿ-ਮਨ ਕਰਕੇ। ਮੁਖਿ-ਮੂੰਹ ਕਰਕੇ ਭਾਵ ਬਚਨ ਕਰਕੇ। ਕਬਹਿ-ਕਭੀ, ਕਦੇ ਵੀ। ਉਸਤਤਿ-ਵਡਿਆਈ। ਗਵਾਰੁ-ਮੂਰਖ। ਸਾਹਾ ਸਿਰਿ-ਸ਼ਾਹਾਂ ਦੇ ਸਿਰ ਉਤੇ ਸ਼੍ਰੋਮਣੀ। ਵੇਮੁਹਤਾਜੁ-ਬੇ-ਮੁਥਾਜ, ਬੇ-ਗਰਜ਼। ਲਪਟਿਓ-ਚੰਬੜਿਆ ਹੋਇਆ ਹੈ। ਗਿਰਹ-ਗੱਠ।

**ਅਰਥ:** (ਹੇ ਭਾਈ! ਇਹ ਮਨੁੱਖ) ਕਉਡੀ (ਮਾਇਆ ਦੇ) ਬਦਲੇ ਨਾਮ ਰੂਪੀ (ਅਮੋਲਕ) ਰਤਨ ਛਡ ਦਿੰਦਾ ਹੈ। (ਜੋ ਮਾਇਆ) ਛਡ ਜਾਂਦੀ ਹੈ ਉਸ ਨੂੰ (ਇਕੱਠੀ ਕਰਨ) ਦਾ ਜਤਨ (ਕਰਦਾ ਰਹਿੰਦਾ ਹੈ)। ਉਸ (ਮਾਇਆ ਨੂੰ) ਇਕੱਠਾ ਕਰਦਾ ਹੈ ਜੋ ਹੋਛੀ (ਸਭ ਤੋਂ ਘਟੀਆ ਗਲ-ਬਾਤ ਕਰਦੀ ਹੈ)। ਮਾਇਆ ਦਾ ਮੋਹਿਆ (ਫਸਿਆ) ਹੋਇਆ ਵਿੰਗਾ ਟੇਢਾ (ਆਕੜ ਕੇ) ਚਲਦਾ ਹੈ।੧।

ਹੇ ਭਾਗਹੀਣ! (ਪੁਰਸ਼) ਤੈਨੂੰ ਸ਼ਰਮ ਨਹੀਂ ਆਉਂਦੀ ਪਰੀਪੂਰਨ ਪਰਮੇਸ਼ਰ ਜੋ ਸੁਖਾਂ ਦਾ ਸਮੁੰਦਰ ਹੈ (ਤੂੰ ਉਸ) ਹਰੀ ਨੂੰ (ਆਪਣੇ) ਮਨ ਵਿਚ (ਕਦੇ) ਯਾਦ ਨਹੀਂ ਕੀਤਾ।੧।ਰਹਾਉ।

(ਹੇ ਭਾਈ!) ਸਾਕਤ (ਪੁਰਸ਼ ਦੀ ਇਹ) ਦਸ਼ਾ (ਅਸਾਂ ਆਪਣੀਆਂ) ਅਖਾਂ ਨਾਲ ਵੇਖੀ ਹੈ (ਕਿ ਉਸ ਨੂੰ ਨਾਮ) ਅੰਮ੍ਰਿਤ ਕਉੜਾ ਲਗਦਾ ਹੈ (ਅਤੇ) ਮਾਇਆ ਮਿੱਠੀ ਲਗਦੀ ਹੈ। (ਸਾਕਤ) ਕੂੜ (ਬੋਲਣ) ਵਿਚ, ਵਲਛਲ ਕਰਨ ਵਿਚ ਅਤੇ ਹੰਕਾਰ ਕਰਨ ਵਿਚ ਖੁਸ਼ ਰਹਿੰਦਾ ਹੈ। ਨਾਮ ਸੁਣਦਿਆਂ (ਇਉਂ ਦੁਖੀ ਹੁੰਦਾ ਹੈ) ਜਿਵੇਂ (ਉਸ ਨੂੰ) ਬਿਛੂ ਜਾਂ ਅਠੂਹੇਂ ਨੇ ਡੰਗ ਮਾਰਿਆ ਹੋਵੇ।੨।

(ਹੇ ਭਾਈ!) ਮਾਇਆ ਦੀ ਪ੍ਰਾਪਤੀ ਲਈ ਸਦਾ ਹੀ (ਸਾਕਤ ਪੁਰਸ਼) ਝੂਰਦਾ ਰਹਿੰਦਾ ਹੈ। ਕਦੇ ਵੀ (ਆਪਣੇ) ਮਨ ਕਰਕੇ (ਅਤੇ) ਬਚਨ ਕਰਕੇ (ਪ੍ਰਭੂ ਦੀ) ਸਿਫਤਿ ਸਾਲਾਹ ਨਹੀਂ ਕਰਦਾ। (ਜੋ) ਭੈ ਤੋਂ ਰਹਿਤ ਆਕਾਰ ਤੋਂ ਰਹਿਤ (ਪ੍ਰਭੂ ਸਭ ਦਾ) ਦਾਤਾ ਹੈ, ਉਸ ਨਾਲ (ਇਹ) ਮੂਰਖ ਪ੍ਰੀਤ ਹੀ ਨਹੀਂ ਕਰਦਾ।੩।

(ਹੇ ਭਾਈ! ਉਹ ਪ੍ਰਭੂ) ਸਾਰਿਆਂ ਸ਼ਾਹਾਂ ਦੇ ਸਿਰ ਉਤੇ ਸੱਚਾ ਸ਼ਾਹ ਹੈ। (ਉਹ) ਬੇਮੁਥਾਜ ਤੇ ਪੂਰਾ ਪਾਤਿਸ਼ਾਹ ਹੈ। (ਪਰ ਜੀਵ) ਮਾਇਆ ਮੋਹ ਦੀ ਮਗਨਤਾ ਅਤੇ ਭਰਮ ਭਾਵ ਅਵਿਦਿਆ ਦੀ ਗੱਠ ਨਾਲ ਚੰਬੜਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਤੇਰੀ ਮਿਹਰ ਨਾਲ ਹੀ (ਸੰਸਾਰ ਸਾਗਰ ਤੋਂ) ਤਰਿਆ ਜਾ ਸਕਦਾ ਹੈ।੪।੨੧।੩੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਕਤ ਪੁਰਸ਼ ਦੀ ਬਿਰਤੀ ਦਾ ਵਰਣਨ ਹੈ। ਸ਼ਕਤੀ ਦਾ ਉਪਾਸ਼ਕ ਜੋ ਕੰਮ ਵੀ ਕਰਦਾ ਹੈ ਉਹ ਨਾਮ ਜਪਣ ਵਾਲੇ ਪੁਰਸ਼ ਨਾਲੋਂ ਉਲਟਾ ਹੀ ਹੋਂਦਾ ਹੈ। ਉਹ ਮਾਇਆ ਇਕੱਠੀ ਕਰਨ ਤੇ ਲੱਕ ਬੱਧੀ ਰਖਦਾ ਹੈ ਜੋ ਹੋਛੀ ਗਲ ਹੈ। ਇਸ ਦੇ ਪ੍ਰਭਾਵ ਨਾਲ ਜੀਵਨ ਵਿਚ ਵੀ ਹੋਛਾ-ਪਨ ਪੈਦਾ ਹੁੰਦਾ ਹੈ। ਸਾਕਤ ਪੁਰਸ਼ ਨੂੰ ਅੰਮ੍ਰਿਤ ਕਉੜਾ ਲਗਦਾ ਹੈ ਤੇ ਜ਼ਹਰ (ਵਿਸ਼ੇ ਵਿਕਾਰਾਂ ਵਾਲੀ ਮਾਇਆ) ਮਿੱਠੀ ਲਗਦੀ ਹੈ। ਹਰ ਵੇਲੇ ਮਾਇਆ ਲਈ ਝੂਰਦਾ ਰਹਿੰਦਾ ਹੈ, ਪ੍ਰਭੂ ਦੀ ਸਿਫਤ ਸਾਲਾਹ ਨਹੀਂ ਕਰਦਾ। ਅੰਤ ਵਿਚ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਤੇਰੀ ਮਿਹਰ ਹੋਵੇ ਤਾਂ ਹੀ ਜੀਵ ਮਾਇਆ ਦੇ ਮੋਹ ਤੋਂ ਛੁਟਕਾਰਾ ਪਾ ਸਕਦਾ ਹੈ।

**ਰਾਮਕਲੀ ਮਹਲਾ ੫ ॥ ਰੈਣਿ ਦਿਨਸੁ ਜਪਉ ਹਰਿਨਾਉ ॥ ਆਗੈ ਦਰਗਹ ਪਾਵਉ ਥਾਉ॥ ਸਦਾ ਅਨੰਦੁ, ਨ ਹੋਵੀ ਸੋਗੁ ॥ ਕਬਹੂ ਨ ਬਿਆਪੈ, ਹਉਮੈ ਰੋਗੁ॥੧॥ ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥ ਬਿਸਮਨ ਬਿਸਮ ਭਏ ਬਿਸਮਾਦਾ, ਪਰਮਗਤਿ ਪਾਵਹਿ ਹਰਿ ਸਿਮਰਿ ਪਰਾਨੀ ॥੧॥ਰਹਾਉ॥ ਗਨਿ ਮਿਨਿ ਦੇਖਹੁ ਸਗਲ ਬੀਚਾਰਿ ॥ ਨਾਮ ਬਿਨਾ,ਕੋ ਸਕੈ ਨ ਤਾਰਿ ॥ ਸਗਲ ਉਪਾਵ, ਨ ਚਾਲਹਿ ਸੰਗਿ ॥ ਭਵਜਲੁ ਤਰੀਐ, ਪ੍ਰਭ ਕੈ ਰੰਗਿ ॥੨॥ ਦੇਹੀ ਧੋਇ, ਨ ਉਤਰੈ ਮੈਲੁ ॥ ਹਉਮੈ ਬਿਆਪੈ, ਦੁਬਿਧਾ ਫੈਲੁ ॥ ਹਰਿ ਹਰਿ ਅਉਖਧੁ, ਜੋ ਜਨੁ ਖਾਇ ॥ ਤਾ ਕਾ ਰੋਗੁ ਸਗਲ, ਮਿਟਿ ਜਾਇ ॥੩॥ ਕਰਿ ਕਿਰਪਾ, ਪਾਰਬ੍ਰਹਮ ਦਇਆਲ ॥ ਮਨ ਤੇ, ਕਬਹੁ ਨ ਬਿਸਰੁ ਗੋੁਪਾਲ ॥ ਤੇਰੇ ਦਾਸ ਕੀ ਹੋਵਾ ਧੂਰਿ ॥ ਨਾਨਕ ਕੀ, ਪ੍ਰਭ ਸਰਧਾ ਪੂਰਿ ॥੪॥੨੨॥੩੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਥਾਉਂ, ਪਾਵਹਿਂ, ਨ ਚਾਲਹਿਂ, ਹੋਵਾਂ।

**ਫੁਟਕਲ:** 'ਗੋੁਪਾਲ' ਦਾ ਉਚਾਰਨ 'ਗੁਪਾਲ' ਕਰਨਾ ਹੈ। ਨੋਟ-'ਜਪਉ' ਤੇ 'ਪਾਵਉ' ਦਾ 'ਉ' ਬਿੰਦੀ ਰਹਿਤ ਹੀ ਉਚਾਰਨਾ ਹੈ।

**ਪਦ ਅਰਥ:** ਜਪਉ-(ਤੁਸੀਂ) ਜਪੋ। ਆਗੈ-ਅਗੇ। ਪਾਵਉ-ਥਾਉ ਥਾਂ (ਆਦਰ) ਪਾ ਲਵੋਗੇ। ਨਾ ਹੋਵੀ-(ਤੈਨੂੰ) ਨਹੀਂ ਹੋਵੇਗਾ। ਸੋਗ-ਚਿੰਤਾ, ਫ਼ਿਕਰ। ਨ ਬਿਆਪੈ-ਨਹੀਂ ਵਿਆਪਦਾ, ਜ਼ੋਰ ਨਹੀਂ ਪਾ ਸਕਦਾ। ਬਿਸਮਨ

ਬਿਸਮ-ਬਹੁਤ ਹੈਰਾਨ ਕਰਨ ਵਾਲੀ। ਬਿਸਮਾਦਾ-ਹੈਰਾਨੀ। ਪਰਮਗਤਿ-ਅਨੰਦਮਈ ਅਵਸਥਾ। ਪਾਵਹਿ-ਪ੍ਰਾਪਤ ਕਰ ਲਵੇਂਗਾ। ਪਰਾਨੀ-ਹੇ ਪ੍ਰਾਣੀ!। ਗਨਿ ਮਿਨਿ-ਗਿਣ ਕੇ, ਮਿਣ ਕੇ (ਭਾਵ ਨਿਰਣਾ ਕਰਕੇ)। ਕੋ-ਕੋਈ। ਸਗਲ ਉਪਾਵ-ਹਰ ਤਰ੍ਹਾਂ ਦੇ ਜਤਨ। ਭਵਜਲੁ-ਸੰਸਾਰ ਸਮੁੰਦਰ ਤੋਂ। ਤਰੀਐ-ਤਰਿਆ ਜਾ ਸਕਦਾ ਹੈ। ਰੰਗਿ-ਪ੍ਰੇਮ ਦੁਆਰਾ। ਧੋਇ-ਧੋ ਕੇ। ਦੁਬਿਧਾ-ਦਵੈਤ ਦੀ। ਫੈਲੁ-ਫੈਲਾਉ, ਖਿਲਾਰਾ। ਅਉਖਧੁ-ਦਵਾਈ। ਕਬਹੁ-ਕਦੇ ਵੀ। ਗੋੁਪਾਲ-ਹੇ ਪ੍ਰਿਥਵੀ ਦੇ ਪਾਲਕ!।

**ਅਰਥ:** (ਹੇ ਭਾਈ!) ਦਿਨ ਰਾਤ ਪਰਮੇਸ਼ਰ ਦਾ ਨਾਮ ਜਪ। (ਇਸ ਦੇ ਫਲ ਸਰੂਪ ਤੂੰ) ਅਗੇ (ਰਬੀ) ਦਰਗਾਹ ਵਿਚ ਥਾਂ (ਅਥਵਾ ਆਦਰ) ਪਾ ਲਵੇਂਗਾ। (ਨਾਮ ਜਪਣ ਦਾ ਸਦਕਾ) ਸਦਾ ਲਈ ਅਨੰਦ (ਬਣਿਆ ਰਹੇਗਾ) ਚਿੰਤਾ ਨਹੀਂ ਹੋਵੇਗੀ, (ਅਤੇ) ਕਦੇ ਵੀ ਹਉਮੈ ਦਾ ਰੋਗ ਨਹੀਂ ਵਿਆਪੇਗਾ।੧।

ਹੇ ਸੰਤ ਜਨੋ! ਹਰੀ ਦੇ ਬ੍ਰਹਮਗਿਆਨੀ (ਮਹਾ ਪੁਰਸ਼) ਨੂੰ ਖੋਜੋ। ਹੇ ਪ੍ਰਾਣੀ! ਹਰੀ ਦਾ ਸਿਮਰਨ ਕਰ (ਇਸ ਦੀ ਬਰਕਤ ਨਾਲ) ਵਿਸਮਾਦ ਵਾਲੀ ਅਸਚਰਜ ਆਤਮਿਕ ਅਵਸਥਾ ਪ੍ਰਾਪਤ ਕਰ ਲਵੇਂਗਾ।੧।ਰਹਾਉ।

(ਹੇ ਸੰਤ ਜਨੋ!) ਚੰਗੀ ਤਰ੍ਹਾਂ ਵਿਚਾਰ ਕੇ ਵੇਖ ਲਵੋ, ਨਾਮ ਤੋਂ ਬਿਨਾ (ਸੰਸਾਰ ਸਾਗਰ ਤੋਂ) ਕੋਈ ਤਾਰ ਨਹੀਂ ਸਕਦਾ। ਸਾਰੇ ਜਤਨ (ਮਨੁੱਖ ਦੇ) ਨਾਲ ਨਹੀਂ ਜਾਂਦੇ (ਭਾਵ ਤੋੜ ਨਹੀਂ ਨਿਭ੍ਹਦੇ)। ਸੋ ਪ੍ਰਭੂ ਦੇ ਪ੍ਰੇਮ ਦੁਆਰਾ ਹੀ ਸੰਸਾਰ-ਸਮੁੰਦਰ ਤੋਂ ਤਰਿਆ ਜਾ ਸਕਦਾ ਹੈ।੨।

(ਹੇ ਸੰਤ ਜਨੋ!) ਸਰੀਰ ਧੋਣ ਨਾਲ (ਮਨ ਚੋਂ ਹਉਮੈ ਦੀ) ਮੈਲ ਨਹੀਂ ਉਤਰਦੀ। (ਸਗੋਂ) ਹਉਮੈ ਵਿਆਪਦੀ ਹੈ, ਦਵੈਤ ਦਾ ਫੈਲਾਉ (ਖਿਲਾਰਾ ਹੋਰ) ਵਧਦਾ ਹੈ। (ਹੇ ਭਾਈ!) ਜਿਹੜਾ (ਮਨੁੱਖ) ਹਰਿ ਹਰਿ (ਨਾਮ ਦੀ) ਦਵਾਈ ਖਾਂਦਾ ਹੈ ਉਸ (ਮਨੁੱਖ ਦਾ ਸਾਰਾ ਭਾਵ ਹਰ ਪ੍ਰਕਾਰ ਦਾ) ਰੋਗ ਦੂਰ ਹੋ ਜਾਂਦਾ ਹੈ।੩।

ਹੇ ਪਾਰਬ੍ਰਹਮ ਦਇਆਲੂ! ਸਾਡੇ ਤੇ ਕਿਰਪਾ ਕਰ। ਹੇ ਪ੍ਰਿਥਵੀ ਦੇ ਪਾਲਕ! (ਸਾਡੇ) ਮਨ ਚੋਂ ਕਦੇ ਵੀ ਨ ਵਿਸਰ। ਹੇ ਪ੍ਰਭੂ! ਨਾਨਕ ਦੀ (ਇਹ) ਸ਼ਰਧਾ ਪੂਰੀ ਕਰ ਕਿ ਮੈਂ ਤੇਰੇ ਦਾਸ ਦੀ ਚਰਨ ਧੂੜ ਹੋ ਜਾਵਾਂ।੪।੨੨।੩੩।

## ਸਾਰੰਸ਼ ਅਤੇ ਸਿਧਾਂਤ

ਸਭ ਤੋਂ ਉਚੀ ਆਤਮਿਕ ਅਵਸਥਾ ਪ੍ਰਾਪਤ ਕਰਨ ਦੀ ਜੁਗਤੀ ਇਹ ਹੈ ਕਿ ਬ੍ਰਹਮ ਗਿਆਨੀ ਗੁਰੂ ਦੇ ਦਿੱਤੇ ਹਰਿਨਾਮ ਅਤੇ ਉਪਦੇਸ਼ਾਂ ਦੀ ਜੀਵਨ ਵਿਚ ਕਮਾਈ ਕੀਤੀ ਜਾਵੇ। ਨਾਮ ਅਭਿਆਸ ਕਮਾਈ ਨਾਲ ਵਿਸਮਾਦੀ ਰੰਗਾਂ ਵਾਲਾ ਅਨੰਦ ਮਿਲਦਾ ਹੈ। ਪ੍ਰਭੂ ਦੇ ਪ੍ਰੇਮ ਦੁਆਰਾ ਹੀ ਸੰਸਾਰ ਭਵਜਲ ਤੋਂ ਤਰਿਆ ਜਾ ਸਕਦਾ ਹੈ। ਗੁਰਮਤਿ ਵਿਚ ਇਹ ਪੱਕਾ ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਹਰੀ-ਨਾਮ ਦੀ ਦਵਾਈ ਖਾਂਦਾ ਹੈ ਉਸ ਦਾ ਹਰ ਪ੍ਰਕਾਰ ਦਾ ਦੁਖ ਦੂਰ ਹੋ ਜਾਂਦਾ ਹੈ, ਭਾਵੇਂ ਉਹ ਆਰਥਕ ਹੈ, ਪਰਮਾਰਥਕ ਹੈ ਜਾਂ ਸਰੀਰਕ। ਸੋ ਲੋੜ ਹੈ ਕਿ ਪਰਮੇਸ਼ਰ ਦਾ ਨਾਮ ਹੀ ਸਾਡਾ ਭੋਜਨ, ਭਜਨ ਤੇ ਭਾਉ ਬਣ ਜਾਵੇ ਜਿਸ ਨਾਲ ਅਸੀਂ ਰੋਗਾਂ, ਸੋਗਾਂ ਤੋਂ ਬਚ ਸਕੀਏ।

**ਰਾਮਕਲੀ ਮਹਲਾ ੫ ॥ ਤੇਰੀ ਸਰਣਿ ਪੂਰੇ ਗੁਰਦੇਵ ॥ ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਸਮਰਥੁ ਪੂਰਨ ਪਾਰਬ੍ਰਹਮੁ ॥ ਸੋ ਧਿਆਏ, ਪੂਰਾ ਜਿਸੁ ਕਰਮੁ ॥੧॥**

**ਤਰਣ ਤਾਰਣ, ਪ੍ਰਭ ਤੇਰੋ ਨਾਉ ॥ ਏਕਾ ਸਰਣਿ ਗਹੀ ਮਨ ਮੇਰੈ, ਤੁਧੁ ਬਿਨੁ ਦੂਜਾ ਨਾਹੀ ਠਾਉ ॥੧॥ਰਹਾਉ॥ ਜਪਿ ਜਪਿ ਜੀਵਾ, ਤੇਰਾ ਨਾਉ ॥ ਆਗੈ ਦਰਗਹ ਪਾਵਉ ਠਾਉ ॥ ਦੂਖੁ ਅੰਧੇਰਾ ਮਨ ਤੇ ਜਾਇ ॥ ਦੁਰਮਤਿ ਬਿਨਸੈ, ਰਾਚੈ ਹਰਿ ਨਾਇ ॥੨॥ ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥ ਭਉ ਭਾਗਾ, ਨਿਰਭਉ ਮਨਿ ਬਸੈ ॥ ਅੰਮ੍ਰਿਤ ਨਾਮੁ ਰਸਨਾ ਨਿਤ ਜਪੈ ॥੩॥ ਕੋਟਿ ਜਨਮ ਕੇ ਕਾਟੇ ਫਾਹੇ ॥ ਪਾਇਆ ਲਾਭੁ, ਸਚਾ ਧਨੁ ਲਾਹੇ ॥ ਤੋਟਿ ਨ ਆਵੈ, ਅਖੁਟ ਭੰਡਾਰ ॥ ਨਾਨਕ, ਭਗਤ ਸੋਹਹਿ ਹਰਿ ਦੁਆਰ ॥੪॥੨੩॥੩੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਨਾਉਂ, ਪਾਵਉਂ, ਜੀਵਾਂ, ਹਰਿਨਾਇੰ, ਸਿਉਂ, ਸੋਹਹਿੰ।

**ਪਦ ਅਰਥ:** ਸਮਰਥੁ-ਸ਼ਕਤੀਵਾਨ। ਕਰਮੁ-ਭਾਗ। ਤਰਣ-ਬੇੜੀ। ਤਾਰਣ-ਤਾਰਨ ਲਈ। ਗਹੀ-ਫੜੀ, ਲਈ। ਠਾਉ-ਥਾਂ, ਟਿਕਾਣਾ। ਪਾਵਉ-ਪਾਵਾਂਗਾ। ਜਪਿ ਜਪਿ-ਜਪ ਜਪ ਕੇ। ਦੁਰਮਤਿ-ਖੋਟੀ ਮਤਿ। ਬਿਨਸੈ-ਨਾਸ਼ ਹੋ ਜਾਂਦੀ ਹੈ। ਰਾਚੈ-ਰਚਦਾ, ਲੀਨ ਹੁੰਦਾ ਹੈ। ਹਰਿ ਨਾਇ-ਹਰੀ ਦੇ ਨਾਮ ਵਿਚ। ਨਿਰਮਲ ਰੀਤਿ-ਪਵਿੱਤਰ ਮਰਯਾਦਾ। ਭਉ-ਡਰ। ਭਾਗਾ-ਭਜ ਗਿਆ, ਦੂਰ ਹੋ ਗਿਆ। ਮਨਿ-ਮਨ ਵਿਚ। ਰਸਨਾ-ਜੀਭ (ਨਾਲ)। ਫਾਹੇ-ਫੰਦੇ। ਲਾਹੇ-ਲਾਭ। ਤੋਟਿ-ਕਮੀ, ਘਾਟਾ। ਅਖੁਟ-ਨਾ ਮੁਕਣ ਵਾਲੇ। ਸੋਹਹਿ-ਸੋਭਦੇ ਹਨ। ਹਰਿ ਦੁਆਰਿ-ਹਰੀ ਦੇ ਦਰਵਾਜੇ ਤੇ।

**ਅਰਥ:** ਹੇ ਪੂਰਨ ਗੁਰਦੇਵ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ, (ਕਿਉਂਕਿ) ਤੇਰੇ ਤੋਂ ਬਿਨਾ (ਮੇਰਾ ਹੋਰ) ਦੂਜਾ ਕੋਈ (ਆਸਰਾ) ਨਹੀਂ ਹੈ। ਤੂੰ ਸਰਬ ਸ਼ਕਤੀਵਾਨ ਅਤੇ ਪੂਰਨ ਪਾਰਬ੍ਰਹਮ ਹੈਂ। (ਤੈਨੂੰ) ਉਹ ਧਿਆਏਗਾ ਜਿਸ ਦਾ ਪੂਰਾ ਭਾਗ ਹੋਵੇਗਾ।੧।

ਹੇ ਪ੍ਰਭੂ! ਤੇਰਾ ਨਾਮ ਸੰਸਾਰ ਸਮੁੰਦਰ ਤੋਂ ਤਰਣ ਲਈ ਬੇੜੀ ਹੈ। (ਇਸ ਲਈ) ਮੇਰੇ ਮਨ ਨੇ ਇਕ (ਤੇਰੀ) ਸ਼ਰਨ ਪਕੜੀ ਹੈ, ਤੇਰੇ ਤੋਂ ਬਿਨਾ (ਮੇਰਾ ਕੋਈ) ਥਾਂ (ਟਿਕਾਣਾ ਨਹੀਂ ਹੈ)।੧।ਰਹਾਉ।

(ਹੇ ਪ੍ਰਭੂ! ਮੇਰੇ ਤੇ ਕਿਰਪਾ ਕਰ ਕਿ ਮੈਂ) ਤੇਰਾ ਨਾਮ ਜਪ ਜਪ ਕੇ ਜੀਵਾਂ (ਤਾਂ ਜੋ ਮੈਂ) ਅਗੇ (ਤੇਰੀ) ਦਰਗਾਹ ਵਿਚ ਥਾਂ ਪ੍ਰਾਪਤ ਕਰ ਸਕਾਂ। ਹੇ ਪ੍ਰਭੂ! (ਜੋ ਤੇਰੇ) ਨਾਮ ਵਿਚ ਰਚਦਾ ਹੈ, (ਉਸ ਦੀ) ਖੋਟੀ ਮਤਿ ਨਾਸ਼ ਹੋ ਜਾਂਦੀ ਹੈ, ਦੁਖ (ਅਤੇ ਅਗਿਆਨਤਾ ਦਾ) ਹਨੇਰਾ ਦੂਰ ਹੋ ਜਾਂਦਾ ਹੈ।੨।

(ਹੇ ਭਾਈ! ਜਦੋਂ ਮੈਂ) ਪੂਰੇ ਗੁਰੂ ਦੀ (ਨਾਮ ਜਪਣ ਵਾਲੀ) ਨਿਰਮਲ ਰੀਤਿ ਧਾਰਨ ਕੀਤੀ ਤਦੋਂ (ਪ੍ਰਭੂ ਦੇ) ਸੁੰਦਰ ਚਰਨਾ ਨਾਲ (ਮੇਰੀ) ਪ੍ਰੀਤਿ ਲਗ ਗਈ। ਭਉ ਤੋਂ ਰਹਿਤ ਪ੍ਰਭੂ (ਮੇਰੇ) ਮਨ ਵਿਚ ਵਸਿਆ ਹੈ, (ਮੇਰਾ ਹਰ ਪ੍ਰਕਾਰ ਦਾ) ਡਰ ਦੂਰ ਹੋ ਗਿਆ ਹੈ (ਅਤੇ ਮੇਰੀ) ਜੀਭ ਅੰਮ੍ਰਿਤ ਨਾਮ ਨਿਤ ਜਪਦੀ ਹੈ।੩।

ਹੇ ਭਾਈ! ਕ੍ਰੋੜਾਂ ਜਨਮਾਂ ਦੇ (ਮਾਇਆ ਦੇ) ਫਾਹੇ ਕਟੇ ਗਏ ਹਨ, (ਅਤੇ ਮੈਂ) ਸਚੇ ਨਾਮ ਧਨ ਦਾ ਲਾਭ ਪ੍ਰਾਪਤ ਕੀਤਾ ਹੈ (ਜਿਸ ਨਾਲ ਹੋਰ ਸਾਰੇ) ਲਾਭ (ਪ੍ਰਾਪਤ ਹੋ ਗਏ ਹਨ)। (ਨਾਮ ਦੇ) ਅਖੁਟ ਭੰਡਾਰ (ਭਰੇ

ਪਏ ਹਨ ਜਿਨ੍ਹਾਂ ਵਿਚ ਕਦੇ) ਕਮੀ ਨਹੀਂ ਆਉਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਜਪਣ ਵਾਲੇ) ਭਗਤ ਜਨ (ਉਸ) ਪਰਮੇਸ਼ਰ ਦੇ ਦਰ ਉਤੇ (ਬੈਠੇ ਹੋਏ ਹੀ) ਸੋਭਦੇ ਭਾਵ ਸੋਹਣੇ ਲਗਦੇ ਹਨ।੪।੨੩।੩੪।

# ਸਾਰੰਸ਼ ਅਤੇ ਸਿਧਾਂਤ

ਗੁਰੂ ਸਮਰਥ ਅਤੇ ਪੂਰਨ ਪਾਰਬ੍ਰਹਮ ਹੈ। ਜਿਸ ਮਨੁੱਖ ਦੀ ਗੁਰੂ ਦੇ ਚਰਨਾ ਨਾਲ ਪ੍ਰੀਤ ਲਗ ਜਾਂਦੀ ਹੈ, ਉਹੋ ਹੀ ਪਮੇਸ਼ਰ ਦਾ ਅੰਮ੍ਰਿਤ ਨਾਮ ਰਸਨਾ ਦੁਆਰਾ ਜਪ ਜਪ ਕੇ ਜੀਉਂਦਾ ਹੈ। ਜਿਹੜਾ ਮਨੁੱਖ ਨਾਮ ਵਿਚ ਰਚ ਜਾਂਦਾ ਹੈ, ਨਾਮ ਦੀ ਬਰਕਤ ਨਾਲ ਉਸ ਦਾ ਸਾਰਾ ਦੁਖ ਦੂਰ ਹੋ ਜਾਂਦਾ ਹੈ।

**ਰਾਮਕਲੀ ਮਹਲਾ ੫ ॥ ਰਤਨ ਜਵੇਹਰ ਨਾਮ ॥ ਸਤੁ ਸੰਤੋਖੁ ਗਿਆਨ ॥ ਸੂਖ ਸਹਜ ਦਇਆ ਕਾ ਪੋਤਾ ॥ ਹਰਿ ਭਗਤਾ ਹਵਾਲੈ ਹੋਤਾਂ ॥੧॥ ਮੇਰੇ ਰਾਮ ਕੋ ਭੰਡਾਰੁ ॥ ਖਾਤ ਖਰਚਿ ਕਛੁ ਤੋਟਿ ਨ ਆਵੈ, ਅੰਤੁ ਨਹੀ ਹਰਿ ਪਾਰਾਵਾਰੁ ॥੧॥ਰਹਾਉ॥ ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥ ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥੨॥ ਸੁੰਨ ਸਮਾਧਿ ਗੁਫਾ, ਤਹ ਆਸਨੁ ॥ ਕੇਵਲ ਬ੍ਰਹਮ ਪੂਰਨ, ਤਹ ਬਾਸਨੁ ॥ ਭਗਤ ਸੰਗਿ, ਪ੍ਰਭੁ ਗੋਸਟਿ ਕਰਤ॥ ਤਹ ਹਰਖ ਨ ਸੋਗ, ਨ ਜਨਮ, ਨ ਮਰਤ ॥੩॥ ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥ ਸਾਧ ਸੰਗਿ, ਤਿਨਿ ਹਰਿ ਧਨੁ ਪਾਇਆ ॥ ਦਇਆਲ ਪੁਰਖ, ਨਾਨਕ ਅਰਦਾਸਿ ॥ ਹਰਿ ਮੇਰੀ ਵਰਤਣਿ, ਹਰਿ ਮੇਰੀ ਰਾਸਿ ॥੪॥੨੪॥੩੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਭਗਤਾਂ, ਨਹੀਂ, ਤਹਾਂ

**ਪਦ ਅਰਥ:** ਸਤੁ-ਦਾਨ। ਪੋਤਾ-ਖਜ਼ਾਨਾ। ਹੋਤਾ-ਹੁੰਦਾ ਹੈ। ਭੰਡਾਰੁ-ਖਜ਼ਾਨਾ। ਖਾਤ-ਖਾਂਦਿਆਂ। ਖਰਚਿ-ਖ਼ਰਚ ਕੇ। ਤੋਟਿ-ਕਮੀ, ਘਾਟ। ਪਾਰਾਵਾਰੁ-ਪਾਰਲਾ ਤੇ ਉਰਾਰਲਾ ਪਾਸਾ। ਨਿਰਮੋਲਕ-ਜਿਸ ਦਾ ਮੁਲ ਨਾ ਪਾਇਆ ਜਾ ਸਕੇ। ਆਨੰਦ-(ਆਤਮਿਕ) ਖੁੱਸ਼ੀ। ਗੁਣੀ ਗਹੀਰਾ-ਗੁਣਾ ਦਾ ਡੂੰਘਾ (ਸਮੁੰਦਰ)। ਅਨਹਦ ਬਾਣੀ ਪੂੰਜੀ-ਇਕ ਰਸ ਰਹਿਣ ਵਾਲੀ ਰਾਸਿ। ਸੰਤਨ ਹਥਿ-ਸੰਤਾਂ ਦੇ ਹਥ ਵਿਚ। ਰਾਖੀ-ਰਖੀ ਹੋਈ ਹੈ। ਕੂੰਜੀ-ਕੁੰਜੀ, ਚਾਬੀ। ਸੁੰਨ ਸਮਾਧਿ-ਅਫੁਰ ਸਮਾਧੀ। ਤਹ-ਉਥੇ। ਗੁਫਾ-ਗੁਫ਼ਾ ਵਿਚ। ਆਸਨੁ-ਆਸਣ। ਬਾਸਨੁ-ਵਾਸਾ ਹੈ। ਗੋਸਟਿ-ਗੋਸ਼ਟੀ, ਗਲਬਾਤ। ਹਰਖ-ਖੁੱਸ਼ੀ। ਸੋਗ-ਗ਼ਮ, ਚਿੰਤਾ। ਮਰਣ-ਮੌਤ। ਤਿਨਿ-ਉਸ (ਮਨੁੱਖ) ਨੇ। ਵਰਤਣਿ-ਵਰਤਣ ਵਾਲੀ ਵਸਤੂ। ਰਾਸਿ-ਪੂੰਜੀ।

**ਅਰਥ:** (ਹੇ ਭਾਈ! ਸੰਸਾਰੀਆਂ ਲਈ ਜਿਵੇਂ) ਰਤਨਾਂ ਜਵਾਹਰਾਂ ਦੇ ਨਾਮ (ਪ੍ਰਸਿਧ ਹਨ ਤਿਵੇਂ ਭਗਤਾਂ ਲਈ) ਸਤ ਸੰਤੋਖ ਤੇ ਗਿਆਨ (ਆਦਿ ਦੈਵੀ ਗੁਣ ਪ੍ਰਸਿਧ ਹਨ)। (ਇਹ ਆਤਮਿਕ) ਸੁਖ ਅਡੋਲਤਾ (ਅਤੇ) ਦਇਆ ਦਾ ਖਜ਼ਾਨਾ ਹੈ। ਇਹ ਹਰੀ ਵਲੋਂ ਭਗਤਾਂ ਦੇ ਹਵਾਲੇ ਕੀਤਾ ਜਾਂਦਾ ਹੈ।

(ਹੇ ਭਾਈ!) ਮੇਰੇ ਰਾਮ ਦਾ ਭੰਡਾਰ (ਇਹੋ ਜਿਹਾ ਹੈ ਜਿਸ ਵਿਚ ਪਏ ਪਦਾਰਥਾਂ ਨੂੰ ਖਾਂਦਿਆਂ ਖਰਚਦਿਆਂ ਕਮੀ ਨਹੀਂ ਆਉਂਦੀ। (ਉਸ) ਹਰੀ ਦੇ (ਭੰਡਾਰ ਦੇ) ਉਰਾਰਲੇ ਅਤੇ ਪਾਰਲੇ (ਪਾਸੇ ਦਾ ਪਤਾ ਨਹੀਂ ਲਗਦਾ, ਓਹ) ਬੇਅੰਤ ਹੈ।੧।ਰਹਾਉ।

(ਮੇਰੇ ਰਾਮ ਦੇ ਖਜ਼ਾਨੇ ਵਿਚ) ਕੀਰਤਨ (ਇਕ ਅਜਿਹਾ ਹੀਰਾ ਹੈ (ਜੋ) ਨਿਰਮੋਲਕ ਹੈ। (ਕੀਰਤਨ) ਗੁਣਾ ਵਿਚ ਡੂੰਘਾ ਅਤੇ ਅਨੰਦ ਦਾ (ਸੋਮਾ) ਹੈ। (ਕੀਰਤਨ) ਅਨਹਦ-ਸ਼ਬਦ ਦੀ ਪੂੰਜੀ (ਰਾਸਿ ਮੂੜੀ) ਹੈ। (ਪਰ ਪਰਮੇਸ਼ਰ ਨੇ ਇਸ ਖਜ਼ਾਨੇ ਦੀ) ਚਾਬੀ (ਆਪਣੇ) ਸੰਤਾਂ ਦੇ ਹੱਥ ਵਿਚ ਰਖੀ ਹੋਈ ਹੈ।

(ਪ੍ਰਭੂ ਦੇ ਸੰਤ ਹਿਰਦੇ ਰੂਪੀ) ਗੁਫਾ ਵਿਚ (ਅਡੋਲ) ਆਸਣ ਉਤੇ ਅਫੁਰ ਸਮਾਧੀ ਵਿਚ (ਇਸਥਿਤ ਹੁੰਦੇ ਹਨ)। ਉਥੇ (ਭਾਵ ਉਨ੍ਹਾਂ ਸੰਤਾਂ ਪਾਸ) ਕੇਵਲ ਪੂਰਨ ਬ੍ਰਹਮ ਦਾ ਵਾਸਾ ਹੁੰਦਾ ਹੈ। (ਉਥੇ) ਪ੍ਰਭੂ (ਆਪਣੇ) ਭਗਤਾਂ ਨਾਲ ਗੋਸ਼ਟੀ (ਗਲਬਾਤ) ਕਰਦੇ ਹਨ, ਉਥੇ (ਗੁਫਾ ਵਿਚ) ਨਾ ਖੁਸ਼ੀ, ਨਾ ਗ਼ਮੀ, ਨਾ ਜਨਮ ਨਾ ਮੌਤ (ਕਿਸੇ ਪ੍ਰਕਾਰ ਦਾ ਫੁਰਨਾ ਨਹੀਂ ਹੁੰਦਾ)।੩।

(ਹੇ ਭਾਈ! ਪ੍ਰਭੂ ਨੇ ਆਪਣੀ) ਕਿਰਪਾ ਕਰਕੇ ਜਿਸ (ਮਨੁੱਖ) ਨੂੰ (ਇਹ ਖਜ਼ਾਨਾ) ਦਿਵਾਇਆ ਹੈ, ਉਸ ਨੇ ਸਾਧ ਦਾ ਸੰਗ ਕਰਕੇ ਹਰੀ (ਨਾਮ ਦਾ) ਧਨ ਪ੍ਰਾਪਤ ਕੀਤਾ ਹੈ। ਦਇਆਲੂ (ਕਰਤਾ) ਪੁਰਖ ਦੇ (ਹਜ਼ੂਰ) ਨਾਨਕ ਦੀ ਇਹ ਅਰਦਾਸਿ ਬੇਨਤੀ ਹੈ ਕਿ ਹਰੀ ਦਾ (ਨਾਮ) ਮੇਰੀ ਰਾਸ ਪੂੰਜੀ (ਹੋਵੇ ਅਤੇ) ਹਰੀ ਦਾ (ਨਾਮ ਹੀ ਮੇਰੇ ਜੀਵਨ ਦਾ) ਵਰਤਣ-ਵਲੇਵਾ ਬਣਿਆ ਰਹੇ।੪।੨੩।੩੫।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਨੇ ਇਸ ਤੋਂ ਪਹਿਲੇ ਸ਼ਬਦ ਵਿਚ '**ਤੋਟਿ ਨਾ ਆਵੈ ਅਖੁਟ ਭੰਡਾਰ**' ਦੀ ਸਿਫਤਿ ਸਲਾਹ ਕੀਤੀ ਸੀ। ਉਸੇ '**ਅਖੁਟ ਭੰਡਾਰ**' ਨੂੰ '**ਮੇਰੇ ਰਾਮ ਕੋ ਭੰਡਾਰੁ**' ਆਖ ਕੇ ਵਡਿਆਇਆ ਹੈ। ਅਸਲ ਵਿਚ ਹਰੀ ਦਾ ਨਾਮ ਹੀ 'ਕੀਰਤਨ ਨਿਰਮੋਲਕ ਹੀਰਾ' ਹੈ ਜੋ ਗੁਣਾ ਵਿਚ ਬਹੁਤ ਡੂੰਘਾ ਹੈ।

ਕੀਰਤਨ ਕਰਨ ਵਾਲੇ ਬ੍ਰਹਮ ਬੇਤਿਆਂ ਦਾ ਆਸਣੁ ਨਿਜ ਸਰੂਪ ਵਿਚ ਹੁੰਦਾ ਹੈ। ਉਸ ਪਰਮੇਸ਼ਰ ਨੇ ਜਿਸ ਜੀਵ ਉਤੇ ਕਿਰਪਾ ਕੀਤੀ ਉਸਨੇ ਕੀਰਤਨ ਨੂੰ ਆਪਣੀ ਜੀਵਨ ਰਾਸਿ ਬਣਾਇਆ। ਰਸਿਕ ਕੀਰਤਨੀਏ ਗੁਰੂ ਦਰਬਾਰ ਵਿਚ ਇਸ ਸ਼ਬਦ ਦੀ ਬੜੀ ਗੂੰਜ ਪਾਉਂਦੇ ਹਨ ਜਿਨ੍ਹਾਂ ਉਤੇ ਗੁਰੂ ਪਾਤਿਸ਼ਾਹ ਦੀ ਮਿਹਰ ਹੋਈ ਹੈ, ਓਹੀ ਅੰਮ੍ਰਿਤ ਕੀਰਤਨ ਦੀ ਅਮਿਟ ਦਾਤਿ ਨਾਲ ਵਰੋਸਾਏ ਗਏ ਹਨ।

**ਰਾਮਕਲੀ ਮਹਲਾ ੫ ॥ ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥ ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥ ਅਪਨੀ ਗਤਿ, ਆਪਿ ਜਾਨੈ ॥ ਸੁਣਿ ਸੁਣਿ ਅਵਰ ਵਖਾਨੈ ॥੧॥ਰਹਾਉ॥ ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥ ਦੇਵੀਆ ਨਹੀ ਜਾਨੈ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥੨॥ ਅਪਨੈ ਰੰਗਿ ਕਰਤਾ ਕੇਲ ॥ ਆਪਿ ਬਿਛੋਰੈ, ਆਪੇ ਮੇਲ ॥ ਇਕਿ ਭਰਮੇ, ਇਕਿ ਭਗਤੀ ਲਾਏ ॥ ਅਪਣਾ ਕੀਆ, ਆਪਿ ਜਣਾਏ ॥੩॥ ਸੰਤਨ**

**ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ, ਜੋ ਪੇਖਹਿ ਆਖੀ ॥ ਨਹੀ ਲੇਪੁ, ਤਿਸੁ ਪੁੰਨਿ ਨ ਪਾਪਿ ॥ ਨਾਨਕ ਕਾ ਪ੍ਰਭੁ, ਆਪੇ ਆਪਿ ॥੪॥੨੫॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਮਾਂ, ਜਾਨਹਿਂ, ਬ੍ਰਹਮੇਂ, ਨਹੀਂ, ਦੇਵੀਆਂ, ਬੋਲਹਿਂ, ਪੇਖਹਿਂ, ਆਂਖੀ।

**ਪਦ ਅਰਥ:** ਮਹਿਮਾ-ਉਸਤਤਿ, ਵਡਿਆਈ। ਨ ਜਾਨਹਿ-ਨਹੀਂ ਜਾਣਦੇ ਹਨ। ਬੇਦ-(ਚਾਰੇ) ਵੇਦ। ਬ੍ਰਹਮੇ-(ਕ੍ਰੋੜਾਂ) ਬ੍ਰਹਮੇ। ਭੇਦ-ਭੇਤ, ਰਮਜ਼। ਗਤਿ-ਹਾਲਤ, ਅਵਸਥਾ। ਸੁਣਿ ਸੁਣਿ-ਸੁਣ ਸੁਣ ਕੇ। ਅਵਰ-ਹੋਰਨਾਂ ਤੋਂ। ਵਖਾਨੈ-ਬਿਆਨ ਕਰਦਾ ਹੈ। ਸੰਕਰਾ-ਸ਼ਿਵ ਜੀ। ਭੇਵ-ਭੇਦ। ਹਾਰੇ-ਹਾਰ ਗਏ, ਥਕ ਗਏ। ਦੇਵ-ਦੇਵਤੇ। ਦੇਵੀਆ-ਦੇਵੀਆਂ। ਮਰਮ-ਭੇਦ। ਅਪਨੈ ਰੰਗਿ-ਆਪਦੀ ਮੌਜ ਵਿਚ। ਕਰਤਾ ਕੇਲ-ਖੇਲ ਕਰਦਾ ਹੈ। ਬਿਛੋਰੈ-ਵਿਛੋੜਦਾ ਹੈ। ਮੇਲ-ਮੇਲਦਾ ਹੈ। ਇਕਿ-ਕਈ। ਭਰਮੇ-ਭਰਮ ਵਿਚ, ਭਗਤੀ ਵਿਚ। ਸਾਖੀ-ਸਿੱਖਿਆ। ਬੋਲਹਿ-ਬੋਲਦੇ ਹਨ। ਪੇਖਹਿ-ਵੇਖਦੇ ਹਨ। ਆਖੀ-(ਆਪਣੀਆਂ) ਅੱਖਾਂ ਨਾਲ। ਲੇਪ-ਆਸਰਾ। ਤਿਸੁ-ਉਸ (ਪਰਮਾਤਮਾ) ਨੂੰ।

**ਅਰਥ:** (ਹੇ ਭਾਈ! ਜਿਸ ਦੀ) ਵਡਿਆਈ ਨੂੰ (ਚਾਰੇ) ਵੇਦ ਨਹੀਂ ਜਾਣਦੇ, (ਜਿਸ ਦਾ) ਭੇਦ (ਕ੍ਰੋੜਾਂ) ਬ੍ਰਹਮੇ ਨਹੀਂ ਜਾਣਦੇ, ਅਵਤਾਰ (ਜਿਸ ਦਾ) ਅੰਤ ਨਹੀਂ ਜਾਣਦੇ, (ਉਹ) ਪਰਮੇਸ਼ਰ-ਪਾਰਬ੍ਰਹਮ ਬੇਅੰਤ ਹੈ।੧।

(ਹੇ ਭਾਈ! ਪਰਮੇਸ਼ਰ) ਆਪਣੀ ਗਤੀ (ਮਰਯਾਦਾ) ਨੂੰ ਆਪ ਹੀ ਜਾਣਦਾ ਹੈ, (ਬਾਕੀ) ਹੋਰ (ਹਰ ਕੋਈ ਇਕ ਦੂਜੇ ਤੋਂ) ਸੁਣ ਸੁਣ ਕੇ ਬਿਆਨ ਕਰਦਾ ਹੈ।੧।ਰਹਾਉ।

(ਹੇ ਭਾਈ! ਕ੍ਰੋੜਾਂ) ਸ਼ਿਵ ਜੀ (ਪਰਮੇਸ਼ਰ ਦਾ) ਭੇਤ ਨਹੀਂ ਜਾਣਦੇ, (ਸਾਰੇ) ਦੇਵ ਖੋਜਦਿਆਂ ਖੋਜਦਿਆਂ ਹਾਰ ਗਏ। ਦੇਵੀਆਂ ਵੀ (ਉਸ ਪਰਮੇਸ਼ਰ ਦਾ) ਰਾਜ਼ ਨਹੀਂ ਜਾਣਦੀਆਂ। (ਉਹ) ਪਾਰਬ੍ਰਹਮ ਲਖਤਾ ਤੋਂ ਰਹਿਤ (ਅਤੇ) ਸਭ ਤੋਂ ਉਪਰ (ਭਾਵ ਵੱਡਾ) ਹੈ।੨।

(ਹੇ ਭਾਈ! ਉਹ ਪਰਮੇਸ਼ਰ) ਆਪਣੀ ਮੌਜ ਵਿਚ ਕੌਤਕ ਕਰਦਾ ਹੈ, ਆਪੇ ਹੀ (ਕਈਆਂ ਨੂੰ) ਵਿਛੋੜ ਦੇਂਦਾ ਹੈ, ਆਪੇ ਹੀ (ਕਈਆਂ ਨੂੰ ਆਪਣੇ ਨਾਲ) ਮੇਲ ਲੈਂਦਾ ਹੈ। ਕਈ (ਮਨੁੱਖ ਪ੍ਰਭੂ ਨੇ) ਭਰਮ ਵਿਚ (ਪਾਏ ਹੋਏ ਹਨ), ਕਈ ਭਗਤੀ ਵਿਚ ਲਾਏ ਹਨ। ਆਪਣਾ (ਪੈਦਾ) ਕੀਤਾ ਹੋਇਆ ਜਗਤ (ਜੋ ਇਕ ਖੇਲ ਹੈ, ਇਸ ਬਾਰੇ ਉਹ) ਆਪੇ ਹੀ ਸਮਝਾ ਦਿੰਦਾ ਹੈ।੩।

(ਹੇ ਭਾਈ!) ਸੰਤਾਂ ਦੀ ਸਚੀ ਸਾਖੀ ਸੁਣ। (ਸੰਤ ਸਦਾ) (ਉਹ ਕੁਝ ਬੋਲਦੇ ਹਨ ਜੋ (ਕੁਝ ਆਪਦੀਆਂ) ਅੱਖਾਂ ਨਾਲ ਵੇਖਦੇ ਹਨ। ਉਸ (ਪਰਮੇਸ਼ਰ ਨੂੰ) ਪਾਪ ਜਾਂ ਪੁੰਨ ਵਾਲਾ (ਕੋਈ) ਲੇਪ ਨਹੀਂ ਹੈ ਭਾਵ ਉਹ ਨਿਰਲੇਪ ਹੈ। ਨਾਨਕ ਦਾ ਪ੍ਰਭੂ (ਕਰਤਾ-ਧਰਤਾ ਸਭ ਕੁਝ) ਆਪ ਹੀ ਆਪ ਹੈ।੪।੨੫।੩੬।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਬੇਅੰਤ ਹੈ, ਉਸ ਦੀ ਮਹਿਮਾ ਬ੍ਰਹਮਾ ਤੇ ਹੋਰ ਦੇਵੀ ਦੇਵਤੇ ਕੋਈ ਵੀ ਨਹੀਂ ਜਾਣ ਸਕਦੇ। ਉਸ ਪ੍ਰਭੂ ਦੇ ਚੋਜ ਨਿਰਾਲੇ ਹਨ, ਕਿਤੇ ਮੇਲ ਰਿਹਾ ਹੈ, ਕਿਤੇ ਵਿਛੋੜ ਰਿਹਾ ਹੈ। ਇਸ ਖੇਲ ਨੂੰ ਹਰੇਕ ਮਨੁੱਖ

ਨਹੀਂ ਵਰਣਨ ਕਰ ਸਕਦਾ। ਪ੍ਰਭੂ ਦੇ ਪਿਆਰੇ ਸੰਤ ਜੋ ਆਪਣੇ ਗਿਆਨ ਨੇਤਰਾਂ ਨਾਲ ਦਰਸ਼ਨ ਕਰਦੇ ਹਨ, ਓਹ ਇਕੋ ਹੀ ਸਿਰੇ ਦੀ ਗਲ ਕਰਦੇ ਹਨ ਕਿ ਪ੍ਰਭੂ "ਸਭ ਕਿਛੁ ਆਪਿ ਹੀ ਆਪਿ ਹੈ"।

**ਕਰਨ ਕਰਾਵਨ ਆਪੇ ਆਪਿ ॥ ਸਦਾ ਸਦਾ ਨਾਨਕ ਹਰਿ ਜਾਪਿ ॥** [ਪੰਨਾ ੨੭੯

**ਰਾਮਕਲੀ ਮਹਲਾ ੫ ॥ ਕਿਛਹੂ ਕਾਜੁ ਨ ਕੀਓ ਜਾਨਿ ॥ ਸੁਰਤਿ ਮਤਿ ਨਾਹੀ ਕਿਛੁ ਗਿਆਨਿ॥ ਜਾਪ ਤਾਪ ਸੀਲ ਨਹੀ ਧਰਮ॥ ਕਿਛੂ ਨ ਜਾਨਉ, ਕੈਸਾ ਕਰਮ॥੧॥ ਠਾਕੁਰ ਪ੍ਰੀਤਮ ਪ੍ਰਭ ਮੇਰੇ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ, ਭੂਲਹ ਚੂਕਹ ਪ੍ਰਭ ਤੇਰੇ ॥੧॥ਰਹਾਉ॥ ਰਿਧਿ ਨ ਬੁਧਿ, ਨ ਸਿਧਿ ਪ੍ਰਗਾਸੁ ॥ ਬਿਖੈ ਬਿਆਧਿ ਕੇ ਗਾਵ ਮਹਿ ਬਾਸੁ ॥ ਕਰਣਹਾਰ, ਮੇਰੇ ਪ੍ਰਭ ਏਕ ॥ ਨਾਮ ਤੇਰੇ ਕੀ, ਮਨ ਮਹਿ ਟੇਕ ॥੨॥ ਸੁਣਿ ਸੁਣਿ ਜੀਵਉ, ਮਨਿ ਇਹੁ ਬਿਸ੍ਰਾਮੁ ॥ ਪਾਪ ਖੰਡਨ ਪ੍ਰਭ ਤੇਰੋ ਨਾਮੁ ॥ ਤੂ ਅਗਨਤੁ ਜੀਅ ਕਾ ਦਾਤਾ ॥ ਜਿਸਹਿ ਜਣਾਵਹਿ, ਤਿਨਿ ਤੂ ਜਾਤਾ ॥੩॥ ਜੋ ਉਪਾਇਓ, ਤਿਸੁ ਤੇਰੀ ਆਸ ॥ ਸਗਲ ਅਰਾਧਹਿ, ਪ੍ਰਭ ਗੁਣਤਾਸ ॥ ਨਾਨਕ ਦਾਸ ਤੇਰੈ ਕੁਰਬਾਣੁ ॥ ਬੇਅੰਤ ਸਾਹਿਬੁ ਮੇਰਾ ਮਿਹਰਵਾਣੁ ॥੪॥੨੬॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਜਾਨਉਂ, ਭੂਲਹੰ, ਚੂਕਹੰ, ਗਾਂਵ, ਮਹਿੰ, ਜੀਵਉਂ, ਜਣਾਵਹਿੰ, ਅਰਾਧਹਿੰ।

**ਫੁਟਕਲ:** 'ਅ-ਗਨਤ' ਦਾ ਉਚਾਰਨ 'ਅਗਨਤ' ਅਤੇ 'ਜੀਅ' ਨੂੰ 'ਜੀਆ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਕਾਜੁ-ਕੰਮ। ਜਾਨਿ-ਜਾਣ ਕੇ, ਸਮਝ ਕੇ। ਸੀਲ-ਚੰਗਾ ਸੁਭਾਉ। ਨ ਜਾਨਉ-ਨਹੀਂ ਜਾਣਦਾ, ਸਮਝਦਾ ਹਾਂ। ਭੂਲਹ ਚੂਕਹ-ਭੁਲਦੇ ਚੁਕਦੇ ਹਾਂ। ਰਿਧਿ-ਕਰਾਮਾਤੀ ਸ਼ਕਤੀ। ਸਿਧਿ-ਸਿੱਧੀ। ਬਿਖੈ-ਵਿਸ਼ੇ ਵਿਚ। ਬਿਆਧਿ-ਸਰੀਰਕ ਰੋਗ ਵਿਚ। ਗਾਵ ਮਹਿ-ਪਿੰਡ (ਸਰੀਰ) ਵਿਚ। ਬਾਸੁ-ਵਾਸੁ ਹੈ। ਜੀਵਉ-ਮੈਂ ਜੀਉਂਦਾ ਹਾਂ। ਮਨਿ-ਮਨ ਵਿਚ। ਬਿਸ੍ਰਾਮੁ-(ਟਿਕਾਉ) ਧਰਵਾਸ। ਪਾਪ ਖੰਡਨ-ਪਾਪਾਂ ਦਾ ਨਾਸ਼ ਕਰਨ ਵਾਲਾ। ਟੇਕ-ਆਸਰਾ। ਅਗਨਤ-ਗਿਣਤੀ ਤੋਂ ਪਰ੍ਹੇ। ਜੀਅ ਕਾ-ਜਿੰਦ ਦਾ। ਜਿਸਹਿ-ਜਿਸ ਨੂੰ। ਜਣਾਵਹਿ-ਤੂੰ ਜਣਾਉਂਦਾ (ਸਮਝਾਉਂਦਾ) ਹੈਂ। ਤਿਨਿ-ਉਸ (ਮਨੁੱਖ) ਨੇ। ਉਪਾਇਓ-ਪੈਦਾ ਕੀਤਾ ਹੈ। ਅਰਾਧਹਿ-ਸਿਮਰਦੇ ਹਨ। ਪ੍ਰਭ-ਹੇ ਪ੍ਰਭੂ! ਗੁਣਤਾਸ-ਹੇ ਗੁਣਾਂ ਦੇ ਖਜ਼ਾਨੇ!।

**ਅਰਥ:** (ਹੇ ਪ੍ਰਭੂ!) ਤੈਨੂੰ ਜਾਣਨ ਵਾਲਾ (ਭਾਵ ਤੇਰੇ ਨਾਲ ਸਾਂਝ ਪਾਉਣ ਵਾਲਾ) ਸਮਝ ਕੇ (ਹੁਣ ਤਕ ਮੈਂ) ਕੋਈ ਕੰਮ ਨਹੀਂ ਕੀਤਾ। (ਮੇਰੇ ਵਿਚ) ਸੋਝੀ, ਅਕਲ ਅਤੇ ਗਿਆਨ ਵਾਲੀ ਕੋਈ (ਗਲ) ਨਹੀਂ ਹੈ। (ਮੇਰੇ ਅੰਦਰ) ਜਪ, ਤਪ, ਸੀਲ, ਧਰਮ (ਆਦਿ ਕੋਈ ਗੁਣ) ਨਹੀਂ ਹੈ। ਮੈਂ ਕੁਝ ਵੀ ਨਹੀਂ ਜਾਣਦਾ ਕਿ (ਸ੍ਰੇਸ਼ਟ) ਕਰਮ ਕਿਹੋ ਜਿਹਾ ਹੁੰਦਾ ਹੈ?।੧।

ਹੇ ਮੇਰੇ ਮਾਲਕ! ਹੇ ਮੇਰੇ ਪ੍ਰੀਤਮ ਪ੍ਰਭੂ! ਤੇਰੇ ਤੋਂ ਬਿਨਾ (ਸਾਡਾ) ਹੋਰ ਕੋਈ ਦੂਜਾ (ਆਸਰਾ) ਨਹੀਂ ਹੈ। (ਜੇ) ਅਸੀ ਭੁਲਦੇ ਹਾਂ, ਥਿੜਕਦੇ ਹਾਂ (ਫਿਰ ਭੀ) ਤੇਰੇ ਹਾਂ।੧।ਰਹਾਉ।

(ਹੇ ਮੇਰੇ ਪ੍ਰੀਤਮ! ਮੇਰੇ ਵਿਚ) ਨਾ ਰਿਧੀ ਹੈ, ਨਾ ਸਿਧੀ ਹੈ, ਨਾ (ਇਹੋ ਜਿਹੇ ਚਮਤਕਾਰ ਵਿਖਾਉਣ ਵਾਲੀ) ਬੁੱਧੀ ਦਾ ਪ੍ਰਕਾਸ਼ ਹੈ। ਵਿਸ਼ੇ-ਵਿਕਾਰਾਂ ਤੇ ਰੋਗਾਂ ਵਾਲੇ ਪਿੰਡ (ਸਰੀਰ) ਵਿਚ (ਮੇਰਾ) ਵਾਸਾ ਹੈ।੨।

(ਮੈਂ ਆਪਣੇ) ਮਨ ਵਿਚ ਇਹ ਧਰਵਾਸ ਸੁਣ ਸੁਣ ਕੇ ਜੀਉਂਦਾ ਹਾਂ ਕਿ ਹੇ ਪ੍ਰਭੂ! ਤੇਰਾ ਨਾਮ (ਸਾਰੇ) ਪਾਪਾਂ ਦੇ ਨਾਸ਼ ਕਰਨ ਵਾਲਾ ਹੈ। (ਹੇ ਪ੍ਰਭੂ!) ਤੂੰ ਅਨਗਿਣਤ ਜੀਆਂ ਦਾ ਦਾਤਾ ਹੈਂ। ਜਿਸ (ਮਨੁੱਖ) ਨੂੰ (ਤੂੰ ਆਪਣਾ ਆਪ) ਸਮਝਾਉਂਦਾ ਹੈਂ, ਉਸ ਨੇ ਹੀ ਤੈਨੂੰ ਜਾਣਿਆ ਹੈ।੩।

(ਹੇ ਪ੍ਰਭੂ!) ਜੋ (ਜੀਵ ਤੂੰ) ਪੈਦਾ ਕੀਤਾ ਹੈ, ਉਸ ਨੂੰ ਤੇਰੀ ਆਸ ਹੈ। ਹੇ ਗੁਣਾਂ ਦੇ ਖਜ਼ਾਨੇ ਪ੍ਰਭੂ! ਸਾਰੇ ਜੀਵ ਤੇਰੀ ਅਰਾਧਨਾ ਕਰਦੇ ਹਨ। ਨਾਨਕ ਦਾਸ ਤੇਰੇ ਤੋਂ ਸਦਕੇ ਜਾਂਦਾ ਹੈ। (ਤੂੰ) ਮੇਰਾ ਮਾਲਕ ਹੈਂ, ਤੂੰ ਬੇਅੰਤ ਹੈਂ, ਅਤੇ ਦਇਆ ਕਰਨ ਵਾਲਾ ਹੈਂ।੪।੨੬।੩੭।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਨਿਮਰਤਾ ਦਾ ਨਮੂੰਨਾ ਹੈ। ਨਾ ਮੈਨੂੰ ਕਰਮ ਧਰਮ ਦੀ ਸੋਝੀ ਹੈ, ਨਾ ਮੈਂ ਜਪ, ਤਪ, ਆਚਰਣ ਆਦਿ ਕਰਨਾ ਜਾਣਦਾ ਹਾਂ, ਮੈਂ ਤਾਂ ਬੇਨਤੀ ਕਰਦਾ ਹਾਂ:-

ਹੇ ਮੇਰੇ ਠਾਕੁਰ! ਹੇ ਮੇਰੇ ਪ੍ਰੀਤਮ ਪ੍ਰਭੂ! ਤੇਰੇ ਬਿਨਾ ਮੇਰੀ ਕੋਈ ਓਟ ਨਹੀਂ, ਜੇ ਭੁਲਾਂ ਕਰਦੇ ਹਾਂ ਤਾਂ ਭੀ ਤੇਰੇ ਹੀ ਹਾਂ। ਸਭ ਨੂੰ ਜੇ ਕੋਈ ਧਰਵਾਸ ਬਨ੍ਹਾਉਣ ਵਾਲੀ ਵਸਤੂ ਹੈ ਤਾਂ ਉਹ ਤੇਰਾ ਨਾਮ 'ਪਾਪ ਖੰਡਨ' ਹੈ। ਤੂੰ ਮਿਹਰਵਾਨ ਸਾਹਿਬ ਹੈਂ:-

**ਸਦਾ ਬਖਸਿੰਦੁ ਸਦਾ ਮਿਹਰਵਾਨਾ, ਸਭਨਾਂ ਦੇਇ ਅਧਾਰੀ ॥**
**ਨਾਨਕ ਦਾਸ ਸੰਤ ਪਾਛੈ ਪਰਿਓ, ਰਾਖਿ ਲੇਹੁ ਇਹ ਬਾਰੀ ॥** [ਪੰਨਾ ੭੧੩

**ਰਾਮਕਲੀ ਮਹਲਾ ੫ ॥ ਰਾਖਨਹਾਰ ਦਇਆਲ ॥ ਕੋਟਿ ਭਵ ਖੰਡੇ, ਨਿਮਖ ਖਿਆਲ ॥ ਸਗਲ ਅਰਾਧਹਿ ਜੰਤ ॥ ਮਿਲੀਐ ਪ੍ਰਭ, ਗੁਰ ਮਿਲਿ ਮੰਤ ॥੧॥ ਜੀਅਨ ਕੋ ਦਾਤਾ, ਮੇਰਾ ਪ੍ਰਭੁ ॥ ਪੂਰਨ ਪਰਮੇਸੁਰ ਸੁਆਮੀ, ਘਟਿ ਘਟਿ ਰਾਤਾ, ਮੇਰਾ ਪ੍ਰਭੁ ॥੧॥ਰਹਾਉ॥ ਤਾ ਕੀ ਗਹੀ ਮਨ ਓਟ ॥ ਬੰਧਨ ਤੇ ਹੋਈ ਛੋਟ ॥ ਹਿਰਦੈ ਜਪਿ ਪਰਮਾਨੰਦ ॥ ਮਨ ਮਾਹਿ ਭਏ ਅਨੰਦ ॥੨॥ ਤਾਰਣ ਤਰਣ ਹਰਿ ਸਰਣ ॥ ਜੀਵਨ ਰੂਪ ਹਰਿ ਚਰਣ ॥ ਸੰਤਨ ਕੇ ਪ੍ਰਾਣ ਅਧਾਰ ॥ ਊਚੇ ਤੇ ਊਚ ਅਪਾਰ ॥੩॥ ਸੁ ਮਤਿ ਸਾਰੁ, ਜਿਤੁ ਹਰਿ ਸਿਮਰੀਜੈ ॥ ਕਰਿ ਕਿਰਪਾ, ਜਿਸੁ ਆਪੇ ਦੀਜੈ ॥ ਸੂਖ ਸਹਜ ਆਨੰਦ ਹਰਿ ਨਾਉ॥ ਨਾਨਕ ਜਪਿਆ, ਗੁਰ ਮਿਲਿ ਨਾਉ ॥੪॥੨੭॥੩੮॥**

**ਪਦ ਅਰਥ:** ਕੋਟਿ-ਕ੍ਰੋੜਾਂ। ਭਵ-ਜਨਮਾਂ ਦੇ ਗੇੜ। ਖੰਡੇ-ਕਟ ਦਿੰਦਾ ਹੈ। ਜੰਤ-ਜੀਵ। ਗੁਰਮਿਲਿ-ਗੁਰੂ ਨੂੰ ਮਿਲ ਕੇ। ਮੰਤ-ਉਪਦੇਸ਼। ਰਾਤਾ-ਰੱਤਾ ਹੋਇਆ ਹੈ। ਗਹੀ-ਪਕੜੀ। ਮਨ-ਹੇ ਮਨ!। ਛੋਟ-ਛੁਟਕਾਰਾ, ਖ਼ਲਾਸੀ। ਤਰਣ-ਜਹਾਜ। ਅਧਾਰ-ਆਸਰਾ। ਅਪਾਰ-ਪਾਰ ਤੋਂ ਰਹਿਤ, ਬੇਅੰਤ। ਸਾਰੁ-ਸ੍ਰੇਸ਼ਟ। ਸਿਮਰੀਜੈ-ਸਿਮਰਿਆ ਜਾ ਸਕਦਾ ਹੈ।

**ਅਰਥ:** (ਹੇ ਭਾਈ!) ਦਿਆਲੂ ਪਰਮੇਸ਼ਰ (ਸਭ ਦੀ) ਰਖਿਆ ਕਰਨ ਵਾਲਾ ਹੈ। ਇਕ ਨਿਮਖ ਮਾਤਰ (ਉਸ ਪ੍ਰਭੂ ਦਾ) ਧਿਆਨ ਕਰੀਏ (ਤਾਂ ਓਹ) ਕ੍ਰੋੜਾਂ ਜਨਮਾਂ ਦੇ ਗੇੜ ਕਟ ਦਿੰਦਾ ਹੈ। ਸਾਰੇ ਜੀਵ (ਉਸ ਪ੍ਰਭੂ ਨੂੰ) ਅਰਾਧਦੇ (ਸਿਮਰਦੇ) ਹਨ। ਗੁਰੂ ਨੂੰ ਮਿਲ ਕੇ (ਗੁਰੂ ਦਾ) ਉਪਦੇਸ਼ (ਲੈ ਕੇ ਉਸ) ਪ੍ਰਭੂ ਨੂੰ ਮਿਲਿਆ ਜਾ ਸਕਦਾ ਹੈ।੧।

(ਹੇ ਭਾਈ!) ਮੇਰਾ ਪ੍ਰਭੂ (ਸਭ) ਜੀਆਂ ਦਾ ਦਾਤਾ ਹੈ। ਮੇਰਾ ਮਾਲਕ ਪਰਮੇਸ਼ਰ (ਸਾਰਿਆਂ ਵਿਚ) ਵਿਆਪਕ ਹੋ ਰਿਹਾ ਹੈ (ਅਤੇ) ਹਰੇਕ ਹਿਰਦੇ ਵਿਚ ਰੱਤਾ ਹੋਇਆ ਹੈ।੧।ਰਹਾਉ।

ਹੇ ਮਨ! (ਜਿਸ ਮਨੁੱਖ ਨੇ) ਉਸ (ਪ੍ਰਭੂ) ਦੀ ਓਟ ਪਕੜੀ ਹੈ (ਉਸ ਦੀ ਸਮੂਹ) ਬੰਧਨਾਂ ਤੋਂ ਖ਼ਲਾਸੀ ਹੋ ਗਈ ਹੈ। (ਉਸ) ਪਰਮਾਨੰਦ (ਪਰਮੇਸ਼ਰ ਨੂੰ) ਹਿਰਦੇ ਵਿਚ ਜਪ ਕੇ ਮਨ ਵਿਚ (ਸਰਬ ਪ੍ਰਕਾਰ) ਅਨੰਦ ਹੋ ਜਾਂਦੇ ਹਨ।੨।

(ਹੇ ਭਾਈ!) ਹਰੀ ਦੀ ਸ਼ਰਣ (ਸੰਸਾਰ ਤੋਂ) ਤਾਰਣ ਲਈ ਜਹਾਜ਼ ਹੈ। ਹਰੀ ਦੇ ਚਰਨ ਜੀਵਨ ਰੂਪ ਹਨ (ਭਾਵ ਆਤਮਿਕ ਜੀਵਨ ਦੇਣ ਵਾਲੇ ਹਨ)। (ਪ੍ਰਭੂ) ਸੰਤਾਂ ਦੇ ਪ੍ਰਾਣਾਂ ਦਾ ਆਸਰਾ ਹੈ। (ਉਹ) ਉਚੇ ਤੋਂ ਉਚਾ (ਅਤੇ) ਪਾਰ ਤੋਂ ਰਹਿਤ (ਭਾਵ ਬੇਅੰਤ) ਹੈ।੩।

(ਹੇ ਭਾਈ!) ਉਹ ਬੁਧੀ ਸ੍ਰੇਸ਼ਟ ਹੈ ਜਿਸ ਨਾਲ ਹਰੀ ਦਾ ਸਿਮਰਨ ਕੀਤਾ ਜਾਂਦਾ ਹੈ। ਕਿਰਪਾ ਕਰਕੇ ਜਿਸ ਨੂੰ (ਪ੍ਰਭੂ) ਆਪ (ਸ੍ਰੇਸ਼ਟ ਬੁਧੀ) ਦਿੰਦਾ ਹੈ, (ਓਹੀ ਮਨੁੱਖ ਪ੍ਰਾਪਤ ਕਰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ) ਗੁਰੂ ਨਾਲ ਮਿਲ ਕੇ (ਪਰਮੇਸ਼ਰ ਦਾ) ਨਾਮ ਜਪਿਆ ਹੈ (ਉਸ ਨੂੰ ਆਤਮਿਕ) ਸੁਖ, ਸਹਜ (ਅਡੋਲ ਅਵਸਥਾ ਅਤੇ ਆਤਮਿਕ) ਅਨੰਦ (ਪ੍ਰਾਪਤ ਹੋਇਆਂ ਹੈ)।੪।੨੭।੩੮।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਮਿਲਣ ਨਾਲ, ਇਕ ਰੰਚਕ ਮਾਤਰ ਪ੍ਰਭੂ ਨੂੰ ਮਨ ਵਿਚ ਵਸਾਉਣ ਨਾਲ ਕ੍ਰੋੜਾਂ ਜਨਮਾਂ ਵਾਲੀ ਖੇਡ ਨਾਸ਼ ਹੋ ਜਾਂਦੀ ਹੈ। ਗੁਰੂ ਦਾ ਉਪਦੇਸ਼ ਕਮਾਉਣ ਨਾਲ ਬੰਧਨਾਂ ਤੋਂ ਛੁਟਕਾਰਾ ਮਿਲਦਾ ਹੈ। ਨਾਮ ਜਪਣ ਨਾਲ ਜਨਮ ਮਰਣ ਕਟਿਆ ਜਾਂਦਾ ਹੈ, ਅਥਵਾ ਅਮਰ-ਜੀਵਨ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ।

**ਰਾਮਕਲੀ ਮਹਲਾ ੫ ॥ ਸਗਲ ਸਿਆਨਪ ਛਾਡਿ ॥ ਕਰਿ ਸੇਵਾ ਸੇਵਕ ਸਾਜਿ ॥ ਅਪਨਾ ਆਪੁ, ਸਗਲ ਮਿਟਾਇ ॥ ਮਨ ਚਿੰਦੇ, ਸੇਈ ਫਲ ਪਾਇ ॥੧॥ ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥ ਆਸਾ ਮਨਸਾ ਪੂਰਨ ਹੋਵੈ, ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ਰਹਾਉ॥ ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ ਸੋਇ ॥ ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥੨॥ ਗੁਰ ਕੀ ਹਰਿ ਟੇਕ ਟਿਕਾਇ ॥ ਅਵਰ ਆਸਾ ਸਭ ਲਾਹਿ ॥ ਹਰਿ ਕਾ ਨਾਮੁ ਮਾਗੁ ਨਿਧਾਨੁ ॥ ਤਾ ਦਰਗਹ ਪਾਵਹਿ ਮਾਨੁ ॥੩॥ ਗੁਰ ਕਾ ਬਚਨੁ ਜਪਿ ਮੰਤੁ ॥ ਏਹਾ ਭਗਤਿ, ਸਾਰ ਤਤੁ ॥ ਸਤਿਗੁਰ ਭਏ ਦਇਆਲ ॥ ਨਾਨਕ ਦਾਸ ਨਿਹਾਲ ॥੪॥੨੮॥੩੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਪਾਵਹਿੰ, ਨਹੀਂ, ਆਸਾਂ, ਮਾਂਗੁ, ਤਾਂ।

**ਪਦ ਅਰਥ:** ਸੇਵਕ ਸਾਜਿ-ਸੇਵਕ ਬਣਾ ਕੇ। ਆਪੁ-ਆਪਾ ਭਾਵ, ਅਹੰਕਾਰ। ਮਿਟਾਇ-ਮਿਟਾ ਕੇ। ਮਨਚਿੰਦੇ-ਮਨ ਦੇ ਚਿਤਵੇ ਹੋਏ। ਹੋਹੁ ਸਾਵਧਾਨ-(ਤੂੰ) ਚੇਤੰਨ ਹੋ। ਮਨਸਾ-ਮਨ ਦੀਆਂ ਖਾਹਿਸ਼ਾਂ, ਫੁਰਨੇ। ਨਿਧਾਨ-ਖਜ਼ਾਨੇ। ਗੁਰ ਸਿਉ-ਗੁਰੂ ਪਾਸੋਂ। ਟੇਕ ਟਿਕਾਇ-ਟੇਕ ਟਿਕਾ, ਨਿਸ਼ਚਾ ਰਖ। ਅਵਰ-ਹੋਰ। ਲਾਹਿ-ਲਾਹ ਕੇ। ਮਾਗੁ-ਮੰਗ। ਨਿਧਾਨੁ-ਖਜ਼ਾਨਾ। ਮੰਤੁ-ਮੰਤਰ ਵਜੋਂ। ਸਾਰ ਤਤੁ-ਅਸਲ ਤੱਤ। ਨਿਹਾਲ-ਪ੍ਰਸੰਨ।

**ਅਰਥ:** (ਹੇ ਭਾਈ!) ਸਾਰੀਆਂ ਸਿਆਣਪਾਂ ਛਡ ਦੇ। (ਆਪਣੇ ਆਪ ਨੂੰ) ਸੇਵਕ ਬਣਾ ਕੇ (ਗੁਰ-ਪਰਮੇਸ਼ਰ ਦੀ) ਸੇਵਾ ਕਰ। ਸਾਰਾ ਆਪਣਾ ਆਪਾ (ਭਾਵ ਅਹੰਕਾਰ) ਖ਼ਤਮ ਕਰਦੇ (ਫਿਰ ਨਿਰਸੰਦੇਹ) ਮਨ ਦੇ ਚਿਤਵੇ ਹੋਏ (ਸਾਰੇ) ਫਲ ਪਾ ਲੈ।੧।

(ਹੇ ਭਾਈ!) ਆਪਣੇ ਗੁਰੂ ਨਾਲ (ਮਿਲ ਕੇ ਨਾਮ ਸਿਮਰਨ ਵਿਚ) ਚੇਤੰਨ ਹੋ। (ਫਿਰ ਤੇਰੀ ਸਭ) ਆਸਾ ਮਨਸਾ ਪੂਰੀ ਹੋ ਜਾਵੇਗੀ (ਅਤੇ ਤੂੰ) ਗੁਰੂ ਪਾਸੋਂ ਸਾਰੇ (ਸੁਖਾਂ ਦੇ) ਖਜ਼ਾਨੇ ਪ੍ਰਾਪਤ ਕਰ ਲਵੇਂਗਾ।੧।ਰਹਾਉ।

(ਹੇ ਭਾਈ! ਗੁਰੂ ਦੇ ਸੇਵਕ ਤੋਂ ਬਿਨਾ) ਦੂਜਾ ਕੋਈ ਨਹੀਂ ਜਾਣਦਾ (ਕਿ) ਉਹ ਸਤਿਗੁਰੂ ਹੀ ਮਾਇਆ ਦੇ ਪ੍ਰਭਾਵ ਤੋਂ ਰਹਿਤ (ਆਪ) ਪਰਮੇਸ਼ਰ ਹੈ। (ਇਸ ਲਈ, ਤੂੰ ਸਤਿਗੁਰੂ ਨੂੰ ਨਿਰਾ) ਮਨੁੱਖ ਦਾ ਰੂਪ ਕਰਕੇ ਨਾ ਸਮਝ। ਨਿਮਾਣਾ ਹੋਣ ਤੇ ਹੀ (ਤੈਨੂੰ ਗੁਰੂ ਪਾਸੋਂ) ਮਾਣ ਮਿਲੇਗਾ।੨।

(ਹੇ ਭਾਈ!) ਹੋਰ ਸਾਰੀਆਂ ਆਸਾਂ ਲਾਹ ਕੇ ਗੁਰੂ-ਹਰੀ ਦੀ ਟੇਕ (ਆਪਣੇ ਮਨ ਵਿਚ) ਟਿਕਾ। (ਗੁਰੂ ਪਾਸੋਂ) ਹਰੀ ਦਾ ਨਾਮ ਰੂਪ ਖਜ਼ਾਨਾ ਮੰਗ, ਤਾਂ ਹੀ (ਰਬੀ) ਦਰਗਾਹ ਵਿਚ ਆਦਰ ਪਾਵੇਂਗਾ।੩।

(ਹੇ ਭਾਈ!) ਭਗਤੀ ਦਾ ਅਸਲੀ ਭੇਤ ਇਹ ਹੈ (ਕਿ ਤੂੰ) ਗੁਰੂ ਦਾ ਬਚਨ (ਜੋ) ਮੰਤਰ ਰੂਪ ਹੈ (ਉਹ ਨਿਰੰਤਰ) ਜਪੀ ਚਲ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਉਤੇ) ਸਤਿਗੁਰੂ ਦਇਆਲ ਹੋਏ, (ਉਹੀ) ਦਾਸ (ਸਦਾ ਲਈ) ਨਿਹਾਲ ਹੋਏ।੪।੨੮।੩੯।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਸੇਵਾ ਕਰਨ ਵਾਲੇ ਤੇ ਸਿਮਰਨ ਵਾਲੇ ਬਹੁਤ ਹਨ ਪਰ ਹਉਮੈ ਵਾਲੀ ਸਿਆਣਪ ਛਡ ਕੇ, ਸੇਵਕ ਬਣ ਕੇ, ਸੇਵਾ ਤੇ ਸਿਮਰਨ ਵਾਲੀ ਕਾਰ ਕਿਸੇ ਵਿਰਲੇ ਗੁਰਸਿਖ ਨੂੰ ਨਸੀਬ ਹੁੰਦੀ ਹੈ।

ਚਾਹੇ ਸੰਸਾਰੀ ਕੰਮ ਹੋਵੇ ਚਾਹੇ ਨਿਰੰਕਾਰੀ, ਸਾਵਧਾਨਤਾ ਦੀ ਬਹੁਤ ਲੋੜ ਹੈ। ਜੇ ਮਨ ਸਾਵਧਾਨ ਹੋਵੇਗਾ ਤਾਂ ਹੀ ਗੁਰੂ ਨਾਲ ਜੁੜੇਗਾ। ਜਿਉਂ ਜਿਉਂ ਜੁੜੇਗਾ, ਹਉਮੈ ਦਾ ਕੜ ਟੁਟਦਾ ਜਾਵੇਗਾ। ਇਸ ਸ਼ਬਦ ਵਿਚ ਉਪਦੇਸ਼ ਹੀ ਇਹੋ ਹੈ ਕਿ ਸਾਵਧਾਨ ਹੋ ਕੇ ਗੁਰੂ ਦਾ ਬਚਨ-ਮੰਤਰ ਜਪ, ਇਹੋ ਅਸਲੀ ਭਗਤੀ ਹੈ।

ਸਿਧਾਂਤ ਇਹ ਹੈ ਕਿ ਸਿਖ ਸਤਿਗੁਰੂ ਨੂੰ ਮਨੁੱਖ ਦਾ ਰੂਪ ਜਾਂ ਸਰੀਰ ਨਾ ਸਮਝੇ, ਤਾਂ ਹੀ ਇਹ ਰਬੀ ਦਰਗਾਹ ਵਿਚ ਮਾਣ ਤੇ ਪ੍ਰਸੰਸਾ ਪ੍ਰਾਪਤ ਕਰ ਸਕੇਗਾ।

**ਰਾਮਕਲੀ ਮਹਲਾ ੫ ॥ ਹੋਵੈ, ਸੋਈ ਭਲ ਮਾਨੁ ॥ ਆਪਨਾ ਤਜਿ ਅਭਿਮਾਨੁ ॥ ਦਿਨੁ ਰੈਨਿ ਸਦਾ ਗੁਨ ਗਾਉ ॥ ਪੂਰਨ ਇਹੀ ਸੁਆਉ ॥੧॥ ਆਨੰਦ ਕਰਿ, ਸੰਤ ਹਰਿ ਜਪਿ ॥ ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥੧॥ਰਹਾਉ॥ ਏਕ ਕੀ ਕਰਿ ਆਸ ਭੀਤਰਿ ॥ ਨਿਰਮਲ ਜਪਿ ਨਾਮੁ ਹਰਿ ਹਰਿ ॥ ਗੁਰ ਕੇ ਚਰਨ ਨਮਸਕਾਰਿ ॥ ਭਵਜਲੁ ਉਤਰਹਿ ਪਾਰਿ ॥੨॥ ਦੇਵਨਹਾਰ ਦਾਤਾਰ ॥ ਅੰਤੁ ਨ ਪਾਰਾਵਾਰ ॥ ਜਾ ਕੈ ਘਰਿ ਸਰਬ ਨਿਧਾਨ ॥ ਰਾਖਨਹਾਰ ਨਿਦਾਨ ॥੩॥ ਨਾਨਕ ਪਾਇਆ ਏਹੁ ਨਿਧਾਨ ॥ ਹਰੇ ਹਰਿ ਨਿਰਮਲ ਨਾਮ ॥ ਜੋ ਜਪੈ ਤਿਸ ਕੀ ਗਤਿ ਹੋਇ ॥ ਨਾਨਕ, ਕਰਮਿ ਪਰਾਪਤਿ ਹੋਇ ॥੪॥੨੯॥੪੦॥**

**ਪਦ ਅਰਥ:** ਹੋਵੈ-(ਜੋ) ਹੁੰਦਾ ਹੈ। ਭਲਮਾਨੁ-ਚੰਗਾ ਸਮਝ। ਤਜਿ-ਛਡ। ਸੁਆਉ-ਪ੍ਰਯੋਜਨ, ਜੀਵਨ ਦਾ ਮਨੋਰਥ। ਭੀਤਰਿ-(ਆਪਣੇ ਦਿਲ) ਅੰਦਰ। ਸਰਬ ਨਿਧਾਨ-ਸਾਰੇ ਖਜ਼ਾਨੇ। ਨਿਦਾਨ-ਓੜਕ ਨੂੰ, ਅੰਤ ਸਮੇਂ। ਗਤਿ-ਜੀਵਨ ਗਤੀ, ਮੁਕਤੀ। ਕਰਮਿ-ਬਖਸ਼ਿਸ਼ ਦੁਆਰਾ।

**ਅਰਥ:** (ਹੇ ਭਾਈ! ਗੁਰ ਪਰਮੇਸ਼ੁਰ ਵਲੋਂ ਜੋ ਕੁਝ) ਹੋ ਰਿਹਾ ਹੈ, ਓਸੇ ਨੂੰ ਚੰਗਾ ਮੰਨ (ਅਤੇ) ਆਪਣੇ (ਅੰਦਰ ਦਾ) ਹੰਕਾਰ ਛਡ ਦੇ। ਦਿਨ ਰਾਤ ਸਦਾ ਹੀ (ਪਰਮੇਸ਼ੁਰ ਦੇ) ਗੁਣ ਗਾਈ ਚਲ। (ਮਨੁੱਖ ਜੀਵਨ ਦੀ) ਪੂਰਤੀ ਦਾ (ਅਸਲੀ) ਪ੍ਰਯੋਜਨ ਇਹੋ ਹੀ ਹੈ।੧।

(ਹੇ ਭਾਈ) ਸੰਤ! ਹਰੀ ਦਾ (ਨਾਮ) ਜਪ (ਤੇ ਆਤਮਿਕ) ਅਨੰਦ ਮਾਣ। ਬਹੁਤੀਆਂ ਸਿਆਣਪਾਂ ਤੇ ਚਤਰਾਈਆਂ ਛਡ ਕੇ ਗੁਰੂ ਦਾ ਨਿਰਮਲ ਮੰਤਰ (ਵਾਹਿਗੁਰੂ) ਜਪ ।੧।ਰਹਾਉ।

(ਹੇ ਭਾਈ! ਆਪਣੇ ਮਨ) ਵਿਚ ਇਕ (ਵਾਹਿਗੁਰੂ) ਦੀ ਆਸ ਕਰ। ਹਰਿ ਹਰਿ (ਜੋ ਨਿਰਮਲ) ਨਾਮ ਹੈ (ਉਹ) ਜਪ, (ਤੂੰ ਵੀ) ਨਿਰਮਲ (ਹੋ ਜਾਵੇਂਗਾ)। ਗੁਰੂ ਦੇ ਚਰਨਾਂ ਤੇ ਨਮਸਕਾਰ ਕਰ (ਮੱਥਾ ਟੇਕ, ਇਸ ਤਰ੍ਹਾਂ ਕਰਨ ਨਾਲ) ਸੰਸਾਰ ਸਾਗਰ ਤੋਂ ਪਾਰ ਹੋ ਜਾਵੇਂਗਾ।੨।

(ਹੇ ਭਾਈ!) ਸਭ ਕੁਝ ਦੇਣ ਵਾਲਾ (ਜੋ) ਦਾਤਾਰ ਹੈ (ਉਸ ਪਰਮੇਸ਼ੁਰ ਦੇ) ਉਰਾਰ ਪਾਰ (ਦਾ ਕੋਈ) ਅੰਤ ਨਹੀਂ (ਪਾ ਸਕਦਾ, ਭਾਵ ਉਹ ਬੇਅੰਤ ਹੈ)। ਜਿਸ (ਪ੍ਰਭੂ ਦੇ) ਘਰ ਵਿਚ ਸਾਰੇ ਖਜ਼ਾਨੇ (ਭਰੇ ਪਏ ਹਨ) ਅੰਤ ਸਮੇਂ (ਓਹੀ ਦੁਖਾਂ ਤੋਂ) ਰਖਵਾਲਾ (ਬਣਦਾ) ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ ਗੁਰੂ ਪਾਸੋਂ) 'ਹਰੇ ਹਰਿ' ਨਿਰਮਲ ਨਾਮ ਦਾ ਇਹ ਖਜ਼ਾਨਾ ਪ੍ਰਾਪਤ ਕਰ ਲਿਆ ਹੈ, ਜੋ (ਨਿਰੰਤਰ ਨਾਮ) ਜਪਦਾ ਹੈ, ਉਸ ਦੀ (ਆਤਮਿਕ) ਗਤੀ (ਮੁਕਤੀ) ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਨਾਮ ਦਾ ਜਾਪ) ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ।੪।੨੯।੪੦।

## ਅਰਥ ਭੇਦ ਅਤੇ ਨਿਰਣੈ

**ਆਨੰਦ ਕਰਿ ਸੰਤ ਹਰਿ ਜਪਿ ॥**

ਵਖ ਵਖ ਅਰਥ:

੧. ਸੰਤੋਂ ਦੁਆਰਾ ਹਰੀ ਜਾਪ ਕੋ ਜਪ ਕੇ ਆਨੰਦ ਕਰਿ। [ਫ਼.ਸ., ਸੰ.ਸ.

੨. ਸੰਤ ਹਰਿ ਜਪਿ-ਸੰਤ ਪ੍ਰਭੂ ਦਾ ਨਾਮ ਜਪਦਾ ਰਹੁ। [ਦਰਪਣ

**ਨਿਰਣੈ:** ਸੰਤ ਪਦ ਦਾ ਤਤਾ ਅਖਰ ਮੁਕਤਾ ਹੈ। ਇਸ ਲਈ 'ਸੰਤੋਂ ਦੁਆਰਾ' ਅਰਥ ਨਹੀਂ ਬਣ ਸਕਦੇ ਜਿਵੇਂ ਕਿ ਨੰਬਰ ੧ ਦੇ ਸਾਹਮਣੇ ਦਰਜ ਹਨ।

ਇਥੇ 'ਸੰਤ' ਪਦ ਮਨੁੱਖ ਦਾ ਪ੍ਰਤੀਕ ਹੈ ਅਤੇ ਜਿਗਿਆਸੂ ਲਈ ਸੰਬੋਧਨ ਰੂਪ ਦਾ ਲਖਾਇਕ ਹੈ। ਹੇ ਸੰਤ (ਸਜਣ! ਤੂੰ) ਪਰਮੇਸ਼ਰ ਦਾ ਨਾਮ ਜਪ ਕੇ ਅਨੰਦ ਕਰ (ਅਤੇ) ਆਤਮਿਕ ਖ਼ੁਸ਼ੀਆਂ ਮਾਣ। ਸੁਖਮਨੀ ਸਾਹਿਬ ਵਿਚ ਵੀ ਇਹੋ ਜਿਹਾ ਉਪਦੇਸ਼ ਦਿੱਤਾ ਗਿਆ ਹੈ:--

**ਸਾਜਨ ਸੰਤ ਕਰਹੁ ਇਹੁ ਕਾਮੁ ॥ ਆਨ ਤਿਆਗਿ ਜਪਹੁ ਹਰਿ ਨਾਮੁ ॥**

**ਸਿਮਰਿ ਸਿਮਰਿ ਸਿਮਰਿ ਸੁਖੁ ਪਾਵਹੁ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ॥**[ਪੰਨਾ ੨੯੦

# ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਾਂਗ ਸਿਆਣਪਾਂ, ਚਤੁਰਾਈਆਂ, ਤੇ ਹੰਕਾਰ ਛੱਡ ਕੇ ਗੁਰੂ ਦਾ ਮੰਤਰ ਜਪਣ ਦੀ ਅਤੇ ਉਸ ਦੇ ਭਾਣੇ ਵਿਚ ਰਹਿਣ ਦੀ ਹਦਾਇਤ ਕੀਤੀ ਗਈ ਹੈ। ਗੁਰੂ ਦੇ ਚਰਨਾਂ ਤੇ ਹਰ ਵੇਲੇ ਨਮਸਕਾਰ ਕਰਨੀ ਚਾਹੀਦੀ ਹੈ। ਗੁਰੂ ਦੇ ਪਾਸ ਕਿਸੇ ਪਦਾਰਥ ਦੀ ਕਮੀ ਨਹੀਂ ਹੈ। ਜਿਹੜਾ ਜੀਵ ਗੁਰੂ ਦੀ ਸ਼ਰਨੀ ਆ ਜਾਂਦਾ ਹੈ, ਗੁਰੂ ਦੇ ਭਾਣੇ ਵਿਚ ਚਲਦਾ ਹੈ, ਉਹ ਭਾਗਾਂ ਵਾਲਾ ਬਣ ਜਾਂਦਾ ਹੈ, ਉਸ ਤੇ ਬਖਸ਼ਿਸ਼ ਹੋ ਜਾਂਦੀ ਹੈ, ਉਹ ਵਾਹਿਗੁਰੂ-ਨਾਮ ਆਪਣੇ ਦਿਲ ਵਿਚ ਪਰੋਈ ਰਖਦਾ ਹੈ।

**ਰਾਮਕਲੀ ਮਹਲਾ ੫ ॥ ਦੁਲਭ ਦੇਹ ਸਵਾਰਿ ॥ ਜਾਹਿ ਨ ਦਰਗਹ ਹਾਰਿ ॥ ਹਲਤਿ ਪਲਤਿ ਤੁਧੁ ਹੋਇ ਵਡਿਆਈ ॥ ਅੰਤ ਕੀ ਬੇਲਾ, ਲਏ ਛਡਾਈ ॥੧॥ ਰਾਮ ਕੇ ਗੁਨ ਗਾਉ ॥ ਹਲਤੁ ਪਲਤੁ ਹੋਹਿ ਦੋਵੈ ਸੁਹੇਲੇ, ਅਚਰਜ ਪੁਰਖੁ ਧਿਆਉ ॥੧॥ਰਹਾਉ॥ ਊਠਤ ਬੈਠਤ ਹਰਿ ਜਾਪੁ ॥ ਬਿਨਸੈ ਸਗਲ ਸੰਤਾਪੁ ॥ ਬੈਰੀ ਸਭਿ, ਹੋਵਹਿ ਮੀਤ ॥ ਨਿਰਮਲੁ ਤੇਰਾ ਹੋਵੈ ਚੀਤ ॥੨॥ ਸਭ ਤੇ ਊਤਮ ਇਹੁ ਕਰਮੁ ॥ ਸਗਲ ਧਰਮ ਮਹਿ, ਸ੍ਰੇਸਟ ਧਰਮੁ ॥ ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥ ਜਨਮ ਜਨਮ ਕਾ ਉਤਰੈ ਭਾਰੁ ॥੩॥ ਪੂਰਨ ਤੇਰੀ ਹੋਵੈ ਆਸ ॥ ਜਮ ਕੀ ਕਟੀਐ ਤੇਰੀ ਫਾਸ ॥ ਗੁਰ ਕਾ ਉਪਦੇਸੁ ਸੁਨੀਜੈ ॥ ਨਾਨਕ, ਸੁਖਿ ਸਹਜਿ ਸਮੀਜੈ ॥੪॥੩੦॥੪੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਹਿੰ, ਹੋਹਿੰ, ਦੋਵੈਂ, ਹੋਵਹਿੰ, ਮਹਿੰ।

**ਪਦ ਅਰਥ:** ਦੁਲਭ-ਔਖੀ ਲਭਣ ਵਾਲੀ। ਸਵਾਰਿ-(ਸਿਮਰਨ ਕਰਕੇ) ਸਫਲ ਕਰ ਲੈ। ਜਾਹਿ ਨ-ਨਹੀਂ ਜਾਵੇਂਗਾ। ਹਾਰਿ-ਹਾਰ ਕੇ। ਹਲਤੁ ਪਲਤੁ-ਲੋਕ ਪਰਲੋਕ। ਹੋਹਿ-ਹੋ ਜਾਣਗੇ। ਸੁਹੇਲੇ-ਸੌਖੇ। ਬਿਨਸੈ-ਨਾਸ਼ ਹੋ ਜਾਂਦਾ ਹੈ। ਸਗਲ ਸੰਤਾਪੁ-ਸਾਰਾ ਦੁਖ ਕਲੇਸ਼। ਬੈਰੀ-ਵੈਰੀ, ਦੁਸ਼ਮਨ। ਹੋਵਹਿ-ਹੋ ਜਾਣਗੇ। ਮੀਤ-ਮਿੱਤਰ। ਉਧਾਰ-ਪਾਰ ਉਤਾਰਾ। ਭਾਰੁ-(ਪਾਪਾਂ ਦਾ) ਬੋਝ। ਫਾਸ-ਫਾਂਸੀ। ਸੁਖਿ-(ਆਤਮਿਕ) ਸੁਖ ਵਿਚ। ਸਹਜਿ-ਸਹਜ (ਅਵਸਥਾ) ਵਿਚ। ਸਮੀਜੈ-ਸਮਾਅ ਜਾਈਦਾ ਹੈ, ਟਿੱਕ ਜਾਈਦਾ ਹੈ।

**ਅਰਥ:** (ਹੇ ਭਾਈ! ਨਾਮ ਜਪ) ਔਖੀ ਲਭਣ ਵਾਲੀ ਦੇਹੀ ਨੂੰ ਸਵਾਰ ਲੈ (ਭਾਵ ਦੇਹੀ ਸਫਲ ਕਰਨ ਦੇ ਫਲ ਸਰੂਪ ਤੂੰ ਹਰੀ ਦੀ) ਦਰਗਾਹ ਵਿਚ (ਜੀਵਨ ਬਾਜ਼ੀ) ਹਾਰ ਕੇ ਨਹੀਂ ਜਾਵੇਂਗਾ। ਲੋਕ ਪਰਲੋਕ ਵਿਚ ਤੇਰੀ ਵਡਿਆਈ ਹੋਵੇਗੀ, (ਅਤੇ) ਅੰਤ ਦੀ ਘੜੀ (ਭਾਵ ਮਰਨ ਸਮੇਂ ਤੈਨੂੰ ਇਹ ਨਾਮ ਜਮਾਂ ਤੋਂ) ਛੁੜਾ ਲਏਗਾ।੧।

(ਹੇ ਭਾਈ! ਤੂੰ) ਪਰਮਾਤਮਾ ਦੇ ਗੁਣ ਗਾਇਨ ਕਰ। ਅਚਰਜ ਪੁਰਖ (ਪ੍ਰਭੂ) ਨੂੰ ਸਿਮਰ (ਤੇਰੇ) ਲੋਕ ਪਰਲੋਕ ਦੋਵੇਂ ਸੁਖਦਾਈ ਹੋ ਜਾਣਗੇ।੧।ਰਹਾਉ।

(ਹੇ ਭਾਈ!) ਉਠਦਿਆਂ ਬੈਠਦਿਆਂ (ਹਰ ਵੇਲੇ) ਹਰੀ ਦਾ (ਨਾਮ) ਜਪ। (ਇਸ ਨਾਲ) ਸਾਰਾ ਦੁਖ-ਕਲੇਸ਼ ਨਾਸ਼ ਹੋ ਜਾਵੇਗਾ। ਸਾਰੇ ਵੈਰੀ (ਤੇਰੇ) ਮਿੱਤਰ ਬਣ ਜਾਣਗੇ। ਤੇਰਾ ਚਿਤ (ਭੀ) ਪਵਿੱਤਰ ਹੋ ਜਾਵੇਗਾ।੨।

(ਹੇ ਭਾਈ! ਨਾਮ ਜਪਣਾ ਹੀ) ਸਭ ਤੋਂ ਉਤਮ (ਸ੍ਰੇਸ਼ਟ) ਕਰਮ ਹੈ। ਸਾਰਿਆਂ ਧਰਮਾਂ ਵਿਚੋਂ (ਇਹੀ) ਸ੍ਰੇਸ਼ਟ ਧਰਮ ਹੈ। ਹਰੀ ਦਾ ਸਿਮਰਨ (ਕਰਨ ਨਾਲ) ਤੇਰਾ (ਸੰਸਾਰ ਤੋਂ) ਪਾਰ ਉਤਾਰਾ ਹੋ ਜਾਵੇਗਾ। ਜਨਮਾਂ ਜਨਮਾਂ ਦੇ (ਪਾਪਾਂ) ਦਾ ਭਾਰ (ਤੇਰੇ ਸਿਰ ਤੋਂ) ਉਤਰ ਜਾਵੇਗਾ।੩।

(ਹੇ ਭਾਈ!) ਤੇਰੀ (ਜੋ ਵੀ) ਆਸ ਹੈ (ਸਭ) ਪੂਰੀ ਹੋ ਜਾਵੇਗੀ। ਤੇਰੀ ਜਮਾਂ ਵਾਲੀ ਫਾਹੀ ਵੀ ਕਟੀ ਜਾਵੇਗੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਤੈਨੂੰ) ਗੁਰੂ ਦਾ ਉਪਦੇਸ਼ ਸੁਣਨਾ ਚਾਹੀਦਾ ਹੈ। (ਉਪਦੇਸ਼ ਸੁਣਨ ਨਾਲ ਆਤਮਿਕ) ਸੁਖ ਤੇ ਸਹਜ (ਅਵਸਥਾ) ਵਿਚ ਸਮਾਅ ਜਾਈਦਾ ਹੈ।੪।੩੦।੪੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਨਾਮ ਜਪ ਕੇ ਦੇਹੀ ਨੂੰ ਸਫਲ ਕਰਨ ਵਾਲੀ ਸੇਧ ਦਿਤੀ ਹੈ। ਸਾਰੇ ਕਰਮਾਂ ਧਰਮਾਂ ਨਾਲੋਂ ਨਾਮ ਜਪਣਾ ਸ੍ਰੇਸ਼ਟ ਕਰਮ ਹੈ। ਮੁੜ ਮੁੜ ਕੇ ਗੁਰੂ ਦਾ ਉਪਦੇਸ਼ ਸੁਣਨ ਤੇ ਜ਼ੋਰ ਦਿੱਤਾ ਗਿਆ ਹੈ। ਇਸ ਨਾਲ ਲੋਕ ਪਰਲੋਕ ਦੋਵੇਂ ਹੀ ਸਵਰ ਜਾਂਦੇ ਹਨ। ਇਸ ਪ੍ਰਕਾਰ ਨਾਮ ਜਪਣ ਦੀ ਬਰਕਤ ਨਾਲ 'ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ' ਵਾਲੀ ਸੁਰਤਿ ਪ੍ਰਾਪਤ ਹੋ ਜਾਂਦੀ ਹੈ। ਸਿਧਾਂਤ ਇਹ ਹੈ ਕਿ ਅੰਤ ਸਮੇਂ ਨਾਮ ਤੋਂ ਬਿਨਾ ਕੋਈ ਸੰਗੀ ਸਾਥੀ ਨਹੀਂ ਬਣਦਾ।

**ਰਾਮਕਲੀ ਮਹਲਾ ੫ ॥ ਜਿਸ ਕੀ, ਤਿਸ ਕੀ ਕਰਿ ਮਾਨੁ ॥ ਆਪਨ ਲਾਹਿ ਗੁਮਾਨੁ ॥ ਜਿਸ ਕਾ ਤੂ, ਤਿਸ ਕਾ ਸਭੁ ਕੋਇ ॥ ਤਿਸਹਿ ਅਰਾਧਿ, ਸਦਾ ਸੁਖੁ ਹੋਇ ॥੧॥ ਕਾਹੇ ਭ੍ਰਮਿ ਭ੍ਰਮਹਿ ਬਿਗਾਨੇ ॥ ਨਾਮ ਬਿਨਾ ਕਿਛੁ ਕਾਮਿ ਨ ਆਵੈ, ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ ॥੧॥ਰਹਾਉ॥ ਜੋ ਜੋ ਕਰੈ, ਸੋਈ ਮਾਨਿ ਲੇਹੁ ॥ ਬਿਨੁ ਮਾਨੇ,**

**ਰਲਿ ਹੋਵਹਿ ਖੇਹ ॥ ਤਿਸ ਕਾ ਭਾਣਾ, ਲਾਗੈ ਮੀਠਾ ॥ ਗੁਰਪ੍ਰਸਾਦਿ, ਵਿਰਲੇ ਮਨਿ ਵੂਠਾ ॥੨॥ ਵੇਪਰਵਾਹੁ ਅਗੋਚਰੁ ਆਪਿ ॥ ਆਠ ਪਹਰ, ਮਨ ਤਾ ਕਉ ਜਾਪਿ ॥ ਜਿਸੁ ਚਿਤਿ ਆਏ, ਬਿਨਸਹਿ ਦੁਖਾ ॥ ਹਲਤਿ ਪਲਤਿ, ਤੇਰਾ ਊਜਲ ਮੁਖਾ ॥੩॥ ਕਉਨ ਕਉਨ ਉਧਰੇ ਗੁਨ ਗਾਇ ॥ ਗਨਣੁ ਨ ਜਾਈ, ਕੀਮ ਨ ਪਾਇ ॥ ਬੂਡਤ ਲੋਹ ਸਾਧ ਸੰਗਿ ਤਰੈ ॥ ਨਾਨਕ, ਜਿਸਹਿ ਪਰਾਪਤਿ ਕਰੈ ॥੪॥੩੧॥੪੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਭ੍ਰਮਹਿਂ, ਹੋਵਹਿਂ, ਬਿਨਸਹਿਂ।

**ਪਦ ਅਰਥ:** ਜਿਸ ਕੀ-ਜਿਸ (ਪ੍ਰਭੂ) ਦੀ। ਤਿਸ ਕੀ-ਉਸ (ਪ੍ਰਭੂ) ਦੀ। ਕਰਿ-ਕਰਕੇ, ਜਾਣ ਕੇ। ਮਾਨੁ-ਮੰਨ। ਲਾਹਿ-ਦੂਰ ਕਰ। ਗੁਮਾਨੁ-ਅਹੰਕਾਰ। ਕਾਹੇ-ਕਿਸ ਲਈ?। ਭ੍ਰਮਿ-ਭਰਮ ਭੁਲੇਖੇ ਵਿਚ। ਭ੍ਰਮਹਿ-ਤੂੰ ਭਰਮਦਾ ਭਟਕਦਾ ਹੈਂ। ਬਿਗਾਨੇ—ਬੇ-ਗਿਆਨੇ, ਮੂਰਖ। ਪਛੁਤਾਨੇ-ਪਛਤਾਏ। ਮਾਨਿ ਲੇਹੁ-ਮੰਨ ਲੈ। ਰਲਿ-ਰਲ ਕੇ। ਹੋਵਹਿ ਖੇਹ-ਮਿਟੀ ਹੋ ਜਾਵੇਂਗਾ। ਵੂਠਾ-ਵਸਿਆ। ਅਗੋਚਰੁ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਬਿਨਸਹਿ-ਨਾਸ਼ ਹੋ ਜਾਂਦੇ ਹਨ। ਹਲਤਿ ਪਲਤਿ-ਲੋਕ ਪਰਲੋਕ ਵਿਚ। ਮੁਖਾ-ਮੂੰਹ। ਗਨਣੁ-ਗਿਣਨ। ਕੀਮ-ਕੀਮਤ। ਬੂਡਤ-ਡੁੱਬਦਾ ਹੋਇਆ। ਲੋਹ-ਲੋਹਾ।

**ਅਰਥ:** (ਹੇ ਭਾਈ!) ਜਿਸ (ਪ੍ਰਭੂ) ਦੀ (ਦਿਤੀ ਹੋਈ ਦੇਹੀ ਆਦਿ ਹਰੇਕ ਵਸਤੂ ਹੈ, ਸਾਰੀ) ਉਸ (ਪ੍ਰਭੂ ਦੀ ਦਿਤੀ ਹੋਈ) ਕਰਕੇ ਮੰਨ (ਅਤੇ) ਆਪਣਾ ਅਹੰਕਾਰ ਦੂਰ ਕਰ। ਜਿਸ (ਪ੍ਰਭੂ) ਦਾ ਤੂੰ (ਬਣਾਇਆ ਹੋਇਆ ਹੈਂ), ਉਸ (ਪ੍ਰਭੂ) ਨੂੰ ਸਿਮਰ (ਇਸ ਨਾਲ ਤੈਨੂੰ) ਸਦਾ (ਆਤਮਿਕ) ਸੁਖ (ਪ੍ਰਾਪਤ) ਹੋਵੇਗਾ।੧।

ਹੇ ਬੇ-ਗਿਆਨੇ (ਮੂਰਖ! ਤੂੰ) ਕਾਹਦੇ ਲਈ (ਇਸ) ਭਰਮ ਵਿਚ ਭਟਕਦਾ ਫਿਰਦਾ ਹੈਂ ਕਿ (ਉਹ ਮੇਰਾ ਹੈ, ਮੈਂ ਉਸ ਦਾ ਹਾਂ) ਨਾਮ ਤੋਂ ਬਿਨਾ ਕੋਈ (ਸੰਬੰਧੀ ਕਿਸੇ) ਕੰਮ ਨਹੀਂ ਆਉਂਦਾ, ਮੇਰਾ (ਧਨ ਹੈ) ਮੇਰਾ (ਪਦਾਰਥ ਹੈ, ਇਸ ਤਰ੍ਹਾਂ ਮੇਰਾ ਮੇਰਾ) ਕਰਕੇ ਬਹੁਤ (ਲੋਕ) ਪਛੁਤਾਏ।੧।ਰਹਾਉ।

(ਹੇ ਭਾਈ!) ਜੋ ਕੁਝ (ਪਰਮੇਸ਼ਰ) ਕਰਦਾ ਹੈ ਉਸ (ਦੇ ਭਾਣੇ) ਨੂੰ (ਸਤ ਕਰਕੇ) ਮੰਨ ਲੈ। ਬਿਨਾ ਭਾਣੇ) ਮੰਨੇ ਦੇ (ਮਿਟੀ ਵਿਚ) ਰਲ ਕੇ ਮਿਟੀ ਹੋ ਜਾਵੇਂਗਾ (ਭਾਵ ਅਮੋਲਕ ਜੀਵਨ ਵਿਅਰਥ ਗੁਆ ਲਵੇਂਗਾ) ਉਸ (ਪ੍ਰਭੂ) ਦਾ ਭਾਣਾ (ਜਿਸ ਮਨੁੱਖ ਨੂੰ) ਮਿੱਠਾ ਲਗਦਾ ਹੈ, ਗੁਰੂ ਦੀ ਕਿਰਪਾ ਨਾਲ (ਉਸ ਵਿਰਲੇ ਮਨੁੱਖ ਦੇ) ਮਨ ਵਿਚ ਪ੍ਰਭੂ ਆ ਵਸਦਾ ਹੈ।੨।

ਹੇ ਮਨ! (ਉਹ ਪ੍ਰਭੂ ਆਪ) ਵੇਪਰਵਾਹ, ਗਿਆਨ ਇੰਦ੍ਰਿਆਂ ਤੋਂ ਅਪਹੁੰਚ ਹੈ, (ਤੂੰ) ਅਠੇ ਪਹਿਰ ਉਸ (ਪ੍ਰਭੂ) ਨੂੰ ਜਪ। ਜਿਸ (ਪ੍ਰਭੂ) ਦੇ ਚਿਤ ਆਉਣ ਨਾਲ (ਸਾਰੇ) ਦੁਖ ਨਾਸ਼ ਹੋ ਜਾਂਦੇ ਹਨ, (ਤੂੰ ਉਸ ਨੂੰ ਸਿਮਰ), ਤੇਰਾ ਲੋਕ ਪਰਲੋਕ ਵਿਚ ਮੁਖ ਉਜਲਾ ਹੋ ਜਾਵੇਗਾ।੩।

(ਹੇ ਭਾਈ! ਉਸ ਪ੍ਰਭੂ ਦੇ) ਗੁਣ ਗਾ ਗਾ ਕੇ ਕਿਹੜੇ ਕਿਹੜੇ (ਜੀਵ ਸੰਸਾਰ ਸਾਗਰ ਤੋਂ) ਪਾਰ ਹੋ ਗਏ? (ਉਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ (ਅਤੇ ਨਾ ਉਸ ਪ੍ਰਭੂ ਦੇ ਗੁਣਾ ਦੀ) ਕੀਮਤ ਪਾਈ ਜਾ ਸਕਦੀ ਹੈ। ਲੋਹੇ (ਵਰਗਾ ਪਾਪਾਂ ਨਾਲ ਭਾਰਾ ਮਨੁੱਖ) ਸਾਧ ਸੰਗ ਕਰਕੇ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿ ਸੰਗਤ ਵੀ ਉਸ ਨੂੰ ਹੀ ਮਿਲਦੀ ਹੈ) ਜਿਸ ਨੂੰ ਪਰਮੇਸ਼ਰ ਪ੍ਰਾਪਤ ਕਰਾ ਦੇਵੇ।੪।੩੧।੪੨।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਵਿਚ ਸਭ ਤੋਂ ਵੱਡੀ ਘਾਟ ਇਹ ਹੈ ਕਿ ਜਿਸ ਪ੍ਰਭੂ ਨੇ ਇਸ ਨੂੰ ਦੇਹੀ, ਘਰ ਮੰਦਰ ਤੇ ਹੋਰ ਅਨੇਕਾਂ ਪਦਾਰਥ ਦਿਤੇ ਹਨ, ਉਸ ਨੂੰ ਯਾਦ ਨਹੀਂ ਕਰਦਾ। ਇਸ ਦੀ ਹਰੇਕ ਗਲ ਵਿਚ 'ਮੇਰੀ ਮੇਰੀ' ਨਜ਼ਰ ਆਉਂਦੀ ਹੈ। ਗੁਰਦੇਵ ਉਪਦੇਸ਼ ਦਿੰਦੇ ਹਨ ਕਿ 'ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ', ਇਸ ਲਈ ਸਭ ਤੋਂ ਉਤਮ ਇਹ ਗਿਆਨ ਹੈ ਕਿ ਤੂੰ ਅਠੇ ਪਹਿਰ ਸਿਰਜਣਹਾਰ ਨੂੰ ਜਪ ਜਿਸ ਨਾਲ ਤੇਰਾ ਲੋਕ ਪਰਲੋਕ ਸੁਹੇਲਾ ਹੋ ਜਾਵੇ। ਸਿਧਾਂਤ ਇਹ ਹੈ ਕਿ ਗੁਣ ਗਾਉਣ ਨਾਲ ਹੀ ਸੰਸਾਰ ਸਾਗਰ ਤੋਂ ਪਾਰ ਹੋਈਦਾ ਹੈ।

**ਰਾਮਕਲੀ ਮਹਲਾ ੫ ॥ ਮਨ ਮਾਹਿ, ਜਾਪਿ ਭਗਵੰਤੁ ॥ ਗੁਰਿ ਪੂਰੈ, ਇਹੁ ਦੀਨੋ ਮੰਤੁ ॥ ਮਿਟੇ ਸਗਲ ਭੈ ਤ੍ਰਾਸ ॥ ਪੂਰਨ ਹੋਈ ਆਸ ॥੧॥ ਸਫਲ ਸੇਵਾ ਗੁਰਦੇਵਾ ॥ ਕੀਮਤਿ ਕਿਛੁ ਕਹਣੁ ਨ ਜਾਈ, ਸਾਚੇ ਸਚੁ ਅਲਖ ਅਭੇਵਾ ॥੧॥ਰਹਾਉ॥ ਕਰਨ ਕਰਾਵਨ ਆਪਿ ॥ ਤਿਸ ਕਉ, ਸਦਾ ਮਨ ਜਾਪਿ ॥ ਤਿਸ ਕੀ ਸੇਵਾ ਕਰਿ ਨੀਤ ॥ ਸਚੁ ਸਹਜੁ ਸੁਖੁ ਪਾਵਹਿ ਮੀਤ ॥੨॥ ਸਾਹਿਬੁ ਮੇਰਾ, ਅਤਿ ਭਾਰਾ ॥ ਖਿਨ ਮਹਿ, ਥਾਪਿ ਉਥਾਪਨਹਾਰਾ ॥ ਤਿਸੁ ਬਿਨੁ, ਅਵਰੁ ਨ ਕੋਈ ॥ ਜਨ ਕਾ ਰਾਖਾ ਸੋਈ ॥੩॥ ਕਰਿ ਕਿਰਪਾ, ਅਰਦਾਸਿ ਸੁਣੀਜੈ ॥ ਆਪਣੇ ਸੇਵਕ ਕਉ ਦਰਸਨੁ ਦੀਜੈ ॥ ਨਾਨਕ, ਜਾਪੀ ਜਪੁ ਜਾਪੁ ॥ ਸਭ ਤੇ ਊਚ, ਜਾ ਕਾ ਪਰਤਾਪੁ ॥੪॥੩੨॥੪੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਪਾਵਹਿੰ,

**ਪਦ ਅਰਥ:** ਮਾਹਿ-ਵਿਚ। ਮੰਤੁ-ਉਪਦੇਸ਼। ਭੈ-ਡਰ। ਤ੍ਰਾਸ-ਡਰ ਦਾ ਸਹਿਮ। ਗੁਰਦੇਵਾ-ਗੁਰਦੇਵ, ਪਰਮੇਸ਼ਰ। ਅਲਖ-ਲਖਤਾ ਤੋਂ ਰਹਿਤ। ਅਭੇਵਾ-ਭੇਦ ਤੋਂ ਰਹਿਤ। ਨੀਤ-ਨਿੱਤ, ਹਰ ਰੋਜ਼। ਅਤਿ ਭਾਰਾ-ਬਹੁਤ ਗੰਭੀਰ। ਥਾਪਿ-ਬਣਾ ਕੇ। ਉਥਾਪਨਹਾਰਾ-ਢਾਹੁਣਵਾਲਾ। ਜਾਪੀ-ਜਪਦਾ ਰਹੇ।

**ਅਰਥ:** (ਹੇ ਭਾਈ! ਤੂੰ ਆਪਣੇ) ਮਨ ਵਿਚ ਪਰਮਾਤਮਾ ਨੂੰ ਜਪ। ਪੂਰੇ ਗੁਰੂ ਨੇ (ਤੈਨੂੰ) ਇਹ ਹੀ ਉਪਦੇਸ਼ ਦਿੱਤਾ ਹੈ। (ਜਿਸ ਨੇ ਪ੍ਰਭੂ ਦਾ ਨਾਮ ਜਪਿਆ ਹੈ, ਉਸ ਦੇ) ਸਾਰੇ ਡਰ ਤੇ ਸਹਿਮ ਮੁਕ ਗਏ ਹਨ। (ਉਸ ਦੀ ਹਰੇਕ) ਆਸਾ ਪੂਰੀ ਹੋਈ ਹੈ।੧।

(ਹੇ ਭਾਈ!) ਗੁਰੂ ਪ੍ਰਕਾਸ਼ ਰੂਪ ਹੈ (ਅਤੇ ਉਸ ਦੀ) ਸੇਵਾ (ਸਰਬ) ਫਲਦਾਤੀ ਹੈ। (ਜੋ) ਸਚ ਰੂਪ ਲਖਤਾ ਤੇ ਭੇਦ ਤੋਂ ਰਹਿਤ (ਪਰਮਾਤਮਾ) ਹੈ,(ਉਸ ਸਚੇ ਦੀ) ਕੀਮਤ ਰਤਾ ਭਰ ਭੀ ਬਿਆਨ ਨਹੀਂ ਕੀਤੀ ਜਾ ਸਕਦੀ।੧।ਰਹਾਉ।

ਹੇ ਮਨ! (ਉਹ ਪ੍ਰਭੂ) ਆਪ ਹੀ (ਸਭ ਕੁਝ) ਕਰਣ ਕਰਾਉਣ ਵਾਲਾ ਹੈ (ਇਸ ਲਈ ਤੂੰ) ਸਦਾ ਉਸ ਨੂੰ ਜਪ। ਹੇ ਮਿੱਤਰ! ਉਸ (ਪ੍ਰਭੂ) ਦੀ ਨਿਤ ਸੇਵਾ ਕਰ (ਜਿਸ ਦਾ ਫਲ ਤੂੰ) ਸਚ ਸਰੂਪ (ਆਤਮਿਕ) ਅਡੋਲਤਾ (ਅਤੇ ਸਦੀਵੀ) ਸੁਖ ਪਾ ਲਵੇਂਗਾ।੨।

(ਹੇ ਭਾਈ!) ਮੇਰਾ ਸਾਹਿਬ ਅਤਿ ਭਾਰਾ (ਭਾਵ ਸਭ ਤੋਂ ਵੱਡਾ ਤੇ) ਗਹਿਰ-ਗੰਭੀਰ ਹੈ। (ਉਹ ਇਕ) ਖਿਨ ਵਿਚ ਬਣਾ ਕੇ ਢਾਹਣ ਵਾਲੀ (ਸ਼ਕਤੀ ਰਖਦਾ ਹੈ)। ਉਸ (ਪ੍ਰਭੂ ਤੋਂ) ਬਿਨਾ ਹੋਰ ਕੋਈ (ਅਜਿਹਾ ਸ਼ਕਤੀਵਾਨ) ਨਹੀਂ ਹੈ। (ਆਪਣੇ ਸੇਵਕ ਦਾ ਉਹ ਆਪ ਹੀ) ਰਾਖਾ (ਬਣਦਾ ਹੈ)।੩।

(ਹੇ ਪ੍ਰਭੂ!) ਕਿਰਪਾ ਕਰਕੇ (ਮੇਰੀ) ਅਰਦਾਸਿ ਸੁਣੋ, ਆਪਣੇ ਸੇਵਕ ਨੂੰ (ਆਪਣਾ) ਦਰਸ਼ਨ ਦਿਓ। (ਹੇ ਭਾਈ!) ਜਿਸ ਪ੍ਰਭੂ ਦਾ ਤੇਜ-ਪਰਤਾਪ ਸਭ ਤੋਂ ਉਚਾ ਹੈ, ਨਾਨਕ (ਉਸ ਪ੍ਰਭੂ ਦਾ ਸਦਾ ਹੀ) ਜਾਪ ਜਪਦਾ ਰਹੇ।੪।੩੨।੪੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ 'ਸਫਲ ਸੇਵਾ ਗੁਰਦੇਵਾ' ਦਾ ਸੰਦੇਸ਼ ਦਿੰਦੀ ਹੈ। ਗੁਰੂ ਦੀ ਸੇਵਾ ਜਿਥੇ 'ਗਾਖੜੀ' ਹੈ ਉਥੇ 'ਅਤਿ ਸੁਖਾਲੀ' ਵੀ ਹੈ ਪਰ ਸੇਵਕ ਬਣ ਕੇ ਹੀ ਸੇਵਾ ਹੋ ਸਕਦੀ ਹੈ। ਗੁਰੂ ਦੀ ਸੇਵਾ ਜੇਡਾ ਸੰਸਾਰ ਵਿਚ ਹੋਰ ਕੋਈ ਲਾਹਾ ਨਹੀਂ ਹੈ, ਇਸ ਲਈ ਗੁਰੂ ਦੇ ਸ਼ਬਦ ਨੂੰ ਵੀਚਾਰਨਾ, ਨਾਮ-ਜਪਣਾ, ਹੁਕਮ ਮੰਨਣਾ ਸਭ ਤੋਂ ਉਤਮ ਸੇਵਾ ਹੈ। ਸੇਵਾ ਬਾਰੇ ਪਿਛੇ ਕਈ ਸ਼ਬਦਾਂ ਵਿਚ ਵੀਚਾਰ ਹੋ ਚੁਕੀ ਹੈ।

ਜੇ ਜੀਵ ਇਕ ਨਾਮ ਨੂੰ ਨਿਰੰਤਰ ਜਪਦਾ ਰਹੇ ਤਾਂ, ਸੁਤੇ ਹੀ ਇਸ ਦੇ ਸਾਰੇ ਕਾਰਜ ਪੂਰੇ ਹੋ ਸਕਦੇ ਹਨ ਪਰ ਇਸ ਕੰਮ ਲਈ ਮਨੁੱਖ ਪਾਸ ਵਿਹਲ ਹੀ ਨਹੀਂ ਹੈ। ਇਸ ਸ਼ਬਦ ਵਿਚੋਂ ਪਰਮੇਸ਼ਰ ਉਤੇ ਟੇਕ ਰਖਣ ਦੀ ਸੋਧ ਮਿਲਦੀ ਹੈ। ਜੇ ਨਾਮ ਹਿਰਦੇ ਵਿਚ ਵਸ ਜਾਏ ਤਾਂ ਨਿਮਰਤਾ ਆਪ ਮੁਹਾਰੇ ਹੀ ਆ ਜਾਵੇਗੀ। ਸੋ ਲੋੜ ਹੈ ਨਾਮ ਜਪਣ ਦਾ ਉਦਮ ਕਰਨ ਦੀ। ਇਹ ਯਾਦ ਰਖੋ ਕਿ ਦੁਨੀਆਂ ਦੇ ਸਾਰੇ ਕੰਮ ਨਿਰਾਰਥਕ ਹਨ ਕੇਵਲ ਨਾਮ ਜਪਣਾ ਹੀ ਸਾਰਥਕ ਕੰਮ ਹੈ।

**ਰਾਮਕਲੀ ਮਹਲਾ ੫ ॥ ਬਿਰਥਾ ਭਰਵਾਸਾ ਲੋਕ ॥ ਠਾਕੁਰ ਪ੍ਰਭ ਤੇਰੀ ਟੇਕ ॥ ਅਵਰ ਛੂਟੀ, ਸਭ ਆਸ ॥ ਅਚਿੰਤ ਠਾਕੁਰ ਭੇਟੇ ਗੁਣਤਾਸ ॥੧॥ ਏਕੋ ਨਾਮੁ ਧਿਆਇ, ਮਨ ਮੇਰੇ ॥ ਕਾਰਜੁ ਤੇਰਾ ਹੋਵੈ ਪੂਰਾ, ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥੧॥ਰਹਾਉ॥ ਤੁਮ ਹੀ ਕਾਰਨ ਕਰਨ ॥ ਚਰਨ ਕਮਲ ਹਰਿ ਸਰਨ ॥ ਮਨਿ ਤਨਿ ਹਰਿ ਓਹੀ ਧਿਆਇਆ ॥ ਆਨੰਦ ਹਰਿ ਰੂਪ ਦਿਖਾਇਆ ॥੨॥ ਤਿਸ ਹੀ ਕੀ ਓਟ ਸਦੀਵ ॥ ਜਾ ਕੇ ਕੀਨੇ ਹੈ ਜੀਵ ॥ ਸਿਮਰਤ ਹਰਿ ਕਰਤ ਨਿਧਾਨ ॥ ਰਾਖਨਹਾਰ ਨਿਦਾਨ ॥੩॥ ਸਰਬ ਕੀ ਰੇਣ ਹੋਵੀਜੈ ॥ ਆਪੁ ਮਿਟਾਇ ਮਿਲੀਜੈ ॥ ਅਨਦਿਨੁ ਧਿਆਈਐ ਨਾਮੁ ॥ ਸਫਲ ਨਾਨਕ ਇਹੁ ਕਾਮੁ ॥੪॥੩੩॥੪੪॥**

**ਪਦ ਅਰਥ:** ਬਿਰਥਾ-ਵਿਅਰਥ, ਫਜ਼ੂਲ। ਭਰਵਾਸਾ-ਭਰੋਸਾ। ਅਚਿੰਤ-ਚਿੰਤਾ ਤੋਂ ਰਹਿਤ। ਭੇਟੇ-ਮਿਲੇ। ਗੁਣਤਾਸ-ਗੁਣਾਂ ਦੇ ਖਜ਼ਾਨੇ। ਹਰਿ ਓਹੀ-ਉਸ ਹਰੀ ਨੂੰ। ਕੀਨੇ-ਕੀਤੇ ਹੋਏ। ਹੈ-(ਹੈਂ) ਹਨ। ਸਿਮਰਨ-ਸਿਮਰਦਿਆਂ। ਨਿਧਾਨ-ਖਜ਼ਾਨੇ। ਨਿਦਾਨ-ਅੰਤ ਨੂੰ। ਰੇਣ-(ਚਰਣ) ਧੂੜ। ਆਪ ਮਿਟਾਇ-ਹੰਕਾਰ ਮਿਟਾ ਕੇ।

**ਅਰਥ:** ਲੋਕਾਂ ਦਾ ਭਰੋਸਾ ਵਿਅਰਥ ਹੈ। ਹੇ ਮੇਰੇ ਮਾਲਕ ਪ੍ਰਭੂ! (ਮੈਨੂੰ ਤਾਂ ਕੇਵਲ) ਤੇਰੀ ਟੇਕ (ਓਟ) ਹੈ। ਮੇਰਾ ਵਿਸ਼ਵਾਸ਼ ਹੈ ਕਿ (ਜਿਸ ਮਨੁੱਖ ਨੂੰ) ਗੁਣਾ ਦੇ ਖਜ਼ਾਨੇ ਅਚਿੰਤ (ਪ੍ਰਭੂ) ਮਿਲ ਪਏ ਹਨ (ਉਸ ਦੀ ਨਾਮ ਸਿਮਰਨ ਤੋਂ ਸਿਵਾ) ਹੋਰ ਸਭ (ਦੁਨਿਆਵੀ) ਆਸ ਮੁਕ ਗਈ ਹੈ।੧।

ਹੇ ਮੇਰੇ ਮਨ! (ਤੂੰ ਵੀ ਪਰਮਾਤਮਾ ਦਾ) ਇਕ ਨਾਮ ਸਿਮਰ। ਤੇਰਾ (ਲੋੜੀਂਦਾ) ਕਾਰਜ ਪੂਰਾ ਹੋ ਜਾਵੇਗਾ. (ਇਸ ਲਈ) ਹੇ ਮੇਰੇ ਮਨ! (ਤੂੰ) ਨਿਰੋਲ ਹਰੀ ਦੇ ਗੁਣ ਗਾਈ ਚਲ।੧।ਰਹਾਉ।

(ਹੇ ਪ੍ਰਭੂ!) ਤੂੰ ਹੀ ਇਸ ਜਗਤ-ਰਚਨਾ ਨੂੰ ਬਣਾਉਣ ਵਾਲਾ ਹੈਂ। ਹੇ ਹਰੀ! (ਮੈਂ ਤੇਰੇ) ਚਰਨ ਕਮਲਾਂ ਦੀ ਸ਼ਰਨ (ਲਈ ਹੈ)। ਜਿਸ (ਮਨੁੱਖ) ਨੇ ਮਨ ਕਰਕੇ ਸਰੀਰ ਕਰਕੇ ਉਸ ਹਰੀ ਨੂੰ ਸਿਮਰਿਆ ਹੈ। (ਗੁਰੂ ਨੇ ਉਸ ਨੂੰ) ਹਰੀ ਦਾ ਆਨੰਦ ਰੂਪ ਵਿਖਾ ਦਿਤਾ ਹੈ (ਭਾਵ ਦਰਸ਼ਨ ਕਰਾ ਦਿਤਾ ਹੈ)।੨।

(ਹੇ ਮਨ!) ਉਸ (ਪ੍ਰਭੂ) ਦੀ ਸਦਾ ਲਈ ਓਟ (ਲਈ ਰਖ) ਜਿਸ (ਪ੍ਰਭੂ) ਦੇ (ਪੈਦਾ) ਕੀਤੇ ਹੋਏ (ਸਾਰੇ) ਜੀਵ-ਜੰਤੂ ਹਨ। ਹਰੀ ਨੂੰ ਸਿਮਰਦਿਆਂ ਸਾਰੇ ਖਜ਼ਾਨੇ (ਮਿਲ ਜਾਂਦੇ ਹਨ)। ਅੰਤ ਸਮੇਂ (ਵੀ ਓਹੀ) ਰਖਿਆ ਕਰਨ ਵਾਲਾ ਹੈ।੩।

(ਹੇ ਮਨ!) ਸਭ ਦੇ (ਚਰਨਾ ਦੀ) ਧੂੜੀ ਬਣ ਜਾ। ਆਪਾ-ਭਾਵ ਮਿਟਾ ਕੇ ਹੀ (ਪ੍ਰਭੂ ਨੂੰ) ਮਿਲਿਆ ਜਾ ਸਕਦਾ ਹੈ। ਰਾਤ ਦਿਨ (ਭਾਵ ਹਰ ਵੇਲੇ ਪਰਮਾਤਮਾ ਦਾ) ਨਾਮ ਧਿਆਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਹ (ਸਿਮਰਨ ਵਾਲਾ) ਕੰਮ ਹੀ (ਮਨੁੱਖਾ ਜੀਵਨ ਨੂੰ) ਸਫਲ ਕਰਦਾ ਹੈ।੪।੩੩।੪੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਹੈ; 'ਏਕੋ ਨਾਮੁ ਧਿਆਇ ਮਨ ਮੇਰੇ ॥ ਕਾਰਜੁ ਤੇਰਾ ਹੋਵੈ ਪੂਰਾ, ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ॥'' ਅੰਤ ਵਿਚ ਵੀ ਮਨ ਨੂੰ ਇਹੋ ਆਦੇਸ਼ ਦਿੱਤਾ ਹੈ ਕਿ ਤੂੰ ਦਿਨ ਰਾਤ ਨਾਮ ਸਿਮਰ। ਅਸਲੀ ਤੇ ਫਲਦਾਇਕ ਕੰਮ ਇਹੋ ਹੀ ਹੈ। ਬਾਕੀ ਲੋਕਾਂ ਦੇ ਭਰੋਸੇ ਤੇ ਜੀਵਨ ਬਿਤੀਤ ਕਰਨਾ ਵਿਅਰਥ ਹੈ। ਪਰਮਾਤਮਾ ਤੋਂ ਬਿਨਾ ਕਿਸੇ ਤੇ ਟੇਕ ਜਾਂ ਭਰੋਸਾ ਨਹੀਂ ਰਖਣਾ ਚਾਹੀਦਾ। ਇਸ ਸਿਧਾਂਤ ਨੂੰ ਪਲੇ ਬੰਨ੍ਹਣ ਦੀ ਲੋੜ ਹੈ। ਆਮ ਜੀਵਨ ਵਿਚ ਇਹ ਦੇਖਣ ਵਿਚ ਆਉਂਦਾ ਹੈ ਕਿ ਹਰੇਕ ਮਨੁੱਖ ਜ਼ਬਾਨੀ ਜਮ੍ਹਾਂ ਖ਼ਰਚ ਕਰਦਾ ਹੈ ਕਿ ਮੈਨੂੰ ਆਪਣੇ ਮਾਲਕ ਤੇ ਭਰੋਸਾ ਹੈ ਪਰ ਜਦੋਂ ਬਿਪਤਾ ਪੈਂਦੀ ਹੈ ਤਾਂ ਉਹ ਜੋਤਸ਼ੀਆਂ ਤੇ ਪੀਰਾਂ ਫਕੀਰਾਂ ਪਾਸ ਦੌੜਦਾ ਹੈ। ਜਿਸ ਨੂੰ ਆਪਣੇ ਗੁਰੂ ਤੇ ਪੂਰਨ ਭਰੋਸਾ ਹੈ, ਉਸ ਦੇ ਸਾਰੇ ਕਾਰਜ ਸੁਤੇ ਸਿਧ ਰਾਸ ਹੋ ਜਾਂਦੇ ਹਨ।

**ਰਾਮਕਲੀ ਮਹਲਾ ੫ ॥ ਕਾਰਨ ਕਰਨ ਕਰੀਮ ॥ ਸਰਬ ਪ੍ਰਤਿਪਾਲ ਰਹੀਮ ॥ ਅਲਹ ਅਲਖ ਅਪਾਰ ॥ ਖੁਦਿ ਖੁਦਾਇ, ਵਡ ਬੇਸੁਮਾਰ ॥੧॥ ਓੁੰਨਮੋ ਭਗਵੰਤ ਗੁਸਾਈ ॥ ਖਾਲਕੁ ਰਵਿ ਰਹਿਆ ਸਰਬ ਠਾਈ ॥੧॥ਰਹਾਉ॥ ਜਗੰਨਾਥ ਜਗ**

**ਜੀਵਨ ਮਾਧੋ ॥ ਭਉਭੰਜਨ ਰਿਦ ਮਾਹਿ ਅਰਾਧੋ ॥ ਰਿਖੀਕੇਸ ਗੋਪਾਲ ਗੋੁਵਿੰਦ ॥ ਪੂਰਨ ਸਰਬਤ੍ਰ ਮੁਕੰਦ ॥੨॥ ਮਿਹਰਵਾਨ ਮਉਲਾ ਤੂਹੀ ਏਕ ॥ ਪੀਰ ਪੈਕਾਂਬਰ ਸੇਖ ॥ ਦਿਲਾ ਕਾ ਮਾਲਕੁ, ਕਰੇ ਹਾਕੁ ॥ ਕੁਰਾਨ ਕਤੇਬ ਤੇ ਪਾਕੁ ॥੩॥ ਨਾਰਾਇਣ ਨਰਹਰ ਦਇਆਲ ॥ ਰਮਤ ਰਾਮ ਘਟਘਟ ਆਧਾਰ ॥ ਬਾਸੁਦੇਵ ਬਸਤ ਸਭ ਠਾਇ ॥ ਲੀਲਾ, ਕਿਛੁ ਲਖੀ ਨ ਜਾਇ ॥੪॥ ਮਿਹਰ ਦਇਆ ਕਰਿ ਕਰਨੈਹਾਰ ॥ ਭਗਤਿ ਬੰਦਗੀ ਦੇਹਿ, ਸਿਰਜਣਹਾਰ ॥ ਕਹੁ ਨਾਨਕ, ਗੁਰਿ ਖੋਏ ਭਰਮ ॥ ਏਕੋ ਅਲਹੁ ਪਾਰਬ੍ਰਹਮ ॥੫॥੩੪॥੪੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਓੁਨਮੋਂ, ਗੁਸਾਈਂ, ਠਾਈਂ, ਮਾਹਿੰ, ਤੂਹੀਂ, ਦਿਲਾਂ, ਠਾਇੰ।

**ਪਦ ਅਰਥ:** ਕਾਰਨ ਕਰਨ-(ਜਗਤ ਦੇ) ਪੈਦਾ ਕਰਨ ਵਾਲਾ। ਕਰੀਮ-ਬਖਸ਼ਿਸ਼ ਕਰਨ ਵਾਲਾ। ਸਰਬ ਪ੍ਰਤਿਪਾਲ-ਸਭ ਨੂੰ ਪਾਲਣ ਵਾਲਾ। ਰਹੀਮ-ਰਹਮਿ (ਦਇਆ) ਕਰਨ ਵਾਲਾ। ਅਲਹ-ਰੱਬ। ਅਲਖ-ਲਖਤਾ ਤੋਂ ਰਹਿਤ। ਅਪਾਰ-ਪਾਰ ਤੋਂ ਰਹਿਤ। ਖੁਦਿ-ਖ਼ੁਦ, ਆਪ ਹੀ। ਖੁਦਾਇ-ਖੁਦਾ, ਰਬ। ਬੇਸੁਮਾਰ-ਗਿਣਤੀ ਤੋਂ ਬਾਹਰ। ਓੁਨਮੋ-ਏਕੰਕਾਰ ਨੂੰ ਨਮਸਕਾਰ ਹੈ। ਗੋਸਾਈ-ਪ੍ਰਿਥਵੀ ਦਾ ਮਾਲਕ। ਖਾਲਕੁ-ਖਲਕਤ, (ਲੋਕਾਈ) ਪੈਦਾ ਕਰਨ ਵਾਲਾ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਠਾਈ-ਥਾਵਾਂ ਤੇ। ਜਗੰਨਾਥ-ਜਗਤ ਦਾ ਮਾਲਕ। ਮਾਧੋ-ਮਾਇਆ ਦਾ ਪਤੀ, ਪਰਮੇਸ਼ਰ। ਭਉ ਭੰਜਨ-ਡਰ ਨੂੰ ਨਾਸ਼ ਕਰਨ ਵਾਲਾ। ਅਰਾਧੋ-ਸਿਮਰਨ ਜੋਗ। ਰਿਖੀਕੇਸ-ਇੰਦ੍ਰਿਆਂ ਦਾ ਮਾਲਕ। ਸਰਬਤ੍ਰ-ਸਭ ਥਾਵਾਂ ਤੇ। ਮੁਕੰਦ-ਮੁਕਤੀ ਦਾ ਦਾਤਾ। ਮਉਲਾ-ਹਰਾ ਭਰਾ ਕਰਨ ਵਾਲਾ, ਮੁਕਤੀ ਦੇਣ ਵਾਲਾ। ਪੈਕਾਂਬਰ-ਪੈਗ਼ੰਬਰ। ਸੇਖ-ਸ਼ੇਖ, ਵਡੇ ਔਲੀਆ। ਹਾਕ-ਹਾਂਕ, ਆਵਾਜ਼। ਤੇ-ਤੋਂ। ਪਾਕੁ-ਪਵਿੱਤਰ। ਨਾਰਾਇਨ-ਨਾਰ-ਪਾਣੀ, ਜਿਸ ਦਾ ਪਾਣੀ ਵਿਚ ਨਿਵਾਸ ਹੈ, ਈਸ਼ਵਰ। ਨਰਹਰ-ਨਰ ਸਿੰਘ। ਦਇਆਲ-ਦਇਆ ਦਾ ਘਰ, ਰਵਿਆ ਹੋਇਆ। ਬਾਸੁ ਦੇਵ-ਸ੍ਰੀ ਕ੍ਰਿਸ਼ਨ, ਭਾਵ ਪਰਮਾਤਮਾ। ਬਸਤ-ਵਸਦਾ ਹੈ। ਸਭ ਠਾਇ-ਸਭ ਥਾਵਾਂ ਤੋਂ। ਲੀਲਾ-ਵਿਸਮਾਦੀ ਖੇਡ, ਕੌਤਕ। ਗੁਰਿ-ਗੁਰੂ ਨੇ। ਖੋਏ-ਨਾਸ਼ ਕਰ ਦਿੱਤੇ।

**ਅਰਥ:** (ਹੇ ਭਾਈ! ਉਹ ਪ੍ਰਭੂ ਸਭ) ਕਾਰਨਾ ਦੇ ਕਰਨ ਵਾਲਾ (ਸਭ ਦਾ ਮੂਲ ਅਤੇ ਸਭ ਤੇ) ਬਖਸ਼ਿਸ਼ ਕਰਨ ਵਾਲਾ ਹੈ। (ਉਹ) ਸਭ ਦੀ ਪਾਲਨਾ ਕਰਨ ਵਾਲਾ (ਅਤੇ ਸਭ ਤੇ) ਰਹਿਮ ਕਰਨ ਵਾਲਾ ਹੈ। (ਉਹ) ਅੱਲਾ ਲਖਤਾ ਤੋਂ ਰਹਿਤ ਤੇ ਬੇਅੰਤ ਹੈ। (ਉਹ) ਖੁਦ ਖੁਦਾਇ ਹੈ (ਭਾਵ ਕਿਸੇ ਨੇ ਉਸ ਨੂੰ ਖੁਦਾ ਨਹੀਂ ਬਣਾਇਆ)। (ਓਹ) ਵੱਡਾ (ਅਤੇ) ਗਿਣਤੀ ਤੋਂ ਬਾਹਰ ਹੈ।੧।

(ਉਸ) ਮਾਲਕ ਰਚਨਹਾਰ ਹਰੀ ਨੂੰ ਨਮਸਕਾਰ ਹੈ। (ਉਹ) ਕਰਤਾਰ ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ।੧।ਰਹਾਉ।

(ਉਹ) ਜਗਤ ਦਾ ਮਾਲਕ, ਜਗਤ ਨੂੰ ਜੀਵਨ ਦੇਣ ਵਾਲਾ ਹੈ। ਮਾਇਆ ਦਾ ਪਤੀ (ਹਰੀ) ਹੈ। (ਉਹ ਸਭ ਦਾ) ਡਰ ਨਾਸ਼ ਕਰਨ ਵਾਲਾ ਹੈ (ਉਸ ਨੂੰ ਆਪਣੇ) ਹਿਰਦੇ ਵਿਚ ਯਾਦ ਕਰੋ। (ਉਹ) ਇੰਦ੍ਰੀਆਂ ਦਾ ਮਾਲਕ, ਪ੍ਰਿਥਵੀ ਦਾ ਪਾਲਕ, ਧਰਤੀ ਦਾ ਰਖਵਾਲਾ, ਮੁਕਤੀ ਦਾ ਦਾਤਾ ਸਭ ਥਾਵਾਂ ਤੇ ਵਿਆਪਕ ਹੈ।੨।

ਹੇ ਮਿਹਰਵਾਨ! ਇਕ ਤੂੰ ਹੀ ਮਉਲਾ ਹੈਂ (ਜੋ ਸਭ ਸੰਸਾਰ ਨੂੰ ਹਰਾ ਕਰਨ ਵਾਲਾ ਹੈ)। ਪੀਰ, ਪੈਗੰਬਰ, ਸ਼ੇਖ (ਸਭਕੁਝ ਤੂੰ ਆਪ) ਹੈਂ। (ਤੂੰ ਸਾਰੇ) ਦਿਲਾਂ ਦਾ ਮਾਲਕ ਹੈਂ (ਸਭ) ਵਿਚੋਂ ਆਵਾਜ਼ ਦਿੰਦਾ ਹੈਂ (ਭਾਵ ਸਭ ਵਿਚ ਬੈਠਾ ਬੋਲਦਾ ਹੈ)। (ਤੂੰ) ਕੁਰਾਨ ਤੇ ਕਤੇਬ ਤੋਂ ਪਾਕ ਹੈਂ (ਭਾਵ ਇਹਨਾਂ ਤੋਂ ਬਾਹਰ ਹੈਂ)।੩।

(ਹੇ ਭਾਈ! ਉਹ ਪ੍ਰਭੂ) ਨਾਰਾਇਣ, ਨਰਸਿੰਘ, ਅਤੇ ਦਇਆਲੂ ਹੈ (ਉਹ) ਵਿਆਪਕ ਰਾਮ ਸਭ ਦਿਲਾਂ ਦਾ ਆਸਰਾ ਹੈ (ਉਹ) ਵਾਸਦੇਵ ਹੈ (ਜੋ) ਸਭ ਥਾਵਾਂ ਤੇ ਵਸ ਰਿਹਾ ਹੈ। (ਉਸ ਦੀ) ਅਸਚਰਜ ਖੇਡ ਲਖੀ ਨਹੀਂ ਜਾ ਸਕਦੀ।੪।

ਹੇ (ਸਭ ਨੂੰ ਪੈਦਾ) ਕਰਨ ਵਾਲੇ! (ਆਪਣੀ) ਮਿਹਰ ਤੇ ਦਇਆ ਕਰ। ਹੇ ਸਿਰਜਣਹਾਰ! (ਹਿੰਦੂ ਬੇਨਤੀ ਕਰਦਾ ਹੈ ਕਿ ਆਪਣੀ) ਭਗਤੀ ਦੇ (ਅਤੇ ਮੁਸਲਮਾਨ ਦੁਆ ਕਰਦਾ ਹੈ ਆਪਣੀ) ਬੰਦਗੀ ਦੇ। ਨਾਨਕ! (ਤੂੰ) ਆਖ ਕਿ ਗੁਰੂ ਨੇ (ਜਿਸ ਮਨੁੱਖ ਦੇ) ਭਰਮ ਨਾਸ਼ ਕਰ ਦਿੱਤੇ ਹਨ (ਉਸ ਨੂੰ) ਅੱਲਾ ਤੇ ਪਰਮੇਸ਼ਰ ਇਕੋ ਰੂਪ ਹੀ ਦਿਸਦਾ ਹੈ (ਉਸ ਦੇ ਮਨ ਚੋਂ ਭਰਮ-ਭੇਦ ਮਿਟ ਜਾਂਦਾ ਹੈ।/੫।੩੪।੪੫।

# ਅਰਥ ਭੇਦ ਅਤੇ ਨਿਰਣੈ

## (ੳ) ਉਂਨਮੋ ਭਗਵੰਤ ਗੁਸਾਈ ॥

ਵਖ ਵਖ ਅਰਥ:

੧. 'ਗੁਰਬਾਣੀ ਪਾਠ ਦਰਸ਼ਨ' (ਸੰਤ ਭਿੰਡਰਾਂ) ਵਿਚ ''ਉ ਨਮੋ, ਭਗਵੰਤ ਗੁਸਾਈ'' ਪਾਠ ਪਦ ਛੇਦ ਰੂਪ ਵਿਚ ਦਰਜ ਹੈ ਅਤੇ ਅਰਥ ਇਉਂ ਕੀਤੇ ਹਨ:–

ਓਅੰਕਾਰ ਜੋ ਮੰਗਲ ਰੂਪ ਹੈ, ਉਸ ਨੂੰ ਨਮਸਕਾਰ ਹੈ। [ਪੰਨਾ ੫੯੫

੨. ਓਅੰ ਨਮਹ- ਰੱਛਕ ਹਰੀ ਨੂੰ ਨਮਸਕਾਰ ਹੈ। [ਸ਼ਬਦਾਰਥ

੩. 'ਦਰਪਣ' ਦੇ ਰਤਾ ਲਿਖਦੇ ਹਨ ਅਖਰ ('ੳ' ਨੂੰ ਦੋ ਲਗਾਂ ਹਨ-ੋ ਅਤੇ ੁ ਅਸਲ ਹੈ 'ਓਂ', ਇਥੇ ਪੜ੍ਹਨਾ ਹੈ 'ਉ'। ਓਂਨਮੋ, ਸਰਬ-ਵਿਆਪਕ ਨੂੰ ਨਮਸਕਾਰ।

**ਨਿਰਣੈ:** ਗੁਰਬਾਣੀ ਦੇ ਵਿਚ ਜਿਨ੍ਹਾਂ ਸ਼ਬਦਾਂ ਨੂੰ ਦੋ ਮਾਤਰਾਂ ਲਗੀਆਂ ਹੁੰਦੀਆਂ ਹਨ, ਇਕ ਮੂਲ ਰੂਪ ਦੀ ਸੂਚਕ ਅਤੇ ਦੂਜੀ ਉਚਾਰਨ ਦੀ ਲਖਾਇਕ ਹੁੰਦੀ ਹੈ। ਅਸਲੀ ਸ਼ਬਦ 'ਉ ਨਮੋ' ਹੈ ਪਰ ਇਥੇ 'ਉਂ ਨਮੋ' ਰੂਪ ਦਿੱਤਾ ਹੈ। ਭਾਵ ਔਂਕੜ ਵਾਲਾ ਉਚਾਰਨ ਹੀ ਠੀਕ ਹੋਵੇਗਾ।

## (ਅ) ਮਿਹਰ ਦਇਆ ਕਰਿ ਕਰਨੈਹਾਰ॥ ਭਗਤਿ ਬੰਦਗੀ ਦੇਹਿ ਸਿਰਜਣਹਾਰ ॥
## ਕਹੁ ਨਾਨਕ ਗੁਰਿ ਖੋਏ ਭਰਮ ॥ ਏਕੋ ਅਲਹੁ ਪਾਰਬ੍ਰਹਮ ॥

ਪਹਿਲੀਆਂ ਦੋ ਪੰਕਤੀਆਂ ਦੇ ਵਖ ਵਖ ਅਰਥ ਇਉਂ ਕੀਤੇ ਹੋਏ ਮਿਲਦੇ ਹਨ:–

੧. ਮੁਸਲਮਾਨ ਕਹਿਤੇ ਹੈਂ ਮੇਹਰ ਕਰ ਔਰ ਹਿੰਦੂ ਕਹਿਤੇ ਹੈ ਦਇਆ ਕਰ ਹੇ ਸੰਸਾਰ ਕੇ ਕਰਨੇਹਾਰ!। ਹਿੰਦੂ ਕਹਿਤੇਂ ਹੈਂ ਭਗਤੀ ਦੇਹ, ਔ ਮੁਸਲਮਾਨ ਕਹਿਤੇ ਹੈਂ ਹੇ ਉਤਪੰਨ ਕਰਨੇਹਾਰ ਹਮ ਕੋ ਬੰਦਗੀ ਦੇਹ। [ਫ.ਸ., ਸੰ.ਸ.

੨. ਹੇ ਸਭ ਜੀਆਂ ਦੇ ਰਚਨਹਾਰ! ਹੇ ਸਿਰਜਣਹਾਰ! ਮਿਹਰ ਕਰਕੇ ਦਇਆ ਕਰਕੇ ਤੂੰ ਆਪ ਹੀ ਜੀਵਾਂ ਨੂੰ ਆਪਣੀ ਭਗਤੀ ਦੇਂਦਾ ਹੈਂ ਆਪਣੀ ਬੰਦਗੀ ਦੇਂਦਾ ਹੈਂ। [ਦਰਪਣ

**ਨਿਰਣੈ**: 'ਦੇਹਿ' ਪਦ ਦੇ ਅਰਥ ਇਥੇ ਦੇਂਦਾ ਹੈਂ ਠੀਕ ਨਹੀਂ ਢੁਕਦੇ ਕਿਉਂਕਿ ਗੁਰਬਾਣੀ ਵਿਚ ਬਹੁਤੇ ਸ਼ਬਦਾਂ ਦੀਆਂ ਅੰਤਲੀਆਂ ਪੰਕਤੀਆਂ ਬੇਨਤੀ ਰੂਪ ਵਿਚ ਹੁੰਦੀਆਂ ਹਨ। ਇਥੇ 'ਕਰਿ' ਪਦ ਕ੍ਰਿਆਵਾਚੀ ਰੂਪ ਵਿਚ ਵਰਤਿਆ ਹੋਇਆ ਹੈ, ਕ੍ਰਿਆ ਵਿਸ਼ੇਸ਼ਣ ਨਹੀਂ ਹੈ ਜਿਵੇਂ ਕਿ 'ਦਰਪਣ' ਦੇ ਕਰਤਾ ਨੇ ਅਰਥ ਕੀਤੇ ਹਨ। ਇਹ ਪੰਕਤੀਆਂ ਬੇਨਤੀ ਰੂਪ ਦੀਆਂ ਸੂਚਕ ਹਨ।

## ਸਾਰੰਸ਼ ਅਤੇ ਸਿਧਾਂਤ

ਹਰੀ ਸਰਬ ਸਮਰਥ ਹੈ। ਸਭ ਤੇ ਰਹਿਮ ਕਰਨ ਵਾਲਾ, ਸਭ ਦੀ ਪਾਲਨਾ ਕਰਨ ਵਾਲਾ ਅਤੇ ਬੇਅੰਤ ਗੁਸਾਈਂ ਹੈ। ਉਹ ਨਿਰਾ ਧਾਰਮਿਕ ਕਿਤਾਬਾਂ ਵਿਚ ਨਹੀਂ ਬੈਠਾ ਹੋਇਆ, ਉਨ੍ਹਾਂ ਤੋਂ ਵੱਖਰਾ ਤੇ ਸਭ ਦਿਲਾਂ ਵਿਚੋਂ ਆਵਾਜ਼ ਵੀ ਦਿੰਦਾ ਹੈ। ਉਸ ਦੇ ਅਸਚਰਜ ਕੌਤਕਾਂ ਨੂੰ ਕਉਣ ਲਖ ਸਕਦਾ ਹੈ?

ਅੰਤਲੀਆਂ ਪੰਕਤੀਆਂ ਵਿਚ ਸਿਰਜਣਹਾਰ ਪਾਸੋਂ ਮਿਹਰ ਅਤੇ ਭਗਤੀ ਬੰਦਗੀ ਦਾ ਖ਼ੈਰ ਮੰਗਿਆ ਹੈ। ਗੁਰੂ ਦੀ ਕਿਰਪਾ ਨਾਲ ਜਦੋਂ ਮਨੁੱਖ ਦੇ ਹਿਰਦੇ ਵਿਚ ਪਰਮੇਸ਼ਰ ਦਾ ਸਿਮਰਨ ਆ ਜਾਂਦਾ ਹੈ, ਸਿਮਰਨ ਦੀ ਸ਼ਕਤੀ ਨਾਲ ਸਾਰੇ ਭਰਮ ਦੂਰ ਹੋ ਜਾਂਦੇ ਹਨ। ਫਿਰ ਹਰ ਪਾਸੇ 'ਏਕੋ ਅਲਹੁ ਪਾਰਬ੍ਰਹਮੁ' ਹੀ ਦਿਸਣ ਲਗ ਪੈਂਦਾ ਹੈ।

**ਰਾਮਕਲੀ ਮਹਲਾ ੫ ॥ ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ, ਨਾਹੀ ਸੰਤਾਪ ॥ ਗੁਰ ਕੇ ਚਰਨ ਕਮਲ, ਮਨਿ ਵਸੇ ॥ ਮਹਾ ਬਿਕਾਰ, ਤਨ ਤੇ ਸਭਿ ਨਸੇ ॥੧॥ ਗੋਪਾਲ ਕੋ ਜਸੁ ਗਾਉ ਪ੍ਰਾਣੀ ॥ ਅਕਥ ਕਥਾ ਸਾਚੀ ਪ੍ਰਭ ਪੂਰਨ, ਜੋਤੀ ਜੋਤਿ ਸਮਾਣੀ ॥੧॥ਰਹਾਉ॥ ਤ੍ਰਿਸਨਾ ਭੂਖ ਸਭ ਨਾਸੀ ॥ ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥ ਰੈਨਿ ਦਿਨਸੁ, ਪ੍ਰਭ ਸੇਵ ਕਮਾਨੀ ॥ ਹਰਿ ਮਿਲਣੈ ਕੀ ਏਹ ਨਿਸਾਨੀ ॥੨॥ ਮਿਟੇ ਜੰਜਾਲ, ਹੋਏ ਪ੍ਰਭ ਦਇਆਲ ॥ ਗੁਰ ਕਾ ਦਰਸਨੁ ਦੇਖਿ ਨਿਹਾਲ ॥ ਪਰਾ ਪੂਰਬਲਾ ਕਰਮੁ ਬਣਿ ਆਇਆ ॥ ਹਰਿ ਕੇ ਗੁਣ, ਨਿਤ ਰਸਨਾ ਗਾਇਆ ॥੩॥ ਹਰਿ ਕੇ ਸੰਤ, ਸਦਾ ਪਰਵਾਣੁ ॥ ਸੰਤ ਜਨਾ, ਮਸਤਕਿ ਨੀਸਾਣੁ ॥ ਦਾਸ ਕੀ ਰੇਣੁ ਪਾਏ ਜੇ ਕੋਇ ॥ ਨਾਨਕ, ਤਿਸਕੀ ਪਰਮਗਤਿ ਹੋਇ ॥੪॥੩੫॥੪੬॥**

**ਪਦ ਅਰਥ**: ਕੋਟਿ-ਕ੍ਰੋੜਾਂ। ਬਿਨਸੇ-ਨਾਸ਼ ਹੋ ਗਏ। ਜਪਤ-ਜਪਦਿਆਂ। ਸੰਤਾਪ-ਦੁਖ ਕਲੇਸ਼। ਮਨਿ-ਮਨ ਵਿਚ। ਮਹਾ ਬਿਕਾਰ-ਵੱਡੇ ਵਿਕਾਰ, ਐਬ। ਪ੍ਰਾਣੀ-ਹੇ ਪ੍ਰਾਣੀ!। ਨਾਸੀ-ਨਾਸ਼ ਹੋ ਗਈ। ਸੰਤ ਪ੍ਰਸਾਦਿ-ਸੰਤਾਂ ਦੀ

ਕਿਰਪਾ ਨਾਲ। ਅਬਿਨਾਸੀ-ਨਾਸ਼ ਰਹਿਤ ਵਾਹਿਗੁਰੂ। ਕਮਾਨੀ-ਕਮਾਈ। ਨੀਸਾਨੀ-ਨਿਸ਼ਾਣੀ। ਜੰਜਾਲ-ਘਰ ਦੇ ਧੰਧੇ। ਨੀਸਾਣ-ਨਿਸ਼ਾਨ ਭਾਵ ਲੇਖ। ਰੇਣੁ-(ਚਰਨ) ਧੂੜੀ।

**ਅਰਥ:** (ਹੇ ਭਾਈ!) ਹਰੀ ਦਾ (ਨਾਮ) ਜਪਦਿਆਂ (ਕੋਈ) ਦੁਖ-ਕਲੇਸ਼ ਨਹੀਂ ਵਾਪਰਦਾ, (ਜਿਸ ਮਨੁੱਖ ਨੇ ਪਰਮੇਸ਼ਰ ਦਾ ਨਾਮ ਜਪਿਆ ਉਸ ਦੇ) ਕ੍ਰੋੜਾਂ ਜਨਮਾਂ ਦੇ ਪਾਪ ਨਾਸ਼ ਹੋ ਗਏ। (ਜਿਸ਼ ਮਨੁੱਖ ਦੇ) ਮਨ ਵਿਚ ਗੁਰੂ ਦੇ ਚਰਨ ਕਮਲ ਵਸ ਗਏ (ਉਸ ਦੇ) ਸਰੀਰ ਤੋਂ ਵੱਡੇ ਵਿਕਾਰ (ਐਬ) ਸਭ ਦੂਰ ਹੋ ਗਏ।੧।

ਹੇ ਪ੍ਰਾਣੀ! ਪ੍ਰਿਥਵੀ ਦੇ ਪਾਲਕ ਵਾਹਿਗੁਰੂ ਦਾ ਜਸ ਗਾਇਨ ਕਰ। (ਉਸ) ਪੂਰਨ ਪ੍ਰਭੂ ਦੀ ਸਦਾ ਥਿਰ ਰਹਿਣ ਵਾਲੀ ਅਕਥ ਕਥਾ ਹੈ, (ਜੋ ਪ੍ਰਭੂ ਦਾ ਜਸ ਗਾਉਂਦਾ ਹੈ ਉਸ ਦੀ ਜੀਵ) ਜੋਤਿ (ਪ੍ਰਭੂ ਦੀ ਪਰਮ) ਜੋਤੀ ਵਿਚ ਸਮਾਅ ਜਾਂਦੀ ਹੈ।੧।ਰਹਾਉ।

(ਹੇ ਭਾਈ! ਜਿਸ ਉਤੇ) ਪਰਮਾਤਮਾ ਦਇਆਲੂ ਹੋ ਗਏ (ਉਸ ਦੇ ਸਾਰੇ) ਜੰਜਾਲ (ਝਗੜੇ-ਝੇੜੇ) ਮੁਕ ਗਏ (ਅਤੇ ਉਹ) ਗੁਰੂ ਦਾ ਦਰਸ਼ਨ ਵੇਖ ਕੇ ਨਿਹਾਲ ਹੋ ਗਿਆ। (ਇਉਂ ਜਾਣੋ ਕਿ ਉਸ ਦਾ ਕੋਈ) ਪਹਿਲੇ ਜਨਮਾਂ ਦਾ ਕੀਤਾ (ਸ੍ਰੇਸ਼ਟ) ਕਰਮ (ਸਹਾਈ) ਬਣ ਕੇ (ਰੂਪਮਾਨ) ਹੋ ਗਿਆ, (ਜਿਸ ਕਰਕੇ ਉਸ ਨੇ) ਹਰ ਰੋਜ਼ (ਆਪਣੀ) ਰਸਨਾ ਨਾਲ ਪਰਮੇਸ਼ਰ ਦੇ ਗੁਣਾਂ ਦਾ ਕਾਇਨ ਕੀਤਾ।੩।

(ਹੇ ਭਾਈ!) ਹਰੀ ਦੇ ਸੰਤ ਸਦਾ ਹੀ (ਪ੍ਰਭੂ ਦੇ ਦਰਬਾਰ ਵਿਚ) ਪਰਵਾਣ ਹਨ (ਕਿਉਂਕਿ ਉਨ੍ਹਾਂ) ਸੰਤ ਜਨਾ ਦੇ ਮਥੇ ਉਤੇ (ਪ੍ਰਭੂ ਦੀ ਬਖਸ਼ਿਸ਼ ਦਾ) ਨਿਸ਼ਾਨ (ਪਿਆ ਹੁੰਦਾ) ਹੈ। (ਹੇ ਭਾਈ! ਇਹੋ ਜਿਹੇ ਪ੍ਰਭੂ ਦੇ) ਦਾਸਾਂ (ਸੰਤਾਂ) ਦੀ ਚਰਨ-ਧੂੜ ਜੇ ਕੋਈ (ਮਨੁੱਖ) ਪ੍ਰਾਪਤ ਕਰ ਲਏ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਤਾਂ) ਉਸ (ਮਨੁੱਖ) ਦੀ ਪਰਮਗਤੀ ਹੋ ਜਾਂਦੀ ਹੈ (ਭਾਵ ਉਹ ਆਵਾਗਉਣ ਤੋਂ ਮੁਕਤ ਹੋ ਜਾਂਦਾ ਹੈ)।੪।੩੫।੪੬।

## ਸਾਰੰਸ਼ ਅਤੇ ਸਿਧਾਂਤ

ਹਰੇਕ ਪ੍ਰਾਣੀ ਨੂੰ ਸ੍ਰਿਸ਼ਟੀ ਦੇ ਪਾਲਕ ਦਾ ਜਸ ਗਾਉਣ ਦੀ ਸਿਖਿਆ ਦਿਤੀ ਹੈ। ਗੁਰੂ ਦਾ ਸ਼ਬਦ ਜਪਣ ਨਾਲ ਜਨਮਾਂ ਜਨਮਾਂਤਰਾਂ ਦੇ ਦੁਖਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਸੰਤ-ਗੁਰੂ ਦੀ ਕਿਰਪਾ ਤੇ ਦਿਨ ਰਾਤ ਪ੍ਰਭੂ ਦੀ ਸੇਵਾ ਕਮਾਉਣ ਨਾਲ ਮਨ ਪ੍ਰਭੂ ਦੇ ਸਿਮਰਨ ਵਿਚ ਜੁੜ ਜਾਂਦਾ ਹੈ। ਜਿਸ ਨੂੰ ਸੰਤ ਜਨਾ ਦੀ ਚਰਨ ਧੂੜੀ ਪ੍ਰਾਪਤ ਹੋ ਜਾਂਦੀ ਹੈ ਉਹ ਮਨੁੱਖ ਪਰਮਗਤੀ ਨੂੰ ਪ੍ਰਾਪਤ ਕਰ ਲੈਂਦਾ ਹੈ। ਗੁਰੂ ਦਾ ਦਰਸ਼ਨ ਪੂਰਬਲੇ ਕਰਮਾਂ ਨਾਲ ਹੁੰਦਾ ਹੈ ਜਿਸ ਦੇ ਫਲ ਸਰੂਪ ਮਨੁੱਖ ਨਿਹਾਲ ਹੋ ਜਾਂਦਾ ਹੈ। ਇਸ ਤਰ੍ਹਾਂ ਲਗਾਤਾਰ ਸੇਵਾ-ਸਿਮਰਨ ਦਾ ਸਦਕਾ ਹੀ ਹਰੀ ਦਾ ਮਿਲਾਪ ਹੋ ਜਾਂਦਾ ਹੈ।

**ਰਾਮਕਲੀ ਮਹਲਾ ੫ ॥ ਦਰਸਨ ਕਉ ਜਾਈਐ ਕੁਰਬਾਨੁ ॥ ਚਰਨ ਕਮਲ, ਹਿਰਦੈ ਧਰਿ ਧਿਆਨੁ ॥ ਧੂਰਿ ਸੰਤਨ ਕੀ ਮਸਤਕਿ ਲਾਇ ॥ ਜਨਮ ਜਨਮ ਕੀ ਦੁਰਮਤਿ ਮਲੁ ਜਾਇ ॥੧॥ ਜਿਸੁ ਭੇਟਤ, ਮਿਟੈ ਅਭਿਮਾਨੁ ॥ ਪਾਰਬ੍ਰਹਮੁ ਸਭੁ ਨਦਰੀ ਆਵੈ, ਕਰਿ ਕਿਰਪਾ ਪੂਰਨ ਭਗਵਾਨ ॥੧॥ਰਹਾਉ॥ ਗੁਰ ਕੀ ਕੀਰਤਿ, ਜਪੀਐ ਹਰਿਨਾਉ ॥ ਗੁਰ ਕੀ ਭਗਤਿ, ਸਦਾ ਗੁਣ ਗਾਉ ॥ ਗੁਰ ਕੀ ਸੁਰਤਿ, ਨਿਕਟਿ ਕਰਿ ਜਾਨੁ ॥ ਗੁਰ ਕਾ ਸਬਦੁ, ਸਤਿ ਕਰਿ ਮਾਨੁ ॥੨॥ ਗੁਰਬਚਨੀ, ਸਮਸਰਿ ਸੁਖ ਦੂਖ ॥**

**ਕਦੇ ਨ ਬਿਆਪੈ ਤ੍ਰਿਸਨਾ ਭੂਖ ॥ ਮਨਿ ਸੰਤੋਖੁ, ਸਬਦਿ ਗੁਰ ਰਾਜੇ ॥ ਜਪਿ ਗੋਬਿੰਦੁ, ਪੜਦੇ ਸਭਿ ਕਾਜੇ ॥੩॥ ਗੁਰੁ ਪਰਮੇਸਰੁ, ਗੁਰੁ ਗੋਵਿੰਦੁ ॥ ਗੁਰੁ ਦਾਤਾ, ਦਇਆਲ ਬਖਸਿੰਦੁ ॥ ਗੁਰ ਚਰਨੀ, ਜਾ ਕਾ ਮਨੁ ਲਾਗਾ ॥ ਨਾਨਕ,ਦਾਸ ਤਿਸੁ ਪੂਰਨ ਭਾਗਾ ॥੪॥੩੬॥੪੭॥**

**ਪਦ ਅਰਥ:** ਮਸਤਕਿ-ਮੱਥੇ ਉਤੇ। ਦੁਰਮਤਿ ਮਲੁ-ਖੋਟੀ ਮਤਿ ਵਾਲੀ ਮੈਲ। ਜਾਇ-ਚਲੀ ਜਾਂਦੀ ਹੈ। ਭੇਟਤ-ਮਿਲਦਿਆਂ। ਮਿਟੈ ਅਭਿਮਾਨੁ-ਹੰਕਾਰ ਖਤਮ ਹੋ ਜਾਂਦਾ ਹੈ। ਕੀਰਤਿ-ਕੀਰਤੀ, ਜਸ, ਸੋਭਾ ਹਰਿ ਨਾਉ-ਹਰੀ ਦਾ ਨਾਮ। ਸੁਰਤਿ-ਧਿਆਨ। ਨਿਕਟਿ-ਨੇੜੇ। ਜਾਨੁ-ਸਮਝ। ਸਬਦੁ-ਹੁਕਮ। ਸਤਿਕਾਰਿ-ਸਤ ਕਰਕੇ। ਮਾਨੁ-ਮੰਨ। ਸਮਸਰਿ-ਬਰਾਬਰ, ਸਮਾਨ। ਨ ਬਿਆਪੈ-ਨਹੀਂ ਵਿਆਪਦੀ (ਲਗਦੀ) ਹੈ। ਸਬਦਿ ਗੁਰ-ਗੁਰੂ ਦੇ ਸ਼ਬਦ ਦੁਆਰਾ। ਰਾਜੇ-ਰੱਜ ਜਾਂਦਾ ਹੈ। ਕਜੇ-ਕੱਜੇ (ਢੱਕੇ) ਜਾਂਦੇ ਹਨ। ਜਾ ਕਾ-ਜਿਸ (ਸਿਖ) ਦਾ। ਤਿਸੁ-ਉਸ (ਸਿਖ) ਦੇ। ਭਾਗਾ-ਭਾਗ।

**ਅਰਥ:** (ਹੇ ਭਾਈ!) ਗੁਰੂ ਦੇ ਸੋਹਣੇ ਚਰਨਾ ਦਾ ਹਿਰਦੇ ਵਿਚ ਧਿਆਨ ਧਰ ਕੇ ਦਰਸ਼ਨ ਤੋਂ ਕੁਰਬਾਨ ਜਾਣਾ ਚਾਹੀਦਾ ਹੈ। (ਹੇ ਭਾਈ!) ਸੰਤ (ਗੁਰੂ) ਦੀ (ਚਰਨ) ਧੂੜੀ (ਆਪਣੇ) ਮੱਥੇ ਉਤੇ (ਲਾਈਏ ਇਸ ਤਰ੍ਹਾਂ) ਜਨਮਾਂ ਜਨਮਾਂ ਦੀ ਖੋਟੀ ਮਤਿ ਵਾਲੀ ਮੈਲ ਦੂਰ ਹੋ ਜਾਂਦੀ ਹੈ।੧।

(ਹੇ ਭਾਈ!) ਜਿਸ (ਗੁਰੂ ਨੂੰ) ਮਿਲਦਿਆਂ ਹੰਕਾਰ ਦੂਰ ਹੋ ਜਾਂਦਾ ਹੈ, (ਜੇ ਉਹ ਪਰੀ) ਪੂਰਨ ਪਰਮਾਤਮਾ (ਆਪਣੀ) ਕਿਰਪਾ ਕਰੇ (ਤਾਂ) ਸਭ (ਪਾਸੇ) ਪਾਰਬ੍ਰਹਮ ਹੀ ਦਿਸਣ ਲਗ ਪੈਂਦਾ ਹੈ।੧।ਰਹਾਉ।

(ਹੇ ਭਾਈ!) ਗੁਰੂ ਦਾ ਜਸ (ਇਹੋ ਹੈ ਕਿ) ਹਰੀ ਦਾ ਨਾਮ ਜਪੀਏ। ਗੁਰੂ ਦੀ ਭਗਤੀ (ਇਹੋ ਹੈ ਕਿ) ਉਸ (ਪਰਮੇਸ਼ਰ ਦੇ) ਗੁਣ ਸਦਾ ਗਾਉਂਦੇ ਰਹੀਏ। ਗੁਰੂ ਨੂੰ ਨੇੜੇ ਕਰਕੇ (ਭਾਵ ਆਪਣੇ ਨਾਲ ਵਸਦਾ) ਜਾਣ, (ਇਹੋ ਹੀ) ਗੁਰੂ ਦੇ (ਚਰਨਾ ਵਿਚ ਆਪਣੀ) ਸੁਰਤਿ (ਟਿਕਾਉਣੀ ਹੈ)। ਗੁਰੂ ਦਾ ਸ਼ਬਦ (ਹੁਕਮ) ਸਤ ਕਰਕੇ (ਨਿਸ਼ਚੇ ਨਾਲ) ਮੰਨ।੨।

(ਹੇ ਭਾਈ!) ਗੁਰੂ ਦੇ ਬਚਨਾ ਦੁਆਰਾ ਸੁਖ ਦੁਖ ਸਮਾਨ (ਪ੍ਰਤੀਤ ਹੁੰਦੇ ਹਨ) ਅਤੇ (ਮਾਇਕ ਪਦਾਰਥਾਂ ਦੀ) ਤ੍ਰਿਸਨਾ ਤੇ ਭੁਖ ਕਦੇ ਵੀ ਨਹੀਂ ਵਿਆਪਦੀ (ਭਾਵ ਆਪਣਾ ਅਸਰ ਨਹੀਂ ਪਾ ਸਕਦੀ)। ਗੁਰੂ ਦੇ ਸ਼ਬਦ ਦੁਆਰਾ ਮਨ ਵਿਚ ਸੰਤੋਖ (ਆ ਜਾਂਦਾ ਹੈ ਅਤੇ ਮਨ) ਰੱਜ ਜਾਂਦਾ ਹੈ। ਗੋਬਿੰਦ ਨੂੰ ਜਪ ਕੇ ਸਾਰੇ ਪੜ੍ਹਦੇ ਕੱਜੇ (ਢੱਕੇ) ਜਾਂਦੇ ਹਨ (ਭਾਵ ਇਜ਼ਤ ਬਣੀ ਰਹਿੰਦੀ ਹੈ)।੩।

ਹੇ ਭਾਈ! ਗੁਰੂ ਪਰਮੇਸ਼ਰ ਰੂਪ ਹੈ,ਗੁਰੂ ਹੀ ਗੋਬਿੰਦ ਦਾ (ਰੂਪ ਹੈ)। ਗੁਰੂ ਦਾਤਾ ਹੈ, ਦਇਆ ਦਾ ਘਰ ਹੈ (ਅਤੇ ਸਦਾ ਹੀ) ਬਖਸ਼ਨਹਾਰ ਹੈ। (ਹੇ ਭਾਈ!) ਗੁਰੂ ਦੇ ਚਰਨਾ ਵਿਚ ਜਿਸ (ਮਨੁੱਖ) ਦਾ ਮਨ ਲਗ (ਜੁੜ) ਗਿਆ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਦਾਸ ਦੇ (ਜਾਣੋ) ਪੂਰਨ ਭਾਗ (ਪ੍ਰਗਟ ਹੋ ਗਏ ਹਨ)।੪।੩੬।੪੭।

**ਰਾਮਕਲੀ ਮਹਲਾ ੫ ॥ ਕਿਸੁ ਭਰਵਾਸੈ ਬਿਚਰਹਿ ਭਵਨ ॥ ਮੂੜ ਮੁਗਧ, ਤੇਰਾ ਸੰਗੀ ਕਵਨ ॥ ਰਾਮੁ ਸੰਗੀ, ਤਿਸੁ ਗਤਿ ਨਹੀ ਜਾਨਹਿ ॥ ਪੰਚ ਬਟਵਾਰੇ, ਸੇ**

ਮੀਤ ਕਰਿ ਮਾਨਹਿ ॥੧॥ ਸੋ ਘਰੁ ਸੇਵਿ, ਜਿਤੁ ਉਧਰਹਿ ਮੀਤ ॥ ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ, ਸਾਧਸੰਗਿ ਕਰਿ ਮਨ ਕੀ ਪ੍ਰੀਤਿ ॥੧॥ਰਹਾਉ॥ ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ ॥ ਤ੍ਰਿਪਤਿ ਨ ਆਵੈ ਬਿਖਿਆ ਸਾਦਿ ॥ ਭਰਮਤ ਭਰਮਤ, ਮਹਾ ਦੁਖੁ ਪਾਇਆ ॥ ਤਰੀ ਨ ਜਾਈ ਦੁਤਰ ਮਾਇਆ ॥੨॥ ਕਾਮਿ ਨ ਆਵੈ, ਸੁ ਕਾਰ ਕਮਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥ ਰਾਖਨ ਕਉ ਦੂਸਰ ਨਹੀ ਕੋਇ ॥ ਤਉ ਨਿਸਤਰੈ, ਜਉ ਕਿਰਪਾ ਹੋਇ ॥੩॥ ਪਤਿਤ ਪੁਨੀਤ, ਪ੍ਰਭ ਤੇਰੋ ਨਾਮੁ ॥ ਅਪਨੇ ਦਾਸ ਕਉ ਕੀਜੈ ਦਾਨੁ ॥ ਕਰਿ ਕਿਰਪਾ ਪ੍ਰਭ, ਗਤਿ ਕਰਿ ਮੇਰੀ ॥ ਸਰਣਿ ਗਹੀ ਨਾਨਕ ਪ੍ਰਭ ਤੇਰੀ ॥੪॥੩੭॥੪੮॥

## ਉਚਾਰਨ ਸੇਧ

**ਬਿੰਦੀ ਸਹਿਤ:** ਬਿਚਰਹਿੰ, ਜਾਰਹਿੰ, ਮਾਨਹਿੰ, ਉਧਰਹਿੰ, ਰਵੀਅਹਿੰ, ਮਹਾਂ।

**ਫੁਟਕਲ:** 'ਦੁਤਰ' ਪਦ ਦਾ ਉਚਾਰਨ 'ਦੁ-ਤਰ' ਕਰਨਾ ਅਸ਼ੁੱਧ ਹੈ। ਇਹ 'ਦੁਸ੍ਤਰ' ਦਾ ਸੰਖੇਪ ਰੂਪ ਹੈ।

**ਪਦ ਅਰਥ:** ਕਿਸੁ ਭਰਵਾਸੈ-ਕਿਸ (ਮਨੁੱਖ ਦੇ) ਭਰੋਸੇ (ਆਸਰੇ) ਤੇ?। ਬਿਚਰਹਿ-ਵਿਚਰਦਾ, ਚਲਦਾ ਫਿਰਦਾ ਪਿਆ ਹੈਂ। ਭਵਨ-ਸੰਸਾਰ ਦੇ (ਅੰਦਰ)। ਮੂੜ ਮੁਗਧ-ਹੇ ਮੂਰਖ!। ਸੰਗੀ-ਸਾਥੀ। ਕਵਨ-ਕੌਣ?। ਗਤਿ-ਅਵਸਥਾ, ਮਰਯਾਦਾ। ਨਹੀ ਜਾਨਹਿ-ਤੂੰ ਨਹੀਂ ਜਾਣਦਾ। ਪੰਚ ਬਟਵਾਰੇ-ਪੰਚ (ਕਾਮਾਦਿਕ) ਲੁਟੇਰੇ। ਸੇ-ਓਹ। ਮਾਨਹਿ-ਮੰਨਦਾ ਹੈਂ। ਸੋ ਘਰੁ-ਉਹ ਘਰ। ਜਿਤੁ-ਜਿਸ ਕਰਕੇ। ਉਧਰਹਿ-ਤਰ ਜਾਵੇਂ। ਮੀਤ-ਹੇ ਮਿੱਤਰ!। ਰਵੀਅਹਿ-ਸਿਮਰਨੇ ਚਾਹੀਦੇ ਹਨ। ਬਿਹਾਨੋ-ਵਿਹਾ ਗਿਆ, ਗੁਜ਼ਰ ਗਿਆ। ਵਾਦਿ-ਝਗੜਿਆਂ ਵਿਚ। ਤ੍ਰਿਪਤਿ-ਰਜੇਵਾਂ। ਬਿਖਿਆ ਸਾਦਿ-ਮਾਇਆ (ਵਿਸ਼ਿਆਂ) ਦੇ ਸੁਆਦ ਵਿਚ। ਭਰਮਤ-ਭਰਮਦਿਆਂ ਭਟਕਦਿਆਂ। ਦੁਤਰ-ਜਿਸ ਨੂੰ ਤਰਨਾ ਔਖਾ ਹੈ। ਤਉ-ਤਦੋਂ। ਨਿਸਤਰੈ-ਪਾਰ ਹੁੰਦਾ ਹੈ। ਜਉ-ਜਦੋਂ। ਪਤਿਤ-ਆਚਰਨ ਤੋਂ ਗਿਰੇ ਹੋਏ। ਪੁਨੀਤ-ਪਵਿੱਤਰ। ਗਤਿ-ਗਤੀ, ਮੁਕਤੀ। ਗਹੀ-ਪਕੜੀ।

**ਅਰਥ:** (ਹੇ ਭਾਈ! ਇਸ) ਸੰਸਾਰ ਵਿਚ (ਤੂੰ) ਕਿਸ ਦੇ ਭਰੋਸੇ (ਆਸਰੇ) ਤੇ ਵਿਚਰਦਾ (ਚਲਦਾ ਫਿਰਦਾ ਪਿਆ) ਹੈਂ? ਹੇ ਵਡੇ ਮੂਰਖ! (ਇਸ ਸੰਸਾਰ ਵਿਚ) ਤੇਰਾ ਕਿਹੜਾ ਸਾਥੀ ਹੈ?। (ਹੇ ਮੂਰਖ! ਇਕੋ) ਪਰਮਾਤਮਾ (ਤੇਰਾ) ਸਾਥੀ ਹੈ (ਪਰ ਤੂੰ) ਉਸ ਦੀ ਗਤੀ ਨਹੀਂ ਸਮਝਦਾ। (ਕਿਉਂਕਿ) ਤੂੰ ਉਸ ਨਾਲ ਆਪਣੀ ਸਾਂਝ ਨਹੀਂ ਪਾਉਂਦਾ। (ਇਸ ਦੇ ਉਲਟ ਤੂੰ ਕਾਮਾਦਿਕ ਜੋ) ਪੰਜ ਲੁਟੇਰੇ ਹਨ ਓਹਨਾਂ ਨੂੰ (ਆਪਣਾ) ਮਿੱਤਰ ਕਰਕੇ ਮੰਨਦਾ ਹੈਂ।੧।

ਹੇ ਮਿੱਤਰ! ਸੋ ਉਸ (ਗੁਰੂ ਦਾ) ਘਰ ਸੇਵ ਜਿਸ ਦੀ (ਸੇਵਾ) ਕਰਕੇ (ਤੂੰ ਸੰਸਾਰ ਤੋਂ) ਤਰ ਜਾਵੇਂ। (ਉਸ) ਪਰਮਾਤਮਾ ਦੇ ਗੁਣ ਦਿਨ ਰਾਤੀ ਸਿਮਰਨੇ ਚਾਹੀਦੇ ਹਨ (ਇਸ ਲਈ, ਤੂੰ) ਸਾਧਸੰਗ ਕਰਕੇ (ਆਪਣੇ) ਮਨ ਦੀ ਪ੍ਰੀਤੀ (ਆਪਣੇ ਪ੍ਰਭੂ ਨਾਲ ਪਾ)।੧।ਰਹਾਉ।

(ਹੇ ਮਿੱਤਰ! ਮਨੁੱਖ ਦਾ) ਜੀਵਨ ਅਹੰਕਾਰ ਅਤੇ ਝਗੜਿਆਂ ਵਿਚ ਗੁਜ਼ਰ ਜਾਂਦਾ ਹੈ। ਮਾਇਆ ਤੇ ਵਿਸ਼ਿਆਂ ਦੇ ਸੁਆਦ ਵਿਚ (ਜੀਵਨ) ਤ੍ਰਿਪਤੀ ਨਹੀਂ ਹੁੰਦੀ। (ਜੀਵ ਨੇ ਮਾਇਆ ਪਿਛੇ) ਭਟਕਦਿਆਂ ਭਟਕਦਿਆਂ ਬਹੁਤ ਦੁੱਖ ਪਾਇਆ ਹੈ। (ਪਰ) ਔਖੀ ਤਰੀ ਜਾਣ ਵਾਲੀ ਮਾਇਆ ਤੋਂ ਪਾਰ ਨਹੀਂ ਲੰਘਿਆ ਜਾ ਸਕਦਾ।੨।

(ਹੇ ਮਿੱਤਰ! ਮਨੁੱਖ ਉਹੀ) ਕਾਰ ਕਰਦਾ ਹੈ ਜੋ (ਇਸ ਦੇ) ਕੰਮ ਨਹੀਂ ਆਉਂਦੀ। (ਜੋ ਕੁਝ) ਆਪ ਬੀਜਦਾ ਹੈ (ਉਸ ਨੂੰ ਵੱਢ ਕੇ) ਖਾਂਦਾ ਹੈ। (ਪਰਮਾਤਮਾ ਤੋਂ ਬਿਨਾਂ) ਦੂਜਾ (ਇਸ ਹਾਲਤ ਵਿਚੋਂ) ਬਚਾਉਣ ਵਾਲਾ ਕੋਈ ਨਹੀਂ। (ਇਸ ਮਾਇਆ ਤੋਂ) ਇਹ (ਜੀਵ) ਤਦੋਂ ਤਰਦਾ ਹੈ (ਜਦੋਂ ਇਸ ਉਤੇ ਪ੍ਰਭੂ ਦੀ) ਕਿਰਪਾ ਹੁੰਦੀ ਹੈ।੩।

ਹੇ ਪ੍ਰਭੂ! ਆਚਰਨ ਤੋਂ ਡਿਗਿਆਂ ਨੂੰ ਪਵਿੱਤਰ ਕਰਨ ਵਾਲਾ (ਕੇਵਲ) ਤੇਰਾ ਨਾਮ ਹੈ। ਆਪਣੇ ਦਾਸ ਨੂੰ (ਨਾਮ) ਦਾਨ ਬਖਸ਼ੋ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! (ਸੰਸਾਰ ਤੋਂ ਤਰਣ ਲਈ ਮੈਂ) ਤੇਰੀ ਸ਼ਰਣ ਪਕੜੀ ਹੈ। ਹੇ ਪ੍ਰਭੂ! ਕਿਰਪਾ ਕਰ, ਮੇਰੀ (ਜੀਵਨ) ਗਤੀ ਕਰ।੪।੩੭।੪੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦਿਲੋਂ ਹੋ ਕੇ ਗੁਰੂ ਘਰ ਦੀ ਸੇਵਾ ਕਰਨ ਦਾ ਆਦੇਸ਼ ਦਿੱਤਾ ਗਿਆ ਹੈ। ਆਮ ਸੰਸਾਰੀ ਮਨੁੱਖਾਂ ਦਾ ਜੀਵਨ ਹੰਕਾਰ ਅਤੇ ਝਗੜੇ ਝੇੜਿਆਂ ਵਿਚ ਹੀ ਗੁਜ਼ਰ ਜਾਂਦਾ ਹੈ। ਵਿਸ਼ੇ ਵਿਕਾਰਾਂ ਵਿਚ ਜੀਵਨ ਦੀ ਤ੍ਰਿਪਤੀ ਨਹੀਂ ਹੁੰਦੀ:—

**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥**

**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ, ਬਿਨੁ ਹਰਿ ਕਹਾ ਅਘਾਈ ॥** [ਪੰਨਾ ੬੭੨

ਸਿਧਾਂਤ ਇਹ ਹੈ ਕਿ ਪ੍ਰਭੂ ਦੀ ਕਿਰਪਾ ਤੋਂ ਬਿਨਾ ਮਾਇਆ ਤੇ ਕਾਬੂ ਪਾਉਣਾ ਕਠਿਨ ਹੈ। ਇਸ ਲਈ ਪ੍ਰਭੂ ਅਗੇ ਨਾਮ ਦਾਨ ਦੀ ਬਖਸ਼ਿਸ਼ ਲਈ ਅਰਦਾਸਿ ਕਰਨੀ ਹੀ ਸੋਭਦੀ ਹੈ।

**ਰਾਮਕਲੀ ਮਹਲਾ ੫ ॥ ਇਹ ਲੋਕੇ, ਸੁਖੁ ਪਾਇਆ ॥ ਨਹੀ ਭੇਟਤ ਧਰਮਰਾਇਆ ॥ ਹਰਿ ਦਰਗਹ ਸੋਭਾਵੰਤ ॥ਫੁਨਿ ਗਰਭਿ ਨਾਹੀ ਬਸੰਤ ॥੧॥ ਜਾਨੀ, ਸੰਤ ਕੀ ਮਿਤ੍ਰਾਈ ॥ ਕਰਿ ਕਿਰਪਾ ਦੀਨੋ ਹਰਿਨਾਮਾ, ਪੂਰਬਿ ਸੰਜੋਗਿ ਮਿਲਾਈ ॥੧॥ਰਹਾਉ॥ ਗੁਰ ਕੈ ਚਰਣਿ ਚਿਤੁ ਲਾਗਾ ॥ ਧੰਨਿ ਧੰਨਿ ਸੰਜੋਗੁ ਸਭਾਗਾ ॥ ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥ ਕਿਲਵਿਖ ਦੁਖ ਸਗਲੇ ਮੇਰੇ ਲਾਥੇ ॥੨॥ ਸਾਧ ਕੀ, ਸਚੁ ਟਹਲ ਕਮਾਨੀ ॥ ਤਬ ਹੋਏ ਮਨ ਸੁਧ, ਪਰਾਨੀ ॥ ਜਨ ਕਾ ਸਫਲ ਦਰਸੁ ਡੀਠਾ ॥ ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ ॥੩॥ ਮਿਟਾਨੇ ਸਭਿ ਕਲਿ ਕਲੇਸ ॥ ਜਿਸਤੇ ਉਪਜੇ, ਤਿਸੁ ਮਹਿ ਪਰਵੇਸ ॥ ਪ੍ਰਗਟੇ ਆਨੂਪ ਗੋਵਿੰਦ ॥ ਪ੍ਰਭ ਪੂਰੇ ਨਾਨਕ ਬਖਸਿੰਦ ॥੪॥੩੮॥੪੯॥**

**ਪਦ ਅਰਥ:** ਇਹੁ ਲੋਕੇ-ਇਸ (ਲੋਕ ਵਿਚ)। ਨਹੀ ਭੇਟਤ-ਨਹੀਂ ਮਿਲਣਾ ਪੈਂਦਾ। ਧਰਮ ਰਾਇਆ-ਧਰਮ ਰਾਜਾ। ਸੋਭਾਵੰਤ-ਸ਼ੋਭਾ ਵਾਲਾ। ਫੁਨਿ-ਫਿਰ। ਗਰਭਿ-ਗਰਭ ਵਿਚ, ਯੋਨੀ ਵਿਚ। ਨਾਹੀ ਬਸੰਤ-ਨਹੀਂ ਵਸਣਾ ਪੈਂਦਾ। ਮਿਤ੍ਰਾਈ-ਦੋਸਤੀ, ਮਿਤੱਰਤਾ। ਪੂਰਬਿ ਸੰਜੋਗਿ-ਪੂਰਬਲੇ ਸੰਜੋਗਾਂ ਦੁਆਰਾ। ਸੰਜੋਗੁ-ਮਿਲਾਪ ਦਾ ਅਵਸਰ। ਸੁਭਾਗਾ-ਭਾਗਾਂ ਵਾਲਾ। ਮੇਰੈ ਮਾਥੇ-ਮੇਰੇ ਮੱਥੇ ਉਤੇ। ਕਿਲਵਿਖ-ਪਾਪ ਤੇ ਦੁਖ। ਲਾਥੇ-ਲਹਿ ਗਏ। ਕਲਿ-ਕਲੇਸ਼, ਦੁਖ। ਉਪਜੇ-ਪੈਦਾ ਹੋਏ। ਪਰਵੇਸ਼-ਲੀਨਤਾ।

**ਅਰਥ:** (ਹੇ ਭਾਈ! ਸੰਤ ਗੁਰੂ ਦੀ ਮਿਤਰਤਾ ਕਰਕੇ) ਇਸ (ਮਾਤ) ਲੋਕ ਵਿਚ (ਨਾਮ ਜਪਦਿਆਂ ਆਤਮਿਕ) ਸੁਖ ਪ੍ਰਾਪਤ ਹੋ ਜਾਂਦਾ ਹੈ। (ਅਗੇ ਪਰਲੋਕ ਵਿਚ) ਧਰਮ ਰਾਜ ਨੂੰ ਵੀ ਨਹੀਂ ਮਿਲਣਾ ਪੈਂਦਾ। ਹਰੀ ਦੀ ਦਰਗਾਹ ਵਿਚ ਵੀ ਸ਼ੋਭਾ ਵਾਲਾ ਹੋਈਦਾ ਹੈ। ਫਿਰ ਗਰਭ ਵਿਚ ਨਹੀਂ ਵਸਣਾ ਪੈਂਦਾ (ਭਾਵ ਆਵਾਗਵਣ ਤੋਂ ਛੁੱਟ ਜਾਈਦਾ ਹੈ)।੧।

(ਹੇ ਭਾਈ! ਮੈਂ) ਸੰਤ-ਗੁਰੂ ਦੀ ਮਿੱਤਰਤਾ ਦੀ (ਵਡਿਆਈ) ਜਾਣ ਲਈ ਹੈ। (ਗੁਰੂ ਨੇ) ਕਿਰਪਾ ਕਰਕੇ (ਮੈਨੂੰ) ਹਰੀ ਦਾ ਨਾਮ ਬਖਸ਼ਿਸ਼ ਕੀਤਾ ਹੈ, (ਅਤੇ ਇਹ) ਪਿਛੇ ਲਿਖੇ ਸੰਜੋਗਾਂ ਕਰਕੇ ਹੀ ਮੇਲ ਹੋਇਆ ਹੈ।੧।ਰਹਾਉ।

(ਹੇ ਭਾਈ!) ਗੁਰੂ ਦੇ ਚਰਨਾ ਵਿਚ (ਮੇਰਾ) ਚਿਤ ਜੁੜ ਗਿਆ ਹੈ। (ਇਹ) ਸੰਜੋਗ (ਮਿਲਾਪ) ਬਹੁਤ ਭਾਗਾਂ ਵਾਲਾ ਹੈ। ਸੰਤ (ਗੁਰੂ) ਦੀ ਚਰਨ ਧੂੜ ਮੇਰੇ ਮੱਥੇ ਉਤੇ ਲਗਣ ਨਾਲ ਮੇਰੇ ਸਾਰੇ ਪਾਪ ਤੇ ਦੁਖ ਦੂਰ ਹੋ ਗਏ ਹਨ।੨।

(ਹੇ ਪ੍ਰਾਣੀ! ਜਦੋਂ) ਸ਼ਰਧਾ ਤੇ ਭਾਵਨੀ ਨਾਲ ਸਾਧ-ਗੁਰੂ ਦੀ ਸਚ ਰੂਪ ਟਹਿਲ ਕਮਾਈ ਜਾਂਦੀ ਹੈ, ਤਦੋਂ (ਮਨੁੱਖ) ਦਾ ਮਨ ਸ਼ੁੱਧ ਤੇ (ਪਵਿੱਤਰ) ਹੋ ਜਾਂਦਾ ਹੈ। (ਹੇ ਭਾਈ! ਅਸਾਂ ਗੁਰੂ) ਦਾ ਸਫਲ ਦਰਸ਼ਨ ਕਰ ਲਿਆ ਹੈ (ਸਾਨੂੰ) ਹਰੇਕ ਹਿਰਦੇ ਵਿਚ (ਹਰੀ) ਵਸਿਆ (ਅਨੁਭਵ ਹੋ ਗਿਆ ਹੈ)।੩।

(ਹੇ ਭਾਈ!) ਸਾਰੇ ਝਗੜੇ ਤੇ ਦੁਖ ਦੂਰ ਹੋ ਗਏ ਹਨ। (ਅਸੀਂ) ਜਿਸ (ਪ੍ਰਭੂ) ਤੋਂ ਪੈਦਾ ਹੋਏ, ਉਸ (ਪ੍ਰਭੂ) ਵਿਚ ਹੀ ਲੀਨ ਹੋ ਗਏ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਪ੍ਰਭੂ (ਜੋ) ਬਹੁਤ ਸੁੰਦਰ, ਪ੍ਰਿਥਵੀ ਦੇ ਪਾਲਕ (ਅਤੇ) ਬਖਸ਼ਨਹਾਰ ਹਨ, (ਮੇਰੇ ਹਿਰਦੇ ਵਿਚ) ਪ੍ਰਗਟ ਹੋ ਗਏ ਹਨ।੪।੩੯।੪੬।

## ਸਾਰੰਸ਼ ਅਤੇ ਸਿਧਾਂਤ

ਸੰਤ ਗੁਰੂ ਦੀ ਮਿਤਰਤਾ ਦੇ ਫਲ ਸਰੂਪ ਹੀ ਨਾਮ ਦੀ ਦਾਤਿ ਮਿਲੀ ਅਤੇ ਜੀਵਨ ਦੇ ਸਾਰੇ ਸੁਖ ਮਿਲੇ ਹਨ। ਨਿਰਸੰਦੇਹ ਸੰਤਾਂ ਦਾ ਸੰਜੋਗ ਚੰਗੇ ਭਾਗਾਂ ਦਾ ਪ੍ਰਤੀਕ ਹੈ। ਸੰਤਾਂ ਦੀ ਸੇਵਾ ਕਰਨ ਨਾਲ ਮਨੁੱਖ ਪਵਿੱਤਰ ਹੋ ਜਾਂਦਾ ਹੈ। ਜਿਸ ਵਾਹਿਗੁਰੂ ਨੇ ਇਹ ਅਮੋਲਕ ਮਨੁੱਖਾ ਜਨਮ ਦਿਤਾ ਹੈ, ਉਸ ਵਿਚ ਲੀਨਤਾ ਹੋ ਜਾਂਦੀ ਹੈ।

ਸੰਸਾਰ ਦੇ ਮਾਇਆਧਾਰੀ ਮਿੱਤਰਾਂ ਨਾਲ ਸੰਗਤ ਕੀਤਿਆਂ ਕਲ-ਕਲੇਸ਼ ਹੀ ਪਲੇ ਪੈਂਦੇ ਹਨ। ਇਸ ਲਈ ਜੀਵ ਰੂਪੀ ਇਸਤਰੀ ਆਖਦੀ ਹੈ:—

**ਮਿਤ੍ਰ ਘਣੇਰੇ ਕਰਿ ਥਕੀ, ਮੇਰਾ ਦੁਖੁ ਕਾਟੈ ਕੋਇ ॥** [ਪੰਨਾ ੩੭

ਇਸ ਸ਼ਬਦ ਚੋਂ ਸਾਨੂੰ ਸਚੀ ਸਿਖਿਆ ਪ੍ਰਾਪਤ ਕਰਕੇ ਕਚਿਆਂ ਨਾਲੋਂ ਤੋੜ ਕੇ ਪੱਕੇ ਸੰਤ ਮਿੱਤਰਾਂ ਨਾਲ ਜੀਵਨ ਸਾਂਝ ਪਾਉਣ ਦੀ ਸੇਧ ਮਿਲਦੀ ਹੈ।

ਰਾਮਕਲੀ ਮਹਲਾ ੫ ॥ ਗਊ ਕਉ ਚਾਰੇ ਸਾਰਦੂਲੁ ॥ ਕਉਡੀ ਕਾ ਲਖ ਹੂਆ ਮੂਲੁ ॥ ਬਕਰੀ ਕਉ ਹਸਤੀ ਪ੍ਰਤਿਪਾਲੇ ॥ ਅਪਨਾ ਪ੍ਰਭੁ ਨਦਰਿ ਨਿਹਾਲੇ ॥੧॥ ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ ॥ ਬਰਨਿ ਨ ਸਾਕਉ ਬਹੁ ਗੁਨ ਤੇਰੇ ॥੧॥ਰਹਾਉ॥ ਦੀਸਤ ਮਾਸੁ, ਨ ਖਾਇ ਬਿਲਾਈ ॥ ਮਹਾ ਕਸਾਬਿ ਛੁਰੀ ਸਟਿ ਪਾਈ ॥ ਕਰਣਹਾਰ ਪ੍ਰਭੁ ਹਿਰਦੈ ਵੂਠਾ ॥ ਫਾਥੀ ਮਛੁਲੀ ਕਾ ਜਾਲਾ ਤੂਟਾ ॥੨॥ ਸੂਕੇ ਕਾਸਟ, ਹਰੇ ਚਲੂਲ ॥ ਊਚੈ ਥਲਿ, ਫੂਲੇ ਕਮਲ ਅਨੂਪ ॥ ਅਗਨਿ ਨਿਵਾਰੀ ਸਤਿਗੁਰ ਦੇਵ ॥ ਸੇਵਕੁ ਅਪਨੀ ਲਾਇਓ ਸੇਵ ॥੩॥ ਅਕਿਰਤਘਣਾ ਕਾ ਕਰੇ ਉਧਾਰੁ ॥ ਪ੍ਰਭੁ ਮੇਰਾ, ਹੈ ਸਦਾ ਦਇਆਰੁ ॥ ਸੰਤ ਜਨਾ ਕਾ ਸਦਾ ਸਹਾਈ ॥ ਚਰਨ ਕਮਲ ਨਾਨਕ ਸਰਣਾਈ ॥੪॥੩੯॥੫੦॥

## ਉਚਾਰਨ ਸੇਧ

**ਬਿੰਦੀ ਸਹਿਤ:** ਸਾਕਉਂ, ਮਹਾਂ।

**ਪਦ ਅਰਥ:** ਗਊ-(ਇੰਦ੍ਰੀਆਂ) ਨੂੰ। ਚਾਰੇ-ਚਾਰਦਾ ਹੈ (ਰਖਿਆ ਕਰਦਾ ਹੈ)। ਸਾਰਦੂਲ-ਸ਼ੇਰ ਬੱਬਰ (ਅਹੰਕਾਰ)। ਮੂਲੁ-ਮੁੱਲ, ਕੀਮਤ। ਕਉਡੀ-ਤੁਛ ਜੀਵ। ਬਕਰੀ-ਬੁਧੀ, ਸੁਰਤਿ। ਹਸਤੀ-ਹਾਥੀ (ਮਨ)। ਨਦਰਿ ਨਿਹਾਲੇ-ਮਿਹਰ ਦੀ ਨਜ਼ਰ ਨਾਲ ਵੇਖੇ। ਬਰਨਿ ਨ ਸਾਕਉ-ਵਰਣਨ ਨਹੀਂ ਕਰ ਸਕਦਾ ਹਾਂ। ਦੀਸਤ ਮਾਸ-ਮਾਸ (ਵਿਸ਼ੇ ਰੂਪ ਪਦਾਰਥ ਜੋ ਸਾਹਮਣੇ) ਦਿਸਦਾ ਹੈ। ਬਿਲਾਈ-ਬਿਲੀ (ਬ੍ਰਿਤੀ)। ਮਹਾ ਕਸਾਬ-ਵਡਾ ਕਸਾਈ, ਨਿਰਦਈ (ਕ੍ਰੋਧ)। ਛੁਰੀ-ਕਸਾਈਪੁਣੇ ਦੀ ਕਰਦ (ਭਾਵ ਹਿੰਸਾ)। ਸਟਿ ਪਾਈ-(ਹਥੋਂ) ਸੁੱਟ ਦਿਤੀ। ਵੂਠਾ-ਵਸ ਗਿਆ। ਫਾਥੀ-ਫੱਸੀ ਹੋਈ। ਜਾਲਾ ਤੂਟਾ-ਜਾਲ ਤੁਟ ਗਿਆ। ਸੂਕੇ ਕਾਸਟ-ਸੁਕੇ ਹੋਏ ਕਾਠ। ਹਰੇ ਚਲੂਲ-ਹਰੇ ਤੇ ਲਾਲ ਹੋ ਗਏ। ਊਚੈ ਥਲਿ-ਉਚੇ ਰੇਤਲੇ ਥਲ ਉਤੇ। ਫੂਲੇ-ਖਿੜੇ ਗਏ। ਕਮਲ-ਕਵਲ ਫੁਲ (ਭਾਵ ਸ਼ੁੱਭ ਗੁਣ)। ਅਨੂਪੁ-ਸੁੰਦਰ। ਅਗਨਿ-(ਤ੍ਰਿਸ਼ਨਾ ਦੀ) ਅੱਗ। ਨਿਵਾਰੀ-ਦੂਰ ਕਰ ਦਿਤੀ। ਅਕ੍ਰਿਤਘਣਾ-ਕਿਸੇ ਦਾ ਉਪਕਾਰ ਨਾ ਜਾਣਨ ਵਾਲੇ, ਨਾ-ਸ਼ੁਕਰੇ। ਉਧਾਰੁ-ਪਾਰ ਉਤਾਰਾ। ਦਇਆਰੁ-ਦਿਆਲੂ। ਸਹਾਈ-ਰਖਿਆ ਕਰਨ ਵਾਲਾ, ਮਦਦਗਾਰ।

**ਅਰਥ:** (ਹੇ ਭਾਈ! ਜਦੋਂ) ਆਪਣਾ ਪ੍ਰਭੂ ਮਿਹਰ ਦੀ ਨਜ਼ਰ ਨਾਲ ਵੇਖੇ, (ਹੈਰਾਨ ਕਰਨ ਵਾਲੀਆਂ ਗੱਲਾਂ ਵਾਪਰ ਜਾਂਦੀਆਂ ਹਨ)। (ਵੇਖੋ) ਗਊਆਂ (ਇੰਦ੍ਰੀਆਂ) ਨੂੰ ਸ਼ੇਰ ਬੱਬਰ (ਹੰਕਾਰ) ਚਾਰ ਰਿਹਾ ਹੈ (ਭਾਵ ਉਨ੍ਹਾਂ ਦੀ ਰਖਿਆ ਕਰ ਰਿਹਾ ਹੈ)। ਕਉਡੀ (ਭਾਵ ਤੁਛ ਜਿਹੇ ਜੀਵ) ਦਾ ਮੁੱਲ ਲੱਖਾਂ (ਰੁਪਏ ਹੋ ਗਿਆ ਹੈ। ਬਕਰੀ (ਬੁੱਧੀ) ਨੂੰ, ਹਾਥੀ (ਭਾਵ ਮਨ) ਪਾਲ ਰਿਹਾ ਹੈ।੧।

ਹੇ ਕਿਰਪਾ ਦੇ ਖਜ਼ਾਨੇ, ਮੇਰੇ ਪ੍ਰੀਤਮ ਪ੍ਰਭੂ! ਤੇਰੇ ਗੁਣ ਬਹੁਤ ਹੀ ਹਨ (ਜਿਹਨਾਂ ਦਾ) ਵਰਣਨ ਮੈਂ ਨਹੀਂ ਕਰ ਸਕਦਾ (ਭਾਵ ਅਸਮਰਥ ਹਾਂ)।੧।ਰਹਾਉ।

(ਹੇ ਭਾਈ! ਹੁਣ ਵਿਸ਼ੇ ਰੂਪ) ਦਿਸਦਾ ਮਾਸ ਤ੍ਰਿਸ਼ਨਾ ਰੂਪ ਬਿਲੀ ਨਹੀਂ ਖਾਂਦੀ, ਵਡੇ ਕਸਾਈ (ਕ੍ਰੋਧੀ ਮਨ ਨੇ ਹਿੰਸਾ ਰੂਪ) ਛੁਰੀ (ਹਥੋਂ) ਸੁੱਟ ਦਿੱਤੀ ਹੈ। ਕਰਣਕਾਰਣ ਸਮਰਥ ਪ੍ਰਭੂ (ਜਦੋਂ) ਹਿਰਦੇ ਵਿਚ ਆ ਵਸਿਆ (ਤਾਂ) ਫਸੀ ਹੋਈ ਜੀਵ ਰੂਪੀ ਮੱਛੀ ਦਾ (ਮਾਇਆ ਮੋਹ ਰੂਪੀ) ਜਾਲ ਟੁੱਟ ਗਿਆ।੨।

(ਹੇ ਭਾਈ! ਜਦੋਂ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਹੋਈ) ਸੁੱਕੇ ਕਾਠ (ਭਾਵ ਸੁਕੇ ਦਿਲ) ਹਰੇ ਭਰੇ ਹੋ ਗਏ (ਇਹਨਾਂ ਨੂੰ) ਲਾਲ ਪਤੇ ਲਗ ਗਏ (ਭਾਵ ਇਹਨਾਂ ਤੇ ਰੌਣਕ ਆ ਗਈ)। ਉਚੇ ਰੇਤਲੇ ਥਲ ਤੇ (ਭਾਵ ਖੁਸ਼ਕ ਮਨ ਤੇ) ਕੰਵਲ ਫੁਲ ਖਿੜ ਪਏ (ਮਨ ਦੇ ਭਾਵ ਕੋਮਲ ਹੋ ਗਏ)। ਸਤਿਗੁਰੂ ਦੇਵ ਨੇ ਤ੍ਰਿਸ਼ਨਾ ਰੂਪੀ ਅੱਗ ਦੂਰ ਕਰ ਦਿੱਤੀ (ਅਤੇ) ਸੇਵਕ ਨੂੰ ਆਪਣੀ ਸੇਵਾ ਵਿਚ ਲਾ ਲਿਆ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੇਰਾ ਪ੍ਰਭੂ ਸਦਾ ਹੀ ਦਇਆਲੂ ਹੈ, ਨਾ ਕੀਤੀ ਜਾਣਨ ਵਾਲੇ ਨਾ-ਸ਼ੁਕਰਿਆਂ ਦਾ ਵੀ ਉਧਾਰ ਕਰ ਦਿੰਦਾ ਹੈ। (ਉਹ) ਸੰਤ ਜਨਾ ਦਾ ਸਦਾ ਮਦਦਗਾਰ ਹੈ। (ਇਸ ਲਈ) ਸੰਤ ਉਸ ਪ੍ਰਭੂ ਦੇ ਚਰਨ ਕਮਲਾਂ ਦੀ ਸ਼ਰਣ ਪਏ ਰਹਿੰਦੇ ਹਨ।੪।੩੯।੫੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੀ ਨਦਰਿ ਨਾਲ ਜੋ ਬਰਕਤ ਪ੍ਰਾਪਤ ਹੁੰਦੀ ਹੈ, ਉਸ ਦਾ ਵਰਣਨ ਹੈ। ਗਊ ਨੂੰ ਸ਼ੇਰ ਦਾ ਚਰਾਉਣਾ, ਕੌਡੀ ਦਾ ਮੁੱਲ ਲੱਖ ਹੋਣਾ ਇਤਾਦਿ ਸਾਰੀਆਂ ਗਲਾਂ ਜੋ ਅਸੰਭਵ ਹਨ, ਸੰਭਵ ਹੋ ਜਾਂਦੀਆਂ ਹਨ। ਇਸ ਸ਼ਬਦ ਵਿਚ ਜੋ ਰੂਪਕ ਵਰਤੇ ਹਨ, ਉਨ੍ਹਾਂ ਦੇ ਅੰਤਰੀਵ ਭਾਵਾਂ ਤੋਂ ਜਾਣੂ ਹੋਣਾ ਗੁਰਮਤਿ ਸਿਖਿਆਰਥੀਆਂ ਲਈ ਜ਼ਰੂਰੀ ਹੈ।

ਜੇ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਕਰੇ ਤਾਂ ਸਾਰਦੂਲ (ਬਬਰ-ਸ਼ੇਰ) ਭਾਵ ਹੰਕਾਰ ਹੀ ਗਊਆਂ (ਇੰਦ੍ਰੀਆਂ) ਨੂੰ ਖਾਣ ਦੀ ਬਜਾਏ ਉਨ੍ਹਾਂ ਦਾ ਰਖਵਾਲਾ ਬਣ ਜਾਂਦਾ ਹੈ। ਕਉਡੀ ਜਿਤਨੇ ਮੁਲ ਦਾ ਜੀਵ ਲੱਖਾਂ ਦਾ ਮਾਲਕ ਬਣ ਜਾਂਦਾ ਹੈ। ਬਕਰੀ (ਭਾਵ ਬੁਧੀ) ਨੂੰ ਹਾਥੀ (ਮਨ) ਪਾਲਣ ਲਗ ਜਾਂਦਾ ਹੈ। ਦਿਸਦੇ ਪਦਾਰਥ ਤੇ ਵਿਸ਼ੇ ਰੂਪ ਭੋਗਾਂ ਵਲੋਂ ਤ੍ਰਿਸ਼ਨਾ ਰੂਪ ਬਿਲੀ ਮੂੰਹ ਮੋੜ ਲੈਂਦੀ ਹੈ, ਬੁਧੀ ਬਦਲ ਜਾਂਦੀ ਹੈ। ਵੱਡਾ ਕਸਾਈ ਕ੍ਰੋਧ ਹੈ, ਉਹ ਆਪਣੇ ਹੱਥ ਚੋਂ ਹਿੰਸਾ ਕਰਨ ਵਾਲੀ ਛੁਰੀ ਪਰੇ ਸੁੱਟ ਦਿੰਦਾ ਹੈ। ਗਲ ਕੀ ਪਰਮੇਸ਼ਰ ਦੀ ਨਦਰਿ ਦਾ ਸਦਕਾ ਜੀਵਨ ਵਿਚ ਐਨਾ ਵੱਡਾ ਪਰਿਵਰਤਨ ਆ ਜਾਂਦਾ ਹੈ।

**ਰਾਮਕਲੀ ਮਹਲਾ ੫ ॥ ਪੰਚ ਸਿੰਘ ਰਾਖੇ ਪ੍ਰਭ ਮਾਰਿ ॥ ਦਸ ਬਿਘਿਆੜੀ ਲਈ ਨਿਵਾਰਿ ॥ ਤੀਨਿ ਆਵਰਤ ਕੀ ਚੂਕੀ ਘੇਰ ॥ ਸਾਧ ਸੰਗਿ ਚੂਕੇ ਭੈ ਫੇਰ ॥੧॥ ਸਿਮਰਿ ਸਿਮਰਿ ਜੀਵਾ ਗੋਵਿੰਦ ॥ ਕਰਿ ਕਿਰਪਾ ਰਾਖਿਓ ਦਾਸੁ ਅਪਨਾ, ਸਦਾ ਸਦਾ ਸਾਚਾ ਬਖਸਿੰਦ ॥੧॥ਰਹਾਉ॥ ਦਾਝਿ ਗਏ, ਤ੍ਰਿਣ ਪਾਪ ਸੁਮੇਰ ॥ ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ ॥ ਅਨਦ ਰੂਪ ਪ੍ਰਗਟਿਓ ਸਭ ਥਾਨਿ ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥੨॥ ਸਾਗਰੁ ਤਰਿਓ ਬਾਛਰ ਖੋਜ ॥ ਖੇਦੁ ਨ ਪਾਇਓ, ਨਹ ਫੁਨਿ ਰੋਜ ॥ ਸਿੰਧੁ ਸਮਾਇਓ ਘਟੁਕੇ ਮਾਹਿ ॥ ਕਰਣਹਾਰ ਕਉ, ਕਿਛੁ ਅਚਰਜੁ ਨਾਹਿ ॥੩॥ ਜਉ**

**ਛੂਟਉ, ਤਉ ਜਾਇ ਪਇਆਲ ॥ ਜਉ ਕਾਢਿਓ, ਤਉ ਨਦਰਿ ਨਿਹਾਲ ॥ ਪਾਪ ਪੁੰਨ, ਹਮਰੈ ਵਸਿ ਨਾਹਿ ॥ ਰਸਕਿ ਰਸਕਿ ਨਾਨਕ ਗੁਣ ਗਾਹਿ ॥੪॥੪੦॥੫੧॥**

**ਪਦ ਅਰਥ:** ਪੰਚ ਸਿੰਘ-(ਕਾਮਾਦਿਕ) ਪੰਜ ਸ਼ੇਰ। ਪ੍ਰਭਿ-ਪ੍ਰਭੂ ਨੇ। ਮਾਰਿ-ਮਾਰ ਦਿਤੇ ਹਨ। ਦਸ ਬਿਘਿਆੜੀ-ਦਸ ਇੰਦ੍ਰੇ ਰੂਪ ਬਘਿਆੜੀਆਂ। ਨਿਵਾਰੀ-ਦੂਰ ਕਰ ਦਿੱਤੀਆਂ (ਭਾਵ ਵਸ ਕਰ ਦਿਤੀਆਂ ਹਨ)। ਤੀਨਿ ਆਵਰਤ-ਤਿਨਾਂ ਗੁਣਾਂ ਦੀ। ਚੂਕੀ ਘੇਰ-ਘੁੰਮਣ ਘੇਰੀ ਮੁਕ ਗਈ। ਭੈ-ਡਰ। ਫੇਰ-ਫੇਰੇ, ਗੇੜੇ। ਦਾਝਿ ਗਏ-ਸੜ ਗਏ। ਤ੍ਰਿਣ-ਘਾਹ। ਪਾਪ ਸੁਮੇਰ-ਸੁਮੇਰ ਪਰਬਤ ਜਿਨੇ ਵੱਡੇ ਪਾਪ। ਜਪਿ-ਜਪ ਕੇ। ਪ੍ਰਭ ਪੈਰ-ਪ੍ਰਭੂ ਦੇ ਪੈਰ। ਸਭ ਥਾਨਿ-ਸਭ ਥਾਵਾਂ ਵਿਚ। ਜੋਰੀ-ਜੁੜ ਕੇ। ਸੁਖ ਮਾਨਿ-ਸੁਖ ਮਾਣੇ ਹਨ। ਬਾਛਰ ਖੋਜ-ਵੱਛੇ ਦੇ ਖੁਰ·ਦਾ ਨਿਸ਼ਾਨ। ਖੇਦੁ-ਦੁਖ। ਫੁਨਿ-ਫੇਰ। ਰੋਜ-ਗ਼ਮ, ਸ਼ੋਕ। ਸਿੰਧੁ-ਸਮੁੰਦਰ (ਵਾਹਿਗੁਰੂ)। ਘਟੂਕੇ ਮਾਹਿ-ਨਿੱਕੇ ਜਿਹੇ ਘੜੇ (ਭਾਵ ਦਿਲ) ਵਿਚ। ਅਚਰਜੁ-ਹੈਰਾਨੀ ਵਾਲੀ ਗਲ। ਛੂਟਉ-ਛੁੱਟਾਂ, ਵਿਛੁੜਾਂ। ਜਾਇ ਪਇਆਲ-ਪਾਤਾਲ ਵਿਚ ਜਾ ਪਿਆ ਹਾਂ। ਜਉ-ਜਦੋਂ। ਕਾਢਿਓ-ਕਢਿਆ। ਤਉ-ਤਦੋਂ। ਨਦਰਿ ਨਿਹਾਲ-ਮਿਹਰ ਦੀ ਨਜ਼ਰ ਨਾਲ ਨਿਹਾਲ ਹੋ ਗਿਆ। ਹਮਰੈ ਵਸਿ-ਸਾਡੇ ਵੱਸ ਵਿਚ। ਰਸਕਿ-ਰੱਸ ਨਾਲ। ਗੁਣ ਗਾਹਿ-ਗੁਣ ਗਾਉਂਦੇ ਹਨ।

**ਅਰਥ:** ਕਾਮਾਦਿਕ ਪੰਜ ਸ਼ੇਰ ਪ੍ਰਭੂ ਨੇ ਮਾਰ ਕੇ (ਪਰੇ) ਰਖ ਦਿਤੇ। ਦਸ ਇੰਦ੍ਰੇ ਰੂਪ ਬਘਿਆੜੀਆਂ ਦੂਰ ਕਰ ਦਿੱਤੀਆਂ (ਭਾਵ ਵਸ ਵਿਚ ਕਰ ਦਿਤੀਆਂ)। ਤਿੰਨਾਂ ਗੁਣਾਂ ਦੀ ਘੁੰਮਣ-ਘੇਰੀ ਦੂਰ ਹੋ ਗਈ। ਸਾਧ ਸੰਗ ਕਰਕੇ ਡਰ ਅਤੇ (ਆਵਾਗਵਣ ਵਾਲੇ) ਫੇਰੇ ਮੁੱਕ ਗਏ।੧।

(ਹੇ ਭਾਈ!) ਮੈਂ ਗੋਵਿੰਦ ਨੂੰ ਸਿਮਰ ਸਿਮਰ ਕੇ ਜੀਉਂਦਾ ਹਾਂ। (ਉਸ ਗੋਵਿੰਦ ਨੇ ਆਪਣੀ) ਕਿਰਪਾ ਕਰਕੇ ਆਪਣਾ ਦਾਸ ਰਖ ਲਿਆ, (ਉਹ ਪ੍ਰਭੂ ਸਦਾ ਹੀ ਸੱਚਾ ਅਤੇ (ਸਾਰੇ ਅਵਗਣ) ਬਖ਼ਸ਼ਣ ਵਾਲਾ ਹੈ।੧।ਰਹਾਉ।

(ਜਦੋਂ) ਨਾਮ ਜਪ ਜਪ ਕੇ ਪ੍ਰਭੂ ਦੇ ਪੈਰ ਪੂਜੇ (ਜਿਸ ਨਾਲ) ਸੁਮੇਰ ਪਹਾੜ (ਜਿਤਨੇ) ਵਡੇ ਪਾਪ ਘਾਹ ਵਾਂਗੂ ਸੜ ਗਏ। ਅਨੰਦ ਰੂਪ (ਪ੍ਰਭੂ) ਸਭ ਥਾਵਾਂ ਵਿਚ ਪ੍ਰਗਟ (ਦਿਸ ਪਏ)। ਪ੍ਰੇਮਾ ਭਗਤੀ ਵਿਚ ਜੁੜ ਕੇ (ਸਾਰੇ) ਸੁਖ ਮਾਣੇ।੨।

(ਸੰਸਾਰ) ਸਾਗਰ (ਇਉਂ) ਤਰ ਲਿਆ (ਜਿਵੇਂ) ਵਛੇ ਦਾ (ਪਾਣੀ ਨਾਲ ਭਰਿਆ) ਖੁਰੇ ਵਾਲਾ ਨਿਸ਼ਾਨ ਲੰਘ ਜਾਈਦਾ ਹੈ। ਨਾ ਮੁੜ ਕੇ ਕੋਈ ਦੁਖ ਪਾਇਆ ਨਾ ਹੀ ਕੋਈ ਗ਼ਮ (ਪਾਇਆ)। (ਵਾਹਿਗੁਰੂ) ਸਮੁੰਦਰ (ਦਿਲ ਰੂਪੀ) ਨਿਕੇ ਜਿਹੇ ਘੜੇ ਵਿਚ ਹੀ ਆ ਸਮਾਏ ਹਨ। (ਪਰ) ਕਰਣਹਾਰ ਪ੍ਰਭੂ ਲਈ (ਇਹ) ਕੁਝ ਭੀ ਹੈਰਾਨੀ ਵਾਲੀ ਖੇਡ ਨਹੀਂ ਹੈ।੩।

ਜਦੋਂ (ਮੈਂ ਪ੍ਰਭੂ ਦੇ ਨਾਮ ਤੋਂ) ਛੁੱਟ ਜਾਵਾਂ ਤਦੋਂ (ਮੈਂ ਇਹ ਸਮਝਦਾ ਹਾਂ ਕਿ ਮੈਂ) ਪਾਤਾਲ ਵਿਚ ਜਾ ਡਿਗਿਆ ਹਾਂ, ਜਦੋਂ (ਤੂੰ) ਕਢ ਲਿਆ ਤਦੋਂ (ਮੈਂ ਸਮਝਿਆ ਕਿ ਤੇਰੀ) ਮਿਹਰ ਦੀ ਨਜ਼ਰ ਨਾਲ ਨਿਹਾਲ ਹੋ ਗਿਆ ਹਾਂ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਪਾਪ ਪੁੰਨ ਕਰਮ (ਭਾਵ ਮਾੜੇ ਚੰਗੇ ਕੰਮ ਕਰਨੇ) ਸਾਡੇ (ਜੀਵਾਂ) ਦੇ ਵਸ ਵਿਚ ਨਹੀਂ ਹਨ। (ਜਿਨ੍ਹਾਂ ਤੇ ਤੇਰੀ ਮਿਹਰ ਹੁੰਦੀ ਹੈ ਓਹ ਜਨ) ਰਸ ਰਸ ਕੇ (ਤੇਰੇ) ਗੁਣ ਗਾਉਂਦੇ ਹਨ।੪।੪੦।੫੧।

# ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਜਦੋਂ ਕਿਰਪਾ ਹੁੰਦੀ ਹੈ ਤਾਂ ਮਨੁੱਖ ਨੂੰ ਨਾਮ-ਸਿਮਰਨ ਨਸੀਬ ਹੁੰਦਾ ਹੈ। ਨਾਮ ਦੀ ਬਰਕਤ ਨਾਲ ਕਾਮਾਦਿਕ ਵੈਰੀਆਂ ਤੇ ਕਾਬੂ ਪਾ ਲਈਦਾ ਹੈ। ਪਾਪਾ ਦੇ ਪਹਾੜ ਘਾਹ ਵਾਂਗੂੰ ਸੜ ਜਾਂਦੇ ਹਨ। ਪ੍ਰੇਮਾ-ਭਗਤੀ ਦਾ ਅਨੰਦ ਮਾਣਨ ਮਗਰੋਂ ਵਾਹਿਗੁਰੂ ਹਿਰਦੇ ਵਿਚ ਵਸ ਜਾਂਦਾ ਹੈ, ਜੋ ਸਾਰੇ ਸੁੱਖਾਂ ਦਾ ਮੂਲ ਹੈ। ਔਖੇ ਤੋਂ ਔਖਾ ਕੰਮ ਸੌਖਾ ਬਣ ਜਾਂਦਾ ਹੈ। ਗਲ ਕੀ ਸਾਰੀ ਸ਼ਕਤੀ ਪਰਮੇਸ਼ਰ ਦੀ ਨਦਰਿ ਵਿਚ ਹੈ। ਉਹ ਜਿਹੋ ਜਿਹੀ ਕਿਸੇ ਤੇ ਨਦਰਿ ਕਰਦਾ ਹੈ ਉਹ ਮਨੁੱਖ ਉਹੋ ਜਿਹੋ ਬਣ ਜਾਂਦਾ ਹੈ। ਇਸ ਲਈ ਅੰਤਲੇ ਪਦੇ ਵਿਚ ਗੁਰਦੇਵ ਜੀ ਨੇ ਫੁਰਮਾਇਆ ਹੈ:--

**ਪਾਪ ਪੁੰਨ ਹਮਰੈ ਵਸਿ ਨਾਹਿ ॥ ਰਸਕਿ ਰਸਕਿ ਨਾਨਕ ਗੁਣ ਗਾਹਿ॥[ਪੰਨਾ ੮੯੯**

ਸਿਧਾਂਤ ਇਹ ਹੈ ਕਿ ਪਰਮੇਸ਼ਰ ਦੇ ਗੁਣ ਗਾਉਣ ਵਾਲਾ ਮਨੁੱਖ ਪਾਪਾਂ ਪੁੰਨਾ ਦੇ ਚਕਰਾਂ ਵਿਚ ਕਦੇ ਵੀ ਨਹੀਂ ਪੈਂਦਾ।

**ਰਾਮਕਲੀ ਮਹਲਾ ੫ ॥ ਨਾ ਤਨੁ ਤੇਰਾ, ਨਾ ਮਨੁ ਤੋਹਿ ॥ ਮਾਇਆ ਮੋਹਿ ਬਿਆਪਿਆ ਧੋਹਿ ॥ ਕੁਦਮ ਕਰੈ ਗਾਡਰ ਜਿਉ ਛੇਲ ॥ ਅਚਿੰਤੁ, ਜਾਲੁ ਕਾਲੁ ਚਕ੍ਰੁ ਪੇਲ ॥੧॥ ਹਰਿ ਚਰਨ ਕਮਲ ਸਰਨਾਇ ਮਨਾ ॥ ਰਾਮਨਾਮੁ ਜਪਿ ਸੰਗਿ ਸਹਾਈ, ਗੁਰਮੁਖਿ ਪਾਵਹਿ ਸਾਚੁ ਧਨਾ ॥੧॥ਰਹਾਉ॥ ਊਨੇ ਕਾਜ, ਨ ਹੋਵਤ ਪੂਰੇ ॥ ਕਾਮਿ ਕ੍ਰੋਧ ਮਦਿ, ਸਦ ਹੀ ਝੂਰੇ॥ ਕਰੈ ਬਿਕਾਰ, ਜੀਅਰੇ ਕੈ ਤਾਈ ॥ ਗਾਫਲ ਸੰਗਿ ਨ ਤਸੂਆ ਜਾਈ ॥੨॥ ਧਰਤ ਧੋਹ, ਅਨਿਕ ਛਲ ਜਾਨੈ ॥ ਕਉਡੀ ਕਉਡੀ ਕਉ, ਖਾਕੁ ਸਿਰਿ ਛਾਨੈ ॥ ਜਿਨਿ ਦੀਆ, ਤਿਸੈ ਨ ਚੇਤੈ ਮੂਲਿ ॥ ਮਿਥਿਆ ਲੋਭੁ ਨ ਉਤਰੈ ਸੂਲੁ ॥੩॥ ਪਾਰਬ੍ਰਹਮ ਜਬ ਭਏ ਦਇਆਲ ॥ ਇਹੁ ਮਨੁ, ਹੋਆ ਸਾਧ ਰਵਾਲ ॥ ਹਸਤ ਕਮਲ, ਲੜਿ ਲੀਨੋ ਲਾਇ ॥ ਨਾਨਕ, ਸਾਚੈ ਸਾਚਿ ਸਮਾਇ ॥੪॥੪੧॥੫੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਪਾਵਹਿਂ, ਤਾਈਂ। 'ਮੋਹਿ' ਨੂੰ 'ਮੋਹੇ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਤੋਹਿ-ਤੇਰਾ। ਮੋਹਿ-ਮੋਹ ਵਿਚ। ਬਿਆਪਿਆ-ਲੱਗਾ ਹੋਇਆ ਹੈ। ਧੋਹਿ-ਧੋਖੇ, ਠੱਗੀ ਵਿਚ। ਕੁਦਮ-ਕਲੋਲ। ਗਾਡਰ-ਭੇਡ ਦਾ ਬੱਚਾ, ਛੇਲਾ, ਭੇਡੂ । ਅਚਿੰਤੁ-ਅਚਣਚੇਤ ਹੀ। ਜਾਲੁ ਕਾਲੁ-ਕਾਲ ਰੂਪੀ ਜਾਲ। ਚਕ੍ਰੁ ਪੇਲ-ਚਕਰ ਚਲਾ ਦਿੰਦਾ ਹੈ। ਮਨਾ-ਹੇ ਮਨ!। ਧਨਾ-ਧਨ, ਦੌਲਤ। ਊਨੇ-ਅਧੂਰੇ। ਕਾਜ-ਕੰਮ ਕਾਰ। ਪੂਰੇ-ਸੰਪੂਰਨ। ਮਦਿ-ਨਸ਼ੇ ਵਿਚ। ਝੂਰੇ-ਚਿੰਤਾ ਕਰਦਾ ਹੈ, ਕਲਪਦਾ ਰਹਿੰਦਾ ਹੈ। ਕੈ-ਵਾਸਤੇ। ਗਾਫਲ-ਸੁਸਤ, ਆਲਸੀ। ਤਸੂਆ-ਰਤਾ ਭਰ ਵੀ। ਧਰਤ ਧੋਹ-ਧ੍ਰੋਹ ਕਰਦਾ ਹੈ। ਛਲ-ਫਰੇਬ। ਕਉ-ਵਾਸਤੇ। ਖਾਕੁ ਸਿਰਿ ਛਾਨੈ-ਮੁਹਾਵਰਾ ਹੈ, ਸਿਰ ਉਤੇ ਸੁਆਹ ਪਾਂਦਾ ਰਹਿੰਦਾ ਹੈ। ਜਿਨਿ-ਜਿਸ (ਵਾਹਿਗੁਰੂ) ਨੇ। ਨ ਚੇਤੈ-ਯਾਦ ਨਹੀਂ ਕਰਦਾ।

ਮੂਲਿ-ਮੁਢੋਂ ਹੀ, ਉਕਾ ਹੀ। ਮਿਥਿਆ ਲੋਭੁ-ਝੂਠਾ ਲੋਭ। ਸੂਲੁ-ਚੋਭ। ਰਵਾਲ-(ਚਰਨ) ਧੂੜ। ਹਸਤ-ਹੱਥ। ਲੜਿ-ਪਲੇ ਨਾਲ।

**ਅਰਥ:** (ਹੇ ਭਾਈ!) ਨਾ ਤੇਰਾ ਸਰੀਰ ਹੈ (ਅਤੇ) ਨਾ ਹੀ ਤੇਰਾ ਮਨ (ਤੇਰੇ ਵਸ ਵਿਚ ਹੈ)। ਮਾਇਆ ਦੇ ਮੋਹ ਕਰਕੇ (ਤੂੰ) ਧੋਖੇ ਵਿਚ ਫਸਿਆ ਪਿਆ ਹੈਂ। ਜਿਵੇਂ ਭੇਡ ਨਾਲ (ਉਸ ਦਾ) ਛੇਲਾ ਕਲੋਲ ਕਰਦਾ ਹੈ (ਅਤੇ) ਅਚਣਚੇਤ ਹੀ ਮੌਤ ਰੂਪੀ ਜਾਲ ਆ ਪੈਂਦਾ ਹੈ (ਭਾਵ ਮੌਤ ਆਪਣਾ ਚਕਰ ਚਲਾ ਦਿੰਦੀ ਹੈ, ਤੇਰਾ ਵੀ ਇਹੋ ਜਿਹਾ ਹਾਲ ਹੈ)।੧।

ਹੇ (ਮੇਰੇ ਮਨ! ਤੂੰ) ਹਰੀ ਦੇ ਚਰਨ ਕਮਲਾਂ ਦੀ ਸ਼ਰਨ ਲੈ। (ਤੂੰ) ਪ੍ਰਭੂ ਦਾ ਨਾਮ ਜਪ (ਜੋ ਤੇਰੇ) ਨਾਲ ਮਦਦਗਾਰ ਹੋਵੇਗਾ, ਗੁਰੂ ਦੇ ਰਾਹੀਂ ਤੂੰ ਸਚ (ਨਾਮ ਰੂਪੀ) ਧਨ ਪਾ ਲਵੇਂਗਾ।੧।ਰਹਾਉ।

(ਹੇ ਭਾਈ! ਮਨੁੱਖ ਦੇ) ਅਧੂਰੇ ਕੰਮ ਕਦੇ ਵੀ ਪੂਰੇ ਨਹੀਂ ਹੁੰਦੇ (ਭਾਵ ਸਿਰੇ ਨਹੀਂ ਚੜ੍ਹਦੇ)। (ਇਹ) ਸਦਾ ਹੀ ਕਾਮ ਵਾਸ਼ਨਾ ਵਿਚ, ਕ੍ਰੋਧ ਵਿਚ ਅਤੇ ਮੋਹ ਮਾਇਆ ਦੇ ਨਸ਼ੇ ਵਿਚ ਕਲਪਦਾ ਰਹਿੰਦਾ ਹੈ। (ਇਹ ਆਪਣੀ) ਜਿੰਦ ਲਈ (ਕਈ ਪ੍ਰਕਾਰ ਦੇ) ਵਿਕਾਰ ਕਰਦਾ ਹੈ (ਪਰ ਇਸ) ਗਾਫਲ (ਮਨੁੱਖ ਦੇ) ਨਾਲ (ਪਰਲੋਕ ਵਿਚ ਕੋਈ) ਰਤਾ ਭਰ ਪਦਾਰਥ ਵੀ ਨਹੀਂ ਜਾਂਦਾ।੨।

(ਹੇ ਭਾਈ! ਇਹ ਜੀਵ ਦੂਜਿਆਂ ਨਾਲ) ਅਨੇਕਾਂ ਧ੍ਰੋਹ (ਠੱਗੀਆਂ) ਤੇ ਕਪਟ (ਆਦਿਕ) ਕਰਦਾ ਹੈ। ਕੌਡੀ ਕੌਡੀ ਲਈ (ਆਪਣੇ) ਸਿਰ ਵਿਚ ਸੁਆਹ ਪਾਂਦਾ ਫਿਰਦਾ ਹੈ। ਜਿਸ (ਵਾਹਿਗੁਰੂ) ਨੇ (ਇਸ ਜੀਵ ਨੂੰ ਸਭ ਕੁਝ) ਦਿਤਾ ਹੈ, ਉਸ (ਵਾਹਿਗੁਰੂ) ਨੂੰ ਉਕਾ ਹੀ ਯਾਦ ਨਹੀਂ ਕਰਦਾ। (ਹਰ ਵੇਲੇ) ਮਿਥਿਆ (ਪਦਾਰਥਾਂ ਦੇ) ਲੋਭ ਦਾ ਸੂਲ (ਚੋਭ) ਦੂਰ ਨਹੀਂ ਹੁੰਦਾ।੩।

(ਹੇ ਭਾਈ!) ਪਰਮੇਸ਼ਰ ਜਦੋਂ (ਜਿਸ ਉਤੇ) ਦਇਆਲੂ ਹੋ ਗਏ, (ਉਸ ਦਾ) ਇਹ ਮਨ ਸਾਧੂ (ਗੁਰੂ ਦੀ) ਚਰਨ ਧੂੜ ਹੋ ਗਿਆ। ਓਦੋਂ (ਉਸ ਨੂੰ ਆਪਣੇ) ਸੋਹਣੇ ਹੱਥਾਂ ਨਾਲ ਆਪਣੇ ਲੜ ਨਾਲ ਲਾ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਜੀਵ) ਨਿਰੋਲ ਸਦਾ ਥਿਰ ਪ੍ਰਭੂ ਵਿਚ ਲੀਨ ਹੋ ਗਿਆ।੪।੪੧।੫੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੀਵ ਨੂੰ ਪ੍ਰਭੂ ਦੀ ਚਰਨ ਸ਼ਰਨ ਵਿਚ ਰਹਿਣ ਦਾ ਇਹ ਉਪਦੇਸ਼ ਦਿਤਾ ਹੈ ਕਿ ਨਾ ਤੇਰਾ ਸਰੀਰ ਤੇਰੇ ਵਸ ਵਿਚ ਹੈ ਅਤੇ ਨਾ ਹੀ ਤੇਰਾ ਮਨ ਤੇਰੇ ਕਾਬੂ ਵਿਚ ਹੈ ਕਿਉਂਕਿ ਪਰਮੇਸ਼ਰ ਨੂੰ ਛੱਡ ਕੇ ਤੂੰ ਮਾਇਆ ਦੇ ਮੋਹ ਵਿਚ ਮਗਨ ਹੋਣ ਕਰਕੇ ਧੋਖੇ ਵਿਚ ਫਸਿਆ ਰਹਿੰਦਾ ਹੈਂ। ਕਉਡੀ ਕਉਡੀ ਖਾਤਰ ਮਿੱਟੀ ਛਾਣਦਾ ਫਿਰਦਾ ਹੈਂ ਭਾਵ ਝੱਖਾਂ ਮਾਰਦਾ ਰਹਿੰਦਾ ਹੈਂ। ਜਿਸ ਜਿੰਦ ਲਈ ਤੂੰ ਪਾਪ-ਵਿਕਾਰ ਕਮਾਉਂਦਾ ਹੈਂ, ਉਹ ਅਤੇ ਹੋਰ ਕੋਈ ਰਤਾ ਭਰ ਵਸਤੂ ਭੀ ਤੇਰੇ ਨਾਲ ਨਹੀਂ ਜਾਣੀ।

ਸਿਧਾਂਤ ਇਹ ਹੈ ਕਿ ਜੇ ਪ੍ਰਭੂ ਦੀ ਨਦਰਿ ਹੋ ਜਾਵੇ ਅਤੇ ਉਹ ਪ੍ਰਭੂ ਜੀਵ ਨੂੰ ਆਪਣੇ ਲੜ ਲਾ ਲਵੇ ਤਾਂ ਜੀਵ ਸਚ ਵਿਚ ਸਮਾਅ ਸਕਦਾ ਹੈ ਭਾਵ ਪਰਮੇਸ਼ਰ ਵਿਚ ਅਭੇਦ ਹੋ ਸਕਦਾ ਹੈ।

**ਰਾਮਕਲੀ ਮਹਲਾ ੫ ॥ ਰਾਜਾ ਰਾਮ ਕੀ ਸਰਣਾਇ ॥ ਨਿਰਭਉ ਭਏ ਗੋਬਿੰਦ ਗੁਨ ਗਾਵਤ, ਸਾਧ ਸੰਗਿ ਦੁਖੁ ਜਾਇ ॥੧॥ਰਹਾਉ॥ ਜਾ ਕੈ, ਰਾਮੁ ਬਸੈ ਮਨ ਮਾਹੀ ॥ ਸੋ ਜਨੁ, ਦੁਤਰੁ ਪੇਖਤ ਨਾਹੀ ॥ ਸਗਲੇ ਕਾਜ ਸਵਾਰੇ ਅਪਨੇ ॥ ਹਰਿ ਹਰਿ ਨਾਮੁ, ਰਸਨ ਨਿਤ ਜਪਨੇ ॥੧॥ ਜਿਸ ਕੈ ਮਸਤਕਿ, ਹਾਥੁ ਗੁਰੁ ਧਰੈ ॥ ਸੋ ਦਾਸੁ, ਅਦੇਸਾ ਕਾਹੇ ਕਰੈ ॥ ਜਨਮ ਮਰਣ ਕੀ ਚੂਕੀ ਕਾਣਿ ॥ ਪੂਰੇ ਗੁਰ ਊਪਰਿ ਕੁਰਬਾਣ ॥੨॥ ਗੁਰੁ ਪਰਮੇਸਰੁ ਭੇਟਿ ਨਿਹਾਲ ॥ ਸੋ ਦਰਸਨੁ ਪਾਏ, ਜਿਸੁ ਹੋਇ ਦਇਆਲੁ ॥ ਪਾਰਬ੍ਰਹਮੁ, ਜਿਸੁ ਕਿਰਪਾ ਕਰੈ ॥ ਸਾਧ ਸੰਗਿ, ਸੋ ਭਵਜਲੁ ਤਰੈ ॥੩॥ ਅੰਮ੍ਰਿਤੁ ਪੀਵਹੁ ਸਾਧ ਪਿਆਰੇ ॥ ਮੁਖ ਊਜਲ ਸਾਚੈ ਦਰਬਾਰੇ ॥ ਅਨਦ ਕਰਹੁ, ਤਜਿ ਸਗਲ ਬਿਕਾਰ ॥ ਨਾਨਕ, ਹਰਿ ਜਪਿ ਉਤਰਹੁ ਪਾਰਿ ॥੪॥੪੨॥੫੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹੀਂ, ਨਾਹੀਂ, ਅੰਦੇਸਾ, ਅਨੰਦ।

**ਪਦ ਅਰਥ:** ਰਾਜਾ ਰਾਮ-ਵਿਆਪਕ ਪ੍ਰਭੂ। ਦੁਤਰੁ-ਔਖਾ ਤਰਿਆ ਜਾਣ ਵਾਲਾ (ਸੰਸਾਰ ਸਮੁੰਦਰ)। ਅਦੇਸਾ-ਫਿਕਰ, ਚਿੰਤਾ। ਕਾਹੇ-ਕਿਉਂ?। ਚੂਕੀ ਕਾਣਿ-ਮੁਥਾਜੀ ਦੂਰ ਹੋ ਗਈ। ਭੇਟਿ-ਮਿਲ ਕੇ। ਨਿਹਾਲ-ਪ੍ਰਸੰਨ। ਤਜਿ-ਤਿਆਗ ਕੇ। ਸਗਲ ਬਿਕਾਰ-ਸਾਰੇ ਭੈੜੇ ਕੰਮ। ਜਪਿ-ਜਪ ਕੇ।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਵਿਆਪਕ ਪ੍ਰਭੂ ਦੀ ਸ਼ਰਣ ਵਿਚ (ਆ ਪੈਂਦੇ ਹਨ, ਓਹ) ਗੋਬਿੰਦ ਦੇ ਗੁਣ ਗਾਉਂਦਿਆਂ ਗਾਉਂਦਿਆਂ ਭੈ ਤੋਂ ਰਹਿਤ ਹੋ ਜਾਂਦੇ ਹਨ, ਸਾਧ (ਗੁਰੂ ਦਾ) ਸੰਗ ਕਰਕੇ (ਉਨ੍ਹਾਂ ਦਾ ਸਾਰਾ) ਦੁਖ ਦੂਰ ਹੋ ਜਾਂਦਾ ਹੈ।੧।ਰਹਾਉ।

(ਹੇ ਭਾਈ!) ਜਿਸ ਦੇ ਮਨ ਵਿਚ ਪ੍ਰਭੂ ਵਸ ਜਾਂਦਾ ਹੈ, ਓਹ ਔਖਾ ਤਰਿਆ ਜਾਣ ਵਾਲਾ (ਸੰਸਾਰ ਸਮੁੰਦਰ) ਨਹੀਂ ਵੇਖਦਾ (ਭਾਵ ਉਸ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਆਉਂਦੀ)। ਹਰ ਰੋਜ਼ ਹਰੀ ਜਨਾਂ ਨਾਲ ਪਰਮਾਤਮਾ ਦਾ ਨਾਮ ਜਪਦਿਆਂ ਜਪਦਿਆਂ (ਉਹ) ਆਪਣੇ ਸਾਰੇ ਕੰਮ ਸਵਾਰ ਲੈਂਦਾ ਹੈ (ਭਾਵ (ਸਿਰੇ ਚਾੜ੍ਹ ਲੈਂਦਾ ਹੈ)।੧।

(ਹੇ ਭਾਈ!) ਜਿਸ ਦੇ ਮੱਥੇ ਉਤੇ ਗੁਰੂ (ਆਪਣਾ ਪਾਵਨ) ਹਥ ਧਰਦਾ ਹੈ, ਓਹ ਦਾਸ (ਕਿਸੇ ਪ੍ਰਕਾਰ ਦਾ) ਅੰਦੇਸਾ ਕਿਉਂ ਕਰੇ? (ਭਾਵ ਨਹੀਂ ਕਰਦਾ)। (ਉਹ) ਪੂਰੇ ਗੁਰੂ ਤੋਂ ਸਦਕੇ ਜਾਂਦਾ ਹੈ (ਇਸ ਤਰ੍ਹਾਂ ਮਾਨੋ ਉਸ ਦੇ) ਜਨਮ ਮਰਣ ਦੀ ਮੁਥਾਜੀ ਦੂਰ ਹੋ ਜਾਂਦੀ ਹੈ।੨।

(ਹੇ ਭਾਈ!) ਗੁਰੂ ਪਰਮੇਸ਼ਰ ਨੂੰ ਮਿਲ ਕੇ ਨਿਹਾਲ (ਪ੍ਰਸੰਨ) ਹੋ ਜਾਈਦਾ ਹੈ। ਜਿਸ ਉਤੇ ਪ੍ਰਭੂ ਦਇਆਲੂ ਹੁੰਦਾ ਹੈ ਓਹ (ਮਨੁੱਖ ਗੁਰੂ ਦਾ) ਦਰਸ਼ਨ ਪ੍ਰਾਪਤ ਕਰਦਾ ਹੈ। ਜਿਸ (ਮਨੁੱਖ ਉਤੇ) ਪਰਮੇਸ਼ਰ ਕਿਰਪਾ ਕਰਦਾ ਹੈ, ਓਹ ਸਾਧ (ਗੁਰੂ) ਦੀ ਸੰਗਤ ਵਿਚ (ਰਹਿ ਕੇ) ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।੩।

ਹੇ ਪਿਆਰੇ ਸੰਤ ਜਨੋ! (ਤੁਸੀਂ ਨਾਮ ਰੂਪੀ) ਅੰਮ੍ਰਿਤੀ ਪੀਓ। (ਇਹ ਨਾਮ-ਜਲ ਪੀਣ ਨਾਲ ਤੁਹਾਡੇ) ਮੂੰਹ ਸਚੇ (ਪ੍ਰਭੂ) ਦੇ ਦਰਬਾਰ ਵਿਚ ਉਜਲੇ ਹੋ ਜਾਣਗੇ। ਸਾਰੇ ਵਿਕਾਰਾਂ ਨੂੰ ਤਿਆਗ ਕੇ (ਆਤਮਿਕ) ਅਨੰਦ ਮਾਣੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਹਰੀ ਦਾ (ਨਾਮ) ਜਪ ਕੇ (ਸੰਸਾਰ ਸਮੁੰਦਰ ਤੋਂ) ਪਾਰ ਲੰਘ ਜਾਉਗੇ।੪।੪੨।੫੩।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਨੂੰ ਭੁਲਿਆਂ, ਪਰਮੇਸ਼ਰ ਤੋਂ ਦੂਰ ਹੋਇਆਂ ਸਾਰੇ ਰੋਗ ਲਗਦੇ ਹਨ। ਪਰ ਜਦੋਂ ਪ੍ਰਭੂ ਮਨ ਵਿਚ ਵਸ ਜਾਂਦਾ ਹੈ ਤਾਂ ਹਰ ਪ੍ਰਕਾਰ ਦੇ ਦੁਖ ਦੂਰ ਹੋ ਜਾਂਦੇ ਹਨ। ਪ੍ਰਭੂ ਦੀ ਸ਼ਰਣ ਵਿਚ ਆਉਣ ਨਾਲ ਮਨ ਵਿਚ ਨਾਮ ਵਸਾਉਣ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਪਰਮੇਸ਼ਰ ਦੇ ਦਰਬਾਰ ਵਿਚ ਵੀ ਉਜਲੇ ਮੁਖ ਨਾਲ ਜਾਈਦਾ ਹੈ।

ਸਿਧਾਂਤ ਇਹ ਹੈ ਕਿ ਸਾਰੇ ਵਿਕਾਰਾਂ, ਬੁਰਿਆਈਆਂ ਨੂੰ ਛੱਡ ਕੇ ਪਰਮੇਸ਼ਰ ਦਾ ਨਾਮ ਜਪਣਾ ਚਾਹੀਦਾ ਹੈ, ਇਸ ਤਰ੍ਹਾਂ ਨਾਮ ਦੇ ਆਸਰੇ ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ।

**ਰਾਮਕਲੀ ਮਹਲਾ ੫ ॥ ਈਂਧਨ ਤੇ, ਬੈਸੰਤਰੁ ਭਾਗੈ ॥ ਮਾਟੀ ਕਉ ਜਲੁ ਦਹ ਦਿਸ ਤਿਆਗੈ ॥ ਊਪਰਿ ਚਰਨ, ਤਲੈ ਆਕਾਸੁ ॥ ਘਟ ਮਹਿ, ਸਿੰਧੁ ਕੀਓ ਪਰਗਾਸੁ ॥੧॥ ਐਸਾ ਸੰਮ੍ਰਥੁ, ਹਰਿ ਜੀਉ ਆਪਿ ॥ ਨਿਮਖ ਨ ਬਿਸਰੈ ਜੀਅ ਭਗਤਨ ਕੈ, ਆਠ ਪਹਰ ਮਨ ਤਾ ਕਉ ਜਾਪਿ ॥੧॥ਰਹਾਉ ॥ ਪ੍ਰਥਮੇ ਮਾਖਨੁ, ਪਾਛੈ ਦੂਧੁ॥ ਮੈਲੂ ਕੀਨੋ ਸਾਬੁਨੁ ਸੂਧੁ ॥ ਭੈ ਤੇ ਨਿਰਭਉ ਡਰਤਾ ਫਿਰੈ ॥ ਹੋਂਦੀ ਕਉ ਅਣਹੋਂਦੀ ਹਿਰੈ ॥੨॥ ਦੇਹੀ ਗੁਪਤ ਬਿਦੇਹੀ ਦੀਸੈ ॥ ਸਗਲੇ ਸਾਜਿ ਕਰਤ ਜਗਦੀਸੈ ॥ ਠਗਣਹਾਰ ਅਣਠਗਦਾ ਠਾਗੈ ॥ ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥੩॥ ਸੰਤ ਸਭਾ ਮਿਲਿ ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥ ਬ੍ਰਹਮ ਬੀਚਾਰੁ ਬੀਚਾਰੇ ਕੋਇ ॥ ਨਾਨਕ, ਤਾ ਕੀ ਪਰਮਗਤਿ ਹੋਇ ॥੪॥੪੩॥੫੪॥**

**ਪਦ ਅਰਥ:** ਈਧਨੁ-ਬਾਲਣ, ਲਕੜਾਂ। ਤੇ-ਤੋਂ, ਪਾਸੋਂ। ਬੈਸੰਤਰ-ਅੱਗ। ਭਾਗੈ-ਭਜਦੀ, ਦੂਰ ਚਲੀ ਜਾਂਦੀ ਹੈ। ਮਾਟੀ-ਮਿੱਟੀ ਭਾਵ ਧਰਤੀ। ਕਉ-ਨੂੰ। ਦਹਦਿਸ-ਦਸੀਂ ਪਾਸੇ। ਤਿਆਗੈ-ਤਿਆਗਦਾ ਹੈ। ਊਪਰਿ-ਉਪਰ ਵਲ। ਚਰਨ-ਪੈਰ, ਮੁੱਢ। ਤਲੈ-ਹੇਠਲੇ ਪਾਸੇ। ਆਕਾਸ-ਉਪਰਲਾ ਪਾਸਾ, ਸਿਰ। ਘਟ ਮਹਿ-ਘੜੇ ਵਿਚ। ਸਿੰਧੁ-ਸਮੁੰਦਰ, ਭਾਵ ਬੇਅੰਤ ਪ੍ਰਭੂ। ਸੰਮ੍ਰਥੁ-ਸ਼ਕਤੀਵਾਨ। ਨਿਮਖ-ਅੱਖ ਝਮਕਣ ਜਿਤਨਾ ਸਮਾਂ। ਪ੍ਰਥਮੇ-ਪਹਿਲਾਂ। ਮੈਲੂ-ਮੈਲ ਨੂੰ। ਸਾਬੁਨੁ-ਸਾਬਣ। ਸੂਧੁ-ਸ਼ੁੱਧ, ਚਿੱਟਾ। ਭੈ ਤੇ-ਡਰਾਂ ਤੋਂ। ਨਿਰਭਉ-ਰਾਮ ਦੀ ਅੰਸ ਵਾਲਾ ਜੀਵ। ਹੋਂਦੀ ਕਉ-ਹੋਂਦ ਵਾਲੀ (ਜਿੰਦ) ਨੂੰ। ਅਣਹੋਂਦੀ-ਜਿਸ ਦੀ ਕੋਈ ਹਸਤੀ ਨਹੀਂ। ਹਿਰੈ-ਚੁਰਾ ਲੈਂਦੀ ਹੈ।੨। ਦੇਹੀ ਗੁਪਤ-ਦੇਹੀ ਵਿਚ ਗੁਪਤ (ਰਹਿਣ ਵਾਲਾ ਆਤਮਾ)। ਬਿਦੇਹੀ-ਜੋ ਆਤਮਾ ਨਹੀਂ, ਸਰੀਰ ਹੈ। ਸਾਜਿ-ਸਾਜ (ਬਣਾ) ਕੇ।

ਜਗਦੀਸੈ-ਜਗਤ ਦਾ ਮਾਲਕ। ਠਗਣਹਾਰ-ਠਗਣ ਵਾਲੀ (ਮਾਇਆ)। ਅਣਠਗਦਾ-(ਰਾਮ ਦੀ ਅੰਸ ਹੋਣ ਕਰਕੇ) ਜੋ ਠੱਗਿਆ ਨਹੀਂ ਜਾਂਦਾ। ਵਖਰ-ਪੂੰਜੀ। ਬਖਿਆਣ-ਵੀਚਾਰ।

**ਅਰਥ:** (ਪ੍ਰਭੂ ਦੇ ਅਸਚਰਜ ਕੰਮਾਂ ਦਾ ਵਰਣਨ ਕਰਦੇ ਹੋਏ ਦਸਦੇ ਹਨ ਕਿ) ਲਕੜ ਤੋਂ ਅੱਗ ਭਜਦੀ ਹੈ, (ਭਾਵ ਲਕੜ ਵਿਚ ਅੱਗ ਰਹਿੰਦੀ ਹੋਈ, ਇਸ ਨੂੰ ਸਾੜਦੀ ਨਹੀਂ ਹੈ)। ਧਰਤੀ ਦੇ ਸਭ ਪਾਸੇ ਜਲ (ਸਮੁੰਦਰ ਹੈ ਪਰ ਇਸ ਨੂੰ) ਛੋੜ ਦਿੰਦਾ ਹੈ (ਭਾਵ ਡੋਬਦਾ ਨਹੀਂ ਹੈ)। ਰੁਖ ਦੇ ਚਰਨ (ਟਾਹਣੀਆਂ) ਉਪਰ ਹਨ ਤੇ ਸਿਰ ਹੇਠਾਂ ਹੈ (ਕੁਦਰਤੀ ਸ਼ਕਤੀ ਤੇ ਖੜਾ ਰਹਿੰਦਾ ਹੈ)। ਹਿਰਦੇ ਰੂਪ ਘੜੇ ਵਿਚ ਵਾਹਿਗੁਰੂ ਰੂਪ ਸਮੁੰਦਰ ਪ੍ਰਕਾਸ਼ਮਾਨ ਹੈ।੧।

ਹੇ ਮਨ! ਪਰਮੇਸ਼ੁਰ ਆਪ ਇਹੋ ਜਿਹਾ ਸ਼ਕਤੀਵਾਨ ਹੈ (ਭਾਵ ਬੇਅੰਤ ਸ਼ਕਤੀ ਵਾਲਾ ਹੈ)। (ਆਪਣੇ) ਭਗਤਾਂ ਦੇ ਮਨ ਤੋਂ ਅੱਖ ਝਮਕਣ ਜਿਤਨੇ ਸਮੇਂ ਲਈ ਭੀ ਵਿਸਰਦਾ ਨਹੀਂ (ਇਸ ਲਈ ਤੂੰ) ਅਠੇ ਪਹਿਰ (ਭਾਵ ਹਰ ਵੇਲੇ) ਉਸ ਨੂੰ ਜਪਦਾ ਰਹੁ।੧।ਰਹਾਉ।

(ਹੇ ਭਾਈ!) ਪਹਿਲਾਂ ਦੁੱਧ ਹੁੰਦਾ ਹੈ (ਉਸ ਨੂੰ ਜਮਾ ਕੇ ਰਿੜਕਣ) ਪਿਛੋਂ ਮਖਣ ਨਿਕਲਦਾ ਹੈ (ਭਾਵ ਵਾਹਿਗੁਰੂ ਪਹਿਲਾਂ ਹੈ ਤੇ ਸ੍ਰਿਸ਼ਟੀ ਪਿਛੋਂ)। ਮੈਲ ਨੂੰ ਸਾਬਣ ਵਰਗਾ ਸ਼ੁੱਧ ਕਰ ਦਿੰਦਾ ਹੈ (ਭਾਵ ਬਚੇ ਲਈ ਮਾਤਾ ਦੇ ਲਹੂ ਨੂੰ ਚਿੱਟਾ ਦੁੱਧ ਬਣਾ ਦਿੰਦਾ ਹੈ)। ਜੀਵ ਨਿਰਭਉ (ਦਾ ਰੂਪ ਹੈ, ਪਰ ਪ੍ਰਭੂ ਦੀ ਅੰਸ ਹੋਂਦੇ ਹੋਇਆਂ ਇਹ) ਅਨੇਕਾਂ ਡਰਾਂ ਤੋਂ ਡਰਦਾ ਫਿਰਦਾ ਹੈ। (ਮਾਇਆ ਜਿਸ ਦੀ) ਹਸਤੀ ਨਹੀਂ ਹੈ, (ਉਹ) ਹੋਂਦ ਵਾਲੇ ਜੀਵ ਨੂੰ ਠਗਦੀ ਫਿਰਦੀ ਹੈ।੨।

(ਜੋ) ਦੇਹ ਵਾਲਾ (ਭਾਵ ਇਸ ਦਾ ਮਾਲਕ ਜੋ ਆਤਮਾ ਹੈ ਉਹ ਸਰੀਰ ਵਿਚ) ਗੁਪਤ ਹੈ ਭਾਵ ਲੁਕਿਆ ਹੋਇਆ ਹੈ, (ਜੋ) ਦਿਸਦਾ ਹੈ (ਓਹ) ਵਿਸ਼ੇਸ਼ ਕਰਕੇ ਸਰੀਰ ਹੈ। ਜਗਤ ਦਾ ਮਾਲਕ ਸਾਰੇ (ਜੀਵਾਂ ਨੂੰ) ਸਾਜ (ਬਣਾ) ਕੇ ਕੌਤਕ ਕਰਦਾ ਹੈ। ਠਗਣ ਵਾਲੀ (ਮਾਇਆ ਤੋਂ) ਨਾ ਠਗਿਆ ਜਾਣ ਵਾਲਾ (ਜੋ ਜੀਵ ਹੈ, ਉਸ ਨੂੰ) ਠਗਦੀ ਫਿਰਦੀ ਹੈ। (ਨਾਮ ਦੀ) ਪੂੰਜੀ ਤੋਂ ਬਿਨਾ (ਜੀਵ) ਮੁੜ ਮੁੜ ਕੇ ਉਠ ਉਠ ਕੇ ਮਾਇਆ ਨੂੰ ਚੰਬੜਦਾ ਹੈ।੩।ਅਕਾਲ ਪੁਰਖ ਵਿਚ ਅਭੇਦ ਹੋਣ

(ਹੇ ਭਾਈ!) ਸੰਤ ਸਭਾ ਵਿਚ ਮਿਲ (ਬੈਠ) ਕੇ, ਸਿਮ੍ਰਤੀਆਂ, ਸ਼ਾਸਤ੍ਰ, ਵੇਦ, ਪੁਰਾਣਾ (ਭਾਵ ਧਾਰਮਿਕ ਗ੍ਰੰਥਾਂ) ਦਾ ਅਧਿਐਨ ਕਰਕੇ (ਵੇਖ ਲਵੋ ਕਿ ਮਾਇਆ ਹੀ ਸਭ ਨੂੰ ਭਟਕਾਂਦੀ ਫਿਰਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ ਅਕਾਲ ਪੁਰਖ ਵਿਚ ਅਭੇਦ ਹੋਣ ਲਈ) ਇਹ ਬ੍ਰਹਮ ਵੀਚਾਰ ਕਰਦਾ ਹੈ ਉਸ (ਮਨੁੱਖ) ਦੀ ਜੀਵਨ ਅਵਸਥਾ ਬਹੁਤ ਉਚੀ ਹੋ ਜਾਂਦੀ ਹੈ।੪।੪੩।੫੪।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਦੀ ਸਾਰੀ ਕਾਰ ਨਿਰੰਕਾਰ ਦੀ ਤਾਰ ਨਾਲ ਚਲ ਰਹੀ ਹੈ। ਜੇ ਪ੍ਰਭੂ ਦਾ ਭੈ ਨਾ ਹੋਵੇ ਤਾਂ ਅੱਗ ਜੋ ਲਕੜਾਂ ਵਿਚ ਟਿਕੀ ਹੋਈ ਹੈ, ਲਕੜਾਂ ਨੂੰ ਸਾੜ ਦੇਵੇ, ਜਲ ਜੋ ਧਰਤੀ ਵਿਚ ਹੈ, ਧਰਤੀ ਨੂੰ ਰੋੜ੍ਹ ਦੇਵੇ। ਗਲ ਕੀ ਵਾਹਿਗੁਰੂ ਮਹਾਨ ਸ਼ਕਤੀਵਾਨ ਹੈ। ਪਰਮੇਸ਼ਰ ਦੇ ਨਾਮ ਦਾ ਨਿਰੰਤਰ ਜਾਪ ਕਰਨ ਨਾਲ, ਉਸ ਦੀਆਂ

ਵਡਿਆਈਆਂ ਵੀਚਾਰਨ ਨਾਲ ਸਭ ਮੁਸੀਬਤਾਂ ਟਲ ਜਾਂਦੀਆਂ ਹਨ। ਨਾਮ ਜਪਣ ਨਾਲ ਮਾਇਆ ਦੀ ਸ਼ਕਤੀ ਜਾਂ ਹੋਰ ਸ਼ਕਤੀਆਂ ਜੀਵਨ ਵਿਚ ਰੁਕਾਵਟ ਬਣਨ ਦੀ ਥਾਂ ਸਹਾਇਤਾ ਕਰਨ ਲਗ ਪੈਂਦੀਆਂ ਹਨ।

ਸਿਧਾਂਤ ਇਹ ਹੈ ਕਿ ਐਸੇ ਸਮਰਥ ਪ੍ਰਭੂ ਦਾ ਸਾਸ ਗਿਰਾਸ ਸਿਮਰਨ ਕਰਦੇ ਰਹੋ ਜਿਸ ਦੇ ਹੁਕਮ ਦੇ ਅਧੀਨ ਸਾਰੀ ਸ੍ਰਿਸ਼ਟੀ ਦਾ ਕਾਰ-ਵਿਹਾਰ ਚਲ ਰਿਹਾ ਹੈ।

**ਰਾਮਕਲੀ ਮਹਲਾ ੫ ॥ ਜੋ ਤਿਸੁ ਭਾਵੈ, ਸੋ ਥੀਆ॥ ਸਦਾ ਸਦਾ ਹਰਿ ਕੀ ਸਰਣਾਈ, ਪ੍ਰਭ ਬਿਨੁ ਨਾਹੀ ਆਨ ਬੀਆ ॥੧॥ਰਹਾਉ॥ ਪੁਤੁ ਕਲਤ੍ਰੁ ਲਖਿਮੀ ਦੀਸੈ, ਇਨ ਮਹਿ ਕਿਛੂ ਨ ਸੰਗਿ ਲੀਆ ॥ ਬਿਖੈ ਠਗਉਰੀ ਖਾਇ ਭੁਲਾਨਾ, ਮਾਇਆ ਮੰਦਰੁ ਤਿਆਗਿ ਗਇਆ ॥੧॥ ਨਿੰਦਾ ਕਰਿ ਕਰਿ ਬਹੁਤੁ ਵਿਗੂਤਾ, ਗਰਭ ਜੋਨਿ ਮਹਿ ਕਿਰਤਿ ਪਇਆ ॥ ਪੁਰਬ ਕਮਾਣੇ ਛੋਡਹਿ ਨਾਹੀ, ਜਮ ਦੂਤਿ ਗ੍ਰਾਸਿਓ ਮਹਾ ਭਇਆ ॥੨॥ ਬੋਲੈ ਝੂਠੁ ਕਮਾਵੈ ਅਵਰਾ, ਤ੍ਰਿਸਨ ਨ ਬੂਝੈ ਬਹੁਤੁ ਹਇਆ ॥ ਅਸਾਧ ਰੋਗੁ ਉਪਜਿਆ ਸੰਤ ਦੂਖਨਿ, ਦੇਹ ਬਿਨਾਸੀ ਮਹਾ ਖਇਆ ॥੩॥ ਜਿਨਹਿ ਨਿਵਾਜੇ ਤਿਨ ਹੀ ਸਾਜੇ, ਆਪੇ ਕੀਨੇ ਸੰਤ ਜਇਆ ॥ ਨਾਨਕ, ਦਾਸ ਕੰਠਿ ਲਾਇ ਰਾਖੇ, ਕਰਿ ਕਿਰਪਾ ਪਾਰਬ੍ਰਹਮ ਮਇਆ ॥੪॥੪੪॥੫੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮਹਿਂ, ਛੋਡਹਿਂ, ਮਹਾਂ, ਜਿਨਹਿਂ।

**ਪਦ ਅਰਥ:** ਥੀਆ-ਹੋਇਆ। ਆਨ-ਹੋਰ। ਬੀਆ-ਦੂਜਾ। ਕਲਤ੍ਰ-ਇਸਤ੍ਰੀ। ਲਖਿਮੀ-ਲਛਮੀ, ਮਾਇਆ। ਬਿਖੈ ਠਗਉਰੀ-ਵਿਸ਼ਿਆਂ ਦੀ ਠਗਬੂਟੀ। ਖਾਇ-ਖਾ ਕੇ। ਮੰਦਰੁ-ਸੋਹਣਾ ਘਰ। ਵਿਗੂਤਾ-ਖੁਆਰ ਹੁੰਦਾ ਹੈ। ਕਿਰਤਿ-ਕੀਤੇ (ਕਰਮਾਂ) ਅਨੁਸਾਰ। ਪੁਰਬ ਕਮਾਣੇ-ਪੂਰਬਲੇ (ਜਨਮਾਂ ਦੇ) ਕਮਾਏ ਕਰਮ। ਜਮਦੂਤਿ-ਜਮਦੂਤ ਨੇ। ਗ੍ਰਾਸਿਓ-ਫੜ ਲਿਆ। ਮਹਾ ਭਇਆ-ਬਹੁਤ (ਦੁਖੀ) ਹੋਇਆ।੨। ਅਵਰਾ-ਹੋਰ। ਹਇਆ-ਸ਼ਰਮ। ਅਸਾਧ ਰੋਗ-ਲਾ ਇਲਾਜ ਬੀਮਾਰੀ। ਸੰਤ ਦੂਖਨਿ-ਸੰਤਾਂ ਦਾ ਦੋਖੀ ਹੋਣ ਕਰਕੇ। ਖਇਆ-ਨਾਸ਼ ਹੋਇਆ।੩। ਜਿਨਹਿ-ਜਿਸ ਵਾਹਿਗੁਰੂ ਨੇ। ਨਿਵਾਜੇ-ਆਦਰ ਦਿਤਾ। ਤਿਨ ਹੀ ਸਾਜੇ-ਉਸ ਦੇ (ਸਾਰੇ ਜੀਅ) ਬਣਾਏ ਹੋਏ ਹਨ। ਜਇਆ-ਜੈ ਕਾਰ। ਕੰਠਿ-ਗਲ ਨਾਲ। ਮਇਆ-ਮਿਹਰ, ਦਇਆ।

**ਅਰਥ:** (ਹੇ ਭਾਈ!) ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ ਉਹੀ ਹੁੰਦਾ ਹੈ। (ਇਸ ਲਈ) ਸਦਾ ਸਦਾ (ਉਸ) ਹਰੀ ਦੀ ਸ਼ਰਣ ਵਿਚ (ਰਹੁ ਕਿਉਂਕਿ) ਪ੍ਰਭੂ ਤੋਂ ਬਿਨਾ ਕੋਈ ਹੋਰ ਦੂਜਾ (ਸਮਰਥ) ਨਹੀਂ ਹੈ।੧।ਰਹਾਉ।

(ਹੇ ਭਾਈ!) ਪੁਤਰ, ਇਸਤ੍ਰੀ, ਮਾਇਆ (ਆਦਿ ਜੋ ਕੁਝ) ਦਿਸਦਾ ਹੈ, ਇਨ੍ਹਾਂ ਵਿਚੋਂ (ਅੰਤ ਵੇਲੇ ਜੀਵ) ਕੁਝ ਵੀ (ਆਪਣੇ) ਨਾਲ ਨਹੀਂ ਲੈ ਗਿਆ। ਵਿਸ਼ਿਆਂ ਰੂਪੀ ਠਗਬੂਟੀ ਖਾ ਕੇ (ਜੀਵ ਪਰਮੇਸ਼ਰ ਤੋਂ) ਭੁਲਿਆ ਰਿਹਾ (ਆਖਰ) ਮਾਇਆ (ਤੇ ਸੋਹਣਾ) ਮੰਦਰ ਵੀ (ਇਥੇ) ਛੱਡ ਕੇ (ਪਰਲੋਕ ਨੂੰ) ਚਲਾ ਗਿਆ।੧।

(ਹੇ ਭਾਈ! ਜੀਵ ਦੂਜਿਆਂ ਦੀ) ਨਿੰਦਾ ਕਰਕੇ ਬਹੁਤ ਹੀ ਖੁਆਰ ਹੋਇਆ, ਆਪਣੇ ਕੀਤੇ ਮਾੜੇ ਕਰਮਾਂ ਅਨੁਸਾਰ ਗਰਭ ਜੂਨੀਆਂ ਵਿਚ ਪੈ ਗਿਆ। ਪੂਰਬਲੇ (ਜਨਮਾਂ ਵਿਚ) ਕਮਾਏ ਹੋਏ (ਕਰਮ) ਛਡਦੇ ਨਹੀਂ ਹਨ, (ਇਨ੍ਹਾਂ ਦੇ ਫਲ ਸਰੂਪ ਹੀ ਜੀਵ ਨੂੰ) ਜਮਦੂਤ ਨੇ ਫੜ ਲਿਆ, ਬਹੁਤ (ਦੁਖੀ ਹੋਇਆ।੨।

(ਹੇ ਭਾਈ! ਇਹ ਜੀਵ ਮਾਇਆ ਦੀ ਖਾਤਰ) ਝੂਠ ਬੋਲਦਾ ਹੈ (ਕਹਿੰਦਾ ਹੋਰ ਹੈ ਤੇ) ਕਮਾਂਦਾ ਹੋਰ ਹੈ, ਬਹੁਤ ਸ਼ਰਮ ਦੀ ਗਲ ਹੈ ਕਿ (ਇਸ ਦੀ ਮਾਇਕ) ਤ੍ਰਿਸ਼ਨਾ ਨਹੀਂ ਬੁਝਦੀ। ਸੰਤ ਜਨਾ ਉਤੇ ਦੋਸ਼ ਲਾਉਣ ਕਾਰਨ ਲਾ-ਇਲਾਜ ਰੋਗ ਪੈਦਾ ਹੋ ਗਿਆ (ਇਸ ਵਿਚ ਇਸ ਦੀ ਸੁੰਦਰ) ਦੇਹੀ ਨਾਸ਼ ਹੋ ਗਈ।੩।

(ਹੇ ਭਾਈ!) ਜਿਸ (ਪ੍ਰਭੂ ਨੇ ਸੰਤ) ਬਣਾਏ ਹਨ, ਉਸ (ਪ੍ਰਭੂ) ਨੇ ਹੀ ਸੰਤਾਂ ਨੂੰ ਨਿਵਾਜਿਆ (ਸਤਿਕਾਰ) ਦਿਤਾ ਹੈ, (ਅਤੇ ਉਸ ਪ੍ਰਭੂ ਨੇ) ਆਪ ਹੀ ਸੰਤਾਂ ਦੀ ਜੈ ਜੈ ਕਾਰ (ਕਰਾਈ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਪਰਮੇਸ਼ਰ ਨੇ ਕਿਰਪਾ ਕਰਕੇ (ਆਪਣੇ) ਦਾਸ (ਆਪਣੇ ਕੰਠ) ਨਾਲ ਲਾ ਕੇ ਰਖ ਲਏ ਹਨ।੪।੪੪।੫੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੀ ਸ਼ਕਤੀ ਦਾ ਵਰਣਨ ਹੈ ਮਨੁੱਖ ਸੰਸਾਰ ਵਿਚ ਆ ਕੇ ਪੁੱਤਰ, ਇਸਤ੍ਰੀ, ਮਹਿਲ ਮਾੜੀਆਂ ਦੇ ਵਹਿਣ ਵਿਚ ਰੁੜ੍ਹ ਜਾਂਦਾ ਹੈ। ਠਗੀ ਠੋਰੀ, ਨਿੰਦਾ ਅਤੇ ਮਾਇਆ ਮੋਹ ਦੇ ਹੋਰ ਰੰਗ ਮੰਚ ਵਿਚ ਖਚਿਤ ਹੋ ਜਾਂਦਾ ਹੈ। ਮਹਾ ਪੁਰਸ਼ਾਂ ਦੀ ਨਿੰਦਾ ਵਿਚ ਲਗ ਕੇ ਲਾ-ਇਲਾਜ ਰੋਗ ਸਹੇੜ ਲੈਂਦਾ ਹੈ। ਸਿਧਾਂਤ ਇਹ ਹੈ ਕਿ ਜੋ ਪ੍ਰਭੂ ਦੇ ਦਾਸ ਸੰਤ ਜਨ ਹਨ, ਉਨ੍ਹਾਂ ਨੂੰ ਪ੍ਰਭੂ ਆਪਣੇ ਕੰਠ ਨਾਲ ਲਾ ਕੇ ਰਖਦਾ ਹੈ। ਜਿਥੇ ਸਹਾਇਤਾ ਦੀ ਲੋੜ ਪੈਂਦੀ ਹੈ ਉਥੇ ਹਰੀ ਨੂੰ ਸਿਮਰਦੇ ਹਨ ਅਤੇ ਪ੍ਰਭੂ ਉਨ੍ਹਾਂ ਦੀ ਬਹੁੜੀ ਕਰਦਾ ਹੈ:—

ਮਤਾ ਮਸੂਰਤਿ ਅਵਰ ਸਿਆਨਪ, ਜਨ ਕਉ ਕਛੂ ਨ ਆਇਓ ।
**ਜਹ ਜਹ ਅਉਸਰੁ ਆਇ ਬਨਿਓ ਹੈ, ਤਹਾ ਤਹਾ ਹਰਿ ਧਿਆਇਓ ॥[ਪੰਨਾ ੪੯੮**

**ਰਾਮਕਲੀ ਮਹਲਾ ੫ ॥ ਐਸਾ ਪੂਰਾ ਗੁਰਦੇਉ ਸਹਾਈ ॥ ਜਾ ਕਾ ਸਿਮਰਨੁ, ਬਿਰਥਾ ਨ ਜਾਈ ॥੧॥ਰਹਾਉ॥ ਦਰਸਨੁ ਪੇਖਤ, ਹੋਇ ਨਿਹਾਲੁ ॥ ਜਾ ਕੀ ਧੂਰਿ ਕਾਟੈ ਜਮ ਜਾਲੁ ॥ ਚਰਨ ਕਮਲ ਬਸੇ ਮੇਰੇ ਮਨ ਕੈ ॥ ਕਾਰਜ ਸਵਾਰੇ ਸਗਲੇ ਤਨ ਕੇ ॥੧॥ ਜਾ ਕੈ ਮਸਤਕਿ ਰਾਖੈ ਹਾਥੁ ॥ ਪ੍ਰਭੁ ਮੇਰੋ, ਅਨਾਥ ਕੋ ਨਾਥੁ ॥ ਪਤਿਤ ਉਧਾਰਣੁ, ਕ੍ਰਿਪਾ ਨਿਧਾਨੁ ॥ ਸਦਾ ਸਦਾ ਜਾਈਐ ਕੁਰਬਾਨੁ ॥੨॥ ਨਿਰਮਲ ਮੰਤੁ ਦੇਇ ਜਿਸੁ ਦਾਨੁ ॥ ਤਜਹਿ ਬਿਕਾਰ, ਬਿਨਸੈ ਅਭਿਮਾਨੁ ॥ ਏਕੁ ਧਿਆਈਐ ਸਾਧ ਕੈ ਸੰਗਿ ॥ ਪਾਪ ਬਿਨਾਸੇ, ਨਾਮ ਕੈ ਰੰਗਿ ॥੩॥ ਗੁਰ ਪਰਮੇਸੁਰ ਸਗਲ ਨਿਵਾਸ ॥ ਘਟਿ ਘਟਿ ਰਵਿ ਰਹਿਆ ਗੁਣਤਾਸ ॥ ਦਰਸੁ ਦੇਹਿ, ਧਾਰਉ ਪ੍ਰਭ ਆਸ ॥ ਨਿਤ ਨਾਨਕੁ ਚਿਤਵੈ, ਸਚੁ ਅਰਦਾਸਿ ॥੪॥੪੫॥੫੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਤਕਹਿੰ, ਸਮਾਉਂ।

**ਪਦ ਅਰਥ:** ਬਿਰਥਾ-ਵਿਅਰਥ। ਪੇਖਤ-ਵੇਖਦਿਆਂ। ਤਜਹਿ-ਛੱਡ ਜਾਂਦੇ ਹਨ। ਬਿਕਾਰ-ਵਿਸ਼ੇ। ਗੁਣਤਾਸ-ਗੁਣਾਂ ਦਾ ਖਜ਼ਾਨਾ। ਧਾਰਉ-ਮੈਂ ਧਾਰਦਾ (ਰਖਦਾ) ਹਾਂ। ਚਿਤਵੈ-ਯਾਦ ਕਰਦਾ ਹੈ।

**ਅਰਥ:** (ਹੇ ਭਾਈ!) ਪੂਰਾ ਗੁਰਦੇਵ ਇਹੋ ਜਿਹਾ ਸਹਾਈ ਹੁੰਦਾ ਹੈ ਕਿ ਜਿਸ ਦਾ ਕੀਤਾ ਹੋਇਆ ਸਿਮਰਨ (ਕਦੇ ਵੀ) ਵਿਅਰਥ ਨਹੀਂ ਜਾਂਦਾ।੧।ਰਹਾਉ।

(ਹੇ ਭਾਈ! ਜਿਸ ਗੁਰੂ ਦਾ) ਦਰਸ਼ਨ ਵੇਖਦਿਆਂ (ਮਨੁੱਖ) ਨਿਹਾਲ ਹੋ ਜਾਂਦਾ ਹੈ, ਜਿਸ (ਗੁਰੂ) ਦੀ (ਚਰਨ) ਧੂੜੀ ਜਮਾਂ ਦੀ ਫਾਹੀ ਕਟ ਦਿੰਦੀ ਹੈ ਮੇਰੇ ਮਨ ਦੇ ਅੰਦਰ (ਉਸ ਗੁਰੂ ਦੇ ਸੋਹਣੇ) ਚਰਨ ਕਮਲ ਵਸ ਗਏ ਹਨ। (ਗੁਰੂ ਦੀ ਬਰਕਤ ਨਾਲ ਮੇਰੇ) ਸਰੀਰ (ਭਾਵ ਮਨ ਦੇ ਜਨਮਾਂ ਜਨਮਾਂ) ਦੇ ਸਾਰੇ ਕੰਮ ਸਵਰ ਗਏ ਹਨ।੧।

ਜਿਸ ਦੇ ਮਥੇ ਉਤੇ (ਗੁਰੂ ਆਪਣਾ ਪਾਵਨ) ਹਥ ਰਖਦਾ ਹੈ, (ਉਹ ਮੇਰਾ) ਪ੍ਰਭੂ ਜੋ ਅਨਾਥਾਂ ਦਾ ਮਾਲਕ ਹੈ (ਉਸ ਮਨੁੱਖ ਨੂੰ ਮਿਲ ਪੈਂਦਾ ਹੈ)। (ਗੁਰੂ) ਆਚਰਨ ਤੋਂ ਡਿਗਿਆਂ ਹੋਇਆਂ ਨੂੰ ਵੀ ਉਧਾਰਨ ਵਾਲਾ ਹੈ (ਅਤੇ) ਕਿਰਪਾ ਦਾ ਖਜ਼ਾਨਾ ਹੈ (ਅਜੇਹੇ ਪੂਰੇ ਗੁਰਦੇਵ ਤੋਂ) ਸਦਾ ਸਦਕੇ ਜਾਣਾ ਚਾਹੀਦਾ ਹੈ।੨।

(ਹੇ ਭਾਈ!) ਜਿਸ ਨੂੰ (ਗੁਰੂ ਆਪਣਾ ਨਿਰਮਲ ਉਪਦੇਸ਼ ਦਾਨ ਵਜੋਂ) ਦੇਂਦਾ ਹੈ, (ਉਸ ਨੂੰ) ਵਿਕਾਰ (ਪਾਪ) ਛਡ ਜਾਂਦੇ ਹਨ (ਅਤੇ ਉਸ ਦਾ) ਹੰਕਾਰ ਨਾਸ਼ ਹੋ ਜਾਂਦਾ ਹੈ। ਸਾਧ (ਗੁਰੂ ਦੀ) ਸੰਗ ਕਰਕੇ ਇਕ ਪਰਮੇਸ਼ਰ ਨੂੰ ਧਿਆਉਣਾ ਚਾਹੀਦਾ ਹੈ। ਨਾਮ ਦੇ ਰੰਗ ਵਿਚ (ਰਹਿਣ ਨਾਲ) ਪਾਪਾਂ ਦਾ ਨਾਸ਼ ਹੋ ਜਾਂਦਾ ਹੈ।੩।

(ਹੇ ਭਾਈ!) ਗੁਰੂ ਪਰਮੇਸ਼ਰ ਦਾ ਸਾਰਿਆਂ ਵਿਚ ਵਾਸਾ ਹੈ। (ਉਹ ਗੁਣਾਂ ਦਾ ਸਮੁੰਦਰ ਘਟਾਂ ਘਟਾਂ ਵਿਚ ਵਿਆਪਕ ਹੋ ਰਿਹਾ ਹੈ। (ਇਉਂ ਬੇਨਤੀ ਕਰਨੀ ਚਾਹੀਦੀ ਹੈ ਕਿ) ਹੇ ਪ੍ਰਭੂ! (ਮੈਨੂੰ ਆਪਣਾ) ਦਰਸ਼ਨ ਦਿਉ (ਮੈਂ ਹਿਰਦੇ ਵਿਚ ਤੇਰੇ ਦਰਸ਼ਨ ਦੀ) ਆਸ ਧਰਦਾ (ਰਖਦਾ) ਹਾਂ। ਨਾਨਕ (ਇਹ) ਸਚ ਰੂਪ ਅਰਦਾਸਿ ਨਿਤ ਹੀ ਚਿਤਵਦਾ ਰਹਿੰਦਾ ਹੈ।੪।੪।੫੫।੫੬।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭੀ ਪੂਰੇ ਗੁਰੂ-ਪਰਮੇਸ਼ਰ ਦੀ ਸਮਰਥਾ ਤੇ ਸਹਇਤਾ ਦਾ ਵਰਣਨ ਹੈ। ਗੁਰੂ ਦੇ ਦਰਸ਼ਨ ਦੀਆਂ ਅਨਗਿਣਤ ਬਰਕਤਾਂ ਹਨ। ਗੁਰੂ ਦੇ ਸਿਮਰਨ ਦਾ ਬੇਸ਼ੁਮਾਰ ਪਰਤਾਪ ਹੈ। ਗੁਰ-ਪਰਮੇਸ਼ਰ ਦਾ ਵਾਸਾ ਘਟਾਂ ਘਟਾਂ ਵਿਚ ਹੈ। ਅੰਤਲੀ ਪੰਕਤੀ ਵਿਚ ਆਪਣੇ ਮਨ ਦੀ ਸਚ ਰੂਪ ਚਿਤਵਨਾ ਤੇ ਦਰਸ਼ਨ ਲਈ ਅਰਦਾਸ ਕੀਤੀ ਹੈ, ਜੋ ਜਿਗਿਆਸੂ ਲਈ ਪਥ-ਪਰਦਰਸ਼ਕ ਹੈ।

**ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥ ਗਾਵਹੁ, ਰਾਮ ਕੇ ਗੁਣ ਗੀਤ ॥ ਨਾਮੁ ਜਪਤ ਪਰਮ ਸੁਖੁ ਪਾਈਐ, ਆਵਾਗਉਣੁ ਮਿਟੈ ਮੇਰੇ ਮੀਤ ॥ ੧॥ਰਹਾਉ॥ ਗੁਣ ਗਾਵਤ, ਹੋਵਤ ਪਰਗਾਸੁ ॥ ਚਰਨ ਕਮਲ**

**ਮਹਿ, ਹੋਇ ਨਿਵਾਸੁ ॥੧॥ ਸੰਤ ਸੰਗਤਿ ਮਹਿ ਹੋਇ ਉਧਾਰੁ ॥ ਨਾਨਕ, ਭਵਜਲੁ ਉਤਰਸਿ ਪਾਰਿ ॥੨॥੧॥੫੭॥**

**ਪਦ ਅਰਥ:** ਜਪਤ-ਜਪਦਿਆਂ ਆਵਾਗਉਣ-ਜੰਮਣ ਮਰਣ ਦਾ ਗੇੜਾ। ਗਾਵਤ-ਗਾਉਂਦਿਆਂ। ਉਧਾਰੁ-ਪਾਰ ਉਤਾਰਾ। ਉਤਰਸਿ-ਤੂੰ ਲੰਘ ਜਾਵੇਂਗਾ।

**ਅਰਥ:** ਹੇ ਮੇਰੇ ਮਿਤਰ! ਪਰਮੇਸ਼ਰ ਦੇ ਗੁਣਾ ਦੇ ਗੀਤ ਗਾਇਨ ਕਰ। (ਪ੍ਰਭੂ ਦਾ) ਨਾਮ ਜਪਦਿਆਂ ਸਭ ਤੋਂ ਵੱਡਾ (ਆਤਮਿਕ) ਸੁਖ ਪਾਈਦਾ ਹੈ (ਅਤੇ) ਜੰਮਣ ਮਰਣ ਦਾ ਗੇੜਾ ਮਿਟ ਜਾਂਦਾ ਹੈ।੧।ਰਹਾਉ।

(ਹੇ ਭਾਈ! ਪ੍ਰਭੂ ਦੇ) ਗੁਣ ਗਾਉਂਦਿਆਂ (ਆਤਮਿਕ) ਚਾਨਣ ਹੋ ਜਾਂਦਾ ਹੈ (ਅਤੇ ਪ੍ਰਭੂ ਦੇ) ਸੋਹਣੇ ਚਰਨਾਂ ਵਿਚ (ਜਨ ਦਾ) ਵਾਸਾ ਹੋ ਜਾਂਦਾ ਹੈ।੧।

(ਹੇ ਭਾਈ! ਗੁਣ ਗਾਉਂਦਿਆਂ) ਸੰਤਾਂ ਦੀ ਸੰਗਤ ਵਿਚ ਪਾਰ ਉਤਾਰਾ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ।੨।੧।੫੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ, ਵਿਆਪਕ ਪ੍ਰਭੂ ਦੀਆਂ ਵਡਿਆਈਆਂ ਨਾਲ ਪ੍ਰੀਤਿ ਭਰੇ ਗੀਤ ਗਾਉਣ ਦੀ ਪ੍ਰੇਰਨਾ ਮਿਲਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੀ ਇਹੋ ਉਪਦੇਸ਼ ਦਿੰਦੇ ਹਨ:–

**ਰੇ ਮਨ, ਰਾਮ ਸਿਉ ਕਰਿ ਪ੍ਰੀਤਿ ॥**

ਸ੍ਰਵਨ **ਗੋਬਿੰਦ ਗੁਨੁ ਸੁਨਹੁ,ਅਰੁ ਗਾਉ ਰਸਨਾ ਗੀਤ ॥** **[ਪੰਨਾ ੬੩੧**

ਗੁਰਬਾਣੀ ਵਿਚ ਇਹ ਸੇਧ ਵੀ ਮਿਲਦੀ ਹੈ ਕਿ ਜਿਸ ਨੂੰ ਗੁਰਬਾਣੀ ਦਾ ਰਸ ਭਿੰਨਾ ਗਾਉਣਾ ਵਜਾਉਣਾ ਤੇ ਸੁਣਨਾ ਚੰਗਾ ਨਹੀਂ ਲਗਦਾ, ਉਹ ਆਤਮ-ਰਸ ਗਵਾ ਲੈਂਦਾ ਹੈ:–

**ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ, ਗਹਿਰ ਗੰਭੀਰੁ ਗਵਾਇਆ॥**

**[ਪੰਨਾ ੯੩੦**

ਪਰਮੇਸ਼ਰ ਦੇ ਗੁਣ ਗਾਉਣ ਨਾਲ ਮਨ ਦੀ ਮੈਲ ਉਤਰਦੀ ਹੈ, ਗੁਣ ਗਾਉਣ ਨਾਲ ਭਗਤੀ ਦਾ ਰਸੁ ਪੈਦਾ ਹੁੰਦਾ ਹੈ, ਪਾਪਾਂ ਦੀ ਫਾਹੀ ਕੱਟੀ ਜਾਂਦੀ ਹੈ ਅਤੇ ਹਿਰਦੇ ਵਿਚ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ।

**ਰਾਮਕਲੀ ਮਹਲਾ ੫ ॥ ਗੁਰੁ ਪੂਰਾ ਮੇਰਾ ਗੁਰੁ ਪੂਰਾ ॥ ਰਾਮਨਾਮੁ ਜਪਿ ਸਦਾ ਸੁਹੇਲੇ, ਸਗਲ ਬਿਨਾਸੇ ਰੋਗ ਕੂਰਾ ॥੧॥ਰਹਾਉ॥ ਏਕੁ ਅਰਾਧਹੁ, ਸਾਚਾ ਸੋਇ ॥ ਜਾ ਕੀ ਸਰਨਿ, ਸਦਾ ਸੁਖੁ ਹੋਇ ॥੧॥ ਨੀਦ ਸੁਹੇਲੀ, ਨਾਮ ਕੀ ਲਾਗੀ ਭੂਖ ॥ ਹਰਿ ਸਿਮਰਤ, ਬਿਨਸੇ ਸਭ ਦੂਖ ॥੨॥ ਸਹਜਿ ਅਨੰਦ ਕਰਹੁ, ਮੇਰੇ ਭਾਈ ॥ ਗੁਰਿ ਪੂਰੈ, ਸਭ ਚਿੰਤ ਮਿਟਾਈ ॥੩॥ ਆਠ ਪਹਰ, ਪ੍ਰਭ ਕਾ ਜਪੁ ਜਾਪਿ ॥ ਨਾਨਕ, ਰਾਖਾ ਹੋਆ ਆਪਿ ॥੪॥੨॥੫੮॥**

**ਪਦ ਅਰਥ:** ਸੁਹੇਲੇ-ਸੁਖੀ। ਸਗਲ-ਸਾਰੇ। ਬਿਨਾਸੇ-ਨਾਸ਼ ਹੋ ਗਏ ਹਨ। ਕੂਰਾ-ਕੂੜ।੧।ਰਹਾਉ। ਅਰਾਧਹੁ-ਸਿਮਰੋ। ਨੀਦ-ਨੀਂਦਰ ਭਾਵ ਲਿਵਲੀਨਤਾ। ਸੁਹੇਲੀ-ਸੁਖਦਾਈ।੨। ਸਹਜਿ-ਸਹਜ ਵਿਚ।

**ਅਰਥ:** ਹੇ ਭਾਈ! ਮੇਰਾ ਗੁਰੂ (ਸਭ ਕੰਮਾਂ ਵਿਚ) ਪੂਰਾ (ਸਮਰਥ) ਹੈ। ਪਰਮੇਸ਼ਰ ਦਾ ਨਾਮ ਜਪ ਕੇ ਸਦਾ ਲਈ ਸੁਖੀ ਹੋ ਗਏ ਹਾਂ, ਸਾਰੇ ਰੋਗ ਕੂੜੇ ਸਨ, ਨਾਸ਼ ਹੋ ਗਏ ਹਨ।੧।ਰਹਾਉ।

(ਹੇ ਭਾਈ!) ਸਦਾ ਥਿਰ ਰਹਿਣ ਵਾਲੇ ਇਕ ਪਰਮਾਤਮਾ ਨੂੰ ਸਿਮਰੋ ਜਿਸ ਦੀ ਸ਼ਰਨ ਵਿਚ (ਪਇਆਂ) ਸਦਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੧।

(ਹੇ ਭਾਈ! ਸਾਨੂੰ ਸਚੇ) ਨਾਮ ਦੀ ਭੁੱਖ ਲਗੀ ਹੈ (ਜਿਸ ਕਰਕੇ) ਨੀਂਦ ਵੀ ਸੁਖਦਾਈ (ਲਗਦੀ) ਹੈ। ਹਰੀ ਦਾ ਨਾਮ ਸਿਮਰਦਿਆਂ ਸਾਰੇ ਦੁਖ ਨਾਸ਼ ਹੋ ਗਏ ਹਨ।੨।

ਹੇ ਮੇਰੇ ਵੀਰ! ਪੂਰੇ ਗੁਰੂ ਨੇ ਸਾਰੀ ਚਿੰਤਾ ਦੂਰ ਕਰ ਦਿਤੀ ਹੈ (ਇਸ ਲਈ) ਸਹਜ (ਅਵਸਥਾ) ਵਿਚ (ਟਿਕ ਕੇ ਆਤਮਿਕ) ਅਨੰਦ ਮਾਣੋ।੩।

(ਹੇ ਭਾਈ! ਜਿਸ ਨੇ) ਅਠੇ ਪਹਿਰ ਪ੍ਰਭੂ ਦੇ (ਨਾਮ ਦਾ) ਜਾਪੁ ਜਪਿਆ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਸ ਦਾ) ਰਾਖਾ (ਪ੍ਰਭੂ) ਆਪ ਹੋਇਆ ਹੈ।੪।੨।੫੮।

## ਸਾਰੰਸ਼ ਅਤੇ ਸਿਧਾਂਤ

ਪੂਰਾ ਉਹ ਹੁੰਦਾ ਹੈ ਜੋ ਹਰ ਘੜੀ ਹਰ ਸਮੇਂ ਪੂਰਾ ਹੋਵੇ। ਗੁਰੂ ਅਰਜਨ ਦੇਵ ਜੀ ਆਪਣੇ ਗੁਰੂ ਨਾਨਕ ਦੇਵ ਜੀ ਨੂੰ ਪੂਰਾ ਗੁਰੂ ਆਖ ਰਹੇ ਹਨ। ਸੁਖਮਨੀ ਸਾਹਿਬ ਵਿਚ ਵੀ ਆਪ ਜੀ ਨੇ ਅੰਕਿਤ ਕੀਤਾ ਹੈ:—

**ਪੂਰਾ ਗੁਰੁ ਅਖਉ ਜਾ ਕਾ ਮੰਤ੍ਰੁ ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥**[ਪੰਨਾ ੨੮੭

ਸੰਸਾਰ ਵਿਚ ਊਰੇ ਤੇ ਕਚੇ ਗੁਰੂਆਂ ਦੀ ਕੋਈ ਕਮੀ ਨਹੀਂ। ਉਨ੍ਹਾਂ ਦੀ ਜਦੋਂ ਪਰਖ ਕੀਤੀ ਜਾਵੇ ਤਾਂ ਸਾਰਾ ਪਾਜ ਖੁਲ੍ਹ ਜਾਂਦਾ ਹੈ। ਗੁਰਵਾਕ ਹਨ:—

**ਉਘਰਿ ਗਇਆ ਜੈਸੇ ਖੋਟਾ ਢਬੂਆ, ਨਦਰਿ ਸਰਾਫਾ ਆਇਆ ॥** [ਪੰਨਾ ੩੯੨

ਪੂਰੇ ਗੁਰੂ ਦੀ ਕਲਾ ਵੀ ਪੂਰੀ ਹੋਂਦੀ ਹੈ। ਪੂਰੇ ਗੁਰੂ ਦਾ ਉਪਦੇਸ਼ ਸੁਣਿਆਂ, ਪਾਰਬ੍ਰਹਮ ਨੂੰ ਨੇੜੇ ਜਾਣਨ ਦੀ ਮਤਿ ਪ੍ਰਾਪਤ ਹੁੰਦੀ ਹੈ। ਪੂਰੇ ਗੁਰੂ ਦੀ ਬਰਕਤ ਨਾਲ ਹਰੀ ਦਾ ਨਾਮ ਜਪਿਆਂ ਹਰ ਪ੍ਰਕਾਰ ਦੀ ਚਿੰਤਾ ਦੂਰ ਹੋ ਜਾਂਦੀ ਹੈ ਅਤੇ ਸਾਰੇ ਰੋਗ ਨਾਸ਼ ਹੋ ਜਾਂਦੇ ਹਨ। ਸਿਧਾਂਤ ਇਹ ਹੈ:—

**ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥**
**ਜੀਤਿ ਆਵਹੁ ਵਸਹੁ ਘਰਿ ਅਪਨੇ ॥** [ਪੰਨਾ ੧੦੭੨

ਰਾਗੁ ਰਾਮਕਲੀ ਮਹਲਾ ੫ ਪੜਤਾਲ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥

**ਨਰਨਰਹ ਨਮਸਕਾਰੰ ॥ ਜਲਨ ਥਲਨ ਬਸੁਧ ਗਗਨ, ਏਕ ਏਕੰਕਾਰੰ ॥੧॥ ਹਰਨ ਧਰਨ, ਪੁਨ ਪੁਨਹ ਕਰਨ ॥ ਨਹ ਗਿਰਹ ਨਿਰੰਹਾਰੰ ॥੧॥ ਗੰਭੀਰ ਧੀਰ ਨਾਮ ਹੀਰ, ਊਚ ਮੂਚ ਅਪਾਰੰ ॥ ਕਰਨ ਕੇਲ, ਗੁਣ ਅਮੋਲ ਨਾਨਕ ਬਲਿਹਾਰੰ ॥੨॥੧॥੫੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਰਨਰਹੰ, ਪੁਨਹੰ।

**ਫੁਟਕਲ:** ਗੁਰਬਾਣੀ ਪਾਠ ਦਰਸ਼ਨ ਵਿਚ 'ਨਰ ਨਰਹ' ਪਦ ਛੇਦ ਕੀਤਾ ਗਿਆ ਹੈ, ਪਰ ਇਹ ਜੁੜਤ ਪਦ ਹੈ।

**ਪਦ ਅਰਥ:** ਨਰਨਰਹ-ਨਰਾਂ ਵਿਚੋਂ (ਸ੍ਰੇਸ਼ਟ) ਨਰ। ਜਲਨ-ਜਲਾਂ (ਪਾਣੀਆਂ) ਵਿਚ। ਥਲਨ-ਥਲਾਂ (ਖੁਸ਼ਕ ਥਾਵਾਂ ਵਿਚ)। ਬਸੁਧ-ਧਰਤੀਆਂ ਵਿਚ। ਗਗਨ-ਆਕਾਸ਼ ਵਿਚ। ਏਕੰਕਾਰੰ-ਇਕ ਵਿਆਪਕ ਵਾਹਿਗੁਰੂ।ਹਰਨ-ਨਾਸ਼ ਕਰਨ ਵਾਲਾ। ਧਰਨ-ਪਾਲਣ ਵਾਲਾ। ਪੁਨ ਪੁਨਹ-ਮੁੜ ਮੁੜ। ਕਰਨ-(ਪੈਦਾ) ਕਰਨ ਵਾਲਾ। ਗਿਰਹ-ਗਿਰਹ, ਘਰ। ਨਿਰੰਹਾਰੰ-ਅਹਾਰ (ਭੋਜਨ) ਤੋਂ ਬਿਨਾ।੧। ਗੰਭੀਰ-ਡੂੰਘਾ। ਧੀਰ-ਧੀਰਜ (ਜਿਗਰੇ) ਵਾਲਾ। ਹੀਰ-ਹੀਰਾ ਭਾਵ ਬਹੁਮੁੱਲਾ। ਮੂਚ-ਵੱਡਾ। ਅਪਾਰੰ-ਪਾਰ ਤੋਂ ਰਹਿਤ, ਬੇਅੰਤ। ਕਰਨ-ਕਰਨ ਵਾਲਾ। ਕੇਲ-ਖੇਲ, ਕੌਤਕ। ਅਮੋਲ-ਜਿਸ ਦਾ ਮੁਲ ਨਾ ਪਾਇਆ ਜਾ ਸਕੇ, ਬਹੁਤ ਹੀ ਕੀਮਤੀ। ਬਲਹਾਰੰ-ਸਦਕੇ, ਕੁਰਬਾਨ।

**ਅਰਥ:** (ਹੇ ਭਾਈ! ਜੋ) ਨਰਾਂ ਵਿਚੋਂ (ਸ੍ਰੇਸ਼ਟ) ਨਰ ਭਾਵ ਪਰਮਾਤਮਾ ਹੈ, (ਉਸ ਨੂੰ) ਮੇਰੀ ਨਮਸਕਾਰ ਹੈ। (ਉਹ) ਅਦ੍ਵੈਤ ਬ੍ਰਹਮ ਜਲਾਂ, ਥਲਾਂ, ਧਰਤੀ, ਆਕਾਸ਼ ਵਿਚ (ਅਰਥਾਤ) ਸਰਬ ਵਿਆਪਕ ਹੈ।੧।ਰਹਾਉ।

(ਉਹ) ਪ੍ਰਭੂ ਸਭ ਦਾ ਨਾਸ਼ ਕਰਨ ਵਾਲਾ ਹੈ, ਉਹ ਸਭ ਦੀ ਪਾਲਣਾ ਕਰਦਾ ਹੈ, ਉਹ ਮੁੜ ਮੁੜ ਪੈਦਾ ਕਰਦਾ ਹੈ। ਉਸ ਦਾ ਕੋਈ ਘਰ ਨਹੀਂ ਹੈ, (ਉਹ) ਅਹਾਰ ਤੋਂ ਰਹਿਤ ਹੈ।੧।

(ਹੇ ਭਾਈ! ਉਹ ਪ੍ਰਭੂ ਸਮੁੰਦਰ ਤੋਂ) ਡੂੰਘਾ ਹੈ, ਧੀਰਜ (ਜਿਗਰੇ ਵਾਲਾ) ਹੈ, (ਉਸ ਦਾ) ਨਾਮ ਅਮੋਲਕ ਹੈ, (ਉਹ ਸਭ ਤੋਂ) ਵੱਡਾ ਹੈ, ਬੇਅੰਤ ਹੈ। (ਉਹ ਪ੍ਰਭੂ) ਕੌਤਕ ਕਰਨ ਵਾਲਾ (ਚੋਜੀ) ਹੈ। (ਉਹ) ਅਮੁਲ ਗੁਣਾ ਦਾ (ਮਾਲਕ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਪ੍ਰਭੂ ਤੋਂ) ਸਦਕੇ ਜਾਣਾ ਚਾਹੀਦਾ ਹੈ।੨।੧।੫੯।

# ਸਾਰੰਸ਼ ਅਤੇ ਸਿਧਾਂਤ

ਏਕੰਕਾਰ ਓਅੰਕਾਰ ਵਾਹਿਗੁਰੂ ਜੀ ਨੂੰ ਨਮਸਕਾਰ ਕਰਕੇ, ਉਸ ਦੇ ਅਮੋਲਕ ਤੇ ਬੇਅੰਤ ਗੁਣਾ ਦਾ ਵਰਣਨ ਇਸ ਸ਼ਬਦ ਵਿਚ ਕੀਤਾ ਗਿਆ ਹੈ। ਅੰਤ ਵਿਚ ਇਹ ਅੰਕਿਤ ਕੀਤਾ ਹੈ ਕਿ ਅਜੇਹੇ ਪਰਮੇਸ਼ਰ ਤੋਂ ਸਦਕੇ ਜਾਣਾ ਚਾਹੀਦਾ ਹੈ।

ਇਹ ਸ਼ਬਦ ਪੜਤਾਲ ਦੀ ਰੀਤ ਤੇ ਗਾਉਣਾ ਚਾਹੀਦਾ ਹੈ। ਪੜਤਾਲ ਗਾਉਣ ਦੀਆਂ ਪੁਰਾਣੀਆਂ ਰੀਤਾਂ ਹੁਣ ਅਲੋਪ ਹੋ ਰਹੀਆਂ ਹਨ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਖਾਇਆ ਸੰਗੀਤ ਸਿਖਾਂ ਨੇ ਅਣਗਹਿਲੀ ਕਰਕੇ ਭੁਲਾ ਦਿੱਤਾ ਹੈ। ਸਤਿਗੁਰੂ ਮਿਹਰ ਕਰਨ ਰਾਗ ਕਲਾ ਤੇ ਗੁਰਮਤਿ ਸੰਗੀਤ ਅਭਿਆਸ ਮੁੜ ਸੁਰਜੀਤ ਹੋਵੇ।

**ਰਾਮਕਲੀ ਮਹਲਾ ੫ ॥ ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ, ਮਾਇਆ ਛਲੇ, ਕਨਿਕ ਕਾਮਿਨੀ ॥੧॥ਰਹਾਉ॥ ਭੰਡਾਰ ਦਰਬ ਅਰਬ ਖਰਬ, ਪੇਖਿ ਲੀਲਾ ਮਨੁ ਸਧਾਰੈ ॥ ਨਹ ਸੰਗਿ ਗਾਮਨੀ ॥੧॥ ਸੁਤ, ਕਲਤ੍ਰ, ਭ੍ਰਾਤ, ਮੀਤ, ਉਰਝਿ ਪਰਿਓ**

**ਭਰਮਿ ਮੋਹਿਓ, ਇਹ ਬਿਰਖ ਛਾਮਨੀ ॥ ਚਰਨ ਕਮਲ ਸਰਨ, ਨਾਨਕ ਸੁਖੁ ਸੰਤ ਭਾਵਨੀ ॥੨॥੨॥੬੦॥**

**ਪਦ ਅਰਥ:** ਰੂਪ-(ਸੁੰਦਰ) ਰੂਪ। ਰੰਗ-(ਮਨ ਭਉਂਦੇ) ਰੰਗ। ਸੁਗੰਧ-ਸੁਗੰਧੀਆਂ, ਖੁਸ਼ਬੂਆਂ। ਭੋਗ-(ਪਦਾਰਥਾਂ ਦੇ) ਭੋਗ। ਤਿਆਗਿ ਚਲੇ-ਛੋੜ ਕੇ ਟੁਰ ਪਏ। ਕਨਿਕ-ਸੋਨਾ। ਕਾਮਿਨੀ-ਇਸਤ੍ਰੀ।੨। ਭੰਡਾਰ-ਖਜ਼ਾਨੇ। ਦਰਬ-ਧਨ, ਦੌਲਤ। ਅਰਬ ਖਰਬ-ਅਰਬਾਂ ਖ਼ਰਬਾਂ ਦੀ ਗਿਣਤੀ। ਪੇਖਿ ਲੀਲਾ-ਖੇਡ ਵੇਖ ਕੇ। ਮਨੁ ਸਧਾਰੈ-ਮਨ ਆਸਰੇ ਸਹਿਤ ਹੁੰਦਾ ਹੈ। ਸੰਗਿ-ਨਾਲ। ਗਾਮਨੀ-ਜਾਂਦੀ ਹੈ।੧। ਸੁਤ-ਪੁਤਰ। ਕਲਤ੍ਰ-ਇਸਤਰੀ। ਭ੍ਰਾਤ-ਭਾਈ। ਉਰਝਿ ਪਰਿਓ-ਉਲੰਝਿਆ ਪਿਆ ਹੈ। ਭਰਮਿ ਮੋਹਿਓ-ਭਰਮ ਵਿਚ ਮੋਹਿਆ ਪਿਆ ਹੈ। ਬਿਰਖ ਛਾਮਨੀ-ਬ੍ਰਿਛ ਦੀ ਛਾਂ (ਵਾਂਗੂ ਚਲਾਇਮਾਨ) ਹੈ। ਭਾਵਨੀ-ਸ਼ਰਧਾ।

**ਅਰਥ:** (ਸੁੰਦਰ) ਰੂਪ, (ਮਨ ਭਾਉਂਦੇ) ਰੰਗ, ਵੱਧੀਆ ਸੁਗੰਧੀਆਂ (ਪਦਾਰਥਾਂ ਦੇ) ਭੋਗ, ਸੋਨਾ, ਇਸਤ੍ਰੀ (ਸਭ) ਮਾਇਆ ਦੇ ਠਗੇ ਹੋਏ (ਜੀਵ ਇਹਨਾਂ ਨੂੰ) ਛਡ ਕੇ (ਸੰਸਾਰ ਤੋਂ) ਚਲੇ ਗਏ।੧।ਰਹਾਉ।

ਧਨ (ਤੇ ਪਦਾਰਥਾਂ ਦੇ) ਅਨਗਿਣਤ ਸੁੰਦਰ ਭੰਡਾਰ (ਅਤੇ) ਲੀਲਾ (ਜਿਨ੍ਹਾਂ ਨੂੰ) ਵੇਖ ਕੇ ਮਨ ਆਸਰੇ ਸਹਿਤ ਹੁੰਦਾ ਹੈ, (ਇਨ੍ਹਾਂ ਵਿਚੋਂ ਕੋਈ ਵਸਤੂ ਵੀ ਮਨੁੱਖ ਦੇ) ਨਾਲ (ਪਰਲੋਕ ਵਿਚ) ਨਹੀਂ ਜਾਂਦੀ।੧।

(ਹੇ ਭਾਈ!) ਪੁਤਰ, ਇਸਤ੍ਰੀ, ਭਾਈ, ਮਿਤਰ ਦੇ ਭਰਮ ਵਿਚ ਠਗਿਆ (ਜੀਵ ਇਸ ਵਿਚ) ਫਸਿਆ ਪਿਆ ਹੈ (ਪਰ ਇਹ ਸਾਰੇ ਸਬੰਧ) ਬ੍ਰਿਛ ਦੀ ਛਾਂ ਵਾਂਗ (ਨਾਸ਼ਮਾਨ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਸੰਤਾਂ ਦੇ (ਹਿਰਦੇ ਵਿਚ ਇਹ) ਭਾਵਨੀ (ਸ਼ਰਧਾ) ਸਦਾ ਦ੍ਰਿੜ੍ਹ ਹੈ ਕਿ ਪ੍ਰਭੂ ਦੇ ਚਰਨਕਮਲਾਂ ਦੀ ਸ਼ਰਨ ਦਾ ਸੁਖ ਹੀ (ਸਦੀਵੀ ਸੁਖ) ਹੈ।੨।੨।੬੦।

# ਅਰਥ ਭੇਦ ਅਤੇ ਨਿਰਣੈ

**ਚਰਨ ਕਮਲ ਸਰਨ ਨਾਨਕ, ਸੁਖੁ ਸੰਤ ਭਾਵਨੀ ॥**

ਵਖ ਵਖ ਅਰਥ:

੧. ਸ੍ਰੀ ਗੁਰੂ ਜੀ ਕਹਿਤੇ ਹੈਂ ਕਿ ਜੋ ਸੰਤੋਂ ਕੇ ਚਰਨ ਕਮਲੋਂ ਕੀ ਸਰਨ ਹੋਇ ਕੇ ਵਾਹਿਗੁਰੂ ਕੀ (ਭਾਵਨੀ) ਸਰਧਾ ਮੇ ਲਗੇ ਹੈਂ ਜੋ ਸੁਖ ਰੂਪ ਹੂਏ ਹੈਂ। [ਫ.ਸ.

੨. ਸੰਤੋਂ ਕੀ ਭਾਵਨੀ ਮੈਂ ਸੁਖ। [ਪ੍ਰਿਯਾਇ ਭਾ. ਸ਼ਾਮ ਸਿੰਘ

੩. ਗੁਰੂ ਜੀ ਕਥਨ ਕਰਦੇ ਹਨ-ਸੰਤਾਂ ਵਿਚ ਭਾਵਨੀ=ਸ਼ਰਧਾ ਧਾਰ ਕੇ ਸੰਤਾਂ ਦੇ ਚਰਨ ਕਮਲਾਂ ਦੀ ਸਰਨ ਗ੍ਰਹਿਣ ਕਰੇ ਤਾਂ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ। [ਸੰ.ਸ.

੪. ਹੇ ਨਾਨਕ! ਪਰਮਾਤਮਾ ਦੇ ਸੋਹਣੇ ਚਰਨਾਂ ਦੀ ਸ਼ਰਨ ਦਾ ਸੁਖ ਹੀ ਸੰਤ ਜਨਾ ਨੂੰ ਚੰਗਾ ਲਗਦਾ ਹੈ। [ਦਰਪਣ

**ਨਿਰਣੈ:** ਪੰਜਾਬੀ ਵਿਚ ਭਾਵਨਾ ਤੇ ਭਾਵਨੀ ਆਮ ਵਰਤੋਂ ਵਾਲੇ ਸ਼ਬਦ ਹਨ ਜਿਸ ਦੇ ਅਰਥ ਹਨ— ਸ਼ਰਧਾ।

ਮਾਰੇ ਸ਼ਬਦ ਦੇ ਦਰਸ਼ਨ ਕਰਨ ਤੋਂ ਇਹ ਗਲ ਸਪਸ਼ਟ ਹੋ ਜਾਂਦੀਹੈ ਕਿ ਇਸ ਸ਼ਬਦ ਵਿਚ ਸੰਤਾਂ ਦੀ ਵਡਿਆਈ ਜਾਂ ਸੰਤਾਂ ਵਿਚ ਸ਼ਰਧਾ ਧਾਰਨ ਬਾਰੇ ਕਿਸੇ ਪ੍ਰਕਾਰ ਦਾ ਕੋਈ ਆਦੇਸ਼ ਨਹੀਂ ਮਿਲਦਾ ਪਰ ਸੰਤਾਂ ਦੇ ਸ਼ਰਧਾਲੂ ਇਸ ਪੰਕਤੀ ਦੇ ਮਨ ਭਾਉਂਦੇ ਅਰਥ ਆਪਣੇ ਸੰਤਾਂ ਨੂੰ ਖੁਸ਼ ਕਰਨ ਲਈ ਕਰਦੇ ਹਨ। ਇਸ ਵਿਚ ਰੂਪ ਰੰਗ, ਮਾਇਆ, ਸੋਭਾ, ਇਸਤ੍ਰੀ ਅਰਬਾਂ ਖਰਬਾਂ ਦਾ ਧਨ ਪਦਾਰਥ ਸਭ ਨਾਸ਼ਵੰਤ ਦਸੇ ਹਨ ਜੋ ਅੰਤ ਸਮੇਂ ਕਿਸੇ ਨਾਲ ਨਹੀਂ ਚਲਦੇ। ਇਸ ਲਈ ਸੰਤਾਂ ਦੀ ਸ਼ਰਧਾ (ਇਹ ਹੈ ਕਿ ਅਸਲੀ) ਸੁਖ (ਪਰਮੇਸ਼ਰ ਦੇ) ਸੋਹਣੇ ਚਰਨਾਂ ਦੀ ਸ਼ਰਨ ਪ੍ਰਾਪਤ ਕਰਨ ਵਿਚ ਹੈ। ਸੋ ਇਥੇ ਜਿਗਿਆਸੂ ਦੀ ਭਾਵਨਾ ਦਾ ਵਰਣਨ ਨਹੀਂ, ਸੰਤਾਂ ਦੀ ਭਾਵਨਾ ਨੂੰ ਨਿਰੂਪਣ ਕੀਤਾ ਗਿਆ ਹੈ। ਦਰਪਣ ਦੇ ਕਰਤਾ ਨੇ 'ਭਾਵਨੀ' ਨੂੰ ਕਿਰਿਆ ਰੂਪ ਵਿਚ ਅਰਥਾਇਆ ਹੈ ਪਰ ਇਹ ਸੰਗਿਆਵਾਚੀ ਪਦ ਹੈ। ਪੰਕਤੀ ਦੇ ਸ਼ਬਦ ਸਰੂਪਾਂ ਅਨੁਸਾਰ ਪਿਛੇ ਅਰਥ ਕਰ ਦਿਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਬਾਣੀ ਵਿਚ ਸਤਿਗੁਰਾਂ ਦੇ ਅੰਮ੍ਰਿਤ ਬਚਨ ਹਨ:—

**ਠਾਕੁਰ, ਤੁਝ ਬਿਨੁ ਆਹਿ ਨ ਮੋਰਾ ॥ ਮੋਹਿ ਅਨਾਥ ਨਿਰਗੁਨ ਗੁਣ ਨਾਹੀ,**
**ਮੈ ਆਹਿਓ ਤੁਮਰਾ ਧੋਰਾ ॥ ਅਨਿਕ ਰੰਗ ਮਾਇਆ ਕੇ ਦੇਖੇ,**
**ਕਿਛੁ ਸਾਥਿ ਨ ਚਾਲੈ ਭੋਰਾ ॥**..... [ਪੰਨਾ ੪੯੯

ਇਕ ਹੋਰ ਸ਼ਬਦ ਵਿਚ ਫੁਰਮਾਉਂਦੇ ਹਨ:—

**ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ਕਲਮ ਕਾਗਦ ਸਿਆਨਪ ਲੇਖੀ ॥**
**ਮਹਰ ਮਲੂਕ ਹੋਇ ਦੇਖਿਆ ਖਾਨ ॥ ਤਾ ਤੇ ਨਾਹੀ ਮਨੁ ਤ੍ਰਿਪਤਾਨ ॥**...[ਪੰਨਾ ੧੭

ਅਸਲ ਵਿਚ ਨਾਮ ਤੋਂ ਬਿਨਾਂ ਸਾਰੇ ਸਬੰਧੀ, ਸਾਰੇ ਪਦਾਰਥ, ਸਾਰੇ ਰੂਪ, ਸਾਰੇ ਰੰਗ, ਸਾਰੇ ਰਸ, ਬ੍ਰਿਛ ਦੀ ਛਾਂ ਵਾਂਗ ਬਿਨਸਨਹਾਰ ਹਨ। ਕੇਵਲ 'ਸੁਖੁ ਸੰਤ ਭਾਵਨੀ' ਅਮਰ ਵਸਤੂ ਹੈ। ਸਿਧਾਂਤ ਇਹ ਹੈ ਕਿ ਜਿਹੜਾ ਮਾਇਆ ਦੀ ਲੀਲਾ ਵਿਚ ਫਸ ਗਿਆ ਹੈ, ਉਹ ਸੁਖੀ ਨਹੀਂ ਹੈ। ਪ੍ਰਭੂ ਵਿਚ ਭਾਵਨੀ ਰਖਣ ਵਾਲੇ ਜਿਗਿਆਸੂ ਦੇ ਸਾਰੇ ਕਾਰਜ ਗੁਰੂ ਦੀ ਕਿਰਪਾ ਨਾਲ ਰਾਸ ਹੋ ਜਾਂਦੇ ਹਨ।

**੧ਓ ਸਤਿਗੁਰ ਪ੍ਰਸਾਦਿ ॥ ਰਾਗੁ ਰਾਮਕਲੀ ਮਹਲਾ ੯ ਤਿਪਦੇ ॥ ਰੇ ਮਨ, ਓਟ ਲੇਹੁ ਹਰਿਨਾਮਾ ॥ ਜਾ ਕੈ ਸਿਮਰਨਿ ਦੁਰਮਤਿ ਨਾਸੈ, ਪਾਵਹਿ ਪਦੁ ਨਿਰਬਾਨਾ ॥੧॥ਰਹਾਉ॥ ਬਡਭਾਗੀ ਤਿਹ ਜਨ ਕਉ ਜਾਨਹੁ, ਜੋ ਹਰਿ ਕੇ ਗੁਨ ਗਾਵੈ ॥ ਜਨਮ ਜਨਮ ਕੇ ਪਾਪ ਖੋਇ ਕੈ, ਫੁਨਿ ਬੈਕੁੰਠਿ ਸਿਧਾਵੈ ॥੧॥ ਅਜਾਮਲ ਕਉ ਅੰਤਿ ਕਾਲ ਮਹਿ, ਨਾਰਾਇਣ ਸੁਧਿ ਆਈ ॥ ਜਾਂ ਗਤਿ ਕਉ ਜੋਗੀਸਰੁ ਬਾਛਤ, ਸੋ ਗਤਿ ਛਿਨ ਮਹਿ ਪਾਈ ॥੨॥ ਨਾਹਿਨ ਗੁਨੁ, ਨਾਹਿਨ ਕਛੁ ਬਿਦਿਆ, ਧਰਮੁ ਕਉਨੁ ਗਜਿ ਕੀਨਾ ॥ ਨਾਨਕ, ਬਿਰਦੁ ਰਾਮ ਕਾ ਦੇਖਹੁ, ਅਭੈ ਦਾਨੁ ਤਿਹ ਦੀਨਾ ॥੩॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਧਾਵਹਿੰ, ਮਹਿੰ, ਬਾਂਛਤ।

**ਪਦ ਅਰਥ:** ਓਟ-ਆਸਰਾ। ਦੁਰਮਤਿ-ਖੋਟੀ ਮਤਿ ਦੂਰ ਹੋ ਜਾਂਦੀ ਹੈ। ਪਾਵਹਿ-ਪਾ ਲਵੇਂਗਾ। ਪਦੁ ਨਿਰਬਾਨਾ-ਵਾਸ਼ਨਾ ਤੋਂ ਰਹਿਤ ਪਦ। ਤਿਹ ਜਨ ਕਉ-ਉਸ ਸੇਵਕ ਨੂੰ। ਖੋਇ ਕੈ-ਨਾਸ਼ ਕਰਕੇ। ਬੈਕੁੰਠਿ-ਬੈਕੁੰਠ ਵਿਚ। ਸਿਧਾਵੈ-ਜਾ ਪਹੁੰਚਦਾ ਹੈ। ਅਜਾਮਲੁ-ਕਨੌਜ ਦੇਸ਼ ਦਾ ਇਕ ਦੁਰਾਚਾਰੀ ਬ੍ਰਾਹਮਣ। ਨਾਰਾਇਣ-ਪਰਮਾਤਮਾ ਦੀ। ਸੁਧਿ-ਖ਼ਬਰ, ਸੋਝੀ। ਜਾ ਗਤਿ ਕਉ-ਜਿਸ ਉਚੀ ਆਤਮਿਕ ਅਵਸਥਾ ਨੂੰ। ਜੋਗੀਸੁਰ-ਵਡੇ ਜੋਗੀ। ਬਾਂਛਤ-ਚਾਹੁੰਦੇ ਸਨ। ਗਜਿ-ਹਾਥੀ ਨੇ। ਬਿਰਦੁ-ਸੁਭਾਉ। ਅਭੈ-ਨਿਰਭੈਤਾ। ਤਿਹ-ਉਸ। ਦੀਨਾ-ਦਿੱਤਾ, ਬਖਸ਼ਿਸ਼ ਕੀਤਾ।

**ਅਰਥ:** ਹੇ ਮਨ! (ਤੂੰ) ਪਰਮਾਤਮਾ ਦੇ ਨਾਮ ਦਾ ਆਸਰਾ ਲੈ। ਜਿਸ (ਪ੍ਰਭੂ) ਦੇ ਸਿਮਰਨ ਨਾਲ ਖੋਟੀ ਮਤਿ ਦੂਰ ਹੋ ਜਾਂਦੀ ਹੈ (ਉਸ ਨਾਮ ਦੀ ਬਰਕਤ ਨਾਲ ਤੂੰ) ਵਾਸ਼ਨਾ ਰਹਿਤ ਪਦ ਪ੍ਰਾਪਤ ਕਰ ਲਵੇਂਗਾ।੧।ਰਹਾਉ।

ਉਸ ਮਨੁੱਖ ਨੂੰ ਵਡੇ ਭਾਗਾਂ ਵਾਲਾ (ਜਾਣੋ, ਜਿਹੜਾ) ਪਰਮਾਤਮਾ ਦੇ ਗੁਣ ਗਾਉਂਦਾ ਹੈ। (ਉਹ ਮਨੁੱਖ) ਜਨਮਾਂ ਜਨਮਾਂਤਰਾਂ ਦੇ ਪਾਪ ਗਵਾ ਕੇ ਫਿਰ (ਸਿੱਧਾ) ਬੈਕੁੰਠ (ਸਚ ਖੰਡ ਵਿਚ) ਜਾ ਪਹੁੰਚਦਾ ਹੈ।੧।

(ਹੇ ਮਨ! ਇਹ ਜਗਤ ਪ੍ਰਸਿਧ ਪੌਰਾਣਿਕ ਕਥਾ ਹੈ ਕਿ) ਅਜਾਮਲ (ਪਾਪੀ) ਨੂੰ (ਜੀਵਨ ਦੇ) ਅੰਤ ਸਮੇਂ ਨਾਰਾਇਣ (ਪਰਮਾਤਮਾ ਦਾ ਨਾਮ) ਲੈਣ ਦੀ ਸੋਝੀ ਆਈ। ਜਿਸ ਉਚੀ ਆਤਮਿਕ ਅਵਸਥਾ ਨੂੰ ਵਡੇ ਵਡੇ ਜੋਗੀ ਲੋਚਦੇ ਸਨ ਉਹ ਅਵਸਥਾ (ਅਜਾਮਲ ਨੇ ਇਕ) ਛਿਨ ਵਿਚ ਪ੍ਰਾਪਤ ਕਰ ਲਈ।੨।

(ਇਸੇ ਤਰ੍ਹਾਂ ਦੀ ਇਕ ਹੋਰ ਘਟਨਾ ਹੈ, ਹਾਥੀ ਵਿਚ) ਨਾ ਕੋਈ ਗੁਣ ਸੀ, ਨਾ ਵਿਦਿਆਵਾਨ ਸੀ, (ਉਸ) ਗਜ ਨੇ ਕਿਹੜਾ ਧਰਮ (ਕਰਮ) ਕੀਤਾ ਸੀ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਪਰਮੇਸ਼ਰ ਦਾ ਕਿਰਪਾਲੂ ਸੁਭਾਵ ਵੇਖੋ, ਉਸ (ਗਜ) ਨੂੰ ਨਿਰਭੈ (ਪਦ) ਦਾ ਦਾਨ ਬਖਸ਼ ਦਿੱਤਾ।੩।੧।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਹੰਕਾਰ, ਤਨ ਮਨ ਅਤੇ ਧਨ ਤੇ ਖੜਾ ਹੈ। ਇਕ ਰੋਗੀ ਉਤਨਾ ਹੰਕਾਰੀ ਨਹੀਂ ਹੁੰਦਾ ਜਿਤਨਾ ਕਿ ਰਿਸ਼ਟ ਪੁਸ਼ਟ ਸਰੀਰ ਵਾਲਾ ਮਨੁੱਖ। ਇਕ ਨਿਰਧਨ ਉਤਨਾ ਅਹੰਕਾਰੀ ਨਹੀਂ ਹੁੰਦਾ ਜਿਤਨਾ ਕਿ ਧਨਵਾਨ। ਹੰਕਾਰ ਨੂੰ ਖੜੇ ਹੋਣ ਲਈ ਟੇਕ ਦੀ ਲੋੜ ਹੈ। ਤਨ ਤੇ ਮਨ, ਹੰਕਾਰ ਦੀਆਂ ਦੋ ਥੰਮੀਆਂ ਹਨ ਜਿਨ੍ਹਾਂ ਦੇ ਆਸਰੇ ਇਹ ਖੜਾ ਹੈ। ਇਹ ਗਿਆਨ ਧਿਆਨ, ਜਪ ਤਪ ਵਾਲੀ ਥਾਂ ਵੀ ਜਿਥੇ ਵੀ ਇਸ ਨੂੰ ਥਾਂ ਮਿਲੇ ਉਥੇ ਬੈਠ ਜਾਂਦਾ ਹੈ। ਹਾਂ, ਜਦੋਂ ਇਹ ਗਿਆਨ ਹੋ ਜਾਂਦਾ ਹੈ ਕਿ ਤਨ ਧਨ ਮੇਰਾ ਨਹੀਂ, ਇਹ ਉਸ ਸਿਰਜਨਹਾਰ ਦੀ ਦਾਤਿ ਹੈ, ਤਾਂ ਖਹਿੜਾ ਛੁਟਦਾ ਹੈ। ਮਨੁੱਖ ਓਦੋਂ ਪਰਮੇਸ਼ਰ ਦੀ ਓਟ ਲੈਂਦਾ ਹੈ ਜਦੋਂ ਇਸ ਨੂੰ ਕੋਈ ਚੋਟ ਲਗਦੀ ਹੈ। ਜਦੋਂ ਇਸ ਨੂੰ ਦ੍ਰਿੜ੍ਹ ਹੋ ਜਾਵੇ ਕਿ ਨਾਮ ਤੋਂ ਬਿਨਾ ਮੇਰਾ ਕੋਈ ਬੇਲੀ ਨਹੀਂ ਤਾਂ ਇਸ ਦਾ ਝੁਕਾਉ ਪਰਮੇਸ਼ਰ ਦੇ ਸਿਮਰਨ ਵਲ ਹੁੰਦਾ ਹੈ। ਨਾਮ ਸਿਮਰਨ ਨਾਲ ਖੋਟੀ ਮਤਿ ਨਾਸ਼ ਹੁੰਦੀ ਹੈ। ਨਿਰਮਲ ਮਤਿ ਪ੍ਰਾਪਤ ਹੋਣ ਤੇ ਪ੍ਰਭੂ ਦੇ ਗੁਣ ਗਾਉਣ ਦੀ ਸੋਝੀ ਆਉਂਦੀ ਹੈ। ਜਦੋਂ ਇਹ ਅਜਾਮਲ ਤੇ ਗਜ ਦੀ ਮੁਕਤੀ ਵਲ ਧਿਆਨ ਮਾਰਦਾ ਹੈ ਤਾਂ

ਇਸ ਨੂੰ ਪ੍ਰਭੂ ਦੇ ਬਖਸ਼ਿੰਦ ਸੁਭਾਅ ਦਾ ਪਤਾ ਲਗਦਾ ਹੈ। ਫਿਰ ਇਹ ਹਰੀ ਨਾਮ ਦੀ ਓਟ ਲੈ ਕੇ ਨਿਰਬਾਣ ਪਦ ਦੀ ਪ੍ਰਾਪਤੀ ਵਲ ਧਾਉਂਦਾ ਹੈ।

**ਰਾਮਕਲੀ ਮਹਲਾ ੯ ॥ ਸਾਧੋ, ਕਉਨ ਜੁਗਤਿ ਅਬਿ ਕੀਜੈ ॥ ਜਾ ਤੇ ਦੁਰਮਤਿ ਸਗਲ ਬਿਨਾਸੈ, ਰਾਮ ਭਗਤਿ ਮਨੁ ਭੀਜੈ ॥੧॥ਰਹਾਉ॥ ਮਨੁ ਮਾਇਆ ਮਹਿ ਉਰਝਿ ਰਹਿਓ ਹੈ, ਬੂਝੈ ਨਹ ਕਛੁ ਗਿਆਨਾ ॥ ਕਉਨੁ ਨਾਮੁ ਜਗ ਜਾ ਕੇ ਸਿਮਰੈ, ਪਾਵੈ ਪਦੁ ਨਿਰਬਾਨਾ ॥੧॥ ਭਏ ਦਇਆਲ ਕਿਰਪਾਲ ਸੰਤ ਜਨ, ਤਬ ਇਹ ਬਾਤ ਬਤਾਈ ॥ ਸਰਬ ਧਰਮ ਮਾਨੋ ਤਿਹ ਕੀਏ, ਜਿਹ ਪ੍ਰਭ ਕੀਰਤਿ ਗਾਈ ॥੨॥ ਰਾਮਨਾਮੁ ਨਰੁ ਨਿਸਿ ਬਾਸੁਰ ਮਹਿ, ਨਿਮਖ ਏਕ ਉਰਿ ਧਾਰੈ ॥ ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ, ਅਪੁਨੋ ਜਨਮੁ ਸਵਾਰੈ ॥੩॥੨॥**

**ਪਦ ਅਰਥ:** ਜੁਗਤਿ-ਜੁਗਤੀ, ਤਰੀਕਾ। ਜਾ ਤੇ-ਜਿਸ (ਜੁਗਤੀ) ਨਾਲ। ਦੁਰਮਤਿ-ਖੋਟੀ ਮਤਿ। ਭੀਜੈ-ਭਿੱਜ ਜਾਏ।੧।ਰਹਾਉ। ਉਰਝਿ ਰਹਿਓ-ਫਸ ਰਿਹਾ ਹੈ। ਕਉਨ ਨਾਮੁ-ਕਿਹੜਾ ਨਾਮ?। ਜਗੁ-ਜਗਤ। ਜਾ ਕੇ ਸਿਮਰੈ-ਜਿਸ ਦਾ ਸਿਮਰਨ ਕਰਨ ਨਾਲ। ਪਦ ਨਿਰਬਾਨਾ-ਵਾਸ਼ਨਾ ਤੋਂ ਰਹਿਤ ਦਰਜਾ।੧। ਬਾਤ ਬਤਾਈ-ਗਲ ਦਸੀ। ਮਾਨੋ-ਜਾਣੋ, ਸਮਝੋ। ਤਿਹ-ਉਸ (ਮਨੁੱਖ) ਨੇ। ਜਿਹ-ਜਿਸ (ਮਨੁੱਖ) ਨੇ। ਕੀਰਤਿ-ਕੀਰਤੀ, ਸਿਫਤਿ ਸਾਲਾਹ। ਨਰੁ-(ਜੋ) ਮਨੁੱਖ। ਨਿਸਿ-ਰਾਤ। ਬਾਸੁਰ-ਦਿਨ। ਨਿਮਖ-ਅੱਖ ਝਮਕਣ ਜਿਤਨਾ ਸਮਾਂ। ਉਰਿ ਧਾਰੈ-ਹਿਰਦੇ ਵਿਚ ਧਾਰਦਾ (ਟਿਕਾਂਦਾ) ਹੈ। ਤ੍ਰਾਸੁ-ਡਰ। ਸਵਾਰੈ-ਸਵਾਰ (ਸਫਲ) ਕਰ ਲੈਂਦਾ ਹੈ।੨।

**ਅਰਥ:** ਹੇ ਸਾਧੂ ਜਨੋ!(ਭਾਵ ਗੁਰਦੇਵ ਜੀਓ!) ਦਸੋ ਕਿਹੜੀ ਜੁਗਤੀ (ਨਾਲ ਕੋਈ ਅਜਿਹਾ ਕਰਮ) ਕਰੀਏ ਜਿਸ ਨਾਲ ਸਾਰੀ ਖੋਟੀ ਮਤਿ ਨਾਸ਼ ਹੋ ਜਾਵੇ (ਅਤੇ) ਮਨ ਪਰਮੇਸ਼ਰ ਦੀ (ਪ੍ਰੇਮਾ) ਭਗਤੀ ਵਿਚ ਭਿੱਜ ਜਾਵੇ।੧।ਰਹਾਉ।

(ਹੇ ਗੁਰਦੇਵ ਜੀ! ਮਨੁੱਖੀ) ਮਨ ਮਾਇਆ (ਮੋਹ) ਵਿਚ ਫਸਿਆ ਪਿਆ ਹੈ, (ਇਸ ਨੂੰ ਆਪਣੇ ਜਨਮ ਦੀ ਸਫਲਤਾ ਲਈ ਆਤਮਿਕ) ਗਿਆਨ ਦੀ ਕੋਈ ਸੂਝ ਬੂਝ ਨਹੀਂ ਹੈ। (ਸੋ, ਦਸੋ ਉਹ) ਕਿਹੜਾ ਨਾਮ ਹੈ ਜਿਸ ਦੇ ਸਿਮਰਨ ਨਾਲ ਜਗਤ-ਵਾਸ਼ਨਾ ਤੋਂ ਰਹਿਤ ਪਦ ਨੂੰ ਪ੍ਰਾਪਤ ਕਰ ਸਕੀਦਾ ਹੈ?।੧।

ਜਦੋਂ ਸੰਤ ਜਨ (ਸਤਿਗੁਰੂ) ਕਿਰਪਾਲੂ ਤੇ ਦਇਆਲੂ ਹੋਏ, ਓਦੋਂ (ਉਨ੍ਹਾਂ ਨੇ) ਇਹ ਗਲ ਸਮਝਾ ਦਿਤੀ (ਜੀਵਨ ਸੋਝੀ ਬਖਸ਼ ਦਿਤੀ ਕਿ) ਜਿਸ (ਮਨੁੱਖ ਨੇ) ਪ੍ਰਭੂ ਦੀ ਸਿਫਤਿ ਸਾਲਾਹ ਗਾਇਨ ਕੀਤੀ ਜਾਣੋ ਉਸ ਨੇ ਸਾਰੇ ਧਰਮ (ਕਰਮ ਸੰਪੂਰਨ) ਕਰ ਲਏ।੨।

(ਜਿਹੜਾ) ਮਨੁੱਖ ਰਾਤ ਦਿਨ ਵਿਚ ਇਕ ਨਿਮਖ ਮਾਤਰ ਲਈ ਭੀ (ਪਰਮਾਤਮਾ ਦਾ ਨਾਮ ਆਪਣੇ) ਹਿਰਦੇ ਵਿਚ ਟਿਕਾ ਲੈਂਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਦੇ (ਅੰਦਰੋਂ) ਜਮਾਂ ਦਾ ਡਰ ਦੂਰ ਹੋ ਜਾਂਦਾ ਹੈ (ਅਤੇ ਉਹ) ਆਪਣਾ (ਮਨੁੱਖਾ) ਜਨਮ ਸਵਾਰ ਲੈਂਦਾ ਹੈ।੩।੨।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਆਰੰਭਕ ਪੰਕਤੀ ਵਿਚ ਸਤਿਗੁਰੂ ਪਾਸੋਂ ਉਹ ਜੁਗਤੀ ਪੁਛੀ ਹੈ ਜਿਸ ਨਾਲ ਮਨੁੱਖ ਦੀ ਖੋਟੀ ਮਤਿ ਨਾਸ਼ ਹੋ ਜਾਵੇ, ਮਾਇਆ ਮੋਹ ਦੇ ਪ੍ਰਭਾਵ ਦਾ ਅਭਾਵ ਹੋ ਜਾਵੇ, ਅਤੇ ਮਨ ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਿਚ ਲੀਨ ਹੋ ਜਾਵੇ।

ਦੂਜੇ ਪਦੇ ਵਿਚ ਉਸ ਸੁੰਦਰ ਜੁਗਤੀ ਦਾ ਵਰਣਨ ਕਰ ਦਿੱਤਾ ਹੈ, ਜੋ ਸੰਤ ਜਨਾ ਨੇ ਦਸੀ ਹੈ, ਉਹ ਹੈ:- **ਸਰਬ ਧਰਮ ਮਾਨੋ ਤਿਹ ਕੀਏ, ਜਿਹ ਪ੍ਰਭ ਕੀਰਤਿ ਗਾਈ ॥**

ਸੋ ਨਾਮ ਜਪਣਾ ਤੇ ਪ੍ਰਭੂ ਦਾ ਜਸ ਗਾਉਣਾ ਹੀ ਜਨਮ ਸਵਾਰਨ ਵਾਲੀ ਮੂਲਿਕ ਗਲ ਹੈ। 'ਅਪੁਨੇ ਜਨਮੁ ਸਵਾਰੈ' ਦਾ ਅਰਥ ਗੁਰਮੁਖਾਂ ਵਾਲਾ ਜੀਵਨ ਜੀ ਕੇ ਰਬੀ ਦਰਗਾਹ ਵਿਚ ਜਾਵੇ ਜੋ ਪਰਵਾਣ ਹੋਣ ਦਾ ਪ੍ਰਤੀਕ ਹੈ:–

**ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ॥**
**ਸਚੀ ਦਰਗਹ ਜਾਇ ਸਚਾ ਪਿੜ ਮਿਲਿਆ ॥** [ਭਾ. ਗੁ. ਵਾਰ ੧੯-੧੪

**ਰਾਮਕਲੀ ਮਹਲਾ ੯ ॥ ਪ੍ਰਾਨੀ, ਨਾਰਾਇਣ ਸੁਧਿ ਲੇਹਿ ॥ ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ, ਬਿਰਥਾ ਜਾਤੁ ਹੈ ਦੇਹ ॥੧॥ਰਹਾਉ॥ ਤਰੁਨਾਪੋ ਬਿਖਿਆਨ ਸਿਉ ਖੋਇਓ, ਬਾਲਪਨੁ ਅਗਿਆਨਾ ॥ ਬਿਰਧਿ ਭਇਓ ਅਜਹੂ ਨਹ ਸਮਝੈ, ਕਉਨ ਕੁਮਤਿ ਉਰਝਾਨਾ ॥੧॥ ਮਾਨਸ ਜਨਮੁ ਦੀਓ ਜਿਹ ਠਾਕੁਰਿ, ਸੋ ਤੈ ਕਿਉ ਬਿਸਰਾਇਓ ॥ ਮੁਕਤੁ ਹੋਤ ਨਰ ਜਾ ਕੈ ਸਿਮਰੈ, ਨਿਮਖ ਨ ਤਾ ਕਉ ਗਾਇਓ ॥੨॥ ਮਾਇਆ ਕੋ ਮਦੁ ਕਹਾ ਕਰਤੁ ਹੈ, ਸੰਗਿ ਨ ਕਾਹੂ ਜਾਈ ॥ ਨਾਨਕੁ ਕਹਤੁ ਚੇਤਿ ਚਿੰਤਾਮਨਿ, ਹੋਇ ਹੈ ਅੰਤਿ ਸਹਾਈ ॥੩॥੩॥੮੧॥**

**ਪਦ ਅਰਥ:** ਪ੍ਰਾਨੀ-ਹੇ ਪ੍ਰਾਣੀ!। ਨਾਰਾਇਣ-ਪਰਮਾਤਮਾ। ਸੁਧਿ ਲੇਹ-ਖ਼ਬਰਦਾਰ ਹੋ, ਹੋਸ਼ ਕਰ। ਅਉਧ-ਉਮਰ। ਨਿਸਿ-ਰਾਤ। ਬਾਸੁਰ-ਦਿਨ। ਬ੍ਰਿਥਾ-ਵਿਅਰਥ। ਜਾਤੁ ਹੈ-ਜਾਂਦੀ ਹੈ। ਦੇਹ-ਮਨੁੱਖਾ ਦੇਹੀ।੧।ਰਹਾਉ। ਤਰੁਨਾਪੋ-ਜੁਆਨੀ। ਬਿਖਿਅਨ ਸਿਉ-ਵਿਸ਼ਿਆਂ ਨਾਲ। ਖੋਇਓ-ਗੁਆ ਦਿਤੀ। ਬਾਲਪਨ-ਬਚਪਨ। ਅਗਿਆਨਾ-ਅੰਜਾਣਪੁਣੇ ਵਿਚ। ਬਿਰਧਿ ਭਇਓ-ਬੁਢਾ ਹੋਇਆ। ਕਉਨ ਕੁਮਤਿ-ਕਿਹੜੀ ਖੋਟੀ ਮਤ ਵਿਚ?। ਉਰਝਾਨਾ-ਉਲਝਿਆ, ਫਸਿਆ ਪਿਆ ਹੈਂ।੧। ਮਾਨਸ ਜਨਮ-ਮਨੁੱਖਾ ਜਨਮ। ਠਾਕੁਰਿ-ਮਾਲਕ ਨੇ। ਸੋ-ਉਹ (ਮਾਲਕ)। ਤੈ-ਤੂੰ। ਕਿਉ-ਕਾਹਦੇ ਲਈ। ਮੁਕਤੁ-(ਮਾਇਕ ਬੰਧਨਾਂ ਤੋਂ) ਛੁਟਕਾਰਾ। ਮਦੁ-ਮਾਣ, ਅਹੰਕਾਰ। ਸੰਗਿ ਨ ਕਾਹੂ ਜਾਇ-ਕਿਸੇ ਦੇ ਨਾਲ ਭੀ ਨਹੀਂ ਜਾਂਦੀ। ਚੇਤਿ-ਚੇਤੇ ਕਰ, ਸਿਮਰ। ਚਿੰਤਾਮਨਿ-ਚਿੰਤਾਮਣੀ ਪਰਮਾਤਮਾ (ਜੋ ਸਭ ਚਿਤਵਨਾ ਪੂਰੀਆਂ ਕਰਦਾ ਹੈ)। ਅੰਤਿ-ਅੰਤ ਸਮੇਂ। ਸਹਾਈ-ਮਦਦਗਾਰ।

**ਅਰਥ:** ਹੇ ਪ੍ਰਾਣੀ! (ਤੂੰ) ਪਰਮਾਤਮਾ ਦਾ (ਨਾਮ ਜਪਣ ਲਈ ਖ਼ਬਰਦਾਰ ਹੋ) ਹੋਸ਼ ਕਰ। ਦਿਨ ਰਾਤ, ਛਿਨ ਛਿਨ ਕਰਕੇ (ਤੇਰੀ) ਉਮਰ ਘਟਦੀ ਜਾ ਰਹੀ ਹੈ (ਅਤੇ ਇਹ ਮਨੁੱਖਾ) ਦੇਹੀ ਵਿਅਰਥ ਜਾ ਰਹੀ ਹੈ।੧।ਰਹਾਉ।

(ਤੂੰ) ਜੁਆਨੀ (ਦਾ ਸਮਾਂ) ਵਿਸ਼ੇ-ਵਿਕਾਰਾਂ ਵਿਚ (ਲਗ ਕੇ ਅਤੇ) ਬਚਪਨ ਅੰਜਾਣ ਪੁਣੇ ਵਿਚ (ਅਜਾਈਂ) ਗੁਆ ਦਿਤਾ। (ਹੁਣ) ਬੁਢਾ ਹੋ ਗਿਆ ਹੈਂ (ਪਰ ਤੂੰ ਜੋ ਕੁਝ ਕਰਨਾ ਹੈ) ਅਜੇ ਵੀ ਨਹੀਂ ਸਮਝਦਾ, (ਪਤਾ ਨਹੀਂ ਤੂੰ) ਕਿਹੜੀ ਭੈੜੀ ਮਤਿ ਵਿਚ ਫਸਿਆ ਪਿਆ ਹੈਂ?।੧।

(ਹੇ ਪ੍ਰਾਣੀ!) ਜਿਸ ਮਾਲਕ ਨੇ (ਤੈਨੂੰ ਮਨੁੱਖਾ) ਜਨਮ ਦਿੱਤਾ ਹੈ, ਉਸ ਨੂੰ ਤੂੰ ਕਿਉਂ ਵਿਸਾਰ ਦਿਤਾ ਹੈ?। ਜਿਸ (ਵਾਹਿਗੁਰੂ ਜੀ) ਦੇ ਸਿਮਰਨ ਨਾਲ (ਮਾਇਆ ਦੇ ਬੰਧਨ ਤੋਂ) ਖ਼ਲਾਸੀ ਹੁੰਦੀ ਹੈ, (ਤੂੰ ਇਕ) ਨਿਮਖ ਮਾਤਰ ਵੀ ਉਸ (ਪ੍ਰਭੂ ਦਾ ਸਿਮਰਨ ਤੇ ਜਸ) ਗਾਇਨ ਨਹੀਂ ਕੀਤਾ।੨।

(ਹੇ ਭਾਈ! ਤੂੰ) ਮਾਇਆ ਦਾ ਮਾਣ (ਹੰਕਾਰ) ਕਾਹਦੇ ਲਈ ਕਰਦਾ ਹੈਂ? (ਇਹ ਮਾਇਆ ਅੰਤ ਸਮੇਂ) ਕਿਸੇ ਦੇ ਨਾਲ ਵੀ ਨਹੀਂ ਜਾਂਦੀ। ਨਾਨਕ (ਇਹ) ਆਖਦਾ ਹੈ ਕਿ (ਹੇ ਪ੍ਰਾਣੀ! ਤੂੰ ਹਰੇਕ) ਚਿਤਵਨੀ ਪੂਰੀ ਕਰਨ ਵਾਲੇ ਪਰਮਾਤਮਾ ਨੂੰ ਚੇਤੇ ਕਰ (ਕਿਉਂਕਿ) ਅੰਤ ਸਮੇਂ (ਕੇਵਲ ਓਹੀ) ਸਹਾਈ ਹੁੰਦਾ ਹੈ।੩।੩।੮੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਪ੍ਰਭੂ ਦੇ ਨਾਮ ਸਿਮਰਨ ਵਲੋਂ ਅਵੇਸਲਾ ਹੈ। ਇਉਂ ਜਾਪਦਾ ਹੈ ਜਿਵੇਂ ਇਸ ਨੂੰ ਜੀਵਨ ਦੀ ਕੋਈ ਸੋਝੀ ਹੀ ਨਹੀਂ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪ੍ਰਾਣੀ ਨੂੰ ਜਗਾ ਰਹੇ ਹਨ। ਉਠ, ਹੋਸ਼ ਕਰ, ਜਿਸ ਪ੍ਰਭੂ ਨੇ ਤੈਨੂੰ ਸੋਹਣਾ ਅਮੋਲਕ ਜਨਮ ਦਿੱਤਾ ਹੈ, ਉਸ ਨੂੰ ਕਿਉਂ ਭੁਲਾਈ ਬੈਠਾਂ ਹੈਂ। ਜੇ ਤੈਨੂੰ ਪ੍ਰਭੂ ਨੇ ਛਤੀਹ ਪ੍ਰਕਾਰ ਦੇ ਭੋਜਨ, ਬਸਤਰ ਤੇ ਸੁੰਦਰ ਮੰਦਰ ਦਿਤੇ ਹਨ ਤਾਂ ਉਸ ਦਾ ਸ਼ੁਕਰ ਗੁਜ਼ਾਰ ਹੋ, ਹੰਕਾਰ ਨਾ ਕਰ। ਓਇ ਭੋਲਿਆ! ਕਿਹੜੀ ਕੁਮਤਿ ਵਿਚ ਉਲਝਿਆ ਪਿਆ ਹੈਂ। ਕਿਸੇ ਵਸਤੂ ਨੇ ਤੇਰੇ ਨਾਲ ਨਹੀਂ ਜਾਣਾ। ਇਸ ਲਈ ਤੂੰ 'ਇਛਾ ਪੂਰਕ ਸਰਬ ਸੁਖਦਾਤਾ ਹਰਿ, ਜਾ ਕੈ ਵਸਿ ਹੈ 'ਕਾਮਧੇਨਾ' ਨੂੰ ਸਿਮਰ ਤਾਂ ਜੋ ਅੰਤ ਸਮੇਂ ਉਹ ਤੇਰਾ ਸਹਾਈ ਹੋਵੇ।

**ੴ ਸਤਿਗੁਰ ਪ੍ਰਸਾਦਿ ॥ ਰਾਮਕਲੀ ਮਹਲਾ ੧ ਅਸਟਪਦੀਆ ॥ ਸੋਈ ਚੰਦੁ ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ ॥ ਸਾ ਧਰਤੀ, ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ ॥੧॥ ਜੀਵਨ ਤਲਬ ਨਿਵਾਰਿ ॥ ਹੋਵੈ ਪਰਵਾਣਾ ਕਰਹਿ ਧਿਙਾਣਾ, ਕਲਿ ਲਖਣ ਵੀਚਾਰਿ ॥੧॥ਰਹਾਉ॥ ਕਿਤੈ ਦੇਸਿ ਨ ਆਇਆ ਸੁਣੀਐ, ਤੀਰਥ ਪਾਸਿ ਨ ਬੈਠਾ ॥ ਦਾਤਾ ਦਾਨੁ ਕਰੇ ਤਹ ਨਾਹੀ, ਮਹਲ ਉਸਾਰਿ ਨ ਬੈਠਾ ॥੨॥ ਜੇ ਕੋ ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਹੋਈ ॥ ਜੇ ਕੋ ਨਾਉ ਲਏ ਬਦਨਾਵੀ, ਕਲਿ ਕੇ ਲਖਣ ਏਈ ॥੩॥ ਜਿਸੁ ਸਿਕਦਾਰੀ, ਤਿਸਹਿ ਖੁਆਰੀ, ਚਾਕਰ ਕੇਹੇ ਡਰਣਾ ॥ ਜਾ ਸਿਕਦਾਰੈ ਪਵੈ ਜੰਜੀਰੀ, ਤਾ ਚਾਕਰ ਹਥਹੁ ਮਰਣਾ ॥੪॥ ਆਖੁ**

**ਗੁਣਾ, ਕਲਿ ਆਈਐ ॥ ਤਿਹੁ ਜੁਗ ਕੇਰਾ ਰਹਿਆ ਤਪਾਵਸੁ, ਜੇ ਗੁਣ ਦੇਹਿ ਤ ਪਾਈਐ ॥੧॥ਰਹਾਉ॥ ਕਲਿ ਕਲਵਾਲੀ ਸਰਾ ਨਿਬੇੜੀ, ਕਾਜੀ ਕ੍ਰਿਸਨਾ ਹੋਆ ॥ ਬਾਣੀ ਬ੍ਰਹਮਾ, ਬੇਦੁ ਅਥਰਬਣੁ, ਕਰਣੀ ਕੀਰਤਿ ਲਹਿਆ ॥੫॥ ਪਤਿ ਵਿਣੁ ਪੂਜਾ, ਸਤ ਵਿਣੁ ਸੰਜਮੁ, ਜਤ ਵਿਣੁ ਕਾਹੇ ਜਨੇਊ ॥ ਨਾਵਹੁ ਧੋਵਹੁ ਤਿਲਕੁ ਚੜਾਵਹੁ, ਸੁਚ ਵਿਣੁ ਸੋਚ ਨ ਹੋਈ ॥੬॥ ਕਲਿ ਪਰਵਾਣੁ, ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥ ਨਾਨਕ, ਨਾਉ ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥੭॥ ਨਾਨਕ, ਨਾਮੁ ਮਿਲੈ ਵਡਿਆਈ, ਏਦੂ ਉਪਰਿ ਕਰਮੁ ਨਹੀ ॥ ਜੇ ਘਰਿ ਹੋਦੈ ਮੰਗਣਿ ਜਾਈਐ, ਫਿਰਿ ਓਲਾਮਾ ਮਿਲੈ ਤਹੀ ॥੮॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਚੜਹਿੰ, ਥਾਂਵ, ਕਰਹਿੰ, ਤਹਂ, ਨਾਹੀਂ, ਨਾਉਂ, ਬਦਨਾਵੀਂ, ਜਾਂ ਤਾਂ, ਹਥਹੁਂ, ਤਿਹੁਂ, ਦੇਹਿੰ, ਏਦੂੰ, ਨਹੀਂ, ਹੋਂਦੈ, ਓਲਾਮਾਂ, ਤਹੀਂ।

**ਪਦ ਅਰਥ:** ਸੋਈ ਚੰਦੁ-ਓਹੀ ਚੰਨ੍ਹ। ਚੜਹਿ-ਚੜ੍ਹਦੇ ਹਨ। ਸੇ-ਓਹ। ਦਿਨੀਅਰੁ-ਸੂਰਜ। ਤਪਤ ਰਹੇ-ਤਪਦਾ ਹੈ, ਚਮਕਦਾ ਹੈ। ਸਾ-ਓਹੀ। ਪਉਣ-ਹਵਾ। ਝੁਲਾਰੇ-ਝੁਲਦੀ ਹੈ। ਜੁਗ ਜੀਅ ਖੇਲੇ-ਜੁੱਗਾਂ (ਦਾ ਪ੍ਰਭਾਵ) ਜੀਆਂ ਅੰਦਰ ਖੇਡਦਾ ਭਾਵ ਵਰਤਦਾ ਆ ਰਿਹਾ ਹੈ। ਥਾਵ ਕੈਸੇ-(ਇਹ ਗਲ ਮੰਨਣ ਦੀ) ਥਾਂ ਕਿਵੇਂ ਹੋ ਸਕਦੀ ਹੈ? (ਭਾਵ ਇਹ ਗਲ ਮੰਨਣਯੋਗ ਨਹੀਂ ਹੈ)।੧।

ਜੀਵਨ ਤਲਬ-ਜੀਵਨ ਦੀ ਖਾਹਿਸ਼, ਇੱਛਾ। ਨਿਵਾਰਿ-ਦੂਰ ਕਰ। ਪਰਵਾਣਾ-ਪਰਵਾਨ। ਕਰਹਿ ਧਿਙਾਣਾ-ਧੱਕਾ ਕਰਦਾ ਹੈਂ। ਕਲਿ-ਕਲਜੁਗ। ਲਖਣ-ਲੱਛਣ।੧।ਰਹਾਉ।

ਕਿਤੈ ਦੇਸਿ-ਕਿਸੇ ਦੇਸ਼ ਵਿਚ। ਤੀਰਥਿ ਪਾਸਿ-ਤੀਰਥ ਕੋਲ। ਨ ਬੈਠਾ-(ਕਲਜੁਗ ਉਥੇ) ਬੈਠਾ ਹੋਇਆ ਨਹੀਂ। ਤਹ-ਉਥੇ। ਮਹਲ ਉਸਾਰਿ-ਮੰਦਰ ਬਣਾ ਕੇ (ਉਸ ਵਿਚ)। ਨ ਬੈਠਾ-ਬੈਠਾ ਹੋਇਆ ਨਹੀਂ ਹੈ। ਸਤੁ-ਸਤ, ਧਰਮ। ਸੋ ਛੀਜੈ-ਉਹ ਛਿਜਦਾ, ਖ਼ਰਾਬ ਹੁੰਦਾ ਹੈ। ਤਪ ਘਰਿ-ਤਪੱਸਵੀ ਦੇ ਘਰ ਵਿਚ। ਤਪੁ ਨ ਹੋਈ-ਤਪ ਨਹੀਂ ਹੁੰਦਾ (ਭਾਵ ਤਪ ਸਿਰੇ ਨਹੀਂ ਚੜ੍ਹਦਾ)। ਬਦਨਾਵੀ-ਬਦਨਾਮੀ ।੩।

ਸਿਕਦਾਰੀ-ਸਰਦਾਰੀ, ਚੌਧਰਪੁਣਾ। ਤਿਸਹਿ-ਉਸ ਨੇ। ਖੁਆਰੀ-ਜ਼ਲਾਲਤ, ਬੇ-ਇਜ਼ਤੀ। ਚਾਕਰ-ਨੌਕਰ। ਕੇਹੇ ਡਰਣਾ-ਕਾਹਦਾ ਡਰ ਹੈ?। ਜਾ-ਜਦੋਂ। ਸਿਕਦਾਰੈ-ਸਰਦਾਰ, (ਚੌਧਰੀ) ਨੂੰ। ਪਵੈ ਜੰਜਰੀ-ਜੰਜੀਰ ਪੈਂਦੀ ਹੈ (ਹਥਕੜੀ ਲਗਦੀ ਹੈ ਜਾਂ ਬੇੜੀ ਪੈਂਦੀ ਹੈ)। ਚਾਕਰ ਹਥਹੁ-ਨੌਕਰਾਂ ਦੇ ਹਥੋਂ।੪।

ਆਖ ਗੁਣਾ-(ਹਰੀ ਦੇ) ਗੁਣ ਕਹੁ। ਕਲਿ ਆਈਐ-ਕਲਜੁਗ ਦੀ (ਵਾਰੀ) ਆਈ ਹੈ। ਤਿਹੁ ਜੁਗ ਕੇਰਾ-ਤਿੰਨਾਂ ਜੁਗਾਂ ਦਾ। ਰਹਿਆ-ਰਹਿ ਗਿਆ, ਮੁਕ ਗਿਆ। ਤਪਾਵਸ-ਨਿਆਂ। ਦੇਹਿ-(ਪ੍ਰਭੂ ਤੂੰ) ਦੇਵੇਂ।੧।ਰਹਾਉ। ਕਲਿ-ਕਲਜੁਗ ਵਿਚ। ਕਲਵਾਲੀ-ਕਲਹ (ਝਗੜੇ) ਵਾਲੀ। ਸਰਾ-ਸ਼ਰ੍ਹਾ। ਨਿਬੇੜੀ-ਨਿਬੇੜਾ ਕਰਨ ਵਾਲੀ। ਕਾਜੀ-ਝਗੜਿਆਂ ਦਾ ਨਿਪਟਾਉਣ ਵਾਲਾ ਹਾਕਮ। ਕ੍ਰਿਸਨਾ ਹੋਆ-ਕ੍ਰਿਸ਼ਨ ਬਣਿਆ। ਬਾਣੀ ਬ੍ਰਹਮਾ-ਬ੍ਰਹਮਾ ਦੀ ਬਾਣੀ। ਬੇਦ ਅਥਰਬਣ-ਅਥਰਵਣ ਵੇਦ। ਕਰਣੀ-ਸ਼ੁੱਭ ਅਮਲ। ਕੀਰਤਿ-ਕੀਰਤੀ। ਲਹਿਆ-ਰਹਿਆ।੫।

ਪਤਿ ਵਿਣੁ-ਇਜ਼ਤ (ਪ੍ਰਾਪਤੀ) ਤੋਂ ਬਿਨਾ। ਸਤ ਵਿਣੁ-ਸਚੀ ਰਹਿਣੀ ਤੋਂ ਬਿਨਾ। ਸੰਜਮੁ-ਇੰਦ੍ਰਿਆਂ ਨੂੰ ਰੋਕਣ ਦਾ ਸੰਜਮ। ਜਤ-ਕਾਮਵਾਸ਼ਨਾ ਨੂੰ ਰੋਕਣਾ। ਕਾਹੇ-ਕੀ (ਲਾਭ ਹੈ?)। ਸੁਚ-ਆਤਮਿਕ ਸੁੱਚ। ਸੋਚ-ਪਵਿਤਰਤਾ।੬। ਰਹੇ-ਰਹਿ ਗਏ ਹਨ। ਰਹਮਾਣੁ-ਰਹਿਮਾਨ। ਕਰਿ-ਕਰਕੇ। ਏਦੂ ਊਪਰਿ-ਇਸ ਤੋਂ ਉਤੇ। ਓਲਾਮਾ-ਉਲਾਂਭਾ, ਗਿਲਾ। ਤਹੀ-ਉਥੇ।

**ਅਰਥ:** (ਹੇ ਪੰਡਿਤ!) ਓਹੀ ਚੰਦਰਮਾ (ਚੜ੍ਹਦਾ ਆ ਰਿਹਾ ਹੈ ਅਤੇ) ਓਹੀ ਤਾਰੇ ਚੜ੍ਹਦੇ (ਆ ਰਹੇ) ਹਨ, ਓਹੀ ਸੂਰਜ ਤਪਦਾ (ਆ ਰਿਹਾ ਹੈ), ਓਹੀ ਧਰਤੀ ਹੈ, (ਅਤੇ) ਓਹੀ ਹਵਾ ਝੁਲਦੀ ਆ ਰਹੀ ਹੈ, ਜੁਗਾਂ (ਦਾ ਪ੍ਰਭਾਵ) ਜੀਆਂ ਅੰਦਰ ਖੇਡਦਾ (ਭਾਵ ਵਰਤਦਾ) ਆ ਰਿਹਾ ਹੈ (ਪਰ ਇਹ ਗਲ ਮੰਨਣ ਦੀ) ਥਾਂ ਕਿਵੇਂ ਹੋ ਸਕਦੀ ਹੈ? (ਭਾਵ ਇਹ ਗਲ ਮੰਨਣ ਯੋਗ ਨਹੀਂ ਹੈ)।੧।

(ਹੇ ਪੰਡਿਤ!) ਜੀਵਨ ਦੀ ਇਛਾ ਦੂਰ ਕਰ, ਜਿਹੜਾ (ਮਨੁੱਖ) ਧੱਕਾ ਕਰਦਾ ਹੈ, ਓਹੀ ਪ੍ਰਵਾਣ ਸਮਝਿਆ ਜਾਂਦਾ ਹੈ (ਇਹ) ਕਲਜੁਗ ਦੇ ਲਛਣ ਹਨ (ਤੂੰ) ਵੀਚਾਰ ਲੈ।੧।ਰਹਾਉ।

(ਹੇ ਪੰਡਿਤ! ਇਹ ਕਦੀ ਨਹੀਂ) ਸੁਣਿਆ ਕਿ (ਕਲਜੁਗ) ਕਿਸੇ ਖਾਸ ਦੇਸ਼ ਵਿਚ ਆਇਆ ਹੋਇਆ ਹੈ, (ਜਾਂ ਕਿਸੇ) ਤੀਰਥ ਪਾਸ ਬੈਠਾ ਹੋਇਆ ਹੈ। (ਜਿਥੇ ਕੋਈ) ਦਾਤਾ ਦਾਨ ਕਰਦਾ ਹੈ ਉਥੇ ਭੀ (ਕਲਜੁਗ) ਨਹੀਂ (ਅਤੇ) ਨਾ ਹੀ ਕਿਧਰੇ ਮਹਿਲ ਉਸਾਰ ਕੇ ਬੈਠਾ (ਹੋਇਆ ਨਜ਼ਰੀਂ ਆਉਂਦਾ ਹੈ)।੨।

ਕਲਿਜੁਗ ਦੇ ਇਹ ਲਛਣ ਹਨ ਕਿ ਜੇ ਕੋਈ (ਮਨੁੱਖ) ਸਚ-ਧਰਮ ਕਰਦਾ ਹੈ (ਤਾਂ) ਉਹ ਖ਼ਰਾਬ ਹੁੰਦਾ ਹੈ, ਤਪ ਕਰਨ ਵਾਲੇ ਦੇ ਘਰ ਵਿਚ ਤਪ (ਪੂਰਾ) ਨਹੀਂ ਹੁੰਦਾ। ਜੇ ਕੋਈ (ਪਰਮਾਤਮਾ ਦਾ) ਨਾਮ ਲਵੇ (ਤਾਂ ਉਸ ਦੀ) ਬਦਨਾਮੀ ਹੁੰਦੀ ਹੈ।੩।

ਜਿਸ ਕਿਸੇ ਨੂੰ ਸਰਦਾਰੀ (ਮਿਲੀ ਹੁੰਦੀ ਹੈ) ਉਸ ਦੀ ਬੇ-ਇਜ਼ਤੀ ਹੁੰਦੀ ਹੈ, ਚਾਕਰ ਨੂੰ ਕਾਹਦਾ ਡਰ (ਖਤਰਾ) ਹੈ? ਜਦੋਂ ਸਰਦਾਰ ਦੇ ਗਲ ਵਿਚ ਫਾਹੀ ਪੈਂਦੀ ਹੈ ਤਾਂ (ਉਹ) ਨੌਕਰ ਦੇ ਹਥੋਂ ਹੀ ਮਰਦਾ ਹੈ।੪।

(ਹੇ ਪੰਡਿਤ! ਹੁਣ) ਕਲਜੁਗ ਆਇਆ ਹੈ ਹਰੀ ਦੇ ਗੁਣ ਕਹੁ। (ਜੋ ਪਹਿਲੇ) ਤਿੰਨਾਂ ਜੁਗਾਂ ਦਾ ਨਿਆਉਂ ਸੀ (ਓਹ ਹੁਣ) ਰਹਿ ਗਿਆ ਹੈ (ਭਾਵ ਮੁੱਕ ਗਿਆ ਹੈ ਇਸ ਲਈ ਪ੍ਰਭੂ ਅਗੇ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ!) ਜੇ (ਤੂੰ) ਗੁਣਾਂ ਦੀ ਬਖਸ਼ਿਸ਼ ਕਰ ਦੇਵੇਂ ਤਾਂ ਹੀ (ਗੁਣਾਂ ਦੀ) ਪ੍ਰਾਪਤੀ ਹੋ ਸਕਦੀ ਹੈ।੧।ਰਹਾਉ।

(ਇਸ) ਕਲਜੁਗ ਵਿਚ ਝਗੜਿਆਂ ਦੇ ਫੈਸਲੇ, ਸ਼ਰ੍ਹਾ ਕਰਦੀ ਹੈ, (ਤੇ) ਕਾਜ਼ੀ (ਨੀਲੇ ਬਸਤਰ ਪਹਿਨ ਕੇ) ਕ੍ਰਿਸ਼ਨਾ ਹੋਆ ਭਾਵ ਕਾਲੀਆਂ ਕਰਤੂਤਾਂ ਵਾਲਾ (ਆਗੂ) ਬਣਿਆ ਹੋਇਆ ਹੈ। ਅਥਰਬਣ ਵੇਦ ਬ੍ਰਹਮਾ ਦੀ ਬਾਣੀ ਪ੍ਰਧਾਨ ਹੈ, (ਪਰ ਪੰਡਤਾਂ ਦੇ ਮਨ ਤੋਂ) ਕਰਣੀ (ਆਚਰਣ ਤੇ) ਕੀਰਤਿ (ਸਿਫਤਿ ਸਾਲਾਹ ਦਾ ਪ੍ਰਭਾਵ) ਲਹਿਆ (ਭਾਵ ਰਹਿ ਗਿਆ ਹੈ)।੫।

ਇਜ਼ਤ (ਪ੍ਰਾਪਤੀ) ਤੋਂ ਬਿਨਾਂ ਪੂਜਾ ਕਾਹਦੀ? ਸਤ-ਧਰਮ ਤੋਂ ਬਿਨਾ ਸੰਜਮ ਕਿਹੋ ਜਿਹਾ? ਜੇ ਆਚਰਨ ਨਹੀਂ ਤਾਂ ਜਨੇਊ ਕਾਹਦਾ? ਹੇ ਪੰਡਿਤ! ਤੁਸੀਂ ਨਿਰਾ ਇਸ਼ਨਾਨ ਕਰਕੇ (ਸਰੀਰ ਮਲ ਕੇ) ਧੋਂਦੇ ਹੋ (ਮੱਥੇ ਉਤੇ) ਤਿਲਕ (ਟਿੱਕਾ) ਲਾਂਦੇ ਹੋ (ਪਰ) ਸੁਚੀ ਰਹਿਣੀ ਤੋਂ ਬਿਨਾ ਮਨ ਦੀ ਪਵਿਤਰਤਾ ਨਹੀਂ ਹੁੰਦੀ।੬।

ਕਲਜੁਗ ਵਿਚ (ਮੁਸਲਮਾਨੀ) ਕਿਤਾਬਾਂ ਤੇ ਕੁਰਾਨਾਂ ਨੂੰ ਪਰਵਾਣ (ਕੀਤਾ ਜਾ ਰਿਹਾ ਹੈ), ਪੰਡਿਤਾਂ ਦੀਆਂ ਪੋਥੀਆਂ ਤੇ ਪੁਰਾਣ ਆਦਿਕ ਰਹਿ ਗਏ ਹਨ (ਇਨ੍ਹਾਂ ਦੀ ਕੋਈ ਪੁੱਛ ਨਹੀਂ ਰਹੀ)। ਨਾਨਕ (ਗੁਰੂ ਜੀ

ਫੁਰਮਾਉਂਦੇ ਹਨ ਕਿ ਪਰਮਾਤਮਾ ਦਾ) ਨਾਮ 'ਰਹਮਾਨ' (ਆਖਿਆ ਜਾਂਦਾ ਹੈ)। ਹੇ ਪੰਡਿਤ! ਇਕੋ ਕਰਤਾਰ ਨੂੰ (ਸਭ ਸਮਿਆਂ ਵਿਚ) ਇਕ ਕਰਕੇ ਸਮਝ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਤੋਂ) ਨਾਮ ਮਿਲਦਾ ਹੈ (ਨਾਮ ਦੀ) ਵਡਿਆਈ ਪ੍ਰਾਪਤ ਹੁੰਦੀ ਹੈ ਇਸ ਤੋਂ ਉਪਰ (ਭਾਵ ਚੰਗਾ ਹੋਰ ਕੋਈ) ਕਰਮ ਨਹੀਂ ਹੈ। ਜੇ (ਆਪਣੇ) ਘਰ (ਹਿਰਦੇ ਵਿਚ ਪ੍ਰਭੂ ਦੇ) ਹੁੰਦੇ ਹੋਏ (ਉਸ ਨੂੰ ਛੋੜ ਕੇ ਕਿਸੇ ਹੋਰ ਦੇਵੀ ਦੇਵਤੇ ਤੋਂ) ਮੰਗਣ ਜਾਈਏ, ਫਿਰ ਉਥੇ (ਸ਼ਿਕਾਇਤ) ਉਲਾਂਭਾ (ਗਿਲਾ ਆਦਿ ਹੀ) ਮਿਲਦਾ ਹੈ।੮।੧।

# ਅਰਥ ਭੇਦ ਅਤੇ ਨਿਰਣੈ

**(ੳ) ਕਲਿ ਕਲਵਾਲੀ ਸਰਾ ਨਿਬੇੜੀ, ਕਾਜੀ ਕ੍ਰਿਸਨਾ ਹੋਆ ॥**
**ਬਾਣੀ ਬ੍ਰਹਮਾ ਬੇਦ ਅਥਰਬਣੁ, ਕਰਣੀ ਕੀਰਤਿ ਲਹਿਆ ॥**

ਵਖ ਵਖ ਅਰਥ:

੧. ਕਲਜੁਗ ਮੈ ਕਲੇਸ ਵਾਲੀ ਸਰਾ ਨਿਬੇੜੀ ਹੈ ਭਾਵ ਸੇ ਵੱਢੀ ਲੈ ਕੇ ਬੇ-ਇਨਸਾਫੀ ਕਰਤੇ ਹੈਂ ਇਸੀ ਸੇ ਕਾਜੀ ਭਾਵ ਅਦਾਲਤੀ ਪਾਪੋਂ ਕਰਕੇ ਕਾਲੇ ਹੋ ਰਹੇ ਹੈਂ ਬ੍ਰਹਮਾ ਜੀ ਕਰਕੇ ਪ੍ਰਕਾਸ਼ਤ ਅਥਰਬਣ ਆਦਿ ਬੇਦ ਬਾਨੀ ਕਾ ਜੋ ਬਿਸਥਾਰ ਹੈ ਤਿਸ ਮੈ ਸੇ ਪਰਮੇਸ਼ਰ ਕੀ ਕੀਰਤੀ ਰੂਪ ਜੋ ਕਰਣੀ ਹੈ ਤਿਸ ਕੋ ਸੰਤ ਜਨੋਂ ਨੇ ਪਾਇਆ ਹੈ। [ਫ.ਸ.

੨. ਇਸ ਅਸ਼ਾਂਤ ਕਲਜੁਗ ਵਿਚ ਫੈਸਲੇ ਸ਼ਰ੍ਹਾ ਕਰਦੀ ਹੈ ਤੇ ਕਾਜ਼ੀ ਨੀਲੇ ਕਪੜੇ ਪਾਣ ਕਰਕੇ ਕ੍ਰਿਸ਼ਨ ਦੀ ਥਾਂ ਮੰਨਿਆ ਜਾਂਦਾ ਹੈ। ਅਜਕਲ ਦੀ ਬਾਣੀ ਕਿਹੜੀ ਹੈ? ਬ੍ਰਹਮਾ ਦਾ ਅਥਰਵਣ ਵੇਦ, ਅਤੇ ਅਮਲ ਕੀ ਲਭਾ ਹੈ ? ਹਰੀ ਦਾ ਜਸ "ਹਰਿ ਕੀਰਤਿ ਰੁਤਿ ਆਈ" (ਪੰਨਾ ੪੪੬) [ਸ਼ਬਦਾਰਥ ਤੇ ਹੋਰ ਟੀਕੇ

੩. (ਹੇ ਪੰਡਿਤ!) ਕਲਜੁਗ ਇਹ ਹੈ ਕਿ (ਇਸਲਾਮੀ ਕਾਨੂੰਨ ਹੀ ਫੈਸਲੇ ਕਰਨ ਵਾਲਾ ਬਣਿਆ ਹੋਇਆ ਹੈ ਤੇ ਨਿਆਂ ਕਰਨ ਵਾਲਾ ਕਾਜ਼ੀ-ਹਾਕਮ ਵੱਢੀ ਖ਼ੋਰ ਹੋ ਚੁਕਾ ਹੈ। ਜਾਦੂ ਟੂਣਿਆਂ ਦਾ ਪਰਚਾਰਕ) ਅਰਥਬਣ ਵੇਦ ਬ੍ਰਹਮਾ ਦੀ ਬਾਣੀ ਪ੍ਰਧਾਨ ਹੈ। ਉਚਾ ਆਚਰਨ ਤੇ ਸਿਫਤਿ ਸਾਲਾਹ ਲੋਕਾਂ ਦੇ ਮਨਾਂ ਤੋਂ ਲਹਿ ਗਏ ਹਨ-ਇਹੀ ਹੈ ਕਲਿਜੁਗ। [ਦਰਪਣ

**ਨਿਰਣੈ:** ਅਥਰਵਣ ਵੇਦ ਅਨੁਸਾਰ ਯਗ ਆਦਿਕ ਕਰਮ ਕਰਨੇ ਕਰਾਉਣੇ ਸ਼੍ਰੋਮਣੀ ਮੰਨੇ ਗਏ ਹਨ, ਉਸ ਵਿਚ 'ਕਰਣੀ ਤੇ ਕੀਰਤੀ' ਵਾਲੀ ਕੋਈ ਗਲ ਨਹੀਂ। ਭਾਈ ਸਾਹਿਬ ਗੁਰਦਾਸ ਜੀ ਨੇ ਇਸ ਵੇਦ ਬਾਰੇ ਇਉਂ ਅੰਕਿਤ ਕੀਤਾ ਹੈ:–

**ਭਾਰ ਅਥਰਵਣ ਗੁਰਮੁਖ ਤਾਰਾ ॥** [ਭਾ.ਗੁ.ਵਾ. ੧-੩੮

ਭਾਵ ਗੁਰਮੁਖਾਂ ਨੇ ਕਰਮ ਕਾਂਡੀਆਂ ਦਾ ਬੋਝਾ ਸਿਰੋਂ ਉਤਾਰ ਦਿੱਤਾ ਹੈ। ਗੁਰੂ ਨਾਨਕ ਦੇਵ ਜੀ ਨੇ ਅਥਰਵਣ ਬੇਦ ਦੇ ਭਾਰ ਤੋਂ ਸਿਖਾਂ ਨੂੰ ਤਾਰ ਲਿਆ। ਜੇ ਸਾਰੇ ਸ਼ਬਦ ਦੇ ਭਾਵ ਨੂੰ ਮੁੱਖ ਰਖੀਏ ਤਾਂ "ਤਿਹੁ ਜੁਗ

ਕੇਰਾ ਰਹਿਆ ਤਪਾਵਸੁ' ਕੇਂਦਰੀ ਭਾਵ ਹੈ। ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਲਿਖਤ ਸ੍ਰੀ ਮਿਹਰਬਾਨ ਜੀ ਸੋਢੀ) ਵਿਚ 'ਲਹਿਆ' ਦੀ ਥਾਂ ਪਾਠ 'ਰਹਿਆ' ਹੈ ਜੋ ਕੀਤੇ ਗਏ ਨਿਰਣੇ ਦੀ ਪੁਸ਼ਟੀ ਕਰਦਾ ਹੈ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰਮਤ ਪ੍ਰਭਾਕਰ' ਵਿਚ ਇਸ ਸ਼ਬਦ ਦਾ ਭਾਵ ਇਹ ਦਿੱਤਾ ਹੈ ਕਿ 'ਜਿਸ ਸਮੇਂ ਔਰ ਜਿਸ ਥਾਂ ਲੋਕ ਧਰਮਾਂ ਵਿਚ ਪ੍ਰਵਿਰਤਦੇ ਹਨ ਓਦੋਂ ਔਰ ਉਥੇ ਹੀ ਕਲਯੁਗ ਜਾਣਨਾ ਚਾਹੀਏ, ਜੇ ਉਸੇ ਸਮੇਂ ਦੂਜੇ ਥਾਂ ਧਰਮ ਦੀ ਮਰਯਾਦਾ ਕਾਯਮ ਹੈ ਤਦ ਉਸ ਧਰਮ ਨੂੰ ਸਤਜੁਗ ਮੰਨਣਾ ਚਾਹੀਏ।'

ਸੋ ਸੰਬੰਧਤ ਪੰਕਤੀ ਵਿਚ 'ਲਹਿਆ' ਤੇ 'ਰਹਿਆ' ਸ਼ਬਦ ਸਮਾਨ-ਅਰਥਕ ਹਨ। 'ਲਹਿਆ' ਦਾ ਭਾਵ ਦੂਰ ਹੋ ਗਿਆ ਹੀ ਠੀਕ ਹਨ। ਗੁਰਬਾਣੀ ਵਿਚ ਲਹਿਆ ਦੇ ਅਰਥ ਜਿਥੇ ਲਿਆ, ਲਭਿਆ, ਹਨ ਉਥੇ 'ਲਹੈ' ਪਦ ਦੇ ਅਰਥ ਦੂਰ ਹੋਣ ਦੇ ਵੀ ਹਨ। ਜਿਵੇਂ:—

**ਲਹੈ ਭਰਾਤਿ ਹੋਵੈ ਜਿਸੁ ਦਾਤਿ ॥** [ਪੰਨਾ ੧੫੦

ਸਾਰੇ ਸ਼ਬਦ ਨੂੰ ਵਿਚਾਰ ਕੇ ਜੇ ਸਿਧਾਂਤਕ ਅਰਥਾਂ ਵਲ ਆਈਏ ਤਾਂ ਨੰਬਰ ੩ ਵਾਲੇ ਅਰਥ ਹੀ ਗੁਰਮਤਿ ਆਸ਼ੇ ਦੇ ਅਨੁਕੂਲ ਹਨ, ਬਾਕੀ ਜੋ ਅਰਥ ਫਰੀਦ ਕੋਟ ਵਾਲੇ ਸਟੀਕ ਵਿਚ ਦਰਜ ਹਨ, ਲਗਪਗ ਸਾਰੇ ਟੀਕਾਕਾਰਾਂ ਨੇ ਓਹੀ ਕੀਤੇ ਹਨ, ਕੇਵਲ ਸ਼ਬਦਾਵਲੀ ਦੀ ਅਦਲਾ ਬਦਲੀ ਹੀ ਹੈ। 'ਕ੍ਰਿਸ਼ਨਾ ਹੋਆ' ਦਾ ਭਾਵ ਹੈ ਕਾਲੀਆਂ ਕਰਤੂਤਾਂ ਵਾਲਾ, ਵੱਢੀ ਖੋਰ:—

**ਵਢੀ ਲੈ ਕੇ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥** [ਪੰਨਾ ੯੫੧

ਇਹ ਪੰਕਤੀਆਂ ਕਲਜੁਗ ਦੇ ਕਾਜ਼ੀ ਤੇ ਪੰਡਿਤ ਦੀਆਂ ਕਰਤੂਤਾਂ ਨੂੰ ਨੰਗਾ ਕਰਦੀਆਂ ਹਨ। ਖਾ. ਟ੍ਰੈ. ਸੁ ਵਾਲੇ ਕੋਸ਼ ਵਿਚ 'ਕ੍ਰਿਸਨਾ' ਦੇ ਅਰਥ ਕਾਲਾ ਅਤੇ ਪੰਜਾਬੀ ਮਹਾਨ ਕੋਸ਼ ਵਿਚ 'ਕ੍ਰਿਸਨਾ' ਪਦ ਦੇ ਅਰਥ ਇਉਂ ਦਰਜ ਹਨ—

੧. ਸੰਸਕ੍ਰਿਤ। ਕਾਲਾ। ਯਥਾ. ਕਾਜ਼ੀ ੨. ਕ੍ਰਿਸਨਾ ਹੋਆ ਕਾਜੀ' ਆਪ ਕਾਲੇ ਦਿਲ ਵਾਲਾ ਹੋਯਾ ਹੈ। ਵਿ. ਕਾਲਾ, ਪਾਪਾਤਮਾ ''ਕਾਜੀ ਕ੍ਰਿਸਨਾ ਹੋਆ'' (ਰ: ਮ: ੧) ਰਿਸ਼ਵਤ ਲੈਣ ਕਰਕੇ ਅਤੇ ਧਰਮ ਨਿਆਇ ਦਾ ਤਿਆਗ ਕਰਨ ਤੋਂ ਕ੍ਰਿਸਨਾ ਹੈ।

## (ਅ) ਪਤਿ ਵਿਣੁ ਪੂਜਾ ਸਤ ਵਿਣੁ ਸੰਜਮ, ਜਤ ਵਿਣੁ ਕਾਹੇ ਜਨੇਉ ॥

ਇਸ ਪੰਕਤੀ ਵਿਚ 'ਪਤਿ' ਪਦ ਦੇ ਅਰਥ ਟੀਕਾਕਾਰਾਂ ਨੇ ਆਪੋ ਆਪਣੀ ਬੁਧੀ ਅਨੁਸਾਰ ਇਉਂ ਕੀਤੇ ਹਨ:—

੧. ਜੇ ਪੂਜ ਕਰੀ ਔ ਪਤਿ ਨ ਰਹੀ ਤੋ ਕਿਆ ਹੈ ਭਾਵ ਉਤਮ ਕਰਮ ਤੇ ਹੀ ਪਤਿ ਮਿਲਤੀ ਹੈ। [ਫ. ਸ., ਸੰ. ਸ.

੨ ਪ੍ਰਤੀਤੀ (ਨਿਸਚੇ) ਬਿਨਾ ਪੂਜਾ ਕਾਹਦੀ? [ਸ਼ਬਦਾਰਥ

੩. ਪਤੀ ਪਰਮਾਤਮਾ ਨੂੰ ਵਿਸਰ ਕੇ ਇਹ ਦੇਵ ਪੂਜਾ ਕਿਸ ਅਰਥ? [ਦਰਪਣ

**ਨਿਰਣੈ**: ਗੁਰਬਾਣੀ ਦਾ ਅਧਿਐਨ ਕੀਤਿਆਂ ਇਹ ਗਲ ਆਮ ਤੌਰ ਤੇ ਵੇਖਣ ਵਿਚ ਆਉਂਦੀ ਹੈ ਕਿ ਜਿਥੇ ਕਲਾ 'ਪਤਿ' ਪਦ ਵਰਤਿਆ ਗਿਆ ਹੈ, ਉਥੇ 'ਇਜ਼ਤ' ਦੇ ਅਰਥ ਹੀ ਨਿਰੂਪਣ ਕਰਦਾ ਹੈ ਜਿਥੇ ਪਤੀ ਦੇ ਅਰਥ ਹੋਣ ਉਥੇ ਕਿਸੇ ਨਾਮ ਨਾਲ ਜੁੜਵੇਂ ਰੂਪ ਵਿਚ ਆਉਂਦਾ ਹੈ, ਜਿਵੇ:—

ਨਰਪਤਿ, ਪਦਮਾਪਤਿ, ਪ੍ਰਾਨਪਤਿ ਗਜਪਤਿ ਆਦਿ।

'ਪਤਿ' ਪਦ ਇਕ ਵਾਰੀ ਨਹੀਂ ਸੈਂਕੜੇ ਵਾਰੀ ਇਜ਼ਤ ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ:—

੧. **ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ ॥** [ਪੰਨਾ ੨੫੮

੨. **ਜਾਂ ਪਤਿ ਲੇਖੈ ਨ ਪਵੈ ਤਾ ਸਭਿ ਨਿਰਾਫਲ ਕਾਮ ॥** [ਪੰਨਾ ੩੫੮

੩. **ਪਤਿ ਪਰਮੇਸਰੁ ਗਤਿ ਨਾਰਾਇਣੁ, ਧਨੁ ਗੁਪਾਲ ਗੁਣ ਸਾਖੀ ॥** [ਪੰਨਾ ੬੭੭

ਪੂਜਾ ਤੇ ਇਜ਼ਤ ਦਾ ਪਰਸਪਰ ਬਹੁਤ ਸਬੰਧ ਹੈ, ਵਧੇਰੇ ਵਿਆਖਿਆ ਦੀ ਲੋੜ ਨਹੀਂ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕਲਜੁਗ ਦੇ ਲਛਣਾ ਦਾ ਵਿਸ਼ਲੇਸ਼ਣ ਦਰਜ ਹੈ। ਜਦ ਚੰਨ, ਤਾਰੇ ਸੂਰਜ, ਧਰਤੀ, ਹਵਾ ਸਾਰੇ ਓਹੀ ਹਨ ਜੋ ਸਤਿਜੁਗ, ਤ੍ਰੇਤਾ ਅਤੇ ਦੁਆਪਰ ਵਿਚ ਵਰਤ ਰਹੇ ਸਨ ਫਿਰ ਇਹ ਕਿਵੇਂ ਮੰਨਿਆ ਜਾਏ ਕਿ ਕੋਈ ਵਿਸ਼ੇਸ਼ ਜੁਗ ਆਪਣਾ ਕੰਮ ਕਰ ਰਿਹਾ ਹੈ? ਅਸਲੀਅਤ ਇਹ ਹੈ ਕਿ ਜਦੋਂ ਚੰਗਾ ਕੰਮ ਹੁੰਦਾ ਸੀ ਭਾਵ ਸਭ ਸਚ ਬੋਲਦੇ ਹਨ, ਓਦੋਂ ਸਤਿਜੁਗ ਹੋਇਆ, ਹੁਣ ਕੂੜ ਦਾ ਵਰਤਾਰਾ ਹੈ, ਲੋਕ ਮੰਦੇ ਕੰਮਾਂ ਵਿਚ ਲਗਦੇ ਹਨ ਕਲਿਜੁਗ ਹੋ ਗਿਆ। ਭਾਵ ਚੰਗੇ ਅਤੇ ਮਾੜੇ ਸੁਭਾਉ ਦੇ ਬਦਲਣ ਨਾਲ ਜੁਗ ਦਾ ਨਾਮ ਬਦਲ ਗਿਆ। ਜਿਥੇ ਚੰਗਾ ਕੰਮ ਹੋਵੇ ਓਹ ਸਤਿਜੁਗ ਜਿਵੇਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਸਤਿਜੁਗ ਵਰਤ ਰਹਿਆ ਸੀ ''ਜਨਕਰਾਜੁ ਵਰਤਾਇਆ ਸਤਜੁਗੁ ਆਲੀਣਾ'' (ਪੰਨਾ ੧੪੦੩)। ਜਿਥੇ ਮੰਦਾ ਕੰਮ ਹੋਵੇ ਉਹ ਕਲਜੁਗ ਬਣ ਗਿਆ। ਧਿੰਙੋ ਜੋਰੀ ਤੇ ਧਿੰਙਾਣਿਆਂ ਵਿਚ ਵਾਧਾ ਹੋਵੇ ਤਾਂ ਉਹ ਕਲਜੁਗ ਦਾ ਪ੍ਰਤੀਕ ਹੋ ਗਿਆ।

'**ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ**' ਵਾਲੀ ਪੰਗਤੀ ਆਪਣੇ ਆਪ ਵਿਚ ਹੀ ਇਕ ਵੱਡਾ ਸਿਧਾਂਤ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਕਲਜੁਗੀ ਜੀਵਾਂ ਦੇ ਸੁਭਾਉ ਦੀ ਤਸਵੀਰ ਇਉਂ ਖਿੱਚੀ ਹੈ:-

**ਕਲਿ ਆਈ ਕੁੱਤੇ ਮੁਹੀਂ ਖਾਜੁ ਹੋਆ ਮੁਰਦਾਰ ਗੁਸਾਈ ॥**
**ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ ॥**
**ਪਰਜਾ ਅੰਧੀ ਗਿਆਨ ਬਿਨੁ ਕੂੜੁ ਕੁਸਤਿ ਮੁਖਹੁ ਅਲਾਈ ॥**
**ਚੇਲੇ ਸਾਜ ਵਜਾਇੰਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ ॥**
**ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀਂ ਤਿਨਾੜੇ ਜਾਈ ॥**
**ਕਾਜ਼ੀ ਹੋਇ ਰਿਸ਼ਵਤੀ ਵਢੀ ਲੈਕੈ ਹਕ ਗਵਾਈ ॥**
**ਇਸਤ੍ਰੀ ਪੁਰਖੈ ਦਾਮ ਹਿਤੁ ਭਾਵੈ ਆਇ ਕਿਥਾਊ ਜਾਈ ॥**
**ਵਰਤਿਆ ਪਾਪ ਸਭਸ ਜਗ ਮਾਂਹੀ ॥** [ਵਾਰ ੧-੩੦

ਅੰਤਲੀ ਪੰਗਤੀ 'ਜੇ ਘਰਿ ਹੋਵੈ ਮੰਗਣਿ ਜਾਈਐ, ਫਿਰਿ ਓਲਾਮਾ ਮਿਲੈ ਤਹੀ' ਦੇ ਭਾਵਾਰਥਾਂ ਉਤੇ ਦ੍ਰਿੜਤਾ ਨਾਲ ਪਹਿਰਾ ਦੇਣਾ ਚਾਹੀਦਾ ਹੈ। ਆਮ ਤੌਰ ਤੇ ਜੋ ਲੋਕ ਗੁਰੂ ਪਾਤਿਸ਼ਾਹ ਦਾ ਦਰਬਾਰ ਛੱਡ ਕੇ ਦੇਵੀ ਦੇਵਤਿਆਂ ਦੇ ਦੁਆਰਿਆਂ ਉਤੇ ਭੁਲੇ ਭਟਕੇ ਫਿਰਦੇ ਹਨ, ਉਨ੍ਹਾਂ ਨੂੰ ਉਥੋਂ ਵੀ ਕੁਝ ਨਹੀਂ ਮਿਲਦਾ, ਨਮੋਸ਼ੀ ਹੀ ਪਲੇ ਪੈਂਦੀ ਹੈ। ਇਸ ਲਈ ਗੁਰਬਾਣੀ ਵਿਚੋਂ ਇਹ ਸੇਧ ਮਿਲਦੀ ਹੈ:—

**ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥** [ਪੰਨਾ ੩੩੦

ਮੁਸਲਮਾਨਾਂ ਵਿਚ ਇਸਤ੍ਰੀਆਂ ਦਾ ਮਸਜਿਦ ਵਿਚ ਜਾਣਾ ਵਿਵਰਜਿਤ ਹੈ, ਮੰਦਰਾਂ ਵਿਚ ਮੁਸਲਮਾਨਾਂ ਨੂੰ ਜਾਣ ਦੀ ਮਨਾਹੀ ਹੈ, ਪਰ ਸਿਖਾਂ ਨੂੰ ਅਜਿਹਾ ਸਚਖੰਡ ਦਰਬਾਰ ਮਿਲਿਆ ਹੈ ਜਿਥੇ ਕਿਸੇ ਧਰਮ ਦੇ ਜਿਗਿਆਸੂ ਨੂੰ ਆਉਣ ਲਈ ਰੋਕ ਟੋਕ ਨਹੀਂ ਹੈ ਸਭ ਲਈ ਦਰਵਾਜੇ ਖੁਲ੍ਹੇ ਹਨ:—

**ਕਬੀਰ, ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥**
**ਸੋ ਦਰੁ ਕੈਸੇ ਛੋਡੀਐ, ਜੋ ਦਰੁ ਐਸਾ ਹੋਇ ॥** [ਪੰਨਾ ੧੩੬੭

**ਰਾਮਕਲੀ ਮਹਲਾ ੧ ॥ ਜਗੁ ਪਰਬੋਧਹਿ, ਮੜੀ ਬਧਾਵਹਿ ॥ ਆਸਣੁ ਤਿਆਗਿ, ਕਾਹੇ ਸਚੁ ਪਾਵਹਿ ॥ ਮਮਤਾ ਮੋਹੁ, ਕਾਮਣਿ ਹਿਤਕਾਰੀ ॥ ਨਾ ਅਉਧੂਤੀ, ਨਾ ਸੰਸਾਰੀ ॥੧॥ ਜੋਗੀ, ਬੈਸਿ ਰਹਹੁ, ਦੁਬਿਧਾ ਦੁਖੁ ਭਾਗੈ ॥ ਘਰਿ ਘਰਿ ਮਾਗਤ, ਲਾਜ ਨ ਲਾਗੈ ॥੧॥ਰਹਾਉ॥ ਗਾਵਹਿ ਗੀਤ, ਨ ਚੀਨਹਿ ਆਪੁ ॥ ਕਿਉ ਲਾਗੀ ਨਿਵਰੈ ਪਰਤਾਪੁ ॥ ਗੁਰ ਕੈ ਸਬਦਿ ਰਚੈ, ਮਨ ਭਾਇ ॥ ਭਿਖਿਆ ਸਹਜ ਵੀਚਾਰੀ ਖਾਇ ॥੨॥ ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹਿ, ਸਹਹਿ ਜਮਡੰਡੁ ॥ ਫੂਟੈ ਖਾਪਰੁ, ਭੀਖ ਨ ਭਾਇ ॥ ਬੰਧਨਿ ਬਾਧਿਆ, ਆਵੈ ਜਾਇ ॥੩॥ ਬਿੰਦ ਨ ਰਾਖਹਿ, ਜਤੀ ਕਹਾਵਹਿ ॥ ਮਾਈ ਮਾਗਤ, ਤ੍ਰੈ ਲੋਭਾਵਹਿ ॥ ਨਿਰਦਇਆ, ਨਹੀ ਜੋਤਿ ਉਜਾਲਾ ॥ ਬੂਡਤ ਬੂਡੇ, ਸਰਬ ਜੰਜਾਲਾ ॥੪॥ ਭੇਖ ਕਰਹਿ, ਖਿੰਥਾ ਬਹੁ ਥਟੂਆ ॥ ਝੂਠੋ ਖੇਲੁ ਖੇਲੈ ਬਹੁ ਨਟੂਆ ॥ ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥ ਵਿਣੁ ਕਰਮਾ, ਕੈਸੇ ਉਤਰਸਿ ਪਾਰੇ ॥੫॥ ਮੁੰਦ੍ਰਾ ਫਟਕ ਬਨਾਈ ਕਾਨਿ ॥ ਮੁਕਤਿ ਨਹੀ, ਬਿਦਿਆ ਬਿਗਿਆਨਿ ॥ ਜਿਹਵਾ ਇੰਦ੍ਰੀ ਸਾਦਿ ਲੋਭਾਨਾ ॥ ਪਸੂ ਭਏ, ਨਹੀ ਮਿਟੈ ਨੀਸਾਨਾ ॥੬॥ ਤ੍ਰਿਬਿਧਿ ਲੋਗਾ, ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੈ, ਚੂਕਸਿ ਸੋਗਾ ॥ ਊਜਲੁ ਸਾਚੁ, ਸੁ ਸਬਦੁ ਹੋਇ ॥ ਜੋਗੀ ਜੁਗਤਿ, ਵੀਚਾਰੇ ਸੋਇ ॥੭॥ ਤੁਝ ਪਹਿ ਨਉਨਿਧਿ ਤੂ ਕਰਣੈ ਜੋਗੁ ॥ ਥਾਪਿ ਉਥਾਪੇ, ਕਰੇ ਸੁ ਹੋਗੁ ॥ ਜਤੁ ਸਤੁ ਸੰਜਮੁ, ਸਚੁ ਸੁਚੀਤੁ ॥ ਨਾਨਕ, ਜੋਗੀ ਤ੍ਰਿਭਵਣ ਮੀਤੁ ॥੮॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਪਰਬੋਧਹਿੰ, ਬਧਾਵਹਿੰ, ਮਾਂਗਤ, ਗਾਵਹਿੰ, ਚੀਨਹਿੰ, ਕਿਉਂ, ਕਰਹਿੰ, ਸਹਹਿੰ, ਬਾਂਧਿਆ, ਰਾਖਹਿੰ, ਕਹਾਵਹਿੰ, ਲੋਭਾਵਹਿੰ, ਨਹੀਂ, ਨਉਨਿਧਿ।

**ਫੁਟਕਲ:** 'ਲੋਭਾਨਾ' ਦਾ ਉਚਾਰਨ 'ਲੁਭਾਨਾ' ਕਰਨਾ ਹੈ।

**ਪਦ ਅਰਥ:** ਪਰਬੋਧਹਿ-ਤੂੰ ਉਪਦੇਸ਼ ਕਰਦਾ ਹੈਂ। ਮੜੀ-ਸਰੀਰ। ਬਧਾਵਹਿ-ਵਧਾਉਂਦਾ ਹੈਂ, ਮੋਟਾ ਕਰਦਾ ਹੈਂ। ਆਸਣੁ-ਟਿਕਾਉ। ਤਿਆਗਿ-ਛੱਡ ਕੇ। ਕਾਹੇ-ਕਿਵੇਂ?। ਮਮਤਾ ਮੋਹ-ਮੈਂ ਮੇਰੀ ਦੀ ਪਕੜ। ਕਾਮਨਿ ਹਿਤਕਾਰੀ-ਇਸਤਰੀ ਦਾ ਪ੍ਰੇਮੀ। ਅਉਧੂਤੀ-ਤਿਆਗੀ। ਸੰਸਾਰੀ-ਗ੍ਰਿਹਸਤੀ। ਜੋਗੀ-ਹੇ ਜੋਗੀ!। ਬੈਸਿ ਰਹਹੁ-ਬੈਠਾ (ਟਿਕਿਆ) ਰਹੁ। ਦੁਬਿਧਾ-ਦੁਚਿਤਾਪਨ। ਭਾਗੈ-ਦੂਰ ਹੋ ਜਾਏ। ਲਾਜ-ਸ਼ਰਮ। ਨ ਚੀਨਹਿ-ਨਹੀਂ ਪਛਾਣਦਾ ਹੈਂ। ਆਪੁ-ਆਪਣੇ ਆਪ ਨੂੰ। ਕਿਉ ਨਿਵਰੈ-ਕਿਵੇਂ ਦੂਰ ਹੋ ਸਕਦੀ ਹੈ?। ਪਰਤਾਪੁ-ਤਪਸ਼। ਸਬਦਿ ਰਚੈ-ਸ਼ਬਦ ਵਿਚ ਲੀਨ ਹੁੰਦਾ ਹੈ। ਮਨੁ ਭਾਇ-ਮਨ ਦੇ ਪ੍ਰੇਮ ਨਾਲ। ਭਿਖਿਆ-ਭਿੱਛਿਆ। ਸਹਜ ਵੀਚਾਰੀ-ਸਹਜ (ਤਤ ਗਿਆਨ ਦਾ) ਵੀਚਾਰਵਾਨ। ਭਸਮ-ਸੁਆਹ। ਚੜਾਇ-ਚੜ੍ਹਾ ਕੇ। ਸਹਹਿ-ਸਹਾਰਦਾ ਹੈਂ। ਫੂਟੈ-ਟੁੱਟ ਜਾਂਦਾ ਹੈ। ਖਾਪਰੁ-ਖਪਰ, ਮੰਗਣ ਲਈ ਭਾਂਡਾ। ਭਾਇ-ਪ੍ਰੇਮ ਦੁਆਰਾ। ਬੰਧਨਿ-ਬੰਧਨ ਵਿਚ। ਬਿੰਦ-ਵੀਰਜ। ਜਤੀ-ਕਾਮ ਤੇ ਕਾਬੂ ਪਾਉਣ ਵਾਲਾ। ਮਾਈ-ਮਾਇਆ। ਤ੍ਰੈ ਲੋਭਾਵਹਿ-ਤਿੰਨਾਂ (ਗੁਣਾਂ ਵਿਚ) ਲੁਭਾਇਮਾਨ ਹੈਂ। ਨਿਰਦਇਆ-ਦਇਆ ਰਹਿਤ। ਜੋਤਿ ਉਜਾਲਾ-ਜੋਤਿ ਦਾ ਪ੍ਰਕਾਸ਼। ਬੂਡਤ ਬੂਡੇ-ਡੁੱਬਦਾ ਡੁੱਬ ਗਿਆ। ਖਿੰਥਾ-ਗੋਦੜੀ। ਥਟੂਆ-ਥਾਟ, ਬਨਾਵਟ। ਨਟੂਆ-ਨਟ, ਮਦਾਰੀ। ਅਗਨਿ-(ਤ੍ਰਿਸ਼ਨਾ ਰੂਪ) ਅਗਨੀ। ਜਾਰੇ-ਸਾੜਦੀ ਹੈ।੫। ਫਟਕ-ਕੱਚ ਦੀ। ਕਾਨਿ-ਕੰਨ ਵਿਚ। ਬਿਦਿਆ ਬਿਗਿਆਨ-ਵਿਦਿਆ ਤੋਂ ਬੇ-ਗਿਆਨੇ ਨੂੰ। ਜਿਹਵਾ-ਜੀਭ। ਸਾਦਿ-ਸੁਆਦ ਵਿਚ। ਲੋਭਾਨਾ-ਲੋਭ ਵਿਚ ਫਸਿਆ ਹੋਇਆ। ਨੀਸਾਨਾ-ਨਿਸ਼ਾਨ। ਤ੍ਰਿਬਿਧਿ-ਤਿੰਨ ਗੁਣਾਂ ਵਿਚ। ਲੋਅ-ਲੋਕ, ਜਗਤ। ਜੋਗਾ-ਜੋਗੀ। ਚੂਕਸਿ-ਦੂਰ ਹੁੰਦਾ ਹੈ। ਸੋਗਾ-ਚਿੰਤਾ। ਪਹਿ-ਪਾਸ। ਨਉਨਿਧਿ-ਨੌਂ ਨਿਧੀਆਂ ਦੇ ਖਜ਼ਾਨੇ। ਥਾਪਿ-ਬਣਾ ਕੇ। ਉਥਾਪੇ-ਨਾਸ਼ ਕਰਕੇ। ਹੋਗੁ-ਹੁੰਦਾ ਹੈ। ਸੁਚੀਤੁ-ਪਵਿਤਰ ਹਿਰਦੇ ਵਾਲਾ।

**ਅਰਥ:** (ਹੇ ਜੋਗੀ!) ਤੂੰ ਜਗਤ ਨੂੰ ਉਪਦੇਸ਼ ਦਿੰਦਾ ਹੈਂ (ਤੇ ਪੇਟ ਪੂਜਾ ਨਾਲ ਆਪਣੀ ਸਰੀਰ ਰੂਪੀ) ਮੜ੍ਹੀ ਵਧਾਉਂਦਾ ਹੈਂ (ਭਾਵ ਖਾ ਖਾ ਕੇ ਸਰੀਰ ਨੂੰ ਮੋਟਾ ਕਰਦਾ ਹੈਂ)। (ਤੂੰ) ਮਨ ਦੀ ਅਡੋਲਤਾ ਗਵਾ ਕੇ ਸਦਾ ਥਿਰ ਪ੍ਰਭੂ ਨੂੰ ਕਿਵੇਂ ਪਾ ਸਕਦਾ ਹੈ?। (ਜਿਸ ਨੂੰ) ਮੈਂ-ਮੇਰੀ ਦੀ ਪਕੜ (ਅਤੇ) ਇਸਤ੍ਰੀ ਦਾ ਪ੍ਰੇਮ ਹੈ, (ਸਹੀ ਅਰਥਾਂ ਵਿਚ) ਨਾ ਉਹ ਤਿਆਗੀ ਹੈ, ਨਾ ਗ੍ਰਿਹਸਤੀ ਹੈ।੧।

ਹੇ ਜੋਗੀ! (ਤੂੰ ਮਨ ਜੋੜ ਕੇ) ਬੈਠਾ ਰਹੁ (ਭਾਵ ਟਿਕਿਆ ਰਹੁ, ਇਸ ਤਰ੍ਹਾਂ ਤੇਰਾ) ਦੁਚਿਤਾ-ਪਨ ਦੂਰ ਹੋ ਜਾਵੇਗਾ। ਘਰ ਘਰ ਵਿਚ (ਜਾ ਕੇ ਭਿਖਿਆ) ਮੰਗਦਿਆਂ (ਤੈਨੂੰ) ਸ਼ਰਮਿੰਦਾ ਵੀ ਨਹੀਂ ਹੋਣਾ ਪਵੇਗਾ।੧।ਰਹਾਉ।

(ਹੇ ਜੋਗੀ!) ਤੂੰ ਗੀਤ ਗਾਉਂਦਾ ਹੈਂ (ਪਰ) ਆਪਣੇ ਆਪ ਨੂੰ ਪਛਾਣਦਾ ਨਹੀਂ ਹੈਂ। (ਇਸ ਲਈ ਤੈਨੂੰ) ਮਾਇਆ ਦੀ (ਜੋ) ਤਪਸ਼ ਲਗੀ ਹੋਈ ਹੈ (ਉਹ) ਦੂਰ ਨਹੀਂ ਹੋ ਸਕਦੀ। ਜਿਹੜਾ (ਮਨੁੱਖ) ਮਨ ਦੇ ਪਿਆਰ ਨਾਲ ਗੁਰੂ ਦੇ ਸ਼ਬਦ ਵਿਚ ਲੀਨ ਹੁੰਦਾ ਹੈ,(ਉਸ ਨੇ ਅਸਲ)ਗਿਆਨ ਦੀ ਅਡੋਲ ਅਵਸਥਾ ਵਾਲਾ(ਬਣ ਕੇ) ਭਿਛਿਆ ਖਾਧੀ ਹੈ।੨।

(ਹੇ ਜੋਗੀ! ਤੂੰ ਆਪਣੇ ਸਰੀਰ ਉਤੇ) ਸੁਆਹ ਚੜ੍ਹਾ ਕੇ (ਮਲ ਕੇ) ਤਿਆਗੀ (ਹੋਣ ਦਾ) ਪਖੰਡ ਕਰਦਾ ਹੈਂ। ਮਾਇਆ ਦਾ ਮੋਹ (ਤੈਨੂੰ ਬਹੁਤ ਹੈ, ਇਸ ਲਈ ਤੂੰ) ਜਮ ਦਾ ਦੰਡ ਭੁਗਤੇਂਗਾ। ਤੇਰਾ (ਹਿਰਦਾ ਰੂਪੀ) ਖਪਰ ਟੁਟ ਗਿਆ ਹੈ (ਭਾਵ ਹਿਰਦਾ ਡੋਲ ਗਿਆ ਹੈ ਅਤੇ ਉਸ ਵਿਚ) ਪ੍ਰੇਮ ਰੂਪੀ ਭਿਛਿਆ ਨਹੀਂ ਪੈਂਦੀ। (ਮਾਇਆ ਦੀ ਰੱਸੀ ਵਿਚ) ਬੱਧਾ ਹੋਇਆ (ਮਨੁੱਖ) ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ ਰਹਿੰਦਾ) ਹੈ।੩।

(ਹੇ ਜੋਗੀ! ਤੂੰ) ਕਾਮ ਵਾਸ਼ਨਾ ਤੇ ਕਾਬੂ ਨਹੀਂ ਪਾਉਂਦਾ (ਪਰ ਆਪਣੇ ਆਪ ਨੂੰ) ਜਤੀ ਕਹਾਉਂਦਾ ਫਿਰਦਾ ਹੈਂ। (ਤੂੰ) ਤਿੰਨਾਂ ਗੁਣਾਂ ਵਿਚ ਲੁਭਾਇਮਾਨ ਹੋ ਕੇ ਮਾਇਆ ਮੰਗਦਾ ਫਿਰਦਾ ਹੈਂ। ਦਇਆ ਤੋਂ ਰਹਿਤ ਹੈਂ, (ਤੈਨੂੰ) ਰਬੀ ਜੋਤਿ ਦਾ ਪ੍ਰਕਾਸ਼ ਨਹੀਂ ਹੋਇਆ। (ਤੂੰ) ਡੁਬਦਿਆਂ ਡੁਬਦਿਆਂ ਸਾਰੇ ਜੰਜਾਲਾਂ ਵਿਚ ਡੁੱਬਿਆ ਪਿਆ ਹੈਂ।੪।

(ਹੇ ਜੋਗੀ! ਤੂੰ) ਗੋਦੜੀ (ਪਾ ਕੇ ਉਸ ਤਰ੍ਹਾਂ) ਬਣਾਉਟੀ ਠਾਠ ਭੇਖ ਕਰਦਾ ਹੈਂ (ਜਿਵੇਂ) ਮਦਾਰੀ ਝੂਠਾ ਖੇਲ ਖੇਡਦਾ ਹੈ। (ਜਿਸ ਦੇ ਮਨ) ਅੰਦਰ ਚਿੰਤਾ ਦੀ ਅੱਗ ਬਹੁਤ ਸਾੜ ਰਹੀ ਹੋਵੇ (ਭਾਵ ਦੁਖੀ ਕਰ ਰਹੀ ਹੋਵੇ, ਉਹ ਪਰਮਾਤਮਾ ਦੀ) ਮਿਹਰ ਤੋਂ ਬਿਨਾ (ਸੰਸਾਰ ਸਾਗਰ ਤੋਂ) ਕਿਸ ਤਰ੍ਹਾਂ ਪਾਰ ਲੰਘ ਸਕਦਾ ਹੈ? (ਭਾਵ ਨਹੀਂ ਪਾਰ ਹੋ ਸਕਦਾ)।੫।

(ਹੇ ਜੋਗੀ!) ਤੂੰ ਕੱਚ ਦੀਆਂ ਮੁੰਦਰਾਂ ਬਣਾ ਕੇ ਕੰਨਾਂ ਵਿਚ ਪਾਈਆਂ ਹਨ। (ਪਰ ਆਤਮਿਕ) ਵਿਦਿਆ ਤੋਂ ਬਿਨਾ ਬੇ-ਗਿਆਨੇ (ਮਨੁੱਖ ਨੂੰ ਮਾਇਆ ਮੋਹ ਤੋਂ) ਮੁਕਤੀ ਨਹੀਂ (ਮਿਲ ਸਕਦੀ)। (ਹੇ ਜੋਗੀ! ਤੂੰ) ਜੀਭ ਅਤੇ ਇੰਦਰੀ ਦੇ ਸੁਆਦ ਵਿਚ ਲੁਭਾਇਮਾਨ ਹੋਇਆ ਪਿਆ ਹੈਂ। ਪਸ਼ੂ ਹੋਣ ਕਰਕੇ ਪਸ਼ੂਪੁਣੇ ਦਾ ਨਿਸ਼ਾਨ (ਤੇਰੇ ਮੱਥੇ ਤੋਂ) ਨਹੀਂ ਮਿਟ ਸਕਦਾ।੬।

ਜਿਵੇਂ ਜਗਤ ਤ੍ਰੈਗੁਣੀ ਮਾਇਆ ਵਿਚ ਫਸਿਆ ਹੋਇਆ ਹੈ (ਤਿਵੇਂ ਜੋਗੀ ਵੀ ਤਿੰਨਾਂ ਗੁਣਾਂ ਵਾਲੀ ਮਾਇਆ ਵਿਚ ਗ੍ਰਸਿਆ ਹੋਇਆ ਹੈ। (ਗੁਰੂ ਦਾ) ਸ਼ਬਦ ਵਿਚਾਰਨ ਨਾਲ ਸਾਰਾ ਸ਼ੋਕ ਦੂਰ ਹੋ ਜਾਂਦਾ ਹੈ। ਉਹ ਸ਼ਬਦ ਉਜਲ ਤੇ ਸੱਚਾ ਹੁੰਦਾ ਹੈ, (ਅਸਲ) ਜੋਗੀ ਓਹੀ ਹੀ ਹੈ (ਜੋ ਜੀਵਨ ਦੀ) ਜੁਗਤੀ ਬੁਝਦਾ ਹੈ।੭।

(ਹੇ ਜੋਗੀ!) ਤੇਰੇ ਪਾਸ ਨੌਂ ਨਿਧੀਆਂ (ਦਾ ਭੰਡਾਰ ਹੈ, ਇਸ ਲਈ) ਤੂੰ ਸਭ ਕੁਝ ਕਰਨ ਦੇ ਸਮਰਥ (ਪ੍ਰਭੂ) ਨੂੰ (ਸਿਮਰ)। (ਹੇ ਭਾਈ! ਪ੍ਰਭੂ ਜਗਤ) ਬਣਾ ਕੇ ਫਿਰ ਢਾਹ ਦੇਂਦਾ ਹੈ, (ਜੋ ਉਹ) ਕਰੇਗਾ, ਓਹ ਹੋਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੋਗੀ ਦੇ ਅੰਦਰ) ਜਤ, ਸਤ ਸਚ ਰੂਪ ਸੁਚੇਤ ਪੁਣਾ ਸੰਜਮ (ਕਾਇਮ ਹੈ ਅਜਿਹਾ) ਜੋਗੀ ਤਿੰਨਾਂ ਲੋਕਾਂ ਦਾ ਮਿੱਤਰ ਹੈ (ਭਾਵ ਉਸ ਨੂੰ ਸਾਰਾ ਸੰਸਾਰ ਪਿਆਰ ਕਰਦਾ ਹੈ)।੮।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੋਗੀ ਨੂੰ ਸਿਖਿਆ ਦਿਤੀ ਹੈ ਕਿ ਤੈਨੂੰ ਤਤ-ਗਿਆਨ ਦੀ ਸੋਝੀ ਨਹੀਂ। ਤੂੰ ਘਰ ਘਰ ਜਾ ਕੇ ਭਿਛਿਆ ਮੰਗਦਾ ਹੈਂ ਅਤੇ ਖਾ ਖਾ ਕੇ ਆਪਣਾ ਪੇਟ ਵਧਾਈ ਫਿਰਦਾ ਹੈਂ। ਦਇਆ, ਧਰਮ ਵਾਲਾ ਤੇਰੇ ਵਿਚ ਕੋਈ ਅੰਸ਼ ਨਹੀਂ, ਤੇਰੀ ਕ੍ਰਿਆ ਨਾ ਤਿਆਗੀਆਂ ਵਾਲੀ ਤੇ ਨਾ ਹੀ ਗ੍ਰਿਹਸਤੀਆਂ ਵਰਗੀ ਹੈ। ਮਾਇਆ ਮਮਤਾ ਅਤੇ ਤਿੰਨ ਗੁਣਾ ਵਿਚ ਤੂੰ ਫਸਿਆ ਹੋਇਆ ਹੈਂ। ਤੇਰਾ ਹਿਰਦਾ ਪ੍ਰਭੂ ਪ੍ਰੇਮ ਤੋਂ ਸਖਣਾ ਹੈ। ਇਸ

ਲਈ ਇਉਂ ਵਿਖਾਵੇ ਵਾਲਾ ਭੇਖ ਛੱਡ ਕੇ ਗੁਰੂ ਦੇ ਸ਼ਬਦ ਰਾਹੀਂ ਆਪਣਾ ਜੀਵਨ ਸਵਾਰ ਲੈ। ਜਦੋਂ ਤਕ ਤੇਰੇ ਹਿਰਦੇ ਵਿਚ ਸ਼ਬਦ ਦਾ ਪ੍ਰਕਾਸ਼ ਨਹੀਂ ਹੁੰਦਾ ਤੇਰਾ ਮਨ ਹਰਖ ਸੋਗ ਤੋਂ ਅਤੀਤ ਨਹੀਂ ਹੋ ਸਕਦਾ।

ਅੰਤ ਵਿਚ ਸਿਧਾਂਤ ਇਹ ਪ੍ਰਗਟ ਕੀਤਾ ਹੈ ਕਿ ਉਹ ਜੋਗੀ ਤਿੰਨ ਭਵਣਾਂ ਦੇ ਮਾਲਕ ਨਾਲ ਸਾਂਝ ਪਾ ਸਕਦਾ ਹੈ ਜਿਸ ਦਾ ਮਨ ਪਵਿਤਰ ਹੈ, ਹਿਰਦੇ ਵਿਚ ਸਚ, ਸੰਜਮ ਅਤੇ ਆਤਮਿਕ ਸੁਚੇਤਪੁਣਾ ਹੈ।

**ਰਾਮਕਲੀ ਮਹਲਾ ੧ ॥ ਖਟੁ ਮਟੁ ਦੇਹੀ, ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ, ਅੰਤਰਿ ਜਾਗੀ ॥ ਵਾਜੈ ਅਨਹਦੁ, ਮੇਰਾ ਮਨੁ ਲੀਣਾ ॥ ਗੁਰ ਬਚਨੀ, ਸਚਿ ਨਾਮਿ ਪਤੀਣਾ ॥੧॥ ਪ੍ਰਾਣੀ, ਰਾਮ ਭਗਤਿ ਸੁਖੁ ਪਾਈਐ ॥ ਗੁਰਮੁਖਿ, ਹਰਿ ਹਰਿ ਮੀਠਾ ਲਗੈ, ਹਰਿ ਹਰਿ ਨਾਮਿ ਸਮਾਈਐ ॥੧॥ਰਹਾਉ॥ ਮਾਇਆ ਮੋਹੁ ਬਿਵਰਜਿ ਸਮਾਏ ॥ ਸਤਿਗੁਰੁ ਭੇਟੈ, ਮੇਲਿ ਮਿਲਾਏ ॥ ਨਾਮੁ ਰਤਨੁ ਨਿਰਮੋਲਕੁ ਹੀਰਾ ॥ ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥ ਹਉਮੈ ਮਮਤਾ ਰੋਗੁ ਨ ਲਾਗੈ ॥ ਰਾਮ ਭਗਤਿ, ਜਮ ਕਾ ਭਉ ਭਾਗੈ ॥ ਜਮੁ ਜੰਦਾਰੁ ਨ ਲਾਗੈ ਮੋਹਿ ॥ ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥ ਸਬਦੁ ਬੀਚਾਰਿ ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥ ਅਨਦਿਨੁ ਜਾਗਿ ਰਹੇ ਲਿਵ ਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥ ਅਲਿਪਤ ਗੁਫਾ ਮਹਿ, ਰਹਹਿ ਨਿਰਾਰੇ ॥ ਤਸਕਰ ਪੰਚ, ਸਬਦਿ ਸੰਘਾਰੇ ॥ ਪਰ ਘਰ ਜਾਇ ਨ ਮਨੁ ਡੋਲਾਏ ॥ ਸਹਜ ਨਿਰੰਤਰਿ ਰਹਉ ਸਮਾਏ ॥੫॥ ਗੁਰਮੁਖਿ ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ, ਤਤੁ ਪਰੋਤਾ ॥ ਜਗੁ ਸੂਤਾ, ਮਰਿ ਆਵੈ ਜਾਇ ॥ ਬਿਨੁ ਗੁਰ ਸਬਦੁ, ਨ ਸੋਝੀ ਪਾਇ ॥੬॥ ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ, ਗੁਰਮੁਖਿ ਜਾਤੀ ॥ ਤਉ ਜਾਨੀ, ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ ॥੭॥ ਸੁੰਨ ਸਮਾਧਿ ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ, ਏਕੋ ਜਾਤਾ ॥ ਗੁਰ ਚੇਲੇ, ਅਪਨਾ ਮਨੁ ਮਾਨਿਆ ॥ ਨਾਨਕ, ਦੂਜਾ ਮੇਟਿ ਸਮਾਨਿਆ ॥੮॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਰਹਹਿਂ, ਰਹਉਂ, ਤਉਂ, ਜਾਂ, ਹਉਂ, ਮਾਨਿਆਂ, ਸਮਾਨਿਆਂ।

**ਪਦ ਅਰਥ:** ਖਟੁ-ਛੇ (ਚੱਕਰ ੧. ਮੂਲਾ ਧਾਰ ਚਕਰ ੨. ਸ੍ਵਾਧਿਸ਼ਨਾਨ ਚਕਰ ੩. ਮਣਿਪੁਰ ਚੱਕਰ ੪ ਅਨਾਹਤ ਚਕਰ ੫. ਵਿਸ਼ੁੱਧ ਚੱਕਰ ੬. ਆਗਿਆ ਚੱਕਰ)। ਮਟੁ-(ਜੋਗੀਆਂ ਦਾ) ਮੱਠ। ਧੁਨਿ-ਧੁਨੀ, ਆਵਾਜ਼। ਵਾਜੈ-ਵਜਦਾ ਹੈ। ਅਨਹਦੁ-ਇਕ ਰਸ। ਸਚਿ ਨਾਮਿ-ਸਦਾ ਥਿਰ ਪ੍ਰਭੂ ਦੇ ਨਾਮ ਵਿਚ। ਪਤੀਣਾ-ਪਤੀਜ ਗਿਆ ਹੈ, ਪ੍ਰਸੰਨ ਹੋ ਗਿਆ ਹੈ।੧। ਰਾਮ ਭਗਤਿ-ਪ੍ਰਭੂ ਦੀ ਭਗਤੀ ਦੁਆਰਾ। ਗੁਰਮੁਖਿ-ਗੁਰੂ ਦੁਆਰਾ। ਨਾਮਿ-ਨਾਮ ਵਿਚ।

ਸਮਾਈਐ-ਲੀਨ ਹੋ ਜਾਈਦਾ ਹੈ। ਬਿਵਰਜਿ-ਰੋਕ ਕੇ। ਭੇਟੈ-ਮਿਲਦਾ ਹੈ। ਧੀਰਾ-ਧੀਰਜ ਵਾਲਾ ਭਾਵ ਟਿਕ ਗਿਆ ਹੈ।੨। ਜਮ ਜੰਦਾਰੁ-ਅਵੈੜਾ ਜਮ। ਮੋਹਿ-ਮੈਨੂੰ। ਭਉ ਭਾਗੈ-ਡਰ ਦੂਰ ਹੋ ਜਾਂਦਾ ਹੈ।੩। ਬੀਚਾਰਿ-ਵੀਚਾਰ ਕੇ। ਨਿਰੰਕਾਰੀ-ਨਿਰੰਕਾਰ ਦੇ ਸੇਵਕ। ਦੁਰਮਤਿ-ਖੋਟੀ ਮਤਿ। ਪਰਹਾਰੀ-ਦੂਰ ਕਰ ਦਿਤੀ ਹੈ। ਗਤਿ-ਗਤੀ, ਉਚੀ ਆਤਮਿਕ ਅਵਸਥਾ।੪। ਅਲਿਪਤ ਗੁਫਾ ਮਹਿ-ਸਰੀਰ ਰੂਪੀ ਨਿਰਲੇਪ ਗੁਫਾ ਵਿਚ। ਰਹਹਿ-ਰਹਿੰਦੇ ਹਨ। ਨਿਰਾਰੇ-ਨਿਰਲੇਪ। ਤਸਕਰ-ਚੋਰ। ਪੰਚ-ਪੰਜ (ਕਾਮਾਦਿਕ ਵੈਰੀ)। ਸਬਦਿ ਸੰਘਾਰੇ-(ਗੁਰੂ ਦੇ) ਸ਼ਬਦ ਦੁਆਰਾ ਮਾਰ ਦਿਤੇ। ਰਹਉ-ਰਹਿੰਦੇ ਹਨ।੫। ਅਉਧੂਤਾ-ਤਿਆਗੀ। ਤਤੁ-ਪਰਮੇਸ਼ਰ। ਮਰਿ-(ਜੀਵਤ ਭਾਵ ਤੋਂ) ਮਰ ਕੇ।੬। ਅਵਿਗਤ-ਅਵਿਅਕਤ ਪ੍ਰਭੂ। ਤਉ-ਤਦੋਂ। ਜਾ-ਜਦੋਂ। ਨਿਰਬਾਨੀ-ਵਾਸ਼ਨਾ ਰਹਿਤ।੭। ਸੁੰਨ ਸਮਾਧਿ-ਇਕਾਗਰ ਤੇ ਅਫੁਰ ਸਮਾਧੀ ਵਿਚ। ਸਹਜਿ-ਚੌਥੇ ਪਦ (ਅਡੋਲ ਅਵਸਥਾ) ਵਿਚ। ਤਜਿ-ਤਿਆਗ ਕੇ। ਹਉ-ਮੈਂ ਮੈਂ। ਲੋਭਾ-ਲੋਭ, ਲਾਲਚ। ਮੇਟਿ-ਮਿਟਾ ਕੇ।

**ਅਰਥ:** ਛੇ (ਚਕਰਾਂ ਵਾਲਾ ਸਰੀਰ ਰੂਪ) ਮਠ ਹੈ, (ਉਸ ਵਿਚ ਰਹਿਣ ਵਾਲਾ) ਬੈਰਾਗੀ ਮਨ ਹੈ, ਉਸ ਦੇ ਅੰਦਰ ਆਤਮਿਕ ਸੋਝੀ ਵਾਲੀ ਸ਼ਬਦ ਰੂਪ ਧੁਨੀ ਗੂੰਜ ਉਠੀ ਹੈ। ਅਨਹਦ ਸ਼ਬਦ (ਐਸਾ ਹੈ ਜਿਸ ਨੂੰ ਸੁਣ ਕੇ) ਮੇਰਾ ਮਨ (ਸ਼ਬਦ ਦੀ ਧੁਨੀ ਵਿਚ) ਲੀਨ (ਮਗਨ) ਹੋ ਗਿਆ ਹੈ। ਗੁਰੂ ਦੇ ਬਚਨਾ ਦੁਆਰਾ (ਮੇਰਾ ਮਨ) ਸਦਾ ਥਿਰ ਪ੍ਰਭੂ ਦੇ ਨਾਮ ਵਿਚ ਪਤੀਜ ਗਿਆ ਹੈ (ਭਾਵ ਪ੍ਰਸੰਨ ਹੋ ਗਿਆ ਹੈ)।੧।

ਹੇ ਪ੍ਰਾਣੀ! ਪਰਮਾਤਮਾ ਦੀ ਭਗਤੀ ਕਰਕੇ (ਆਤਮਿਕ) ਸੁਖ ਪਾਈਦਾ ਹੈ। ਗੁਰੂ ਦੁਆਰਾ ਹਰੀ ਪਰਮਾਤਮਾ ਪਿਆਰਾ ਲਗਣ ਲਗ ਜਾਂਦਾ ਹੈ (ਜਿਸ ਕਰਕੇ) ਹਰਿ ਹਰਿ ਨਾਮ ਵਿਚ ਸਮਾਅ ਜਾਈਦਾ ਹੈ।੧।ਰਹਾਉ।

(ਹੇ ਭਾਈ!) ਮਾਇਆ ਮੋਹ ਨੂੰ ਰੋਕ ਕੇ (ਅਨਹਦ ਸ਼ਬਦ ਵਿਚ) ਸਮਾਇਆ ਜਾਂਦਾ ਹੈ। (ਜਦੋਂ) ਜੀਵ ਸਤਿਗੁਰੂ ਨੂੰ ਮਿਲਦਾ ਹੈ (ਤਾਂ ਉਹ ਆਪਣੇ) ਨਾਲ ਮੇਲ ਕੇ (ਉਸ ਨੂੰ ਪ੍ਰਭੂ ਨਾਲ) ਮਿਲਾ ਦਿੰਦਾ ਹੈ। ਪਰਮਾਤਮਾ ਦਾ ਨਾਮ ਨਿਰਮੋਲਕ ਹੀਰਾ ਹੈ (ਜਿਸ ਦਾ ਮੁਲ ਕੋਈ ਨਹੀਂ ਪਾ ਸਕਦਾ), ਉਸ ਨਾਮ ਵਿਚ ਮੇਰਾ ਮਨ ਰੰਗਿਆ ਗਿਆ ਹੈ (ਅਥਵਾ) ਟਿਕ ਗਿਆ ਹੈ।੨।

(ਹੇ ਭਾਈ! ਪ੍ਰਭੂ ਦੀ ਭਗਤੀ ਕੀਤਿਆਂ) ਹਉਮੈ ਤੇ ਮਮਤਾ ਦਾ ਰੋਗ ਨਹੀਂ ਲਗਦਾ (ਅਤੇ) ਜਮ ਦਾ ਡਰ ਦੂਰ ਹੋ ਜਾਂਦਾ ਹੈ। ਅਵੈੜਾ ਜਮ ਮੇਰੇ ਨੇੜੇ ਨਹੀਂ ਆ ਸਕਦਾ (ਕਿਉਂਕਿ) ਪਰਮੇਸ਼ਰ ਦਾ ਪਵਿੱਤਰ ਨਾਮ ਮੇਰੇ ਹਿਰਦੇ ਵਿਚ ਸ਼ੋਭਦਾ ਹੈ।੩।

(ਹੇ ਭਾਈ! ਗੁਰੂ ਦੇ) ਸ਼ਬਦ ਨੂੰ ਵੀਚਾਰ ਕੇ (ਜੋ) ਨਿਰੰਕਾਰ ਦੇ (ਸੇਵਕ) ਬਣ ਜਾਂਦੇ ਹਨ, ਗੁਰੂ ਦੀ ਮਤਿ ਪ੍ਰਕਾਸ਼ ਹੋਣ ਨਾਲ (ਉਨ੍ਹਾਂ ਦੀ ਖੋਟੀ ਮਤਿ ਨਾਸ਼ ਹੋ ਜਾਂਦੀ ਹੈ। ਅਜਿਹੇ ਸੇਵਕ ਲਿਵ ਲਾ ਕੇ ਦਿਨ ਰਾਤ ਜਾਗਦੇ ਰਹਿੰਦੇ ਹਨ। ਜੀਵਨ-ਮੁਕਤੀ ਦੀ ਅਵਸਥਾ (ਉਨ੍ਹਾਂ ਨੇ ਆਪਣੇ ਹਿਰਦੇ) ਵਿਚ ਹੀ ਪਾ ਲਈ ਹੈ।੪।

(ਪ੍ਰਭੂ ਦੀ ਭਗਤੀ ਕਰਨ ਵਾਲੇ) ਸਰੀਰ ਰੂਪ ਗੁਫਾ ਵਿਚ ਨਿਰਲੇਪ ਰਹਿੰਦੇ ਹਨ। (ਉਨ੍ਹਾਂ ਗੁਰੂ ਦੇ) ਸ਼ਬਦ ਦੁਆਰਾ ਪੰਜ (ਕਾਮਾਦਿਕ) ਚੋਰ ਮਾਰ ਲਏ ਹਨ। (ਉਹ) ਮਨ ਨੂੰ ਡਾਵਾਂ ਡੋਲ ਕਰਕੇ ਪਰਾਏ ਘਰ ਵਿਚ ਨਹੀਂ ਜਾਂਦੇ। (ਉਹ) ਸਹਿਜ ਵਿਚ ਇਕ ਰਸ ਸਮਾਏ ਰਹਿੰਦੇ ਹਨ।੫।

(ਜਿਸ ਨੇ) ਗੁਰੂ ਦੁਆਰਾ (ਮਾਇਆ ਅਤੇ ਕਾਮਾਦਿਕਾਂ ਵਲੋਂ) ਜਾਗ ਕੇ ਪਰਮੇਸ਼ਰ ਨੂੰ (ਹਿਰਦੇ ਅੰਦਰ) ਪ੍ਰੋ ਲਿਆ ਹੈ, ਉਹ ਸਦਾ ਵੈਰਾਗੀ ਰਹਿੰਦਾ ਹੈ। ਜਗਤ (ਅਗਿਆਨਤਾ ਦੀ ਨੀਂਦ ਵਿਚ) ਸੁਤਾ ਪਿਆ ਹੈ, (ਜਿਸ ਕਾਰਨ ਇਹ) ਮਰ ਕੇ ਆਉਂਦਾ ਜਾਂਦਾ ਹੈ (ਭਾਵ ਆਵਾਗਉਣ ਵਿਚ ਹੀ ਪਿਆ ਰਹਿੰਦਾ ਹੈ)। (ਪਰ) ਗੁਰੂ ਦੇ ਸ਼ਬਦ (ਉਪਦੇਸ਼) ਤੋਂ ਬਿਨਾ (ਇਹ) ਸਮਝ ਨਹੀਂ ਪੈ ਸਕਦੀ।੬।

ਇਕ ਰਸ (ਵਜਣ ਵਾਲਾ) ਸ਼ਬਦ ਦਿਨ ਰਾਤ ਵਜਦਾ ਰਹਿੰਦਾ ਹੈ। ਅਵਿਅਕਤ ਹਰੀ ਦੀ ਅਵਸਥਾ ਗੁਰਮੁਖ ਨੇ ਹੀ ਜਾਣੀ ਹੈ। (ਇਹ ਸੋਝੀ ਗੁਰਮੁਖ ਨੇ) ਤਦੋਂ ਜਾਣੀ ਹੈ ਜਦੋਂ (ਉਸ ਨੇ) ਸ਼ਬਦ ਦੁਆਰਾ (ਇਹ ਗਲ) ਪਛਾਣੀ ਹੈ (ਕਿ) ਇਕੋ (ਪਰਮਾਤਮਾ) ਵਾਸ਼ਨਾ ਤੋਂ ਰਹਿਤ ਹੈ (ਜੋ ਸਭ ਵਿਚ) ਵਿਆਪਕ ਹੋ ਰਿਹਾ ਹੈ।੭।

(ਗੁਰਮੁਖ ਦਾ) ਮਨ ਅਫੁਰ ਅਤੇ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ (ਉਸ ਨੇ) ਹਉਮੈ ਤੇ ਲੋਭ ਨੂੰ ਛੱਡ ਕੇ ਇਕੋ (ਪਰਮੇਸ਼ਰ ਨੂੰ ਹੀ) ਜਾਣਿਆ ਹੈ। (ਜਿਸ) ਗੁਰੂ ਦੇ ਸਿਖ ਦਾ ਆਪਣਾ ਮਨ ਗੁਰੂ ਨਾਲ ਪਤੀਜ ਗਿਆ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਦੂਜਾ (ਭਾਉ) ਮਿਟਾ ਕੇ (ਇਕ ਪ੍ਰਭੂ ਵਿਚ) ਸਮਾਅ ਗਿਆ ਹੈ।੮।੩।

# ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਸੁਰਤਿ ਨਹੀਂ ਜਾਗਦੀ ਓਦੋਂ ਤਕ ਹਿਰਦੇ ਵਿਚ ਸ਼ਬਦ ਦੀ ਧੁਨੀ ਨਹੀਂ ਗੂੰਜਦੀ ਜਦੋਂ ਤਕ ਮਨ ਬੈਰਾਗੀ ਨਹੀਂ ਬਣਦਾ ਓਦੋਂ ਤਕ ਅਨਹਦ ਸ਼ਬਦ ਵਿਚ ਲੀਨ ਨਹੀਂ ਹੋ ਸਕੀਦਾ। ਇਸ ਲਈ ਜੋਗੀ ਨੂੰ ਇਹ ਮਤਿ ਦਿਤੀ ਹੈ ਕਿ ਤੂੰ ਮਾਇਆ ਦਾ ਮੋਹ ਛੋੜ ਅਤੇ ਮਨ ਨੂੰ ਸ਼ਬਦ ਨਾਲ ਜੋੜ। ਸ਼ਬਦ ਨਾਲ ਜੁੜਨਾ ਹੀ ਸਹੀ ਅਰਥਾਂ ਵਿਚ ਰਬੀ ਭਗਤੀ ਹੈ।

ਜੋਗੀਆਂ ਨੇ ਛੇ ਚਕਰ ਮੰਨੇ ਹਨ ਜਿਨ੍ਹਾਂ ਰਾਹੀਂ ਸੁਆਸ ਲੰਘ ਕੇ ਦਸਮ ਦੁਆਰ ਵਿਚ ਪਹੁੰਚਦਾ ਹੈ, ਇਹ ਹਠ-ਯੋਗ ਦਾ ਮਾਰਗ ਹੈ। ਗੁਰਮਤਿ ਸਹਜ-ਗਿਆਨ ਦਾ ਮਾਰਗ ਹੈ। ਅਜੇਹੀ ਕੋਈ ਕ੍ਰਿਆ, ਜੋ ਜੋਗੀ ਕਰਦੇ ਹਨ, ਗੁਰਮਤਿ ਵਿਚ ਪਰਵਾਨ ਨਹੀਂ ਹੈ। ਗੁਰੂ ਘਰ ਵਿਚ ਤਾਂ 'ਸਬਦੁ ਬੀਚਾਰਿ ਭਏ ਨਿਰੰਕਾਰੀ' ਵਾਲਾ ਪ੍ਰਵਾਣਿਤ ਸਿਧਾਂਤ ਹੈ। ਜੋਗੀਆਂ ਨੂੰ ਆਪਣਾ ਭੇਖ ਮੁਬਾਰਕ ਹੋਵੇ। ਗੁਰਸਿਖਾਂ ਬਾਰੇ ਤਾਂ ਭਾਈ ਸਾਹਿਬ ਗੁਰਦਾਸ ਜੀ ਨੇ ਲਿੱਖ ਦਿੱਤਾ ਹੈ:–

ਗੁਰੁ ਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ ॥
ਕੰਨੀਂ ਮੁੰਦ੍ਰਾਂ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁਲਾਸੀ ॥
ਖਿੰਥਾ ਖਿਮਾਂ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ ॥
ਸ਼ਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰ ਦਾਸੀ॥
ਸਾਧਸੰਗਤਿ ਗੁਰ ਗੁਫੈ ਬਹਿ, ਸਹਜਿ ਸਮਾਧਿ ਅਗਾਧਿ ਨਿਵਾਸੀ॥
ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗੁ ਖਲਾਸੀ ॥
ਸਾਧ ਸੰਗਤਿ ਗੁਰਮਤਿ ਸਾਬਾਸੀ ॥ [ਵਾਰ ੨੯-੧੫

ਅੰਤ ਵਿਚ ਛੇ ਚਕਰਾਂ ਦੀ ਵਿਆਖਿਆ ਪਾਠਕਾਂ ਅਤੇ ਵਿਸ਼ੇਸ਼ ਕਰਕੇ ਕਥਾ ਵਾਚਕਾਂ ਦੀ ਗਿਆਤ ਲਈ ਦਰਜ ਕੀਤੀ ਜਾਂਦੀ ਹੈ:–

ੳ) ਮੂਲਾਧਾਰ- ਗੁਦਾ ਮੰਡਲ ਦਾ ਚਕ੍ਰ ਹੈ, ਜਿਸ ਵਿਚ ਮੂਧੇ ਮੁਖ ਦਾ ਚਾਰ ਪਾਂਖੜੀ ਵਾਲਾ ਪੀਲਾ ਕਮਲ ਹੈ।

ਅ) ਸ੍ਵਾਧਿਸ੍ਠਾਨ ਚਕ੍ਰ- ਲਿੰਗ ਦੇ ਮੂਲ ਵਿਚੋਂ ਹੈ, ਜਿਸ ਵਿਚ ਲਾਲ ਰੰਗ ਦਾ ਉਰਧਮੁਖ ਛੀਦਲ ਕਮਲ ਹੈ,

ੲ) ਮਣਿਪੁਰ ਚਕ੍ਰ- ਨਾਭਿ ਦੇ ਮੂਲ ਵਿਚ ਹੈ, ਜੋ ਨੀਲੇ ਰੰਗ ਦਾ ਊਰਧ ਮੁਖ ਦਸ ਪੱਤੀਆਂ ਦਾ ਕਮਲ ਹੈ।

ਸ) ਅਨਾਹਤ ਚਕ੍ਰ- ਬਾਰਾਂ ਦਲ ਦਾ ਸੁਰਣਰੰਗਾ ਕਮਲ ਹਿਰਦੇ ਵਿਚ ਹੈ।

ਹ) ਵਿਸ਼ੁੱਧ ਚਕ੍ਰ- ਲਾਲ ਰੰਗ ਦਾ ਊਰਧਮੁਖ ਸੋਲਾਂ ਦਲ ਦਾ ਕਮਲ ਕੰਠ ਵਿਚ ਹੈ।

ਕ) ਆਗਯਾ ਚਕ੍ਰ- ਭੌਹਾਂ ਦੇ ਮਧ ਦੋ ਪਾਂਖੜੀਆਂ ਦਾ ਉਰਧਮੁਖ ਚਿਟਾ ਕਮਲ ਹੈ। ਮਹਾਨ ਕੋਸ਼

**ਰਾਮਕਲੀ ਮਹਲਾ ੧ ॥ ਸਾਹਾ ਗਣਹਿ, ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥ ਜਿਸੁ ਗੁਰੁ ਮਿਲੈ, ਸੋਈ ਬਿਧਿ ਜਾਣੈ ॥ ਗੁਰਮਤਿ ਹੋਇ ਤ ਹੁਕਮੁ ਪਛਾਣੈ ॥੧॥ ਝੂਠੁ ਨ ਬੋਲਿ ਪਾਡੇ, ਸਚੁ ਕਹੀਐ ॥ ਹਉਮੈ ਜਾਇ, ਸਬਦਿ ਘਰੁ ਲਹੀਐ ॥੧॥ਰਹਾਉ॥ ਗਣਿ ਗਣਿ ਜੋਤਕੁ, ਕਾਂਡੀ ਕੀਨੀ ॥ ਪੜੈ ਸੁਣਾਵੈ ਤਤੁ ਨ ਚੀਨੀ ॥ ਸਭਸੈ ਊਪਰਿ, ਗੁਰ ਸਬਦੁ ਬੀਚਾਰੁ ॥ ਹੋਰ ਕਥਨੀ ਬਦਉ ਨ, ਸਗਲੀ ਛਾਰੁ ॥੨॥ ਨਾਵਹਿ ਧੋਵਹਿ ਪੂਜਹਿ ਸੈਲਾ ॥ ਬਿਨੁ ਹਰਿ ਰਾਤੇ, ਮੈਲੋ ਮੈਲਾ ॥ ਗਰਬੁ ਨਿਵਾਰਿ, ਮਿਲੈ ਪ੍ਰਭੁ ਸਾਰਥਿ ॥ ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ॥੩॥ ਵਾਚੈ ਵਾਦੁ, ਨ ਬੇਦੁ ਬੀਚਾਰੈ ॥ ਆਪਿ ਡੁਬੈ, ਕਿਉ ਪਿਤਰਾ ਤਾਰੈ ॥ ਘਟਿ ਘਟਿ ਬ੍ਰਹਮੁ, ਚੀਨੈ ਜਨੁ ਕੋਇ ॥ ਸਤਿਗੁਰੁ ਮਿਲੈ ਤ ਸੋਝੀ ਹੋਇ ॥੪॥ ਗਣਤ ਗਣੀਐ, ਸਹਸਾ ਦੁਖੁ ਜੀਐ ॥ ਗੁਰ ਕੀ ਸਰਣਿ ਪਵੈ, ਸੁਖੁ ਥੀਐ ॥ ਕਰਿ ਅਪਰਾਧ, ਸਰਣਿ ਹਮ ਆਇਆ ॥ ਗੁਰ ਹਰਿ ਭੇਟੇ, ਪੁਰਬਿ ਕਮਾਇਆ ॥੫॥ ਗੁਰ ਸਰਣਿ ਨ ਆਈਐ, ਬ੍ਰਹਮੁ ਨ ਪਾਈਐ ॥ ਭਰਮਿ ਭੁਲਾਈਐ, ਜਨਮਿ ਮਰਿ ਆਈਐ ॥ ਜਮ ਦਰਿ ਬਾਧਉ, ਮਰੈ ਬਿਕਾਰੁ ॥ ਨਾ ਰਿਦੈ ਨਾਮੁ, ਨ ਸਬਦੁ ਅਚਾਰੁ ॥੬॥ ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥ ਦੁਬਿਧਾ ਰਾਤੇ ਮਹਲੁ ਨ ਪਾਵਹਿ ॥ ਜਿਸੁ ਗੁਰ ਪਰਸਾਦੀ, ਨਾਮੁ ਅਧਾਰੁ ॥ ਕੋਟਿ ਮਧੇ, ਕੋ ਜਨੁ ਆਪਾਰੁ ॥੭॥ ਏਕੁ ਬੁਰਾ ਭਲਾ, ਸਚੁ ਏਕੈ ॥ ਬੂਝੁ ਗਿਆਨੀ, ਸਤਗੁਰ ਕੀ ਟੇਕੈ ॥ ਗੁਰਮੁਖਿ, ਵਿਰਲੀ ਏਕੋ ਜਾਣਿਆ ॥ ਆਵਣੁ ਜਾਣਾ ਮੇਟਿ, ਸਮਾਣਿਆ ॥੮॥ ਜਿਨ ਕੈ ਹਿਰਦੈ, ਏਕੰਕਾਰੁ ॥ ਸਰਬ ਗੁਣੀ ਸਾਚਾ ਬੀਚਾਰੁ ॥ ਗੁਰ ਕੈ ਭਾਣੈ, ਕਰਮ ਕਮਾਵੈ ॥ ਨਾਨਕ, ਸਾਚੇ ਸਾਚਿ ਸਮਾਵੈ ॥੯॥੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਗਣਹਿੰ, ਕਰਹਿੰ, ਤਾਂ, ਪਾਂਡੇ, ਹਉਮੈਂ, ਬਦਉਂ, ਨ੍ਹਾਵਹਿੰ, ਧੋਵਹਿੰ,ਪੂਜਹਿੰ, ਕਿਉਂ, ਪਿਤਰਾਂ, ਪਾਂਧੇ, ਕਹਾਵਹਿੰ, ਪਾਵਹਿੰ।

**ਪਦ ਅਰਥ:** ਸਾਹਾ-ਵਿਆਹ ਲਈ ਸੁਧਾਇਆ ਦਿਨ, ਸ਼ੁੱਭ ਮਹੂਰਤ। ਗਣਹਿ-ਗਿਣਦਾ ਹੈ। ਸਾਹੇ ਊਪਰਿ-ਇਹਨਾਂ ਸ਼ੁੱਭ ਮਹੂਰਤਾ ਤੋਂ ਉਪਰ ਭਾਵ ਇਹਨਾਂ ਦੇ ਪ੍ਰਭਾਵਾਂ ਤੋਂ ਰਹਿਤ। ਏਕੰਕਾਰੁ-ਅਦ੍ਵੈਤ ਪਰਮਾਤਮਾ। ਸੋਈ-ਓਹੀ (ਮਨੁੱਖ)। ਬਿਧਿ-ਤਰੀਕਾ।੧। ਪਾਡੇ-ਹੇ ਪੰਡਿਤ!। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਘਰ-(ਅਸਲੀ ਆਤਮਿਕ) ਟਿਕਾਣਾ। ਜੋਤਕੁ-ਜੋਤਸ਼। ਕਾਂਡੀ ਕੀਨੀ-ਪਤਰੀ ਤਿਆਰ ਕੀਤੀ। ਤਤੁ ਨ ਚੀਨੀ-ਅਸਲੀਅਤ ਨੂੰ ਨਹੀਂ ਸਮਝਦਾ। ਬਦਉ ਨ-ਮੈਂ ਨਹੀਂ ਮੰਨਦਾ। ਛਾਰੁ-ਸੁਆਹ।੨। ਨਾਵਹਿ ਧੋਵਹਿ-ਨਹਾਉਂਦਾ ਧੋਂਦਾ ਭਾਵ ਇਸ਼ਨਾਨ ਕਰਦਾ ਹੈ। ਪੂਜਹਿ ਸੈਲਾ-ਪੱਥਰ ਦੀਆਂ ਮੂਰਤੀਆਂ ਪੂਜਦਾ ਹੈਂ। ਗਰਬ ਨਿਵਾਰਿ-ਹੰਕਾਰ ਦੂਰ ਕਰਕੇ। ਸਾਰਥਿ-ਅਰਥ ਸਹਿਤ। ਕ੍ਰਿਤਾਰਥ-ਪ੍ਰਸੰਨ, ਨਿਹਾਲ।੩। ਸਹਸਾ-ਸੰਸਾ, ਭਰਮ। ਜੀਐ-ਜਿੰਦ ਨੂੰ। ਥੀਐ-ਹੁੰਦਾ ਹੈ। ਪੁਰਬਿ-ਕਮਾਇਆ-ਪਿਛਲੇ ਕੀਤੇ ਕਰਮਾਂ ਦਾ ਫਲ ਮਿਲਿਆ ਹੈ।੫। ਮਰਿ-ਮਰ ਕੇ। ਬਾਧਉ-ਬੱਝਾ ਹੋਇਆ। ਬਿਕਾਰੁ-ਵਿਅਰਥ।੬। ਇਕਿ-ਕਈ। ਪਾਧੇ-ਵਿਦਿਆ ਪੜ੍ਹਾਉਣ ਵਾਲੇ। ਮਿਸਰ-ਬ੍ਰਾਹਮਣ, ਸਤਿਕਾਰ ਜੋਗ ਆਦਰ ਲਈ ਨਾਵਾਂ ਨਾਲ ਲਾਉਂਦੇ ਹਨ। ਮਹਲੁ-ਸਰੂਪ। ਅਧਾਰ-ਭੋਜਨ। ਕੋ ਜਨ-ਕੋਈ (ਵਿਰਲਾ) ਜਨ। ਅਪਾਰੁ-ਅਦੁੱਤੀ (ਪੁਰਸ਼)।੭। ਮੇਟਿ-ਮਿਟਾ ਕੇ। ਸਰਬਗੁਣੀ-ਸਾਰੇ ਗੁਣਾਂ ਵਾਲੇ (ਮਾਲਕ) ਦਾ। ਸਾਚਿ-ਸਦਾ ਥਿਰ ਪ੍ਰਭੂ ਵਿਚ।੮।

**ਅਰਥ:** (ਹੇ ਪੰਡਿਤ! ਤੂੰ ਵਿਆਹ ਦਾ) ਸ਼ੁੱਭ ਮਹੂਰਤ ਗਿਣਦਾ ਹੈਂ (ਪਰ ਤੂੰ ਇਹ) ਵੀਚਾਰ ਨਹੀਂ ਕਰਦਾ (ਕਿ ਇਹਨਾਂ ਸ਼ੁੱਭ ਮਹੂਰਤਾਂ ਤੋਂ) ਉਪਰ ਅਦੁੱਤੀ ਪਰਮਾਤਮਾ ਹੈ। ਜਿਸ (ਮਨੁੱਖ) ਨੂੰ ਗੁਰੂ ਮਿਲ ਪੈਂਦਾ ਹੈ ਉਹੀ (ਇਸ ਤੱਤ ਨੂੰ) ਜਾਣਦਾ ਹੈ। (ਜੇ) ਗੁਰੂ ਦੀ ਮਤਿ (ਪ੍ਰਾਪਤ) ਹੋ ਜਾਵੇ ਤਾਂ (ਹੀ ਮਨੁੱਖ ਰਬੀ) ਹੁਕਮ ਨੂੰ ਪਛਾਣਦਾ ਹੈ।੧।

ਹੇ ਪੰਡਿਤ! ਤੂੰ ਝੂਠ ਨਾ ਬੋਲ, (ਤੈਨੂੰ) ਸਚ ਹੀ ਆਖਣਾ ਚਾਹੀਦਾ ਹੈ। (ਜਦੋਂ ਅੰਦਰੋਂ) ਹਉਮੈ ਚਲੀ ਜਾਂਦੀ ਹੈ (ਤਾਂ ਸਤਿ ਗੁਰੂ ਦੇ) ਸ਼ਬਦ ਦੁਆਰਾ (ਆਪਣਾ) ਅਸਲੀ ਘਰ ਲਭ ਪੈਂਦਾ ਹੈ।੧।ਰਹਾਉ।

(ਹੇ ਭਾਈ! ਪੰਡਿਤ ਨੇ) ਜੋਤਿਸ਼ (ਦੇ ਹਿਸਾਬ) ਗਿਣ ਗਿਣ ਕੇ ਜਨਮ ਪਤਰੀ ਤਿਆਰ ਕੀਤੀ, (ਉਸ ਪਤਰੀ ਨੂੰ ਉਹ) ਪੜ੍ਹਦਾ ਹੈ (ਤੇ ਜਜਮਾਨ ਨੂੰ) ਸੁਣਾਂਦਾ ਹੈ ਪਰ ਅਸਲੀਅਤ ਨਹੀਂ ਸਮਝਦਾ। (ਜੇ ਸਮਝੇ ਤਾਂ) ਸਭ ਤੋਂ ਉਪਰ (ਭਾਵ ਸ੍ਰੇਸ਼ਟ) ਗੁਰੂ ਸ਼ਬਦ ਰੂਪ ਵੀਚਾਰ ਹੈ। (ਇਸ ਲਈ ਮੈਂ) ਹੋਰ ਕਥਨੀ (ਗੱਲਾਂ) ਨਹੀਂ ਕਰਦਾ (ਕਿਉਂਕਿ ਇਹ) ਸਾਰੀਆਂ ਸੁਆਹ ਹਨ (ਭਾਵ ਨਿੰਕਮੀਆਂ ਹਨ)।੨।

(ਹੇ ਪੰਡਿਤ!) ਤੂੰ ਨਹਾਉਂਦਾ (ਇਸ਼ਨਾਨ) ਕਰਦਾ ਹੈਂ, ਆਪਣੇ ਸਰੀਰ ਨੂੰ (ਮਲ ਮਲ ਕੇ) ਧੋਂਦਾ ਹੈਂ (ਅਤੇ) ਪਥਰਾਂ (ਭਾਵ ਬੁਤਾਂ) ਨੂੰ ਪੂਜਦਾ ਹੈਂ। (ਪਰ ਇਹ ਤੱਤ ਵਾਲੀ ਗਲ ਸੁਣ ਲੈ ਕਿ) ਪ੍ਰਭੂ ਦੇ (ਨਾਮ ਰੰਗ ਵਿਚ) ਰੰਗੇ ਜਾਣ ਤੋਂ ਬਿਨਾ (ਸਭ ਕੁਝ) ਮੈਲਾ ਹੀ ਮੈਲਾ ਹੈ। ਅਹੰਕਾਰ ਦੂਰ ਕਰਕੇ ਹੀ ਪ੍ਰਭੂ ਤੋਂ ਸੁਆਰਥ

ਮਿਲਦਾ ਹੈ (ਭਾਵ ਪ੍ਰਯੋਜਨ ਪੂਰਾ ਹੁੰਦਾ ਹੈ)। ਹਰੀ ਦਾ ਨਾਮ ਜਪ ਕੇ ਜਿੰਦ ਮੁਕਤ ਹੋ ਜਾਂਦੀ ਹੈ (ਜੀਵਨ) ਸਫਲ ਹੋ ਜਾਂਦਾ ਹੈ।੩।

(ਹੇ ਭਾਈ! ਪੰਡਿਤ) ਝਗੜੇ ਨੂੰ ਵਾਚਦਾ ਹੈ, (ਪਰ) ਵੇਦ (ਗਿਆਨ) ਨੂੰ ਨਹੀਂ ਵੀਚਾਰਦਾ ਹੈ। (ਜੋ) ਆਪ ਡੁਬ ਜਾਂਦਾ ਹੈ (ਉਹ ਆਪਣੇ) ਪਿਤਰਾਂ (ਵਡੇ ਵਡੇਰਿਆਂ ਨੂੰ) ਕਿਵੇਂ (ਸੰਸਾਰ ਸਾਗਰ ਤੋਂ) ਤਾਰ ਸਕਦਾ ਹੈ?। (ਉਹ) ਬ੍ਰਹਮ ਘਟਾਂ ਘਟਾਂ ਵਿਚ (ਵਿਆਪਕ ਹੈ ਪਰ) ਕੋਈ ਵਿਰਲਾ ਸੇਵਕ (ਉਸ ਬ੍ਰਹਮ ਨੂੰ) ਪਛਾਣਦਾ ਹੈ। ਸਤਿਗੁਰੂ ਮਿਲ ਪਵੇ ਤਾਂ (ਜੀਵਨ ਦੀ) ਸੋਝੀ ਹੋ ਜਾਂਦੀ ਹੈ।੪।

(ਹੇ ਪੰਡਿਤ!) ਸਾਹੇ (ਆਦਿਕ ਦੀ) ਗਿਣਤੀ ਗਿਣਦਿਆਂ ਜਿੰਦ ਲਈ ਸੰਸਾ ਤੇ ਦੁਖ ਬਣਿਆ ਰਹਿੰਦਾ ਹੈ। (ਜੋ) ਗੁਰੂ ਦੀ ਸ਼ਰਣ ਵਿਚ ਪੈ ਜਾਂਦਾ ਹੈ (ਉਸ ਨੂੰ ਆਤਮਿਕ) ਸੁਖ ਪ੍ਰਾਪਤ ਹੋ ਜਾਂਦਾ ਹੈ। (ਮੈਂ ਬਹੁਤ) ਪਾਪ ਕਰਕੇ (ਹੁਣ ਗੁਰੂ ਜੀ ਦੀ) ਸ਼ਰਣ ਵਿਚ ਆਇਆ ਹਾਂ। ਪੂਰਬਲੇ (ਕਰਮਾਂ ਦਾ ਫਲ) ਹਰੀ ਨੇ (ਮੈਨੂੰ) ਗੁਰੂ ਮਿਲਾਇਆ ਹੈ।੫।

(ਹੇ ਭਾਈ! ਜਦੋਂ ਤਕ) ਗੁਰੂ ਦੀ ਸ਼ਰਨ ਵਿਚ ਨ ਆਈਏ ਬ੍ਰਹਮ ਨੂੰ ਨਹੀਂ ਪਾ ਸਕੀਦਾ। ਭਰਮ ਵਿਚ ਪੈ ਕੇ (ਮਨੁੱਖ) ਭੂਲ ਜਾਂਦਾ ਹੈ (ਜਿਸ ਦੇ ਫਲ ਸਰੂਪ) ਮਰ ਕੇ ਜਨਮ ਵਿਚ ਆਈਦਾ ਹੈ। (ਉਹ ਮਨੁੱਖ) ਜਮ ਦੇ ਦਰ ਉਤੇ ਬੱਧਾ (ਹੋਇਆ) ਵਿਅਰਥ ਮਰਦਾ ਹੈ, (ਜਿਸ ਦੇ) ਹਿਰਦੇ ਵਿਚ ਨਾ (ਪਰਮਾਤਮਾ ਦਾ) ਨਾਮ (ਹੈ) ਨ ਸ਼ਬਦ (ਵਸਦਾ ਹੈ), ਨ (ਹੀ ਉਸ ਦਾ ਚੰਗਾ) ਆਚਰਨ (ਬਣਦਾ ਹੈ)।੬।

(ਹੇ ਭਾਈ!) ਕਈ (ਆਪਣੇ ਆਪ ਨੂੰ) ਪਾਂਧੇ ਪੰਡਿਤ (ਤੇ) ਮਿਸ਼ਰ ਕਹਾਉਂਦੇ ਹਨ। (ਪਰ ਉਹ) ਦਵੈਤ ਵਿਚ ਰੱਤੇ ਹੋਏ (ਪ੍ਰਭੂ ਦਾ) ਮਹਲ (ਸਰੂਪ) ਪ੍ਰਾਪਤ ਨਹੀਂ ਕਰ ਸਕਦੇ। ਗੁਰੂ ਦੀ ਕਿਰਪਾ ਨਾਲ ਜਿਸ (ਮਨੁੱਖ ਦਾ) ਆਸਰਾ (ਹਰੀ ਦਾ) ਨਾਮ (ਹੋ ਗਿਆ ਹੁੰਦਾ ਹੈ), ਕ੍ਰੋੜਾਂ ਵਿਚੋਂ ਐਸਾ ਕੋਈ (ਵਿਰਲਾ) ਅਦੁੱਤੀ ਪੁਰਸ਼ ਹੁੰਦਾ ਹੈ।੭।

(ਹੇ ਪੰਡਿਤ! ਸੰਸਾਰ ਵਿਚ ਕੀ) ਭੈੜਾ ਹੈ (ਜਾਂ) ਚੰਗਾ ਹੈ (ਤੂੰ ਸਮਝ ਕਿ ਸਭ ਵਿਚ) ਇਕੋ ਸਚ ਹੀ ਵਰਤ ਰਿਹਾ ਹੈ)। ਹੇ ਗਿਆਨਵਾਨ (ਪੁਰਸ਼! ਇਸ ਤੱਤ ਨੂੰ) ਗੁਰੂ ਦੇ ਆਸਰੇ ਸਮਝ। ਗੁਰੂ ਦੁਆਰਾ (ਜਿਨ੍ਹਾਂ) ਵਿਰਲਿਆਂ ਨੇ (ਸਭ ਵਿਚ) ਇਕ (ਪਰਮੇਸ਼ਰ ਨੂੰ ਵਸਦਾ) ਜਾਣਿਆ ਹੈ, (ਓਹ) ਜਨਮ ਮਰਨ ਮਿਟਾ ਕੇ (ਉਸ ਕਰਤਾ ਪੁਰਖ ਵਿਚ) ਸਮਾਅ ਗਏ ਹਨ।੮।

(ਹੇ ਭਾਈ!) ਜ਼ਿਨ੍ਹਾਂ ਦੇ ਹਿਰਦੇ ਵਿਚ ਇਕ ਅਦੁੱਤੀ ਪ੍ਰਭੂ ਵਸਦਾ ਹੈ (ਉਹਨਾਂ ਦੇ ਅੰਦਰ) ਸਾਰੇ ਗੁਣਾਂ ਵਾਲੇ (ਪ੍ਰਭੂ) ਦਾ ਸਚਾ ਵੀਚਾਰ (ਪਰਵੇਸ਼ ਕਰ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਗੁਰੂ ਦੀ ਰਜ਼ਾ ਵਿਚ (ਗੁਰੂ ਦੀ ਦਸੀ ਜੀਵਨ) ਕਾਰ ਕਮਾਉਂਦਾ ਹੈ, ਉਹ ਨਿਰੋਲ ਸਚੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।੯।੪।

# ਅਰਥ ਭੇਦ ਅਤੇ ਨਿਰਣੈ

**ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ ॥ ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ॥**

ਵਖ ਵਖ ਅਰਥ:

੧. ਤਾਂ ਤੇ ਤੂੰ ਹੰਕਾਰ ਕੋ ਨਿਵਾਰਿ ਇਸ ਸੇ ਤੇਰੇ ਕੋ ਸਹਿਤ ਅਰਥ ਕੇ ਪ੍ਰਭੂ ਮਿਲੇਗਾ ਭਾਵ ਸੇ ਧਰਮ ਅਰਥ ਕਾਮ ਮੋਖ ਸਭ ਤੇਰੇ ਕੋ ਪ੍ਰਾਪਤ ਹੋਵੇਂਗੇ ਵਾ ਜੋ ਪ੍ਰਭੂ ਅਰਜਨ ਕਾ ਰਥਵਾਹੀ ਹੂਆ ਹੈ ਸੋ ਮਿਲੇਗਾ ਅਰਥ ਜੇ ਪ੍ਰਾਣ, ਪ੍ਰਾਨਾ ਉਪਲਖਤ ਲਿੰਗ ਸਰੀਰ ਜੇ ਮੁਕਤ ਹੂਆ ਚਾਹਤਾ ਹੈ ਹਰੀ ਜੋ ਕ੍ਰਿਤਾਰਥ ਸਰੂਪ ਹੈ ਤਿਸ ਕੋ ਜਪ। [ਫ.ਸ., ਪ੍ਰਯਾਇ-ਸੁਤੇ ਪ੍ਰਕਾਸ਼

੨. (ਹੇ ਪੰਡਿਤ!) ਜਿੰਦ ਨੂੰ ਵਿਕਾਰਾਂ ਤੋਂ ਖਲਾਸੀ ਦਿਵਾਣ ਵਾਲੇ ਤੇ ਜੀਵਨ ਸਫਲਾ ਕਰਨ ਵਾਲੇ ਪਰਮਾਤਮਾ ਦਾ ਨਾਮ ਜਪ, (ਨਾਮ ਜਪ ਕੇ) ਅਹੰਕਾਰ ਦੂਰ ਕੀਤਿਆਂ (ਜੀਵਨ-ਰਥ ਦਾ) ਰਥਵਾਹੀ ਪ੍ਰਭੂ ਮਿਲ ਪੈਂਦਾ ਹੈ। [ਦਰਪਣ

**ਨਿਰਣੈ:** ਸਾਰਥਿ, ਸਾਰਥੀ, ਸੁਆਰਥੀ, ਤਿੰਨੇ ਸ਼ਬਦ ਸਮਾਰਥਕ ਹਨ। ਇਥੇ 'ਰਥਵਾਹੀ' ਵਾਲੇ ਅਰਥ ਅਢੁਕਵੇਂ ਹਨ। ਜੇ ਕੋਈ ਲੜਾਈ ਹੋ ਰਹੀ ਹੋਵੇ ਤਾਂ ਸਾਰਥਿ-(ਰਥ ਵਾਹੀ) ਦੀ ਲੋੜ ਹੈ। ਸਾਰਥਿ 'ਪਦ ਦੇ ਅਰਥ' ਅਰਥ ਸਹਿਤ ਇਸ ਵਿਚ ਧਰਮ, ਅਰਥ, ਕਾਮ, ਮੋਖ ਸਾਰੇ ਪਦਾਰਥ ਹੀ ਆ ਜਾਂਦੇ ਹਨ। ਸਾਰੇ ਅਰਥ ਵਾਲਾ ਭਾਵ ਸੁਆਰਥ ਪੂਰੇ ਕਰਨ ਵਾਲਾ ਇਸ ਪੰਕਤੀ ਦੇ ਅਰਥ ਇਉਂ ਬਣਦੇ ਹਨ:—

'ਹੰਕਾਰ ਦੂਰ ਕਰਕੇ ਹੀ ਸੁਆਰਥ ਪੂਰੇ ਕਰਨ ਵਾਲਾ ਪ੍ਰਭੂ ਮਿਲਦਾ ਹੈ ਭਾਵ ਪ੍ਰਯੋਜਨ ਪੂਰਾ ਹੁੰਦਾ ਹੈ **'ਗੋਬਿੰਦ ਜਪਤ ਸਭਿ ਕਾਰਜ ਸਾਰੇ...' (ਪੰਨਾ ੧੩੪੯)**। ਹਰੀ ਦਾ (ਨਾਮ) ਜਪ ਕੇ (ਜੀਵਨ) ਕ੍ਰਿਤਾਰਥ ਸਫਲ ਹੋ ਜਾਂਦਾ ਹੈ (ਅਤੇ ਪ੍ਰਾਣਾਂ ਦੀ ਮੁਕਤੀ ਹੋ ਜਾਂਦੀ ਹੈ ਭਾਵ ਜਿੰਦ ਮੁਕਤਿ ਹੋ ਜਾਂਦੀ ਹੈ)।

## ਸਾਰੰਸ਼ ਅਤੇ ਸਿਧਾਂਤ

ਪੰਡਿਤਾਂ ਦਾ ਪਤਰੀਆਂ ਦੁਆਰਾ ਥਿਤ ਵਾਰ ਵੇਖ ਕੇ ਵਿਆਹ ਦੇ ਸਾਹੇ ਕਢਣੇ, ਕਿਸੇ ਦਿਨ ਨੂੰ ਚੰਗਾ ਤੇ ਕਿਸੇ ਨੂੰ ਮਾੜਾ ਆਖਣਾ ਵਾਦ-ਵਿਵਾਦ ਵਿਚ ਫਸੇ ਹੋਣ ਦੀ ਨਿਸ਼ਾਨੀ ਹੈ। ਜੋਤਿਸ਼ ਵਿਦਿਆ ਦਾ ਪਰਸਾਰ ਮੰਨਣਾ ਵਖਰੀ ਗਲ ਹੈ ਤੇ ਇਸ ਉਤੇ ਵਿਸ਼ਵਾਸ਼ ਕਰਨਾ ਇਕ ਵਖਰਾ ਵਿਸ਼ਾ ਹੈ।

ਪੰਡਿਤ ਤਾਂ ਗ੍ਰਹ, ਵਾਰ, ਥਿਤਾਂ ਆਦਿ ਗਿਣ ਗਿਣ ਕੇ ਪਤ੍ਰੀ ਤਿਆਰ ਕਰਦਾ ਹੈ, ਫਿਰ ਲੋਕਾਂ ਨੂੰ ਪੜ੍ਹ ਪੜ੍ਹ ਕੇ ਸੁਣਾਉਂਦਾ ਹੈ, ਪਰ ਉਹ ਤਤ-ਵੀਚਾਰ ਤੋਂ ਕੋਰਾ ਹੈ। ਪਰਮੇਸ਼ੁਰ ਥਿਤਾਂ ਵਾਰਾਂ ਤੋਂ ਉਪਰ ਹੈ:—

**ਗਣਿ ਗਣਿ ਜੋਤਕੁ ਕਾਂਡੀ ਕੀਨੀ ॥ ਪੜੈ ਸੁਣਾਵੈ ਤਤੁ ਨ ਚੀਨੀ॥[ਪੰ. ੯੦੪**

ਜਦੋਂ ਤਕ ਮਨੁੱਖ ਗੁਰੂ ਦੀ ਸ਼ਰਣ ਵਿਚ ਨਹੀਂ ਆਉਂਦਾ ਇਸ ਦੀ ਪ੍ਰਭੂ ਦੇ ਨਾਮ ਨਾਲ ਸਾਂਝ ਨਹੀਂ ਪੈ ਸਕਦੀ। ਜਿਸ ਹਿਰਦੇ ਵਿਚ ਨਾ ਰਬੀ-ਨਾਮ ਹੋਵੇ, ਨਾ ਸ਼ਬਦ ਵਾਲੀ ਰਹਿਣੀ ਹੋਵੇ, ਉਹ ਮਨੁੱਖ ਜੀਂਦਾ ਮਰਦਾ ਰਹਿੰਦਾ ਹੈ ਭਾਵ ਆਪਣਾ ਅਮੋਲਕ ਜੀਵਨ ਵਿਅਰਥ ਗੁਆ ਜਾਂਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਨਾਲ ਹਿਰਦਾ ਸ਼ੁੱਧ ਹੋਵੇ, ਰਬੀ ਹੁਕਮ ਦੀ ਸੂਝ-ਬੂਝ ਆ ਜਾਵੇ ਤਾਂ ਦੁਬਿਧਾ ਤੋਂ ਛੁਟਕਾਰਾ ਹੋ ਸਕਦਾ ਹੈ।

ਆਪਣੇ ਆਪ ਨੂੰ ਚੰਗੇ ਸਿਖ ਕਹਾਉਣ ਵਾਲੇ ਮਨੁੱਖ ਵੀ ਜੋਤਸ਼ੀਆਂ ਦੇ ਦਰਵਾਜੇ ਖਟ ਖਟਾਉਂਦੇ ਰਹਿੰਦੇ ਹਨ। ਜੇ ਕੋਈ ਗੁਰਮਤਿ ਦਾ ਦ੍ਰਿੜ ਵਿਸ਼ਵਾਸ਼ੀ ਸਿੱਖ ਉਨ੍ਹਾਂ ਦੀ ਇਸ ਕਿਰਿਆ ਉਤੇ ਕਿੰਤੂ ਕਰੇ ਤਾਂ ਉਹ ਕਹਿੰਦੇ ਹਨ, ਜੀ ਇਹ ਵਿਦਿਆ ਹੈ।

ਜਿਹੜੀ ਵਿਦਿਆ ਪਰਮੇਸ਼ਰ ਨਾਲੋਂ ਤੋੜ ਕੇ ਕਿਸੇ ਵਿਅਕਤੀ ਉਤੇ ਵਿਸ਼ਵਾਸ਼ ਪੈਦਾ ਕਰੇ ਉਹ ਨਿਕੰਮੀ ਹੈ। ਜਨਮ ਮਰਨ ਦਾ ਗੇੜ ਉਦੋਂ ਹੀ ਮੁਕੇਗਾ ਜਦੋਂ ਇਕ ਪਰਮਾਤਮਾ ਹੀ ਕਰਤਾ -ਹਰਤਾ ਦਿਸੇਗਾ ਅਤੇ ਗੁਰ-ਸ਼ਬਦ ਵਿਚ ਸਮਾਈ ਹੋ ਜਾਵੇਗੀ।

**ਰਾਮਕਲੀ ਮਹਲਾ ੧ ॥ ਹਠੁ ਨਿਗ੍ਰਹੁ ਕਰਿ, ਕਾਇਆ ਛੀਜੈ ॥ ਵਰਤੁ ਤਪਨੁ ਕਰਿ, ਮਨੁ ਨਹੀ ਭੀਜੈ ॥ ਰਾਮਨਾਮ ਸਰਿ, ਅਵਰੁ ਨ ਪੂਜੈ ॥੧॥ ਗੁਰੁ ਸੇਵਿ ਮਨਾ, ਹਰਿ ਜਨ ਸੰਗੁ ਕੀਜੈ ॥ ਜਮੁ ਜੰਦਾਰੁ ਜੋਹਿ ਨਹੀ ਸਾਕੈ, ਸਰਪਨਿ ਡਸਿ ਨ ਸਕੈ, ਹਰਿ ਕਾ ਰਸੁ ਪੀਜੈ ॥੧॥ਰਹਾਉ॥ ਵਾਦੁ ਪੜੈ, ਰਾਗੀ ਜਗੁ ਭੀਜੈ ॥ ਤ੍ਰੈ ਗੁਣ ਬਿਖਿਆ, ਜਨਮਿ ਮਰੀਜੈ ॥ ਰਾਮ ਨਾਮ ਬਿਨੁ, ਦੂਖੁ ਸਹੀਜੈ ॥੨॥ ਚਾੜਸਿ ਪਵਨੁ, ਸਿੰਘਾਸਨੁ ਭੀਜੈ ॥ ਨਿਉਲੀ ਕਰਮ ਖਟ ਕਰਮ ਕਰੀਜੈ ॥ ਰਾਮਨਾਮ ਬਿਨੁ, ਬਿਰਥਾ ਸਾਸੁ ਲੀਜੈ ॥੩॥ ਅੰਤਰਿ ਪੰਚ ਅਗਨਿ, ਕਿਉ ਧੀਰਜੁ ਧੀਜੈ ॥ ਅੰਤਰਿ ਚੋਰੁ, ਕਿਉ ਸਾਦੁ ਲਹੀਜੈ ॥ ਗੁਰਮੁਖਿ ਹੋਇ, ਕਾਇਆ ਗੜੁ ਲੀਜੈ ॥੪॥ ਅੰਤਰਿ ਮੈਲੁ, ਤੀਰਥ ਭਰਮੀਜੈ ॥ ਮਨੁ ਨਹੀ ਸੂਚਾ, ਕਿਆ ਸੋਚ ਕਰੀਜੈ ॥ ਕਿਰਤੁ ਪਇਆ, ਦੋਸੁ ਕਾ ਕਉ ਦੀਜੈ ॥੫॥ ਅੰਨੁ ਨ ਖਾਹਿ, ਦੇਹੀ ਦੁਖੁ ਦੀਜੈ ॥ ਬਿਨੁ ਗੁਰ ਗਿਆਨ, ਤ੍ਰਿਪਤਿ ਨਹੀ ਥੀਜੈ ॥ ਮਨਮੁਖਿ ਜਨਮੈ,ਜਨਮਿ ਮਰੀਜੈ ॥੬॥ ਸਤਿਗੁਰ ਪੂਛਿ, ਸੰਗਤਿ ਜਨ ਕੀਜੈ ॥ ਮਨੁ ਹਰਿ ਰਾਚੈ, ਨਹੀ ਜਨਮਿ ਮਰੀਜੈ ॥ ਰਾਮਨਾਮ ਬਿਨੁ, ਕਿਆ ਕਰਮੁ ਕੀਜੈ ॥੭॥ ਊਂਦਰ ਦੂੰਦਰ, ਪਾਸਿ ਧਰੀਜੈ ॥ ਧੁਰ ਕੀ ਸੇਵਾ, ਰਾਮੁ ਰਵੀਜੈ ॥ ਨਾਨਕ, ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥੮॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਾਗੀਂ, ਕਿਉਂ, ਕਾਇਆਂ, ਖਾਹਿਂ।

**ਪਦ ਅਰਥ:** ਹਠੁ-ਹੱਠ,ਯੋਗ, ਸੁਆਸਾਂ ਨੂੰ ਚੜ੍ਹਾਉਣ ਦੀ ਕ੍ਰਿਆ। ਨਿਗ੍ਰਹੁ-ਇੰਦ੍ਰਿਆਂ ਅਥਵਾ ਖਾਹਿਸ਼ਾਂ ਨੂੰ ਰੋਕਣ ਦੀ ਕ੍ਰਿਆ। ਛੀਜੈ-ਕਮਜ਼ੋਰ ਹੁੰਦੀ ਹੈ। ਵਰਤੁ-ਭੋਜਨ ਦਾ ਖਾਸ ਸਮੇਂ ਲਈ ਤਿਆਗ। ਤਪਨੁ-ਤਪ ਕਰਨ ਦਾ ਭਾਵ। ਕਰਿ-ਕਰਕੇ। ਸਰਿ-ਬਰਾਬਰ। ਅਵਰੁ-ਹੋਰ। ਨ ਪੂਜੈ-ਨਹੀਂ ਅਪੜਦਾ।੧। ਜਮੁ ਜੰਦਾਰੁ-ਜ਼ਾਲਮ ਜਮ। ਜੋਹਿ ਨਹੀ ਸਾਕੈ-ਵੇਖ ਨਹੀਂ ਸਕਦਾ। ਸਰਪਨਿ-(ਮਾਇਆ) ਸਪਣੀ। ਡਸਿ ਨ ਸਕੈ-ਨਹੀਂ ਮਾਰ ਸਕਦੀ। ਵਾਦੁ ਪੜੈ-ਝਗੜਾ ਕਰਦਾ ਹੈ। ਰਾਗੀ-ਰਾਗਾਂ ਵਿਚ, ਰੰਗ-ਤਮਾਸ਼ਿਆਂ ਵਿਚ।੨। ਚਾੜਸਿ ਪਵਨੁ-ਸੁਆਸ (ਦਸਮ ਦੁਆਰ) ਚੜ੍ਹਾਉਂਦਾ ਹੈ। ਨਿਉਲੀ ਕਰਮ-ਇਕ ਯੋਗ ਕ੍ਰਿਆ, ਦੋਵੇਂ ਮੋਢੇ ਨੀਵੇਂ ਕਰਕੇ ਪਿੱਠ ਦਾ ਵਲ ਕੱਢ ਕੇ ਸਿੱਧਾ ਬੈਠਣਾ ਅਤੇ ਪ੍ਰਾਣਾਂ ਦੇ ਜੋਰ ਪੇਟ ਨੂੰ ਸਜੇ ਖਬੇ ਉਪਰ ਹੇਠ ਇਸ ਤਰ੍ਹਾਂ ਚਲਾਉਣਾ ਜਿਵੇਂ ਮਟਕੇ ਵਿਚ ਮਧਾਣੀ ਨਾਲ ਦਹੀਂ ਫੇਰੀਦਾ ਹੈ। ਖਟ ਕਰਮ-(ਸ਼ਾਸਤਰਾਂ ਦੇ ਦਸੇ) ਛੇ ਕਰਮ।੩। ਪੰਚ ਅਗਨਿ-ਕਾਮ ਕ੍ਰੋਧ

ਆਦਿ ਦੀਆਂ ਪੰਜ ਅੱਗਨੀਆਂ। ਧੀਰਜੁ ਧੀਜੈ-ਧੀਰਜ ਕਰਨਾ ਚਾਹੀਦਾ ਹੈ। ਲਹੀਜੈ-ਲਭੀਦਾ ਹੈ। ਕਾਇਆ ਗੜ-ਸਰੀਰ ਰੂਪੀ ਕਿਲ੍ਹਾ। ਭਰਮੀਜੈ-ਭਰਮਦੇ ਫਿਰੀਏ। ਸੂਚਾ-ਸੁੱਚਾ, ਪਵਿੱਤਰ। ਸੋਚ-ਇਸ਼ਨਾਨ। ਕਿਰਤੁ ਪਇਆ-ਕੀਤੇ ਕਰਮਾਂ ਦਾ ਜੋ ਸੰਸਕਾਰ ਲਿਖਿਆ ਹੋਇਆ ਹੈ।੫। ਨਹੀ ਥੀਜੈ-ਨਹੀਂ ਹੁੰਦੀ। ਹਰਿ ਰਾਚੈ-ਹਰੀ ਵਿਚ ਰਚ ਜਾਂਦਾ ਹੈ।੭। ਊਦਰ-(ਸੰ. ਉਂਦਰ-ਚੂਹਾ)। ਦੂੰਦਰ-ਸ਼ੋਰ, ਰੌਲਾ ਚੂਹੇ ਵਾਂਗ ਅੰਦਰ ਅੰਦਰ ਸ਼ੋਰ ਮਚਾਣ ਵਾਲੇ ਮਨ ਦੇ ਸੰਕਲਪ। ਪਾਸਿ-ਇਕ ਪਾਸੇ। ਧਰੀਜੈ-ਰਖ ਦੇਣੇ ਚਾਹੀਦੇ ਹਨ। ਧੁਰਿ-ਧੁਰੋਂ, ਰਬੀ ਦਰਗਾਹੋਂ। ਰਾਮੁ ਰਵੀਜੈ-ਰਾਮ (ਵਾਹਿਗੁਰੂ) ਸਿਮਰਨਾ ਚਾਹੀਦਾ ਹੈ।

**ਅਰਥ:** (ਹੇ ਮਨ!) ਹਠ-ਯੋਗ ਕ੍ਰਿਆ ਨਾਲ, ਇੰਦ੍ਰਿਆਂ ਦੀਆਂ ਖਾਹਿਸ਼ਾਂ ਰੋਕਣ ਦੀ ਸਾਧਨਾ ਨਾਲ ਕਾਇਆ ਕਮਜ਼ੋਰ (ਅਤੇ ਦੁਖੀ) ਹੁੰਦੀ ਹੈ। ਵਰਤ ਰਖਣ ਨਾਲ, ਤਪ ਤਪਣ ਕਰਕੇ ਮਨ ਪ੍ਰਸੰਨ ਨਹੀਂ ਹੁੰਦਾ। (ਅਸਲ ਵਿਚ) ਪਰਮੇਸ਼ਰ ਦਾ ਨਾਮ ਸਿਮਰਨ ਦੀ ਬਰਾਬਰੀ ਹੋਰ (ਕੋਈ ਸਾਧਨ) ਨਹੀਂ ਕਰ ਸਕਦਾ।੧।

(ਹੇ ਮੇਰੇ) ਮਨ! ਗੁਰੂ ਨੂੰ ਸੇਵ (ਅਤੇ) ਹਰੀ ਜਨਾ ਦੀ ਸੰਗਤ ਕਰ। ਤੂੰ ਹਰੀ (ਨਾਮ ਦਾ) ਰਸ ਪੀ, (ਇਸ ਤਰ੍ਹਾਂ ਦੀ ਕ੍ਰਿਆ ਕਰਨ ਨਾਲ) ਜ਼ਾਲਮ ਜਮ (ਤੇਰੇ ਵਲ) ਵੇਖ ਨਹੀਂ ਸਕੇਗਾ, (ਅਤੇ ਮਾਇਆ) ਸਪਣੀ ਵੀ (ਆਪਣਾ) ਡੰਗ ਨਹੀਂ ਮਾਰ ਸਕੇਗੀ।੧।ਰਹਾਉ।

(ਹੇ ਮਨ! ਸੰਸਾਰ) ਵਾਦ-ਵਿਵਾਦ (ਵਾਲੇ ਗ੍ਰੰਥ) ਪੜ੍ਹਦਾ ਹੈ, ਰਾਗ (ਨਾਦ ਗਾਉਣ ਵਜਾਉਣ) ਵਿਚ ਹੀ ਪ੍ਰਸੰਨ ਹੁੰਦਾ ਹੈ। ਤਿੰਨ ਗੁਣੀ ਮਾਇਆ ਜਨਮ (ਮਰਨ ਦੇ ਗੇੜ) ਵਿਚ ਪਾਉਂਦੀ ਹੈ। ਰਾਮ-ਨਾਮ (ਸਿਮਰਨ ਤੋਂ) ਬਿਨਾ ਦੁਖ ਹੀ ਸਹਾਰਨਾ ਪੈਂਦਾ ਹੈ।੨।

(ਜੋਗੀ ਦਸਮ ਦੁਆਰ ਵਿਚ) ਸੁਆਸ ਚੜ੍ਹਾਉਂਦਾ ਹੈ (ਅਤੇ ਹੱਠ ਯੋਗ ਨਾਲ ਉਸ ਦਾ) ਸਿੰਘਾਸਨ ਭਿੱਜ ਜਾਂਦਾ ਹੈ (ਭਾਵ ਪਸੀਨਾ ਪਸੀਨਾ ਹੋ ਜਾਂਦਾ ਹੈ)। (ਆਂਦਰਾਂ ਸਾਫ਼ ਕਰਨ ਲਈ) ਨਿਉਲੀ ਕਰਮ (ਅਤੇ ਹੋਰ ਹਠ ਯੋਗ ਦੇ) ਛੇ ਕਰਮ ਕਰਦਾ ਹੈ (ਪਰ) ਰਾਮ ਨਾਮ ਦੇ (ਸਿਮਰਨ ਤੋਂ) ਬਿਨਾ (ਮਾਨੋ ਉਹ) ਵਿਅਰਥ ਹੀ ਸੁਆਸ ਲੈਂਦਾ ਹੈ।੩।

(ਜਿਸ ਮਨੁੱਖ ਦੇ)ਅੰਦਰ (ਕਾਮ ਆਦਿਕ) ਪੰਜਾਂ ਦੀ ਅੱਗ (ਬਲ ਰਹੀ ਹੈ, ਉਸਦਾ ਮਨ) ਕਿਵੇਂ ਧੀਰਜ ਧਾਰ ਸਕਦਾ ਹੈ?। (ਜਦ ਤਕ ਦੇਹੀ) ਅੰਦਰ (ਪੰਜ) ਚੋਰ ਹਨ ਕਿਵੇਂ (ਆਤਮਿਕ) ਰਸ ਮਾਣਿਆ ਜਾ ਸਕਦਾ ਹੈ?। (ਹਾਂ,) ਗੁਰੂ ਅਨੁਸਾਰੀ ਹੋ ਕੇ ਸਰੀਰ ਰੂਪ ਕਿਲ੍ਹੇ ਨੂੰ ਜਿਤਿਆ ਜਾ ਸਕਦਾ ਹੈ।੪।

(ਹੇ ਭਾਈ! ਜੇ ਮਨ) ਅੰਦਰ (ਹਉਮੈ ਤੇ ਪਾਪਾਂ ਦੀ) ਮੈਲ ਹੋਵੇ ਅਤੇ ਤੀਰਥਾਂ ਉਤੇ ਭਰਮਦੇ ਫਿਰੀਏ, ਤਾਂ ਇਹ ਮੈਲ ਉਥੇ (ਨਹੀਂ ਉਤਰ ਸਕਦੀ)। (ਜੇ) ਮਨ ਸੁਚਾ (ਪਵਿਤਰ) ਨਹੀਂ ਹੋਇਆ ਤਾਂ (ਨਿਰਾ) ਇਸ਼ਨਾਨ ਕਰਨ ਦਾ ਕੀ ਲਾਭ?। (ਹਰੇਕ ਜੀਵ) ਪਿਛਲੇ ਕੀਤੇ ਕਰਮਾਂ ਦਾ (ਲੇਖਾ) ਭੁਗਤ ਰਿਹਾ ਹੈ, ਇਸ ਲਈ, ਕਿਸ ਨੂੰ ਦੋਸ਼ ਦੇਈਏ?।੫।

(ਜਿਹੜੇ ਮਨੁੱਖ) ਅੰਨ ਨਹੀਂ ਖਾਂਦੇ, (ਵਰਤ ਰਖਦੇ ਹਨ ਉਹ ਆਪਣੇ) ਸਰੀਰ ਨੂੰ ਹੀ ਦੁਖ ਦੇਂਦੇ ਹਨ (ਪਰ) ਗੁਰੂ ਦੇ ਗਿਆਨ ਤੋਂ ਬਿਨਾ (ਤ੍ਰਿਸ਼ਨਾ ਵਲੋਂ) ਤ੍ਰਿਪਤੀ ਨਹੀਂ ਹੋ ਸਕਦੀ। ਆਪ-ਹੁਦਰਾ ਮਨੁੱਖ ਜੰਮਦਾ ਹੈ (ਫਿਰ) ਜਨਮ ਲੈ ਕੇ ਮਰ ਜਾਂਦਾ ਹੈ (ਭਾਵ ਆਵਾਗਉਣ ਵਿਚ ਹੀ ਪਿਆ ਰਹਿੰਦਾ ਹੈ)।੬।

(ਸਭ ਤੋਂ ਚੰਗੀ ਗਲ ਇਹ ਹੈ ਕਿ) ਸਤਿਗੁਰੂ ਨੂੰ ਪੁਛ ਕੇ (ਸੰਤ) ਜਨਾ ਦੀ ਸੰਗਤਿ ਕਰਨੀ ਚਾਹੀਦੀ ਹੈ। ਮਨ (ਜਦੋਂ) ਪਰਮੇਸ਼ੁਰ ਦੇ ਨਾਮ ਵਿਚ ਰਚ ਜਾਂਦਾ ਹੈ (ਲੀਨ ਹੋ ਜਾਂਦਾ ਹੈ, ਫਿਰ) ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ। ਰਾਮ ਨਾਮ ਦੇ (ਸਿਮਰਨ ਤੋਂ) ਬਿਨਾ ਕੀ ਕਰਮ ਕਰਨਾ ਹੋਇਆ? (ਭਾਵ ਅਜਿਹਾ ਕਰਮ ਸਭ ਵਿਅਰਥ ਜਾਂਦਾ ਹੈ)।੭।

ਊਂਦਰ ਦੂੰਦਰ (ਭਾਵ ਮਨ ਦੇ ਸੰਕਲਪ ਵਿਕਲਪ ਮਨ ਅੰਦਰੋਂ ਕਢ ਕੇ) ਇਕ ਪਾਸੇ ਰਖ ਦੇਣੇ ਚਾਹੀਦੇ ਹਨ। ਧੁਰੋਂ ਮਿਲੀ ਸੇਵਾ ਰਾਮ ਦਾ (ਨਾਮ) ਸਿਮਰਨਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਨੂੰ ਇਉਂ ਅਰਦਾਸ ਕਰਨੀ ਚਾਹੀਦੀ ਹੈ ਕਿ) ਹੇ ਪ੍ਰਭੂ! ਆਪਣੀ ਕਿਰਪਾ ਕਰੋ (ਮੈਨੂੰ ਆਪ ਜੀ ਦਾ) ਨਾਮ ਮਿਲ ਜਾਵੇ।੮।੫।

# ਸਾਰੰਸ਼ ਅਤੇ ਸਿਧਾਂਤ

ਮਨ ਦੀਆਂ ਖਾਹਿਸ਼ਾਂ ਨੂੰ ਰੋਕਣਾ, ਹਠ ਨਾਲ ਸੁਆਸ ਚੜ੍ਹਾਉਣੇ, ਵਰਤ ਰਖਣੇ, ਤਪ ਤਪਣੇ ਇਹਨਾਂ ਕਰਮਾਂ ਨਾਲ ਸਰੀਰ ਕਮਜ਼ੋਰ ਹੁੰਦਾ ਹੈ। ਕਈ ਵਾਰੀ ਲੋੜੀਂਦੀ ਅਤਿ ਜ਼ਰੂਰੀ ਕ੍ਰਿਆ ਕਰਨ ਤੋਂ ਮਨੁੱਖ ਅਸਮਰਥ ਹੋ ਜਾਂਦਾ ਹੈ, ਭਾਵ ਕਿਸੇ ਨ ਕਿਸੇ ਬੀਮਾਰੀ ਦਾ ਸ਼ਿਕਾਰ ਹੋ ਜਾਂਦਾ ਹੈ। ਅਜੇਹੇ ਸਾਧਨਾ ਨਾਲ ਚੰਚਲ ਮਨ ਕਾਬੂ ਨਹੀਂ ਆਉਂਦਾ। ਜੇ ਇਹਨਾਂ ਹਠ ਕਰਮਾਂ ਦੀ ਥਾਂ ਪਰਮੇਸ਼ੁਰ ਦਾ ਸਿਮਰਨ ਅਤੇ ਸੇਵਾ ਕੀਤੀ ਜਾਵੇ, ਪਰਉਪਕਾਰ ਵਾਲੇ ਕੰਮ ਕੀਤੇ ਜਾਣ ਤਾਂ ਮਨ ਸ਼ੁੱਧ ਹੋ ਸਕਦਾ ਹੈ। ਸ਼ੁੱਧ ਮਨ ਨਾਲ ਕੀਤਾ ਭਜਨ ਹੀ ਮਨ ਨੂੰ ਮਗਨ ਕਰਦਾ ਹੈ। ਮਗਨ ਮਨ ਉਤੇ ਮਾਇਆ ਸਪਣੀ ਦਾ ਪ੍ਰਭਾਵ ਨਹੀਂ ਪੈ ਸਕਦਾ। ਨਿਉਲੀ ਕਰਮ ਆਦਿ ਨਾਲ ਆਂਦਰਾਂ ਸਾਫ ਹੋ ਸਕਦੀਆਂ ਹਨ ਪਰ ਮਨ ਪਵਿੱਤਰ ਨਹੀਂ ਹੋਂਦਾ।

ਸਿਧਾਂਤ ਇਹ ਹੈ ਕਿ ਸੰਕਲਪਾਂ ਵਿਕਲਪਾਂ ਤੋਂ ਮੁਕਤ ਹੋਣ ਲਈ ਧੁਰ ਤੋਂ ਦਸੀ ਹੋਈ ਸੇਵਾ 'ਨਾਮ ਸਿਮਰਨ' ਕੀਤਾ ਜਾਵੇ। ਹਰੇਕ ਗੁਰਸਿਖ ਨੂੰ ਪ੍ਰਭੂ ਦੇ ਚਰਨਾ ਵਿਚ ਇਹ ਬੇਨਤੀ ਕਰਨੀ ਚਾਹੀਦੀ ਹੈ:–

**ਨਾਨਕ ਨਾਮੁ ਮਿਲੈ, ਕਿਰਪਾ ਪ੍ਰਭ ਕੀਜੈ ॥**

**ਰਾਮਕਲੀ ਮਹਲਾ ੧ ॥ ਅੰਤਰਿ ਉਤਭੁਜੁ ਅਵਰੁ ਨ ਕੋਈ ॥ ਜੋ ਕਹੀਐ, ਸੋ ਪ੍ਰਭ ਤੇ ਹੋਈ ॥ ਜੁਗਹ ਜੁਗੰਤਰਿ, ਸਾਹਿਬੁ ਸਚੁ ਸੋਈ ॥ ਉਤਪਤਿ ਪਰਲਉ, ਅਵਰੁ ਨ ਕੋਈ ॥੧॥ ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ ॥ ਜਿਨਿ ਜਪਿਆ ਤਿਨ ਹੀ ਸੁਖੁ ਪਾਇਆ, ਹਰਿ ਕੈ ਨਾਮਿ ਨ ਲਗੈ ਜਮ ਤੀਰੁ ॥੧॥ਰਹਾਉ॥ ਨਾਮੁ ਰਤਨੁ ਹੀਰਾ ਨਿਰਮੋਲੁ ॥ ਸਾਚਾ ਸਾਹਿਬੁ, ਅਮਰੁ ਅਤੋਲੁ ॥ ਜਿਹਵਾ ਸੂਚੀ, ਸਾਚਾ ਬੋਲੁ ॥ ਘਰਿ ਦਰਿ ਸਾਚਾ, ਨਾਹੀ ਰੋਲੁ ॥੨॥ ਇਕਿ ਬਨ ਮਹਿ ਬੈਸਹਿ, ਡੂਗਰਿ ਅਸਥਾਨੁ ॥ ਨਾਮੁ ਬਿਸਾਰਿ ਪਚਹਿ ਅਭਿਮਾਨੁ ॥ ਨਾਮ ਬਿਨਾ, ਕਿਆ ਗਿਆਨ ਧਿਆਨੁ ॥ ਗੁਰਮੁਖਿ ਪਾਵਹਿ ਦਰਗਹਿ ਮਾਨੁ ॥੩॥ ਹਠੁ ਅਹੰਕਾਰੁ ਕਰੈ, ਨਹੀ ਪਾਵੈ ॥ ਪਾਠ ਪੜੈ, ਲੇ ਲੋਕ ਸੁਣਾਵੈ ॥ ਤੀਰਥਿ ਭਰਮਸਿ, ਬਿਆਧਿ ਨ ਜਾਵੈ ॥ ਨਾਮ ਬਿਨਾ, ਕੈਸੇ ਸੁਖੁ ਪਾਵੈ**

॥੪॥ ਜਤਨ ਕਰੈ, ਬਿੰਦੁ ਕਿਵੈ ਨ ਰਹਾਈ ॥ ਮਨੂਆ ਡੋਲੈ, ਨਰਕੇ ਪਾਈ ॥ ਜਮਪੁਰਿ ਬਾਧੋ, ਲਹੈ ਸਜਾਈ ॥ ਬਿਨੁ ਨਾਵੈ, ਜੀਉ ਜਲਿ ਬਲਿ ਜਾਈ ॥੫॥ ਸਿਧ ਸਾਧਿਕ ਕੇਤੇ ਮੁਨਿ ਦੇਵਾ ॥ ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ॥ ਸਬਦੁ ਵੀਚਾਰਿ, ਗਹਹਿ ਗੁਰ ਸੇਵਾ ॥ ਮਨਿ ਤਨਿ ਨਿਰਮਲ, ਅਭਿਮਾਨ ਅਭੇਵਾ ॥੬॥ ਕਰਮਿ ਮਿਲੈ, ਪਾਵੈ ਸਚੁ ਨਾਉ ॥ ਤੁਮ ਸਰਣਾਗਤਿ ਰਹਉ ਸੁਭਾਉ ॥ ਤੁਮ ਤੇ ਉਪਜਿਓ, ਭਗਤੀ ਭਾਉ ॥ ਜਪੁ ਜਾਪਉ, ਗੁਰਮੁਖਿ ਹਰਿਨਾਉ ॥੭॥ ਹਉਮੈ ਗਰਬੁ ਜਾਇ, ਮਨ ਭੀਨੈ ॥ ਝੂਠਿ ਨ ਪਾਵਸਿ ਪਾਖੰਡਿ ਕੀਨੈ ॥ ਬਿਨੁ ਗੁਰ ਸਬਦ, ਨਹੀ ਘਰੁ ਬਾਰੁ ॥ ਨਾਨਕ, ਗੁਰਮੁਖਿ ਤਤੁ ਬੀਚਾਰੁ ॥੮॥੬॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮਹਿਂ, ਬੈਸਹਿਂ, ਪਚਹਿਂ, ਪਾਵਹਿਂ, ਮਨੂਆਂ, ਨਾਵੈਂ, ਤ੍ਰਿਪਤਾਵਹਿਂ, ਗਹਹਿਂ, ਰਹਉਂ, ਜਾਪਉਂ।

**ਪਦ ਅਰਥ:** ਅੰਤਰਿ-(ਹਰੀ ਦੇ) ਅੰਦਰ। ਉਤਭੁਜੁ-ਖਾਣੀ ਆਦਿ (ਭਾਵ ਸ੍ਰਿਸ਼ਟੀ ਦੀ ਉਤਪਤੀ)। ਜੁਗਹ ਜੁਗੰਤਰਿ-ਜੁਗਾਂ ਜੁਗਾਂ ਦੇ ਅੰਦਰ। ਉਤਪਤਿ-(ਸ੍ਰਿਸ਼ਟੀ ਦੀ) ਰਚਨਾ ਪਰਲਉ-ਨਾਸ।੧।

ਗਹਿਰ ਗੰਭੀਰ-ਡੂੰਘਾ, ਵੱਡੇ ਜਿਗਰੇ ਵਾਲਾ। ਨਾਮਿ-ਨਾਮ ਦੀ ਰਾਹੀਂ। ਜਮ ਤੀਰੁ-ਜਮ ਦਾ ਤੀਰ। ਨਿਰਮੋਲੁ-ਜਿਸ ਦਾ ਮੁਲ ਨਾ ਪਾਇਆ ਜਾ ਸਕੇ। ਅਮਰੁ-ਸਦਾ ਜੀਉਂਦਾ ਰਹਿਣ ਵਾਲਾ। ਅਤੋਲੁ-ਤੋਲ ਤੋਂ ਰਹਿਤ। ਜਿਹਵਾ-ਜੀਭ। ਘਰਿ ਦਰਿ-ਹਿਰਦੇ ਵਿਚ। ਨ ਰੋਲ-ਰੌਲਾ ਗੌਲਾ ਨਹੀਂ ਹੈ। ਬੈਸਹਿ-ਬੈਠਦੇ ਹਨ। ਡੂਗਰਿ-ਪਹਾੜ ਵਿਚ। ਅਸਥਾਨੁ-ਥਾਂ, (ਗੁਫਾ ਆਦਿ)। ਪਚਹਿ-ਸੜਦੇ ਹਨ। ਗੁਰਮੁਖ-ਗੁਰੂ ਦੇ ਅਨੁਸਾਰੀ। ਲੇ-ਲੈ ਕੇ। ਲੋਕ-ਲੋਕਾਂ ਨੂੰ। ਭਰਮਸਿ-ਭਉਂਦਾ ਹੈ। ਬਿਆਧਿ-ਸਰੀਰ ਦੇ ਦੁਖ, ਰੋਗ। ਬਿੰਦੁ-ਵੀਰਜ। ਲਹੈ ਸਜਾਈ-ਸਜਾ ਲੈਂਦਾ ਹੈ। ਜੀਉ-ਜਿੰਦ। ਜਲਿ ਬਲਿ-ਸੜ ਬਲ ਕੇ।੫।

ਸਿਧ-ਪੁਗੇ ਹੋਏ ਜੋਗੀ। ਸਾਧਿਕ-ਸਾਧਨਾ ਕਰ ਰਹੇ ਜੋਗੀ। ਮੁਨਿ-ਮੁਨੀ। ਦੇਵਾ-ਦੇਵਤੇ। ਹਠਿ-ਹੱਠ ਨਾਲ। ਨਾ ਤ੍ਰਿਪਤਾਵਹਿ-ਨਹੀਂ ਰਜ ਸਕਦੇ। ਭੇਵਾ-ਅੰਦਰਲੀ ਵਿਖੇਪਤਾ ਦੀ ਹਾਲਤ। ਗਹਹਿ-ਪਕੜਦੇ ਹਨ। ਅਭਿਮਾਨ ਅਭੇਵਾ-ਹੰਕਾਰ ਦਾ ਅਭਾਵ।੬।

ਕਰਮਿ-ਬਖਸ਼ਿਸ਼, ਮਿਹਰ ਨਾਲ। ਸਰਣਾਗਤਿ-ਸ਼ਰਨ ਵਿਚ। ਰਹਉ-ਰਹਿੰਦਾ ਹੈ। ਸੁਭਾਉ-ਸ੍ਰੇਸ਼ਟ ਪ੍ਰੇਮ ਵਾਲਾ (ਹੋ ਕੇ)। ਭਗਤੀ ਭਾਉ-ਭਗਤੀ ਦਾ ਪ੍ਰੇਮ। ਜਾਪਉ-ਜਪਦਾ ਹਾਂ। ਗਰਬੁ-ਅਹੰਕਾਰ। ਮਨ ਭੀਨੇ-ਮਨ ਦੇ ਭਿਜਿਆਂ। ਝੂਠਿ-ਝੂਠ ਦੁਆਰਾ। ਨ ਪਾਵਸਿ-ਨਹੀਂ ਪ੍ਰਾਪਤ ਕਰੇਗਾ। ਘਰੁ ਬਾਰੁ-ਰਹਿਣ ਦਾ ਪੱਕਾ ਟਿਕਾਣਾ, ਪ੍ਰਭੂ ਦਾ ਮਹਲ। ਗੁਰਮੁਖਿ-ਗੁਰੂ ਦੁਆਰਾ।

**ਅਰਥ:** ਉਤਭੁਜ ਖਾਣੀ ਆਦਿ (ਸ੍ਰਿਸ਼ਟੀ ਦੀ ਰਚਨਾ ਉਸ ਹਰੀ ਦੇ ਹੁਕਮ) ਅੰਦਰ ਹੈ (ਉਸ ਤੋਂ ਬਿਨਾ) ਹੋਰ (ਉਤਪਤੀ ਕਰਨ ਵਾਲਾ) ਕੋਈ ਨਹੀਂ ਹੈ। ਜੋ (ਵਸਤੂ ਵੀ) ਆਖੀਏ, ਉਹ ਪ੍ਰਭੂ ਤੋਂ ਹੀ (ਪੈਦਾ) ਹੋਈ

ਹੈ। ਜੁਗਾਂ ਜੁਗਾਂ ਅੰਦਰ ਸਦਾ ਥਿਰ ਰਹਿਣ ਵਾਲਾ ਮਾਲਕ ਓਹੀ ਹੈ। ਸ੍ਰਿਸ਼ਟੀ ਦੀ ਰਚਨਾ ਤੇ ਨਾਸ਼ ਕਰਨ ਵਾਲਾ (ਉਸ ਹਰੀ ਤੋਂ ਬਿਨਾ) ਹੋਰ ਕੋਈ ਨਹੀਂ ਹੈ।੧।

(ਹੇ ਭਾਈ!) ਮੇਰਾ ਮਾਲਕ ਇਹੋ ਜਿਹਾ ਡੂੰਘਾ ਅਤੇ ਵਡੇ ਜਿਗਰੇ ਵਾਲਾ ਹੈ ਕਿ ਜਿਸ (ਮਨੁੱਖ) ਨੇ (ਉਸ) ਹਰੀ ਨੂੰ ਜਪਿਆ ਹੈ ਉਸ ਨੇ ਹੀ (ਆਤਮਿਕ ਅਨੰਦ) ਪ੍ਰਾਪਤ ਕੀਤਾ ਹੈ, (ਉਸ ਦੇ) ਨਾਮ ਵਿਚ ਲਗਣ ਨਾਲ ਜਮ ਦਾ ਤੀਰ ਨਹੀਂ ਲਗਦਾ।੧।ਰਹਾਉ।

(ਹੇ ਭਾਈ! ਪ੍ਰਭੂ ਦਾ) ਨਾਮ (ਐਸਾ) ਰਤਨ ਤੇ ਹੀਰਾ ਹੈ (ਜਿਸ ਦਾ) ਮੁਲ ਨਹੀਂ ਪਾਇਆ ਜਾ ਸਕਦਾ। (ਉਹ) ਸਾਹਿਬ ਸਦਾ ਥਿਰ ਰਹਿਣ ਵਾਲਾ ਮਾਲਕ ਅਟੱਲ ਅਤੇ ਅਤੋਲ ਹੈ। (ਜੋ ਐਸਾ ਨਾਮ ਜਪਦਾ ਹੈ ਉਸ ਦੀ) ਜੀਭ ਸੁਚੀ ਹੈ ਉਸ ਦਾ ਬੋਲ ਸੁੱਚਾ ਹੈ। ਸੱਚਾ (ਸਾਹਿਬ ਵਾਹਿਗੁਰੂ ਮਨੁੱਖ ਦੇ ਹਿਰਦੇ ਰੂਪੀ) ਘਰ ਦਰ ਵਿਚ ਹੈ (ਇਸ ਵਿਚ ਕੋਈ) ਰੌਲਾ-ਗੌਲਾ ਨਹੀਂ ਹੈ।੨।

ਕਈ (ਮਨੁੱਖ) ਘਰ ਤਿਆਗ ਕੇ ਜੰਗਲਾਂ ਤੇ ਪਹਾੜਾਂ ਵਿਚ (ਨਵੇਕਲੀ) ਥਾਂ (ਗੁਫਾ ਆਦਿ ਬਣਾ ਕੇ) ਬੈਠਦੇ ਹਨ। (ਉਹ ਇਸ ਗਲ ਤੇ ਹੀ) ਹੰਕਾਰ (ਕਰਦੇ ਹਨ ਅਤੇ) ਨਾਮ ਵਿਸਾਰ ਕੇ ਸੜਦੇ (ਦੁਖੀ ਹੁੰਦੇ) ਹਨ। ਨਾਮ ਤੋਂ ਬਿਨਾ ਕੀ ਗਿਆਨ ਧਿਆਨ ਹੈ? (ਭਾਵ ਸਭ ਕੁਝ ਵਿਅਰਥ ਹੈ)। (ਜਿਹੜੇ) ਗੁਰੂ ਅਨੁਸਾਰੀ ਮਨੁੱਖ ਜੀਵਦੇ ਹਨ (ਉਹ ਨਾਮ ਜਪ ਕੇ ਰਬੀ) ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ।੩।

(ਜਿਹੜਾ ਜੀਵ) ਹੱਠ ਤੇ ਅਹੰਕਾਰ ਕਰਦਾ ਹੈ (ਉਹ ਪਰਮਾਤਮਾ ਨੂੰ) ਨਹੀਂ ਪਾ ਸਕਦਾ। (ਅਜੇਹਾ ਮਨੁੱਖ ਧਾਰਮਿਕ ਗ੍ਰੰਥਾਂ ਦਾ) ਪਾਠ ਪੜ੍ਹਦਾ ਹੈ ਲੋਕਾਂ ਨੂੰ ਸੁਣਾਉਂਦਾ ਹੈ (ਅਤੇ ਉਨ੍ਹਾਂ ਪਾਸੋਂ ਝੂਠੀ ਵਡਿਆਈ) ਲੈ ਲੈਂਦਾ ਹੈ। (ਉਹ) ਤੀਰਥਾਂ ਉਤੇ (ਇਸ਼ਨਾਨ ਕਰਨ ਨਾਲ) ਭਰਮਦਾ ਫਿਰਦਾ ਹੈ (ਪਰ ਉਸ ਦਾ ਮਾਨਸਿਕ) ਰੋਗ ਦੂਰ ਨਹੀਂ ਹੁੰਦਾ। (ਪਰਮੇਸ਼ਰ ਦੇ) ਨਾਮ ਤੋਂ ਬਿਨਾ (ਉਹ) ਕਿਸ ਤਰ੍ਹਾਂ ਆਤਮਿਕ (ਅਨੰਦ) ਪਾ ਸਕਦਾ ਹੈ? (ਭਾਵ ਕੁਝ ਨਹੀਂ ਪ੍ਰਾਪਤ ਕਰ ਸਕਦਾ)।੪।

(ਅਜੇਹਾ ਮਨੁੱਖ ਅਨੇਕਾਂ) ਜਤਨ ਕਰਦਾ ਹੈ (ਪਰ ਉਹ) ਕਿਸੇ ਤਰੀਕੇ ਨਾਲ ਵੀ ਬੀਰਜ ਨਹੀਂ ਰੋਕ ਸਕਦਾ (ਭਾਵ ਕਾਮ ਤੋਂ ਨਹੀਂ ਬਚ ਸਕਦਾ)। (ਉਸ ਦਾ) ਮਨ ਡੋਲਦਾ ਰਹਿੰਦਾ ਹੈ (ਜਿਸ ਕਰਕੇ ਉਹ) ਨਰਕ ਵਿਚ ਪਾਇਆ ਜਾਂਦਾ ਹੈ। ਬੱਧਾ ਹੋਇਆ ਜਮਪੁਰੀ ਵਿਚ (ਜਾਂਦਾ ਹੈ ਜਿਥੇ) ਸਜ਼ਾ ਭੁਗਤਦਾ ਹੈ। ਨਾਮ ਤੋਂ ਬਿਨਾਂ ਜੀਵਾਤਮਾ ਸੜ ਬਲ ਜਾਂਦਾ ਹੈ (ਭਾਵ ਦੁੱਖੀ ਹੁੰਦਾ ਹੈ)।੫।

ਅਨਗਿਣਤ ਹੀ ਪੁਗੇ ਹੋਏ ਜੋਗੀ ਤੇ ਸਾਧਨਾ ਕਰਨ ਵਾਲੇ ਜੋਗੀ ਮੁਨੀ ਦੇਵਤੇ ਹਨ। ਹੱਠ ਨਿਗ੍ਰਹ (ਆਦਿ ਕਰਮਾਂ ਵਾਲੇ ਆਪਣੇ ਅੰਦਰਲੇ ਨੂੰ) ਤ੍ਰਿਪਤ ਨਹੀਂ ਕਰ ਸਕਦੇ। (ਜੋ ਗੁਰੂ ਦੇ) ਸ਼ਬਦ ਨੂੰ ਵੀਚਾਰ ਕੇ ਗੁਰੂ ਦੀ (ਦਸੀ ਹੋਈ) ਸੇਵਾ ਦ੍ਰਿੜ੍ਹ ਕਰਦੇ ਹਨ (ਉਨ੍ਹਾਂ ਦਾ) ਮਨ ਤਨ ਨਿਰਮਲ (ਪਵਿੱਤਰ) ਹੋ ਜਾਂਦਾ ਹੈ (ਅਤੇ) ਅਹੰਕਾਰ ਦਾ ਅਭਾਵ ਹੋ ਜਾਂਦਾ ਹੈ।੬।

(ਹੇ ਪ੍ਰਭੂ! ਤੇਰੀ) ਬਖਸ਼ਿਸ਼ ਨਾਲ (ਕੋਈ ਮਨੁੱਖ) ਸਦਾ ਥਿਰ ਰਹਿਣ ਵਾਲਾ ਨਾਮ ਪ੍ਰਾਪਤ ਕਰਦਾ ਹੈ। ਸ੍ਰੇਸ਼ਟ ਪ੍ਰੇਮ ਨਾਲ ਤੇਰੀ ਸ਼ਰਨ ਵਿਚ ਟਿਕਿਆ ਰਹਿੰਦਾ ਹੈ। (ਉਸ ਦੇ ਅੰਦਰ) ਭਗਤੀ ਦਾ ਪ੍ਰੇਮ ਤੇਰੇ ਤੋਂ ਹੀ ਪੈਦਾ ਹੋਇਆ ਹੈ। ਗੁਰੂ ਦੁਆਰਾ (ਉਹ) ਹਰੀ ਦੇ ਨਾਮ ਦਾ ਹੀ ਜਾਪ ਜਪਦਾ ਰਹਿੰਦਾ ਹੈ।੭।

(ਹੇ ਭਾਈ!) ਮਨ ਦੇ ਭਿਜਿਆਂ ਹੀ ਹੰਕਾਰ ਜਾਂਦਾ ਹੈ। (ਪਰਮੇਸ਼ਰ ਦਾ ਨਾਮ) ਝੂਠ ਦੁਆਰਾ ਪਖੰਡ (ਕਰਮ) ਕੀਤਿਆਂ ਨਹੀਂ ਪਾਈਦਾ। ਗੁਰੂ ਦੇ ਸ਼ਬਦ ਤੋਂ ਬਿਨਾਂ (ਪਰਮੇਸ਼ਰ ਦਾ) ਘਰ ਤੇ ਦਰ ਨਹੀਂ (ਲਭ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਹੀ (ਨਾਮ ਦਾ) ਤਤ ਰੂਪ ਵੀਚਾਰ (ਪਲੇ ਪੈਂਦਾ ਹੈ)।੮।੬।

## ਅਰਥ ਭੇਦ ਅਤੇ ਨਿਰਣੈ

### ਕਰਮਿ ਮਿਲੈ ਪਾਵੈ ਸਚੁ ਨਾਉ ॥ ਤੁਮ ਸਰਣਾਗਤਿ ਰਹਉ ਸੁਭਾਉ ॥

ਪਹਿਲੀ ਪੰਕਤੀ ਦੇ ਅਰਥਾਂ ਵਿਚ ਸਮੂਹ ਟੀਕਾਕਾਰਾਂ ਦੀ ਸੰਮਤੀ ਹੈ ਪਰ ਦੂਜੀ ਪੰਕਤੀ ਦੇ ਵਖੋ ਵਖਰੇ ਅਰਥ ਇਸ ਤਰ੍ਹਾਂ ਕੀਤੇ ਗਏ ਹਨ:—

੧. ਤੂੰ ਸੁਭਾਵਿਕ ਹੀ ਤਿਸ ਕੀ ਸਰਨਿ ਕੋ ਪ੍ਰਾਪਤਿ ਹੋ ਰਹੁ। [ਫ.ਸ., ਸੰ.ਸ.

੨. ਚੰਗੇ ਸੁਭਾਵ ਵਾਲਾ ਹੋ ਕੇ। [ਸ਼ਬਦਾਰਥ

੩. (ਹੇ ਪ੍ਰਭੂ!) ਮੈਂ ਭੀ ਤੇਰੀ ਸ਼ਰਨ ਆ ਟਿਕਿਆ ਹਾਂ (ਤਾਂ ਕਿ ਤੇਰੇ ਚਰਨਾਂ ਦਾ) ਸ੍ਰੇਸ਼ਟ ਪ੍ਰੇਮ (ਮੈਂ ਹਾਸਲ ਕਰ ਸਕਾਂ)। [ਦਰਪਣ

ਨਿਰਣੈ: ਸੰਪ੍ਰਦਾਈ ਵਿਦਵਾਨਾਂ ਨੇ 'ਸੁ ਭਾਉ' ਪਾਠ ਪਦ ਛੇਦ ਕੀਤਾ ਹੈ ਜੋ ਠੀਕ ਨਹੀਂ ਹੈ। ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਰਹਉ' ਪਦ ਦੇ ਅਰਥ 'ਮੈਂ ਰਹਾਂ' ਹੀ ਬਣਦੇ ਹਨ ਜਿਵੇਂ ਕਿ:—

**ਜੈਸੇ ਸਚ ਮਹਿ ਰਹਉ ਰਜਾਈ ॥** [ਪੰਨਾ ੭੯੫

**ਗੁਰ ਕੀ ਸਰਨਿ ਰਹਉ ਕਰ ਜੋਰਿ ॥** [ਪੰਨਾ ੮੬੪

ਪਰ ਇਥੇ ਆਦਿ ਤੋਂ ਅੰਤ ਤਕ ਸਾਰੇ ਸ਼ਬਦ ਵਿਚ ਉਤਮ ਪੁਰਖ ਦੀ ਕੋਈ ਗੱਲ ਨਹੀਂ, ਅਨਪੁਰਖ ਹੀ ਪ੍ਰਧਾਨ ਹੈ। ਕਈ ਸ਼ਬਦਾਂ ਵਿਚ ਉਤਮ ਤੇ ਅਨਪੁਰਖ ਦੋਹਾਂ ਦੀ ਸਾਂਝ ਹੁੰਦੀ ਹੈ ਪਰ ਇਸ ਸ਼ਬਦ ਵਿਚ ਅਜੇਹਾ ਕੋਈ ਸੰਕੇਤ ਨਹੀਂ ਮਿਲਦਾ। ''(ਤੇਰੀ) ਬਖਸ਼ਿਸ਼ ਨਾਲ (ਜੋ ਮਨੁੱਖ) ਸਦਾ ਥਿਰ ਰਹਿਣ ਵਾਲਾ ਨਾਮ ਪ੍ਰਾਪਤ ਕਰਦਾ ਹੈ, (ਉਹ ਮਨੁੱਖ) ਪ੍ਰੇਮ ਨਾਲ ਤੇਰੀ ਸ਼ਰਣ ਵਿਚ ਹੀ ਰਹਿੰਦਾ ਹੈ।'' ਸੋ ਇਥੇ 'ਰਹਉ' ਪਦ ਦਾ ਭਾਵ 'ਮੈਂ ਰਵ੍ਹਾਂ ਨਹੀਂ', 'ਉਹ ਰਹਿੰਦਾ ਹੈ' ਢੁਕਵੇਂ ਹਨ। ਦਰਪਣ ਦੇ ਕਰਤਾ ਨੇ ਆਪਣੇ ਵਲੋਂ ਗੁਰਬਾਣੀ ਵਿਆਕਰਣ ਦੇ ਆਧਾਰ ਤੇ ਅਰਥ ਕਰਨ ਦਾ ਜਤਨ ਕੀਤਾ ਹੈ ਪਰ ਅਰਥਾਂ ਦੀ ਲੜੀ ਠੀਕ ਤਰ੍ਹਾਂ ਜੁੜੀ ਨਹੀਂ। ਗੁਰਬਾਣੀ ਵਿਚ 'ਰਹਉ' ਪਦ ੩੦ ਵਾਰੀ ਵਰਤਿਆ ਗਿਆ ਹੈ। ਇਸ ਦੀ ਵਰਤੋਂ ਕੇਵਲ ਉਤਮ ਪੁਰਖ ਵਿਚ ਹੀ ਨਹੀਂ ਮਧਮ ਪੁਰਖ ਵਿਚ ਕੀਤੀ ਹੋਈ ਵੀ ਮਿਲਦੀ ਹੈ। ਜਿਵੇਂ:—

**ਮਨ ਮੇਰੇ ਨਾਮਿ ਰਹਉ ਲਿਵ ਲਾਈ ॥** [ਪੰਨਾ ੧੨੬੦

**ਮਨ ਰੇ, ਮਨ ਸਿਉ ਰਹਉ ਸਮਾਈ ॥** [ਪੰਨਾ ੧੨੬੦

''ਜੇ ਮੈਂ ਹਾਸਲ ਕਰ ਸਕਾਂ'' ਅਥਵਾ ਮੈਂ ਪਾਵਾਂ ਵਾਲੇ ਅਰਥ ਠੀਕ ਮੰਨੀਏ ਤਾਂ ਪੰਕਤੀ ਦਾ ਸਰੂਪ 'ਕਰਮਿ ਮਿਲੇ ਪਾਵੈ ਸਚੁ ਨਾਉ'' ਦੀ ਥਾਂ ''ਕਰਮ ਮਿਲੈ ਪਾਵਉ ਸਚੁ ਨਾਉ'' ਹੋਣਾ ਸੀ।

# ਸਾਰੰਸ਼ ਅਤੇ ਸਿਧਾਂਤ

ਪ੍ਰਭੂ ਤੋਂ ਬਿਨਾ ਸੰਸਾਰ ਦੀ ਉਤਪਤੀ ਤੇ ਨਾਸ਼ ਕਰਨ ਵਾਲੀ ਹੋਰ ਦੂਜੀ ਕੋਈ ਹਸਤੀ ਨਹੀਂ ਹੈ। ਸਿਧਾਂ ਜੋਗੀਆਂ ਦੇ ਮਗਰ ਲਗ ਕੇ ਪਹਾੜਾਂ ਦੀਆਂ ਕੰਦਰਾਂ ਵਿਚ ਰਹਿਣ ਨਾਲ ਜਾਂ ਜੰਗਲਾਂ ਵਿਚ ਵਾਸਾ ਕਰਨ ਨਾਲ, ਪਾਠ ਪੜ੍ਹਨ ਨਾਲ, ਤੀਰਥਾਂ ਤੇ ਇਸ਼ਨਾਨ ਕਰਨ ਨਾਲ, ਬਿੰਦ ਰਖਣ ਨਾਲ ਜਾਂ ਦਸਮ-ਦੁਆਰ ਸੁਆਸ ਚੜ੍ਹਾਉਣ ਨਾਲ ਜੀਵਨ ਦਾ ਮਨੋਰਥ ਪੂਰਾ ਨਹੀਂ ਹੁੰਦਾ। ਇਹਨਾਂ ਹਠ ਤੇ ਪਖੰਡ ਕਰਮਾਂ ਤੋਂ ਖਹਿੜਾ ਛੁਡਾ ਕੇ ਜੇ ਗੁਰੂ ਦਾ ਸ਼ਬਦ ਵੀਚਾਰ ਕੇ ਗੁਰ-ਪਰਮੇਸ਼ਰ ਦੀ ਸੇਵਾ ਕੀਤੀ ਜਾਵੇ ਤਾਂ ਪਰਮੇਸ਼ਰ ਦੀ ਕਿਰਪਾ ਦਾ ਪਾਤਰ ਬਣਨਾ ਸੁਭਾਵਿਕ ਹੈ। ਗੁਰੂ ਤੁਠੇਗਾ ਹਰੀ ਦਾ ਨਾਮ ਬਖਸ਼ੇਗਾ। ਨਾਮ ਦੀ ਅਭਿਆਸ ਕਮਾਈ ਨਾਲ ਮਨ ਨਾਲ ਕੀਤੀ ਭਗਤੀ ਮਨ ਅੰਦਰ ਪ੍ਰਭੂ ਦਾ ਪਿਆਰ ਪੈਦਾ ਕਰੇਗੀ। ਇਸ ਤਰ੍ਹਾਂ ਭੈ-ਭਾਵਨੀ ਤੇ ਭਗਤੀ ਨਾਲ ਕੀਤੀ ਘਾਲ ਕਮਾਈ ਸਾਈਂ ਦੇ ਦਰਬਾਰ ਵਿਚ ਥਾਇ ਪਵੇਗੀ। ਫਿਰ ਦ੍ਰਿੜ੍ਹ ਨਿਸ਼ਚਾ ਬਝੇਗਾ:—

**ਬਿਨੁ ਗੁਰ ਸਬਦ ਨਹੀ ਘਰੁ ਬਾਰੁ ॥**

ਭਾਵ ਗੁਰੂ ਦੇ ਸ਼ਬਦ ਤੋਂ ਬਿਨਾ ਰਹਿਣ ਲਈ ਜਿਗਿਆਸੂ ਲਈ ਕੋਈ ਟਿਕਾਣਾ ਨਹੀਂ ਹੈ।

**ਰਾਮਕਲੀ ਮਹਲਾ ੧ ॥ ਜਿਉ ਆਇਆ ਤਿਉ ਜਾਵਹਿ ਬਉਰੇ, ਜਿਉ ਜਨਮੇ ਤਿਉ ਮਰਣੁ ਭਇਆ ॥ ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ, ਨਾਮੁ ਵਿਸਾਰਿ, ਭਵਜਲਿ ਪਇਆ ॥੧॥ ਤਨੁ ਧਨੁ ਦੇਖਤ ਗਰਬਿ ਗਇਆ ॥ ਕਨਿਕ ਕਾਮਨੀ ਸਿਉ ਹੇਤੁ ਵਧਾਇਹਿ, ਕੀ ਨਾਮੁ ਵਿਸਾਰਹਿ ਭਰਮਿ ਗਇਆ ॥੧॥ਰਹਾਉ॥ ਜਤੁ ਸਤੁ ਸੰਜਮੁ ਸੀਲੁ ਨ ਰਾਖਿਆ, ਪ੍ਰੇਤ ਪਿੰਜਰ ਮਹਿ, ਕਾਸਟੁ ਭਇਆ ॥ ਪੁੰਨੁ ਦਾਨੁ ਇਸਨਾਨੁ ਨ ਸੰਜਮੁ, ਸਾਧ ਸੰਗਤਿ ਬਿਨੁ ਬਾਦਿ ਜਇਆ ॥੨॥ ਲਾਲਚਿ ਲਾਗੈ ਨਾਮੁ ਬਿਸਾਰਿਓ, ਆਵਤ ਜਾਵਤ ਜਨਮੁ ਗਇਆ ॥ ਜਾ ਜਮੁ ਧਾਇ ਕੇਸ ਗਹਿ ਮਾਰੈ, ਸੁਰਤਿ ਨਹੀ ਮੁਖਿ ਕਾਲ ਗਇਆ ॥੩॥ ਅਹਿਨਿਸਿ ਨਿੰਦਾ ਤਾਤਿ ਪਰਾਈ, ਹਿਰਦੈ ਨਾਮੁ ਨ ਸਰਬ ਦਇਆ ॥ ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ, ਰਾਮਨਾਮ ਬਿਨੁ ਨਰਕਿ ਗਇਆ ॥੪॥ ਖਿਨ ਮਹਿ ਵੇਸ ਕਰਹਿ ਨਟੂਆ ਜਿਉ, ਮੋਹ ਪਾਪ ਮਹਿ ਗਲਤੁ ਗਇਆ ॥ ਇਤ ਉਤ ਮਾਇਆ ਦੇਖਿ ਪਸਾਰੀ, ਮੋਹ ਮਾਇਆ ਕੈ ਮਗਨੁ ਭਇਆ ॥੫॥ ਕਰਹਿ ਬਿਕਾਰ ਵਿਥਾਰ ਘਨੇਰੇ, ਸੁਰਤਿ ਸਬਦ ਬਿਨੁ ਭਰਮਿ ਪਇਆ ॥ ਹਉਮੈ ਰੋਗੁ ਮਹਾ ਦੁਖੁ ਲਾਗਾ, ਗੁਰਮਤਿ ਲੇਵਹੁ ਰੋਗੁ ਗਇਆ ॥੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਜਾਵਹਿਂ, ਜਨਮੇਂ, ਸਿਉਂ, ਵਧਾਇਹਿਂ, ਜਹਂ, ਨਹੀਂ, ਪਾਵਹਿਂ, ਮਹਿਂ, ਕਰਹਿਂ, ਮਹਾਂ।

**ਪਦ ਅਰਥ:** ਬਉਰੇ-ਹੇ ਕਮਲੇ!। ਭਇਆ-ਹੋਇਆ। ਤੇਤਾ-ਉਤਨਾ ਹੀ। ਭਵਜਲਿ-ਜਨਮ ਮਰਨ ਦੇ ਚਕਰ ਵਿਚ। ਗਰਬਿ ਗਇਆ-ਹੰਕਾਰ ਵਿਚ ਫਸ ਗਿਆ। ਕਨਿਕ-ਸੋਨਾ। ਕਾਮਨੀ-ਇਸਤ੍ਰੀ। ਸਿਉ-ਨਾਲ। ਹੇਤ-ਹਿਤ, ਮੋਹ। ਵਧਾਇਹਿ ਕੀ-ਕਿਉਂ ਵਧਾਉਂਦਾ ਹੈਂ?।੧। ਜਤੁ-ਬੀਰਜ ਦਾ ਰੋਕਣਾ, ਕਾਮ ਤੇ ਕਾਬੂ ਪਾਉਣਾ। ਸਤੁ-ਉਚਾ ਆਚਰਨ। ਸੰਜਮੁ-ਇੰਦ੍ਰਿਆਂ ਨੂੰ ਰੋਕਣਾ। ਸੀਲੁ-ਸਹਿਨਸ਼ੀਲ, ਕੋਮਲ। ਪ੍ਰੇਤ ਪਿੰਜਰ ਮਹਿ-ਪ੍ਰੇਤ ਜੋਨੀ ਵਿਚ। ਕਾਸਟੁ-ਲਕੜ ਵਾਂਗ (ਸੁਕ ਗਿਆ)। ਬਾਦਿ-ਵਿਅਰਥ। ਜਇਆ-ਜਨਮ ਗਿਆ।੨। ਜਾ-ਜਦੋਂ। ਧਾਇ-ਧਾ ਕੇ, ਦੌੜ ਕੇ। ਗਹਿ-ਫੜ ਕੇ। ਮੁਖਿ ਕਾਲ-ਕਾਲ ਦੇ ਮੂੰਹ ਵਿਚ।੩। ਅਹਿਨਿਸਿ-ਦਿਨ ਰਾਤ। ਤਾਤਿ-ਈਰਖਾ, ਸਾੜਾ। ਗਤਿ-ਗਤੀ।੪। ਨਟੂਆ-ਨਾਟਕ ਖੇਡਣ ਵਾਲਾ, ਮਦਾਰੀ। ਗਲਤ-ਗਲਤਾਨ। ਇਤ ਉਤ-ਇਧਰ ਉਧਰ। ਮਗਨੁ-ਮਸਤ।੫। ਬਿਕਾਰ-ਪਾਪ। ਵਿਥਾਰ-ਖਿਲਾਰੇ। ਘਨੇਰੇ-ਬਹੁਤ। ਭਰਮਿ-ਭਰਮ (ਭਟਕਣਾ) ਵਿਚ।੬।

**ਅਰਥ:** ਹੇ ਕਮਲੇ (ਜੀਵ! ਜਿਵੇਂ) ਤੂੰ (ਖ਼ਾਲੀ ਹੱਥ) ਆਇਆ ਹੈਂ ਤਿਵੇਂ (ਤੂੰ ਖ਼ਾਲੀ ਹੱਥ ਇਸ ਸੰਸਾਰ ਤੋਂ) ਚਲਾ ਜਾਵੇਂਗਾ, ਜਿਵੇਂ (ਤੂੰ) ਜੰਮਿਆ ਹੈਂ ਤਿਵੇਂ ਹੀ (ਇਕ ਦਿਨ) ਮੌਤ ਹੋ ਜਾਵੇਗੀ। ਜਿਵੇਂ (ਜਿਤਨੇ ਕਿਸੇ ਨੇ ਪਦਾਰਥਾਂ ਦੇ ਬਹੁਤ) ਰਸ ਭੋਗ ਕੀਤੇ ਉਤਨਾ ਹੀ (ਉਸ ਨੂੰ ਵਧੇਰੇ) ਦੁਖ ਲੱਗਾ, ਨਾਮ ਨੂੰ ਵਿਸਾਰ ਕੇ ਜਨਮ ਮਰਣ ਦੇ ਚੱਕਰ ਵਿਚ ਪੈ ਗਿਆ।੧।

(ਹੇ ਜੀਵ!) ਸਰੀਰ ਅਤੇ ਧਨ ਵੇਖ ਕੇ ਤੂੰ ਹੰਕਾਰ ਵਿਚ ਫਸ ਗਿਆ ਹੈਂ। ਸੋਨੇ ਅਤੇ ਇਸਤ੍ਰੀ ਨਾਲ (ਤੂੰ) ਮੋਹ ਵਧਾ ਰਿਹਾ ਹੈਂ ਕਿਉਂਕਿ ਤੂੰ (ਪਰਮਾਤਮਾ ਦਾ) ਨਾਮ ਵਿਸਾਰ ਕੇ ਭਰਮ ਵਿਚ ਪੈ ਗਿਆ ਹੈਂ।੧।ਰਹਾਉ।

(ਹੇ ਕਮਲੇ! ਤੂੰ) ਜਤ, ਸਤੁ, ਸੀਲ ਤੇ ਸ੍ਰੇਸ਼ਟ ਸੁਭਾਵ ਨਹੀਂ ਰਖਿਆ (ਜਿਸ ਕਰਕੇ ਤੂੰ) ਪ੍ਰੇਤ ਪਿੰਜਰ ਵਿਚ ਪੈ ਕੇ ਲਕੜ ਸਮਾਨ ਸੁਕ ਗਿਆ। (ਤੂੰ) ਪੁੰਨ, ਦਾਨ, ਇਸ਼ਨਾਨ (ਅਤੇ) ਸੰਜਮ (ਕੁਝ ਨਹੀਂ ਰਖਿਆ) ਸਾਧਸੰਗਤ ਬਿਨਾ (ਤੇਰਾ) ਜਨਮ ਵਿਅਰਥ ਚਲਾ ਗਿਆ।੨।

(ਹੇ ਬਉਰੇ! ਤੂੰ ਪਦਾਰਥਾਂ ਦੇ) ਲੋਭ ਵਿਚ ਲਗ ਕੇ ਨਾਮ ਵਿਸਾਰ ਦਿਤਾ (ਜਿਸ ਕਰਕੇ ਤੂੰ) ਆਉਂਦਿਆਂ ਜਾਂਦਿਆਂ (ਭਾਵ ਇਧਰ ਉਧਰ ਨਿਕੰਮਾ ਫਿਰਦਿਆਂ) ਜਨਮ ਗੁਜ਼ਾਰ ਦਿਤਾ। ਜਦੋਂ ਜਮ ਕੇਸਾਂ ਤੋਂ ਪਕੜ ਕੇ ਪਟਕਾ ਕੇ ਮਾਰੇਗਾ (ਓਦੋਂ) ਕਾਲ ਦੇ ਮੂੰਹ ਵਿਚ ਪਏ ਨੂੰ (ਸਿਮਰਨ ਦੀ) ਸੋਝੀ ਨਹੀਂ ਹੋ (ਸਕੇਗੀ)।੩।

(ਹੇ ਬਉਰੇ! ਦਿਨ ਰਾਤ ਤੂੰ ਪਰਾਈ ਨਿੰਦਿਆ ਕਰਦਾ ਹੈਂ, ਨਾ (ਤੇਰੇ ਹਿਰਦੇ ਵਿਚ ਨਾਮ ਹੈ ਤੇ) ਨਾ ਹੀ ਸਭ ਜੀਆਂ ਵਾਸਤੇ (ਤੇਰੇ ਮਨ ਵਿਚ) ਦਇਆ ਹੈ। ਗੁਰੂ ਦੇ ਸ਼ਬਦ ਤੋਂ ਬਿਨਾ ਗਤੀ (ਮੁਕਤੀ ਅਤੇ) ਪਤ (ਪ੍ਰਤਿਸ਼ਟਾ) ਨਹੀਂ ਪਾ ਸਕੇਂਗਾ। ਰਾਮ ਦੇ ਨਾਮ (ਸਿਮਰਨ ਤੋਂ) ਬਿਨਾ (ਸਮਝ ਕਿ ਤੂੰ) ਨਰਕ ਵਿਚ ਪਿਆ ਹੋਇਆ ਹੈਂ।੪।

(ਹੇ ਕਮਲੇ! ਤੂੰ) ਸਵਾਂਗੀ ਵਾਂਗ ਖਿਨ ਵਿਚ ਕਈ ਵੇਸ ਧਾਰਦਾ ਹੈਂ (ਪਰਵਾਰ ਦੇ) ਮੋਹ ਤੇ (ਪਾਪਾਂ ਵਿਚ) ਗਲਤਾਨ ਹੋ ਗਿਆ ਹੈਂ। ਇਧਰ ਉਧਰ (ਹਰ ਪਾਸੇ) ਮਾਇਆ ਦਾ ਖਿਲਾਰਾ ਵੇਖ ਕੇ (ਤੂੰ) ਮਾਇਆ ਦੇ ਮੋਹ ਵਿਚ ਮਸਤ ਹੋ ਗਿਆ ਹੈਂ।੫।

ਤੂੰ ਵਿਕਾਰਾਂ ਦਾ ਬਹੁਤ ਖਿਲਾਰਾ ਕਰਦਾ ਹੈਂ, (ਗੁਰੂ ਦੇ) ਸ਼ਬਦ ਦੀ ਸੋਝੀ ਤੋਂ ਬਿਨਾ ਤੂੰ ਭਰਮ ਵਿਚ ਪਿਆ ਹੋਇਆ ਹੈਂ। (ਤੈਨੂੰ) ਹਉਮੈ ਦਾ ਵੱਡਾ ਦੁਖ ਲਗਾ ਹੈ (ਜੇ ਤੂੰ ਇਸ ਰੋਗ ਨੂੰ ਦੂਰ ਕਰਨਾ ਚਾਹੁੰਦਾ ਹੈਂ ਤਾਂ) ਗੁਰੂ ਦੀ ਮਤਿ ਲੈ, (ਫਿਰ ਤੂੰ ਆਪਣਾ) ਰੋਗ ਦੂਰ ਹੋ ਗਿਆ (ਸਮਝ)।੬।

ਸੁਖ ਸੰਪਤਿ ਕਉ ਆਵਤ ਦੇਖੈ, ਸਾਕਤ ਮਨਿ ਅਭਿਮਾਨੁ ਭਇਆ ॥ ਜਿਸ ਕਾ ਇਹੁ ਤਨੁ ਧਨੁ, ਸੋ ਫਿਰਿ ਲੇਵੈ, ਅੰਤਰਿ ਸਹਸਾ ਦੂਖੁ ਪਇਆ ॥ ੭ ॥ ਅੰਤਿਕਾਲਿ ਕਿਛੁ ਸਾਥਿ ਨ ਚਾਲੈ, ਜੋ ਦੀਸੈ ਸਭੁ ਤਿਸਹਿ ਮਇਆ ॥ ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ, ਹਰਿਨਾਮੁ ਰਿਦੈ ਲੈ ਪਾਰਿ ਪਇਆ ॥ ੮ ॥ ਮੂਏ ਕਉ ਰੋਵਹਿ, ਕਿਸਹਿ ਸੁਣਾਵਹਿ, ਭੈ ਸਾਗਰ ਅਸਰਾਲਿ ਪਇਆ ॥ ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ, ਸਾਕਤੁ ਜੰਜਾਲਿ ਪਰਾਲਿ ਪਇਆ ॥ ੯ ॥ ਜਾ ਆਏ ਤਾਂ ਤਿਨਹਿ ਪਠਾਏ, ਚਾਲੇ ਤਿਨੈ ਬੁਲਾਇ ਲਇਆ ॥ ਜੋ ਕਿਛੁ ਕਰਣਾ ਸੋ ਕਰਿ ਰਹਿਆ, ਬਖਸਣਹਾਰੈ ਬਖਸਿ ਲਇਆ ॥ ੧੦ ॥ ਜਿਨਿ ਏਹੁ ਚਾਖਿਆ ਰਾਮ ਰਸਾਇਣੁ, ਤਿਨ ਕੀ ਸੰਗਤਿ ਖੋਜੁ ਭਇਆ ॥ ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ, ਮੁਕਤਿ ਪਦਾਰਥੁ ਸਰਣਿ ਪਇਆ ॥ ੧੧ ॥ ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ, ਹਰਖ ਸੋਗ ਤੇ ਬਿਰਕਤੁ ਭਇਆ ॥ ਆਪੁ ਮਾਰਿ ਗੁਰਮੁਖਿ ਹਰਿ ਪਾਏ, ਨਾਨਕ ਸਹਜਿ ਸਮਾਇ ਲਇਆ ॥ ੧੨ ॥ ੭ ॥

## ਉਚਾਰਨ ਸੇਧ

**ਬਿੰਦੀ ਸਹਿਤ:** ਰੋਵਹਿਂ, ਸੁਣਾਵਹਿਂ, ਤਿਨਹਿਂ।

**ਅੱਧਕ ਸਹਿਤ:** ਬਿਰੱਕਤ।

**ਪਦ ਅਰਥ:** ਸੰਪਤਿ-ਸੰਪਤੀ, ਧਨ ਪਦਾਰਥ। ਸਾਕਤ ਮਨਿ-ਸਾਕਤ ਦੇ ਮਨ ਵਿਚ। ਸਹਸਾ-ਸੰਸਾ। ਤਿਸਹਿ-ਉਸ (ਪ੍ਰਭੂ) ਦੀ। ਮਇਆ-ਮਿਹਰ।੭। ਰੋਵਹਿ-ਰੋਂਦੇ ਹਨ। ਕਿਸਹਿ-ਕਿਸ ਨੂੰ?। ਭੈ ਸਾਗਰ-ਭਿਆਨਕ ਡਰਾਉਣੇ ਸਮੁੰਦਰ ਵਿਚ। ਪਰਾਲਿ-ਪਰਾਲੀ ਵਿਚ, ਪਰਾਲੀ ਵਾਂਗ ਖਾਲੀ ਫੋਕੇ ਕੰਮ ਵਿਚ। ਜੰਜਾਲਿ-ਜੰਜਾਲਾਂ ਵਿਚ।੯। ਜਾ-ਜਦੋਂ। ਤਿਨਹਿ-ਉਸ (ਵਾਹਿਗੁਰੂ) ਨੇ। ਪਠਾਏ-ਭੇਜੇ। ਤਿਨੈ-ਉਸ (ਵਾਹਿਗੁਰੂ) ਨੇ।੧੦। ਰਾਮ ਰਸਾਇਣੁ-ਰਸਾਂ ਦਾ ਘਰ, ਅਨੰਦ ਦੇਣ ਵਾਲਾ (ਨਾਮ)। ਖੋਜ-ਰਸਤਾ, ਭੇਤ।੧੧। ਸਮਕਰਿ-ਬਰਾਬਰ ਕਰਕੇ, ਇਕੋ ਜਿਹਾ ਜਾਣ ਕੇ। ਹਰਖ-ਖੁਸ਼ੀ। ਸੋਗ-ਚਿੰਤਾ। ਬਿਰਕਤੁ-ਉਪਰਾਮ। ਆਪੁ—ਆਪਾ-ਭਾਵ, ਅਹੰਕਾਰ। ਮਾਰਿ-ਮਾਰ ਕੇ।੧੨।

**ਅਰਥ:** ਮਾਦਾਪ੍ਰਸਤ ਭਾਵ ਪਦਾਰਥਵਾਦੀ ਜੀਵ ਜਦੋਂ ਸੁਖ ਤੇ ਧਨ ਪਦਾਰਥ ਨੂੰ ਪਾਉਂਦਾ ਵੇਖਦਾ ਹੈ ਤਾਂ (ਇਸ ਦੇ) ਮਨ ਵਿਚ ਹੰਕਾਰ (ਪੈਦਾ) ਹੋ ਜਾਂਦਾ ਹੈ। ਜਿਸ (ਪਰਮਾਤਮਾ) ਦਾ ਇਹ ਸਰੀਰ ਤੇ ਧਨ (ਦਿੱਤਾ ਹੋਇਆ ਹੈ, ਜਦੋਂ ਉਹ) ਫਿਰ ਲੈ ਲੈਂਦਾ ਹੈ (ਤਾਂ ਇਸ ਦੇ ਮਨ) ਅੰਦਰ ਸ਼ੱਕ (ਭਰਮ) ਦਾ ਦੁਖ ਦਾਖਲ ਹੋ ਜਾਂਦਾ ਹੈ।੭।

ਜੋ (ਕੁਝ) ਦਿਸਦਾ (ਸਰੀਰ, ਧਨ, ਪਦਾਰਥ ਆਦਿ ਹੈ) ਸਭ ਉਸ (ਪ੍ਰਭੂ ਦੀ ਮਿਹਰ ਨਾਲ ਮਿਲਿਆ ਹੋਇਆ ਹੈ ਪਰ) ਅੰਤ ਸਮੇਂ (ਇਹਨਾਂ ਵਿਚੋਂ) ਕੁਝ ਵੀ (ਜੀਵ ਦੇ) ਨਾਲ ਨਹੀਂ ਚਲਦਾ। ਉਹ ਪ੍ਰਭੂ (ਜੋ) ਆਦਿ

ਪੁਰਖ (ਤੇ) ਬੇਅੰਤ ਹੈ (ਜਿਸ ਜੀਵ ਨੇ ਉਸ) ਹਰੀ ਦਾ ਨਾਮ (ਆਪਣੇ) ਹਿਰਦੇ ਵਿਚ (ਪ੍ਰੋ) ਲਿਆ ਹੈ (ਉਹ ਸੰਸਾਰ ਸਾਗਰ ਤੋਂ) ਪਾਰ ਹੋ ਗਿਆ ਹੈ।੮।

(ਸਾਕਤ ਲੋਕ) ਮਰੇ ਹੋਏ (ਜੀਵ) ਨੂੰ ਰੋਂਦੇ ਹਨ, (ਰੋ ਰੋ ਕੇ) ਕਿਸ ਨੂੰ ਸੁਣਾਉਂਦੇ ਹਨ? (ਸਾਕਤ ਪੁਰਸ਼ ਪ੍ਰਭੂ ਨੂੰ ਵਿਸਾਰ ਕੇ) ਡਰਾਉਣੇ ਸੰਸਾਰ ਸਮੁੰਦਰ ਵਿਚ ਫਸ ਗਿਆ ਹੈ, (ਜਾਣੋ) ਸੱਪ ਦੇ ਮੂੰਹ ਵਿਚ ਜਾ ਪਿਆ ਹੈ। (ਆਪਣਾ) ਪਰਵਾਰ, ਮਾਇਆ, ਘਰ, ਮੰਦਰ ਵੇਖ ਕੇ, ਸਾਕਤ (ਪੁਰਸ਼) ਨਿਕੰਮੇ ਕੰਮਾਂ ਵਿਚ (ਫਸਿਆ) ਪਿਆ ਹੈ।੯।

ਜਦੋਂ (ਮਨੁੱਖ ਇਸ ਸੰਸਾਰ ਵਿਚ) ਆਏ ਤਾਂ ਉਸ (ਹਰੀ) ਦੇ ਭੇਜੇ ਹੋਏ ਆਏ (ਜਦੋਂ) ਉਸ (ਪ੍ਰਭੂ) ਨੇ ਬੁਲਾ ਲਿਆ ਤਾਂ (ਇਸ ਦੁਨੀਆਂ ਚੋ) ਚਲ ਪਏ। ਜੋ ਕੁਝ (ਉਸ ਪ੍ਰਭੂ ਨੇ) ਕਰਣਾ ਹੈ ਉਹ (ਆਪ) ਕਰ ਰਿਹਾ ਹੈ । ਜੀਵ ਭਾਵੇਂ ਭੁਲਿਆ ਰਿਹਾ ਪਰ ਉਸਨੂੰ ਬਖ਼ਸ਼ਣਹਾਰ (ਪ੍ਰਭੂ) ਨੇ (ਆਪ ਹੀ ਆਪਣੀ ਇਛਾ ਅਨੁਸਾਰ ਕਿਰਪਾ ਕਰਕੇ) ਬਖਸ਼ ਲਿਆ।੧੦।

ਜਿਸ (ਜੀਵ) ਨੇ ਪਰਮਾਤਮਾ ਦਾ ਨਾਮ-ਰਸ ਚਖਿਆ ਹੈ, ਉਸ ਦੀ ਸੰਗਤ ਵਿਚ (ਪ੍ਰਭੂ ਦਾ) ਪਤਾ ਲੱਗਾ। ਗੁਰੂ ਦੀ ਸ਼ਰਨ ਵਿਚ ਪਇਆਂ ਉਸ ਗੁਰੂ (ਤੋਂ ਪਰਮਾਤਮਾ ਦਾ ਨਾਮ) ਮਿਲਿਆ (ਉਹ ਨਾਮ) ਸਭ ਕਰਾਮਾਤੀ ਤਾਕਤਾਂ, ਬੁਧੀ ਅਤੇ ਗਿਆਨ (ਤੋਂ ਉਪਰ) ਹੈ।੧੧।

ਗੁਰੂ ਅਨੁਸਾਰੀ ਮਨੁੱਖ ਨੇ (ਜੀਵਨ ਵਿਚ ਜੋ) ਦੁਖ ਸੁਖ (ਪਾਇਆ ਉਸ ਨੂੰ) ਇਕੋ ਜਿਹਾ ਮਾਨਿਆ (ਉਹ) ਖੁਸ਼ੀ ਗ਼ਮੀ ਤੋਂ ਨਿਰਲੇਪ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਅਨੁਸਾਰੀ ਸਿਖ ਆਪਾ-ਭਾਵ ਮਾਰ ਕੇ ਹਰੀ ਨੂੰ ਮਿਲਿਆ (ਅਤੇ ਉਸ ਨੂੰ ਹਰੀ ਨੇ) ਸਹਜ ਅਵਸਥਾ ਵਿਚ ਲੀਨ ਕਰ ਲਿਆ।੧੨।੭।

# ਅਰਥ ਭੇਦ ਅਤੇ ਨਿਰਣੈ

## ਅੰਤਿ ਕਾਲਿ ਕਿਛੁ ਸਾਥਿ ਨ ਚਾਲੈ, ਜੋ ਦੀਸੈ ਸਭੁ ਤਿਸਹਿ ਮਇਆ ॥

ਵਖ ਵਖ ਅਰਥ:

੧. ਅੰਤ ਕਾਲ ਕੋ ਤੋ ਕੁਝ ਭੀ ਸਾਥ ਨਹੀਂ ਚਲੇਗਾ ਜੋ ਅਬ ਸੁਖ ਦ੍ਰਿਸ਼ਟੀ ਆਵਤਾ ਹੈ ਸੋ ਜਾਣ ਤਿਸ ਵਾਹਿਗੁਰੂ ਕੀ ਹੀ ਕ੍ਰਿਪਾ ਹੈ। [ਫ.ਸ.

੨. ਮਾਯਾ ਵਾਸਤੇ ਮਇਆ ਸ਼ਬਦ ਹੈ "ਜੋ ਦੀਸੈ ਸਭੁ ਤਿਸਹਿ ਮਇਆ"। [ਮ.ਕੋ.

੩. ਉਸੇ ਨੂੰ ਮਾਇਆ (ਲਗੀ ਹੋਈ ਹੈ) ਮਾਇਆ ਸਭ ਨੂੰ ਅਸਰ ਕਰਦੀ ਹੈ। [ਸ਼ਬਦਾਰਥ

੪. ਹੇ ਜੀਵ! (ਇਹ ਸਰੀਰ, ਇਹ ਧਨ, ਇਹ ਸੋਨਾ, ਇਹ ਇਸਤਰੀ) ਜੋ ਕੁਝ ਦਿਸ ਰਿਹਾ ਹੈ, ਇਹ ਸਭ ਕੁਝ ਉਸ ਪਰਮਾਤਮਾ ਦੀ ਮੇਹਰ ਸਦਕਾ ਮਿਲਿਆ ਹੋਇਆ ਹੈ ਪਰ ਅੰਤ ਵੇਲੇ ਇਨ੍ਹਾਂ ਵਿਚੋਂ ਕੋਈ ਭੀ (ਕਿਸੇ ਦੇ) ਨਾਲ ਨਹੀਂ ਜਾ ਸਕਦਾ। [ਦਰਪਣ, ਸੰ. ਸ.

**ਨਿਰਣੈ:** ਇਸ ਵਿਚ ਸ਼ੱਕ ਨਹੀਂ ਕਿ ਇਸ ਅਸ਼ਟਪਦੀ ਵਿਚ ਜੋ ਪ੍ਰਕਰਣ ਚਲ ਰਿਹਾ ਹੈ ਉਸ ਵਿਚ ਮਾਇਆ ਦਾ ਵਿਸ਼ੇਸ਼ ਕਰਕੇ ਵਰਣਨ ਹੈ ਪਰ ਗੁਰਬਾਣੀ ਵਿਚ 'ਮਇਆ' ਪਦ 'ਮਾਇਆ' ਦੇ ਅਰਥਾਂ ਵਿਚ

ਕਿਤੇ ਵੀ ਨਹੀਂ ਵਰਤਿਆ ਗਿਆ। ਇਹ ਸ਼ਬਦ ਜਿਥੇ ਵੀ ਆਇਆ ਹੈ 'ਮਿਹਰ ਕਿਰਪਾ' ਦੇ ਅਰਥਾਂ ਵਿਚ ਹੀ ਆਇਆ ਹੈ। ਜਿਵੇਂ:—

**੧. ਦਇਆ ਮਇਆ ਕਰਿ ਪ੍ਰਾਨਪਤਿ ਮੋਰੇ, ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥[ਪੰਨਾ ੨੦੮**

**੨. ਤੁਮਰੀ ਮਇਆ ਤੇ ਕਮਲ ਬਿਗਾਸ ॥ [ਪੰਨਾ ੧੧੪੪**

''ਜੋ (ਪਸਾਰਾ) ਦਿਸ ਰਿਹਾ ਹੈ ਉਹ ਸਭ ਕੁਝ ਉਸ (ਵਾਹਿਗੁਰੂ) ਦੀ ਮਿਹਰ ਦਾ (ਸਦਕਾ ਹੈ ਪਰ) ਅੰਤ ਸਮੇਂ (ਇਸ ਪਸਾਰੇ ਵਿਚੋਂ ਸਿਵਾਏ ਨਾਮ ਦੇ) ਕੁਝ ਵੀ ਨਾਲ ਨਹੀਂ ਜਾਂਦਾ।'' ਇਹ ਅਰਥ ਸਰਲ ਤੇ ਸਪਸ਼ਟ ਹਨ। ਸ਼ਬਦਾਰਥੀ ਵਿਦਵਾਨਾਂ ਨੇ ਜੋ ਅਰਥ ਕੀਤੇ ਹਨ ਉਹ ਮਹਾਨ ਕੋਸ਼ ਦੇ ਪ੍ਰਭਾਵ ਹੇਠ ਹੀ ਕੀਤੇ ਜਾਪਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਕਮਲੇ ਜੀਵ ਨੂੰ ਝੰਜੋੜਿਆ ਹੈ ਕਿ ਜਿਸ ਤਰ੍ਹਾਂ ਤੂੰ ਖ਼ਾਲੀ ਹਥ ਸੰਸਾਰ ਵਿਚ ਆਇਆ ਹੈਂ, ਖ਼ਾਲੀ ਹੱਥ ਹੀ ਇਥੋਂ ਚਲਾ ਜਾਵੇਂਗਾ, ਤੇਰੇ ਨਾਲ ਸਿਵਾਏ ਨਾਮ ਦੇ ਹੋਰ ਕੁਝ ਨਹੀਂ ਜਾਣਾ। ਪਰ ਇਸ ਦੇ ਬਾਵਜੂਦ ਤੂੰ ਸਰੀਰ, ਸੋਨਾ, ਇਸਤ੍ਰੀ ਤੇ ਹਰ ਪਦਾਰਥਾਂ ਦੇ ਭੋਗਾਂ ਨਾਲ ਹਿਤ ਵਧਾਈ ਜਾ ਰਿਹਾ ਹੈਂ। ਮੋਹ ਮਾਇਆ ਦੇ ਲਾਲਚ ਅਤੇ ਵਿਕਾਰਾਂ ਵਿਚ ਫਸ ਕੇ ਤੂੰ ਆਪਣਾ ਮਨੁੱਖਾ ਜਨਮ ਵਿਅਰਥ ਗੁਆ ਰਿਹਾ ਹੈਂ। ਹੇ ਭਾਈ! ਇਸ ਸੰਸਾਰ ਸਾਗਰ ਤੋਂ ਓਹੀ ਜੀਵ ਪਾਰ ਹੋਇਆ ਹੈ, ਜਿਸ ਨੇ ਆਪਣੇ ਹਿਰਦੇ ਵਿਚ ਆਦਿ ਪੁਰਖ ਪਰਮੇਸ਼ਰ ਦਾ ਨਾਮ ਪ੍ਰੋਤਾ ਹੈ।

ਸਿਧਾਂਤ ਇਹ ਹੈ ਕਿ ਨਾਮ ਤੋਂ ਸਖਣਾ ਜੀਵਨ ਦੁਖਦਾਈ ਹੈ। ਰੰਗ ਰੂਪ ਦੇ ਭੋਗਾਂ ਵਿਚ ਪੈ ਕੇ ਸੀਲ ਸੰਜਮ ਨੂੰ ਤਿਆਗਣਾ ਕੋਮਲ ਭਾਵਾਂ ਨੂੰ ਮਧੋਲਣਾ ਹੈ। ਭਗਤੀ ਵਾਲੇ ਸ੍ਰੇਸ਼ਟ ਗੁਣਾਂ ਦੀ ਅਣਹੋਂਦ ਕਾਰਨ 'ਭੈ ਸਾਗਰ ਅਸਰਾਲਿ ਪਇਆ' ਵਾਲੀ ਹਾਲਤ ਹੀ ਬਣਦੀ ਹੈ। ਸੋ ਲੋੜ ਹੈ ਉਨ੍ਹਾਂ ਗੁਰਮੁਖ ਜਨਾਂ ਦੀ ਸੰਗਤ ਕਰਨ ਦੀ ਜੋ ਹਰਖ ਸੋਗ ਤੋਂ ਨਿਰਲੇਪ ਹੋ ਗਏ ਹਨ। ਉਥੋਂ ਆਪਾ-ਭਾਵ ਮਾਰਨ ਦੀ ਜਾਚ ਆਉਂਦੀ ਹੈ ਜਿਸ ਦੇ ਫਲ ਸਰੂਪ ਸੁਖ ਸਹਜ ਅਵਸਥਾ ਵਿਚ ਲੀਨ ਹੋ ਜਾਈਦਾ ਹੈ।

**ਰਾਮਕਲੀ ਦਖਣੀ ਮਹਲਾ ੧ ॥ ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ, ਸਾਚ ਸਬਦਿ ਰਸਿ ਲੀਣਾ ॥੧॥ ਮੇਰਾ ਗੁਰੁ ਦਇਆਲੁ, ਸਦਾ ਰੰਗਿ ਲੀਣਾ ॥ ਅਹਿਨਿਸਿ ਰਹੈ ਏਕ ਲਿਵ ਲਾਗੀ, ਸਾਚੇ ਦੇਖਿ ਪਤੀਣਾ ॥ ੧ ॥ ਰਹਾਉ ॥ ਰਹੈ ਗਗਨਪੁਰਿ ਦ੍ਰਿਸਟਿ ਸਮੈਸਰਿ, ਅਨਹਤ ਸਬਦਿ ਰੰਗੀਣਾ ॥ ੨ ॥ ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ, ਜਿਹਵਾ ਰੰਗਿ ਰਸੀਣਾ ॥ ੩ ॥ ਮਿਲੈ ਗੁਰ ਸਾਚੇ, ਜਿਨਿ ਰਚੁ ਰਾਚੇ, ਕਿਰਤੁ ਵੀਚਾਰਿ ਪਤੀਣਾ ॥ ੪ ॥ ਏਕ ਮਹਿ ਸਰਬ, ਸਰਬ ਮਹਿ ਏਕਾ, ਏਹ ਸਤਿਗੁਰਿ ਦੇਖਿ ਦਿਖਾਈ ॥ ੫ ॥ ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ, ਸੋ ਪ੍ਰਭੁ ਲਖਨੁ ਨ ਜਾਈ ॥ ੬ ॥ ਦੀਪਕ ਤੇ ਦੀਪਕੁ ਪਰਗਾਸਿਆ, ਤ੍ਰਿਭਵਣ ਜੋਤਿ ਦਿਖਾਈ ॥ ੭ ॥ ਸਚੈ**

**ਤਖਤਿ ਸਚ ਮਹਲੀ ਬੈਠੇ, ਨਿਰਭਉ ਤਾੜੀ ਲਾਈ ॥ ੮ ॥ ਮੋਹਿ ਗਇਆ ਬੈਰਾਗੀ ਜੋਗੀ, ਘਟਿ ਘਟਿ ਕਿੰਗੁਰੀ ਵਾਈ ॥ ੯ ॥ ਨਾਨਕ, ਸਰਣਿ ਪ੍ਰਭੂ ਕੀ ਛੂਟੇ, ਸਤਿਗੁਰ ਸਚੁ ਸਖਾਈ ॥ ੧੦ ॥ ੮ ॥**

**ਪਦ ਅਰਥ:** ਦ੍ਰਿੜਾਇਆ-ਪੱਕਾ ਕਰਾਇਆ, ਸਮਝਾਇਆ। ਰਸਿ ਲੀਣਾ-ਰੱਸ ਵਿਚ ਮਸਤ ਹੋਇਆ, ਟਿਕਿਆ ਹੋਇਆ ਹੈ। ਅਹਿਨਿਸਿ-ਦਿਨ ਰਾਤ। ਦੇਖਿ-ਵੇਖ ਕੇ। ਪਤੀਣਾ-ਪਤੀਜਦਾ ਹੈ, ਭਿੱਜਦਾ ਹੈ। ਅਮਰਾਪੁਰਿ-ਮੌਤ ਤੋਂ ਰਹਿਤ ਨਗਰੀ ਵਿਚ। ਦ੍ਰਿਸਟਿ-ਦ੍ਰਿਸ਼ਟੀ। ਸਮਸਰਿ-ਇਕੋ ਜਿਹਾ, ਬਰਾਬਰ। ਅਨਹਤ ਸਬਦਿ-ਆਤਮਿਕ ਮੰਡਲ ਦੇ ਇਕ ਰਸ ਧੁਨੀ ਵਾਲੇ ਸ਼ਬਦ ਵਿਚ। ਰੰਗੀਣਾ-ਰੰਗਿਆ ਰਹਿੰਦਾ ਹੈ।੨। ਸਤੁ-ਉਚਾ ਆਚਰਨ। ਬੰਧਿ-ਬੰਨ੍ਹ ਕੇ। ਕੁਪੀਨ-ਲੰਗੋਟੀ। ਭਰਿਪੁਰਿ-ਭਰਪੂਰ ਵਾਹਿਗੁਰੂ ਵਿਚ। ਲੀਣਾ-ਲੀਨ ਰਹਿੰਦਾ ਹੈ। ਜਿਹਵਾ-ਜੀਭ। ਰੰਗਿ ਰਸੀਣਾ-ਪ੍ਰੇਮ ਵਿਚ ਰਸੀ ਰਹਿੰਦੀ ਹੈ।੩। ਜਿਨਿ-ਜਿਸ (ਪ੍ਰਭੂ) ਨੇ। ਰਚੁ ਰਾਚੇ-ਜਗਤ ਰੂਪ ਰਚਨਾ ਕੀਤੀ ਹੈ। ਕਿਰਤੁ ਵੀਚਾਰਿ-ਕਿਰਤ ਨੂੰ ਵੀਚਾਰ ਕੇ।੪। ਸਤਿਗੁਰਿ-ਸਤਿਗੁਰੂ ਨੇ। ਦੇਖਿ-(ਜੋਤਿ) ਵੇਖ ਕੇ। ਦਿਖਾਈ-(ਜੋਤਿ) ਵਿਖਾਈ ਹੈ।੫। ਲਖਨੁ-ਬਿਆਨ।੬। ਦੀਪਕ ਤੇ-ਦੀਵੇ ਤੋਂ। ਤ੍ਰਿਭਵਣ-ਤਿੰਨਾਂ ਭਵਣਾਂ ਵਿਚ। ਸਚੈ ਤਖਤਿ-ਸਚੇ ਪ੍ਰਭੂ ਦੇ ਤਖਤ ਉਤੇ। ਸਚੁ ਮਹਲੀ-ਸਚੇ ਦੇ ਮਹਲ ਵਿਚ। ਨਿਰਭਉ ਤਾੜੀ-ਨਿਰਭੈਤਾ ਦੀ ਤਾੜੀ।੮। ਮੋਹਿ ਗਇਆ-ਮੋਹ ਕੇ (ਮਸਤ ਕਰ) ਗਿਆ ਹੈ। ਬੈਰਾਗੀ ਜੋਗੀ-(ਗੁਰੂ) ਬੈਰਾਗੀ (ਜੋ ਪ੍ਰਭੂ ਨਾਲ) ਜੁੜਿਆ ਹੋਇਆ ਹੈ। ਘਟਿ ਘਟਿ-ਹਰੇਕ ਹਿਰਦੇ ਵਿਚ। ਕਿੰਗੁਰੀ ਵਾਈ-ਕਿੰਗੁਰੀ ਵਜਾਈ ਜਾਂਦਾ ਹੈ।੯। ਸਖਾਈ-ਸਹਾਈ।੧੦।

**ਅਰਥ:** (ਹੇ ਸਿਧੋ! ਗੁਰੂ ਨੇ ਮੈਨੂੰ) ਜਤ, ਸਤ, ਸੰਜਮ, ਸੱਚ (ਆਦਿ ਦੈਵੀ ਗੁਣ) ਦ੍ਰਿੜ੍ਹ ਕਰਾਏ ਹਨ (ਅਤੇ ਆਪ) ਸਚੇ (ਵਾਹਿਗੁਰੂ ਦੇ ਸ਼ਬਦ) ਰਸ ਵਿਚ ਮਗਨ ਰਹਿੰਦਾ ਹੈ ।੧।

(ਹੇ ਭਾਈ!) ਮੇਰਾ ਗੁਰੂ (ਸਦਾ) ਦਇਆ ਕਰਨ ਵਾਲਾ (ਅਤੇ) ਸਦਾ (ਪ੍ਰਭੂ ਦੇ) ਰੰਗ ਵਿਚ ਲੀਨ ਰਹਿੰਦਾ ਹੈ। (ਮੇਰੇ ਗੁਰੂ ਦੀ) ਸੁਰਤਿ ਦਿਨ ਰਾਤ (ਹਰ ਵੇਲੇ) ਇਕ (ਪਰਮਾਤਮਾ ਦੇ ਨਾਮ) ਵਿਚ ਜੁੜੀ ਰਹਿੰਦੀ ਹੈ, (ਉਸ ਦਾ ਮਨ ਸਚੇ ਵਾਹਿਗੁਰੂ ਨੂੰ) ਵੇਖ ਕੇ ਆਤਮ ਰੰਗ ਵਿਚ (ਉਸ ਦੇ ਦਰਸ਼ਨ ਵਿਚ) ਪਤੀਜਿਆ (ਟਿਕਿਆ) ਰਹਿੰਦਾ ਹੈ।੧।ਰਹਾਉ।

(ਮੇਰਾ ਗੁਰੂ) ਉਚੇ ਆਤਮਿਕ ਮੰਡਲ (ਦਸਮ ਦੁਆਰ) ਵਿਚ ਨਿਵਾਸ ਰਖਦਾ ਹੈ (ਉਸ ਦੀ) ਦ੍ਰਿਸ਼ਟੀ (ਸਭ ਵਲ) ਇਕੋ ਜਿਹੀ ਹੈ, (ਉਹ) ਇਕ ਰਸ ਵਜਣ ਵਾਲੇ ਅਨਹਦ ਸ਼ਬਦ ਵਿਚ ਰੰਗਿਆ ਰਹਿੰਦਾ ਹੈ।੨।

(ਮੇਰੇ ਗੁਰੂ ਨੇ) ਜਤ ਰੂਪ ਕੁਪੀਨ (ਲੰਗੋਟੀ) ਬੱਧੀ ਹੈ, (ਉਹ) ਸਰਬ ਵਿਆਪਕ ਪ੍ਰਭੂ ਦੇ (ਨਾਮ ਵਿਚ) ਮਸਤ ਰਹਿੰਦਾ ਹੈ, (ਉਸ ਦੀ) ਜੀਭ (ਪ੍ਰਭੂ ਦੇ ਨਾਮ) ਰੰਗ ਵਿਚ ਰਸੀ ਰਹਿੰਦੀ ਹੈ।੩।

ਜਿਸ (ਪ੍ਰਭੂ) ਨੇ ਜਗਤ-ਰਚਨਾ ਕੀਤੀ ਹੈ (ਮੇਰਾ) ਗੁਰੂ (ਉਸ) ਸਚੇ (ਪ੍ਰਭੂ) ਨਾਲ ਮਿਲਿਆ ਹੋਇਆ (ਭਾਵ ਇਕ-ਮਿਕ) ਹੈ, ਜੋ (ਜੀਵ ਦੀ) ਕਿਰਤ (ਕਰਣੀ) ਨੂੰ ਵੀਚਾਰ ਕੇ ਪਤੀਜਦਾ ਹੈ।੪।

ਇਕ (ਪਰਮੇਸ਼ਰ) ਵਿਚ ਸਾਰੀ (ਰਚਨਾ ਸਮਾਈ ਹੋਈ ਹੈ ਅਤੇ) ਸਾਰਿਆਂ ਵਿਚ ਇਕ (ਪਰਮੇਸ਼ਰ ਦੀ ਜੋਤਿ ਪ੍ਰਕਾਸ਼ਮਾਨ ਹੈ), ਇਹ (ਅਸਚਰਜ ਗਲ) ਸਤਿਗੁਰੂ ਨੇ (ਆਪ) ਵੇਖ ਕੇ (ਮੈਨੂੰ) ਵਿਖਾਈ ਹੈ।੫।

ਜਿਸ (ਪਰਮਾਤਮਾ) ਨੇ ਸਾਰੇ ਖੰਡ ਬ੍ਰਹਮੰਡ ਬਣਾਏ ਹਨ, ਉਹ ਪ੍ਰਭੂ (ਕਿਸੇ ਤੋਂ) ਲਖਿਆ (ਬਿਆਨ) ਨਹੀਂ ਕੀਤਾ ਜਾ ਸਕਦਾ।੬।

(ਜਿਵੇਂ) ਦੀਵੇ ਤੋਂ ਦੀਵਾ ਬਲਦਾ ਹੈ, (ਤਿਵੇਂ) ਗੁਰੂ ਰੂਪ ਦੀਵੇ ਨੇ ਮਨੁੱਖਾਂ ਦੇ ਹਿਰਦੇ ਰੂਪ ਦੀਵੇ ਨੂੰ ਜਗਾਇਆ ਹੈ (ਅਤੇ) ਤਿੰਨਾਂ ਭਵਣਾਂ ਵਿਚ (ਉਸ ਪ੍ਰਭੂ ਦੀ ਪਸਰੀ ਹੋਈ) ਜੋਤਿ ਵਿਖਾਈ ਹੈ।੭।

(ਮੇਰੇ ਗੁਰਦੇਵ) ਸਚੇ ਤਖਤ ਉਤੇ, ਸਚੇ ਮਹਿਲ ਵਿਚ (ਆਸਣ ਲਾਈ) ਬੈਠੇ ਹਨ (ਅਤੇ) ਨਿਰਭੈਤਾ ਦੀ ਸਮਾਧੀ ਲਾਈ ਹੋਈ ਹੈ।੮।

(ਉਹ ਗੁਰੂ ਕਰਤਾ ਪੁਰਖ) ਬੈਰਾਗੀ ਜੋਗੀ ਹੈ (ਉਸ ਨੇ ਮੇਰਾ ਮਨ) ਮੋਹ ਕੇ ਲੈ ਲਿਆ ਹੈ, (ਜੋ) ਹਰੇਕ (ਹਿਰਦੇ) ਅੰਦਰ (ਆਤਮਿਕ ਅਨੰਦ ਦੇਣ ਵਾਲੀ) ਕਿੰਗਰੀ ਵਜਾਈ ਜਾ ਰਿਹਾ ਹੈ।੯।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਸਚ ਰੂਪ ਸਤਿਗੁਰੂ ਨੂੰ (ਆਪਣਾ) ਮਿੱਤਰ (ਬਣਾਇਆ ਹੈ ਉਹ) ਗੁਰੂ ਪਰਮੇਸ਼ਰ ਦੀ ਸ਼ਰਣੀ ਪੈ ਕੇ ਮਾਇਆ-ਮੋਹ ਆਦਿ ਬੰਧਨਾਂ ਤੋਂ ਛੁਟ ਗਏ ਹਨ।੧੦।੮।

# ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਗੁਰੂ ਦੀ ਵਡਿਆਈ ਦਾ ਖੁਲ੍ਹ ਕੇ ਵਰਣਨ ਕੀਤਾ ਹੈ। ਸਹੀ ਅਰਥਾਂ ਵਿਚ ਗੁਰੂ ਹੀ ਮਹਾਨ ਜੋਗੀ ਹੈ ਜੋ ਹਰ ਵੇਲੇ ਪਰਮੇਸ਼ਰ ਨਾਲ ਜੁੜਿਆ ਰਹਿੰਦਾ ਹੈ। ਉਸ ਕਰਤਾ ਪੁਰਖ ਦੇ ਪ੍ਰੇਮ ਵਿਚ ਹਰ ਪਾਸੇ ਇਕੋ ਜੋਤਿ ਵੇਖਦਾ ਹੈ ਅਤੇ ਹੋਰਨਾਂ ਨੂੰ ਉਸ ਜੋਤਿ ਦਾ ਪ੍ਰਕਾਸ਼ ਮਾਣਨ ਦੀ ਸਿਖਿਆ ਦਿੰਦਾ ਹੈ। ਜਤੁ, ਸਤੁ, ਸੰਜਮੁ ਅਤੇ ਸਚੁ ਇਹਨਾਂ ਨੂੰ ਦ੍ਰਿੜ੍ਹ ਕਰਨਾ ਭਾਵ ਇਹਨਾਂ ਤੇ ਪਹਿਰਾ ਦੇਣਾ ਹੀ ਜੋਗੀ ਦੀ ਅਸਲੀ ਕ੍ਰਿਆ ਹੈ। ਐਸੇ ਗੁਰੂ ਅਕਾਲ ਪੁਰਖ ਨੇ ਸਭ ਨੂੰ ਮੋਹ ਲਿਆ ਹੈ ਕਿਉਂਕਿ ਹਰੇਕ ਵਿਚ ਉਹ ਆਪਣੀ ਰਸ ਭਿੰਨੀ ਕਿੰਗ ਵਜਾ ਰਿਹਾ ਹੈ। ਅੰਤ ਵਿਚ ਸਿਧਾਂਤ ਇਹ ਦਿੱਤਾ ਹੈ ਕਿ ਹੰਕਾਰ ਦਾ ਤਿਆਗ ਕਰਕੇ ਗੁਰੂ ਦੀ ਸ਼ਰਣ ਵਿਚ ਪਇਆਂ ਹੀ ਜਗਤ-ਬੰਧਨ ਤੋਂ ਛੁਟਕਾਰਾ ਹੁੰਦਾ ਹੈ।

**ਰਾਮਕਲੀ ਮਹਲਾ ੧ ॥ ਅਉਹਠਿ ਹਸਤ ਮੜੀ ਘਰੁ ਛਾਇਆ, ਧਰਣਿ ਗਗਨ ਕਲ ਧਾਰੀ ॥੧॥ ਗੁਰਮੁਖਿ, ਕੇਤੀ ਸਬਦਿ ਉਧਾਰੀ ਸੰਤਹੁ ॥੧॥ਰਹਾਉ॥ ਮਮਤਾ ਮਾਰਿ ਹਉਮੈ ਸੋਖੈ, ਤ੍ਰਿਭਵਣਿ ਜੋਤਿ ਤੁਮਾਰੀ ॥੨॥ ਮਨਸਾ ਮਾਰਿ ਮਨੈ ਮਹਿ ਰਾਖੈ, ਸਤਿਗੁਰ ਸਬਦਿ ਵੀਚਾਰੀ ॥੩॥ ਸਿੰਙੀ ਸੁਰਤਿ ਅਨਾਹਦਿ ਵਾਜੈ, ਘਟਿ ਘਟਿ ਜੋਤਿ ਤੁਮਾਰੀ ॥੪॥ ਪਰਪੰਚ ਬੇਣੁ, ਤਹੀ ਮਨੁ ਰਾਖਿਆ, ਬ੍ਰਹਮ ਅਗਨਿ ਪਰਜਾਰੀ ॥੫॥ ਪੰਚ ਤਤੁ ਮਿਲਿ ਅਹਿਨਿਸਿ ਦੀਪਕੁ, ਨਿਰਮਲ ਜੋਤਿ ਅਪਾਰੀ ॥੬॥ ਰਵਿ ਸਸਿ ਲਉਕੇ, ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥੭॥ ਸਿਵ ਨਗਰੀ ਮਹਿ ਆਸਣੁ ਅਉਧੂ, ਅਲਖੁ ਅਗੰਮੁ ਅਪਾਰੀ ॥੮॥ ਕਾਇਆ ਨਗਰੀ, ਇਹੁ ਮਨੁ ਰਾਜਾ, ਪੰਚ ਵਸਹਿ ਵੀਚਾਰੀ ॥੯॥ ਸਬਦਿ ਰਵੈ ਆਸਣਿ ਘਰਿ ਰਾਜਾ, ਅਦਲੁ ਕਰੇ**

**ਗੁਣਕਾਰੀ ॥੧੦॥ ਕਾਲੁ ਬਿਕਾਲੁ ਕਹੇ ਕਹਿ ਬਪੁਰੇ, ਜੀਵਤ ਮੂਆ ਮਨੁ ਮਾਰੀ ॥੧੧॥ ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ, ਆਪੇ ਕਰਤਾ ਕਾਰੀ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹੇਂ, ਮਹਿਂ, ਤਹੀਂ, ਕਾਇਆਂ, ਵਸਹਿਂ।

**ਪਦ ਅਰਥ:** ਅਉ ਹਠਿ-ਹਿਰਦਾ ਬਣਾ ਕੇ। ਹਸਤ-ਹੱਥ। ਮੜੀ-ਸਰੀਰ। ਛਾਇਆ-ਬਣਾਇਆ। ਧਰਣਿ-ਧਰਤੀ। ਗਗਨ-ਆਕਾਸ਼। ਕਲ ਧਾਰੀ-ਸ਼ਕਤੀ ਧਾਰੀ ਹੋਈ ਹੈ।੧। ਕੇਤੀ-ਕਿਤਨੀ (ਲੁਕਾਈ)। ਸਬਦਿ-ਸ਼ਬਦ ਦੁਆਰਾ। ਉਸਾਰੀ-ਬਣਾਈ ਹੈ। ਸੰਤਹੁ-ਹੇ ਸੰਤ ਜਨੋ!।੧।ਰਹਾਉ। ਮਮਤਾ ਮਾਰਿ-ਅਪਣੱਤ ਮਿਟਾ ਕੇ। ਹਉਮੈ-ਹੰਗਤਾ ਨੂੰ। ਸੋਖੈ-ਸੁਕਾ ਦੇਵੇ। ਤ੍ਰਿਭਵਣਿ-ਤਿੰਨ ਲੋਕਾਂ ਵਿਚ (ਭਾਵ ਸਭ ਪਾਸੇ)।੨। ਮਨਸਾ-ਮਨ ਦਾ ਫੁਰਨਾ। ਮਨ ਮਹਿ-ਮਨ ਵਿਚ ਹੀ। ਸਬਦਿ-ਸ਼ਬਦ ਰਾਹੀਂ। ਵੀਚਾਰੀ-ਵੀਚਾਰ ਵਾਲੀ।੩। ਸਿੰਙੀ-ਸਿੰਙ ਦੇ ਸ਼ਕਲ ਵਾਲੀ ਤੂਤੀ ਜੋ ਜੋਗੀਆਂ ਪਾਸ ਹੁੰਦੀ ਹੈ।੪। ਪਰਪੰਚ-ਸ੍ਰਿਸ਼ਟੀ ਰਚਨਾ ਬੇਣੁ-ਵੀਣਾ। ਤਹੀ-ਉਸ ਵਿਚ ਹੀ। ਬ੍ਰਹਮ ਅਗਨਿ-ਬ੍ਰਹਮ (ਗਿਆਨ) ਦੀ ਅਗਨੀ। ਪਰਜਾਰੀ-ਬਾਲੀ ਹੈ।੫। ਪੰਚ ਤਤ ਮਿਲਿ-ਪੰਜਾਂ ਤੱਤਾਂ ਤੋਂ ਬਣਿਆ ਸਰੀਰ ਪ੍ਰਾਪਤ ਹੋਣ ਕਰਕੇ। ਅਹਿਨਿਸਿ-ਦਿਨ ਰਾਤ (ਹਰ ਵੇਲੇ)। ਦੀਪਕ-(ਗਿਆਨ) ਦੀਵਾ। ਅਪਾਰੀ-ਬੇਅੰਤ ਵਾਹਿਗੁਰੂ। ਰਵਿ-ਸੂਰਜ (ਇੜਾ ਸਜੀ ਸੁਰ)। ਸਸਿ-ਚੰਦਰਮਾ (ਪਿੰਗਲਾ ਖਬੀ ਸੁਰ)।੬। ਲਉਕੇ-ਤੂੰਬੇ। ਨਿਰਾਰੀ-ਨਿਰਾਲੀ।੭। ਸਿਵ ਨਗਰੀ-ਕਲਿਆਣ ਸਰੂਪ ਵਾਹਿਗੁਰੂ ਦੀ ਨਗਰੀ ਵਿਚ। ਅਉਧੂ-ਹੇ ਅਵਧੂਤ, ਯੋਗੀ!। ਅਲਖ ਅਗੰਮ-ਲਖਤਾ (ਪਹੁੰਚ) ਤੋਂ ਪਰੇ।੮। ਪੰਚ-ਪੰਜ ਗਿਆਨ ਇੰਦਰੇ। ਵਸਹਿ-ਵਸਦੇ ਹਨ। ਵੀਚਾਰੀ-ਵਿਚਾਰਵਾਨ ਹੋ ਕੇ।੯। ਰਵੈ-ਸਿਮਰਦਾ ਹੈ। ਆਸਣਿ-ਆਸਣ ਉਤੇ। ਘਰਿ-ਹਿਰਦੇ ਵਿਚ। ਅਦਲ-ਇਨਸਾਫ, ਨਿਆਂ। ਗੁਣਕਾਰੀ-ਗੁਣਾਂ ਵਾਲਾ ਹੋ ਕੇ।੧੦। ਕਾਲੁ-ਮੌਤ। ਬਿਕਾਲ-ਜੀਵਨ। ਕਹੇ ਕਹਿ-ਕੀ ਕਹਿ ਸਕਦੇ ਹਨ?। ਬਪੁਰੇ-ਵਿਚਾਰੇ।੧੧। ਬਿਸਨੁ-ਵਿਸ਼ਨੂੰ। ਮਹੇਸ-ਸ਼ਿਵ। ਇਕ ਮੂਰਤਿ-ਇਕ (ਪਰਮਾਤਮਾ ਦੇ ਹੀ)ਰੂਪ। ਕਰਤਾਕਾਰੀ-(ਸਭ) ਕੁਝ ਕਰਨ ਵਾਲਾ।੧੨।

**ਅਰਥ:** ਜਿਸ ਪਰਮੇਸ਼ਰ ਨੇ ਸ੍ਰਿਸ਼ਟੀ ਦੀ ਸਾਜਨਾ ਲਈ ਕਲਾ ਧਾਰ ਕੇ ਧਰਤੀ ਤੇ ਆਕਾਸ਼ (ਹੋਂਦ ਵਿਚ ਲਿਆਂਦੇ ਹਨ, ਉਸਨੇ) ਸਰੀਰ ਰੂਪੀ ਮੜ੍ਹੀ ਵਿਚ (ਹਰੇਕ) ਹਿਰਦੇ ਅੰਦਰ (ਆਪਣਾ) ਨਿਵਾਸ ਅਸਥਾਨ ਬਣਾਇਆ ਹੈ।੧।

ਹੇ ਸੰਤ ਜਨੋ! ਗੁਰੂ ਨੇ ਸ਼ਬਦ (ਉਪਦੇਸ਼) ਦੁਆਰਾ ਅਨਗਿਣਤ (ਸ੍ਰਿਸ਼ਟੀ ਸੰਸਾਰ ਸਾਗਰ ਤੋਂ) ਤਾਰ ਦਿਤੀ ਹੈ।੧।ਰਹਾਉ।

(ਜਿਹੜਾ ਜੋਗੀ) ਮਮਤਾ ਮਾਰ ਕੇ (ਹਿਰਦੇ ਚੋਂ) ਹਉਮੈ ਸੁਕਾ ਦਿੰਦਾ ਹੈ, ਹੇ ਪ੍ਰਭੂ! (ਉਸ ਨੂੰ) ਤਿੰਨਾਂ ਲੋਕਾਂ ਵਿਚ ਤੇਰੀ ਜੋਤਿ ਹੀ (ਵਿਖਾਈ ਦਿੰਦੀ ਹੈ)।੨।

(ਹੇ ਸੰਤ ਜਨੋ! ਉਹ ਜੋਗੀ) ਸਤਿਗੁਰੂ ਦੇ ਸ਼ਬਦ ਦੁਆਰਾ ਵਿਚਾਰ ਕਰਕੇ (ਆਪਣੀਆਂ) ਖਾਹਿਸ਼ਾਂ ਨੂੰ ਮਾਰ ਕੇ (ਪਰਮੇਸ਼ਰ ਨੂੰ) ਮਨ ਵਿਚ (ਵਸਾਈ) ਰਖਦਾ ਹੈ।੩।

(ਉਸ ਦੀ) ਸੁਰਤਿ (ਜੋ) ਅਨਾਹਦ (ਸਰੂਪ) ਵਿਚ (ਟਿਕੀ ਹੈ ਉਹ ਮਾਨੋ) ਸਿੰਙੀ ਵਜਦੀ ਹੈ (ਅਤੇ ਉਸ ਨੂੰ) ਘਟਾਂ ਘਟਾਂ ਵਿਚ (ਹੇ ਪ੍ਰਭੂ!) ਤੇਰੀ ਜੋਤਿ ਦੇ ਹੀ (ਦਰਸ਼ਨ ਹੁੰਦੇ ਹਨ)।੪।

ਪਰਪੰਚ (ਜਗਤ) ਨੂੰ ਬੇਣ (ਰਬੀ ਵੀਣਾ ਸਮਝ ਕੇ) ਉਸ ਵਿਚ ਹੀ (ਜੋਗੀ ਨੇ ਆਪਣੇ) ਮਨ ਨੂੰ (ਟਿਕਾ ਕੇ) ਰਖਿਆ ਹੈ (ਅਤੇ ਆਪਣੇ ਅੰਦਰ ਉਸਨੇ) ਬ੍ਰਹਮ (ਗਿਆਨ) ਦੀ ਅਗਨੀ ਪ੍ਰਚੰਡ ਕੀਤੀ ਹੈ।੫।

ਪੰਜਾਂ ਤੱਤਾਂ ਦਾ ਸਰੀਰ ਮਿਲਣ ਕਰਕੇ (ਉਹ) ਦਿਨ ਰਾਤ ਪਾਰ ਤੋਂ ਰਹਿਤ ਵਾਹਿਗੁਰੂ ਦੇ ਗਿਆਨ ਦਾ ਦੀਵਾ (ਆਪਣੇ ਅੰਦਰ) ਜਗਾਈ ਰਖਦਾ ਹੈ।੬।

ਸੂਰਜ ਤੇ ਚੰਦਰਮਾ ਭਾਵ ਸਜੀ ਤੇ ਖਬੀ (ਇਹ ਦੋ ਸੁਰਾਂ) ਤੂੰਬੇ (ਬਣਾਈ ਰਖਦਾ ਹੈ ਅਤੇ) ਇਹ ਸਰੀਰ ਕਿੰਗੁਰੀ ਵਜਦੀ ਹੈ (ਉਸ ਦੇ ਅੰਦਰ) ਸ਼ਬਦ ਰੂਪੀ ਨਿਰਾਲੀ ਧੁਨ ਵਜਦੀ ਹੈ।੭।

(ਉਹ ਜੋਗੀ) ਲਖਤਾ ਤੋਂ ਰਹਿਤ, ਅਪਹੁੰਚ ਬੇਅੰਤ ਅਤੇ ਕਲਿਆਣ ਰੂਪ ਵਾਹਿਗੁਰੂ ਦੀ ਨਗਰੀ ਵਿਚ (ਅਡੋਲ) ਆਸਣ (ਲਾਉਂਦਾ) ਹੈ।੮।

ਕਾਇਆ ਨਗਰੀ ਵਿਚ (ਉਸ ਮਨੁੱਖ ਦਾ) ਇਹ ਮਨ ਰਾਜਾ (ਹੁੰਦਾ ਹੈ ਅਤੇ) ਪੰਜ ਗਿਆਨ ਇੰਦਰੇ ਵਿਚਾਰਵਾਨ ਹੋ ਕੇ ਵਸਦੇ ਹਨ।੯।

ਮਨ ਰੂਪੀ ਰਾਜਾ ਆਪਦੇ (ਹਿਰਦੇ ਰੂਪ) ਘਰ ਵਿਚ ਆਸਣ ਤੇ ਬੈਠ ਕੇ ਸ਼ਬਦ ਦੁਆਰਾ (ਪਰਮੇਸ਼ਰ ਦਾ ਜਸ) ਉਚਾਰਦਾ ਹੈ (ਅਤੇ) ਗੁਣਾ ਵਾਲਾ ਹੋ ਕੇ ਨਿਆਂ ਕਰਦਾ ਹੈ।੧੦।

ਜਿਸ ਨੇ (ਆਪਣਾ) ਮਨ ਜੀਉਂਦਿਆਂ ਹੀ ਮਾਰ ਲਿਆ ਭਾਵ ਕਾਬੂ ਕਰ ਲਿਆ ਹੈ ਉਸ ਦਾ ਜੀਵਨ ਤੇ ਮੌਤ ਕੀ ਵਿਗਾੜ ਸਕਦੇ ਹਨ? (ਭਾਵ ਉਸ ਦੇ ਨੇੜੇ ਨਹੀਂ ਆ ਸਕਦੇ)।੧੧।

ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ (ਪੈਦਾ ਕਰਨ, ਪਾਲਣ ਤੇ ਮਾਰਨ ਵਾਲਾ ਪ੍ਰਭੂ) ਆਪ ਹੀ ਇਕ (ਅਜੇਹੀ) ਹਸਤੀ ਹੈ (ਜੋ) ਸਭ ਕੁਝ ਕਰਦਾ ਕਰਾਉਂਦਾ ਹੈ।੧੨।

**ਕਾਇਆ ਸੋਧਿ ਤਰੈ ਭਵ ਸਾਗਰੁ, ਆਤਮ ਤਤੁ ਵੀਚਾਰੀ ॥੧੩॥ ਗੁਰ ਸੇਵਾ ਤੇ ਸਦਾ ਸੁਖੁ ਪਾਇਆ, ਅੰਤਰਿ ਸਬਦੁ ਰਵਿਆ ਗੁਣਕਾਰੀ ॥੧੪॥ ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ ॥੧੫॥ ਤ੍ਰੈ ਗੁਣ ਮੇਟੇ, ਚਉਥੈ ਵਰਤੈ, ਏਹਾ ਭਗਤਿ ਨਿਰਾਰੀ ॥੧੬॥ ਗੁਰਮੁਖਿ ਜੋਗ ਸਬਦਿ ਆਤਮੁ ਚੀਨੈ, ਹਿਰਦੈ ਏਕੁ ਮੁਰਾਰੀ ॥੧੭॥ ਮਨੂਆ ਅਸਥਿਰੁ ਸਬਦੇ ਰਾਤਾ, ਏਹਾ ਕਰਣੀ ਸਾਰੀ ॥੧੮॥ ਬੇਦੁ ਬਾਦੁ ਨ ਪਾਖੰਡੁ ਅਉਧੂ, ਗੁਰਮੁਖਿ ਸਬਦਿ ਬੀਚਾਰੀ ॥੧੯॥ ਗੁਰਮੁਖਿ ਜੋਗੁ ਕਮਾਵੈ ਅਉਧੂ, ਜਤੁ ਸਤੁ ਸਬਦਿ ਵੀਚਾਰੀ ॥੨੦॥ ਸਬਦਿ ਮਰੈ ਮਨੁ ਮਾਰੇ ਅਉਧੂ, ਜੋਗ ਜੁਗਤਿ ਵੀਚਾਰੀ ॥੨੧॥ ਮਾਇਆ ਮੋਹੁ ਭਵਜਲੁ ਹੈ ਅਵਧੂ, ਸਬਦਿ ਤਰੈ ਕੁਲ ਤਾਰੀ ॥੨੨॥ ਸਬਦਿ ਸੂਰ ਜੁਗ ਚਾਰੇ ਅਉਧੂ, ਬਾਣੀ ਭਗਤਿ ਵੀਚਾਰੀ ॥੨੩॥ ਏਹੁ ਮਨੁ**

**ਮਾਇਆ ਮੋਹਿਆ ਅਉਧੂ, ਨਿਕਸੈ ਸਬਦਿ ਵੀਚਾਰੀ ॥੨੪॥ ਆਪੇ ਬਖਸੇ ਮੇਲਿ ਮਿਲਾਏ, ਨਾਨਕ ਸਰਣਿ ਤੁਮਾਰੀ ॥੨੫॥੯॥**

**ਪਦ ਅਰਥ:** ਸੋਧਿ-ਸੋਧ ਕੇ, ਸ਼ੁੱਧ ਕਰਕੇ। ਆਤਮ ਤਤੁ-ਆਤਮਾ ਦਾ ਮੂਲ, ਪਰਮਾਤਮਾ।੧੩। ਰਵਿਆ-ਸਿਮਰਿਆ। ਗੁਣਕਾਰੀ-ਗੁਣ ਦੇਣ ਵਾਲਾ।੧੪। ਤ੍ਰੈਗੁਣ-ਰਜੋ, ਤਮੋ, ਸਤੋ। ਚਉਥੈ-ਤੁਰੀਆ ਪਦ ਵਿਚ। ਨਿਰਾਰੀ-ਨਿਰਾਲੀ।੧੬। ਗੁਰਮੁਖਿ ਜੋਗ-ਗੁਰਮੁਖ ਦਾ ਜੋਗ। ਸਬਦਿ-ਸ਼ਬਦ ਦੁਆਰਾ। ਚੀਨੈ-ਪਛਾਣਦਾ ਹੈ। ਮੁਰਾਰੀ-ਵਾਹਿਗੁਰੂ।੧੭। ਅਸਥਿਰੁ-ਪੱਕਾ। ਸਾਰੀ-ਸ੍ਰੇਸ਼ਟ।੧੮। ਬਾਦੁ-ਝਗੜਾ।੧੯। ਕੁਲ ਤਾਰੀ-ਖਾਨਦਾਨ ਦਾ ਉਧਾਰ ਕਰ ਲੈਂਦਾ ਹੈ।੨੦। ਸੂਰ-ਸੂਰਮੇ। ਭਗਤਿ ਵੀਚਾਰੀ-ਭਗਤੀ ਦੀ ਵਿਚਾਰ ਕਰਨ ਵਾਲੇ।੨੩। ਨਿਕਸੈ-ਨਿਕਲਦਾ ਹੈ। ਵੀਚਾਰੀ-ਵਿਚਾਰਵਾਲਾ ਹੋ ਕੇ।੨੪। ਮੇਲਿ-ਮੇਲ ਕੇ।੨੫।

**ਅਰਥ:** (ਉਹ ਗੁਰਮੁਖ) ਆਤਮ ਤਤ ਨੂੰ ਵਿਚਾਰ ਕੇ ਕਾਇਆ ਨੂੰ ਸ਼ੁੱਧ ਕਰਕੇ (ਭਾਵ ਵਿਕਾਰਾਂ ਤੋਂ ਰਹਿਤ ਕਰਕੇ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ)।੧੩।

(ਹੇ ਅਉਧੂ! ਉਸ ਨੇ) ਗੁਰੂ ਦੀ ਸੇਵਾ ਤੋਂ ਸਦਾ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ (ਅਤੇ ਹਿਰਦੇ) ਅੰਦਰ (ਆਤਮਿਕ) ਗੁਣ ਦੇਣ ਵਾਲੇ ਵਾਹਿਗੁਰੂ ਨੂੰ ਸਿਮਰਿਆ ਹੈ।੧੪।

ਹਉਮੈ ਤੇ ਤ੍ਰਿਸ਼ਨਾ ਨੂੰ ਮਾਰ ਕੇ ਉਹ ਗੁਣਾ ਦਾ ਦਾਤਾ ਆਪੇ ਹੀ ਜੀਵ ਨੂੰ ਆਪਣੇ ਨਾਲ ਮੇਲ ਲੈਂਦਾ ਹੈ।੧੫।

(ਜੋ) ਤਿੰਨਾਂ ਗੁਣਾਂ ਵਾਲੇ ਦਰਜੇ ਨੂੰ ਮੁਕਾ ਕੇ ਚਉਥੇ (ਪਦ, ਤੁਰੀਆ ਵਿਚ) ਵਰਤਦਾ ਹੈ, ਇਹ (ਇਕ) ਨਿਰਾਲੀ (ਅਨੋਖੀ) ਭਗਤੀ ਹੈ।੧੬।

ਗੁਰੂ ਅਨੁਸਾਰੀ ਸਿਖ ਦਾ ਜੋਗ (ਇਹ ਹੈ ਕਿ ਉਹ) ਸ਼ਬਦ ਦੁਆਰਾ ਆਤਮਾ ਨੂੰ ਪਛਾਣਦਾ ਹੈ (ਅਤੇ) ਹਿਰਦੇ ਵਿਚ ਇਕ ਵਾਹਿਗੁਰੂ ਵਸਾਈ ਰਖਦਾ ਹੈ।੧੭।

(ਜਿਹੜਾ) ਸ਼ਬਦ ਵਿਚ ਰੰਗਿਆ ਰਹਿੰਦਾ ਹੈ, ਉਸ ਦਾ ਮਨ ਟਿਕਾਉ ਵਿਚ ਰਹਿੰਦਾ ਹੈ, ਅਤੇ ਇਹੋ ਸ੍ਰੇਸ਼ਟ ਕਰਣੀ ਹੈ।੧੮।

ਹੇ ਅਉਧੂ! ਉਹ ਨ ਵਿਦਿਆ ਦਾ ਮਾਣ ਕਰਦਾ ਹੈ, ਨਾ ਕੋਈ ਝਗੜਾ ਕਰਦਾ ਹੈ, ਉਹ ਗੁਰੂ ਅਨੁਸਾਰੀ ਬਣ ਕੇ ਸ਼ਬਦ ਵਿਚ ਲਗ ਕੇ ਵਿਚਾਰ ਵਾਲਾ ਬਣ ਜਾਂਦਾ ਹੈ।੧੯।

ਉਸ ਦਾ ਸ਼ਬਦ ਦੁਆਰਾ ਵੀਚਾਰ ਕਰਨਾ ਹੀ ਜਤ ਸਤ ਹੈ ਅਤੇ ਹੇ ਅਉਧੂ! ਉਹ ਇਹੋ ਜੋਗ ਕਮਾਉਂਦਾ ਹੈ।੨੦।

ਹੇ ਅਉਧੂ! ਮਾਇਆ ਦਾ ਮੋਹ ਘੁੰਮਣ ਘੇਰੀ ਸਮਾਨ ਹੈ, ਉਹ ਸ਼ਬਦ ਵਿਚ ਜੁੜ ਕੇ ਇਸ ਵਿਚੋਂ ਆਪ ਤਰਦਾ ਹੈ ਆਪਣੀ ਸਾਰੀ ਕੁਲ ਨੂੰ ਵੀ ਤਾਰ ਲੈਂਦਾ ਹੈ।੨੧।

ਹੇ ਅਉਧੂ! ਉਹ ਸ਼ਬਦ ਵਿਚ ਜੁੜ ਕੇ ਮੋਹ ਮਾਇਆ ਵਲੋਂ ਮਨ ਨੂੰ ਮਾਰਦਾ ਹੈ, ਉਸ ਨੇ ਇਹੋ ਹੀ ਜੋਗ ਦੀ ਜੁਗਤੀ ਵੀਚਾਰੀ ਹੈ।੨੧।

ਹੇ ਅਉਧੂ! ਜੋ ਸ਼ਬਦ ਵਿਚ ਜੁੜਦੇ ਹਨ ਅਸਲ ਵਿਚ ਉਹ ਚੌਹਾਂ ਜੁਗਾਂ ਵਿਚ ਹੀ ਸੂਰਮੇ ਹਨ, ਗੁਰੂ ਦੀ ਬਾਣੀ (ਅਤੇ) ਪ੍ਰਭੂ ਦੀ ਪ੍ਰੇਮਾ ਭਗਤੀ ਨੂੰ (ਆਪਣੇ ਹਿਰਦੇ ਰੂਪੀ ਮੰਡਲ ਵਿਚ) ਟਿਕਾਈ ਰਖਦੇ ਹਨ।੨੩।

ਹੇ ਅਉਧੂ! ਇਹ (ਮਨੁੱਖੀ) ਮਨ ਮਾਇਆ ਵਿਚ ਮਰਿਆ ਰਹਿੰਦਾ ਹੈ, (ਗੁਰੂ ਦੀ) ਸ਼ਬਦ ਵੀਚਾਰ ਦੁਆਰਾ (ਮਨੁੱਖ ਮਾਇਆ ਦੇ ਜਾਲ ਚੋਂ) ਨਿਕਲ ਜਾਂਦਾ ਹੈ।੨੪।

ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਪ੍ਰਭੂ! ਜਿਹੜੇ ਮਨੁੱਖ) ਤੇਰੀ ਸ਼ਰਣ ਪਏ ਹਨ (ਉਹ ਤੂੰ) ਆਪ ਹੀ ਬਖਸ਼ ਕੇ (ਆਪਣੇ ਨਾਲ) ਮਿਲਾ ਲਏ ਹਨ।੨੫।੧।

# ਸਾਰੰਸ਼ ਅਤੇ ਸਿਧਾਂਤ

ਇਹ ਅਸ਼ਟਪਦੀ ਰਬੀ-ਜੋਗੀ ਦੀ ਮਹਿਮਾ ਵਿਚ ਉਚਾਰਨ ਕੀਤੀ ਹੈ ਜੋ ਆਪਣੇ ਸਰੀਰ ਨੂੰ ਘਰ ਬਣਾ ਕੇ ਹਿਰਦੇ ਰੂਪ ਨਗਰੀ ਚ' ਭੋਜਨ ਮੰਗਣ ਲਈ ਜਾਂਦਾ ਹੈ। ਆਮ ਤੌਰ ਤੇ ਜੋਗੀ ਘਰਾਂ ਘਰਾਂ ਵਿਚ ਫਰ ਕੇ ਅਲਖ ਜਗਾ ਕੇ ਅੰਨ ਆਦਿ ਭੋਜਨ ਮੰਗ ਕੇ ਚਿਪੀ ਵਿਚ ਪਾ ਕੇ ਲਿਆਉਂਦੇ ਹਨ। ਗੁਰਮੁਖ ਜੋਗੀ ਦਾ ਹਿਰਦਾ ਹੱਥ ਹੈ ਤੇ ਸਰੀਰ ਘਰ ਹੈ। ਉਹ ਹਰ ਥਾਈਂ ਉਸ ਵਿਆਪਕ ਪਰਮੇਸ਼ਰ ਦੀ ਜੋਤਿ-ਕਲਾ ਵੇਖਦਾ ਹੈ। ਗੁਰਬਾਣੀ ਵਿਚ ਅਜਿਹੇ ਜੋਗੀ ਦੀ ਫੇਰੀ ਦਾ ਜ਼ਿਕਰ ਕਰਦੇ ਹੋਏ ਇਉਂ ਆਦੇਸ਼ ਦਿੱਤਾ ਹੈ:—

**ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ, ਤਾ ਤੇਰੀ ਕਲਪਣਾ ਜਾਈ ॥**
**ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ, ਤਾ ਨਾਮੁ ਪਲੈ ਪਾਈ ॥**

ਸਿਧਾਂਤ ਇਹ ਹੈ ਕਿ ਮਨੁੱਖ ਦਾ ਮਨ ਮਾਇਆ ਨਾਲ ਮੋਹਿਆ ਹੈ। ਇਸ ਚੋਂ ਨਿਕਲਣ ਦੀ ਜੁਗਤੀ ਗੁਰੂ-ਸ਼ਬਦ ਦੀ ਵੀਚਾਰ ਹੈ। ਗੁਰਮੁਖ ਜੋਗੀ ਲਈ ਜਤ ਸਤ ਆਦਿ ਸਭ ਕੁਝ ਸ਼ਬਦ ਦੁਆਰਾ ਆਤਮਾ ਦੀ ਖੋਜ ਕਰਨਾ ਹੈ।

# ਰਾਮਕਲੀ ਮਹਲਾ ੩ ਅਸਟਪਦੀਆ ॥

**ੴ ਸਤਿਗੁਰ ਪ੍ਰਸਾਦਿ॥ ਸਰਮੈ ਦੀਆਂ ਮੁੰਦ੍ਰਾ ਕੰਨੀ ਪਾਇ ਜੋਗੀ, ਖਿੰਥਾ ਕਰਿ ਤੂ ਦਇਆ ॥ ਆਵਣੁ ਜਾਣੁ ਬਿਭੂਤਿ ਲਾਇ ਜੋਗੀ, ਤਾ ਤੀਨਿ ਭਵਣ ਜਿਣਿ ਲਇਆ ॥੧॥ ਐਸੀ ਕਿੰਗੁਰੀ ਵਜਾਇ ਜੋਗੀ ॥ ਜਿਤੁ ਕਿੰਗੁਰੀ ਅਨਹਦੁ ਵਾਜੈ, ਹਰਿ ਸਿਉ ਰਹੈ ਲਿਵ ਲਾਇ ॥੧॥ਰਹਾਉ॥ ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ, ਅੰਮ੍ਰਿਤ ਨਾਮੁ ਭੁਗਤਿ ਪਾਈ ॥ ਧਿਆਨ ਕਾ ਕਰਿ ਡੰਡਾ ਜੋਗੀ, ਸਿੰਙੀ ਸੁਰਤਿ ਵਜਾਈ ॥੨॥ ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ, ਤਾ ਤੇਰੀ ਕਲਪਣਾ ਜਾਈ ॥ ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ, ਤਾ ਨਾਮੁ ਪਲੈ ਪਾਈ ॥੩॥ ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ, ਨ ਸਚੁ ਪਲੈ ਪਾਇ ॥ ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ, ਅਭਿਮਾਨੁ ਨ ਵਿਚਹੁ ਜਾਇ ॥੪॥ ਭਉ ਭਾਉ ਦੁਇ ਪਤ ਲਾਇ ਜੋਗੀ, ਇਹੁ ਸਰੀਰੁ ਕਰਿ ਡੰਡੀ॥ ਗੁਰਮੁਖਿ ਹੋਵਹਿ ਤਾ ਤੰਤੀ ਵਾਜੈ, ਇਨ ਬਿਧਿ ਤ੍ਰਿਸਨਾ ਖੰਡੀ ॥੫॥ ਹੁਕਮੁ ਬੁਝੈ ਸੋ ਜੋਗੀ ਕਹੀਐ, ਏਕਸ ਸਿਉ ਚਿਤੁ ਲਾਏ ॥ ਸਹਸਾ ਤੂਟੈ**

**ਨਿਰਮਲੁ ਹੋਵੈ, ਜੋਗ ਜੁਗਤਿ ਇਵ ਪਾਏ ॥੬॥ ਨਦਰੀ ਆਵਦਾ ਸਭੁ ਕਿਛੁ ਬਿਨਸੈ, ਹਰਿ ਸੇਤੀ ਚਿਤੁ ਲਾਇ ॥ ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ, ਤਾ ਇਹ ਸੋਝੀ, ਪਾਇ ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਰਮੈਂ, ਆਂਵਦਾ, ਦੀਆਂ, ਮੁੰਦ੍ਰਾਂ, ਕੰਨੀਂ, ਤਾਂ, ਸਿਉਂ, ਮਹਿਂ, ਚੜਹਿਂ, ਵਿਚਹੁਂ, ਹੋਵਹਿਂ, ਇੰਵ,ਕਰ੍ਹਹਿਂ, ।

**ਫੁਟਕਲ:** 'ਸਰਮੈ' ਦਾ ਉਚਾਰਨ 'ਸ਼ਰਮੈ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਸਰਮੈ ਦੀਆ-ਸ਼ਰਮ (ਲਜਾ) ਦੀਆਂ। ਮੁੰਦ੍ਰਾ-(ਬਿਲੌਰ ਦੀਆਂ) ਮੁੰਦ੍ਰਾਂ। ਕੰਨੀ-ਕੰਨਾਂ ਵਿਚ। ਖਿੰਥਾ-ਕਫਨੀ, ਗੋਦੜੀ। ਆਵਣੁ ਜਾਣੁ-ਜਨਮ ਮਰਨ। ਬਿਭੂਤਿ-ਸੁਆਹ। ਤੀਨਿ ਭਵਣ-ਤਿੰਨ ਲੋਕ, ਆਕਾਸ਼ ਪਾਤਾਲ ਤੇ ਮਾਤ ਲੋਕ। ਜਿਣਿ ਲਇਆ-ਜਿੱਤ ਲਿਆ।੧। ਕਿੰਗੁਰੀ-ਵੀਣਾ। ਜਿਤੁ ਕਿੰਗੁਰੀ-ਜਿਸ (ਕਿੰਗਰੀ) ਨਾਲ।੧।ਰਹਾਉ। ਸਤੁ-ਦਾਨ। ਪਤੁ-ਖੱਪਰ, ਪਾਤਰ। ਕਰਿ-ਬਣਾ। ਭੁਗਤਿ-ਭੋਜਨ, ਚੂਰਮਾ। ਸਿੰਙੀ-ਜੋ ਭੰਡਾਰੇ ਤੋਂ ਬਾਅਦ ਜੋਗੀ ਵਜਾਂਦੇ ਹਨ।੨। ਦ੍ਰਿੜੁ-ਪੱਕਾ। ਆਸਣਿ ਬੈਸਿ-ਆਸਣ ਉਤੇ ਬੈਠ। ਕਲਪਣਾ-ਮਨ ਦੀ ਖਿੱਝ।੩। ਭਉ-ਡਰ। ਭਾਉ-ਪ੍ਰੇਮ। ਦੁਇ ਪਤ-ਦੋਵੇਂ ਪਾਤਰ। ਡੰਡੀ-ਕਿੰਗਰੀ ਦੀ) ਡੰਡੀ। ਤੰਤੀ-ਵੀਣਾ ਦੀ ਤਾਰ। ਖੰਡੀ-ਨਾਸ ਕੀਤੀ।੫। ਇਵ-ਇਸ ਤਰ੍ਹਾਂ।੬। ਆਵਦਾ-ਆਉਂਦਾ। ਸੇਤੀ-ਨਾਲ। ਭਾਵਨੀ-ਸ਼ਰਧਾ।੭।

**ਅਰਥ:** ਹੇ ਜੋਗੀ! (ਤੂੰ ਮੰਗਣ ਦੀ ਥਾਂ) ਮਿਹਨਤ ਦੀਆਂ ਮੁੰਦ੍ਰਾਂ (ਆਪਣੇ) ਕੰਨਾਂ ਵਿਚ ਪਾ, (ਆਪਣੇ ਅਤੇ ਗਰੀਬਾਂ ਉਤੇ) ਦਇਆ ਕਰਨੀ ਤੂੰ ਕਫਨੀ ਬਣਾ। ਹੇ ਜੋਗੀ! ਜਨਮ ਮਰਣ ਨੂੰ (ਯਾਦ ਰਖਣਾ, ਇਹ ਸਰੀਰ ਉਤੇ) ਸੁਆਹ ਮਲ (ਜੇ ਇਸ ਕਿਰਿਆ ਨੂੰ ਤੂੰ ਅਪਨਾਅ ਲਿਆ) ਤਾਂ ਸਮਝੀ ਕਿ ਤੂੰ) ਤਿੰਨ ਲੋਕਾਂ ਨੂੰ ਜਿਤ ਲਿਆ ।੧।

ਹੇ ਜੋਗੀ! (ਤੂੰ) ਇਹੋ ਜਿਹੀ ਕਿੰਗਰੀ ਵਜਾ ਜਿਸ ਕਿੰਗਰੀ ਦੇ (ਵਜਾਉਣ ਨਾਲ ਹਿਰਦੇ ਵਿਚ) ਇਕ-ਰੱਸ ਧੁਨੀ ਵਾਲਾ ਸ਼ਬਦ ਵਜਣ ਲਗ ਪਵੇ (ਅਤੇ) ਹਰੀ ਨਾਲ ਲਿਵ ਜੁੜੀ ਰਹੇ।੧।ਰਹਾਉ।

ਹੇ ਜੋਗੀ! ਸਤ ਰੂਪ ਖੱਪਰ, ਬਣਾ, ਸੰਤੋਖ ਰੂਪ ਝੋਲੀ ਬਣਾ (ਭਾਵ ਸਤ ਸੰਤੋਖ ਧਾਰਨ ਕਰ), ਅੰਮ੍ਰਿਤ ਨਾਮ ਚੂਰਮਾ (ਭੋਜਨ ਆਪਣੇ ਖਪਰ ਵਿਚ) ਪਾ (ਜਿਸ ਨਾਲ ਰਜਿਆ ਰਹੇਂ)। ਹੇ ਜੋਗੀ! (ਤੂੰ) ਪਰਮੇਸ਼ਰ ਦਾ ਧਿਆਨ ਡੰਡਾ ਬਣਾ (ਅਤੇ) ਸੁਰਤਿ ਨੂੰ (ਟਿਕਾਉਣਾ ਇਹ) ਸਿੰਙੀ ਵਜਾਇਆ ਕਰ।੨।

ਹੇ ਜੋਗੀ! ਮਨ ਨੂੰ (ਪ੍ਰਭੂ ਸਿਮਰਨ ਵਿਚ) ਪੱਕਾ ਕਰ (ਇਸ ਅਡੋਲ) ਆਸਣ ਉਤੇ ਬੈਠ, ਤਾਂ ਤੇਰੀ (ਮਨ-ਅੰਦਰਲੀ) ਕਲਪਣਾ (ਖਿਝ) ਦੂਰ ਹੋ ਜਾਵੇਗੀ। ਹੇ ਜੋਗੀ! (ਜੇ ਤੂੰ) ਸਰੀਰ ਰੂਪ ਨਗਰੀ ਵਿਚ (ਭਿਛਿਆ) ਮੰਗਣ ਲਈ ਟੁਰ ਪਵੇਂ ਤਾਂ (ਪਰਮੇਸ਼ਰ ਦਾ) ਨਾਮ (ਤੇਰੇ) ਪਲੇ ਪੈ ਜਾਵੇਗਾ।੩।

ਹੇ ਜੋਗੀ! (ਜਿਹੜੀ ਤੂੰ ਕਿੰਗ ਵਜਾ ਰਿਹਾ ਹੈਂ) ਇਸ ਕਿੰਗਰੀ ਦੇ (ਵਜਾਇਆਂ ਪ੍ਰਭੂ ਨਾਲ) ਧਿਆਨ ਨਹੀਂ ਜੁੜਦਾ (ਅਤੇ) ਨਾ ਹੀ ਸਦਾ ਥਿਰ ਪ੍ਰਭੂ ਦਾ ਮਿਲਾਪ ਪ੍ਰਾਪਤ ਹੁੰਦਾ ਹੁੰਦਾ ਹੈ। ਹੇ ਜੋਗੀ! ਇਸ ਕਿੰਗਰੀ ਦੇ (ਵਜਾਉਣ ਨਾਲ ਮਨ ਵਿਚ) ਸ਼ਾਂਤੀ ਨਹੀਂ ਆਉਂਦੀ ਅਤੇ ਨਾ ਹੀ ਮੰਨ ਵਿਚ ਅਹੰਕਾਰ ਦੂਰ ਹੁੰਦਾ ਹੈ।੪।

ਹੇ ਜੋਗੀ! (ਪਰਮੇਸ਼ਰ ਦਾ ਡਰ ਤੇ ਪ੍ਰੇਮ ਦੋਵੇਂ ਤੂੰਬੇ ਬਣਾ (ਅਤੇ) ਇਸ ਸਰੀਰ ਨੂੰ (ਕਿੰਗਰੀ ਦੀ) ਡੰਡੀ ਬਣਾ। (ਜੇ ਤੂੰ) ਗੁਰੂ ਦੇ ਸਨਮੁਖ ਹੋਵੇਂਗਾ ਤਾਂ (ਤੇਰੀ) ਤਾਰ ਵਜਦੀ ਰਹੇਗੀ, ਇਸ ਰੀਤ ਨਾਲ (ਤੇਰੀ) ਤ੍ਰਿਸ਼ਨਾ ਨਾਸ਼ ਹੋ ਜਾਵੇਗੀ।੫।

(ਹੇ ਭਾਈ! ਜਿਹੜਾ ਪਰਮੇਸ਼ਰ ਦਾ) ਹੁਕਮ ਸਮਝਦਾ ਹੈ, (ਅਤੇ) ਇਕ (ਪ੍ਰਭੂ ਨਾਲ ਚਿਤ ਜੋੜਦਾ ਹੈ ਉਸ ਨੂੰ ਜੋਗੀ ਆਖਿਆ ਜਾਂਦਾ ਹੈ। (ਉਸ ਦਾ) ਸੰਸਾ ਟੁੱਟ ਜਾਂਦਾ ਹੈ, (ਉਸ ਦਾ ਮਨ) ਨਿਰਮਲ ਹੋ ਜਾਂਦਾ ਹੈ ਇਸ ਤਰ੍ਹਾਂ (ਉਹ) ਜੋਗ ਦੀ ਜੁਗਤੀ ਪਾ ਲੈਂਦਾ ਹੈ।੬।

(ਹੇ ਭਾਈ! ਜੋ) ਨਜ਼ਰ ਵਿਚ ਆਉਂਦਾ (ਭਾਵ ਦਿਸਦਾ) ਹੈ, ਸਭ ਕੁਝ ਨਾਸ਼ ਹੋਣ ਵਾਲਾ ਹੈ (ਇਸ ਲਈ ਤੂੰ) ਹਰੀ ਨਾਲ (ਆਪਣੀ) ਚਿਤ (ਬ੍ਰਿਤੀ) ਜੋੜ। (ਜਦੋਂ) ਸਤਿਗੁਰੂ ਨਾਲ ਤੇਰੀ ਭਾਵਨਾ (ਸ਼ਰਧਾ) ਬਣੇਗੀ ਤਾਂ (ਤੈਨੂੰ) ਇਹ ਸਮਝ ਪੈ ਜਾਵੇਗੀ।੭।

**ਏਹੁ ਜੋਗੁ ਨ ਹੋਵੈ ਜੋਗੀ, ਜਿ ਕੁਟੰਬੁ ਛੋਡਿ ਪਰਭਵਣੁ ਕਰਹਿ ॥ ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ,ਗੁਰ ਪਰਸਾਦੀ ਆਪਣਾ ਹਰਿਪ੍ਰਭੁ ਲਹਹਿ ॥੮॥ ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ, ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥ ਅਨੇਕ ਜਤਨ ਭੇਖ ਕਰੇ ਜੋਗੀ, ਰੋਗੁ ਨ ਜਾਇ ਗਵਾਇਆ ॥੯॥ ਹਰਿ ਕਾ ਨਾਮੁ ਅਉਖਧੁ ਹੈ ਜੋਗੀ, ਜਿਸ ਨੋ ਮੰਨਿ ਵਸਾਏ ॥ ਗੁਰਮੁਖਿ ਹੋਵੈ ਸੋਈ ਬੂਝੈ, ਜੋਗ ਜੁਗਤਿ ਸੋ ਪਾਏ ॥੧੦॥ ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ, ਜਿਸ ਨੋ ਨਦਰਿ ਕਰੇ ਸੋ ਪਾਏ ॥ ਅੰਤਰਿ ਬਾਹਰਿ ਏਕੋ ਵੇਖੈ, ਵਿਚਹੁ ਭਰਮੁ ਚੁਕਾਏ ॥੧੧। ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ, ਸਾ ਕਿੰਗੁਰੀ ਵਜਾਇ ॥ ਕਹੈ ਨਾਨਕੁ ਮੁਕਤਿ ਹੋਵਹਿ ਜੋਗੀ, ਸਾਚੇ ਰਹਹਿ ਸਮਾਇ ॥੧੨॥੧॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਆਂਵਦਾ, ਤਾਂ ਕਰਹਿਂ, ਮਹਿਂ, ਲਹਹਿਂ, ਰਹਹਿਂ।

**ਪਦ ਅਰਥ:** ਕੁਟੰਬ ਛੋਡਿ-ਟੱਬਰ ਛੱਡ ਕੇ। ਪਰਭਵਣੁ-ਭ੍ਰਮਣ, ਘਰੋਂ ਬਾਹਰ ਥਾਂ ਥਾਂ ਤੇ ਭੌਂਦੇ ਫਿਰਨਾ। ਕਰਹਿ-ਤੂੰ ਕਰਦਾ ਹੈਂ। ਲਹਹਿ-ਤੂੰ ਲਭ ਲਵੇਂਗਾ।੮। ਮਿਟੀ ਕਾ ਪੁਤਲਾ-ਕੱਚਾ, ਨਾਸ਼ਵੰਤ। ਕਰੇ-ਕਰਕੇ।੯। ਅਉਖਧੁ-ਦਾਰੂ ਦਵਾਈ। ਗੁਰਮੁਖਿ-ਗੁਰੂ ਅਨੁਸਾਰੀ। ਜੋਗ ਜੁਗਤਿ-ਜੋਗ ਦਾ ਤਰੀਕਾ। ੧੦। ਬਿਖਮੁ-ਔਖਾ। ਚੁਕਾਏ-ਦੂਰ ਕਰੇ।੧੧। ਕਿੰਗੁਰੀ-ਵੀਣਾ। ਰਹਹਿ ਸਮਾਇ-ਲੀਨ ਰਹੇਂਗਾ।

**ਅਰਥ:** ਹੇ ਜੋਗੀ! ਇਹ ਜੋਗ ਨਹੀਂ ਜਿਹੜਾ ਕਿ (ਤੂੰ) ਟੱਬਰ ਛੱਡ ਕੇ (ਬਾਹਰ ਪਰਦੇਸ਼ ਵਿਚ) ਭੌਂਦਾ ਫਿਰਦਾ ਹੈਂ। (ਅਸਲ ਵਿਚ) ਇਸ ਸਰੀਰ ਰੂਪੀ ਘਰ ਵਿਚ ਹੀ ਪਰਮੇਸ਼ਰ ਦਾ ਨਾਮ ਮੌਜੂਦ ਹੈ ਇਸ ਦਾ ਸਿਮਰਨ ਕਰ) ਗੁਰੂ ਦੀ ਕਿਰਪਾ ਨਾਲ ਤੂੰ ਆਪਣਾ ਹਰੀ ਮਾਲਕ ਲਭ ਲਵੇਂਗਾ।੮।

ਹੇ ਜੋਗੀ! ਇਹ ਜਗਤ (ਜਿਸ ਵਿਚ ਜੀਆਂ ਦਾ ਇਕੱਠ ਹੈ) ਮਿੱਟੀ ਦਾ ਪੁਤਲਾ ਹੈ, ਇਸ ਵਿਚ ਵੱਡਾ ਰੋਗ ਮਾਇਆ ਦੀ ਤ੍ਰਿਸ਼ਨਾ ਦਾ ਹੈ। ਹੇ ਜੋਗੀ! (ਕੋਈ ਮਨੁੱਖ) ਅਨੇਕਾਂ ਭੇਖ ਤੇ ਜਤਨ ਕਰਦਾ ਰਹੇ (ਤਾਂ ਵੀ ਉਸ ਦਾ) ਰੋਗ ਮਿਟਾਇਆ ਨਹੀਂ ਜਾ ਸਕਦਾ।੯।

ਹੇ ਜੋਗੀ! ਹਰੀ ਦਾ ਨਾਮ (ਰੋਗ ਨੂੰ ਨਾਸ਼ ਕਰਨ ਦੀ) ਦਵਾਈ ਹੈ (ਪਰ) ਜਿਸ ਉਤੇ (ਕਿਰਪਾ ਹੁੰਦੀ ਹੈ, ਉਹ ਇਹ ਦਵਾਈ) ਮਨ ਵਿਚ ਵਸਾਂਦਾ ਹੈ। (ਜਿਹੜਾ) ਗੁਰੂ ਅਨੁਸਾਰੀ (ਜੀਵ) ਹੁੰਦਾ ਹੈ, ਓਹੀ (ਇਸ ਦਵਾਈ ਨੂੰ) ਸਮਝਦਾ ਹੈ (ਅਤੇ) ਓਹੀ ਜੋਗ ਦੀ ਜੁਗਤੀ ਪ੍ਰਾਪਤ ਕਰਦਾ ਹੈ।੧੦।

ਹੇ ਜੋਗੀ! ਜੋਗ ਦਾ ਰਸਤਾ ਬੜਾ ਔਖਾ ਹੈ, ਜਿਸ ਉਤੇ (ਪ੍ਰਭੂ ਮਿਹਰ ਦੀ) ਨਜ਼ਰ ਕਰਦਾ ਹੈ, ਓਹ (ਇਸ ਮਾਰਗ ਨੂੰ) ਪ੍ਰਾਪਤ ਕਰਦਾ ਹੈ। (ਉਹ ਆਪਣੇ ਮਨ) ਵਿਚੋਂ ਭਰਮ ਦੂਰ ਕਰਕੇ, ਅੰਦਰ ਬਾਹਰ ਇਕ ਪਰਮੇਸ਼ਰ ਨੂੰ ਵੇਖਦਾ ਹੈ।੧੧।

ਹੇ ਜੋਗੀ! ਜਿਹੜੀ ਵੀਣਾ ਬਿਨਾ ਵਜਾਏ (ਅੰਤਰ ਆਤਮੇ) ਵਜਦੀ ਹੈ, (ਤੂੰ) ਉਹ ਵੀਣਾ ਵਜਾ। ਨਾਨਕ ਆਖਦਾ ਹੈ, ਹੇ ਜੋਗੀ! ਤੂੰ ਅਜੇਹੀ ਵੀਣਾ ਵਜਾ (ਜਿਸ ਨਾਲ ਮਾਇਆ ਮੋਹ ਤੋਂ) ਮੁਕਤ ਹੋ ਜਾਵੇਂ (ਅਤੇ) ਸਚੇ (ਪਰਮੇਸ਼ਰ) ਵਿਚ ਲੀਨ ਹੋਇਆ ਰਹੇਂ।੧੨।੧।੧੦।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਕਿਸੇ ਜੋਗੀ ਨੂੰ ਸੰਬੋਧਨ ਕੀਤਾ ਗਿਆ ਹੈ। ਜੋਗੀ ਬਾਹਰਲੇ ਚਿੰਨਾਂ ਦਾ ਹੀ ਧਾਰਨੀ ਹੈ, ਕਿੰਗ ਵੀ ਵਜਾਂਦਾ ਹੈ ਪਰ ਘਰ ਘਰ ਭਿਖਿਆ ਮੰਗਣ ਤੋਂ ਲਜਿਆ ਨਹੀਂ ਖਾਂਦਾ। ਇਸ ਲਈ ਗੁਰੂ ਬਾਬਾ ਜੀ ਆਖਦੇ ਹਨ: "ਘਰਿ ਘਰਿ ਮਾਗਤ ਲਾਜ ਨ ਲਾਗੈ॥" (ਪੰਨਾ ੯੦੩), ਉਸ ਦਾ ਧਿਆਨ ਅਜੇ ਪਰਮੇਸ਼ਰ ਵਿਚ ਨਹੀਂ ਲੱਗਾ ਜਿਸ ਕਰਕੇ ਉਹ ਅਸ਼ਾਂਤ ਰਹਿੰਦਾ ਹੈ। ਬਾਹਰ ਥਾਂ ਥਾਂ ਤੇ ਭ੍ਰਮਣ ਕਾਰਨ ਆਤਮਿਕ ਸ਼ਾਂਤੀ ਪ੍ਰਾਪਤੀ ਨਹੀਂ ਹੁੰਦੀ। ਗੁਰੂ ਪਾਤਿਸ਼ਾਹ ਗੁਰਮਤਿ ਰਹਿਣੀ ਦੇ ਗਿਆਨ ਰਾਹੀਂ ਜੋਗੀ ਦਾ ਭਰਮ ਦੂਰ ਕਰ ਰਹੇ ਹਨ। ਅੰਤ ਵਿਚ ਅੰਤਰ-ਆਤਮੇ ਬਿਨਾ ਵਜਾਇ ਵਜਣ ਵਾਲੀ ਵੀਣਾ ਦੀ ਪ੍ਰੇਰਨਾ ਦਿਤੀ ਹੈ। ਸਿਧਾਂਤ ਇਹ ਹੈ ਕਿ ਜਦੋਂ ਗੁਰੂ ਦੀ ਕਿਰਪਾ ਨਾਲ ਅੰਦਰੋਂ ਭਰਮ ਜਾਂਦਾ ਹੈ ਤਾਂ ਹਰ ਪਾਸੇ ਉਸ ਪ੍ਰਭੂ ਦੀ ਵਿਆਪਕਤਾ ਦਾ ਦੀਦਾਰ ਹੁੰਦਾ ਹੈ।

**ਰਾਮਕਲੀ ਮਹਲਾ ੩ ॥ ਭਗਤਿ ਖਜਾਨਾ ਗੁਰਮੁਖਿ ਜਾਤਾ, ਸਤਿਗੁਰਿ ਬੂਝਿ ਬੁਝਾਈ ॥੧॥ ਸੰਤਹੁ, ਗੁਰਮੁਖਿ ਦੇਇ ਵਡਿਆਈ ॥੧॥ਰਹਾਉ॥ ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ, ਕਾਮੁ ਕ੍ਰੋਧੁ ਵਿਚਹੁ ਜਾਈ ॥੨॥ ਆਪੁ ਛੋਡਿ ਨਾਮ ਲਿਵ ਲਾਗੀ, ਮਮਤਾ ਸਬਦਿ ਜਲਾਈ ॥੩॥ ਜਿਸ ਤੇ ਉਪਜੈ ਤਿਸ ਤੇ ਬਿਨਸੈ, ਅੰਤੇ ਨਾਮੁ ਸਖਾਈ ॥੪॥ ਸਦਾ ਹਜੂਰਿ ਦੂਰਿ ਨਹ ਦੇਖਹੁ, ਰਚਨਾ ਜਿਨਿ ਰਚਾਈ ॥੫॥ ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ ॥੬॥ ਸਤਸੰਗਤਿ ਮਹਿ ਨਾਮੁ ਨਿਰਮੋਲਕੁ,**

**ਵਡੈ ਭਾਗਿ ਪਾਇਆ ਜਾਈ ॥੭॥ ਭਰਮਿ ਨ ਭੂਲਹੁ ਸਤਿਗੁਰੁ ਸੇਵਹੁ, ਮਨੁ ਰਾਖਹੁ ਇਕ ਠਾਈ ॥੮॥ ਬਿਨੁ ਨਾਵੈ ਸਭ ਭੂਲੀ ਫਿਰਦੀ, ਬਿਰਥਾ ਜਨਮੁ ਗਵਾਈ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁਂ, ਨਹਂ, ਸਿਉਂ, ਮਹਿਂ, ਠਾਈਂ, ਨਾਵੈਂ। ਫੁਟਕਲ-ਖਜ਼ਾਨਾ, ਹਜ਼ੂਰਿ

**ਪਦ ਅਰਥ:** ਗੁਰਮੁਖਿ-ਗੁਰੂ ਅਨੁਸਾਰੀ ਸਿੱਖ। ਸਤਿਗੁਰਿ-ਸਤਿਗੁਰੂ ਨੇ। ਬੂਝਿ ਬੁਝਾਈ-ਬੁਝ (ਸਮਝ) ਕੇ, ਸਮਝਾਈ ।੧। ਗੁਰਮੁਖਿ-ਗੁਰੂ ਦੁਆਰਾ ਦੇਇ-ਦੇਂਦਾ ਹੈ।੧।ਰਹਾਉ। ਸਚਿ ਰਹਹੁ-ਸਚ ਵਿਚ ਟਿਕੋ। ਵਿਚਹੁ-ਅੰਦਰੋਂ।੨। ਆਪੁ-ਆਪਾ ਭਾਵ। ਮਮਤਾ-ਮੈਂ ਮੇਰੀ ਦੀ ਪਕੜ। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਜਲਾਈ-ਸਾੜੀ।੩। ਉਪਜੈ-ਪੈਦਾ ਹੁੰਦਾ ਹੈ। ਸਖਾਈ-ਸਾਥੀ।੪। ਹਜੂਰਿ-ਹਾਜ਼ਰ ਨਾਜ਼ਰ, ਪਰਤੱਖ। ਨਹ-ਨਾਂਹ। ਜਿਨਿ-ਜਿਸ (ਪਰਮੇਸ਼ਰ) ਨੇ।੫। ਰਵੈ-ਚਲਦਾ ਹੈ।੬। ਨਿਰਮੋਲਕ-ਜਿਸ ਵਸਤੂ ਦਾ ਮੁੱਲ ਨਾ ਪੈ ਸਕੇ। ਭਰਮਿ-ਭੁਲੇਖੇ (ਭਟਕਣਾ) ਵਿਚ। ਇਕ ਠਾਈ-ਇਕ ਥਾਂ (ਟਿਕ ਕੇ)।੮। ਬਿਰਥਾ-ਵਿਅਰਥ।੯।

**ਅਰਥ:** (ਹੇ ਭਾਈ! ਪਰਮੇਸ਼ਰ ਦੀ) ਭਗਤੀ ਦੇ ਖਜ਼ਾਨੇ ਦੀ (ਸਾਰ ਨੂੰ) ਗੁਰੂ ਅਨੁਸਾਰੀ ਸਿਖ ਨੇ ਜਾਣਿਆ ਹੈ (ਉਸ ਨੂੰ) ਸਤਿਗੁਰੂ ਨੇ ਸਮਝਾ ਕੇ, ਸੋਝੀ ਕਰਾਈ ਹੈ।੧।

ਹੇ ਸੰਤੋ! (ਪਰਮੇਸ਼ਰ) ਗੁਰੂ ਦੁਆਰਾ ਵਡਿਆਈ ਦਿੰਦਾ ਹੈ।੧।ਰਹਾਉ।

(ਹੇ ਸੰਤ ਜਨੋ!) ਸਚ ਵਿਚ (ਲੀਨ ਰਹੋ ਇਸ ਨਾਲ) ਸਹਜ (ਗਿਆਨ ਅਤੇ ਆਤਮਿਕ) ਸੁਖ ਪੈਦਾ ਹੁੰਦਾ ਹੈ, ਕਾਮ, ਕ੍ਰੋਧ (ਆਦਿ ਵਿਕਾਰਾਂ ਦਾ ਆਸਰਾ ਵੀ ਮਨ) ਵਿਚੋਂ ਦੂਰ ਹੋ ਜਾਂਦਾ ਹੈ।੨।

ਆਪਾ-ਭਾਵ ਤਿਆਗ ਕੇ ਨਾਮ ਦੀ ਲਿਵ ਲਗਦੀ ਹੈ। ਮੈਂ ਮੇਰੀ ਦੀ ਪਕੜ (ਗੁਰੂ ਦੇ) ਸ਼ਬਦ ਦੁਆਰਾ ਹੀ ਸਾੜੀ ਜਾਂਦੀ ਹੈ।੩।

ਜਿਸ (ਪਰਮੇਸ਼ਰ) ਤੋਂ (ਜੀਵ) ਪੈਦਾ ਹੁੰਦਾ ਹੈ, ਉਸ (ਪਰਮੇਸ਼ਰ ਦੇ ਹੁਕਮ ਨਾਲ ਹੀ) ਨਾਸ਼ ਹੁੰਦਾ ਹੈ, (ਪਰ) ਅੰਤ ਸਮੇਂ (ਕੇਵਲ ਪਰਮੇਸ਼ਰ ਦਾ) ਨਾਮ ਹੀ ਸਾਥੀ (ਸਹਾਈ) ਹੁੰਦਾ ਹੈ।੪।

(ਹੇ ਸੰਤ ਜਨੋ!) ਜਿਸ (ਪ੍ਰਭੂ) ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ (ਉਹ) ਸਦਾ ਹਾਜ਼ਰ ਨਾਜ਼ਰ ਹੈ, (ਉਸਨੂੰ) ਦੂਰ (ਵਸਦਾ) ਨਾਹ ਵੇਖੋ।੫।

(ਹੇ ਸੰਤ ਜਨੋ!) ਸਚੇ (ਪ੍ਰਭੂ) ਨਾਲ ਲਿਵ ਲਾਈ (ਜਾਵੇ ਤਾਂ ਉਸਦਾ) ਸਚਾ ਸ਼ਬਦ (ਰੌ ਵਾਂਗੂ) ਹਿਰਦੇ ਵਿਚ ਚਲ ਪੈਂਦਾ ਹੈ।੬।

(ਉਸ ਪ੍ਰਭੂ ਦਾ) ਅਮੋਲਕ ਨਾਮ ਸਤਿਸੰਗਤ ਵਿਚ (ਵਾਸਾ ਕਰਨ ਕਰਕੇ) ਵਡੇਭਾਗਾਂ ਨਾਲ ਪ੍ਰਾਪਤ ਕੀਤਾ ਜਾਂਦਾ ਹੈ।੭।

(ਹੇ ਭਾਈ!) ਭਰਮ ਵਿਚ ਨ (ਪਵੋ, ਤੇ ਨਾ) ਭੁਲੋ, ਸਤਿਗੁਰੂ ਨੂੰ ਸੇਵੋ (ਸਿਮਰੋ, ਅਤੇ ਆਪਣਾ) ਮਨ ਇਕ ਥਾਂ (ਟਿਕਾਣੇ) ਰਖੋ।੮।

(ਹੇ ਸੰਤ ਜਨੋ!) ਨਾਮ ਤੋਂ ਬਿਨਾ ਸਾਰੀ (ਲੋਕਾਈ ਭਰਮ ਵਿਚ) ਭੁਲੀ ਫਿਰਦੀ ਹੈ (ਅਤੇ ਆਪਣਾ ਮਨੁੱਖਾ) ਜਨਮ ਵਿਅਰਥ ਗਵਾ ਰਹੀ ਹੈ।੯।

**ਜੋਗੀ ਜੁਗਤਿ ਗਵਾਈ ਹੰਢੈ, ਪਾਖੰਡਿ ਜੋਗੁ ਨ ਪਾਈ ॥੧੦॥ ਸਿਵ ਨਗਰੀ ਮਹਿ ਆਸਣਿ ਬੈਸੈ, ਗੁਰ ਸਬਦੀ ਜੋਗੁ ਪਾਈ ॥੧੧॥ ਧਾਤੁਰਬਾਜੀ ਸਬਦਿ ਨਿਵਾਰੇ, ਨਾਮੁ ਵਸੈ ਮਨਿ ਆਈ ॥੧੨॥ ਏਹੁ ਸਰੀਰੁ ਸਰਵਰੁ ਹੈ ਸੰਤਹੁ, ਇਸਨਾਨੁ ਕਰੇ ਲਿਵ ਲਾਈ ॥੧੩॥ ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ, ਸਬਦੇ ਮੈਲੁ ਗਵਾਈ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਚੇਤਹਿਂ, ਨਾਹੀਂ, ਨਾਵੈਂ, ਪੜਹਿਂ, ਵਖਾਣਹਿਂ।

**ਫੁਟਕਲ:** ਸ਼ਿਵ ਨਗਰੀ, ਸ਼ਬਦੀ, ਬਾਜ਼ੀ, ਇਸ਼ਨਾਨੁ, ਬਿਸ਼ਨ, ਮਹੇਸ਼।

**ਪਦ ਅਰਥ:** ਜੁਗਤਿ-(ਜੀਵਨ) ਜੁਗਤੀ, ਤਰੀਕਾ। ਹੰਢੈ-ਭਟਕਦਾ ਫਿਰਦਾ ਹੈ। ਪਾਖੰਡਿ-ਪਖੰਡ (ਭੇਖ) ਨਾਲ।੧੦। ਸਿਵਨਗਰੀ ਮਹਿ-ਕਲਿਆਣ ਸਰੂਪ ਪਰਮਾਤਮਾ ਦੇ ਨਗਰ ਵਿਚ। ਆਸਣਿ-ਆਸਣ ਉਤੇ। ਬੈਸੈ-ਬੈਠਦਾ ਹੈ। ਗੁਰ ਸਬਦੀ-ਗੁਰੂ ਦੇ ਸ਼ਬਦ ਦੁਆਰਾ।੧੧। ਧਾਤਰ ਬਾਜੀ-ਮਾਇਆ ਦੀ ਦੌੜ ਭਜ ਵਾਲੀ ਖੇਡ। ਸਬਦਿ-(ਗੁਰੂ ਦੇ) ਸ਼ਬਦ (ਉਪਦੇਸ਼) ਰਾਹੀਂ।੧੨। ਸਰਵਰੁ-(ਨਿਰਮਲ ਜਲ ਵਾਲਾ) ਸਰੋਵਰ, ਤਾਲਾਬ। ਲਿਵ ਲਾਈ-ਲਿਵ ਲਾ ਕੇ, ਸੁਰਤਿ ਜੋੜ ਕੇ, ਲਗਨ ਨਾਲ।੧੩। ਨਾਮਿ-ਨਾਮ ਵਿਚ। ਗਵਾਈ-ਦੂਰ ਕੀਤੀ ਹੈ।੧੪।

**ਅਰਥ:** (ਹੇ ਸੰਤ ਜਨੋ!) ਜੋਗੀ (ਜੋਗ ਦੀ) ਜੁਗਤੀ ਗਵਾਈ ਫਿਰਦਾ ਹੈ, (ਪਰ) ਪਾਖੰਡ ਕਰਕੇ ਜੋਗ (ਭਾਵ ਪ੍ਰਭੂ ਦਾ ਮਿਲਾਪ) ਨਹੀਂ ਪਾਇਆ ਜਾ ਸਕਦਾ।੧੦।

(ਜਿਹੜਾ ਮਨੁੱਖ) ਗੁਰੂ ਦੇ ਸ਼ਬਦ ਦੁਆਰਾ ਕਲਿਆਣ ਸਰੂਪ ਵਾਹਿਗੁਰੂ ਦੀ ਨਗਰੀ ਵਿਚ (ਸਚ ਦੇ) ਆਸਣ ਉਤੇ ਬੈਠਦਾ ਹੈ, (ਉਹ) ਜੋਗ ਪ੍ਰਾਪਤ ਕਰਦਾ ਹੈ।੧੧।

(ਜਿਸ ਮਨੁੱਖ ਦੇ) ਮਨ ਵਿਚ ਨਾਮ ਆ ਕੇ ਵਸ ਜਾਂਦਾ ਹੈ (ਉਹ ਗੁਰੂ ਦੇ) ਸ਼ਬਦ ਦੁਆਰਾ ਮਾਇਆ ਦੀ ਭਜ ਦੌੜ ਵਾਲੀ ਖੇਡ ਮੁਕਾ ਲੈਂਦਾ ਹੈ।੧੨।

(ਹੇ ਸੰਤੋ!) ਇਹ ਸਰੀਰ ਹੀ (ਨਿਰਮਲ ਨਾਮ ਰੂਪੀ ਜਲ ਦਾ ਭਰਿਆ ਹੋਇਆ) ਸਰੋਵਰ ਹੈ (ਪਰ ਕੋਈ ਵਿਰਲਾ ਹੀ) ਲਿਵ ਲਾ ਕੇ (ਇਸ ਸਰੋਵਰ ਵਿਚ) ਇਸ਼ਨਾਨ ਕਰਦਾ ਹੈ।੧੩।

(ਜਿਹੜੇ ਗੁਰਮੁਖ) ਨਾਮ (ਸਰੋਵਰ) ਵਿਚ ਇਸ਼ਨਾਨ ਕਰਦੇ ਹਨ, ਓਹ ਜਨ ਨਿਰਮਲ (ਪਵਿੱਤਰ) ਹਨ (ਉਨ੍ਹਾਂ ਨੇ ਗੁਰੂ ਦੇ) ਸ਼ਬਦ ਰਾਹੀਂ ਪਾਪਾਂ ਦੀ ਮੈਲ ਦੂਰ ਕਰ ਲਈ ਹੈ।੧੪।

**ਤ੍ਰੈਗੁਣ ਅਚੇਤ, ਨਾਮੁ ਚੇਤਹਿ ਨਾਹੀ, ਬਿਨੁ ਨਾਵੈ ਬਿਨਸਿ ਜਾਈ ॥੧੫॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ, ਤ੍ਰਿਗੁਣਿ ਭਰਮਿ ਭੁਲਾਈ ॥੧੬॥ ਗੁਰ ਪਰਸਾਦੀ ਤ੍ਰਿਕੁਟੀ ਛੂਟੈ, ਚਉਥੈ ਪਦਿ ਲਿਵ ਲਾਈ ॥੧੭॥ ਪੰਡਿਤ ਪੜਹਿ, ਪੜਿ ਵਾਦੁ ਵਖਾਣਹਿ, ਤਿੰਨਾ ਬੂਝ ਨ ਪਾਈ ॥੧੮॥**

**ਅਰਥ:** ਤਿੰਨਾਂ ਗੁਣਾਂ ਵਿਚ ਫਸੇ (ਹੋਣ ਕਰਕੇ ਜੀਵ) ਪਰਮੇਸ਼ਰ ਦੇ ਸਿਮਰਨ ਵਲੋਂ ਅਚੇਤ ਹਨ, (ਪ੍ਰਭੂ ਦਾ) ਨਾਮ ਸਿਮਰਦੇ ਨਹੀਂ ਹਨ, ਨਾਮ ਤੋਂ ਬਿਨਾ (ਮਨੁੱਖ ਦਾ ਜੀਵਨ) ਨਾਸ਼ ਹੋ ਜਾਂਦਾ ਹੈ।੧੫।

ਬ੍ਰਹਮਾ, ਵਿਸ਼ਨੂੰ, ਸ਼ਿਵ ਜੀ (ਇਹ) ਤਿੰਨ ਮੂਰਤੀਆਂ ਹਨ (ਅਤੇ ਇਹ ਤਿੰਨੇ ਹੀ) ਤਿੰਨ ਗੁਣਾਂ ਦੇ ਭਰਮ ਵਿਚ ਭੁਲਾਈਆਂ ਹੋਈਆਂ ਹਨ।੧੬।

ਗੁਰੂ ਦੀ ਕਿਰਪਾ ਨਾਲ (ਜਿਨ੍ਹਾਂ ਦੀ) ਤਿੰਨਾਂ ਗੁਣਾਂ ਦੀ ਤ੍ਰਿਕੁਟੀ (ਰਜੋ, ਤਮੋ, ਸਤੋ ਵਾਲੀ ਗੰਢ) ਖੁਲ੍ਹ ਜਾਂਦੀ ਹੈ (ਉਨ੍ਹਾਂ ਦੀ) ਚੌਥੇ (ਸਹਜ) ਪਦ ਵਿਚ ਲਿਵ ਲਗਦੀ ਹੈ।੧੭।

ਪੰਡਿਤ (ਲੋਕ) ਵੇਦ, ਸ਼ਾਸਤਰ ਪੜ੍ਹ ਪੜ੍ਹ ਕੇ ਝਗੜਿਆਂ ਦੇ ਵਖਿਆਨ ਕਰਦੇ ਹਨ, (ਜਿਸ ਕਰਕੇ) ਉਨ੍ਹਾਂ ਨੇ (ਅਜੇ ਤੱਕ ਸਹਿਜ ਪਦ ਦੀ) ਸੋਝੀ ਨਹੀਂ ਪਾਈ।੧੮।

**ਬਿਖਿਆ ਮਾਤੇ ਭਰਮਿ ਭੁਲਾਏ, ਉਪਦੇਸੁ ਕਹਹਿ ਕਿਸੁ ਭਾਈ ॥੧੯॥ ਭਗਤ ਜਨਾ ਕੀ ਊਤਮ ਬਾਣੀ, ਜੁਗਿ ਜੁਗਿ ਰਹੀ ਸਮਾਈ ॥੨੦॥ ਬਾਣੀ ਲਾਗੈ ਸੋ ਗਤਿ ਪਾਏ, ਸਬਦੇ ਸਚਿ ਸਮਾਈ ॥੨੧॥ ਕਾਇਆ ਨਗਰੀ ਸਬਦੇ ਖੋਜੇ, ਨਾਮੁ ਨਵੰਨਿਧਿ ਪਾਈ ॥੨੨॥ ਮਨਸਾ ਮਾਰਿ ਮਨੁ ਸਹਜਿ ਸਮਾਣਾ, ਬਿਨੁ ਰਸਨਾ ਉਸਤਤਿ ਕਰਾਈ ॥੨੩॥ ਲੋਇਣ ਦੇਖਿ ਰਹੇ ਬਿਸਮਾਦੀ, ਚਿਤੁ ਅਦਿਸਟਿ ਲਗਾਈ ॥੨੪॥ ਅਦਿਸਟੁ ਸਦਾ ਰਹੈ ਨਿਰਾਲਮੁ, ਜੋਤੀ ਜੋਤਿ ਮਿਲਾਈ ॥੨੫॥ ਹਉ ਗੁਰੁ ਸਾਲਾਹੀ ਸਦਾ ਆਪਣਾ, ਜਿਨਿ ਸਾਚੀ ਬੂਝ ਬੁਝਾਈ ॥੨੬॥ ਨਾਨਕੁ ਏਕ ਕਹੈ ਬੇਨੰਤੀ, ਨਾਵਹੁ ਗਤਿ ਪਤਿ ਪਾਈ ॥੨੭॥੨॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਹਿੰ, ਕਾਇਆਂ, ਹਉਂ, ਸਾਲਾਹੀਂ, ਨਾਵਹੁੰ।

**ਪਦ ਅਰਥ:** ਬਿਖਿਆ-ਮਾਇਆ ਵਿਚ। ਮਾਤੇ-ਮਸਤ ਹੋਏ। ਭਰਮਿ-ਭਟਕ ਕੇ। ਕਹਹਿ ਕਿਸ-ਕਿਸ ਨੂੰ ਕਹਿੰਦੇ ਹਨ? (ਭਾਵ ਕਿਸ ਨੂੰ ਉਪਦੇਸ਼ ਦਿੰਦੇ ਹਨ?)। ਭਾਈ-ਹੇ ਭਾਈ!।੧੯। ਜੁਗਿ ਜੁਗਿ-ਹਰੇਕ ਜੁਗ ਵਿਚ। ਰਹੀ ਸਮਾਈ-(ਹਿਰਦਿਆਂ ਵਿਚ) ਸਮਾਈ ਰਹੀ, ਭਰੀ ਰਹੀ।੨੦। ਬਾਣੀ ਲਾਗੈ-(ਜੋ) ਬਾਣੀ ਨਾਲ ਲਗਦਾ, ਜੁੜਦਾ ਹੈ। ਗਤਿ-(ਆਤਮਿਕ) ਗਤੀ। ਸਬਦੇ-(ਗੁਰੂ ਦੇ) ਸ਼ਬਦ ਦੁਆਰਾ। ਸਚਿ-ਸਚ ਵਿਚ। ਨਵੰਨਿਧਿ-ਨੌਂ ਖਜ਼ਾਨੇ।੨੨। ਮਨਸਾ ਮਾਰਿ-ਖਾਹਿਸ਼ਾਂ, ਫੁਰਨੇ ਮਾਰ ਕੇ। ਸਹਜਿ-ਸਹਜ (ਅਵਸਥਾ) ਵਿਚ।੨੩। ਲੋਇਣ-ਅੱਖਾਂ। ਬਿਸਮਾਦੀ-ਹੈਰਾਨੀ ਨਾਲ। ਚਿਤੁ-ਚਿਤ ਬ੍ਰਿਤੀ। ਅਦਿਸਟ-ਅਦਿੱਸ ਪ੍ਰਭੂ ਵਿਚ।੨੪। ਨਿਰਾਲਮ-ਨਿਰਲੇਪ।੨੫। ਸਾਲਾਹੀ-ਸਲਾਹੁੰਦਾ ਹਾਂ। ਨਾਵਹੁ-(ਪ੍ਰਭੂ ਦੇ) ਨਾਮ ਤੋਂ। ਗਤਿ-ਗਤੀ। ਪਤਿ-(ਸਚੀ) ਇਜ਼ਤ।

**ਅਰਥ:** ਹੇ ਭਾਈ! (ਪੰਡਿਤ ਲੋਕ!) ਮਾਇਆ ਨੇ ਭਰਮ ਵਿਚ ਭੁਲਾ ਰਖੇ ਹਨ (ਇਸ ਇਸ ਵਿਚ ਹੀ) ਮਸਤ ਹਨ, (ਦਸੋ) ਇਹ ਕਿਸ ਨੂੰ ਉਪਦੇਸ਼ ਦਿੰਦੇ ਹਨ? (ਭਾਵ ਉਨ੍ਹਾਂ ਦੀ ਸਿੱਖਿਆ ਦਾ ਕਿਸੇ ਤੇ ਅਸਰ ਨਹੀਂ ਹੁੰਦਾ)।੧੯।

ਭਗਤ ਜਨਾਂ ਦੀ ਸ੍ਰੇਸ਼ਟ ਬਾਣੀ ਹੈ (ਜੋ) ਹਰੇਕ ਜੁਗ ਵਿਚ (ਸਭ ਦੇ ਹਿਰਦਿਆਂ ਵਿਚ) ਸਮਾਈ ਰਹੀ (ਭਾਵ ਆਪਣਾ ਨਿਰਮਲ ਪ੍ਰਭਾਵ ਪਾਉਂਦੀ ਰਹੀ ਤੇ ਹੁਣ ਵੀ ਪਾ ਰਹੀ ਹੈ)।੨੦।

(ਹੇ ਸੰਤ ਜਨੋ! ਜੋ ਸੱਚੀ) ਬਾਣੀ ਨਾਲ ਲਗਦਾ (ਜੁੜਦਾ) ਹੈ, ਉਹ (ਆਤਮਿਕ) ਗਤੀ ਪਾਉਂਦਾ ਹੈ, (ਗੁਰੂ ਦੇ) ਸ਼ਬਦ ਦੁਆਰਾ ਸਦਾ ਥਿਰ ਪ੍ਰਭੂ ਵਿਚ ਸਮਾਅ ਜਾਂਦਾ ਹੈ।੨੧।

(ਜੋ) ਸ਼ਬਦ ਰਾਹੀਂ ਆਪਣਾ ਸਰੀਰ ਰੂਪੀ ਨਗਰ ਖੋਜੇ (ਉਹ ਪਰਮਾਤਮਾ ਦਾ) ਨਾਮ (ਜੋ) ਨੌ ਨਿਧੀਆਂ ਦਾ ਖਜ਼ਾਨਾ ਹੈ (ਇਸ ਤਰ੍ਹਾਂ) ਪਾ ਲਵੇਗਾ।੨੨।

(ਜਿਹੜਾ) ਮਨ (ਆਪਣੀਆਂ) ਖਾਹਿਸ਼ਾਂ ਮਾਰ ਕੇ ਅਡੋਲ ਅਵਸਥਾ ਵਿਚ ਟਿਕ ਗਿਆ ਹੈ ਬਿਨਾ ਰਸਨਾ (ਹੀ ਉਸ ਤੋਂ ਪਰਮੇਸ਼ਰ ਨੇ ਆਪਣੀ) ਵਡਿਆਈ ਕਰਾਈ ਹੈ।੨੩।

(ਭਗਤਾਂ ਦੇ) ਨੇਤਰ (ਅਨੂਪ ਪ੍ਰਭੂ ਦਾ ਦਰਸ਼ਨ) ਵੇਖ ਕੇ ਵਿਸਮਾਦ ਹੋ ਰਹੇ ਹਨ (ਉਨ੍ਹਾਂ ਦਾ) ਚਿਤ ਅਦ੍ਰਿੱਸ (ਪ੍ਰਭੂ) ਵਿਚ ਜੁੜਿਆ ਰਹਿੰਦਾ ਹੈ।੨੪।

(ਹੇ ਸੰਤ ਜਨੋ!) ਨਾ ਦਿਸਣ ਵਾਲਾ (ਪ੍ਰਭੂ ਜੋ) ਸਦਾ ਹੀ ਨਿਰਲੇਪ ਰਹਿੰਦਾ ਹੈ (ਉਸ ਜੋਤਿ ਰੂਪ ਪਰਮੇਸ਼ਰ ਵਿਚ (ਭਗਤ ਜਨਾ ਨੇ ਆਪਣੀ) ਜੋਤਿ ਮਿਲਾਈ ਹੈ।੨੫।

(ਹੇ ਸੰਤ ਜਨੋ!) ਮੈਂ ਸਦਾ ਹੀ ਆਪਣੇ ਗੁਰੂ ਨੂੰ ਵਡਿਆਉਂਦਾ ਹਾਂ ਜਿਸ ਜਿਸ (ਗੁਰੂ) ਨੇ ਮੈਨੂੰ ਪ੍ਰਭੂ ਨਾਲ ਸਾਂਝ ਪਾਉਣ ਵਾਲੀ ਸਚੀ ਸੋਝੀ ਬਖਸ਼ ਦਿੱਤੀ ਹੈ।੨੬।

(ਹੇ ਸੰਤ ਜਨੋ!) ਨਾਨਕ ਇਕ ਬੇਨਤੀ ਕਰਦਾ ਹੈ ਕਿ (ਪਰਮੇਸ਼ਰ ਦੇ) ਨਾਮ ਤੋਂ ਹੀ ਮੁਕਤੀ (ਅਤੇ ਲੋਕ-ਪਰਲੋਕ ਦੀ) ਇਜ਼ਤ ਪਾਈ ਜਾਂਦੀ ਹੈ।੨੭।੨।੧੧।

# ਅਰਥ ਭੇਦ ਅਤੇ ਨਿਰਣੈ

## ਮਨਸਾ ਮਾਰਿ ਮਨੁ ਸਹਜਿ ਸਮਾਣਾ, ਬਿਨੁ ਰਸਨਾ ਉਸਤਤਿ ਕਰਾਈ ॥

ਵਖ ਵਖ ਅਰਥ:

੧. ਜਿਨੋਂ ਨੇ ਮਨਸਾ ਮਾਰੀ ਹੈ ਤਿਨ ਕਾ ਮਨ ਸਾਂਤਿ ਪਦ ਮੈਂ ਸਮਾਇਆ ਹੈ (ਬਿਨੁ ਰਸਨਾ) ਭਾਵ ਰਸਨਾ ਆਦਿ ਇੰਦ੍ਰੀਓ ਤੋਂ ਬਿਨਾ ਜੋ ਪਰਮੇਸ਼ਰ ਹੈ ਤਿਸ ਕੀ ਉਸਤਤੀ ਤਿਨੋਂ ਨੇ ਕਰੀ ਅਰ ਕਰਾਈ ਹੈ ਵਾ ਬਿਨਾ ਰਸਨਾ ਮਨ ਕਰ ਉਸਤਤੀ ਕਰੀ ਕਰਾਈ ਹੈ। [ਫ. ਸ.

੨. ਜਿਸ ਨੇ ਮਨਸਾ-ਵਾਸ਼ਨਾ ਨੂੰ ਮਾਰਿਆ ਹੈ ਉਸ ਦਾ ਮਨ ਸਹਜ ਪਦ ਵਿਚ ਸਮਾਇਆ ਹੈ, ਰਸਨਾ ਆਦਿਕ ਇੰਦ੍ਰੀਆਂ ਤੋਂ ਬਿਨਾ ਜੋ ਪ੍ਰਭੂ ਹੈ ਉਸ ਦੀ ਉਸਤਤੀ ਉਹਨਾਂ ਨੇ ਆਪ ਕੀਤੀ ਹੈ ਤੇ ਹੋਰਨਾ ਤੋਂ ਕਰਾਈ ਹੈ। ਅਥਵਾ-ਉਹਨਾਂ ਨੇ ਰਸਨਾ ਤੋਂ ਬਿਨਾ ਮਧਮਾ ਬਾਣੀ ਦੁਆਰਾ ਪ੍ਰਭੂ ਦੀ ਉਸਤਤੀ ਆਪ ਕੀਤੀ ਹੈ ਤੇ ਹੋਰਨਾ ਪਾਸੋਂ ਕਰਾਈ। [ਸੰ. ਸ.

੩. ਉਹ ਮਨੁੱਖ ਮਨ ਦੇ ਮਾਇਕ ਫੁਰਨੇ ਨੂੰ ਮਾਰ ਕੇ ਆਪਣੇ ਮਨ ਨੂੰ ਆਤਮਿਕ ਅਡੋਲਤਾ ਵਿਚ ਟਿਕਾ ਲੈਂਦਾ ਹੈ, ਉਹ ਮਨੁੱਖ ਜੀਭ ਨੂੰ ਪਦਾਰਥਾਂ ਦੇ ਰਸਾਂ ਨਾਲੋਂ ਹਟਾ ਕੇ ਪਰਮਾਤਮਾ ਦੀ ਸਿਫਤਿ ਸਾਲਾਹ ਵਿਚ ਜੋੜਦਾ ਹੈ। [ਦਰਪਣ

**ਨਿਰਣੈ:** ਇਸ ਪੰਕਤੀ ਵਿਚ 'ਬਿਨਾ ਰਸਨਾ' ਦੇ ਅਰਥ ਰਸਨਾ ਆਦਿ ਇੰਦ੍ਰੀਆਂ ਤੋਂ ਬਿਨਾ ਜੋ ਪਰਮੇਸ਼ਰ ਹੈ, ਕਰਨੇ ਠੀਕ ਨਹੀਂ ਜਾਪਦੇ, ਕਿਉਂਕਿ ਇਥੇ ਰਸਨਾ ਦਾ ਸੰਬੰਧ ਜੀਵ ਰੂਪੀ ਜਿਗਿਆਸੂ ਨਾਲ ਹੈ। (ਜਿਸ ਮਨੁੱਖ ਦਾ) ਮਨ ਖਾਹਿਸ਼ਾਂ ਮਾਰ ਕੇ ਅਡੋਲ ਅਵਸਥਾ ਵਿਚ ਸਮਾਅ ਗਿਆ ਹੈ (ਉਸ ਮਨ ਤੋਂ ਪ੍ਰਭੂ ਨੇ) ਬਿਨਾ ਰਸਨਾ ਤੋਂ (ਆਪਣੀ) ਉਸਤਤੀ ਕਰਵਾਈ ਹੈ। ਇਥੇ 'ਬਿਨੁ ਜਿਹਵਾ ਜੋ ਜਪੈ ਹਿਆਇ॥ ਕੋਈ ਜਾਣੈ ਕੈਸਾ ਨਾਉ' ਵਾਲੀ ਅਵਸਥਾ ਦਾ ਵਰਣਨ ਹੈ। ਜਿਥੇ ਮਨ ਹੀ ਨਹੀਂ ਰਹਿੰਦਾ, ਉਥੇ ਰਸਨਾ ਨਾਲ ਉਸਤਤਿ ਕਰਾਉਣ ਵਾਲੀ ਗਲ ਹੀ ਮੁੱਕ ਜਾਂਦੀ ਹੈ। ਸੋ 'ਬਿਨੁ ਰਸਨਾ' ਦੇ ਅਰਥ ਰਸਨਾ ਆਦਿਕ ਇੰਦ੍ਰੀਆਂ ਤੋਂ ਬਿਨਾ ਪਰਮੇਸ਼ਰ ਨਾਲ ਜੋੜਨੇ ਠੀਕ ਨਹੀਂ ਹਨ। ਵਾਹਿਗੁਰੂ ਦੀ ਕਿਰਪਾ ਵਿਸ਼ਾਲ ਤੇ ਬੇਅੰਤ ਹੈ:--

**ਉਸਤਤਿ ਬਰਨਿ ਨ ਸਕੀਐ, ਸਦ ਸਦ ਕੁਰਬਾਨਾ ॥** [ਪੰਨਾ ੫੫੬

# ਸਾਰੰਸ਼ ਅਤੇ ਸਿਧਾਂਤ

ਜੋਗ ਘਰ ਘਰ ਫਿਰਿਆਂ ਜਾਂ ਭੇਖ ਤੇ ਪਖੰਡ ਨਾਲ ਨਹੀਂ ਕਮਾਇਆ ਜਾਂਦਾ। ਅਸਲ ਜੋਗ ਜੁਗਤਿ ਦੀ ਸੋਝੀ ਗੁਰੂ ਦੀ ਸੰਗਤ ਵਿਚ ਹਾਜ਼ਰ ਹੋ ਕੇ, ਨਾਮ ਅਭਿਆਸ ਕਮਾਈ ਕਰਕੇ ਪ੍ਰਾਪਤ ਹੁੰਦੀ ਹੈ। ਮਾਇਆ ਦੀ ਤ੍ਰਿਸ਼ਨਾ ਤੋਂ ਵੱਡੇ ਵੱਡੇ ਦੇਵਤੇ ਨਹੀਂ ਬਚ ਸਕੇ। ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਇਹ ਵੀ ਤਿੰਨਾਂ ਗੁਣਾਂ ਵਿਚ ਭਟਕਦੇ ਰਹੇ, ਸਹਿਜ-ਅਵਸਥਾ ਨੂੰ ਪ੍ਰਾਪਤ ਨਹੀਂ ਕਰ ਸਕੇ। ਭਗਤ ਜਨਾ ਦੀ ਉਤਮ ਬਾਣੀ ਨੂੰ ਸੁਣਿਆਂ, ਮੰਨਿਆਂ ਤੇ ਅਮਲ ਕੀਤਿਆਂ ਸਚ ਵਿਚ ਸਮਾਈ ਹੁੰਦੀ ਹੈ। ਅਦ੍ਰਿਸ਼ਟ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਸਮਝਣਾ, ਮਨ ਨੀਵਾਂ ਤੇ ਮਤਿ ਉਚੀ ਰਖਣ ਨਾਲ ਆਤਮਿਕ ਸ਼ਾਂਤੀ ਬਣੀ ਰਹਿੰਦੀ ਹੈ।

ਸਿਧਾਤ ਇਹ ਹੈ ਕਿ ਤੀਰਥਾਂ ਤੇ ਫਿਰਦਿਆਂ ਇਸ਼ਨਾਨ ਕੀਤਿਆਂ ਸ਼ਾਂਤੀ ਨਹੀਂ ਆਉਂਦੀ। ਸਰੀਰ ਨੂੰ ਸਰੋਵਰ ਸਮਝ ਕੇ, ਇਸ ਵਿਚ ਲਿਵ ਲਾ ਕੇ ਨਾਮ ਜਪਣਾ ਹੀ ਇਸ਼ਨਾਨ ਹੋਵੇ। ਨਾਮ ਤੋਂ ਬਿਨਾ ਨਾ ਕਿਸੇ ਨੂੰ ਮੁਕਤੀ ਮਿਲਦੀ ਹੈ, ਨਾ ਰਬੀ ਦਰਗਾਹ ਵਿਚ ਕੋਈ ਆਦਰ-ਮਾਣ ਮਿਲਦਾ ਹੈ।

**ਰਾਮਕਲੀ ਮਹਲਾ ੩ ॥ ਹਰਿ ਕੀ ਪੂਜਾ ਦੁਲੰਭ ਹੈ ਸੰਤਹੁ, ਕਹਣਾ ਕਛੂ ਨ ਜਾਈ ॥੧॥ ਸੰਤਹੁ, ਗੁਰਮੁਖਿ ਪੂਰਾ ਪਾਈ ॥ ਨਾਮੋ ਪੂਜ ਕਰਾਈ ॥੧॥ਰਹਾਉ॥ ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ, ਕਿਆ ਹਉ ਪੂਜ ਚੜਾਈ ॥੨॥ ਹਰਿ ਸਾਚੇ ਭਾਵੈ ਸਾ ਪੂਜਾ ਹੋਵੈ, ਭਾਣਾ ਮਨਿ ਵਸਾਈ ॥੩॥ ਪੂਜਾ ਕਰੈ ਸਭੁ ਲੋਕੁ ਸੰਤਹੁ, ਮਨਮੁਖਿ ਥਾਇ ਨ ਪਾਈ ॥੪॥ ਸਬਦਿ ਮਰੈ ਮਨੁ ਨਿਰਮਲੁ ਸੰਤਹੁ, ਏਹ ਪੂਜਾ ਥਾਇ ਪਾਈ ॥੫॥ ਪਵਿਤ ਪਾਵਨ ਸੇ ਜਨ ਸਾਚੇ, ਏਕ ਸਬਦਿ ਲਿਵ ਲਾਈ ॥੬॥ ਬਿਨੁ ਨਾਵੈ ਹੋਰ ਪੂਜ ਨ ਹੋਵੀ, ਭਰਮਿ ਭੁਲੀ ਲੋਕਾਈ ॥੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਚੜ੍ਹਾਈਂ, ਥਾਇੰ, ਨਾਵੈਂ।

**ਪਦ ਅਰਥ:** ਦੁਲੰਭ-ਦੁਰਲਭ, ਔਖੀ ਮਿਲਣ ਵਾਲੀ। ਪੂਰਾ-ਪੂਰਾ (ਪ੍ਰਭੂ)। ਪੂਜ-ਪੂਜਾ। ਕਰਾਈ-(ਗੁਰੂ) ਕਰਾਂਦਾ ਹੈ। ਮਨਿ-ਮਨ ਵਿਚ। ਥਾਇ ਨ ਪਾਈ-ਥਾਂ ਕਬੂਲ ਨਹੀਂ ਪੈਂਦੀ। ਭਰਮਿ-ਭਰਮ ਵਿਚ।

**ਅਰਥ:** ਹੇ ਸੰਤੋ! ਪਰਮੇਸ਼ਰ ਦੀ ਪੂਜਾ (ਪ੍ਰਾਪਤ ਹੋਣੀ) ਬੜੀ ਔਖੀ ਹੈ (ਇਸ ਰਹੱਸ ਬਾਰੇ) ਕੁਝ ਦਸਿਆ ਨਹੀਂ ਜਾ ਸਕਦਾ।੧।

ਹੇ ਸੰਤੋ! ਗੁਰੂ ਦੁਆਰਾ ਪੂਰਾ (ਪ੍ਰਭੂ) ਪਾਇਆ ਜਾਂਦਾ ਹੈ (ਅਤੇ) ਗੁਰੂ ਹੀ ਨਾਮ ਰੂਪ ਪੂਜਾ ਕਰਾਉਂਦਾ ਹੈ।੧।ਰਹਾਉ।

ਹੇ ਸੰਤੋ! ਹਰੀ ਦੇ (ਨਾਮ ਤੋਂ) ਬਿਨਾ ਸਭ ਕੁਝ ਮੈਲਾ (ਅਪਵਿੱਤਰ) ਹੈ, (ਦਸੋ) ਮੈਂ ਕਿਹੜੀ ਪੂਜਾ (ਭੇਟਾ ਪ੍ਰਭੂ ਅਗੇ) ਚੜ੍ਹਾਵਾਂ (ਜਿਸ ਨਾਲ ਉਹ ਪ੍ਰਸੰਨ ਹੋ ਜਾਵੇ?)।੨।

(ਹੇ ਸੰਤੋ! ਅਸਲੀ) ਪੂਜਾ ਉਹ (ਜੋ) ਸਚੇ ਹਰੀ ਨੂੰ ਚੰਗੀ ਲਗੇ (ਇਸ ਲਈ) ਗੁਰਮੁਖ ਜੀਉੜਾ (ਪ੍ਰਭੂ ਦੀ) ਰਜ਼ਾ ਨੂੰ (ਆਪਣੇ) ਮਨ ਵਿਚ ਵਸਾਉਂਦਾ ਹੈ।੩।

ਹੇ ਸੰਤੋ! ਸਭ ਲੋਕ (ਭਾਵ ਸਾਰਾ ਜਗਤ ਪ੍ਰਭੂ ਦੀ) ਪੂਜਾ ਕਰਦਾ ਹੈ (ਪਰ ਜੋ) ਮਨਮੁਖ ਹੈ (ਉਸ ਦੀ ਕੀਤੀ ਹੋਈ ਪੂਜਾ ਪ੍ਰਭੂ ਦੇ ਦਰਬਾਰ ਵਿਚ) ਕਬੂਲ ਨਹੀਂ ਪੈਂਦੀ।੪।

ਹੇ ਸੰਤੋ! (ਜੋ ਮਨੁੱਖ ਗੁਰੂ ਦੇ) ਸ਼ਬਦ ਦੁਆਰਾ ਜੀਵਤ ਭਾਵ ਤੋਂ ਮਰਦਾ ਹੈ (ਉਸ ਦਾ) ਮਨ ਨਿਰਮਲ (ਪਵਿੱਤਰ ਹੋ ਜਾਂਦਾ ਹੈ ਇਸ ਤਰ੍ਹਾਂ ਦੀ ਕੀਤੀ ਹੋਈ ਪੂਜਾ ਪ੍ਰਭੂ ਦੇ ਦਰਬਾਰ ਵਿਚ) ਪਰਵਾਣ ਹੁੰਦੀ ਹੈ।੫।

ਹੇ ਸੰਤੋ! (ਪ੍ਰਭੂ ਦੇ) ਓਹ ਜਨ ਸਚੇ ਅਤੇ ਪਵਿੱਤਰ ਪਾਵਨ ਹਨ ਜਿਹੜੇ ਇਕ (ਪ੍ਰਭੂ ਦੇ) ਸ਼ਬਦ ਵਿਚ (ਆਪਣੀ) ਸੁਰਤਿ ਜੋੜੀ ਰਖਦੇ ਹਨ।੬।

ਹੇ ਸੰਤੋ! ਨਾਮ ਤੋਂ ਬਿਨਾ (ਪ੍ਰਭੂ ਦੀ) ਹੋਰ (ਕਿਸੇ ਤਰ੍ਹਾਂ ਵੀ) ਪੂਜਾ (ਸੇਵਾ) ਨਹੀਂ ਹੋ ਸਕਦੀ, (ਨਾਮ ਤੋਂ ਬਿਨਾ ਸਾਰੀ) ਲੋਕਾਈ) (ਦੁਨੀਆ) ਭਰਮ ਵਿਚ ਭੁਲੀ ਪਈ ਹੈ (ਭਾਵ ਕੁਰਾਹੇ ਪਈ ਹੋਈ ਹੈ)।੭।

**ਗੁਰਮੁਖਿ ਆਪੁ ਪਛਾਣੈ ਸੰਤਹੁ, ਰਾਮਨਾਮਿ ਲਿਵ ਲਾਈ ॥੮॥ ਆਪੇ ਨਿਰਮਲੁ ਪੂਜ ਕਰਾਏ, ਗੁਰ ਸਬਦੀ ਥਾਇ ਪਾਈ ॥੯॥ ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ, ਦੂਜੈ ਭਾਇ ਮਲੁ ਲਾਈ ॥੧੦॥ ਗੁਰਮੁਖਿ ਹੋਵੈ ਸੁ ਪੂਜਾ ਜਾਣੈ, ਭਾਣਾ ਮਨਿ ਵਸਾਈ ॥੧੧॥ ਭਾਣੇ ਤੇ ਸਭਿ ਸੁਖ ਪਾਵੈ ਸੰਤਹੁ, ਅੰਤੇ ਨਾਮੁ ਸਖਾਈ ॥੧੨॥ ਅਪਣਾ ਆਪੁ ਨ ਪਛਾਣਹਿ ਸੰਤਹੁ, ਕੂੜਿ ਕਰਹਿ ਵਡਿਆਈ ॥੧੩॥ ਪਾਖੰਡਿ ਕੀਨੈ ਜਮੁ ਨਹੀ ਛੋਡੈ, ਲੈ ਜਾਸੀ ਪਤਿ ਗਵਾਈ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਇਂ, ਕਰਹਿਂ, ਨਹੀਂ, ਜਾਣਹਿਂ, ਪਛਾਣਹਿਂ।

**ਪਦ ਅਰਥ:** ਗੁਰਮੁਖਿ-ਗੁਰੂ ਦੇ ਸਨਮੁਖ ਰਹਿਣ ਵਾਲਾ ਸਿਖ। ਆਪੁ-ਆਪਣੇ (ਮੂਲ) ਨੂੰ। ਨਾਮਿ-ਨਾਮ ਵਿਚ।੮। ਗੁਰ ਸਬਦੀ-ਗੁਰੂ ਸ਼ਬਦ ਦੀ ਰਾਹੀਂ। ਥਾਇ ਪਾਈ-ਪਰਵਾਣ ਕਰਦਾ ਹੈ।੯। ਕਰਹਿ-ਕਰਦੇ ਹਨ। ਬਿਧਿ-ਜੁਗਤੀ, ਤਰੀਕਾ ਦੂਜੈ ਭਾਇ-ਦਵੈਤ ਭਾਵ ਵਿਚ। ਮਨਿ-ਮਨ ਵਿਚ। ਸਖਾਈ-ਸਾਥੀ।੧੨। ਆਪਣਾ

ਆਪੁ-ਮੂਲ। ਕੂੜਿ-ਕੂੜ ਵਿਚ।੧੩। ਪਾਖੰਡਿ ਕੀਨੈ-ਪਖੰਡ ਕਰਨ ਨਾਲ। ਲੈ ਜਾਸੀ-ਲੈ ਜਾਵੇਗਾ। ਪਤਿ ਗਵਾਈ-ਇਜ਼ਤ ਗਵਾ ਕੇ।੧੪।

**ਅਰਥ:** ਹੇ ਸੰਤੋ! ਗੁਰਮੁਖ (ਜਨ) ਆਪਣੇ ਆਪ ਨੂੰ (ਭਾਵ ਮੂਲ ਨੂੰ) ਪਛਾਣਦਾ ਹੈ (ਇਸ ਲਈ ਉਹ) ਪਰਮਾਤਮਾ ਦੇ ਨਾਮ ਵਿਚ ਲਿਵ ਲਾਈ ਰਖਦਾ ਹੈ।੮।

(ਪ੍ਰਭੂ) ਆਪ ਨਿਰਮਲ ਹੈ (ਅਤੇ ਗੁਰਮੁਖ ਪਾਸੋਂ ਨਿਰਮਲ) ਪੂਜਾ ਕਰਵਾਉਂਦਾ ਹੈ, ਗੁਰੂ ਦੇ ਸ਼ਬਦ ਰਾਹੀਂ ਕੀਤੀ ਪੂਜਾ (ਪ੍ਰਭੂ) ਪਰਵਾਣ ਕਰਦਾ ਹੈ।੯।

(ਹੇ ਸੰਤ ਜਨੋ!)ਮਨਮੁਖ ਜੀਵ(ਭੀ ਪ੍ਰਭੂ ਦੀ) ਪੂਜਾ ਕਰਦੇ ਹਨ ਪਰੰਤੂ (ਉਹ ਪੂਜਾ ਕਰਨ ਦੀ ਸਹੀ) ਬਿਧੀ (ਜੁਗਤੀ) ਨਹੀਂ ਜਾਣਦੇ (ਜਿਸ ਕਾਰਨ ਉਹ) ਦ੍ਵੈਤ ਭਾਵ ਵਿਚ (ਲਗ ਕੇ ਆਪਣੇ ਮਨ ਨੂੰ ਹਉਮੈ ਤੇ ਵਿਕਾਰਾਂ ਦੀ) ਮੈਲ ਲਾਈ (ਰਖਦੇ ਹਨ)।੧੦।

(ਜੋ) ਗੁਰੂ ਦੇ ਸਨਮੁਖ ਰਹਿਣ ਵਾਲਾ ਹੈ, ਉਹ (ਸਹੀ) ਪੂਜਾ (ਕਰਨੀ) ਜਾਣਦਾ ਹੈ (ਉਹ ਪ੍ਰਭੂ ਦੀ) ਰਜ਼ਾ ਨੂੰ (ਆਪਣੇ) ਮਨ ਵਿਚ ਵਸਾਂਦਾ ਹੈ (ਭਾਵ ਭਾਣੇ ਅਨੁਸਾਰ ਸਾਰੀ ਕ੍ਰਿਆ ਕਰਦਾ ਹੈ)।੧੧।

ਹੇ ਸੰਤੋ! (ਪ੍ਰਭੂ ਦਾ) ਭਾਣਾ ਮੰਨਣ ਦੀ ਬਰਕਤ ਨਾਲ (ਓਹ) ਸਾਰੇ ਸੁਖ ਪਾਉਂਦਾ ਹੈ, ਅੰਤ ਵੇਲੇ (ਪਰਮੇਸ਼ਰ ਦਾ) ਨਾਮ (ਉਸ ਦਾ) ਸਾਥੀ ਬਣਦਾ ਹੈ।੧੨।

(ਹੇ ਸੰਤੋ! ਜਿਹੜੇ ਮਨੁੱਖ) ਆਪਣਾ-ਆਪ (ਭਾਵ ਮੂਲ) ਨਹੀਂ ਪਛਾਣਦੇ (ਉਹ) ਕੂੜ ਵਿਚ (ਫਸੇ ਹੋਏ ਆਪਣੀ ਝੂਠੀ) ਵਡਿਆਈ ਕਰਦੇ ਰਹਿੰਦੇ ਹਨ।੧੩।

(ਹੇ ਸੰਤੋ!) ਪਾਖੰਡ ਕਰਨ ਵਾਲਿਆਂ ਨੂੰ ਜਮ ਨਹੀਂ ਛੋੜੇਗਾ, ਬੇ-ਇਜ਼ਤੀ ਕਰਕੇ (ਉਨ੍ਹਾਂ ਨੂੰ ਪਰਲੋਕ ਵਿਚ) ਲੈ ਜਾਵੇਗਾ।੧੪।

**ਜਿਨ ਅੰਤਰਿ ਸਬਦੁ ਆਪੁ ਪਛਾਣਹਿ, ਗਤਿ ਮਿਤਿ ਤਿਨ ਹੀ ਪਾਈ ॥੧੫॥ ਏਹੁ ਮਨੂਆ ਸੁੰਨ ਸਮਾਧਿ ਲਗਾਵੈ, ਜੋਤੀ ਜੋਤਿ ਮਿਲਾਈ ॥੧੬॥ ਸੁਣਿ ਸੁਣਿ ਗੁਰਮੁਖਿ ਨਾਮੁ ਵਖਾਣਹਿ, ਸਤਸੰਗਤਿ ਮੇਲਾਈ ॥੧੭॥ ਗੁਰਮੁਖਿ ਗਾਵੈ ਆਪੁ ਗਵਾਵੈ, ਦਰਿ ਸਾਚੈ ਸੋਭਾ ਪਾਈ ॥੧੮॥ ਸਾਚੀ ਬਾਣੀ ਸਚੁ ਵਖਾਣੈ, ਸਚਿ ਨਾਮਿ ਲਿਵ ਲਾਈ ॥੧੯॥ ਭੈ ਭੰਜਨੁ ਅਤਿ ਪਾਪ ਨਿਖੰਜਨੁ, ਮੇਰਾ ਪ੍ਰਭੁ ਅੰਤਿ ਸਖਾਈ ॥੨੦॥ ਸਭੁ ਕਿਛੁ ਆਪੇ ਆਪਿ ਵਰਤੈ, ਨਾਨਕ ਨਾਮਿ ਵਡਿਆਈ ॥੨੧॥੩॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਛਾਣਹਿੰ, ਵਖਾਣਹਿੰ।

ਪਦ ਅਰਥ: ਜਿਨ ਅੰਤਰਿ-ਜਿਨ੍ਹਾਂ ਦੇ (ਹਿਰਦੇ) ਵਿਚ। ਸਬਦੁ-(ਗੁਰੂ ਦਾ ਬਖਸ਼ਿਆ) ਸ਼ਬਦ (ਉਪਦੇਸ਼)। ਆਪੁ-ਆਪਣੇ ਆਪ ਨੂੰ। ਗਤਿ ਮਿਤਿ-ਗਤੀ,ਮਰਯਾਦਾ।੧੫। ਸੁੰਨ ਸਮਾਧਿ-ਅਫੁਰ ਸਮਾਧੀ। ਜੋਤੀ ਜੋਤਿ-(ਜੀਵ ਦੀ) ਜੋਤ ਪ੍ਰਭੂ ਦੀ ਜੋਤ ਵਿਚ।੧੬। ਵਖਾਣਹਿ-ਵਖਿਆਨ ਕਰਦੇ ਹਨ।੧੭। ਆਪੁ-ਅਹੰਕਾਰ।੧੮।

ਸਚਿ ਨਾਮਿ-ਸਦਾ ਥਿਰ ਪ੍ਰਭੂ ਦੇ ਨਾਮ ਵਿਚ।੧੯। ਭੈ ਭੰਜਨੁ-ਸਾਰੇ ਡਰ ਨਾਸ਼ ਕਰਨ ਵਾਲਾ ਅੰਤਿ ਸਖਾਈ-ਅੰਤ ਸਮੇਂ ਸਾਥੀ। ਅਤਿ ਪਾਪ-ਘੋਰ ਪਾਪ। ਨਾਮਿ-ਨਾਮ ਵਿਚ।੨੧।

ਅਰਥ: ਜਿਨ੍ਹਾਂ ਦੇ (ਹਿਰਦੇ ਵਿਚ ਗੁਰੂ ਦਾ ਬਖਸ਼ਿਆ ਹੋਇਆ) ਸ਼ਬਦ (ਵਸ ਗਿਆ ਹੈ, ਉਹ ਆਪਣਾ ਮੂਲ) ਪਛਾਣਦੇ ਹਨ (ਅਤੇ ਉਨ੍ਹਾਂ ਨੇ ਜੀਵਨ) ਗਤੀ ਦੀ ਮਰਯਾਦਾ ਪਾ ਲਈ ਹੈ।੧੫।

(ਹੇ ਸੰਤ ਜਨੋ! ਉਨ੍ਹਾਂ ਦਾ) ਇਹ ਮਨ ਅਫੁਰ ਸਮਾਧੀ ਲਾਉਂਦਾ ਹੈ (ਉਨ੍ਹਾਂ ਦੀ) ਜੋਤਿ (ਪ੍ਰਭੂ ਨੇ ਆਪਣੀ ਪਰਮ) ਜੋਤਿ ਵਿਚ ਮਿਲਾ ਲਈ ਹੈ।੧੬।

(ਹੇ ਸੰਤ ਜਨੋ! ਉਹ) ਸਤਿਸੰਗਤਿ ਨਾਲ ਮਿਲ ਕੇ ਗੁਰੂ ਦੁਆਰਾ ਨਾਮ ਸੁਣ ਸੁਣ ਕੇ (ਪਰਮੇਸ਼ਰ ਦਾ) ਨਾਮ ਉਚਾਰਦੇ ਹਨ।੧੭।

ਗੁਰੂ ਅਨੁਸਾਰੀ ਮਨੁੱਖ ਨੂੰ (ਪ੍ਰਭੂ ਦੀ ਸਿਫਤ ਸਾਲਾਹ) ਭਾਉਂਦੀ ਹੈ, (ਉਹ ਆਪਣਾ) ਆਪਾ (ਅਹੰਕਾਰ) ਗਵਾਉਂਦਾ ਹੈ (ਅਤੇ) ਸਚੇ (ਪ੍ਰਭੂ ਦੇ) ਦਰਬਾਰ ਵਿਚ ਵਡਿਆਈ ਪਾਉਂਦਾ ਹੈ।੧੮।

(ਉਹ ਸਚੀ) ਬਾਣੀ ਦੁਆਰਾ (ਨਿਰੋਲ) ਸਚ ਹੀ ਉਚਾਰਦਾ ਹੈ, ਸਦਾ ਥਿਰ ਪ੍ਰਭੂ ਦੇ ਨਾਮ ਵਿਚ ਲਿਵ ਜੋੜੀ ਰਖਦਾ ਹੈ।੧੯।

(ਜਿਹੜਾ) ਮੇਰਾ ਮਾਲਕ ਹੈ (ਉਹ) ਡਰ ਨਾਸ਼ ਕਰਨ ਵਾਲਾ (ਅਤੇ) ਘੋਰ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ, ਮੇਰਾ ਪ੍ਰਭੂ ਅੰਤ ਸਮੇਂ ਸਾਥੀ (ਬੇਲੀ) ਬਣਦਾ ਹੈ।੨੦।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਸੰਤ ਜਨੋ! ਪ੍ਰਭੂ) ਸਭ ਕੁਝ ਆਪ ਹੀ ਆਪ ਵਰਤਦਾ ਹੈ, ਅੰਤ ਸਮੇਂ (ਪ੍ਰਭੂ ਦੇ) ਨਾਮ ਵਿਚ ਜੁੜਿਆਂ ਹੀ (ਸੱਚੀ) ਵਡਾਈ ਪ੍ਰਾਪਤ ਹੁੰਦੀ ਹੈ।੨੧।੩।੧੨।

## ਸਾਰੰਸ਼ ਅਤੇ ਸਿਧਾਂਤ

ਜੋ ਭਾਵ 'ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ' ਪੰਗਤੀ ਵਿਚ ਹੈ, ਉਸ ਵਰਗਾ ਭਾਵ ਹੀ ਇਸ ਸ਼ਬਦ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰਸਤੁਤ ਕੀਤਾ ਹੈ।

ਪਰਮੇਸ਼ਰ ਦੀ ਸਹੀ ਅਰਥਾਂ ਵਿਚ ਪੂਜਾ ਕਰਨੀ ਨਿਰੋਲ ਨਾਮ ਜਪਣਾ ਹੈ, ਨਾਮ ਤੋਂ ਬਿਨਾ ਸਭ ਕੁਝ ਮੈਲਾ ਹੈ। ਇਸ ਲਈ ਹੋਰ ਪੂਜਾ ਭਰਮ ਭਟਕਣਾ ਵਿਚ ਪਾਉਣ ਵਾਲੀ ਹੈ, ਜੋ ਮਨ ਨੂੰ ਨਿਰਮਲ ਨਹੀਂ ਕਰ ਸਕਦੀ। ਅਸਲੀ ਪੂਜਾ ਉਹ ਹੈ ਜੋ ਹਰੀ ਨੂੰ ਭਾਉਂਦੀ ਹੈ:–

**"ਅਨਿਕ ਪੂਜਾ ਮੈ ਬਹੁ ਬਿਧਿ ਖੋਜੀ, ਸਾ ਪੂਜਾ ਜਿ ਹਰਿ ਭਾਵਸਿ" [ਪੰਨਾ ੧੩੦੪**

ਗੁਰੂ ਦੇ ਉਪਦੇਸ਼ ਰਾਹੀਂ ਨਾਮ ਦੀ ਪੂਜਾ ਕਰਨ ਨਾਲ ਮਨੁੱਖ ਨੂੰ ਆਪਣੇ ਆਪ ਦੀ ਸੋਝੀ ਆ ਜਾਂਦੀ ਹੈ। ਇਸ ਤਰ੍ਹਾਂ ਆਪਣਾ ਮੂਲ ਪਛਾਣਦਾ ਹੋਇਆ, ਪਾਪਾਂ ਨੂੰ ਦੂਰ ਕਰਕੇ ਪਰਮੇਸ਼ਰ ਦੇ ਗੁਣ ਗਾਉਂਦਾ ਹੋਇਆ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ।

ਆਮ ਤੌਰ ਤੇ ਲੋਕ ਬਾਹਰਮੁਖੀ ਪੂਜਾ ਕਰਦੇ ਹਨ, ਉਨ੍ਹਾਂ ਨੂੰ ਅੰਤਰਮੁਖੀ ਪੂਜਾ ਦੀ ਬਿਧੀ ਦਾ ਗਿਆਨ ਹੀ ਨਹੀਂ ਹੁੰਦਾ। ਇਸ ਲਈ ਪਾਖੰਡ ਵਾਲੀ ਪੂਜਾ ਨਾਲ ਨਾ ਮਨੁੱਖ ਆਪੇ ਦੀ ਪਛਾਣ ਕਰ ਸਕਦਾ ਹੈ ਨਾ ਹਰੀ ਦੇ ਗੁਣ ਗਾਉਣ ਵਲ ਉਸ ਦਾ ਝੁਕਾਅ ਹੋ ਸਕਦਾ ਹੈ। ਤੱਤ ਇਹ ਹੈ ਕਿ ਜਿਨ੍ਹਾਂ ਦੇ ਅੰਦਰ ਗੁਰੂ ਦਾ ਸ਼ਬਦ

ਵਸਦਾ ਹੈ, ਉਹ ਮੂਲ ਨਾਲ ਜੁੜਦੇ ਹਨ ਅਤੇ ਉਨ੍ਹਾਂ ਦਾ ਨਿਸਚਾ ਬਝ ਜਾਂਦਾ ਹੈ ਕਿ ਹਰ ਥਾਂ ਤੇ ਮਾਲਕ ਆਪ ਵਰਤ ਰਿਹਾ ਹੈ। ਸਿਧਾਂਤ ਇਹ ਕਿ ਪ੍ਰਭੂ ਦੇ ਨਾਮ ਵਿਚ ਜੁੜਿਆਂ ਹੀ ਵਡਿਆਈ ਪ੍ਰਾਪਤ ਹੁੰਦੀ ਹੈ ਜਿਸ ਦੇ ਫਲ ਸਰੂਪ ਨਾਮ ਜਪਣ ਵਾਲਿਆਂ ਦਾ ਮੁਖ ਰਬੀ ਦਰਗਾਹ ਵਿਚ ਉਜਲਾ ਹੁੰਦਾ ਹੈ।

**ਰਾਮਕਲੀ ਮਹਲਾ ੩ ॥ ਹਮ ਕੁਚਲ ਕੁਚੀਲ ਅਤਿ ਅਭਿਮਾਨੀ, ਮਿਲਿ ਸਬਦੇ ਮੈਲੁ ਉਤਾਰੀ ॥੧॥ ਸੰਤਹੁ, ਗੁਰਮੁਖਿ ਨਾਮਿ ਨਿਸਤਾਰੀ ॥ ਸਚਾ ਨਾਮੁ ਵਸਿਆ ਘਟਿ ਅੰਤਰਿ, ਕਰਤੈ ਆਪਿ ਸਵਾਰੀ ॥੧॥ਰਹਾਉ॥ ਪਾਰਸ ਪਰਸੇ ਫਿਰਿ ਪਾਰਸੁ ਹੋਏ, ਹਰਿ ਜੀਉ ਅਪਣੀ ਕਿਰਪਾ ਧਾਰੀ ॥੨॥ ਇਕਿ ਭੇਖ ਕਰਹਿ ਫਿਰਹਿ ਅਭਿਮਾਨੀ, ਤਿਨ ਜੂਐ ਬਾਜੀ ਹਾਰੀ ॥੩॥ ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ, ਰਾਮਨਾਮੁ ਉਰਿਧਾਰੀ ॥੪॥ ਅਨਦਿਨੁ ਰਾਤੇ ਸਹਜੇ ਮਾਤੇ, ਸਹਜੇ ਹਉਮੈ ਮਾਰੀ ॥੫॥ ਭੈ ਬਿਨੁ ਭਗਤਿ ਨ ਹੋਈ ਕਬਹੀ, ਭੈ ਭਾਇ ਭਗਤਿ ਸਵਾਰੀ ॥੬॥ ਮਾਇਆ ਮੋਹੁ ਸਬਦਿ ਜਲਾਇਆ, ਗਿਆਨ ਤਤਿ ਬੀਚਾਰੀ ॥੭॥ ਆਪੇ ਆਪਿ ਕਰਾਏ ਕਰਤਾ, ਆਪੇ ਬਖਸਿ ਭੰਡਾਰੀ ॥੮॥ ਤਿਸ ਕਿਆ ਗੁਣਾ ਕਾ ਅੰਤੁ ਨ ਪਾਇਆ, ਹਉ ਗਾਵਾ ਸਬਦਿ ਵੀਚਾਰੀ ॥੯॥ ਹਰਿ ਜੀਉ ਜਪੀ ਹਰਿ ਜੀਉ ਸਾਲਾਹੀ, ਵਿਚਹੁ ਆਪੁ ਨਿਵਾਰੀ ॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਫਿਰਹਿਂ, ਹਉਂ, ਗਾਵਾਂ, ਜਪੀਂ, ਸਾਲਾਹੀਂ, ਵਿਚਹੁਂ।

**ਫੁਟਕਲ:** ਕੁ-ਚੱਲ।

**ਪਦ ਅਰਥ:** ਕੁਚਲ-ਖੋਟੀ ਚਾਲ ਵਾਲੇ। ਕੁਚੀਲ-ਗੰਦੇ। ਅਤਿ ਅਭਿਮਾਨੀ-ਬਹੁਤ ਹੀ ਅਹੰਕਾਰੀ। ਮਿਲਿ ਸਬਦੇ-(ਗੁਰੂ ਦੇ) ਸ਼ਬਦ ਨਾਲ ਮਿਲ ਕੇ।੧। ਗੁਰਮੁਖਿ-ਗੁਰੂ ਦੁਆਰਾ। ਨਾਮਿ-ਨਾਮ ਰਾਹੀਂ। ਨਿਸਤਾਰੀ-ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ। ਘਟਿ-ਹਿਰਦੇ ਵਿਚ। ਕਰਤੈ-ਕਰਤਾਰ ਨੇ। ਸਵਾਰੀ-(ਪੈਜ) ਸਵਾਰੀ, ਇਜ਼ਤ ਰਖੀ।੧।ਰਹਾਉ। ਪਾਰਸ-ਇਕ ਪਥਰ (ਜਿਸ ਨੂੰ ਪਰਸਿਆਂ ਲੋਹਾ ਵੀ ਸੋਨਾ ਹੋਣਾ ਮੰਨਿਆ ਜਾਂਦਾ ਹੈ)। ਪਰਸੇ-ਪਰਸ ਕੇ, ਛੂਹ ਕੇ।੨। ਇਕਿ-ਕਈ। ਫਿਰਹਿ ਅਭਿਮਾਨੀ-ਅਹੰਕਾਰੀ ਹੋਏ ਫਿਰਦੇ ਹਨ। ਜੂਐ-ਜੂਏ ਵਿਚ।੩। ਉਰਿਧਾਰੀ-ਦਿਲ ਵਿਚ ਟਿਕਾ ਕੇ ਰਖਦੇ ਹਨ।੪। ਸਹਜੇ ਮਾਤੇ-ਅਡੋਲ ਅਵਸਥਾ ਵਿਚ ਮਗਨ ਹੋਏ। ਕਬਹੀ-ਕਦੇ ਵੀ। ਭਾਇ-ਪ੍ਰੇਮ ਵਿਚ।੬। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਜਲਾਇਆ-ਸਾੜਿਆ। ਗਿਆਨਿ-(ਆਤਮਿਕ) ਗਿਆਨ ਨਾਲ। ਬੀਚਾਰੀ-ਵਿਚਾਰਵਾਨ। ਤਤਿ-ਪਰਮਾਤਮਾ ਵਿਚ।੭। ਭੰਡਾਰੀ-ਭੰਡਾਰਿਆਂ ਖਜ਼ਾਨਿਆਂ ਦਾ ਮਾਲਕ।੮। ਹਉ ਗਾਵਾ-ਮੈਂ (ਸਿਫਤ ਸਾਲਾਹ) ਗਾਉਂਦਾ ਰਹਿੰਦਾ ਹਾਂ। ਵੀਚਾਰੀ-ਵੀਚਾਰ ਕੇ।੯। ਜਪੀ ਸਾਲਾਹੀ-ਮੈਂ ਜਪਾਂ ਸਿਫਤ ਸਾਲਾਹ ਕਰਾਂ। ਆਪੁ-ਅਹੰਕਾਰ। ਨਿਵਾਰੀ-ਦੂਰ ਕਰਕੇ।੧੦।

**ਅਰਥ:** (ਹੇ ਸੰਤ ਜਨੋ!) ਅਸੀਂ ਖੋਟੀ ਚਾਲ ਚਲਣ ਵਾਲੇ, ਗੰਦੇ ਆਚਰਨ ਵਾਲੇ (ਅਤੇ) ਬਹੁਤ ਹੀ ਅਹੰਕਾਰੀ ਸਾਂ (ਪਰ ਗੁਰੂ ਦੇ) ਸ਼ਬਦ ਨਾਲ ਮਿਲ ਕੇ (ਅਸਾਂ ਆਪਣੇ ਪਾਪਾਂ ਦੀ) ਮੈਲ ਲਾਹ ਲਈ ਹੈ।੧।

ਹੇ ਸੰਤ ਜਨੋ! ਗੁਰੂ ਦੁਆਰਾ (ਪਰਮਾਤਮਾ ਦੇ) ਨਾਮ ਦੁਆਰਾ (ਸੰਸਾਰ ਸਾਗਰ ਤੋਂ) ਪਾਰ ਹੋ ਜਾਈਦਾ ਹੈ। ਸਚਾ ਨਾਮ (ਸਾਡੇ) ਹਿਰਦੇ ਵਿਚ ਵਸ ਗਿਆ ਹੈ, ਕਰਤਾ (ਪੁਰਖ) ਨੇ ਆਪ ਹੀ (ਆਪਣੇ) ਦਾਸਾਂ ਦੀ) ਲਾਜ ਰਖ ਲਈ ਹੈ।੧।ਰਹਾਉ।

(ਹੇ ਸੰਤੋ!) ਜਿਸ ਮਨੁੱਖ ਉਤੇ ਪਰਮੇਸ਼ਰ ਦੀ ਆਪਣੀ ਕਿਰਪਾ ਹੋਈ ਹੈ (ਉਹ ਗੁਰੂ) ਪਾਰਸ ਨੂੰ ਛੋਹ ਕੇ ਫਿਰ (ਆਪ ਵੀ) ਪਾਰਸ ਬਣ ਗਏ ਹਨ।੨।

ਕਈ ਭੇਖ ਕਰਦੇ ਹਨ (ਅਤੇ) ਅਹੰਕਾਰੀ ਹੋ ਕੇ (ਲੋਕਾਂ ਨੂੰ ਛਲਣ ਲਈ ਇਧਰ ਉਧਰ) ਫਿਰਦੇ ਰਹਿੰਦੇ ਹਨ, ਉਨ੍ਹਾਂ ਨੇ (ਮਨੁੱਖਾ ਜਨਮ ਦੀ) ਬਾਜ਼ੀ (ਮਾਨੋ) ਜੂਏ ਵਿਚ ਹਾਰ ਦਿਤੀ ਹੈ।੩।

ਕਈ (ਮਨੁੱਖ) ਰਾਤ ਦਿਨ (ਪਰਮੇਸ਼ਰ ਦੀ) ਭਗਤੀ ਕਰਦੇ ਹਨ (ਅਤੇ ਪਰਮਾਤਮਾ) ਦਾ ਨਾਮ ਹਿਰਦੇ ਵਿਚ ਧਾਰੀ ਰਖਦੇ ਹਨ।੪।

(ਜਿਹੜੇ ਮਨੁੱਖ) ਰਾਤ ਦਿਨ (ਨਾਮ ਵਿਚ) ਰੰਗੇ ਰਹਿੰਦੇ ਹਨ (ਉਹ) ਅਡੋਲ (ਅਵਸਥਾ) ਵਿਚ ਮਸਤ ਰਹਿੰਦੇ ਹਨ (ਅਤੇ) ਸਹਿਜ-ਸੁਭਾਵਿਕ ਹੀ (ਉਨ੍ਹਾਂ ਨੇ ਆਪਣੀ) ਹੰਗਤਾ ਮਾਰ ਲਈ ਹੈ।੫।

(ਰਬੀ) ਡਰ ਤੋਂ ਬਿਨਾ ਕਦੇ ਵੀ ਭਗਤੀ ਨਹੀਂ ਹੁੰਦੀ, (ਜਿਨ੍ਹਾਂ ਨੇ) ਭੈ ਅਤੇ ਪ੍ਰੇਮ ਦੁਆਰਾ (ਭਗਤੀ ਕੀਤੀ ਹੈ, ਉਨ੍ਹਾਂ ਨੇ ਆਪਣੀ ਜਿੰਦਗੀ) ਸਵਾਰ ਲਈ ਹੈ।੬।

(ਉਨ੍ਹਾਂ ਨੇ ਗੁਰੂ ਦੇ) ਸ਼ਬਦ ਦੁਆਰਾ ਮਾਇਆ ਮੋਹ ਸਾੜ ਲਿਆ ਹੈ, ਉਹ ਗਿਆਨੀ ਅਤੇ ਤਤ ਦੇ ਵੀਚਾਰਨ ਵਾਲੇ ਬਣ ਗਏ ਹਨ।੭।

(ਹੇ ਭਾਈ! ਉਹ ਪ੍ਰਭੂ) ਆਪਣੇ ਆਪ ਹੀ (ਜੀਆਂ ਪਾਸੋਂ) ਭਗਤੀ ਕਰਵਾਉਂਦਾ ਹੈ (ਅਤੇ) ਆਪ ਹੀ ਭਗਤੀ ਦੇ ਖਜ਼ਾਨੇ ਬਖਸ਼ ਦਿੰਦਾ ਹੈ।੮।

(ਹੇ ਭਾਈ!) ਉਸ (ਪਰਮੇਸ਼ਰ) ਦੇ ਗੁਣਾਂ ਦਾ ਅੰਤ (ਕਿਸੇ ਤੋਂ) ਨਹੀਂ ਪਾਇਆ ਗਿਆ, (ਇਸ ਲਈ) ਮੈਂ ਸ਼ਬਦ ਦੁਆਰਾ ਉਸ ਦੇ ਗੁਣਾਂ ਨੂੰ ਵਿਚਾਰ ਕੇ ਉਸ ਦੇ (ਗੁਣ) ਗਾਉਂਦਾ ਰਹਿੰਦਾ ਹਾਂ।੯।

(ਆਪਣੇ) ਅੰਦਰੋਂ ਹੰਕਾਰ ਦੂਰ ਕਰਕੇ ਮੈਂ (ਉਸ ਪ੍ਰਭੂ) ਦਾ (ਨਾਮ) ਜਪਦਾ ਹਾਂ, (ਉਸ) ਹਰੀ ਪਰਮੇਸ਼ਰ ਦੀ ਸਿਫਤ-ਸਾਲਾਹ ਕਰਦਾ ਹਾਂ।੧੦।

**ਨਾਮੁ ਪਦਾਰਥੁ ਗੁਰ ਤੇ ਪਾਇਆ, ਅਖੁਟ ਸਚੇ ਭੰਡਾਰੀ ॥੧੧॥ ਅਪਣਿਆ ਭਗਤਾ ਨੋ ਆਪੇ ਤੁਠਾ, ਅਪਣੀ ਕਿਰਪਾ ਕਰਿ ਕਲ ਧਾਰੀ ॥੧੨॥ ਤਿਨ ਸਾਚੇ ਨਾਮ ਕੀ ਸਦਾ ਭੁਖ ਲਾਗੀ, ਗਾਵਨਿ ਸਬਦਿ ਵੀਚਾਰੀ ॥੧੩॥ ਜੀਉ ਪਿੰਡੁ ਸਭ ਕਿਛੁ ਹੈ ਤਿਸ ਕਾ, ਆਖਣੁ ਬਿਖਮੁ ਬੀਚਾਰੀ ॥੧੪॥ ਸਬਦਿ ਲਗੇ ਸੇਈ ਜਨ ਨਿਸਤਰੇ, ਭਉਜਲੁ ਪਾਰਿ ਉਤਾਰੀ ॥੧੫॥ ਬਿਨੁ ਹਰਿ ਸਾਚੇ ਕੋ ਪਾਰਿ ਨ ਪਾਵੈ, ਬੂਝੈ ਕੋ ਵੀਚਾਰੀ ॥੧੬॥ ਜੋ ਧੁਰਿ ਲਿਖਿਆ ਸੋਈ ਪਾਇਆ, ਮਿਲਿ ਹਰਿ ਸਬਦਿ ਸਵਾਰੀ**

**॥੧੭॥ ਕਾਇਆ ਕੰਚਨੁ ਸਬਦੇ ਰਾਤੀ, ਸਾਚੈ ਨਾਇ ਪਿਆਰੀ ॥੧੮॥ ਕਾਇਆ ਅੰਮ੍ਰਿਤਿ ਰਹੀ ਭਰਪੂਰੇ, ਪਾਈਐ ਸਬਦਿ ਵੀਚਾਰੀ ॥੧੯॥ ਜੋ ਪ੍ਰਭੁ ਖੋਜਹਿ ਸੇਈ ਪਾਵਹਿ, ਹੋਰਿ ਫੂਟਿ ਮੂਏ ਅਹੰਕਾਰੀ ॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੌ, ਕਾਇਆਂ, ਨਾਇਂ, ਖੋਜਹਿਂ, ਪਾਵਹਿਂ।

**ਪਦ ਅਰਥ:** ਅਖੁਟ-ਕਦੇ ਨਾ ਮੁੱਕਣ ਵਾਲੇ। ਨੌ-ਨੂੰ ਤੁਠਾ-ਪ੍ਰਸੰਨ ਹੋਇਆ, ਬਖਸ਼ਿਸ਼ ਕੀਤੀ। ਕਲ-ਸ਼ਕਤੀ। ਧਾਰੀ-ਟਿਕਾਈ ਹੈ। ਆਖਣੁ-ਬਿਆਨ। ਬਿਖਮੁ-ਔਖਾ। ਸਬਦਿ ਲਗੇ-(ਜੋ) ਸ਼ਬਦ ਵਿਚ ਲਗੇ, ਜੁੜੇ। ਨਿਸਤਰੇ-(ਸੰਸਾਰ ਸਾਗਰ ਤੋਂ) ਤਰ ਗਏ। ਕੋ ਵੀਚਾਰੀ-ਕੋਈ (ਵਿਰਲਾ) ਵੀਚਾਰਵਾਨ। ਧੁਰਿ-ਧੁਰ ਦਰਗਾਹ ਤੋਂ। ਮਿਲਿ ਹਰਿ-ਹਰੀ ਨੂੰ ਮਿਲ ਕੇ। ਕਾਇਆ ਚੰਦਨ-ਸੋਨੇ ਵਰਗੀ ਦੇਹੀ। ਸਬਦੇ ਰਾਤੀ-ਸ਼ਬਦ ਵਿਚ ਰੰਗੀ ਗਈ ਹੈ। ਸਾਚੈ ਨਾਇ-ਸਚੇ (ਪ੍ਰਭੂ) ਦੇ ਨਾਮ ਵਿਚ। ਅੰਮ੍ਰਿਤਿ-ਅੰਮ੍ਰਿਤ (ਨਾਮ ਰੂਪ ਜਲ) ਨਾਲ। ਭਰਪੂਰੇ-ਭਰੀ ਗਈ ਹੈ। ਖੋਜਹਿ-ਖੋਜਦੇ, ਲਭਦੇ ਹਨ। ਸੇਈ ਪਾਵਹਿ-ਓਹੀ ਪਾਉਂਦੇ ਹਨ। ਫੂਟਿ ਮੂਏ-ਆਫਰ ਕੇ ਮਰ ਗਏ।

**ਅਰਥ:** (ਹੇ ਸੰਤ ਜਨੋ! ਅਸਾਂ) ਨਾਮ ਪਦਾਰਥ (ਆਪਣੇ) ਗੁਰੂ ਤੋਂ ਪ੍ਰਾਪਤ ਕੀਤਾ ਹੈ (ਕਿਉਂਕਿ) ਸਚੇ (ਗੁਰਦੇਵ) ਕਦੇ ਨਾ ਮੁਕਣ ਵਾਲੇ ਖਜ਼ਾਨੇ ਦੇ ਭੰਡਾਰੀ (ਮਾਲਕ) ਹਨ।੧੧।

(ਪ੍ਰਭੂ) ਆਪਣਿਆਂ ਭਗਤਾਂ ਉਤੇ ਆਪ ਪ੍ਰਸੰਨ ਹੋਇਆ ਹੈ, (ਉਸ ਨੇ) ਆਪ ਕਿਰਪਾ ਕਰਕੇ (ਨਾਮ ਦੀ) ਸ਼ਕਤੀ (ਹਿਰਦੇ ਵਿਚ) ਟਿਕਾ ਕੇ ਰਖ ਦਿਤੀ ਹੈ।੧੨।

ਉਨ੍ਹਾਂ (ਭਗਤਾਂ ਨੂੰ) ਸਚੇ ਨਾਮ ਦੀ ਸਦਾ ਹੀ ਭੁੱਖ ਲਗੀ ਰਹਿੰਦੀ ਹੈ (ਉਹ ਗੁਰੂ ਦੇ) ਸ਼ਬਦ ਰਾਹੀਂ (ਪ੍ਰਭੂ ਦੇ ਗੁਣ) ਗਾਉਂਦੇ ਰਹਿੰਦੇ ਹਨ।੧੩।

ਜਿੰਦ ਸਰੀਰ (ਆਦਿ) ਸਭ ਕੁਝ ਉਸ (ਪਰਮੇਸ਼ਰ) ਦਾ ਹੈ (ਉਸ ਦੀ ਬੇਅੰਤ ਬਖਸ਼ਿਸ਼ ਦਾ) ਬਿਆਨ ਕਰਨਾ ਬਹੁਤ ਔਖਾ ਹੈ।੧੪।

(ਜਿਹੜੇ ਸੇਵਕ ਜਨ ਗੁਰੂ ਦੇ) ਸ਼ਬਦ ਵਿਚ ਲਗੇ ਹਨ ਓਹੀ ਜਨ ਤਰੇ ਹਨ (ਭਾਵ ਸੰਸਾਰ ਸਮੁੰਦਰ ਤੋਂ ਪਾਰ ਹੋ ਗਏ ਹਨ)।੧੫।

ਕੋਈ ਵਿਰਲਾ ਚਾਹਵਾਨ (ਇਹ ਗਲ) ਸਮਝਦਾ ਹੈ ਕਿ ਸਚੇ ਪ੍ਰਭੂ ਦੇ ਨਾਮ ਤੋਂ ਬਿਨਾ ਹੋਰ ਕੋਈ ਵੀ (ਇਸ ਸੰਸਾਰ ਸਮੁੰਦਰ ਤੋਂ) ਪਾਰ ਨਹੀਂ ਲੈ ਜਾ ਸਕਦਾ।੧੬।

(ਹੇ ਭਾਈ!) ਜੋ ਧੁਰ ਦਰਗਾਹ ਤੋਂ ਲਿਖਿਆ ਸੀ (ਹੁਣ) ਓਹ ਪ੍ਰਾਪਤ ਕੀਤਾ ਹੈ, (ਗੁਰੂ ਦੇ) ਸ਼ਬਦ ਦੁਆਰਾ ਹਰੀ ਨਾਲ ਮਿਲ ਕੇ (ਆਪਣੀ ਜੀਵਨ ਬਿਰਤੀ) ਸਵਾਰ ਲਈ ਹੈ।੧੭।

(ਇਹ) ਸੋਨੇ ਵਰਗੀ ਕਾਇਆ ਸ਼ਬਦ ਵਿਚ ਰੰਗੀ ਗਈ ਹੈ, (ਅਤੇ) ਸਚੇ (ਪ੍ਰਭੂ ਦੇ) ਨਾਮ ਵਿਚ ਪਿਆਰ ਕਰਦੀ ਹੈ।੧੮।

(ਹੁਣ) ਕਾਇਆ ਅੰਮ੍ਰਿਤ ਨਾਮ ਨਾਲ ਨੱਕੋ ਨੱਕ ਭਰੀ ਗਈ ਹੈ (ਅਤੇ ਇਹ ਨਾਮ ਅੰਮ੍ਰਿਤ) ਗੁਰੂ ਦੇ ਸ਼ਬਦ ਵਿਚ (ਜੁੜ ਕੇ) ਵੀਚਾਰ ਕੀਤਿਆਂ ਹੀ ਪ੍ਰਾਪਤ ਕਰੀਦਾ ਹੈ।੧੯।

ਜਿਹੜੇ (ਬੰਦੇ) ਪ੍ਰਭੂ ਨੂੰ ਖੋਜਦੇ (ਲਭਦੇ) ਹਨ ਓਹੀ (ਉਸਨੂੰ) ਪਾਂਦੇ ਹਨ, ਹੋਰ ਅਹੰਕਾਰੀ (ਆਦਮੀ) ਆਫਰ ਕੇ ਮਰ ਗਏ ਹਨ।੨੦।

**ਬਾਦੀ ਬਿਨਸਹਿ ਸੇਵਕ ਸੇਵਹਿ, ਗੁਰ ਕੈ ਹੇਤਿ ਪਿਆਰੀ ॥੨੧॥ ਸੋ ਜੋਗੀ ਤਤੁ ਗਿਆਨੁ ਬੀਚਾਰੇ, ਹਉਮੈ ਤ੍ਰਿਸਨਾ ਮਾਰੀ ॥੨੨॥ ਸਤਿਗੁਰੁ ਦਾਤਾ ਤਿਨੈ ਪਛਾਤਾ, ਜਿਸ ਨੋ ਕ੍ਰਿਪਾ ਤੁਮਾਰੀ ॥੨੩॥ ਸਤਿਗੁਰੁ ਨ ਸੇਵਹਿ ਮਾਇਆ ਲਾਗੇ, ਡੂਬਿ ਮੂਏ ਅਹੰਕਾਰੀ ॥੨੪॥ ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ, ਜਾਇ ਮਿਲਐ ਰਾਮ ਮੁਰਾਰੀ ॥੨੫॥ ਅਨਦਿਨੁ ਜਾਗਤ ਰਹੈ ਦਿਨੁ ਰਾਤੀ, ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥੨੬॥ ਤਨੁ ਮਨੁ ਵਾਰੀ ਵਾਰਿ ਘੁਮਾਈ, ਅਪਨੇ ਗੁਰ ਵਿਟਹੁ ਬਲਿਹਾਰੀ ॥੨੭॥ ਮਾਇਆ ਮੋਹੁ ਬਿਨਸਿ ਜਾਇਗਾ, ਉਬਰੇ ਸਬਦਿ ਵੀਚਾਰੀ ॥੨੮॥ ਆਪਿ ਜਗਾਏ ਸੇਈ ਜਾਗੇ, ਗੁਰ ਕੈ ਸਬਦਿ ਵੀਚਾਰੀ ॥੨੯॥ ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ, ਭਗਤ ਜੀਵੇ ਵੀਚਾਰੀ ॥੩੦॥੪॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਨਸਹਿੰ, ਸੇਵਹਿੰ, ਵਾਰੀ, ਘੁਮਾਈਂ, ਵਿਟਹੁੰ, ਚੇਤਹਿੰ, ਜੀਵੇਂ।

**ਪਦ ਅਰਥ:** ਬਾਦੀ-ਝਗੜਾਲੂ। ਬਿਨਸਹਿ-ਨਾਸ਼ ਹੁੰਦੇ ਹਨ। ਗੁਰ ਕੈ ਹੇਤਿ-ਪਿਆਰੀ ਗੁਰੂ ਦੇ ਪ੍ਰੇਮ ਦੁਆਰਾ। ਤਤੁ ਗਿਆਨ—ਅਸਲੀ ਗਿਆਨ ਨੂੰ। ਜਿਚਰੁ-ਜਦ ਤੀਕ। ਤਿਚਰੁ-ਤਦ ਤੀਕ। ਪ੍ਰਿਅ ਪ੍ਰੀਤਿ-ਪ੍ਰੀਤਮ ਦੀ ਪ੍ਰੀਤਿ। ਵਾਰੀ-ਮੈ ਵਾਰ ਦਿਆਂ। ਵਾਰਿ ਘੁਮਾਈ-ਵਾਰ ਕੇ ਸਦਕੇ ਕਰ ਦਿਆਂ। ਵਿਟਹੁ-ਤੋਂ। ਉਬਰੇ-ਬਚ ਗਏ। ਨ ਚੇਤਹਿ-ਯਾਦ ਨਹੀਂ ਕਰਦੇ। ਜੀਵੇ-ਜੀਉਂਦੇ ਹਨ।

**ਅਰਥ:** ਜੋ ਝਗੜਾਲੂ ਹਨ (ਓਹ) ਨਾਸ਼ ਹੁੰਦੇ ਹਨ (ਅਤੇ ਜੋ) ਸੇਵਕ ਗੁਰੂ ਦੇ ਪਿਆਰ ਵਿਚ ਸੇਵਾ ਕਰਦੇ ਹਨ (ਉਹ ਸੇਵਾ ਪ੍ਰਭੂ ਨੂੰ) ਪਿਆਰੀ ਲਗਦੀ ਹੈ।੨੧।

(ਅਸਲ) ਜੋਗੀ ਉਹ ਹੈ (ਜੋ) ਤਤ ਗਿਆਨ ਨੂੰ ਵਿਚਾਰਦਾ ਹੈ, (ਉਸ ਨੇ ਆਪਣੀ) ਹਉਮੈ ਤੇ (ਪਦਾਰਥਾਂ ਦੇ ਭੋਗਾਂ ਦੀ) ਤ੍ਰਿਸ਼ਨਾ ਮਾਰ ਦਿਤੀ ਹੈ।੨੨।

(ਹੇ ਪ੍ਰਭੂ!) ਜਿਸ ਉਤੇ ਤੁਹਾਡੀ ਕਿਰਪਾ ਹੋਈ ਹੈ ਸਤਿਗੁਰੂ ਦਾਤਾ ਭੀ ਉਨ੍ਹਾਂ ਨੇ ਹੀ ਪਛਾਣਿਆ ਹੈ।੨੩।

(ਜਿਹੜੇ ਮਨੁੱਖ) ਸਤਿਗੁਰੂ ਨੂੰ ਨਹੀਂ ਸੇਂਵਦੇ (ਸਿਮਰਦੇ), ਮਾਇਆ (ਜੋੜਨ) ਵਿਚ ਲਗੇ ਪਏ ਹਨ, (ਓਹ) ਅਹੰਕਾਰੀ (ਸੰਸਾਰ ਸਮੁੰਦਰ ਵਿਚ) ਡੁਬ ਕੇ ਮਰ ਗਏ ਹਨ।੨੪।

(ਹੇ ਭਾਈ!) ਜਦ ਤਕ (ਹਿਰਦੇ ਵਿਚ ਇਕ ਵੀ) ਸੁਆਸ ਹੈ ਤਦ ਤਕ (ਸਤਿਗੁਰੂ ਤੇ ਸਾਧ ਸੰਗਤ ਦੀ) ਸੇਵਾ ਕਰਨੀ ਚਾਹੀਦੀ ਹੈ (ਇਸ ਤਰ੍ਹਾਂ ਕਰਨ ਨਾਲ) ਪਰਮੇਸ਼ਰ ਨਾਲ ਜਾ ਕੇ ਮਿਲ ਜਾਈਦਾ ਹੈ।੨੫।

(ਜਿਸ ਦੀ) ਆਪਣੇ ਪ੍ਰੀਤਮ ਦੇ ਨਾਲ ਪਿਆਰੀ ਪ੍ਰੀਤਿ ਹੈ (ਉਹੀ ਪ੍ਰੇਮ ਵਿਚ) ਇਕ ਰਸ ਦਿਨ ਰਾਤ ਜਾਗਦਾ ਰਹਿੰਦਾ ਹੈ।੨੬।

(ਮੈਂ) ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, (ਆਪਣਾ) ਤਨ ਮਨ ਕੁਰਬਾਨ ਕਰਦਾ ਹਾਂ (ਪਿਆਰੇ ਗੁਰੂ ਤੋਂ) ਘੋਲ ਘੁਮਾਉਂਦਾ ਹਾਂ।੨੭।

ਮਾਇਆ ਦੇ ਮੋਹ (ਨਾਲ ਲਗ ਕੇ ਮਨੁੱਖ) ਨਾਸ਼ ਹੋ ਜਾਵੇਗਾ (ਜੋ ਗੁਰੂ ਦੇ) ਸ਼ਬਦ ਦੁਆਰਾ (ਪ੍ਰਭੂ ਦੇ ਗੁਣਾਂ ਦੀ) ਵਿਚਾਰ ਕਰਨ ਵਾਲੇ ਹਨ (ਓਹ ਸੰਸਾਰ ਸਮੁੰਦਰ ਵਿਚ ਡੁਬਣ ਤੋਂ) ਬਚ ਗਏ ਹਨ।੨੮।

(ਵਾਹਿਗੁਰੂ ਜੀ ਨੇ ਜਿਹੜੇ ਮਨੁੱਖ ਮੋਹ-ਮਾਇਆ ਚੋਂ) ਆਪੇ ਜਗਾਏ ਹਨ ਓਹ ਜਾਗੇ ਹਨ (ਅਤੇ ਉਹੀ) ਗੁਰੂ ਦੇ ਸ਼ਬਦ ਦੁਆਰਾ ਵਿਚਾਰ ਵਾਲੇ ਬਣੇ ਹਨ।੨੯।

ਨਾਨਕ (ਗੁਰੂ ਜੀ ਫੁਰਮਾਂਉਂਦੇ ਹਨ ਕਿ) ਜਿਹੜੇ (ਮਨੁੱਖ ਪਰਮਾਤਮਾ ਦਾ) ਨਾਮ ਨਹੀਂ ਯਾਦ ਕਰਦੇ ਓਹ (ਆਤਮਿਕ ਤੌਰ ਤੇ) ਮੋਏ ਹੋਏ ਹਨ, (ਅਤੇ ਜੋ) ਭਗਤੀ (ਸ਼ਬਦ) ਵੀਚਾਰ ਕਰਨ ਵਾਲੇ (ਜੀਉੜੇ ਹਨ ਓਹ ਸਦਾ ਹੀ) ਜੀਉਂਦੇ ਹਨ।੩੦।੪।੧੩।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਕਿਤਨਾ ਕੁਕਰਮੀ, ਪਾਪਾਂ ਨਾਲ ਮੈਲਾ ਕੁਚੈਲਾ ਹੋਵੇ, ਹੰਕਾਰੀ ਹੋਵੇ, ਪਰ ਗੁਰੂ ਦੀ ਰਾਹੀਂ ਦੀ ਕਮਾਈ ਕਰਨ ਨਾਲ ਉਸ ਦਾ ਵੀ ਮਾਇਆ ਮੋਹ ਤੋਂ ਛੁਟਕਾਰਾ ਅਥਵਾ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ। ਰਬੀ-ਭੈ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ ਅਤੇ ਪ੍ਰੇਮਾ-ਭਗਤੀ ਤੋਂ ਬਿਨਾ ਜੀਵਨ ਸਵਰ ਨਹੀਂ ਸਕਦਾ। ਸਿਧਾਂਤ ਇਹ ਹੈ ਕਿ ਵਾਹਿਗੁਰੂ ਜੀ ਦੇ ਬੇਅੰਤ ਗੁਣ ਹਨ, ਉਨ੍ਹਾਂ ਨੂੰ ਗਾਉਣ ਤੇ ਸਲਾਹੁਣ ਨਾਲ ਹੰਗਤਾ ਦੂਰ ਹੁੰਦੀ ਹੈ। ਜਦੋਂ ਮਨੁੱਖ ਪ੍ਰਭੂ ਦੀ ਕਿਰਪਾ ਦਾ ਪਾਤਰ ਬਣ ਜਾਂਦਾ ਹੈ ਤਾਂ ਗੁਰੂ ਦੇ ਸ਼ਬਦ ਨਾਲ ਨਿਹਾਲ ਹੋ ਜਾਂਦਾ ਹੈ।

ਸੋਨੇ ਵਰਗੀ ਦੇਹੀ ਤਾਂ ਹੀ ਸੋਹਣੀ ਹੈ ਜੇ ਮਨੁੱਖ ਗੁਰੂ ਸ਼ਬਦ ਵਿਚ ਲੀਨ ਹੋਵੇ, ਸੇਵਕ ਬਣ ਕੇ ਸੇਵਾ ਕਰੇ। ਜਦ ਤਕ ਸਰੀਰ ਵਿਚ ਇਕ ਵੀ ਸੁਆਸ ਹੈ, ਗੁਰ-ਪਰਮੇਸ਼ਰ ਦੀ ਸੇਵਾ ਕਰਨੀ ਚਾਹੀਦੀ ਹੈ, ਇਸ ਦੇ ਫਲ ਸਰੂਪ ਹੀ ਮਨੁੱਖ ਦਾ ਪ੍ਰਭੂ ਨਾਲ ਮਿਲਾਪ ਹੋਂਦਾ ਹੈ, ਇਹ ਗੁਰਮਤਿ ਦਾ ਮੰਨਿਆ ਪ੍ਰਮੰਨਿਆ ਸਿਧਾਂਤ ਹੈ।

**ਰਾਮਕਲੀ ਮਹਲਾ ੩ ॥ ਨਾਮੁ ਖਜਾਨਾ, ਗੁਰ ਤੇ ਪਾਇਆ, ਤ੍ਰਿਪਤਿ ਰਹੇ ਆਘਾਈ ॥੧॥ ਸੰਤਹੁ, ਗੁਰਮੁਖਿ ਮੁਕਤਿ ਗਤਿ ਪਾਈ ॥ ਏਕੁ ਨਾਮੁ ਵਸਿਆ ਘਟ ਅੰਤਰਿ, ਪੂਰੇ ਕੀ ਵਡਿਆਈ ॥੧॥ਰਹਾਉ॥ ਆਪੇ ਕਰਤਾ ਆਪੇ ਭੁਗਤਾ, ਦੇਦਾ ਰਿਜਕੁ ਸਬਾਈ ॥੨॥ ਜੋ ਕਿਛੁ ਕਰਣਾ, ਸੋ ਕਰਿ ਰਹਿਆ, ਅਵਰੁ ਨ ਕਰਣਾ ਜਾਈ ॥੩॥ ਆਪੇ ਸਾਜੇ ਸ੍ਰਿਸਟਿ ਉਪਾਏ, ਸਿਰਿ ਸਿਰਿ ਧੰਧੈ ਲਾਈ ॥੪॥ ਤਿਸਹਿ ਸਰੇਵਹੁ ਤਾ ਸੁਖੁ ਪਾਵਹੁ, ਸਤਿਗੁਰਿ ਮੇਲਿ ਮਿਲਾਈ ॥੫॥ ਆਪਣਾ ਆਪੁ ਆਪਿ ਉਪਾਏ,**

**ਅਲਖੁ ਨ ਲਖਣਾ ਜਾਈ ॥੬॥ ਆਪੇ ਮਾਰਿ ਜੀਵਾਲੇ ਆਪੇ, ਤਿਸ ਨੋ ਤਿਲੁ ਨ ਤਮਾਈ ॥੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਦੇਂਦਾ, ਤਾਂ।

**ਪਦ ਅਰਥ:** ਗੁਰ ਤੇ-ਗੁਰੂ ਪਾਸੋਂ। ਆਘਾਈ-ਰਜ ਗਏ। ਗੁਰਮੁਖਿ-ਗੁਰੂ ਦੇ ਸਨਮੁਖ ਰਹਿਣ ਵਾਲੇ ਨੇ।ਭੁਗਤਾ-ਭੋਗਣ ਵਾਲਾ। ਸਬਾਈ-ਸਾਰੀ।੨। ਅਵਰੁ-ਹੋਰ।੩। ਸਾਜੇ-ਬਣਾਂਦਾ ਹੈ। ਉਪਾਏ-ਪੈਦਾ ਕਰ। ਸਿਰਿ ਸਿਰਿ-ਹਰੇਕ ਨੂੰ। ਧੰਧੈ-ਕਾਮ ਕਾਜ ਵਿਚ।੪। ਤਿਸਹਿ-ਉਸ (ਵਾਹਿਗੁਰੂ) ਨੂੰ। ਸਰੇਵਹੁ-ਸੇਵਾ ਕਰੋ।੫। ਨ ਲਖਣਾ ਜਾਈ-ਨਹੀਂ ਜਾਣਿਆ ਜਾ ਸਕਦਾ।੬। ਮਾਰਿ ਜੀਵਾਲੇ-ਮਾਰ ਕੇ (ਆਤਮਿਕ) ਜੀਵਨ ਦੇਂਦਾ ਹੈ। ਤਿਲੁ ਨ ਤਮਾਈ-ਰਤਾ ਭਰ ਲਾਲਚ ਨਹੀਂ।੭।

**ਅਰਥ:** (ਹੇ ਸੰਤ ਜਨੋ! ਪ੍ਰਭੂ ਦਾ) ਨਾਮ ਰੂਪੀ ਖਜ਼ਾਨਾ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ। (ਜਿਨ੍ਹਾਂ ਨੂੰ ਇਹ ਖਜ਼ਾਨਾ ਮਿਲਿਆ ਹੈ, ਓਹ) ਤ੍ਰਿਪਤ ਹੋ ਰਹੇ ਹਨ (ਭਾਵ ਪੂਰੀ ਤਰ੍ਹਾਂ) ਰਜ ਗਏ ਹਨ।੧।

ਹੇ ਸੰਤ ਜਨੋ! ਗੁਰੂ ਦੇ ਸਨਮੁਖ ਰਹਿਣ ਵਾਲੇ ਨੇ ਮੁਕਤੀ ਦੀ (ਉਚੀ) ਅਵਸਥਾ ਪਾ ਲਈ ਹੈ। ਇਕ ਨਾਮ (ਉਸ ਦੇ) ਹਿਰਦੇ ਅੰਦਰ ਵਸ ਗਿਆ ਹੈ, (ਇਹ) ਪੂਰੇ (ਗੁਰੂ ਦੀ) ਵਡਿਆਈ ਹੈ।੧।ਰਹਾਉ।

(ਹੇ ਸੰਤ ਜਨੋ! ਪਰਮੇਸ਼ਰ) ਆਪ ਹੀ (ਜੀਵ ਜੰਤੂ ਪੈਦਾ ਕਰਨ ਵਾਲਾ ਹੈ ਅਤੇ) ਆਪ ਹੀ (ਸਾਰੇ ਪਦਾਰਥ) ਭੋਗਣ (ਛੱਕਣ) ਵਾਲਾ (ਅਤੇ) ਸਾਰੀ (ਸ੍ਰਿਸ਼ਟੀ) ਨੂੰ ਰਿਜ਼ਕ (ਰੋਜ਼ੀ) ਦੇਂਦਾ ਹੈ।੨।

(ਹੇ ਸੰਤ ਜਨੋ!) ਜੋ ਕਿਛ ਕਰਣਾ ਹੈ ਉਹ (ਪਰਮੇਸ਼ਰ ਆਪ ਹੀ) ਕਰ ਰਿਹਾ ਹੈ (ਉਸ ਤੋਂ ਬਿਨਾ) ਹੋਰ (ਕਿਸੇ ਪਾਸੋਂ) ਕੁਝ ਭੀ ਨਹੀਂ ਕੀਤਾ ਜਾ ਸਕਦਾ।੩।

(ਹੇ ਸੰਤ ਜਨੋ! ਵਾਹਿਗੁਰੂ ਜੀ) ਆਪ ਹੀ ਸ੍ਰਿਸ਼ਟੀ ਬਣਾਉਂਦਾ ਹੈ (ਅਤੇ ਆਪ ਹੀ) ਹਰੇਕ ਜੀਵ ਨੂੰ ਆਪੋ ਆਪਣੇ ਕੰਮ ਵਿਚ ਲਾਉਂਦਾ ਹੈ।੪।

(ਹੇ ਸੰਤ ਜਨੋ!) ਉਸ (ਵਾਹਿਗੁਰੂ) ਨੂੰ ਸਿਮਰੋ ਤਾਂ (ਆਤਮਿਕ) ਸੁਖ ਪਾ ਲਵੋਗੇ, ਸਤਿਗੁਰੂ ਨੇ (ਬੇਅੰਤ) ਸ੍ਰਿਸ਼ਟੀ (ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ) ਮਿਲਾਈ ਹੈ।੫।

(ਹੇ ਸੰਤ ਜਨੋ! ਪ੍ਰਭੂ) ਆਪਣਾ ਆਪ ਹੀ ਪੈਦਾ ਕਰਨ ਵਾਲਾ ਹੈ, (ਉਹ) ਲਖਤਾ ਤੋਂ ਪਰੇ ਹੈ, (ਓਹ) ਲਖਿਆ (ਅਥਵਾ ਬਿਆਨਿਆ) ਨਹੀਂ ਜਾ ਸਕਦਾ।੬।

(ਹੇ ਸੰਤ ਜਨੋ! ਉਹ ਪ੍ਰਭੂ ਜੀਵ ਨੂੰ) ਮਾਰ ਕੇ ਆਪ ਹੀ (ਆਤਮਿਕ) ਜੀਵਨ ਦਿੰਦਾ ਹੈ, ਉਸ ਨੂੰ ਤਿਲ ਜਿਤਨਾ (ਭਾਵ ਰੱਤੀ ਭਰ ਭੀ) ਲਾਲਚ ਨਹੀਂ ਹੈ।੭।

**ਇਕਿ ਦਾਤੇ ਇਕਿ ਮੰਗਤੇ ਕੀਤੇ, ਆਪੇ ਭਗਤਿ ਕਰਾਈ ॥੮॥ ਸੇ ਵਡਭਾਗੀ ਜਿਨੀ ਏਕੋ ਜਾਤਾ, ਸਚੇ ਰਹੇ ਸਮਾਈ ॥੯॥ ਆਪਿ ਸਰੂਪੁ ਸਿਆਣਾ ਆਪੇ, ਕੀਮਤਿ ਕਹਣੁ ਨ ਜਾਈ ॥੧੦॥ ਆਪੇ ਦੁਖੁ ਸੁਖੁ ਪਾਏ ਅੰਤਰਿ, ਆਪੇ ਭਰਮਿ ਭੁਲਾਈ ॥੧੧॥ ਵਡਾ ਦਾਤਾ ਗੁਰਮੁਖਿ ਜਾਤਾ, ਨਿਗੁਰੀ ਅੰਧ ਫਿਰੈ ਲੋਕਾਈ ॥੧੨॥ ਜਿਨੀ**

**ਚਾਖਿਆ ਤਿਨਾ ਸਾਦੁ ਆਇਆ, ਸਤਿਗੁਰਿ ਬੂਝ ਬੁਝਾਈ ॥੧੩॥ ਇਕਨਾ ਨਾਵਹੁ ਆਪਿ ਭੁਲਾਏ, ਇਕਨਾ ਗੁਰਮੁਖਿ ਦੇਇ ਬੁਝਾਈ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ**: ਜਿਨ੍ਹੀਂ, ਤਿਨ੍ਹਾਂ, ਇਕਨਾਂ, ਨਾਵਹੁਂ।

**ਪਦ ਅਰਥ**: ਇਕਿ-ਕਈ। ਭਗਤਿ-ਭਗਤੀ। ਸਰੂਪੁ-ਸੋਹਣੇ ਰੂਪ ਵਾਲਾ। ਭਰਮਿ-ਭਰਮ ਵਿਚ। ਅੰਧ-ਅੰਨ੍ਹੀ, ਅਗਿਆਨਤਾ ਵਾਲੀ। ਲੋਕਾਈ-ਸ੍ਰਿਸ਼ਟੀ। ਨਾਵਹੁ-ਨਾਮ ਤੋਂ। ਗੁਰਮੁਖਿ-ਗੁਰੂ ਦੁਆਰਾ। ਦੇਇ ਬੁਝਾਈ-ਸਮਝਾ ਦਿੰਦਾ ਹੈ।

**ਅਰਥ**: (ਹੇ ਭਾਈ! ਜਿਵੇਂ ਉਸ ਪ੍ਰਭੂ ਨੇ) ਕਈ (ਮਨੁੱਖ ਦੂਜਿਆਂ ਨੂੰ ਵਸਤਾਂ ਵੰਡਣ ਵਾਲੇ) ਦਾਤੇ (ਅਤੇ) ਕਈ ਮੰਗਤੇ (ਭਿਖਾਰੀ) ਬਣਾਏ ਹਨ (ਉਸੇ ਤਰ੍ਹਾਂ, ਕਈਆਂ ਨੂੰ ਭਗਤੀ ਤੋਂ ਭੁਲਾ ਰਖਿਆ ਹੈ ਤੇ ਕਈਆਂ ਤੋਂ) ਆਪ ਹੀ (ਆਪਣੀ) ਭਗਤੀ ਕਰਾਈ ਜਾ ਰਿਹਾ ਹੈ।੮।

(ਅਸਲ ਵਿਚ) ਓਹ (ਮਨੁੱਖ) ਵਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਇਕ (ਦਾਤਾਰ) ਨੂੰ ਪਛਾਣ ਲਿਆ ਹੈ (ਅਤੇ ਉਸ) ਸੱਚੇ (ਪ੍ਰਭੂ ਵਿਚ) ਲੀਨ ਹੋ ਰਹੇ ਹਨ।੯।

(ਉਹ ਪ੍ਰਭੂ) ਆਪ ਹੀ ਸੋਹਣੇ ਰੂਪ ਵਾਲਾ ਹੈ, ਆਪ ਹੀ ਸਿਆਣਾ ਹੈ, (ਉਸ ਦੀ ਸੁੰਦਰਤਾ ਤੇ ਸਿਆਣਪ ਦੀ) ਕੀਮਤ (ਕਿਸੇ ਤੋਂ ਵੀ) ਆਖੀ ਨਹੀਂ ਜਾ ਸਕਦੀ।੧੦।

(ਉਹ ਪ੍ਰਭੂ) ਆਪ ਹੀ (ਜੀਵਾਂ ਦੇ) ਅੰਦਰ ਦੁਖ ਸੁਖ ਪਾਉਂਦਾ ਹੈ (ਅਤੇ) ਆਪ ਹੀ (ਜੀਵਾਂ ਨੂੰ) ਭਰਮ ਵਿਚ ਭੁਲਾਈ ਰਖਦਾ ਹੈ।੧੧।

(ਉਹ) ਵੱਡਾ ਦਾਤਾ ਗੁਰੂ ਦੁਆਰਾ ਜਾਣਿਆ ਜਾਂਦਾ ਹੈ (ਬਾਕੀ ਸਾਰੀ) ਲੋਕਾਈ ਅੰਨ੍ਹੀ ਹੋਈ ਭਾਵ ਅਗਿਆਨਤਾ ਵਿਚ ਪਈ ਹੋਈ (ਭਟਕਦੀ) ਫਿਰਦੀ ਹੈ।੧੨।

(ਹੇ ਸੰਤ ਜਨੋ!) ਜਿਨ੍ਹਾਂ ਨੇ (ਨਾਮ ਰਸ) ਚਖਿਆ ਹੈ, ਉਨ੍ਹਾਂ ਨੂੰ ਹੀ (ਉਸ ਨਾਮ ਦਾ ਅਕਹਿ) ਸੁਆਦ ਆਇਆ ਹੈ, (ਇਹ) ਬੂਝ ਸਤਿਗੁਰੂ ਨੇ ਹੀ (ਉਨ੍ਹਾਂ ਨੂੰ) ਬੁਝਾਈ (ਸਮਝਾਈ) ਹੈ।੧੩।

ਕਈ (ਜੀਵ ਪ੍ਰਭੂ ਨੇ) ਆਪ ਹੀ (ਆਪਣੇ) ਨਾਮ ਤੋਂ ਭੁਲਾ ਦਿਤੇ (ਕੁਰਾਹੇ ਪਾ ਦਿਤੇ ਹਨ), ਕਈਆਂ ਨੂੰ ਗੁਰੂ ਦੁਆਰਾ (ਨਾਮ ਦੀ ਸੋਝੀ) ਕਰਾ ਦਿੰਦਾ ਹੈ, (ਇਹ ਸਭ ਉਸ ਦੀ ਆਪਣੀ ਖੇਡ ਹੈ, ਜਿਸ ਨੂੰ ਕੋਈ ਨਹੀਂ ਸਮਝ ਸਕਦਾ)।੧੪।

**ਸਦਾ ਸਦਾ ਸਾਲਾਹਿਹੁ ਸੰਤਹੁ, ਤਿਸ ਦੀ ਵਡੀ ਵਡਿਆਈ ॥੧੫॥ ਤਿਸੁ ਬਿਨੁ ਅਵਰੁ ਨ ਕੋਈ ਰਾਜਾ, ਕਰਿ ਤਪਾਵਸੁ ਬਣਤ ਬਣਾਈ ॥੧੬॥ ਨਿਆਉ ਤਿਸੈ ਕਾ ਹੈ ਸਦ ਸਾਚਾ, ਵਿਰਲੇ ਹੁਕਮੁ ਮਨਾਈ ॥੧੭॥ ਤਿਸ ਨੋ ਪ੍ਰਾਣੀ ਸਦਾ ਧਿਆਵਹੁ, ਜਿਨਿ ਗੁਰਮੁਖਿ ਬਣਤ ਬਣਾਈ ॥੧੮॥ ਸਤਿਗੁਰ ਭੇਟੈ ਸੋ ਜਨੁ ਸੀਝੈ, ਜਿਸੁ ਹਿਰਦੈ ਨਾਮੁ ਵਸਾਈ ॥੧੯॥ ਸਚਾ ਆਪਿ ਸਦਾ ਹੈ ਸਾਚਾ, ਬਾਣੀ ਸਬਦਿ ਸੁਣਾਈ ॥੨੦॥**

**ਨਾਨਕ, ਸੁਣਿ ਵੇਖਿ ਰਹਿਆ ਵਿਸਮਾਦੁ, ਮੇਰਾ ਪ੍ਰਭੁ ਰਵਿਆ ਸ੍ਰਬ ਥਾਈ ॥੨੧॥੫॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਿਆਉਂ, ਤਿਸਨੌਂ, ਥਾਈਂ।

**ਪਦ ਅਰਥ:** ਸਾਲਾਹਿਹੁ-ਸਲਾਹੁੰਦੇ (ਸਿਫਤਾਂ ਕਰਦੇ) ਰਿਹਾ ਕਰੋ।੧੫। ਰਾਜਾ-(ਸਾਰੀ ਸ੍ਰਿਸ਼ਟੀ ਦਾ) ਰਾਜਾ, ਮਾਲਕ। ਕਰਿ ਤਪਾਵਸਿ-ਨਿਆਂ ਬਣਾ ਕੇ। ਬਣਤ ਬਣਾਈ-ਵਿਉਂਤ ਬਣਾਈ ਹੈ।੧੬। ਸਾਚਾ-ਸਦਾ ਥਿਰ ਰਹਿਣ ਵਾਲਾ ਮਨਾਈ-ਮਨਾਉਂਦਾ ਹੈ।੧੭। ਤਿਸ ਨੋ-ਉਸ (ਪਰਮੇਸ਼ਰ) ਨੂੰ। ਜਿਨਿ-ਜਿਸ (ਪ੍ਰਭੂ) ਨੇ। ਬਣਤ-ਬਿਧਿ, ਮਰਯਦਾ।੧੮। ਸਤਿਗੁਰ ਭੇਟੈ-ਸਤਿਗੁਰੂ ਮਿਲਦਾ ਹੈ। ਸੀਝੈ-ਸਫਲ, ਕਾਮਯਾਬ ਹੁੰਦਾ ਹੈ।੧੯। ਬਾਣੀ-ਬਾਣੀ ਰਾਹੀਂ। ਸਬਦਿ-ਸ਼ਬਦ (ਉਪਦੇਸ਼) ਰਾਹੀਂ। ਸੁਣਾਈ-ਸੁਣਾਉਂਦਾ ਹੈ।੨੦। ਸੁਣਿ-ਸੁਣ ਕੇ। ਵੇਖਿ-ਵੇਖ ਕੇ। ਵਿਸਮਾਦੁ-ਅਸਚਰਜ ਹੋ ਰਿਹਾ ਹੈ। ਰਵਿਆ-ਵਿਆਪਕ ਹੋ ਰਿਹਾ ਹੈ। ਸ੍ਰਬ ਥਾਈ-ਸਾਰੀਆਂ ਥਾਵਾਂ ਵਿਚ।੨੧।

**ਅਰਥ:** ਹੇ ਸੰਤ ਜਨੋ! ਉਸ (ਪਰਮੇਸ਼ਰ ਨੂੰ) ਸਦਾ (ਸਦੀਵ ਕਾਲ) ਹੀ ਸਲਾਹੁੰਦੇ ਰਿਹਾ ਕਰੋ, ਉਸ (ਪ੍ਰਭੂ) ਦੀ ਵਡੀ ਵਡਿਆਈ (ਸ਼ੋਭਾ) ਹੈ।੧੫।

ਉਸ (ਪ੍ਰਭੂ) ਤੋਂ ਬਿਨਾ ਹੋਰ ਕੋਈ ਰਾਜਾ (ਪਾਤਿਸ਼ਾਹ) ਨਹੀਂ ਹੈ, (ਉਸ ਨੇ) ਨਿਆਂ ਕਰਕੇ (ਸਿਫਤ ਕਰਨ ਵਾਲੀ) ਵਿਉਂਤ ਬਣਾਈ ਹੈ।੧੬।

ਉਸ (ਪ੍ਰਭੂ) ਦਾ ਨਿਆਂ ਸਦਾ ਹੀ ਥਿਰ ਰਹਿਣ ਵਾਲਾ ਹੈ (ਪਰ ਉਹ ਕਿਸੇ) ਵਿਰਲੇ ਨੂੰ (ਹੀ ਆਪਣਾ) ਹੁਕਮ ਮੰਨਾਉਂਦਾ ਹੈ।੧੭।

ਹੇ ਪ੍ਰਾਣੀ! ਉਸ (ਪਰਮੇਸ਼ਰ) ਨੂੰ ਸਦਾ ਧਿਆਉਂਦੇ ਰਹੋ ਜਿਸ (ਪ੍ਰਭੂ) ਨੇ ਗੁਰੂ ਦੁਆਰਾ (ਹੁਕਮ ਮੰਨਾਉਣ ਦੀ) ਬਿਧੀ ਬਣਾਈ ਹੈ।੧੮।

(ਜਿਹੜਾ ਮਨੁੱਖ) ਸਤਿਗੁਰੂ ਨੂੰ ਮਿਲਦਾ ਹੈ, ਜਿਸ ਦੇ ਹਿਰਦੇ ਵਿਚ (ਗੁਰੂ) ਆਪਣਾ ਨਾਮ ਵਸਾ ਦੇਂਦਾ ਹੈ, ਉਹ ਸੇਵਕ (ਹੀ ਹੁਕਮ ਬੁਝ ਕੇ ਜੀਵਨ ਵਿਚ) ਸਫਲ ਹੋ ਜਾਂਦਾ ਹੈ।੧੯।

(ਉਹ ਪ੍ਰਭੂ) ਆਪ ਸੱਚਾ ਹੈ, (ਉਹ) ਸਦਾ ਥਿਰ ਰਹਿਣ ਵਾਲਾ ਹੈ, (ਉਹ) ਬਾਣੀ ਰਾਹੀਂ, ਸ਼ਬਦ ਦੁਆਰਾ (ਸਭ ਜੀਆਂ ਨੂੰ ਸਚਾ ਉਪਦੇਸ਼) ਸੁਣਾਉਂਦਾ ਹੈ।੨੦।

ਨਾਨਕ (ਉਸ ਪ੍ਰਭੂ ਦੇ ਕੌਤਕ) ਸੁਣ ਕੇ ਵੇਖ ਕੇ ਅਸਚਰਜ ਹੋ ਰਿਹਾ ਹੈ (ਉਹ) ਮੇਰਾ ਪ੍ਰਭੂ ਸਭ ਥਾਵਾਂ ਵਿਚ (ਸਭ ਹਿਰਦਿਆਂ ਵਿਚ) ਵਿਆਪਕ ਹੋ ਰਿਹਾ ਹੈ।੨੧।੫।੧੪।

## ਸਾਰੰਸ਼ ਅਤੇ ਸਿਧਾਂਤ

ਅਕਾਲ ਪੁਰਖ ਦੀ ਪ੍ਰਾਪਤੀ ਗੁਰੂ ਰਾਹੀਂ ਹੁੰਦੀ ਹੈ। ਪਹਿਲਾਂ ਗੁਰੂ ਨਾਮ ਰੂਪੀ ਖਜ਼ਾਨਾ ਬਖਸ਼ਦਾ ਹੈ ਫਿਰ, ਸਿਖ ਨਾਮ ਦੀ ਕਮਾਈ ਕਰਦਾ ਹੈ। ਨਾਮ ਸਿਮਰਨ ਦਾ ਸਦਕਾ ਉਹ ਨਾਮ ਵਿਚ ਰਜਿਆ ਰਹਿੰਦਾ ਹੈ ਜਿਥੇ ਜਿਗਿਆਸੂ ਪਰਮੇਸ਼ਰ ਜੀ ਦੀਆਂ ਅਸਚਰਜ ਖੇਡਾਂ "ਆਪੇ ਮਾਰਿ ਜੀਵਾਲੇ ਆਪੇ" ਵੇਖ ਵੇਖ ਕੇ ਹੈਰਾਨ ਹੁੰਦਾ ਹੈ ਉਥੇ ਹੋਰ ਅਨੇਕਾਂ ਵਡਿਆਈਆਂ ਵੇਖ ਕੇ ਖੁਸ਼ ਵੀ ਹੁੰਦਾ ਹੈ। ਜਿਗਿਆਸੂ ਨੂੰ ਫਿਰ ਸੁਤੇ ਹੀ ਇਹ ਸੋਝੀ

ਹੋ ਆਉਂਦੀ ਹੈ:– ਕੋਊ ਹਰਿ ਸਮਾਨਿ ਨਹੀ ਰਾਜਾ'' (ਬਿਲਾਵਲ ਕਬੀਰ ਜੀ) ਅਤੇ ਉਸ ਦੇ ਰਾਜ ਵਿਚ ਰਹਿਣਾ ਹੀ ਪਸੰਦ ਕਰਦਾ ਹੈ।

ਸਿਧਾਤ ਇਹ ਹੈ ਕਿ ਜਿਸ ਜੀਵ ਨੂੰ ਸਤਿਗੁਰੂ ਮਿਲ ਪੈਂਦਾ ਹੈ ਅਤੇ ਜਿਸ ਦੇ ਹਿਰਦੇ ਵਿਚ ਗੁਰੂ ਨਾਮ ਵਸਾ ਦਿੰਦਾ ਹੈ, ਉਹ ਆਪਣੇ ਮਨੁੱਖਾ ਜੀਵਨ ਦੀ ਸਫਲ ਯਾਤਰਾ ਕਰਕੇ ਸਾਈਂ ਪਾਸ ਅਪੜ ਪੈਂਦਾ ਹੈ।

## ਰਾਮਕਲੀ ਮਹਲਾ ੫ ਅਸਟਪਦੀਆ ॥

**ੴ ਸਤਿਗੁਰ ਪ੍ਰਸਾਦਿ ॥ ਕਿਨ ਹੀ ਕੀਆ, ਪਰਵਿਰਤਿ ਪਸਾਰਾ ॥ ਕਿਨ ਹੀ ਕੀਆ, ਪੂਜਾ ਬਿਸਥਾਰਾ ॥ ਕਿਨਹੀ, ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ, ਹਰਿ ਹਰਿ ਆਰਾਧੇ ॥੧॥ ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥੧॥ਰਹਾਉ॥ ਕਿਨਹੀ, ਗ੍ਰਿਹੁ ਤਜਿ ਵਣਖੰਡਿ ਪਾਇਆ ॥ ਕਿਨਹੀ, ਮੋਨਿ ਅਉਧੂਤੁ ਸਦਾਇਆ ॥ ਕੋਈ ਕਹਤਉ, ਅਨੰਨਿ ਭਗਉਤੀ ॥ ਮੋਹਿ ਦੀਨ, ਹਰਿ ਹਰਿ ਓਟ ਲੀਤੀ ॥੨॥ ਕਿਨਹੀ ਕਹਿਆ, ਹਉ ਤੀਰਥ ਵਾਸੀ ॥ ਕੋਈ ਅੰਨੁ ਤਜਿ ਭਇਆ ਉਦਾਸੀ ॥ ਕਿਨਹੀ, ਭਵਨੁ ਸਭ ਧਰਤੀ ਕਰਿਆ ॥ ਮੋਹਿ ਦੀਨ, ਹਰਿ ਹਰਿ ਦਰਿ ਪਰਿਆ ॥੩॥ ਕਿਨ ਹੀ ਕਹਿਆ, ਮੈ ਕੁਲਹਿ ਵਡਿਆਈ ॥ ਕਿਨ ਹੀ ਕਹਿਆ, ਬਾਹ ਬਹੁ ਭਾਈ ॥ ਕੋਈ ਕਹੈ, ਮੈ ਧਨਹਿ ਪਸਾਰਾ ॥ ਮੋਹਿ ਦੀਨ, ਹਰਿ ਹਰਿ ਆਧਾਰਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਮੈਂ, ਬਾਂਹ, ਧਨਹਿਂ।

**ਪਦ ਅਰਥ:** ਕਿਨਹੀ-ਕਿਸੇ ਨੇ। ਪਰਵਿਰਤਿ ਪਸਾਰਾ-ਪਰਵਿਰਤੀ ਦਾ ਖਿਲਾਰਾ। ਬਿਸਥਾਰਾ-ਵਿਸਥਾਰ, ਅਡੰਬਰ। ਨਿਵਲ ਭੁਇ ਅੰਗਮ-ਕੁੰਡਲਨੀ ਨਾੜੀ ਜੋ ਸਪ ਦੀ ਸ਼ਕਲ ਦੀ ਹੁੰਦੀ ਹੈ। ਸਾਧੇ-ਸਾਧਨ ਕੀਤੇ। ਮੋਹਿ-ਦੀਨ-ਮੈਂ ਗਰੀਬ ਨੇ। ਆਰਾਧੇ-ਸਿਮਰਿਆ ਹੈ।੧। ਭਰੋਸਾ-ਆਸਰਾ, ਟੇਕ। ਆਨ-ਹੋਰ। ਵੇਸਾ-ਭੇਖ।੧।ਰਹਾਉ। ਗ੍ਰਿਹੁ-ਘਰ। ਤਜਿ-ਤਿਆਗ ਕੇ। ਵਣਖੰਡਿ-ਜੰਗਲ ਦੇ ਹਿਸੇ ਵਿਚ। ਮੋਨਿ-ਚੁਪ ਸਾਧਣ ਵਾਲੇ ਮੋਨੀ। ਅਉਧੂਤੁ-ਵਿਰੱਕਤ, ਤਿਆਗੀ। ਕਹਤਉ-ਕਹਿੰਦਾ ਹੈ। ਅਨੰਨਿ ਭਗਉਤੀ-ਹੋਰ ਆਸਰਾ ਨਾ ਤਕਣ ਵਾਲਾ, ਪੱਕਾ ਭਗਤ।੨। ਭਵਨੁ-ਭੌਣਾ, ਫਿਰਨਾ, ਰਟਨ। ਦਰਿ-ਦਰ ਉਤੇ। ਪਰਿਆ-ਪਿਆ ਹਾਂ।੩। ਕੁਲਹਿ-ਕੁਲ (ਖਾਨਦਾਨ) ਵਿਚ। ਬਾਹ-ਬਾਹਵਾਂ। ਬਹੁ-ਬਹੁਤ। ਧਨਹਿ-ਧਨ ਦਾ। ਆਧਾਰਾ-ਆਸਰਾ।੪।

**ਅਰਥ:** (ਹੇ ਭਾਈ!) ਕਿਸੇ ਨੇ ਦੁਨੀਆ ਵਿਚ ਫਸਣ ਦਾ ਖਿਲਾਰਾ ਕੀਤਾ, ਕਿਸੇ ਨੇ ਪੂਜਾ ਦਾ ਅਡੰਬਰ ਰਚਾਇਆ, ਕਿਸੇ ਨੇ ਕੁੰਡਲਨੀ ਨਾੜੀ ਦੇ ਸਾਧਨਾ ਵਾਲੇ ਨਿਉਲੀ ਕਰਮ ਕੀਤੇ, (ਪਰ) ਮੈਂ ਗਰੀਬ ਨੇ (ਕੇਵਲ) ਪਰਮਾਤਮਾ ਨੂੰ ਸਿਮਰਿਆ ਹੈ।੧।

ਹੇ ਪਿਆਰੇ (ਪ੍ਰਭੂ! ਮੈਨੂੰ ਤਾਂ ਕੇਵਲ) ਤੇਰਾ ਹੀ ਆਸਰਾ ਹੈ। ਮੈਂ ਹੋਰ (ਕੋਈ) ਭੇਖ ਕਰਨਾ ਨਹੀਂ ਜ਼ਾਣਦਾ।੧।ਰਹਾਉ।

(ਹੇ ਭਾਈ!) ਕਿਸੇ ਨੇ ਘਰ ਛੱਡ ਕੇ ਜੰਗਲ ਦੇ ਕਿਸੇ ਹਿਸੇ ਵਿਚ (ਜਾ ਕੇ ਡੇਰਾ) ਪਾ ਲਿਆ, ਕਿਸੇ ਨੇ (ਆਪਣੇ ਆਪ ਨੂੰ) ਮੋਨੀ ਅਤੇ ਤਿਆਗੀ ਸਦਵਾਇਆ, ਕੋਈ ਕਹਿੰਦਾ ਹੈ (ਕਿ ਮੈਂ) ਪੱਕਾ ਭਗਤ ਹਾਂ, (ਪਰ) ਮੈਂ ਗਰੀਬ ਨੇ (ਕੇਵਲ) ਹਰੀ ਦੀ ਓਟ ਲਈ ਹੈ।੨।

(ਹੇ ਭਾਈ!) ਕਿਸੇ ਨੇ ਆਖਿਆ ਕਿ ਮੈਂ ਤੀਰਥਾਂ ਤੇ ਵਸਣ ਵਾਲਾ ਹਾਂ, ਕੋਈ ਅੰਨ ਤਿਆਗ ਕੇ (ਦੁਨੀਆਂ ਵਲੋਂ) ਉਦਾਸ ਹੋ ਗਿਆ, ਕਿਸੇ ਨੇ ਸਾਰੀ ਧਰਤੀ ਦਾ ਰਟਨ ਕੀਤਾ, (ਪਰ) ਮੈਂ ਗਰੀਬ (ਨਿਮਾਣਾ ਹੋ ਕੇ) ਹਰੀ ਦੇ ਦਰ ਤੇ ਆ ਪਿਆ ਹਾਂ।੩।

(ਹੇ ਭਾਈ!) ਕਿਸੇ ਨੇ ਆਖਿਆ ਕਿ ਮੈਨੂੰ (ਉਚੇ) ਖ਼ਾਨਦਾਨ ਵਿਚ (ਪੈਦਾ) ਹੋਣ ਦੀ ਵਡਿਆਈ (ਪ੍ਰਾਪਤ) ਹੈ, ਕਿਸੇ ਨੇ ਆਖਿਆ ਕਿ ਮੈਂ ਬਹੁਤ ਭਰਾਵਾਂ ਤੇ ਬਾਹਵਾਂ ਵਾਲਾ (ਭਾਵ ਸ਼ਕਤੀ ਸ਼ਾਲੀ) ਹਾਂ, ਕੋਈ ਆਖਦਾ ਹੈ ਕਿ ਮੈਂ ਧਨ ਦੇ ਬਹੁਤ ਖਿਲਾਰੇ ਵਾਲਾ ਹਾਂ। (ਪਰ) ਮੈਂ ਗਰੀਬ ਨੂੰ (ਕੇਵਲ) ਹਰੀ ਪ੍ਰਭੂ ਦਾ ਆਸਰਾ ਹੈ।੪।

**ਕਿਨ ਹੀ ਘੂਘਰ ਨਿਰਤਿ ਕਰਾਈ ॥ ਕਿਨ ਹੂ, ਵਰਤ ਨੇਮ ਮਾਲਾ ਪਾਈ ॥ ਕਿਨ ਹੀ, ਤਿਲਕੁ ਗੋਪੀਚੰਦਨ ਲਾਇਆ ॥ ਮੋਹਿ ਦੀਨ, ਹਰਿ ਹਰਿ ਹਰਿ ਧਿਆਇਆ ॥੫॥ ਕਿਨ ਹੀ, ਸਿਧ ਬਹੁ ਚੇਟਕ ਲਾਏ ॥ ਕਿਨ ਹੀ, ਭੇਖ ਬਹੁ ਥਾਟ ਬਨਾਏ ॥ ਕਿਨ ਹੀ, ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ, ਹਰਿ ਹਰਿ ਹਰਿ ਸੇਵਾ ॥੬॥ ਕੋਈ, ਚਤੁਰੁ ਕਹਾਵੈ ਪੰਡਿਤ ॥ ਕੋ, ਖਟੁ ਕਰਮ ਸਹਿਤ ਸਿਉ ਮੰਡਿਤ ॥ ਕੋਈ ਕਰੈ ਆਚਾਰ ਸੁਕਰਣੀ ॥ ਮੋਹਿ ਦੀਨ, ਹਰਿ ਹਰਿ ਹਰਿ ਸਰਣੀ ॥੭॥ ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ, ਇਹੁ ਮਨੁ ਨ ਪ੍ਰਬੋਧੇ ॥ ਕਹੁ ਨਾਨਕ, ਜਉ ਸਾਧਸੰਗੁ ਪਾਇਆ ॥ ਬੂਝੀ ਤ੍ਰਿਸਨਾ, ਮਹਾ ਸੀਤਲਾਇਆ ॥੮॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਨਾਵੈਂ, ਜਉਂ, ਮਹਾਂ।

**ਪਦ ਅਰਥ:** ਘੂਘਰ-ਘੁੰਘਰੂ। ਨਿਰਤਿ-ਨਾਚ। ਵਰਤ ਨੇਮ-ਵਰਤ ਰਖਣ ਦਾ ਨੇਮ ਕੀਤਾ। ਤਿਲਕ ਗੋਪੀ ਚੰਦਨ-ਗੋਪੀ ਚੰਦਨ ਦਾ (ਟਿੱਕਾ) ਦਵਾਰਕਾ ਦੇ ਨੇੜੇ ਇਕ ਤਲਾਬ ਦੀ ਪੀਲੀ ਮਿੱਟੀ ਜਿਸਦਾ ਟਿੱਕਾ ਬਣਾ ਕੇ ਲਾਂਦੇ ਹਨ।੫। ਸਿਧੁ-ਪੁਗੇ ਹੋਏ ਜੋਗੀ। ਚੇਟਕਾ-ਜਾਦੂ ਟੂਣੇ ਵਾਲੀਆਂ ਖੇਡਾਂ। ਭੇਖ-ਵੇਸ। ਥਾਟ-ਬਣਾਵਟ। ਤੰਤ ਮੰਤ ਬਹੁ-ਬਹੁਤ ਤੰਤਰ ਮੰਤਰ। ਖੇਵਾ-ਚਲਾਏ।੬। ਚਤੁਰ-ਸਿਆਣਾ। ਖਟ ਕਰਮ-ਸ਼ਾਸਤਰਾਂ ਦੇ ਦਸੇ ਹੋਏ ਛੇ ਕਰਮ। ਸਿਉ-ਸਹਿਤ। ਮੰਡਿਤ-ਸਜੇ ਹੋਏ। ਆਚਾਰ-ਕਰਮ ਧਰਮ। ਸੁਕਰਣੀ-ਸ੍ਰੇਸ਼ਟ ਕਰਣੀ।੭। ਸੋਧੇ-ਪਰਖ ਲਏ ਹਨ। ਨ ਪ੍ਰਬੋਧੇ-ਸਮਝਦਾ ਨਹੀਂ ਹੈ। ਜਉ-ਜਦੋਂ। ਸੀਤਲਾਇਆ-ਸ਼ਾਂਤ, ਠੰਢਾ ਹੋਇਆ।੮।

**ਅਰਥ:** (ਹੇ ਭਾਈ!) ਕਿਸੇ ਨੇ (ਪੈਰਾਂ ਨਾਲ) ਘੂੰਘਰੂ (ਬੰਨ ਕੇ ਮੂਰਤੀ ਅਗੇ) ਨਾਚ ਕੀਤਾ। ਕਿਸੇ ਨੇ ਵਰਤ ਰਖਣ ਦੇ ਨੇਮ ਧਾਰੇ (ਅਤੇ ਆਪਣੇ ਗਲ ਵਿਚ) ਮਾਲਾ ਪਾਈ, ਕਿਸੇ ਨੇ ਗੋਪੀ ਚੰਦਨ ਦਾ (ਆਪਣੇ ਮੱਥੇ ਤੇ) ਟਿੱਕਾ ਲਾਇਆ, (ਪਰ ਮੈਂ ਗਰੀਬ ਨੇ) ਹਰੀ ਹਰੀ ਦਾ (ਨਾਮ ਹੀ) ਸਿਮਰਿਆ ਹੈ।੫।

(ਹੇ ਭਾਈ!) ਕਿਸੇ ਨੇ ਸਿਧਾਂ ਵਾਲੇ ਨਾਟਕ ਚੇਟਕ (ਜਾਦੂ ਟੂਣੇ ਵਾਲੀਆਂ ਖੇਡਾਂ ਦੇ ਬਜ਼ਾਰ) ਲਾਏ, ਕਿਸੇ ਨੇ ਬਹੁਤੇ ਭੇਖ ਕੀਤੇ, ਠਾਠ (ਬਾਠ) ਬਣਾਏ, ਕਿਸੇ ਨੇ ਬਹੁਤ ਤੰਤਰ-ਮੰਤਰ ਚਲਾਏ (ਪਰ) ਮੈਂ ਦੀਨ (ਆਪਣੇ) ਹਰੀ ਸੁਆਮੀ ਦੀ ਸੇਵਾ ਕਰਦਾ ਹਾਂ।੬।

(ਹੇ ਭਾਈ!) ਕੋਈ ਮਨੁੱਖ (ਆਪਣੇ ਆਪ ਨੂੰ) ਸਿਆਣਾ, ਪੰਡਿਤ (ਵਿਦਵਾਨ) ਕਹਾਉਂਦਾ ਹੈ, (ਕੋਈ ਮਨੁੱਖ) ਛੇ (ਸ਼ਾਸਤਰਾਂ ਦੇ ਦਸੇ ਹੋਏ ਛੇ ਕਰਮਾਂ ਨਾਲ (ਆਪਣੇ ਆਪ ਨੂੰ) ਸਜਾਈ ਰਖਦਾ ਹੈ, ਕੋਈ (ਉਚਾ) ਆਚਰਨ (ਸ੍ਰੇਸ਼ਟ) ਕਰਣੀ ਕਰਦਾ ਹੈ, (ਪਰ) ਮੈਂ ਗਰੀਬ (ਕੇਵਲ) ਹਰੀ ਦੀ ਸ਼ਰਨੀ ਪਿਆ ਹਾਂ।੭।

(ਹੇ ਭਾਈ! ਮੈਂ ਸਾਰੇ) ਜੁਗਾਂ ਦੇ ਸਾਰੇ ਧਰਮ ਪਰਖ ਕੇ ਵੇਖ ਲਏ ਹਨ, (ਪਰ) ਨਾਮ ਤੋਂ ਬਿਨਾ ਇਹ ਮਨ ਗਿਆਨਵਾਨ ਨਹੀਂ ਹੋ ਸਕਦਾ। ਨਾਨਕ! ਆਖ (ਹੇ ਭਾਈ!) ਜਦੋਂ ਸਾਧ ਸੰਗ ਪ੍ਰਾਪਤ ਹੋਇਆ (ਅੰਦਰਲੀ) ਤ੍ਰਿਸ਼ਨਾ ਬੁਝ ਗਈ (ਅਤੇ) ਮਨ ਠੰਢਾ-ਠਾਰ ਹੋ ਗਿਆ।੮।੧।

# ਅਰਥ ਭੇਦ ਅਤੇ ਨਿਰਣੈ

## ਕੋਈ ਚਤੁਰੁ ਕਹਾਵੈ ਪੰਡਿਤ ॥ ਕੋ ਖਟ ਕਰਮ ਸਹਿਤ ਸਿਉ ਮੰਡਿਤ ॥

ਇਸ ਪੰਕਤੀ ਵਿਚ 'ਸਿਉ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਦਾ ਪਰਸਪਰ ਮਤਭੇਦ ਹੈ।

ਵਖ ਵਖ ਅਰਥ:

੧. ਕੋਈ ਛੇ ਕਰਮਾਂ ਦੇ ਸਹਿਤ ਹੈ, ਕੋਈ ਸਿਉ=ਸ਼ਿਵ ਦੀ ਉਪਾਸ਼ਨਾ ਨੂੰ ਮੰਡਿਤ ਕਰਦਾ ਹੈ। [ਸੰ.ਸ.

੨. ਸਿਉ-ਸ਼ਿਵ। [ਸ਼ਬਦਾਰਥ

੩. ਕੋਈ ਖਟ ਕਰਮਾਂ ਦੇ ਨਾਲ ਨਾਲ ਸ਼ਿਵ ਦੀਆਂ ਮੂਰਤੀਆਂ ਬਣਾ ਬਣਾ ਪੂਜਦਾ ਹੈ।
[ਗੁਰਮਤਿ ਗੌਰਵਤਾ ਭਾਈ ਸਾਹਿਬ ਰਣਧੀਰ ਸਿੰਘ ਜੀ

੪. ਕੋਈ ਮਨੁੱਖ (ਆਪਣੇ ਆਪ ਨੂੰ) ਸ਼ਾਸਤਰਾਂ ਦੇ ਦਸੇ ਹੋਏ ਛੇ ਕਰਮਾਂ ਨਾਲ ਸਜਾਈ ਰਖਦਾ ਹੈ।
[ਦਰਪਣ

**ਨਿਰਣੈ:** ਇਸ ਵਿਚ ਸ਼ੱਕ ਨਹੀਂ ਕਿ 'ਸਿਉ' ਪਦ ਦੇ ਅਰਥ 'ਸ਼ਿਵ ਜੀ' ਵੀ ਹਨ ਪਰ ਇਸ ਸ਼ਬਦ ਵਿਚ ਕਿਸੇ ਦੇਵਤੇ ਦਾ ਸੰਕੇਤ ਨਹੀਂ। ਕਈ ਪੰਕਤੀਆਂ ਵਿਚ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ, ਤ੍ਰੈਮੂਰਤੀ ਦਾ ਜ਼ਿਕਰ ਆਉਂਦਾ ਹੈ ਪਰ ਇਥੇ ਸ਼ਿਵ ਜੀ ਦੀ ਕੋਈ ਕਹਾਣੀ ਨਹੀਂ ਹੈ। ਕਰਮ ਕਾਂਡੀ ਮਨੁੱਖ ਜੋ ਸ਼ਾਸਤਰ ਦੇ ਦਸੇ ਛੇ ਕਰਮਾਂ ਨੂੰ ਕਮਾਉਂਦਾ ਹੈ ਉਹ ਆਪਣੇ ਆਪ ਨੂੰ ਬਾਹਰਮੁਖੀ ਪੰਡਤਾਈ ਬਾਣੇ ਤੇ ਚਿੰਨਾ ਨਾਲ ਸਜਾਈ ਰਖਦਾ ਹੈ। ਜਿਵੇਂ ਗੁਰਵਾਕ ਹਨ:–

**ਦੇਹੀ ਧੋਵੈ ਚਕ੍ਰ ਬਣਾਏ, ਮਾਇਆ ਨੋ ਬਹੁ ਧਾਵੈ ॥**

ਕਈ ਸ਼ਬਦਾਂ ਵਿਚ ਦੋਵੇਂ ਪਦ ਇਕੋ ਭਾਵ ਵਾਲੇ ਵੀ ਵਰਤੇ ਜਾਂਦੇ ਹਨ। ਇਥੇ ਸਹਿਤ ਤੇ ਸਿਉ ਦਾ ਇਕੋ ਅਰਥ ਹੈ-ਨਾਲ। ਜਿਵੇਂ ਕਿ ਨੰਬਰ ੪ ਦੇ ਸਾਹਮਣੇ ਕੀਤੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਜੋਗੀਆਂ, ਸੰਨਿਆਸੀਆਂ, ਸੰਸਾਰੀਆਂ, ਭਗੌਤੀਆਂ, ਭੇਖੀਆਂ, ਪੰਡਤਾਂ ਆਦਿ ਦੇ ਕਰਮ-ਧਰਮ ਅਥਵਾ ਉਨ੍ਹਾਂ ਦੀ ਜੀਵਨ ਮਰਯਾਦਾ ਨੂੰ ਵੇਖਿਆ, ਪਰਖਿਆ, ਪਰ ਉਨ੍ਹਾਂ ਵਿਚ ਕੋਈ ਧਰਮ ਭੀ ਮਨ ਦੀ ਨਿਸ਼ਾ ਨਹੀਂ ਕਰਾ ਸਕਿਆ, ਇਸ ਲਈ ਆਪ ਜੀ ਨੇ ਅੰਤ ਵਿਚ ਇਹ ਸਿੱਟਾ ਕਢਿਆ:-

**ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ, ਇਹ ਮਨੁ ਨ ਪ੍ਰਬੋਧੇ ॥**

ਸਿਧਾਂਤ ਇਹ ਹੈ ਕਿ ਗੁਰੂ-ਸਾਧੂ ਦਾ ਸੰਗ ਮਿਲਿਆਂ ਹੀ ਮਨ ਦੀ ਤ੍ਰਿਸ਼ਨਾ ਬੁਝਦੀ ਹੈ ਅਤੇ ਆਤਮਿਕ ਠੰਡ ਪ੍ਰਾਪਤ ਹੁੰਦੀ ਹੈ।

ਰਾਮਕਲੀ ਮਹਲਾ ੫ ॥ ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੈ ਦੇਹੁਰਾ ਕਰਿਆ ॥ ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥ ਮਾਤ ਗਰਭ ਮਹਿ, ਜਿਨਿ ਤੂ ਰਾਖਿਆ ॥੧॥ ਰਾਖਨਹਾਰੁ ਸਮ੍ਹਾਰਿ ਜਨਾ ॥ ਸਗਲੇ ਛੋਡਿ ਬੀਚਾਰ ਮਨਾ ॥੧॥ਰਹਾਉ॥ ਜਿਨਿ ਦੀਏ ਤੁਧੁ, ਬਾਪ ਮਹਤਾਰੀ ॥ ਜਿਨਿ ਦੀਏ, ਭ੍ਰਾਤ ਪੁਤ ਹਾਰੀ॥ ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥੨॥ ਜਿਨਿ ਦੀਏ ਤੁਧੁ, ਪਵਨੁ ਅਮੋਲਾ ॥ ਜਿਨਿ ਦੀਆ ਤੁਧੁ, ਨੀਰੁ ਨਿਰਮੋਲਾ ॥ ਜਿਨਿ ਦੀਆ ਤੁਧੁ ਪਾਵਕੁ ਬਲਨਾ ॥ ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥੩॥ ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ ਅੰਤਰਿ ਥਾਨ ਠਹਰਾਵਨ ਕਉ ਕੀਏ ॥ ਬਸੁਧਾ ਦੀਓ, ਬਰਤਨਿ ਬਲਨਾ ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥

**ਪਦ ਅਰਥ:** ਪਾਨੀ ਤੇ-(ਪਿਤਾ ਦੇ ਵੀਰਜ ਦੀ) ਬੂੰਦ ਤੋਂ। ਜਿਨਿ-ਜਿਸ (ਪ੍ਰਭੂ) ਨੇ। ਤੂ ਘਰਿਆ-ਤੈਨੂੰ ਘੜਿਆ (ਬਣਾਇਆ)। ਮਾਟੀ ਕਾ-ਮਿਟੀ (ਭਾਵ ਪੰਜਾਂ ਤੱਤਾਂ) ਦਾ। ਲੇ-ਲੈ ਕੇ। ਦੇਹੁਰਾ-ਦੇਹ, ਸਰੀਰ। ਕਰਿਆ-ਤਿਆਰ ਕੀਤਾ। ਉਕਤਿ-ਯੁਕਤੀ, ਬੁਧੀ। ਸੁਰਤਿ ਪਰੀਖਿਆ-ਪਛਾਣਨ ਦੀ ਸੋਝੀ ਦਿੱਤੀ। ਮਾਤ ਗਰਭ ਮਹਿ-ਮਾਤਾ ਦੇ ਪੇਟ ਵਿਚ (ਜਠਰ ਅਗਨੀ) ਵਿਚ। ਸਮਾਰਿ-ਯਾਦ ਕਰ।੧। ਮਹਤਾਰੀ-ਮਾਤਾ। ਭ੍ਰਾਤ-ਭਰਾ, ਭਾਈ। ਪੁਤਹਾਰੀ-ਪਿਆਰੇ ਪੁੱਤਰ। ਬਨਿਤਾ-ਇਸਤ੍ਰੀ। ਅਰੁ-ਅਤੇ। ਚੀਤਾ-ਚਿਤ ਵਿਚ।੨। ਪਵਨ-ਹਵਾ। ਅਮੋਲਾ-ਬਿਨਾ ਮੁਲ ਤੋਂ। ਨੀਰੁ-ਪਾਣੀ। ਨਿਰਮੋਲਾ-ਮੁਲ ਤੋਂ ਬਿਨਾ। ਪਾਵਕੁ-ਅੱਗ। ਬਲਨਾ-ਬਾਲਣ।੩। ਛਤੀਹ ਅੰਮ੍ਰਿਤ-ਛਤੀ ਪ੍ਰਕਾਰ ਦੇ ਖਾਣੇ। ਅੰਤਰਿ-(ਪੇਟ) ਅੰਦਰ। ਥਾਨ-ਥਾਂ। ਠਹਰਾਵਨ ਕਉ-ਠਹਿਰਾਉਣ ਵਾਸਤੇ। ਬਸੁਧਾ-ਧਰਤੀ। ਬਰਤਨਿ-ਵਰਤਣ ਲਈ। ਬਲਨਾ-ਵਲੇਵਾ, ਸਮਾਨ ਆਦਿ।੪।

**ਅਰਥ:** (ਹੇ ਭਾਈ!) ਜਿਸ (ਪਰਮੇਸ਼ਰ) ਨੇ ਤੈਨੂੰ (ਪਿਤਾ ਦੇ ਵੀਰਜ ਦੀ ਇਕ ਬੂੰਦ ਰੂਪ) ਪਾਣੀ ਤੋਂ ਬਣਾਇਆ, ਮਿਟੀ ਦਾ (ਭਾਵ ਪੰਜਾਂ ਤਤਾਂ ਤੋਂ ਤੇਰਾ)ਸਰੀਰ ਤਿਆਰ ਕਰ ਦਿਤਾ। ਦਲੀਲਾਂ (ਰੂਪ) ਜੋਤਿ ਅਤੇ

ਪਰਖਣ ਦੀ ਸੋਝੀ ਲੈ ਕੇ (ਤੈਨੂੰ) ਮਾਤਾ ਦੇ ਪੇਟ ਵਿਚ ਟਿਕਾਇਆ ਅਥਵਾ ਰਖਿਆ ਕੀਤੀ, (ਤੂੰ ਉਸ ਪ੍ਰਭੂ ਨੂੰ ਸਦਾ ਚੇਤੇ ਰਖ)।੧।

ਹੇ ਭਾਈ! (ਅਜਿਹੇ) ਰਖਣਵਾਲੇ (ਪ੍ਰਭੂ) ਨੂੰ ਯਾਦ ਕਰ (ਅਤੇ) ਹੋਰ ਸਾਰੇ ਵਿਚਾਰ (ਸੰਕਲਪ ਜੋ ਸਿਮਰਨ ਵਿਚ ਵਿਘਨ ਪਾਉਂਦੇ ਹਨ) ਛੋੜ ਦੇ।੧।ਰਹਾਉ।

ਜਿਸ (ਪ੍ਰਭੂ) ਨੇ ਤੈਨੂੰ ਮਾਤਾ ਪਿਤਾ ਦਿਤੇ, ਜਿਸ (ਪ੍ਰਭੂ) ਨੇ ਪਿਆਰੇ ਭਰਾ ਅਤੇ ਪੁਤਰ ਦਿਤੇ, ਜਿਸ (ਪ੍ਰਭੂ) ਨੇ ਤੈਨੂੰ ਇਸਤ੍ਰੀ ਅਤੇ ਮਿਤਰ ਦਿਤੇ, ਉਸ ਮਾਲਕ ਨੂੰ ਤੂੰ (ਆਪਣੇ) ਚਿਤ ਵਿਚ (ਯਾਦ) ਰਖ ਲੈ।੨।

(ਹੇ ਭਾਈ!) ਜਿਸ (ਪ੍ਰਭੂ) ਨੇ ਤੈਨੂੰ ਅਮੋਲਕ ਹਵਾ ਦਿਤੀ ਹੈ, ਜਿਸ ਨੇ ਤੈਨੂੰ ਬਿਨਾ ਮੁਲ ਤੋਂ ਪਾਣੀ ਦਿੱਤਾ ਹੈ। ਜਿਸ ਨੇ ਤੈਨੂੰ ਅੱਗ ਦਿਤੀ, ਬਾਲਣ ਦਿਤਾ, ਹੇ ਮਨ! (ਤੂੰ) ਉਸ ਮਾਲਕ ਦੀ ਸ਼ਰਨ ਵਿਚ (ਟਿਕਾ) ਰਹੁ।੩।

(ਹੇ ਮਨ!) ਜਿਸ (ਪ੍ਰਭੂ) ਨੇ ਤੈਨੂੰ ਛਤੀ ਪ੍ਰਕਾਰ ਦੇ ਅੰਮ੍ਰਿਤ ਖਾਣੇ ਦਿਤੇ ਹਨ, (ਉਹਨਾਂ ਖਾਣਿਆਂ ਦੇ ਤੇਰੇ) ਅੰਦਰ ਠਹਿਰਾਉਣ ਲਈ ਥਾਂ ਬਣਾ ਦਿਤੇ ਹਨ। (ਤੈਨੂੰ) ਧਰਤੀ ਦਿਤੀ (ਅਤੇ ਹੋਰ) ਵਰਤਣ ਲਈ (ਸਭ) ਸਮਾਨ ਦਿਤੇ, (ਤੂੰ ਉਸ) ਮਾਲਕ ਦੇ ਚਰਨ (ਆਪਣੇ) ਚਿਤ ਵਿਚ (ਟਿਕਾ ਕੇ) ਰਖ।੪।

**ਪੇਖਨ ਕਉ ਨੇਤ੍ਰ, ਸੁਨਨ ਕਉ ਕਰਨਾ ॥ ਹਸਤ ਕਮਾਵਨ, ਬਾਸਨ ਰਸਨਾ ॥ ਚਰਨ ਚਲਨ ਕਉ, ਸਿਰੁ ਕੀਨੋ ਮੇਰਾ ॥ ਮਨ, ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥ ਅਪਵਿਤ੍ਰ, ਪਵਿਤ੍ਰੁ ਜਿਨਿ ਤੂੰ ਕਰਿਆ ॥ ਸਗਲ ਜੋਨਿ ਮਹਿ, ਤੂ ਸਿਰਿ ਧਰਿਆ ॥ ਅਬ ਤੂ ਸੀਝੁ, ਭਾਵੈ ਨਹੀ ਸੀਝੈ ॥ ਕਾਰਜੁ ਸਵਰੈ, ਮਨੁ ਪ੍ਰਭੁ ਧਿਆਈਜੈ ॥੬॥ ਈਹਾ ਊਹਾ, ਏਕੈ ਓਹੀ ॥ ਜਤ ਕਤ ਦੇਖੀਐ, ਤਤ ਤਤ ਤੋਹੀ ॥ ਤਿਸੁ ਸੇਵਤ, ਮਨਿ ਆਲਸੁ ਕਰੈ ॥ ਜਿਸੁ ਵਿਸਰਿਐ, ਇਕ ਨਿਮਖ ਨ ਸਰੈ ॥੭॥ ਹਮ ਅਪਰਾਧੀ ਨਿਰਗੁਨੀਆਰੇ ॥ ਨਾ ਕਿਛੁ ਸੇਵਾ, ਨਾ ਕਰਮਾਰੇ ॥ ਗੁਰੁ ਬੋਹਿਥੁ, ਵਡਭਾਗੀ ਮਿਲਿਆ ॥ ਨਾਨਕ, ਦਾਸ ਸੰਗਿ ਪਾਥਰ ਤਰਿਆ ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਉਂ, ਭਾਵੈਂ, ਨਹੀਂ, ਵਡਭਾਗੀਂ।

**ਪਦ ਅਰਥ:** ਪੇਖਨ ਕਉ-ਵੇਖਣ ਲਈ। ਨੇਤ੍ਰ-ਅੱਖਾਂ। ਕਰਨਾ-ਕੰਨ। ਹਸਤ-ਹਥ। ਕਮਾਵਨ-ਕੰਮ ਕਾਰ ਕਰਨ ਲਈ। ਬਾਸਨ-ਨੱਕ।੫। ਅਪਵਿਤ੍ਰ ਪਵਿਤ੍ਰ-ਗੰਦੇ ਤੋਂ ਪਵਿਤਰ। ਸਿਰਿ ਧਰਿਆ-ਸ਼੍ਰੋਮਣੀ ਬਣਾਇਆ। ਅਬ-ਹੁਣ (ਮਨੁੱਖਾ ਜਨਮ ਲੈ ਕੇ)। ਸੀਝ-ਸਫਲ ਕਰ। ਭਾਵੇ-ਭਾਵੇਂ, ਚਾਹੇ। ਕਾਰਜੁ-(ਮਨੁੱਖਾ ਜਨਮ ਸਵਾਰਨ ਦਾ) ਕੰਮ। ਮਨ-ਹੇ ਮਨ!। ਧਿਆਈਜੈ-(ਤੈਨੂੰ) ਧਿਆਉਣਾ ਚਾਹੀਦਾ ਹੈ।੬। ਈਹਾ-ਇਥੇ (ਇਸ ਲੋਕ ਵਿਚ)। ਊਹਾ-ਉਥੇ, (ਪਰਲੋਕ ਵਿਚ)। ਜਤ ਕਤ-ਜਿਥੇ ਕਿਥੇ। ਪੇਖੀਐ-ਵੇਖੀਦਾ ਹੈ। ਤਤ ਤਤ-ਓਥੇ ਓਥੇ। ਮਨਿ-ਮਨ ਵਿਚ।

ਵਿਸਰਿਐ-ਵਿਸਰਣ ਨਾਲ। ਨ ਸਰੈ-ਨਹੀਂ ਸਰਦਾ, ਨਹੀਂ ਨਿਭਦਾ।੭। ਕਰਮਾਰੇ-ਕਰਮ। ਬੋਹਿਥੁ-ਜਹਾਜ਼। ਵਡਭਾਗੀ-ਵਡੇ ਭਾਗਾਂ ਨਾਲ। ਸੰਗਿ-ਨਾਲ।੪।

**ਅਰਥ:** (ਹੇ ਭਾਈ! ਜਿਸ ਪ੍ਰਭੂ ਨੇ ਤੈਨੂੰ ਕੁਦਰਤਿ ਦੇ ਨਜ਼ਾਰੇ) ਵੇਖਣ ਲਈ ਅੱਖਾਂ, (ਅਤੇ ਨਾਦ) ਸੁਣਨ ਲਈ ਕੰਨ ਦਿਤੇ ਹਨ, ਕੰਮ-ਕਾਰ ਕਰਨ ਲਈ ਹੱਥ ਦਿਤੇ ਹਨ, (ਸੁੰਘਣ ਲਈ) ਨੱਕ (ਅਤੇ ਰਸ ਚਖਣ ਲਈ) ਜੀਭ ਦਿਤੀ ਹੈ, ਤੁਰਨ ਲਈ ਪੈਰ ਦਿਤੇ ਹਨ (ਅਤੇ) ਮੇਰਾ ਸਿਰ (ਜੋ ਸਾਰੇ ਅੰਗਾਂ ਤੋਂ ਸ਼੍ਰੋਮਣੀ ਹੈ ਉਹ) ਬਣਾਇਆ ਹੈ। ਹੇ ਮਨ! ਉਸ ਮਾਲਕ ਦੇ ਸਦਾ ਹੀ ਪੈਰ ਪੂਜਦਾ ਰਹੁ।੫।

(ਹੇ ਭਾਈ!) ਜਿਸ (ਪ੍ਰਭੂ) ਨੇ (ਤੈਨੂੰ) ਅਪਵਿਤ੍ਰ ਤੋਂ ਪਵਿਤਰ ਬਣਾ ਦਿਤਾ ਹੈ, ਸਾਰੀਆਂ ਜੂਨਾਂ ਚੋਂ (ਤੈਨੂੰ) ਸਰਦਾਰ ਬਣਾ ਦਿਤਾ ਹੈ, ਹੁਣ (ਤੇਰੀ ਮਰਜ਼ੀ ਹੈ) ਚਾਹੇ ਤੂੰ (ਆਪਣਾ ਜੀਵਨ) ਸਫਲ ਕਰ ਜਾਂ ਸਫਲ ਨਾਹ ਕਰ। (ਪਰ ਇਕ ਗਲ ਯਾਦ ਰਖ,ਤੈਨੂੰ) ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ (ਇਸ ਨਾਲ ਹੀ ਤੇਰਾ ਮਨੁੱਖਾ ਜਨਮ ਦਾ) ਕਾਰਜ ਸਵਰੇਗਾ।੬।

(ਹੇ ਭਾਈ!) ਇਸ ਲੋਕ ਵਿਚ ਤੇ ਪਰਲੋਕ ਵਿਚ ਇਕੋ ਪਰਮਾਤਮਾ ਦੀ (ਸ਼ਕਤੀ ਕੰਮ ਕਰ ਰਹੀ ਹੈ)। ਜਿਥੇ ਕਿਥੇ ਨਜ਼ਰ ਮਾਰੀਏ, ਉਥੇ ਉਥੇ ਹੀ (ਪਰਮਾਤਮਾ) ਤੇਰੇ ਨਾਲ ਹੈ। (ਪਰ ਇਹ ਮਨੁੱਖ ਦੀ ਮੂਰਖਤਾ ਹੈ ਕਿ) ਉਸ ਪ੍ਰਭੂ ਨੂੰ ਸਿਮਰਦਿਆਂ ਆਲਸ ਕਰਦਾ ਹੈ, ਜਿਸ ਨੂੰ ਵਿਸਾਰਣ ਨਾਲ ਇਕ ਨਿਮਖ ਭਰ ਸਮਾਂ ਭੀ (ਸੁਖ ਨਾਲ) ਨਹੀਂ ਗੁਜ਼ਰ ਸਕਦਾ।੭।

(ਹੇ ਭਾਈ!) ਅਸੀਂ ਪਾਪੀ ਜੀਵ ਗੁਣ ਹੀਣੇ ਹਾਂ (ਕਿਉਂਕਿ ਅਸਾਂ) ਨਾ ਕੋਈ ਸੇਵਾ ਕੀਤੀ ਹੈ, ਨਾ (ਕੋਈ ਹੋਰ) ਚੰਗੇ ਕਰਮ ਕੀਤੇ ਹਨ। (ਪਰ) ਵਡੇਭਾਗਾਂ ਨਾਲ (ਸਾਨੂੰ) ਗੁਰੂ ਜਹਾਜ਼ ਮਿਲ ਪਿਆ, ਨਾਨਕ ਦਾਸ (ਆਖਦਾ ਹੈ ਕਿ ਉਸ ਦੇ) ਸੰਗ ਨਾਲ ਪੱਥਰ (ਭਾਵ ਇਹ ਕਠੋਰ ਪਾਪੀ ਜੀਵ ਵੀ) ਸੰਸਾਰ ਸਾਗਰ ਤੋਂ ਤਰ ਗਿਆ।੮।੨।

# ਅਰਥ ਭੇਦ ਅਤੇ ਨਿਰਣੈ

## ਜਿਨਿ ਦੀਏ ਤੁਧੁ ਬਾਪ ਮਹਤਾਰੀ ॥ ਜਿਨਿ ਦੀਏ ਭ੍ਰਾਤ ਪੁਤਹਾਰੀ ॥

ਇਹ ਪੰਕਤੀਆਂ ਵੇਖਣ ਵਿਚ ਬਹੁਤ ਸੋਖੀਆਂ ਹਨ ਪਰ 'ਪੁਤਹਾਰੀ' ਪਦ ਦੇ ਅਰਥ ਕਰਨ ਸਮੇਂ ਟੀਕਾਕਾਰ ਭੰਭਲ ਭੂਸੇ ਵਿਚ ਪੈ ਗਏ ਹਨ:–

੧. ਹਾਰੀ-ਪੁਤ੍ਰ-ਹਾਰੀ (ਮਨ ਭਾਵਨ) ਪੁਤ੍ਰ। ਮਨੋਹਰ ਸੰਤਾਨ "ਜਿਨਿ ਦੀਏ ਭ੍ਰਾਤ ਪੁਤਹਾਰੀ" (ਰਾਗ ਅ. ਮ. ੫) ੨ ਪੁਤ੍ਰਹਾਰੀ–ਖਿਲਾਵਾ, ਬੇਟੇ ਨੂੰ ਬਾਹਰ ਹਵਾਖੋਰੀ ਅਤੇ ਖਿਡੋਣ ਲਈ ਲੈ ਜਾਣ ਵਾਲਾ। [ਮ. ਕੋ.

੨. (ਦਿਲ ਚੁਰਾਉਣ ਵਾਲੇ) ਪਿਆਰੇ। [ਸ਼ਬਦਾਰਥ

੩. ਜਿਸ ਪ੍ਰਭੂ ਨੇ ਤੈਨੂੰ ਭਰਾ ਪੁੱਤਰ ਤੇ ਨੌਕਰ ਦਿਤੇ। [ਦਰਪਣ

੪. ਜਿਸ ਪਰਮਾਤਮਾ ਨੇ ਭਰਾ, ਪੁਤਰ ਅਤੇ ਪੁਤਰ ਦੀ ਘਰ ਵਾਲੀ ਨੂੰਹ, ਵਾ. ਹਾਰੀ-ਹਾਲੀ ਭਾਵ ਕਾਮੇ (ਨੌਕਰ) ਦਿਤੇ ਹਨ। [ਸੰ. ਸ.

੫. ਪੁਤਹਾਰੀ-ਨੂੰਹ। [ਗੁਰਬਾਣੀ ਪਾਠ ਦਰਸ਼ਨ

**ਨਿਰਣੈ:** ਸ਼ਬਦ ਦੀ ਬਣਤਰ ਵਲੋਂ ਦੀਰਘ ਦ੍ਰਿਸ਼ਟੀ ਨਾਲ ਵੇਖੀਏ ਤਾਂ ਹਰੇਕ ਪੰਕਤੀ ਵਿਚ ਦੋ ਦੋ ਦਾਤਾਂ ਦਾ ਵਰਣਨ ਹੈ। ਜਿਵੇ:-

**ਜਿਨਿ ਦੀਆ ਤੁਧੁ ਪਵਨ ਅਮੋਲਾ ॥ ਜਿਨਿ ਦੀਆ ਤੁਧੁ ਨੀਰ ਨਿਰਮੋਲਾ ॥**

ਇਸੇ ਤਰ੍ਹਾਂ ਇਸ ਪੰਕਤੀ ਵਿਚ ਪਹਿਲਾਂ ਬਾਪ ਤੇ ਮਾਂ ਦਾ ਜ਼ਿਕਰ ਹੈ, ਫਿਰ ਭਰਾਵਾਂ ਤੇ ਪੁਤਰਾਂ ਦਾ ਜ਼ਿਕਰ ਹੈ। ਸੋ 'ਭਰਾ', ਪੁਤਰ ਤੇ ਨੌਕਰ ਤਿੰਨਾਂ ਦੀ ਗਿਣਤੀ ਜਿਵੇਂ ਦਰਪਣ ਤੇ ਸੰਪ੍ਰਦਾਈ ਸਟੀਕ ਦੇ ਕਰਤਾ ਨੇ ਅੰਕਿਤ ਕੀਤੀ ਹੈ, ਠੀਕ ਨਹੀਂ ਲਗਦੀ।

'ਪੁਤਹਾਰੀ' ਜੁੜਤ ਸ਼ਬਦ ਹੈ, ਇਸ ਲਈ 'ਪੁਤ ਹਾਰੀ' ਪਦ ਛੇਦ ਕਰਨਾ ਠੀਕ ਨਹੀਂ ਹੈ।

'ਹਾਰੀ' ਪਦ ਦੇ ਅਰਥ ਹਾਰਨਾ, ਜਾਂ ਜਦੋਂ ਕ੍ਰਿਆ ਵਿਸ਼ੇਸ਼ਣ ਦੇ ਰੂਪ ਵਿਚ ਕਿਸੇ ਦੇ ਪਿਛੇ ਲਗਦਾ ਹੈ ਤਾਂ ਇਹ 'ਵਾਲੀ' ਦੇ ਅਰਥ ਦਿੰਦਾ ਹੈ। ਜਿਵੇ:-

੧. **ਰੋਵਨਹਾਰੀ ਰੋਜ ਬਨਾਇਆ ॥** (ਰੋਣ ਵਾਲੀ) [ਪੰਨਾ ੧੧੪੫

੨. **ਗਾਵਨਹਾਰੀ ਗਾਵੈ ਗੀਤ ॥** (ਗਾਉਣ ਵਾਲੀ) [ਪੰਨਾ ੧੨੯੯

ਇਸ ਪਖ ਨੂੰ ਮੁਖ ਰਖਦਿਆਂ ਹੀ ਸੰਪ੍ਰਦਾਈ ਸਟੀਕ ਦੇ ਕਰਤਾ ਨੇ 'ਪੁਤਹਾਰੀ' ਦੇ ਅਰਥ ਪੁਤਰ ਦੀ ਘਰ ਵਾਲੀ ਨੂੰਹ, ਅਰਥ ਕੀਤੇ ਹਨ। 'ਪੁਤਰਾਂ ਵਾਲੀ' ਤਾਂ ਅਰਥ ਹੋ ਸਕਦੇ ਸਨ ਪਰ ਪੁਤਰਾਂ ਦੇ ਘਰ ਵਾਲੀ 'ਨੂੰਹ' ਅਰਥ ਉਕੇ ਹੀ ਮਨੋਕਲਪਿਤ ਹਨ। ਪੁਤਰਾਂ ਵਾਲੀ ਤੋਂ ਭਾਵ ਵਹੁਟੀ, ਇਸਤਰੀ ਹੈ। ਪਰ ਅਗਲੀਆਂ ਪੰਕਤੀਆਂ ਵਿਚ 'ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ' ਵਿਚ ਇਸਤ੍ਰੀ ਦਾ ਜ਼ਿਕਰ ਹੈ। ਇਸ ਲਈ 'ਹਾਰੀ' ਦੇ ਅਰਥ (ਦਿਲ) ਹਰਨ (ਚੁਰਾਉਣ) ਵਾਲੇ, ਦਿਲ ਨੂੰ ਮੋਹਣ ਵਾਲੇ ਅਥਵਾ ਪਿਆਰੇ ਜਿਵੇਂ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ, ਸਾਰਥਕ ਹਨ। ਕਾਮੇ, ਨੌਕਰ ਤੇ ਨੂੰਹ ਵਾਲੇ ਅਰਥ ਠੀਕ ਨਹੀਂ ਮੰਨੇ ਜਾ ਸਕਦੇ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਨੂੰ ਆਪਣੀ ਔਕਾਤ ਤੋਂ ਜਾਣੂ ਕਰਾ ਕੇ ਪਰਮੇਸ਼ਰ ਦੇ ਪਰਉਪਕਾਰਾਂ ਵਲ ਇਸ ਦਾ ਧਿਆਨ ਦਿਵਾਇਆ ਹੈ। ਗੁਰੂ ਪਾਤਿਸ਼ਾਹ ਜੀ ਦੇ ਪਾਵਨ ਵਾਕ ਹਨ:-

**ਜੇ ਕੋ ਏਕ ਕਰੈ ਚੰਗਿਆਈ, ਮਨਿ ਚਿਤਿ ਬਹੁਤ ਬਫਾਵੈ ॥**

**ਏਤੇ ਗੁਣ ਏਤੀਆ ਚੰਗਿਆਈਆ, ਦੇਇ ਨ ਪਛੋਤਾਵੈ ॥** [ਪੰਨਾ ੧੩੨੮

ਜਿਸ ਪਰਮੇਸ਼ਰ ਦੀਆਂ ਐਨੀਆਂ ਰਹਿਮਤਾਂ, ਬਖਸ਼ਿਸ਼ਾਂ ਹੋਣ, ਉਸ ਨੂੰ ਭੁਲਾ ਦੇਣਾ ਕਿਤਨੀ ਅਕ੍ਰਿਤਘਣਤਾ ਹੈ। ਸਿਧਾਂਤ ਇਹ ਹੈ ਕਿ ਮਨੁੱਖ ਸੁਆਸ ਸੁਆਸ ਆਪਣੇ ਸੁਆਮੀ ਦਾ ਸਿਮਰਨ ਤੇ ਸ਼ੁਕਰਾਨਾ ਕਰੇ ਕਿਉਂਕਿ ਵਡੇਭਾਗਾਂ ਲਾਲ ਗੁਰੂ ਜਹਾਜ਼ ਮਿਲਿਆ ਹੈ:-

**ਗੁਰੁ ਜਹਾਜੁ ਖੇਵਟੁ ਗੁਰੂ, ਗੁਰਬਿਨੁ ਤਰਿਆ ਨ ਕੋਇ ॥**

**ਗੁਰ ਪ੍ਰਸਾਦਿ ਪ੍ਰਭੁ ਪਾਈਐ, ਗੁਰਬਿਨੁ ਮੁਕਤਿ ਨ ਹੋਇ ॥** [ਪੰਨਾ ੧੪੦੧

ਸੋ ਪਰਮੇਸ਼ਰ ਦੀ ਅਰਾਧਨਾ ਲਈ ਸਾਧਨਾ ਕਰਨੀ ਹਰੇਕ ਮਨੁੱਖ ਦਾ ਮੁਖ ਕਰਤਬ ਹੋਣਾ ਚਾਹੀਦਾ ਹੈ।

**ਰਾਮਕਲੀ ਮਹਲਾ ੫ ॥ ਕਾਹੂ ਬਿਹਾਵੈ, ਰੰਗ ਰਸ ਰੂਪ ॥ ਕਾਹੂ ਬਿਹਾਵੈ, ਮਾਇ ਬਾਪ ਪੂਤ ॥ ਕਾਹੂ ਬਿਹਾਵੈ, ਰਾਜ ਮਿਲਖ ਵਾਪਾਰਾ ॥ ਸੰਤ ਬਿਹਾਵੈ, ਹਰਿਨਾਮ ਅਧਾਰਾ ॥੧॥ ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥੧॥ਰਹਾਉ॥ ਕਾਹੂ ਬਿਹਾਵੈ, ਬੇਦ ਅਰੁ ਬਾਦਿ ॥ ਕਾਹੂ ਬਿਹਾਵੈ, ਰਸਨਾ ਸਾਦਿ ॥ ਕਾਹੂ ਬਿਹਾਵੈ, ਲਪਟਿ ਸੰਗਿ ਨਾਰੀ ॥ ਸੰਤ ਰਚੇ, ਕੇਵਲ ਨਾਮ ਮੁਰਾਰੀ ॥੨॥ ਕਾਹੂ ਬਿਹਾਵੈ ਖੇਲਤ ਜੂਆ ॥ ਕਾਹੂ ਬਿਹਾਵੈ, ਅਮਲੀ ਹੂਆ ॥ ਕਾਹੂ ਬਿਹਾਵੈ, ਪਰ ਦਰਬ ਚੋੁਰਾਏ ॥ ਹਰਿ ਜਨ ਬਿਹਾਵੈ, ਨਾਮ ਧਿਆਏ ॥੩॥ ਕਾਹੂ ਬਿਹਾਵੈ, ਜੋਗ ਤਪ ਪੂਜਾ ॥ ਕਾਹੂ, ਰੋਗ ਸੋਗ ਭਰਮੀਜਾ॥ ਕਾਹੂ, ਪਵਨ ਧਾਰ ਜਾਤ ਬਿਹਾਏ ॥ ਸੰਤ ਬਿਹਾਵੈ, ਕੀਰਤਨੁ ਗਾਏ ॥੪॥**

## ਉਚਾਰਨ ਸੇਧ

**ਫੁਟਕਲ:** ਕਾਹੂ, 'ਚੋੁਰਾਏ' ਦਾ ਉਚਾਰਨ 'ਚੁਰਾਏ' ਕਰਨਾ ਹੈ।

**ਪਦ ਅਰਥ:** ਕਾਹੂ-ਕਿਸੇ (ਮਨੁੱਖ) ਦੀ। ਬਿਹਾਵੈ-(ਉਮਰ) ਗੁਜ਼ਰਦੀ ਹੈ। ਮਿਲਕ-ਜਾਇਦਾਦ ਦੀ ਮਾਲਕੀ। ਅਧਾਰਾ-ਆਸਰਾ।੧। ਰਚਨਾ-ਸ੍ਰਿਸ਼ਟੀ। ਬਨੀ-ਬਣੀ ਹੈ, ਹੋਂਦ ਵਿਚ ਆਈ ਹੈ। ਧਨੀ-ਮਾਲਕ।੧।ਰਹਾਉ। ਬੇਦ-ਵੇਦ (ਪੜ੍ਹਦਿਆਂ)। ਅਰੁ-ਅਤੇ। ਬਾਦਿ-ਚਰਚਾ ਵਿਚ। ਰਸਨਾ ਸਾਦਿ-ਜੀਭ ਦੇ ਸੁਆਦਾਂ ਵਿਚ। ਲਪਟਿ-ਚੰਬੜ ਕੇ। ਸੰਗਿ ਨਾਰੀ-ਇਸਤ੍ਰੀ ਨਾਲ। ਮੁਰਾਰੀ-ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ ਭਾਵ ਵਾਹਿਗੁਰੂ।੨। ਪਰ ਦਰਬੁ-ਪਰਾਇਆ ਧਨ। ਚੋੁਰਾਏ-ਚੋਰੀ ਕਰਕੇ।੩। ਰੋਗ-ਬੀਮਾਰੀ। ਸੋਗ-ਗ਼ਮ, ਚਿੰਤਾ। ਭਰਮੀਜਾ-ਭਟਕਣਾ ਵਿਚ। ਪਵਨ ਧਾਰ-ਪਵਨ ਧਾਰਨ ਵਿਚ ਭਾਵ ਪ੍ਰਾਣਾ ਯਾਮ ਵਿਚ।੪।

**ਅਰਥ:** (ਹੇ ਭਾਈ!) ਕਿਸੇ (ਮਨੁੱਖ ਦੀ ਉਮਰ ਦੁਨਿਆਵੀ) ਰੰਗਾਂ ਰਸਾਂ ਵਿਚ ਗੁਜ਼ਰਦੀ ਹੈ, ਕਿਸੇ ਦੀ (ਉਮਰ) ਮਾਂ, ਪਿਉ, ਪੁਤਰ (ਆਦਿਕ ਪਰਵਾਰ ਵਿਚ ਗ਼ਲਤਾਨ ਹੋਇਆਂ) ਗੁਜ਼ਰਦੀ ਹੈ। ਕਿਸੇ ਦੀ (ਉਮਰ) ਰਾਜ, ਜਾਇਦਾਦ ਦੀ ਮਾਲਕੀ (ਅਤੇ) ਵਪਾਰ (ਕਰਨ ਵਿਚ) ਗੁਜ਼ਰਦੀ ਹੈ, (ਪਰ) ਸੰਤ ਦੀ (ਉਮਰ) ਪਰਮੇਸ਼ਰ ਦੇ ਨਾਮ ਦੇ ਆਸਰੇ ਬੀਤਦੀ ਹੈ।੧।

(ਹੇ ਭਾਈ! ਇਹ) ਸ੍ਰਿਸ਼ਟੀ ਸਦਾ ਥਿਰ ਰਹਿਣ ਵਾਲੇ ਪਰਮੇਸ਼ਰ ਤੋਂ ਹੋਂਦ ਵਿਚ ਆਈ ਹੈ (ਅਤੇ) ਸਾਰੀ (ਸ੍ਰਿਸ਼ਟੀ) ਦਾ ਮਾਲਕ ਇਕੋ (ਪਰਮਾਤਮਾ ਆਪ ਹੀ) ਹੈ।੧।ਰਹਾਉ।

(ਹੇ ਭਾਈ!) ਕਿਸੇ ਦੀ (ਉਮਰ) ਵੇਦ ਪੜ੍ਹਦਿਆਂ (ਅਤੇ ਉਨ੍ਹਾਂ ਦੀ) ਚਰਚਾ ਕਰਨ ਵਿਚ ਗੁਜ਼ਰਦੀ ਹੈ, ਕਿਸੇ ਦੀ (ਉਮਰ) ਜੀਭ ਦੇ ਸੁਆਦ ਵਿਚ ਲੰਘਦੀ ਹੈ। ਕਿਸੇ ਦੀ (ਉਮਰ) ਇਸਤ੍ਰੀ ਨਾਲ ਲਪਟ ਕੇ (ਕਾਮ-ਕਲੋਲ ਕਰਦਿਆਂ) ਗੁਜ਼ਰਦੀ ਹੈ। (ਪਰ) ਸੰਤ ਕੇਵਲ ਪਰਮੇਸ਼ਰ ਦੇ ਨਾਮ ਵਿਚ ਲੀਨ ਰਹਿੰਦੇ ਹਨ।੨।

(ਹੇ ਭਾਈ!) ਕਿਸੇ ਦੀ (ਉਮਰ ਜੂਆ ਖੇਡਦਿਆਂ ਲੰਘ ਜਾਂਦੀ ਹੈ। ਕਿਸੇ ਦੀ ਉਮਰ ਅਫੀਮ ਆਦਿਕ ਦਾ ਨਸ਼ਈ ਹੋ ਕੇ ਗੁਜ਼ਰਦੀ ਹੈ। ਕਿਸੇ ਦੀ ਉਮਰ ਪਰਾਇਆ ਧਨ ਚੁਰਾ ਕੇ ਬੀਤਦੀ ਹੈ, ਪਰ ਹਰੀ ਜਨ ਦੀ ਉਮਰ ਨਾਮ ਧਿਆਉਂਦਿਆਂ ਲੰਘਦੀ ਹੈ।੩।

ਹੇ ਭਾਈ! ਕਿਸੇ ਦੀ ਉਮਰ ਹਠ ਜੋਗ, ਧੂਣੀਆਂ ਤਪਾਂਦਿਆਂ ਅਤੇ ਦੇਵ ਪੂਜਾ ਵਿਚ ਗੁਜ਼ਰਦੀ ਹੈ, ਕਿਸੇ ਦੀ ਉਮਰ ਰੋਗਾਂ, ਵਿਕਾਰਾਂ, ਤੇ ਭਟਕਣਾ ਵਿਚ ਪਇਆਂ ਬੀਤਦੀ ਹੈ। ਕਿਸੇ ਦੀ ਉਮਰ ਪ੍ਰਾਣਾਯਾਮ ਕਰਦਿਆਂ ਲੰਘ ਜਾਂਦੀ ਹੈ, ਪਰ ਰਬੀ-ਸੰਤ ਦੀ ਉਮਰ ਪਰਮੇਸ਼ਰ ਦਾ ਜਸ ਕੀਰਤਨ ਕਰਦਿਆਂ ਬਿਤੀਤ ਹੁੰਦੀ ਹੈ।੪।

**ਕਾਹੂ ਬਿਹਾਵੈ, ਦਿਨੁ ਰੈਨਿ ਚਾਲਤ ॥ ਕਾਹੂ ਬਿਹਾਵੈ, ਸੋ ਪਿੜੁ ਮਾਲਤ ॥ ਕਾਹੂ ਬਿਹਾਵੈ, ਬਾਲ ਪੜਾਵਤ॥ ਸੰਤ ਬਿਹਾਵੈ, ਹਰਿ ਜਸੁ ਗਾਵਤ ॥੫॥ ਕਾਹੂ ਬਿਹਾਵੈ, ਨਟ ਨਾਟਿਕ ਨਿਰਤੇ ॥ ਕਾਹੂ ਬਿਹਾਵੈ, ਜੀਆਇਹ ਹਿਰਤੇ ॥ ਕਾਹੂ ਬਿਹਾਵੈ, ਰਾਜ ਮਹਿ ਡਰਤੇ ॥ ਸੰਤ ਬਿਹਾਵੈ, ਹਰਿ ਜਸੁ ਕਰਤੇ ॥੬॥ ਕਾਹੂ ਬਿਹਾਵੈ, ਮਤਾ ਮਸੂਰਤਿ ॥ ਕਾਹੂ ਬਿਹਾਵੈ, ਸੇਵਾ ਜਰੂਰਤਿ ॥ ਕਾਹੂ ਬਿਹਾਵੈ, ਸੋਧਤ ਜੀਵਤ ॥ ਸੰਤ ਬਿਹਾਵੈ, ਹਰਿ ਰਸੁ ਪੀਵਤ ॥੭॥ ਜਿਤੁ ਕੋ ਲਾਇਆ, ਤਿਤ ਹੀ ਲਗਾਨਾ ॥ ਨਾ ਕੋ ਮੂੜੁ, ਨਹੀ ਕੋ ਸਿਆਨਾ ॥ ਕਰਿ ਕਿਰਪਾ, ਜਿਸ ਦੇਵੈ ਨਾਉ ॥ ਨਾਨਕ, ਤਾ ਕੈ ਬਲਿ ਬਲਿ ਜਾਉ ॥੮॥੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਜੀਆਇਹਂ, ਮਹਿਂ, ਨਾਂਹ, ਨਹੀਂ, ਨਾਉਂ, ਜਾਉਂ।

**ਫੁਟਕਲ:** ਪੜ੍ਹਾਵਤ, ਜ਼ਰੂਰਤ, ਮੂੜ੍ਹ।

**ਪਦ ਅਰਥ:** ਚਾਲਤ-ਚਲਦਿਆਂ। ਪਿੜੁ-(ਰਣ ਦਾ) ਮੈਦਾਨ। ਬਾਲ ਪੜਾਵਤ-ਬਚੇ ਪੜ੍ਹਾਉਂਦਿਆਂ।੫। ਨਾਟਿਕ-ਨਟਾਂ ਵਾਂਗ ਨਚਦਿਆਂ। ਜੀਆਇਹ ਹਿਰਤੇ-ਜੀਵਾਂ ਨੂੰ ਠਗਦਿਆਂ, ਲੁਟ ਖੋਹ ਕਰਦਿਆਂ। ਡਰਤੇ-ਡਰਦੇ ਹੋਇਆਂ।੬। ਮਤਾ-ਸਲਾਹ। ਮਸੂਰਤਿ-ਮਸ਼ਵਰਾ। ਜਰੂਰਤਿ-ਲੋੜ। ਸੋਧਤ ਜੀਵਤ-ਉਪ ਜੀਵਕਾ ਦੀ ਭਾਲ ਕਰਦਿਆਂ।੭। ਕੋ-ਕੋਈ। ਲਗਾਨਾ-ਲਗਾ ਹੋਇਆ। ਮੂੜ-ਮੂਰਖ। ਤਾ ਕੇ-ਉਸ ਤੋਂ। ਬਲਿ ਬਲਿ ਜਾਉ-ਮੈਂ ਬਲਿਹਾਰੇ ਸਦਕੇ ਜਾਂਦਾ ਹਾਂ।੮।

**ਅਰਥ:** (ਹੇ ਭਾਈ!) ਕਿਸੇ (ਬੰਦੇ) ਦੀ (ਉਮਰ) ਦਿਨ ਰਾਤ ਚਲਦਿਆਂ (ਭਾਵ ਸਫਰ ਕਰਦਿਆਂ ਹੀ) ਲੰਘਦੀ ਹੈ। ਕਿਸੇ ਦੀ (ਉਮਰ ਅਖਾੜੇ ਦਾ) ਉਹ ਪਿੜ ਮਲਦਿਆਂ ਹੀ ਗੁਜ਼ਰਦੀ ਹੈ। ਕਿਸੇ ਦੀ (ਉਮਰ) ਬਚੇ ਪੜ੍ਹਾਦਿਆਂ ਹੀ ਲੰਘ ਜਾਂਦੀ ਹੈ। (ਪਰ) ਸੰਤ ਦੀ (ਉਮਰ) ਹਰੀ ਦਾ ਜਸ (ਵਡਿਆਈ) ਗਾਂਉਂਦਿਆਂ ਲੰਘਦੀ ਹੈ।੫।

(ਹੇ ਭਾਈ!) ਕਿਸੇ (ਮਨੁੱਖ) ਦੀ ਉਮਰ) ਨਟਾਂ ਵਾਲੇ ਨਾਟਕ ਤੇ ਨਾਚ ਕਰਦਿਆਂ ਲੰਘਦੀ ਹੈ। ਕਿਸੇ ਦੀ (ਉਮਰ) ਜੀਆਂ ਦੀ ਰਾਹ-ਜਨੀ (ਮਾਲ ਖੋਹ ਕਰਦਿਆਂ) ਲੰਘਦੀ ਹੈ। ਕਿਸੇ ਦੀ (ਜ਼ਿੰਦਗੀ) ਰਾਜ (ਡੰਡ ਤੋਂ) ਡਰਦਿਆਂ ਲੰਘ ਜਾਂਦੀ ਹੈ। (ਪਰ) ਸੰਤ ਦੀ (ਉਮਰ) ਹਰੀ ਦੀ ਸਿਫ਼ਤ ਸਲਾਹ ਕਰਦਿਆਂ ਗੁਜ਼ਰਦੀ ਹੈ।੬।

(ਹੇ ਭਾਈ!) ਕਿਸੇ (ਮਨੁੱਖ) ਦੀ ਉਮਰ ਸਾਲਾਹ ਮਸ਼ਵਰਾ ਕਰਦਿਆਂ ਲੰਘਦੀ ਹੈ, ਕਿਸੇ ਦੀ (ਉਮਰ) ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਵਿਚ ਬੀਤ ਜਾਂਦੀ ਹੈ। ਕਿਸੇ ਦੀ (ਉਮਰ) ਉਪ ਜੀਵਕਾ ਲਭਦਿਆਂ ਹੀ ਲੰਘ ਜਾਂਦੀ ਹੈ। (ਪਰ) ਸੰਤ ਦੀ (ਉਮਰ) ਹਰੀ ਦਾ (ਨਾਮ) ਰਸ ਪੀਂਦਿਆਂ ਲੰਘਦੀ ਹੈ।੭।

(ਹੇ ਭਾਈ! ਕਿਸੇ ਦੇ ਵਸ ਵਿਚ ਕੁਝ ਨਹੀਂ) ਜਿਸ (ਕੰਮ ਵਿਚ) ਕੋਈ ਜੀਵ (ਪ੍ਰਭੂ ਨੇ) ਲਾਇਆ ਹੈ, ਉਸੇ ਵਿਚ ਹੀ (ਉਹ) ਲਗਾ ਹੋਇਆ ਹੈ। (ਆਪਣੇ ਆਪ) ਨਾ ਕੋਈ ਮੂਰਖ ਹੈ, ਨਾਹ ਕੋਈ ਸਿਆਣਾ ਹੈ। (ਪ੍ਰਭੂ ਆਪਣੀ) ਕਿਰਪਾ ਕਰਕੇ ਜਿਸ (ਮਨੁੱਖ) ਨੂੰ (ਆਪਣਾ) ਨਾਮ ਬਖਸ਼ ਦੇਂਦਾ ਹੈ, ਨਾਨਕ (ਗੁਰੂ ਜੀ ਆਖਦੇ ਹਨ ਕਿ) ਮੈਂ ਉਸ (ਮਨੁੱਖ) ਤੋਂ ਸਦਕੇ ਕੁਰਬਾਨ ਜਾਂਦਾ ਹਾਂ।੮।੩।

# ਅਰਥ ਭੇਦ ਅਤੇ ਨਿਰਣੈ

## ਕਾਹੂ ਬਿਹਾਵੈ ਜੀਆਇਹ ਹਿਰਤੇ ॥

ਵਖ ਵਖ ਅਰਥ:

੧. (ਜੀਆ ਇਹ ਹਿਰਤੇ)। ਕਿਸੇ ਦੀ ਇਨ ਜੀਵੋਂ ਕੇ (ਹਿਰੇਤੇ) ਮਾਰਤੇ ਹੀ ਬੀਤਤੀ ਹੈ। [ਫ. ਸ.

੨. ਜੀਆਇਹ-ਜੀਵਾਉਂਦਾ ਹੈ, ਜੀਵਨ ਪ੍ਰਦਾਨ ਕਰਦਾ ਹੈ। ਜੀਵਾਂ ਨੂੰ ਪ੍ਰਾਣੀਆਂ ਨੂੰ ''ਕਾਹੂ ਬਿਹਾਵੈ ਜੀਆਇਹ ਹਿਰਤੇ'' ਲੋਕਾਂ ਦਾ ਮਾਲ ਚੁਰਾਉਂਦੇ ਗੁਜ਼ਰਦੀ ਹੈ। [ਮ. ਕੋ.

੩. ਜੀਵ-ਹਿੰਸਾ ਕਰਦਿਆਂ [ਸ਼ਬਦਾਰਥ

੪. ਕਿਸੇ ਮਨੁੱਖ ਦੀ ਇਹ ਉਮਰ ਡਾਕੇ ਮਾਰਦਿਆਂ ਲੰਘ ਜਾਂਦੀ ਹੈ। [ਦਰਪਣ

੫. ਹਿਰਤੇ (ਕ੍ਰਿ: ਸੰਸਕ੍ਰਿਤ, ਹਰਤੇ=ਲੈ ਜਾਣਾ)
ਚੁਰਾਉਂਦੇ ਹੋਏ। ਯਥਾ 'ਕਾਹੂ ਬਿਹਾਵੈ ਜੀਆ ਇਹ ਹਿਰਤੇ'। [ਕੋਸ਼ ਖਾ. ਟ੍ਰੈ. ਸੁ. ਅੰਮ੍ਰਿਤਸਰ

੬ ਬਹੁਤ ਸਾਰੇ ਅਜਿਹੇ ਕੁਕ੍ਰਿਤ ਕਰਮੀ ਪਾਪੀ ਜਨ ਐਸੇ ਵੀ ਹਨ ਜਿਨ੍ਹਾਂ ਦੀ ਸਾਰੀ ਉਮਰ ਜੀਵ ਹਿੰਸਾ ਕਰਦਿਆਂ ਹੀ ਗੁਜ਼ਰ ਜਾਂਦੀ ਹੈ। [ਗੁਰਮਤਿ ਗੌਰਵਤਾ ਪੰਨਾ ੪੬੦, ਭਾ. ਸ. ਰਣਧੀਰ ਸਿੰਘ ਜੀ

**ਨਿਰਣੈ:** 'ਜੀਆਇਹ' ਜੁੜਤ ਪਦ ਹੈ, ਇਸਨੂੰ 'ਜੀਆ ਇਹ' ਪਦ ਛੇਦ ਕਰਨਾ ਠੀਕ ਨਹੀਂ ਹੈ। ਇਹ 'ਪੜਨਾਵ ਪਦ ਹੈ'। ਇਹ ਪੜਨਾਵ, ਥਾਂ, ਵਸਤੂ ਤੇ ਬਹੁ ਵਾਚਕ ਨਾਵਾਂ ਨਾਲ ਲਗਦਾ ਹੈ ਇਸ ਪੰਕਤੀ ਵਿਚ ਕਿਹੜਾ ਬਹੁ ਵਾਚਕ ਨਾਵ ਹੈ ਜਿਨ੍ਹਾਂ ਨਾਲ 'ਇਹ' ਪੜਨਾਵ ਵਰਤਿਆ ਗਿਆ ਹੈ? 'ਹਿਰਤੇ' ਪਦ ਦੇ ਅਰਥ ਗੁਰਬਾਣੀ ਵਿਚ 'ਹਿੰਸਾ ਕਰਨ' ਦੇ ਅਰਥਾਂ ਵਿਚ ਕਿਤੇ ਨਹੀਂ ਆਏ। ਸਭ ਥਾਵਾਂ ਤੋਂ ਚੁਰਾਉਣ ਠਗਣ ਦੇ ਅਰਥਾਂ ਵਿਚ ਹੀ ਵਰਤੇ ਗਏ ਹਨ। ਜਿਵੇ:—

**ਕਾਈ ਆਸ ਨ ਪੁੰਨਿਆ, ਨਿਤ ਪਰਮਲੁ ਹਿਰਤੇ ॥** [ਪੰਨਾ ੩੧੭

(ਉਨ੍ਹਾਂ ਮਨੁੱਖਾਂ ਦੀ ਕੋਈ ਇਛਾ ਵੀ ਪੂਰੀ ਨਹੀਂ ਹੁੰਦੀ ਕਿਉਂਕਿ ਉਹ) ਹਰ ਰੋਜ਼ ਪਰਾਈ ਮੈਲ ਚੁਰਾਂਦੇ ਹਨ, ਭਾਵ ਨਿੰਦਾ ਕਰਦੇ ਹਨ:—

੧. **ਜਿਉ ਚੋਰੁ ਹਿਰਤ ਨਿਸੰਗ ॥** [ਪੰਨਾ ੮੩੮

੨. ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥ [ਪੰਨਾ ੧੩੬੪

'ਹਿਰਿ' ਸੰਸਕ੍ਰਿਤ ਦਾ ਪਦ ਹੈ ਜਿਸ ਦਾ ਧਾਤੂ ਹੈ 'ਲੈ ਜਾਣਾ, ਚੋਰੀ ਕਰਨਾ, ਠਗਣਾ ਆਦਿ'। ਹਿਰ ਤੋਂ 'ਹਿਰਤੇ' ਪਦ ਹੋਂਦ ਵਿਚ ਆਇਆ ਹੈ। ਭਾਵੇਂ 'ਹਿਰ' ਦੇ ਅਰਥ 'ਮਾਰਨਾ' ਵੀ ਹਨ ਪਰ ਅਸਾਂ ਗੁਰਬਾਣੀ ਵਿਚ ਵਰਤੇ ਗਏ ਇਸ ਸ਼ਬਦ ਦੇ ਅਰਥ-ਭਾਵਾਂ ਤੋਂ ਹੀ ਸੇਧ ਲੈਣੀ ਹੈ। ਸੋ ਇਥੇ ਹਿੰਸਾ ਜਾਂ ਅਹਿੰਸਾ ਵਾਲਾ ਕੋਈ ਪਰਕਰਣ ਨਹੀਂ ਚਲ ਰਿਹਾ ਇਸ ਲਈ ਨੰਬਰ ੨ ਤੇ ੪ ਵਾਲੇ ਅਰਥ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜੋ ਜੀਵ ਜੰਤੂ ਆਇਆ ਹੈ, ਉਸ ਨੂੰ ਕਰਤਾ ਪੁਰਖ ਜੀ ਪਾਸੋਂ ਜਿਤਨੀ ਉਮਰ ਮਿਲੀ ਹੈ, ਬਿਤੀਤ ਕਰਕੇ ਉਸ ਨੇ ਪਰਲੋਕ ਗਮਨ ਕਰ ਜਾਣਾ ਹੈ। ਬਹੁਤ ਵਡੀ ਉਮਰ ਹੋਣੀ ਕੋਈ ਵਡਿਆਈ ਵਾਲੀ ਗਲ ਨਹੀਂ। ਉਮਰ ਓਹੀ ਚੰਗੀ ਸਮਝੀ ਜਾਂਦੀ ਹੈ ਜੋ ਸਾਈਂ ਦੀ ਯਾਦ ਵਿਚ ਗੁਜ਼ਰੇ। ਭਾਈ ਸਾਹਿਬ ਨੰਦ ਲਾਲ (ਸਿੰਘ) ਜੀ ਲਿਖਦੇ ਹਨ:—

**ਖੁਸ਼ ਬਵਦ ਉਮਰ ਕਿ ਦਰ ਯਾਦਿ ਬਗੁਜ਼ਰਦ ॥**

**ਵਰਨਹ ਚਿ ਹਾਸਲ ਅਸਤ ਅਜ਼ੀਂ ਗੁੰਬਦੇ ਕਬੂਦ ਮਰਾ ॥**

ਭਾਵ ਉਮਰ ਉਹੀ ਚੰਗੀ ਹੈ ਜਿਹੜੀ ਪ੍ਰਭੂ ਸਿਮਰਨ ਵਿਚ ਲੰਘੇ। ਨਹੀਂ ਤਾਂ ਇਸ ਗੁੰਬਦ ਤੋਂ ਮੈਨੂੰ ਕੀ ਲਾਭ ਹੈ। (ਭਾਵ ਨੀਲੇ ਅਕਾਸ਼ ਦੇ ਥਲੇ ਜੀਵਨ ਬਿਤੀਤ ਕਰਨਾ ਬੇਅਰਥ ਹੈ।)

ਇਸ ਅਸ਼ਟਪਦੀ ਵਿਚ ਸੰਸਾਰੀਆਂ, ਵਪਾਰੀਆਂ, ਜੁਆਰੀਆਂ, ਸਾਰਿਆਂ ਦੇ ਕੰਮਾਂ ਦਾ ਟਾਕਰਾ ਭਗਤੀ ਵਿਚ ਲਗੇ ਸੰਤਾਂ ਸੇਵਕਾਂ ਨਾਲ ਕੀਤਾ ਹੈ। ਆਖਰ ਇਹ ਪ੍ਰਗਟ ਕੀਤਾ ਹੈ ਕਿ:—

**ਨਾਮੁ ਤੁਲਿ ਕਛੁ ਅਵਰੁ ਨ ਹੋਇ ॥**

**ਨਾਨਕ, ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥** [ਪੰਨਾ ੨੬੪

**ਰਾਮਕਲੀ ਮਹਲਾ ੫ ॥ ਦਾਵਾ ਅਗਨਿ, ਰਹੇ ਹਰਿ ਬੂਟ ॥ ਮਾਤ ਗਰਭ, ਸੰਕਟ ਤੇ ਛੂਟ ॥ ਜਾ ਕਾ ਨਾਮੁ ਸਿਮਰਤ, ਭਉ ਜਾਇ ॥ ਤੈਸੇ ਸੰਤ ਜਨਾ ਰਾਖੈ, ਹਰਿਰਾਇ ॥੧॥ ਐਸੇ ਰਾਖਨਹਾਰ ਦਇਆਲ ॥ ਜਤ ਕਤ ਦੇਖਉ, ਤੁਮ ਪ੍ਰਤਿਪਾਲ ॥੧॥ਰਹਾਉ॥ ਜਲੁ ਪੀਵਤ, ਜਿਉ ਤਿਖਾ ਮਿਟੰਤ ॥ ਧਨ ਬਿਗਸੈ, ਗ੍ਰਿਹਿ ਆਵਤ ਕੰਤ ॥ ਲੋਭੀ ਕਾ ਧਨੁ, ਪ੍ਰਾਣ ਅਧਾਰੁ ॥ ਤਿਉ ਹਰਿਜਨ, ਹਰਿ ਹਰਿ ਨਾਮ ਪਿਆਰੁ ॥੨॥ ਕਿਰਸਾਨੀ, ਜਿਉ ਰਾਖੈ ਰਖਵਾਲਾ ॥ ਮਾਤ ਪਿਤਾ, ਦਇਆ ਜਿਉ ਬਾਲਾ ॥ ਪ੍ਰੀਤਮੁ ਦੇਖਿ, ਪ੍ਰੀਤਮੁ ਮਿਲਿ ਜਾਇ ॥ ਤਿਉ ਹਰਿਜਨ ਰਾਖੈ ਕੰਠਿ ਲਾਇ ॥੩॥ ਜਿਉ ਅੰਧੁਲੇ, ਪੇਖਤ ਹੋਇ ਅਨੰਦ ॥ ਗੂੰਗਾ ਬਕਤ, ਗਾਵੈ ਬਹੁ ਛੰਦ ॥ ਪਿੰਗੁਲ ਪਰਬਤ ਪਰਤੇ ਪਾਰਿ ॥ ਹਰਿ ਕੈ ਨਾਮਿ ਸਗਲ ਉਧਾਰਿ ॥੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਦੇਖਉਂ, ਜਿਉਂ, ਤਿਉਂ,

**ਪਦ ਅਰਥ:** ਦਾਵਾ ਅਗਨਿ-ਜੰਗਲ ਦੀ ਅੱਗ। ਰਹੇ-ਰਹਿੰਦੀ ਹੈ। ਸੰਕਟ ਤੇ-ਦੁਖ ਤੋਂ। ਛੂਟ-ਛੁਟ (ਬਚ) ਜਾਂਦਾ ਹੈ। ਸਿਮਰਤ-ਸਿਮਰਦਿਆਂ। ਭਉ-ਡਰ। ਹਰਿ ਰਾਇ-ਹਰੀ ਰਾਜਾ, ਪਰਮਾਤਮਾ।੧। ਜਤ ਕਤ-ਜਿਥੇ ਕਿਥੇ। ਦੇਖਉ-ਮੈਂ ਵੇਖਦਾ ਹਾਂ। ਪ੍ਰਤਿਪਾਲ-ਪਾਲਨਾ ਕਰਨ ਵਾਲੇ।੧।ਰਹਾਉ। ਜਲੁ-ਪਾਣੀ। ਜਿਉ-ਜਿਵੇਂ। ਤਿਖਾ-ਤੇਹ, ਪਿਆਸ। ਮਿਟੰਤ-ਮਿਟ ਜਾਂਦੀਹੈ, ਬੁਝ ਜਾਂਦੀ ਹੈ। ਧਨ-ਇਸਤ੍ਰੀ। ਬਿਗਸੈ-ਪ੍ਰਸੰਨ ਹੁੰਦੀ ਹੈ। ਗ੍ਰਿਹਿ-ਘਰ ਵਿਚ। ਕੰਤ-ਪਤੀ। ਪ੍ਰਾਣ ਅਧਾਰ-ਜੀਵਨ ਦਾ ਆਸਰਾ।੨। ਕਿਰਸਾਨੀ-ਖੇਤੀ। ਦਇਆ-ਰਹਿਮ (ਤਰਸ ਕਰਦੀ ਹੈ)। ਬਾਲਾ-ਬੱਚੇ (ਉਤੇ)। ਪ੍ਰੀਤਮੁ ਦੇਖਿ-ਪਿਆਰੇ ਨੂੰ ਵੇਖ ਕੇ। ਕੰਠਿ-ਗਲੇ ਨਾਲ।੩। ਅੰਧੁਲੇ-ਅੰਨ੍ਹੇ ਨੂੰ। ਪੇਖਤ-ਦਿਸ ਪੈਣ ਤੇ। ਗੂੰਗਾ-ਗੁੰਗਾ। ਬਕਤ-ਬੋਲਣ ਲਗ ਪੈਣ ਤੇ। ਪਿੰਗੁਲ-ਪਿੰਗਲਾ, ਲੂਲ੍ਹਾ। ਪਰਬਤ-ਪਹਾੜ। ਪਰ ਤੇ-ਪਹਾੜ ਤੋਂ। ਨਾਮਿ-ਨਾਮ ਦੁਆਰਾ। ਸਗਲ ਉਧਾਰਿ-ਸਾਰਿਆਂ ਦਾ ਨਿਸਤਾਰਾ ਹੁੰਦਾ ਹੈ।੪।

**ਅਰਥ:** (ਹੇ ਭਾਈ! ਜਿਵੇਂ) ਜੰਗਲ ਦੀ ਅੱਗ ਵਿਚੋਂ ਵੀ (ਕੋਈ) ਹਰੇ ਬੂਟੇ ਬਚੇ ਰਹਿੰਦੇ ਹਨ (ਉਨ੍ਹਾਂ ਨੂੰ ਅੱਗ ਨਹੀਂ ਸਾੜਦੀ)। ਮਾਤਾ ਦੇ ਗਰਭ ਵਿਚ (ਬੱਚਾ) ਦੁਖਾਂ ਤੋਂ ਬਚ ਨਿਕਲਦਾ ਹੈ, ਜਿਸ (ਪ੍ਰਭੂ ਦਾ) ਨਾਮ ਸਿਮਰਦਿਆਂ ਡਰ ਦੂਰ ਹੋ ਜਾਂਦਾ ਹੈ, ਉਸੇ ਤਰ੍ਹਾਂ ਪਰਮਾਤਮਾ (ਆਪਣੇ) ਸੰਤ ਜਨਾ ਨੂੰ (ਆਪ ਹੀ ਦੁਖਾਂ ਕਲੇਸ਼ਾਂ ਤੋਂ) ਬਚਾਂਦਾ ਹੈ।੧।

ਹੇ ਇਹੋ ਜਿਹੇ ਰਖਵਾਲੇ ਦਇਆਲੂ ਪ੍ਰਭੂ! (ਮੈਂ) ਜਿਥੇ ਕਿਥੇ ਵੇਖਦਾ ਹਾਂ ਤੂੰ (ਸਭ ਦੀ) ਪਾਲਨਾ ਕਰਦਾ ਹੈਂ।੧।ਰਹਾਉ।

(ਹੇ ਭਾਈ!) ਜਿਵੇਂ ਪਾਣੀ ਪੀਂਦਿਆਂ ਪਿਆਸ ਮਿਟ ਜਾਂਦੀ ਹੈ। (ਜਿਵੇਂ) ਪਤੀ ਘਰ ਵਿਚ ਆਉਂਦਾ ਹੈ ਤਾਂ ਇਸਤ੍ਰੀ ਪ੍ਰਸੰਨ ਹੋ ਜਾਂਦੀ ਹੈ। (ਜਿਵੇਂ) ਲਾਲਚੀ (ਮਨੁੱਖ) ਦਾ ਜੀਵਨ-ਆਸਰਾ ਧਨ (ਪਦਾਰਥ ਹੁੰਦਾ) ਹੈ। ਤਿਵੇਂ ਹਰੀ ਜਨ ਦੇ (ਹਿਰਦੇ ਵਿਚ) ਹਰਿ ਹਰਿ ਨਾਮ ਦਾ ਪਿਆਰ (ਹੁੰਦਾ) ਹੈ।੨।

(ਹੇ ਭਾਈ!) ਜਿਵੇਂ ਰਖਵਾਲਾ ਖੇਤੀ ਦੀ ਰਾਖੀ ਕਰਦਾ ਹੈ, ਜਿਵੇਂ ਮਾਤਾ ਪਿਤਾ ਦੀ (ਆਪਣੇ) ਬਚਿਆਂ ਉਤੇ ਦਇਆ ਦ੍ਰਿਸ਼ਟੀ (ਹੁੰਦੀ ਹੈ)। (ਜਿਵੇਂ) ਪਿਆਰੇ ਮਿਤਰ ਨੂੰ ਵੇਖ ਕੇ ਮਿਤਰ ਮਿਲ ਜਾਂਦਾ ਹੈ, ਤਿਵੇਂ ਹਰੀ (ਆਪਣੇ) ਸੇਵਕਾਂ ਨੂੰ (ਆਪਣੇ) ਗਲ ਨਾਲ ਲਾ ਕੇ ਰਖਦਾ ਹੈ।੩।

(ਹੇ ਭਾਈ!) ਜਿਵੇਂ ਅੰਨ੍ਹੇ (ਮਨੁੱਖ) ਨੂੰ ਵੇਖਣ ਦੀ (ਸਮਰਥਾ ਮਿਲ ਜਾਏ ਤਾਂ ਉਹ) ਅਨੰਦ ਹੁੰਦਾ ਹੈ, (ਜਿਵੇਂ) ਗੁੰਗਾ ਬੋਲਣ ਦੀ (ਸ਼ਕਤੀ ਪਾ ਲਵੇ ਤਾਂ) ਉਚੀ ਸੁਰ ਨਾਲ ਬਹੁਤ ਉਚਾ (ਗਾ ਕੇ, ਅਨੰਦ ਮਾਣਦਾ ਹੈ)। (ਜਿਵੇਂ) ਲੂਲ੍ਹਾ (ਮਨੁੱਖ) ਪਹਾੜ ਤੋਂ ਪਾਰ ਹੋ ਕੇ (ਖੁੱਸ਼ ਹੁੰਦਾ ਹੈ, ਤਿਵੇਂ) ਹਰੀ ਦੇ ਨਾਮ (ਜਪਣ) ਨਾਲ ਸਾਰਿਆਂ ਦਾ ਨਿਸਤਾਰਾ ਹੋ ਜਾਂਦਾ ਹੈ।੪।

**ਜਿਉ ਪਾਵਕ ਸੰਗਿ, ਸੀਤ ਕੋ ਨਾਸ ॥ ਐਸੇ ਪ੍ਰਾਛਤ, ਸੰਤ ਸੰਗਿ ਬਿਨਾਸ ॥ ਜਿਉ ਸਾਬੁਨਿ, ਕਾਪਰ ਊਜਲ ਹੋਤ ॥ ਨਾਮ ਜਪਤ, ਸਭੁ ਭ੍ਰਮੁ ਭਉ ਖੋਤ ॥੫॥ ਜਿਉ ਚਕਵੀ, ਸੂਰਜ ਕੀ ਆਸ ॥ ਜਿਉ ਚਾਤ੍ਰਿਕ, ਬੂੰਦ ਕੀ ਪਿਆਸ ॥ ਜਿਉ ਕੁਰੰਕ, ਨਾਦ**

**ਕਰਨ ਸਮਾਨੇ ॥ ਤਿਉ ਹਰਿਨਾਮ, ਹਰਿ ਜਨ ਮਨਹਿ ਸੁਖਾਨੇ ॥੬॥ ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ ॥ ਦਇਆਲ ਭਏ, ਤਾ ਆਏ ਚੀਤਿ ॥ ਦਇਆ ਧਾਰੀ, ਤਿਨਿ ਧਾਰਣਹਾਰ ॥ ਬੰਧਨ ਤੇ ਹੋਈ ਛੁਟਕਾਰ ॥੭॥ ਸਭਿ ਥਾਨ ਦੇਖੇ, ਨੈਣ ਅਲੋਇ ॥ ਤਿਸੁ ਬਿਨੁ, ਦੂਜਾ ਅਵਰੁ ਨਾ ਕੋਇ ॥ ਭ੍ਰਮ ਭੈ ਛੂਟੇ, ਗੁਰ ਪਰਸਾਦ ॥ ਨਾਨਕ, ਪੇਖਿਓ ਸਭੁ ਬਿਸਮਾਦ ॥੮॥੪॥**

**ਪਦ ਅਰਥ:** ਪਾਵਕ ਸੰਗਿ-ਅੱਗ ਨਾਲ। ਸੀਤ-ਸਰਦੀ। ਪ੍ਰਾਛਤ-ਪਾਪ। ਕਾਪਰ-ਕਪੜੇ। ਊਜਲ ਹੋਤ-ਸਾਫ ਸੁਥਰੇ ਹੋ ਜਾਂਦੇ ਹਨ। ਭ੍ਰਮੁ-ਭਟਕਣ। ਖੋਤ-ਖੋਇਆ, ਨਾਸ਼ ਹੋ ਜਾਂਦਾ ਹੈ।੫। ਆਸ-ਉਡੀਕ। ਚਾਤ੍ਰਿਕ-ਪਪੀਹਾ। ਬੂੰਦ-(ਸ੍ਵਾਂਤੀ) ਬੂੰਦ। ਕੁਰੰਕ-ਹਿਰਨ। ਨਾਦ-(ਘੰਡੇਹੇੜੇ ਦੀ) ਆਵਾਜ਼। ਕਰਨ-ਕੰਨ। ਸਮਾਨੇ-ਲੀਨ। ਮਨਹਿ-ਮਨ ਵਿਚ। ਸੁਖਾਨੇ-ਸੁਖਾਉਂਦੇ, ਚੰਗੇ ਲਗਦੇ ਹਨ।੬। ਧਾਰਣਹਾਰ-ਧਾਰਣ (ਕਰਨ) ਵਾਲੇ ਨੇ। ਤੇ-ਤੋਂ। ਛੁਟਕਾਰ-ਖਲਾਸੀ।੭। ਨੈਣ ਅਲੋਇ-ਅੱਖਾਂ ਨਾਲ ਵੇਖ ਕੇ। ਅਵਰੁ-ਹੋਰ। ਪਰਸਾਦ-ਕਿਰਪਾ ਦਾ (ਸਦਕਾ)। ਬਿਸਮਾਦ-ਅਸਚਰਜ ਰੂਪ ਪ੍ਰਭੂ।੮।

**ਅਰਥ:** (ਹੇ ਭਾਈ!) ਜਿਵੇਂ ਅੱਗ ਦੇ ਨਾਲ ਠੰਡ (ਸਰਦੀ) ਦਾ ਨਾਸ਼ ਹੋ ਜਾਂਦਾ ਹੈ ਇਵੇਂ ਹੀ ਸੰਤਾਂ ਦੇ ਸੰਗ ਨਾਲ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਜਿਵੇਂ ਸਾਬਣ (ਲਾਉਣ ਨਾਲ) ਕਪੜੇ ਨਿਰਮਲ (ਸਾਫ ਸੁਥਰੇ) ਹੋ ਜਾਂਦੇ ਹਨ, (ਤਿਵੇਂ) ਨਾਮ ਜਪਦਿਆਂ (ਹਰ ਪ੍ਰਕਾਰ ਦਾ) ਸਾਰਾ ਭ੍ਰਮ ਤੇ ਡਰ ਦੂਰ ਹੋ ਜਾਂਦਾ ਹੈ।੫।

ਜਿਸ ਤਰ੍ਹਾਂ ਚਕਵੀ ਨੂੰ ਸੂਰਜ ਦੀ ਉਡੀਕ ਲਗੀ ਰਹਿੰਦੀ ਹੈ, ਜਿਵੇਂ ਪਪੀਹੇ ਨੂੰ ਸ੍ਵਾਂਤੀ ਬੂੰਦ ਦੀ ਪਿਆਸ (ਲਗੀ ਰਹਿੰਦੀ ਹੈ)। ਜਿਸ ਤਰ੍ਹਾਂ ਹਰਨ ਦੇ ਕੰਨ (ਘੰਡੇਹੇੜੇ ਦੀ) ਆਵਾਜ਼ (ਸੁਣਦਿਆਂ) ਉਸ ਵਿਚ ਸਮਾਅ ਜਾਂਦੇ ਹਨ (ਭਾਵ ਲੀਨ ਹੋ ਜਾਂਦੇ ਹਨ), ਤਿਵੇਂ ਹਰੀ ਦੇ ਸੇਵਕਾਂ ਦੇ ਮਨਾ ਵਿਚ ਹਰੀ ਦਾ ਨਾਮ ਸੁਖਾਉਂਦਾ (ਚੰਗਾ ਲਗਦਾ) ਹੈ।੬।

(ਹੇ ਪ੍ਰਭੂ!) ਤੇਰੀ ਕਿਰਪਾ ਨਾਲ ਹੀ (ਤੇਰੇ ਨਾਲ) ਪ੍ਰੀਤ ਲਗੀ ਹੈ, (ਜਦੋਂ ਤੁਸੀਂ) ਦਿਆਲ ਹੋਏ ਤਾਂ ਚਿਤ ਵਿਚ (ਯਾਦ) ਆਏ। (ਹੇ ਭਾਈ!) ਉਸ ਦਇਆ ਕਰਨ ਵਾਲੇ (ਪ੍ਰਭੂ) ਨੇ (ਆਪਣੀ) ਕਿਰਪਾ ਕੀਤੀ (ਅਤੇ) ਬੰਧਨਾਂ ਤੋਂ ਛੁਟਕਾਰਾ ਹੋ ਗਿਆ।੭।

(ਮੈਂ) ਸਾਰੇ ਥਾਂ (ਆਪਣੀਆਂ) ਅੱਖਾਂ ਨਾਲ (ਨੀਝ ਲਾ ਕੇ) ਵੇਖੇ ਹਨ, ਮੈਨੂੰ ਉਸ (ਪਰਮੇਸ਼ਰ ਤੋਂ) ਬਿਨਾ ਹੋਰ ਕੋਈ ਦੂਜਾ ਨਹੀਂ (ਦਿੱਸਿਆ)। ਗੁਰੂ ਕਿਰਪਾ ਦਾ (ਸਦਕਾ), ਭਰਮ ਤੇ ਡਰ ਛੁਟ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਅਸਾਂ) ਸਭ (ਪਾਸੇ) ਵਿਸਮਾਦ ਹੀ ਵਿਸਮਾਦ (ਪ੍ਰਭੂ ਦਾ ਦਰਸ਼ਨ) ਵੇਖਿਆ ਹੈ।੮।੪।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਦੇ ਆਰੰਭ ਵਿਚ ਹੀ ਜੀਵ ਨੂੰ ਭਰੋਸਾ ਦਿਵਾਇਆ ਹੈ ਕਿ ਜਿਵੇਂ ਜੰਗਲ ਨੂੰ ਅਗ ਲਗ ਜਾਂਦੀ ਹੈ ਤਾਂ ਉਸ ਵਿਚੋਂ ਵੀ ਕਈ ਬੂਟੇ ਬਚ ਜਾਂਦੇ ਹਨ ਭਾਵ ਸੜਦੇ ਨਹੀਂ। ਜਿਵੇਂ ਮਾਤਾ ਦੇ ਗਰਭ ਵਿਚ ਪ੍ਰਭੂ ਬਚੇ ਦੀ ਪਾਲਨਾ ਕਰਦਾ ਹੈ ਅਤੇ ਉਸ ਨੂੰ ਸੇਕ ਨਹੀਂ ਲਗਦਾ, ਤਿਵੇਂ ਪ੍ਰਭੂ ਆਪਣੇ ਭਗਤਾਂ ਦੀ ਹਰ ਥਾਂ

ਰਖਿਆ ਕਰਦਾ ਹੈ। ਭਗਤਾਂ ਦਾ ਪਿਆਰ ਵੀ ਕਮਾਲ ਦਾ ਹੈ। ਰਬੀ ਸੰਤਾਂ ਨੂੰ ਪਰਮੇਸ਼ਰ ਦਾ ਨਾਮ ਇਉਂ ਪਿਆਰਾ ਲਗਦਾ ਹੈ ਜਿਵੇਂ ਕਿਸਾਨ ਨੂੰ ਖੇਤੀ, ਮਾਤਾ ਪਿਤਾ ਨੂੰ ਬਚੇ, ਆਸ਼ਕਾਂ ਨੂੰ ਮਾਸ਼ੂਕ, ਪਿਆਰੇ ਲਗਦੇ ਹਨ। ਕਾਰਨ ਇਹ ਹੈ ਕਿ ਸੰਤ ਜਨ ਗੁਰ-ਪਰਮੇਸ਼ਰ ਨੂੰ ਹਰ ਵੇਲੇ ਆਪਣੇ ਅੰਗ ਸੰਗ ਸਮਝਦੇ ਹਨ, ਉਸ ਦੀ ਆਗਿਆ ਵਿਚ ਚਲਦੇ ਹਨ ਅਤੇ ਪ੍ਰਭੂ ਹਰ ਥਾਂ ਉਨ੍ਹਾਂ ਦੀ ਸਹਾਇਤਾ ਕਰਦਾ ਹੈ।

**ਰਾਮਕਲੀ ਮਹਲਾ ੫ ॥ ਜੀਅ ਜੰਤ ਸਭਿ ਪੇਖੀਅਹਿ, ਪ੍ਰਭ ਸਗਲ ਤੁਮਾਰੀ ਧਾਰਨਾ ॥੧॥ ਇਹੁ ਮਨੁ, ਹਰਿ ਕੈ ਨਾਮਿ ਉਧਾਰਨਾ ॥੧॥ਰਹਾਉ॥ ਖਿਨ ਮਹਿ ਥਾਪਿ ਉਥਾਪੇ ਕੁਦਰਤਿ, ਸਭਿ ਕਰਤੇ ਕੇ ਕਾਰਨਾ ॥੨॥ ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ, ਸਾਧੂ ਸੰਗਿ ਬਿਦਾਰਨਾ॥੩॥ ਨਾਮੁ ਜਪਤ ਮਨੁ ਨਿਰਮਲ ਹੋਵੈ, ਸੂਖੇ ਸੂਖਿ ਗੁਦਾਰਨਾ ॥੪॥ ਭਗਤ ਸਰਣਿ ਜੋ ਆਵੈ ਪ੍ਰਾਣੀ, ਤਿਸੁ ਈਹਾ ਊਹਾ ਨ ਹਾਰਨਾ॥੫॥ ਸੂਖ ਦੂਖ ਇਸੁ ਮਨ ਕੀ ਬਿਰਥਾ, ਤੁਮ ਹੀ ਆਗੈ ਸਾਰਨਾ॥੬॥ ਤੂ ਦਾਤਾ ਸਭਨਾ ਜੀਆ ਕਾ, ਆਪਨ ਕੀਆ ਪਾਲਨਾ॥੭॥ ਅਨਿਕ ਬਾਰ ਕੋਟਿ ਜਨ ਊਪਰਿ ਨਾਨਕੁ ਵੰਞੈ ਵਾਰਨਾ ॥੮॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੇਖੀਅਹਿੰ, ਮਹਿੰ, ਈਹਾਂ, ਊਹਾਂ, ਜੀਆਂ।

**ਪਦ ਅਰਥ:** ਪੇਖਅਹਿ-ਵੇਖੇ ਜਾਂਦੇ ਹਨ। ਪ੍ਰਭ-ਹੇ ਪ੍ਰਭੂ!। ਤੁਮਾਰੀ ਧਾਰਨਾ-ਤੁਹਾਡੀ ਟਿਕਾਈ ਹੋਈ (ਰਚਨਾ) ਹੈ। ਨਾਮਿ-ਨਾਮ ਦੁਆਰਾ। ਉਧਾਰਨਾ-ਤਾਰਨਾ ਹੈ।੧। ਖਿਨ ਮਹਿ-(ਇਕ) ਛਿਨ ਵਿਚ। ਥਾਪਿ-ਬਣਾ ਕੇ। ਉਥਾਪੇ-ਢਾਹ ਦੇਂਦਾ ਹੈ। ਕੁਦਰਤਿ-ਰਚਨਾ। ਕਾਰਨਾ-ਕਾਰਨ, ਢੰਗ।੨। ਬਿਦਾਰਨਾ-ਪਾੜਨਾ, ਨਾਸ਼ ਕੀਤਾ ਜਾ ਸਕਦਾ।੩। ਸੂਖੇ ਸੂਖਿ-ਨਿਰੇ ਸੁਖ ਵਿਚ ਹੀ। ਗੁਜ਼ਾਰਨਾ-ਬਤੀਤ ਕਰਨਾ।੪। ਬਿਰਥਾ-ਹਾਲਤ, ਫਰਿਆਦ। ਸਾਰਨਾ-(ਬਿਆਨ ਕਰਨਾ) ਦਸਣਾ ਹੈ।੬। ਆਪਨ ਕੀਆ-ਆਪਣਾ (ਪੈਦਾ) ਕੀਤਾ ਹੋਇਆ। ਪਾਲਨਾ-ਪਾਲਣਾ, ਪੋਸਣਾ।੭। ਅਨਿਕ ਬਾਰ ਕੋਟਿ-ਅਨੇਕਾਂ ਵਾਰੀ ਕਰੋੜਾਂ ਵਾਰੀ। ਜਨ ਊਪਰਿ-ਜਨ ਤੋਂ। ਵੰਞੈ-ਜਾਂਦਾ ਹੈ। ਵਾਰਨਾ-ਸਦਕੇ, ਬਲਿਹਾਰ।੮।

**ਅਰਥ:** (ਹੇ ਪ੍ਰਭੂ!) ਸਾਰੇ ਜੀਵ ਜੰਤੂ (ਜਿਤਨੇ ਭੀ) ਵੇਖੇ ਹਨ (ਇਹ) ਸਾਰੀ ਤੇਰੀ ਹੀ ਧਾਰੀ ਹੋਈ (ਰਚਨਾ) ਹੈ।੧।

(ਹੇ ਭਾਈ!) ਇਸ ਮਨ ਨੂੰ ਹਰੀ ਦੇ ਨਾਮ ਦੁਆਰਾ ਹੀ (ਸੰਸਾਰ ਸਾਗਰ ਤੋਂ) ਤਾਰਿਆ ਜਾ ਸਕਦਾ ਹੈ।੧।ਰਹਾਉ।

(ਹੇ ਭਾਈ! ਕਰਤਾ ਪੁਰਖ ਆਪਣੀ) ਕੁਦਰਤਿ ਛਿਨ ਵਿਚ ਬਣਾ ਕੇ ਢਾਹ ਦਿੰਦਾ ਹੈ। (ਇਹ) ਸਾਰੇ ਕਰਤੇ ਦੇ ਹੀ ਕਾਰਨ (ਖੇਲ) ਹਨ।੨।

ਕਾਮ, ਕ੍ਰੋਧ, ਲੋਭ, ਝੂਠ ਅਤੇ ਨਿੰਦਾ (ਆਦਿਕ ਵਿਕਾਰਾਂ ਨੂੰ) ਸਾਧੂ (ਗੁਰੂ) ਦੇ ਸੰਗ ਨਾਲ ਨਾਸ਼ ਕੀਤਾ ਜਾ ਸਕਦਾ ਹੈ।੩।

(ਪਰਮੇਸ਼ਰ ਦਾ) ਨਾਮ ਜਪਦਿਆਂ ਮਨ ਪਵਿਤਰ ਹੁੰਦਾ ਹੈ (ਅਤੇ ਸਾਰਾ ਸਮਾਂ) ਸੁਖਾਂ ਹੀ ਸੁਖਾਂ ਵਿਚ ਬਤੀਤ ਕਰੀਦਾ ਹੈ।੪।

(ਹੇ ਭਾਈ!) ਜਿਹੜਾ ਮਨੁੱਖ ਭਗਤਾਂ ਦੀ ਸ਼ਰਨ ਵਿਚ ਆਉਂਦਾ ਹੈ (ਉਹ) ਇਥੇ ਉਥੇ (ਲੋਕ ਪਰਲੋਕ ਵਿਚ ਆਪਣੀ ਜੀਵਨ-ਬਾਜ਼ੀ) ਨਹੀਂ ਹਾਰਦਾ।੫।

(ਹੇ ਪ੍ਰਭੂ!) ਸੁਖ ਤੇ ਦੁਖ ਇਸ ਮਨ ਦੀ ਜੋ ਵੀ ਬਿਰਥਾ (ਪੀੜਾ) ਹੋਵੇ (ਉਹ) ਤੇਰੇ ਅਗੇ ਹੀ ਸਾਰਦਾ (ਬਿਆਨ ਕਰਦਾ ਹੈ)।੬।

(ਹੇ ਪ੍ਰਭੂ!) ਤੂੰ ਸਾਰੇ ਜੀਆਂ ਦਾ ਦਾਤਾ ਹੈਂ, (ਤੇਰਾ) ਆਪਣਾ (ਪੈਦਾ) ਕੀਤਾ ਹੋਇਆ (ਜਗਤ ਹੈ) ਤੂੰ ਆਪ ਹੀ ਇਸ ਨੂੰ ਪਾਲਣਾ ਹੈ।੭।

(ਹੇ ਪ੍ਰਭੂ! ਤੇਰਾ ਦਾਸ) ਨਾਨਕ ਅਨੇਕਾਂ ਤੇ ਕਰੋੜਾਂ ਵਾਰੀ (ਤੇਰੇ ਸੰਤ) ਜਨਾ (ਦੇ ਚਰਨਾ) ਤੋਂ ਸਦਕੇ-ਬਲਿਹਾਰ ਜਾਂਦਾ ਹੈ।੮।੫।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੂੰ ਹਾਜ਼ਰ ਹਜ਼ੂਰ ਸਮਝ ਕੇ ਉਸ ਦੀ ਵਡਿਆਈ ਕਰਨੀ ਸਭ ਤੋਂ ਸ੍ਰੇਸ਼ਟ ਕਰਣੀ ਹੈ। ਆਪਣਾ ਦੁਖ ਸੁਖ ਪਰਮੇਸ਼ਰ ਅਗੇ ਫੋਲਣਾ ਹੀ ਯੋਗ ਹੈ ਕਿਉਂਕਿ ਸੰਸਾਰ ਦੇ ਸਾਰੇ ਲੋਕ ਚਿੰਤਾ ਵਿਚ ਗ੍ਰਸੇ ਹੋਏ ਹਨ। ਗੁਰਬਾਣੀ ਵਿਚ ਇਹ ਆਦੇਸ਼ ਵੀ ਦਿੱਤਾ ਹੈ:–

੧. **ਜੀਅ ਕੀ ਬਿਰਥਾ ਹੋਇ,ਸੁ ਗੁਰ ਪਹਿ ਅਰਦਾਸਿ ਕਰਿ ॥** [ਪੰਨਾ ੫੧੯ ਅਥਵਾ

੨. **ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ, ਤਾ ਆਗੈ ਅਪਨੀ ਬਿਰਥਾ, ਬਹੁ ਬਹੁਤ ਕਢਾਸਾ ॥ ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ, ਜੋ ਤੁਮਰੇ ਦੂਖ ਤਤਕਾਲ ਕਟਾਸਾ॥**

[ਪੰਨਾ ੮੬੫

ਆਪਣੇ ਸਾਈਂ ਦਾ ਆਸਰਾ ਲੈਣਾ ਉਸ ਤੋਂ ਵਾਰ ਵਾਰ ਸਦਕੇ ਤੇ ਕੁਰਬਾਨ ਜਾਣਾ ਇਹ ਸਭ ਤੋਂ ਵਡੀ ਭਗਤੀ ਹੈ।

**ਰਾਮਕਲੀ ਮਹਲਾ ੫ ਅਸਟਪਦੀ ॥**

**੧ੴ ਸਤਿਗੁਰ ਪ੍ਰਸਾਦਿ ॥ ਦਰਸਨੁ ਭੇਟਤ ਪਾਪ ਸਭਿ ਨਾਸਹਿ, ਹਰਿ ਸਿਉ ਦੇਇ ਮਿਲਾਈ ॥੧॥ ਮੇਰਾ ਗੁਰੁ ਪਰਮੇਸਰੁ ਸੁਖਦਾਈ ॥ ਪਾਰਬ੍ਰਹਮ ਕਾ ਨਾਮੁ ਦ੍ਰਿੜਾਏ, ਅੰਤੇ ਹੋਇ ਸਖਾਈ ॥੧॥ਰਹਾਉ॥ ਸਗਲ ਦੂਖ ਕਾ ਡੇਰਾ ਭੰਨਾ, ਸੰਤ ਧੂਰਿ ਮੁਖਿ ਲਾਈ ॥੨॥ ਪਤਿਤ, ਪੁਨੀਤ ਕੀਏ ਖਿਨ ਭੀਤਰਿ, ਅਗਿਆਨੁ ਅੰਧੇਰੁ ਵਞਾਈ ॥੩॥ ਕਰਣ ਕਾਰਣ ਸਮਰਥੁ ਸੁਆਮੀ, ਨਾਨਕ ਤਿਸੁ ਸਰਣਾਈ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਸਹਿੰ, ਸਿਉਂ।

**ਪਦ ਅਰਥ:** ਭੇਟਤ-ਭੇਟਦਿਆਂ, ਮਿਲਦਿਆਂ। ਨਾਸਹਿ-ਨਾਸ਼ ਹੋ ਜਾਂਦੇ ਹਨ। ਹਰ ਸਿਉ-ਹਰੀ ਨਾਲ।੧। ਸੁਖਦਾਈ-ਸੁਖਾਂ ਦਾ ਦਾਤਾ। ਦ੍ਰਿੜਾਏ-ਪੱਕਾ ਕਰਾਂਦਾ ਹੈ। ਅੰਤੇ-ਅੰਤ ਸਮੇਂ। ਸਖਾਈ-ਸਾਥੀ।੧।ਰਹਾਉ। ਡੇਰਾ-ਟਿਕਾਣਾ। ਭੰਨਾ-ਨਾਸ਼ ਹੋ ਗਿਆ। ਮੁਖਿ ਲਾਈ-ਮੂੰਹ ਤੇ ਮਲੀ।੨। ਪਤਿਤ-ਆਚਰਨ ਹੀਣ। ਪੁਨੀਤ-ਪਵਿੱਤਰ। ਖਿਨ ਭੀਤਰਿ-ਛਿਨ ਵਿਚ। ਵੰਞਾਈ-ਵੰਞਾ ਕੇ, ਦੂਰ ਕਰਕੇ। ਕਰਣ ਕਾਰਣ-ਜਗਤ ਦਾ ਮੂਲ।੪।

ਅਰਥ: (ਹੇ ਭਾਈ! ਗੁਰੂ ਦਾ) ਦਰਸ਼ਨ ਕਰਦਿਆਂ ਹੀ ਸਾਰੇ ਪਾਪ ਨਾਸ਼ ਹੋ ਜਾਂਦੇ ਹਨ (ਅਤੇ ਗੁਰੂ, ਸ਼ਰਨ ਵਿਚ ਆਏ ਜੀਆਂ ਨੂੰ) ਹਰੀ ਨਾਲ ਮਿਲਾ ਦਿੰਦਾ ਹੈ।੧।

ਮੇਰਾ ਗੁਰੂ ਪਰਮੇਸ਼ਰ ਰੂਪ ਸੁਖਾਂ ਦਾ ਦਾਤਾ ਹੈ। (ਗੁਰੂ) ਪਰਮੇਸ਼ਰ ਦਾ ਨਾਮ (ਹਿਰਦੇ ਵਿਚ) ਪੱਕਾ ਕਰਾਂਦਾ ਹੈ (ਅਤੇ) ਅੰਤ ਸਮੇਂ ਭੀ (ਦੁਖ ਸੁਖ ਦਾ) ਸਾਥੀ ਬਣਦਾ ਹੈ।੧।ਰਹਾਉ।

(ਹੇ ਭਾਈ! ਜਦ) ਸੰਤ (ਗੁਰੂ) ਦੀ ਧੂੜ (ਆਪਣੇ) ਮੂੰਹ ਤੇ ਮਲੀ, ਸਾਰੇ ਦੁਖਾਂ ਦਾ ਟਿਕਾਣਾ ਟੁੱਟ ਗਿਆ (ਭਾਵ ਪਵਿੱਤਰ ਕਰ ਦਿਤੇ)।੩।

(ਉਹ) ਮਾਲਕ (ਜੋ) ਜਗਤ ਦਾ ਮੂਲ (ਅਤੇ ਸਭ ਤਾਕਤਾਂ ਦਾ) ਮਾਲਕ ਹੈ, ਨਾਨਕ ਉਸ (ਪ੍ਰਭੂ) ਦੀ ਸ਼ਰਨ ਪਿਆ ਹੈ।੪।

**ਬੰਧਨ ਤੋੜਿ ਚਰਨ ਕਮਲ ਦ੍ਰਿੜਾਏ, ਏਕ ਸਬਦਿ ਲਿਵ ਲਾਈ ॥੫॥ ਅੰਧ ਕੂਪ ਬਿਖਿਆ ਤੇ ਕਾਢਿਓ, ਸਾਚ ਸਬਦਿ ਬਣਿ ਆਈ ॥੬॥ ਜਨਮ ਮਰਣ ਕਾ ਸਹਸਾ ਚੂਕਾ, ਬਾਹੁੜਿ ਕਤਹੁ ਨ ਧਾਈ ॥੭॥ ਨਾਮ ਰਸਾਇਣਿ ਇਹੁ ਮਨੁ ਰਾਤਾ, ਅੰਮ੍ਰਿਤੁ ਪੀ ਤ੍ਰਿਪਤਾਈ ॥੮॥ ਸੰਤ ਸੰਗਿ ਮਿਲਿ ਕੀਰਤਨੁ ਗਾਇਆ, ਨਿਹਚਲ ਵਸਿਆ ਜਾਈ ॥੯॥ ਪੂਰੈ ਗੁਰਿ ਪੂਰੀ ਮਤਿ ਦੀਨੀ, ਹਰਿ ਬਿਨੁ ਆਨ ਨ ਭਾਈ ॥੧੦॥ ਨਾਮੁ ਨਿਧਾਨੁ ਪਾਇਆ ਵਡਭਾਗੀ, ਨਾਨਕ, ਨਰਕਿ ਨ ਜਾਈ ॥੧੧॥**

**ਪਦ ਅਰਥ:** ਬੰਧਨ ਤੋੜਿ-(ਮਾਇਆ ਦੇ) ਬੰਧਨ ਤੋੜ ਕੇ। ਦ੍ਰਿੜਾਏ-ਪੱਕੇ ਕੀਤੇ, ਵਸਾਏ। ਸਬਦਿ-ਸ਼ਬਦ ਦੁਆਰਾ। ਲਿਵਲਾਈ-ਸੁਰਤਿ ਜੋੜੀ ਹੈ।੧। ਅੰਧ ਕੂਪ-ਅੰਨ੍ਹੇਰੇ ਵਾਲਾ (ਵਿਸ਼ਿਆਂ ਦਾ) ਖੂਹ। ਬਿਖਿਆ ਤੇ-ਮਾਇਆ ਤੋਂ। ਸਾਚ ਸਬਦਿ-ਸਦਾ ਥਿਰ ਰਹਿਣ ਵਾਲੇ ਸ਼ਬਦ ਨਾਲ। ਬਣਿ ਆਈ-(ਮਨ ਦੀ ਪ੍ਰੀਤ) ਬਣ ਗਈ ਹੈ।੬। ਸਹਸਾ-ਸੰਸਾ। ਚੂਕਾ-ਦੂਰ ਹੋ ਗਿਆ। ਬਹੁੜਿ-ਮੁੜ ਕੇ। ਕਤਹੁ-ਕਿਸੇ (ਪਾਸੇ)। ਨ ਧਾਈ-ਨਹੀਂ ਦੌੜਦਾ।੭। ਨਾਮ ਰਸਾਇਣਿ-ਨਾਮ ਦੇ ਰਸਾਂ ਦੇ ਘਰ ਵਿਚ। ਰਾਤਾ-ਰੰਗਿਆ ਗਿਆ ਹੈ। ਤ੍ਰਿਪਤਾਈ-ਰੱਜ ਗਿਆ ਹੈ।੮। ਨਿਹਚਲੁ-ਅਚਲ, ਪੱਕਾ।੯। ਆਨ-ਦੂਜਾ।੧੦। ਨਿਧਾਨ-ਖਜ਼ਾਨਾ। ਵਡਭਾਗੀ-ਵਡੇ ਭਾਗਾਂ ਨਾਲ। ਨਰਕਿ-ਨਰਕ ਵਿਚ।੧੧।

**ਅਰਥ:** (ਹੇ ਭਾਈ! ਗੁਰੂ ਨੇ ਮਾਇਆ ਦੇ) ਬੰਧਨ ਤੋੜ ਕੇ (ਪਰਮੇਸ਼ਰ ਦੇ) ਚਰਨ ਕਮਲ (ਹਿਰਦੇ ਵਿਚ) ਪੱਕੇ ਕਰਾ ਦਿੱਤੇ ਹਨ (ਅਤੇ) ਇਕ ਸ਼ਬਦ ਵਿਚ ਸੁਰਤਿ ਜੋੜ ਦਿਤੀ ਹੈ।੫।

ਮਾਇਆ (ਮੋਹ ਦੇ) ਹਨੇਰੇ ਖੂਹ ਚੋਂ (ਬਾਹਰ) ਕਢ ਦਿਤਾ ਹੈ, (ਅਤੇ) ਸਚੇ ਸ਼ਬਦ ਨਾਲ (ਪ੍ਰੀਤ) ਬਣ ਆਈ ਹੈ।੬।

(ਹੇ ਭਾਈ! ਹੁਣ) ਜਨਮ ਮਰਣ ਦਾ ਸੰਸਾ ਦੂਰ ਹੋ ਗਿਆ ਹੈ (ਅਤੇ) ਮਨ ਮੁੜ ਕੇ ਕਿਸੇ ਪਾਸੇ ਨਹੀਂ ਦੌੜਦਾ।੭।

ਨਾਮ ਦੇ ਰੱਸਾਂ ਵਾਲੇ ਘਰ ਵਿਚ (ਟਿਕ ਕੇ) ਇਹ ਮਨ ਰੰਗਿਆ ਗਿਆ ਹੈ (ਅਤੇ) ਅੰਮ੍ਰਿਤ ਪੀ ਕੇ ਰਜ ਗਿਆ ਹੈ।੮।

ਸੰਤ (ਗੁਰੂ) ਦੇ ਨਾਲ ਮਿਲ ਕੇ (ਪਰਮੇਸ਼ਰ ਦਾ) ਕੀਰਤਨ ਗਾਇਨ ਕਰਨ ਦਾ ਸਦਕਾ, ਅਚਲ (ਟਿਕਾਣੇ ਤੇ) ਜਾ ਵਸਿਆ ਹੈ।੯।

ਪੂਰੇ ਗੁਰੂ ਨੇ ਪੂਰੀ ਮਤਿ (ਬਖਸ਼) ਦਿਤੀ ਹੈ, (ਹੁਣ) ਹਰੀ ਦੇ (ਨਾਮ) ਤੋਂ ਬਿਨਾ ਹੋਰ (ਕੋਈ ਵਸਤੂ) ਚੰਗੀ ਨਹੀਂ ਲਗਦੀ।੧੦।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵਡੇ ਭਾਗਾਂ ਨਾਲ (ਜਿਸ ਨੇ) ਨਾਮ ਰੂਪੀ ਖਜ਼ਾਨਾ (ਗੁਰੂ ਤੋਂ) ਪ੍ਰਾਪਤ ਕਰ ਲਿਆ ਹੈ (ਉਹ) ਨਰਕ ਵਿਚ ਨਹੀਂ ਜਾਂਦਾ।੧੧।

**ਘਾਲ ਸਿਆਣਪ ਉਕਤਿ ਨ ਮੇਰੀ, ਪੂਰੈ ਗੁਰੂ ਕਮਾਈ ॥੧੨॥ ਜਪ ਤਪ ਸੰਜਮ ਸੁਚਿ ਹੈ ਸੋਈ, ਆਪੇ ਕਰੇ ਕਰਾਈ ॥੧੩॥ ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ, ਗੁਰ ਸਾਚੈ ਲਾਇ ਤਰਾਈ ॥੧੪॥ ਅਪਣੇ ਜੀਅ ਤੈ ਆਪਿ ਸਮ੍ਾਲੇ, ਆਪਿ ਲੀਏ ਲੜਿ ਲਾਈ ॥੧੫॥ ਸਾਚ ਧਰਮ ਕਾ ਬੇੜਾ ਬਾਂਧਿਆ, ਭਵਜਲੁ ਪਾਰਿ ਪਵਾਈ ॥੧੬॥ ਬੇਸੁਮਾਰ ਬੇਅੰਤ ਸੁਆਮੀ, ਨਾਨਕ ਬਲਿ ਬਲਿ ਜਾਈ ॥੧੭॥**

**ਪਦ ਅਰਥ:** ਉਕਤਿ-ਉਕਤੀ-ਯੁਕਤੀ, ਦਲੀਲ।੧੨। ਸੁਚਿ-ਸੁਚਮ, (ਸਰੀਰਕ) ਪਵਿਤ੍ਰਤਾ।੧੩। ਕਲਤ੍ਰ-ਇਸਤ੍ਰੀ। ਮਹਾ ਬਿਖਿਆ-ਵਡੀ ਮਾਇਆ। ਗੁਰਿ-ਗੁਰੂ ਨੇ। ਸਾਚੈ-ਸਚੇ ਵਿਚ।੧੪। ਲੜਿ-ਪਲੇ ਨਾਲ।੧੫। ਬੇੜਾ ਬਾਂਧਿਆ-ਬੇੜਾ ਬੰਨ੍ਹਿਆ, ਤਿਆਰ ਕੀਤਾ। ਪਾਰਿ ਪਵਾਈ-ਪਾਰ ਕਰਾ ਦਿੰਦਾ ਹੈ।੧੬। ਬੇਸੁਮਾਰ-ਗਿਣਤੀ ਤੋਂ ਬਾਹਰ।੧੭।

**ਅਰਥ:** ਮੇਰੀ ਆਪਣੀ ਸਿਆਣਪ, ਦਲੀਲ ਤੇ ਸੇਵਾ ਕੁਝ ਨਹੀਂ ਹੈ, (ਇਹ ਜੋ ਕੁਝ ਹੋਇਆ ਹੈ) ਪੂਰੇ ਗੁਰੂ ਦੀ ਕਮਾਈ (ਬਖਸ਼ਿਸ਼) ਹੈ।੧੨।

(ਅਸਲ ਵਿਚ) ਓਹੀ ਜਪ, ਤਪ, ਸੰਜਮ ਅਤੇ (ਸਰੀਰਕ) ਪਵਿਤ੍ਰਤਾ ਹੈ (ਜੋ ਗੁਰੂ) ਆਪ (ਮਿਹਰ) ਕਰਦਾ ਹੈ ਤੇ (ਸੇਵਾ) ਕਰਾਉਂਦਾ ਹੈ।੧੩।

ਪੁਤਰ, ਇਸਤਰੀ ਅਤੇ ਵੱਡੀ (ਬਲਵਾਨ) ਮਾਇਆ ਦੇ (ਮੋਹ) ਵਿਚੋਂ, ਗੁਰੂ ਨੇ ਸਚੇ (ਨਾਮ) ਵਿਚ ਲਾ ਕੇ (ਸੰਸਾਰ ਸਾਗਰ ਤੋਂ) ਤਰਾ ਲਿਆ (ਭਾਵ ਪਾਰ ਲੰਘਾ ਦਿਤਾ ਹੈ)।੧੪।

ਹੇ ਪ੍ਰਭੂ! (ਤੂੰ) ਆਪਣੇ (ਪੈਦਾ ਕੀਤੇ) ਜੀਵ ਆਪ ਹੀ ਸੰਭਾਲੇ ਹਨ ਭਾਵ ਉਨ੍ਹਾਂ ਦੀ ਸਾਰ ਲਈ ਹੈ (ਅਤੇ) ਆਪ ਹੀ (ਆਪਣੇ) ਪਲੇ ਨਾਲ ਲਾ ਲਿਆ ਹੈ।੧੫।

(ਗੁਰੂ ਨੇ ਕਿਰਪਾ ਕਰਕੇ) ਸਚ ਤੇ ਧਰਮ ਦਾ ਬੇੜਾ ਬੰਨ੍ਹ ਦਿਤਾ (ਤਿਆਰ ਕਰ ਦਿਤਾ ਹੈ ਜਿਸ ਦੇ ਫਲ ਸਰੂਪ) ਸੰਸਾਰ ਤੋਂ ਪਾਰ ਕਰ ਦਿਤਾ ਹੈ।੧੬।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਮਾਲਕ (ਜੋ) ਗਿਣਤੀ ਤੋਂ ਬਾਹਰ ਅਤੇ ਬੇਅੰਤ ਹੈ (ਮੈਂ ਉਸ ਤੋਂ) ਬਲਿਹਾਰ ਜਾਂਦਾ ਹਾਂ।੧੭।

**ਅਕਾਲ ਮੂਰਤਿ ਅਜੂਨੀ ਸੰਭਉ, ਕਲਿ ਅੰਧਕਾਰ ਦੀਪਾਈ ॥੧੮॥ ਅੰਤਰਜਾਮੀ ਜੀਅਨ ਕਾ ਦਾਤਾ, ਦੇਖਤ ਤ੍ਰਿਪਤਿ ਅਘਾਈ ॥੧੯॥ ਏਕੰਕਾਰੁ ਨਿਰੰਜਨੁ ਨਿਰਭਉ, ਸਭ ਜਲਿ ਥਲਿ ਰਹਿਆ ਸਮਾਈ ॥੨੦॥ ਭਗਤਿ ਦਾਨੁ ਭਗਤਾ ਕਉ ਦੀਨਾ, ਹਰਿ ਨਾਨਕੁ ਜਾਚੈ ਮਾਈ ॥੨੧॥੧॥੬॥**

**ਪਦ ਅਰਥ:** ਅਕਾਲ ਮੂਰਤਿ-ਮੌਤ ਤੋਂ ਰਹਿਤ ਹਸਤੀ। ਅਜੂਨੀ-ਜੂਨੀਆਂ ਤੋਂ ਰਹਿਤ। ਸੰਭਉ-ਆਪਣੇ ਆਪ ਤੋਂ ਪ੍ਰਕਾਸ਼ਮਾਨ। ਕਲਿ-ਕਲਯੁਗ ਵਿਚ। ਅੰਧਕਾਰ-ਹਨੇਰਾ। ਦੀਪਾਈ-ਚਾਨਣ ਕਰਦਾ ਹੈ।੧੮। ਤ੍ਰਿਪਤਿ ਅਘਾਈ-ਪੂਰਨ ਤੌਰ ਤੇ ਰਜ ਜਾਂਦਾ ਹੈ।੧੯। ਏਕੰਕਾਰੁ-ਇਕ ਰਸ ਵਿਆਪਕ ਪ੍ਰਭੂ। ਨਿਰੰਜਨੁ-ਮਾਇਆ ਦੇ ਪ੍ਰਭਾਵ ਤੋਂ ਰਹਿਤ। ਨਿਰਭਉ-ਭੈ ਤੋਂ ਰਹਿਤ। ਜਲਿ-ਪਾਣੀ ਵਿਚ। ਥਲਿ-ਧਰਤੀ ਵਿਚ।੨੦। ਭਗਤਿ-ਭਗਤੀ। ਭਗਤਾ ਕਉ-ਭਗਤਾਂ ਨੂੰ। ਜਾਚੈ-ਮੰਗਦਾ ਹੈ। ਮਾਈ-ਹੇ ਭਾਈ!।੨੧।

**ਅਰਥ:** (ਹੇ ਭਾਈ! ਉਹ ਪ੍ਰਭੂ) ਮੌਤ ਤੋਂ ਰਹਿਤ ਹਸਤੀ ਹੈ, ਜੂਨਾਂ ਵਿਚ ਨਹੀਂ ਆਉਂਦਾ, (ਉਹ) ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ (ਉਹ) ਕਲਜੁਗਿ ਵਿਚ (ਅਗਿਆਨਤਾ ਦੇ) ਹਨੇਰੇ ਨੂੰ ਦੂਰ ਕਰਦਾ ਹੈ (ਅਥਵਾ ਗਿਆਨ ਰੂਪੀ) ਚਾਨਣ ਕਰਦਾ ਹੈ।੧੮।

(ਉਹ ਪ੍ਰਭੂ ਜੋ ਸਭ ਦੇ) ਦਿਲ ਦੀ ਜਾਣਨ ਵਾਲਾ ਹੈ, ਸਾਰੇ ਜੀਆਂ ਨੂੰ ਦਾਤਾਂ ਦੇਣ ਵਾਲਾ ਹੈ, (ਉਸ ਦਾ) ਦਰਸ਼ਨ ਕਰਦਿਆਂ (ਮਨੁੱਖ ਦੀ ਬ੍ਰਿਤੀ ਮਾਇਆ ਦੀ ਤ੍ਰਿਸ਼ਨਾ ਤੋਂ) ਪੂਰੀ ਤਰ੍ਹਾਂ ਰਜ ਜਾਂਦੀ ਹੈ।੧੯।

(ਉਹ ਪ੍ਰਭੂ) ਇਕ ਰਸ ਵਿਆਪਕ ਹੈ, ਮਾਇਆ ਦੇ ਪ੍ਰਭਾਵ ਤੋਂ ਰਹਿਤ, ਡਰ ਤੋਂ ਰਹਿਤ ਹੈ, ਪਾਣੀ ਵਿਚ, ਧਰਤੀ ਵਿਚ ਸਭ (ਥਾਵਾਂ ਤੇ) ਸਮਾਅ ਰਿਹਾ ਹੈ।੨੦।

ਹੇ ਭਾਈ! ਜਿਸ ਪ੍ਰਭੂ ਨੇ ਭਗਤੀ ਦਾ ਦਾਨ (ਆਪਣੇ) ਭਗਤਾਂ ਨੂੰ ਦਿਤਾ ਹੈ, ਨਾਨਕ (ਉਸ ਪਾਸੋਂ) ਬੰਦਗੀ ਦੀ ਖ਼ੈਰ ਮੰਗਦਾ ਹੈ।੨੧।੧।੬।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਗੁਰ-ਪਰਮੇਸ਼ਰ ਜੀ ਦੀ ਵਡਿਆਈ ਨੂੰ ਨਿਰੂਪਣ ਕੀਤਾ ਗਿਆ ਹੈ। ਗੁਰ-ਪਰਮੇਸ਼ਰ ਜੀ ਦੇ ਦਰਸ਼ਨ ਕਰਨ ਨਾਲ ਸਭ ਪਾਪ ਨਾਸ਼ ਹੋ ਜਾਂਦੇ ਹਨ। ਦੁਖ ਨਸ ਜਾਂਦੇ ਹਨ, ਸੁੱਖਾਂ ਦਾ ਪ੍ਰਵੇਸ਼ ਹੋ ਜਾਂਦਾ ਹੈ। ਜਨਮ ਮਰਣ ਦਾ ਡਰ ਦੂਰ ਹੋ ਜਾਂਦਾ ਹੈ। ਗੁਰੂ ਦਾ ਦਰਸ਼ਨ ਕਰਨ ਵਾਲਾ ਤੇ ਨਾਮ ਜਪਣ ਵਾਲਾ ਮਨੁੱਖ ਨਰਕਾਂ ਵਿਚ ਨਹੀਂ ਜਾਂਦਾ।

ਨਾਮ ਜਪਣ ਵਾਲਾ ਮਨੁੱਖ ਹੰਕਾਰ ਨਹੀਂ ਕਰਦਾ ਹੈ। ਉਸ ਦਾ ਇਹ ਸੁਭਾਅ ਪੱਕ ਗਿਆ ਹੈ ਕਿ ਜੋ ਕੁਝ ਕਰਦਾ ਕਰਾਉਂਦਾ ਹੈ, ਉਹ ਪ੍ਰਭੂ ਆਪ ਹੈ। ਇਸ ਲਈ ਉਹ ਨਾਮ ਪ੍ਰਾਪਤੀ ਮਗਰੋਂ ਵੀ ਇਹੀ ਕਹਿੰਦਾ ਹੈ:-

**ਘਾਲ ਸਿਆਣਪ ਉਕਤਿ ਨ ਮੇਰੀ, ਪੂਰੇ ਗੁਰੂ ਕਮਾਈ ॥**

ਸਿਧਾਂਤ ਇਹ ਹੈ ਕਿ ਗੁਰੂ ਪਾਤਿਸ਼ਾਹ ਸਰਬ ਕਲਾ ਸਮਰਥ ਹਨ, ਸਚ ਧਰਮ ਦਾ ਬੇੜਾ ਬੰਨੇ ਲਾ ਦਿੰਦੇ ਹਨ। ਇਸ ਤਰ੍ਹਾਂ ਗੁਰੂ ਦੇ ਸਿਖ ਦੀ ਜੀਵਨ-ਯਾਤਰਾ ਸੰਪੂਰਨ ਅਤੇ ਸਫਲ ਹੋ ਜਾਂਦੀ ਹੈ।

**ਰਾਮਕਲੀ ਮਹਲਾ ੫ ॥ ਸਲੋਕੁ ॥ ਸਿਖਹੁ ਸਬਦੁ ਪਿਆਰਿਹੋ, ਜਨਮ ਮਰਨ ਕੀ ਟੇਕ ॥ ਮੁਖੁ ਊਜਲੁ ਸਦਾ ਸੁਖੀ, ਨਾਨਕ ਸਿਮਰਤ ਏਕ ॥੧॥ ਮਨੁ ਤਨੁ ਰਾਤਾ ਰਾਮ ਪਿਆਰੇ, ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥੧॥ ਸਤਿਗੁਰਿ ਖੇਪ ਨਿਬਾਹੀ ਸੰਤਹੁ ॥ ਹਰਿਨਾਮੁ ਲਾਹਾ ਦਾਸ ਕਉ ਦੀਆ, ਸਗਲੀ ਤ੍ਰਿਸਨ ਉਲਾਹੀ ਸੰਤਹੁ ॥੧॥ਰਹਾਉ॥ ਖੋਜਤ ਖੋਜਤ ਲਾਲੁ ਇਕੁ ਪਾਇਆ, ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥੨॥ ਚਰਨ ਕਮਲ ਸਿਉ ਲਾਗੋ ਧਿਆਨਾ, ਸਾਚੈ ਦਰਸਿ ਸਮਾਈ ਸੰਤਹੁ ॥੩॥ ਗੁਣ ਗਾਵਤ ਗਾਵਤ ਭਏ ਨਿਹਾਲਾ, ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ ॥੪॥ ਆਤਮਰਾਮੁ ਰਵਿਆ ਸਭ ਅੰਤਰਿ, ਕਤ ਆਵੈ ਕਤ ਜਾਈ ਸੰਤਹੁ ॥੫॥ ਆਦਿ ਜੁਗਾਦੀ ਹੈ ਭੀ ਹੋਸੀ, ਸਭ ਜੀਆ ਕਾ ਸੁਖਦਾਈ ਸੰਤਹੁ ॥੬॥ ਆਪਿ ਬੇਅੰਤੁ ਅੰਤੁ ਨਹੀ ਪਾਈਐ, ਪੂਰਿ ਰਹਿਆ ਸਭ ਠਾਈ ਸੰਤਹੁ ॥੭॥ ਮੀਤ ਸਾਜਨ ਮਾਲੁ ਜੋਬਨੁ ਸੁਤ, ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ ॥੮॥੨॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਜੀਆਂ, ਥਾਈਂ।

**ਪਦ ਅਰਥ:** ਸਿਖਹੁ ਸਬਦੁ-(ਗੁਰੂ ਦਾ) ਸ਼ਬਦ (ਕਮਾਉਣ ਦੀ ਜਾਚ) ਸਿਖੋ। ਪਿਆਰਿਹੋ-ਹੇ ਪਿਆਰਿਓ!। ਟੇਕ-ਓਟ, ਆਸਰਾ। ਮੁਖੁ-ਮੂੰਹ। ਊਜਲ-ਉਜਲਾ, ਨਿਰਮਲ। ਸਿਮਰਤ-ਸਿਮਰਦਿਆਂ।੧। ਬਣਿ ਆਈ-(ਸਾਂਝ) ਬਣ ਗਈ ਹੈ। ਸੰਤਹੁ-ਹੇ ਸੰਤ ਜਨੋ!।ਰਹਾਉ। ਸਤਿਗੁਰਿ-ਸਤਿਗੁਰੂ ਨੇ। ਖੇਪ-ਨਿਬਾਹੀ-ਸਿਰੇ ਚਾੜ੍ਹ ਦਿਤੀ ਹੈ। ਲਾਹਾ-ਲਾਭ। ਤ੍ਰਿਸਨ-ਤ੍ਰਿਸ਼ਨਾ। ਉਲਾਹੀ-ਲਾਹ ਦਿਤੀ।੧।ਰਹਾਉ। ਖੋਜਤ-ਖੋਜਦਿਆਂ। ਲਾਲੁ-ਕੀਮਤੀ ਨਾਮ ਪਦਾਰਥ।੨। ਸਾਚੈ ਦਰਸਿ-ਸਚੇ (ਪ੍ਰਭੂ ਦੇ) ਦਰਸ਼ਨ ਵਿਚ। ਸਮਾਈ-ਲੀਨਤਾ ਹੋ ਗਈ ਹੈ।੩। ਭਏ ਨਿਹਾਲਾ-ਪ੍ਰਸੰਨ ਹੋ ਗਏ ਹਾਂ। ਆਤਮਰਾਮੁ-ਸਰਬ ਵਿਆਪਕ ਪ੍ਰਭੂ। ਰਵਿਆ-ਵਿਆਪਿਆ ਹੋਇਆ ਹੈ। ਕਤ-ਕਿਥੇ?।੫। ਸੁਖਦਾਈ-ਸੁਖ ਦੇਣ ਵਾਲਾ।੬। ਪੂਰਿ ਰਹਿਆ-ਵਿਆਪਕ ਹੋ ਰਿਹਾ ਹੈ।੭। ਮਾਲੁ-ਧਨ ਪਦਾਰਥ। ਜੋਬਨੁ-ਜੁਆਨੀ। ਸੁਤ-ਪੁੱਤਰ। ਮਾਈ-ਮਾਂ।

**ਅਰਥ:** ਹੇ ਪਿਆਰੇ ਸਤਿਸੰਗੀਓ! (ਗੁਰੂ ਦਾ) ਸ਼ਬਦ (ਕਮਾਉਣ ਦੀ ਜਾਚ) ਸਿਖੋ (ਇਹ ਕਮਾਈ) ਜਨਮ ਮਰਨ ਦੀ ਟੇਕ (ਆਸਰਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕ (ਪਰਮੇਸ਼ਰ ਦਾ) ਨਾਮ ਸਿਮਰਦਿਆਂ (ਅਗੇ ਰਬੀ ਦਰਬਾਰ ਵਿਚ) ਮੁਖ ਉਜਲਾ ਹੁੰਦਾ ਹੈ ਅਤੇ ਇਸ ਲੋਕ ਵਿਚ ਵੀ ਸਦਾ ਸੁਖੀ (ਰਹਿਆ ਜਾ ਸਕੀਦਾ ਹੈ)।੧।

ਹੇ ਸੰਤ ਜਨੋ! (ਸਾਡਾ) ਮਨ ਤਨ ਪਰਮੇਸ਼ੁਰ ਦੇ (ਨਾਮ ਵਿਚ) ਰੰਗਿਆ ਗਿਆ ਹੈ (ਜਿਸ ਦਾ ਸਦਕਾ) ਪ੍ਰਭੂ ਦੀ ਪ੍ਰੇਮਾ-ਭਗਤੀ ਬਣ ਆਈ ਹੈ (ਭਾਵ ਪ੍ਰਭੂ ਨਾਲ ਸਾਂਝ ਪੈ ਗਈ ਹੈ)। ਹੇ ਸੰਤ ਜਨੋ! ਪਰਮੇਸ਼ੁਰ ਦਾ ਨਾਮ ਰੂਪੀ ਲਾਭ (ਗੁਰੂ ਨੇ) ਦਾਸ ਨੂੰ ਬਖਸ਼ ਦਿਤਾ ਹੈ (ਜਿਸ ਨੇ) ਸਾਰੀ (ਮਾਇਕੀ ਪਦਾਰਥਾਂ ਦੀ) ਤ੍ਰਿਸ਼ਨਾ ਮੁਕਾਅ ਦਿਤੀ ਹੈ।੧।ਰਹਾਉ।

ਹੇ ਸੰਤ ਜਨੋ! ਖੋਜਦਿਆਂ ਖੋਜਦਿਆਂ ਇਕ ਲਾਲ (ਰਤਨ ਨਾਮ) ਪਾਇਆ ਹੈ (ਜਿਸ ਦੀ) ਕੀਮਤ (ਕਿਸੇ ਤੋਂ ਭੀ) ਆਖੀ ਨਹੀਂ ਜਾ ਸਕਦੀ।੨।

ਹੇ ਸੰਤ ਜਨੋ! (ਪ੍ਰਭੂ ਦੇ) ਸੋਹਣੇ ਚਰਨਾ ਨਾਲ ਧਿਆਨ ਲਗ ਗਿਆ ਹੈ (ਅਤੇ) ਸਚੇ (ਪ੍ਰਭੂ) ਦੇ ਦਰਸ਼ਨਾਂ ਵਿਚ (ਸੁਰਤਿ) ਲੀਨ ਹੋ ਗਈ ਹੈ।੩।

ਹੇ ਸੰਤ ਜਨੋ! (ਪ੍ਰਭੂ ਦੇ) ਗੁਣ ਗਾਂਦਿਆਂ ਗਾਂਦਿਆਂ (ਅਸੀਂ) ਨਿਹਾਲ ਹੋ ਗਏ ਹਾਂ, ਹਰੀ ਦਾ (ਨਾਮ) ਸਿਮਰਦਿਆਂ (ਸਾਡੀ ਸੁਰਤਿ) ਪੂਰੇ ਤੌਰ ਤੇ ਰਜ ਗਈ ਹੈ।੪।

ਹੇ ਸੰਤ ਜਨੋ! (ਜਦੋਂ) ਸਰਬ ਵਿਆਪਕ ਪ੍ਰਭੂ ਸਭ ਦੇ ਅੰਦਰ ਵਸ ਰਿਹਾ ਹੈ (ਜਿਸ ਮਨੁੱਖ ਨੂੰ ਉਸ ਪ੍ਰਭੂ ਦੇ ਦਰਸ਼ਨ ਹੋ ਜਾਂਦੇ ਹਨ ਫਿਰ ਉਹ) ਕਿਥੇ ਆਉਂਦਾ ਤੇ ਕਿਥੇ ਜਾਂਦਾ ਹੈ? (ਭਾਵ ਉਸ ਦਾ ਆਵਾਗਉਣ ਵਾਲਾ ਚਕਰ ਮੁਕ ਜਾਂਦਾ ਹੈ)।੫।

ਹੇ ਸੰਤ ਜਨੋ! (ਉਹ ਪ੍ਰਭੂ) ਮੁਢ ਵਿਚ ਜੁਗਾਂ ਦੇ ਆਰੰਭ ਸਮੇਂ (ਮੌਜੂਦ ਸੀ) ਹੁਣ ਭੀ ਹੈ (ਅਤੇ ਅਗੋਂ) ਭੀ ਹੋਵੇਗਾ, (ਅਤੇ) ਸਭ ਜੀਆਂ ਨੂੰ ਸੁਖ ਦੇਣ ਵਾਲਾ ਹੈ।੬।

ਹੇ ਸੰਤ ਜਨੋ! (ਉਹ ਪ੍ਰਭੂ) ਆਪ ਬੇਅੰਤ ਹੈ, (ਉਸ ਦੇ ਗੁਣਾਂ) ਦਾ ਅੰਤ ਨਹੀਂ ਪਾਇਆ ਜਾ ਸਕਦਾ, (ਓਹ) ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਸੰਤ ਜਨੋ! (ਉਹ ਪਰਮਾਤਮਾ ਮੇਰਾ) ਮਿਤਰ ਹੈ, ਸਜਣ ਹੈ, ਧਨ-ਪਦਾਰਥ, ਜੁਆਨੀ, ਪੁਤਰ ਹੈ, (ਉਹ) ਮੇਰਾ ਪਿਤਾ ਹੈ, ਮੇਰੀ ਮਾਂ (ਗਲ ਕੀ ਸਭ ਕੁਝ) ਹੈ।੮।੨।੭।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਸ਼ਬਦ ਨੂੰ ਸਿਖਣਾ ਭਾਵ ਕਮਾਉਣਾ, ਉਸ ਨੂੰ ਜੀਵਨ ਦਾ ਆਧਾਰ ਬਣਾਉਣਾ ਉਜਲ ਮੁਖ ਹੋਣ ਦੀ ਨਿਸ਼ਾਨੀ ਹੈ। ਸੰਸਾਰ ਦੇ ਲੋਕ ਕੱਚਾ ਧਨ ਕਮਾਉਣ ਦੀ ਹਰੇਕ ਜੁਗਤੀ ਸਿਖਣ ਲਈ ਤਿਆਰ ਹਨ, ਪਰ 'ਸ਼ਬਦ' ਸਿਖਣ ਦਾ ਚਾਉ ਤੇ ਭਾਉ ਕੇਵਲ ਗੁਰਸਿਖਾਂ ਦੇ ਹਿਰਦਿਆਂ ਵਿਚ ਹੀ ਸਮਾਇਆ ਹੁੰਦਾ ਹੈ।

ਇਹ ਸਲੋਕ ਪੰਨਾ ੩੨੦ ਉਤੇ ਨੌਵੀਂ ਪਉੜੀ ਦਾ ਦੂਜਾ ਸਲੋਕ ਹੈ, ਉਥੇ ਵੀ ਇਸ ਬਾਰੇ ਸੰਖੇਪ ਵੀਚਾਰ ਅੰਕਿਤ ਹਨ।

'ਸੰਤਹੁ' ਸ਼ਬਦ ਦੀ ਵਰਤੋਂ ਤੋਂ ਭਾਵ 'ਸਾਜਨ ਸੰਤ ਕਰਹੁ ਇਹੁ ਕਾਮੁ ॥ ਆਨ ਤਿਆਗਿ ਜਪਹੁ ਹਰਿ ਨਾਮੁ ॥ (ਪੰਨਾ ੨੯੦) ਵਾਲਾ ਹੈ। ਇਸ ਸ਼ਬਦ ਵਿਚ ਵੀ ਜਿਗਿਆਸੂ ਨੂੰ ਨਾਮ ਸਿਮਰਨ ਦੀ ਬੇਅੰਤਤਾ ਅਤੇ ਅਮੋਲਕਤਾ ਦੇ ਦਰਸ਼ਨ ਕਰਾਏ ਹਨ। ਪ੍ਰਭੂ ਦੇ ਸੋਹਣੇ ਚਰਨਾ ਨਾਲ ਜੁੜਨਾ ਹੀ ਪ੍ਰਭੂ ਦੇ ਦਰਸ਼ਨ ਵਿਚ ਸਮਾਉਣੀ ਦੀ ਜੁਗਤੀ ਦੱਸੀ ਹੈ।

ਸਭ ਕੁਝ ਪਰਮੇਸ਼ਰ ਨੂੰ ਜਾਣਨਾ, ਹਰ ਪਾਸੇ ਉਸ ਦਾ ਦੀਦਾਰ ਕਰਨਾ, ਇਹੋ ਹੀ 'ਸਿਖਹੁ ਸਬਦ ਪਿਆਰਿਹੋ ਜਨਮ ਮਰਨ ਕੀ ਟੇਕ' ਦਾ ਸਾਰੰਸ਼ ਅਤੇ ਸਿਧਾਂਤ ਹੈ।

**ਰਾਮਕਲੀ ਮਹਲਾ ੫ ॥ ਮਨ ਬਚ ਕ੍ਰਮਿ, ਰਾਮਨਾਮੁ ਚਿਤਾਰੀ ॥ ਘੂਮਨ ਘੇਰਿ ਮਹਾ ਅਤਿ ਬਿਖੜੀ, ਗੁਰਮੁਖਿ ਨਾਨਕ ਪਾਰਿ ਉਤਾਰੀ ॥੧॥ਰਹਾਉ॥ ਅੰਤਰਿ ਸੂਖਾ ਬਾਹਰਿ ਸੂਖਾ, ਹਰਿ ਜਪਿ ਮਲਨ ਭਏ ਦੁਸਟਾਰੀ ॥੧॥ ਜਿਸ ਤੇ ਲਾਗੇ ਤਿਨਹਿ ਨਿਵਾਰੇ, ਪ੍ਰਭ ਜੀਉ ਅਪਣੀ ਕਿਰਪਾਧਾਰੀ ॥੨॥ ਉਧਰੇ ਸੰਤ ਪਰੇ ਹਰਿ ਸਰਨੀ, ਪਚਿ ਬਿਨਸੇ ਮਹਾ ਅਹੰਕਾਰੀ ॥੩॥ ਸਾਧੂ ਸੰਗਤਿ ਇਹੁ ਫਲੁ ਪਾਇਆ, ਇਕੁ ਕੇਵਲ ਨਾਮੁ ਅਧਾਰੀ ॥੪॥ ਨ ਕੋਈ ਸੂਰੁ ਨ ਕੋਈ ਹੀਣਾ, ਸਭ ਪ੍ਰਗਟੀ ਜੋਤਿ ਤੁਮ੍ਾਰੀ ॥੫॥ ਤੁਮ ਸਮਰਥ ਅਕਥ ਅਗੋਚਰ, ਰਵਿਆ ਏਕੁ ਮੁਰਾਰੀ ॥੬॥ ਕੀਮਤਿ ਕਉਣੁ ਕਰੇ ਤੇਰੀ ਕਰਤੇ, ਪ੍ਰਭ ਅੰਤੁ ਨ ਪਾਰਾਵਾਰੀ ॥੭॥ ਨਾਮ ਦਾਨੁ ਨਾਨਕ ਵਡਿਆਈ, ਤੇਰਿਆ ਸੰਤ ਜਨਾ ਰੇਣਾਰੀ ॥੮॥੩॥੮॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਤੇਰੀਆਂ, ਸੰਤ ਜਨਾਂ।

**ਪਦ ਅਰਥ:** ਮਨ ਬਚ ਕ੍ਰਮਿ-ਮਨ, ਬਚਨ (ਅਤੇ) ਕਰਮ ਕਰਕੇ। ਚਿਤਾਰੀ-ਚੇਤੇ ਕਰਦਾ ਹੈ। ਘੂਮਨ ਘੇਰਿ-ਘੁੰਮਣ ਘੇਰੀ। ਮਹਾ ਅਤਿ ਬਿਖੜੀ-ਵਡੀ ਤੇ ਬਹੁਤ ਔਖੀ। ਗੁਰਮੁਖਿ-ਗੁਰੂ। ਪਾਰਿ ਉਤਾਰੀ-(ਸੰਸਾਰ ਸਾਗਰ ਤੋਂ) ਪਾਰ ਕਰ ਦੇਂਦਾ ਹੈ।੧।ਰਹਾਉ। ਮਲਨ-ਮਲੇ (ਦਲੇ) ਜਾਂਦੇ ਹਨ। ਦੁਸਟਾਰੀ-ਦੁਸ਼ਟ ਵੈਰੀ (ਕਾਮਾਦਿਕ)।੧। ਲਾਗੇ-ਲਗੇ, ਚੰਬੜੇ। ਤਿਨਹਿ-ਉਸ (ਪ੍ਰਭੂ) ਨੇ ਹੀ। ਨਿਵਾਰੇ-ਦੂਰ ਕੀਤੇ।੨। ਉਧਰੇ-ਬਚ ਗਏ। ਪਚਿ-ਸੜ ਕੇ। ਬਿਨਸੇ-ਨਾਸ਼ ਹੋ ਗਏ।੩। ਅਧਾਰੀ-ਆਸਰਾ।੪। ਸੂਰੁ-ਸੂਰਮਾ, ਬਹਾਦਰ। ਹੀਣਾ-ਕਮਜ਼ੋਰ।੫। ਸਮਰਥ-ਸਰਬ ਸ਼ਕਤੀਮਾਨ। ਅਕਥ-(ਜਿਸ ਦੇ ਗੁਣ) ਬਿਆਨ ਨਾ ਹੋ ਸਕਣ। ਅਗੋਚਰ-ਇੰਦ੍ਰੀਆਂ ਦੀ ਪਹੁੰਚ ਤੋਂ ਪਰੇ। ਮੁਰਾਰੀ-ਮੁਰ ਰਾਖਸ਼ ਦਾ ਵੈਰੀ ਭਾਵ ਪਰਮਾਤਮਾ।੬। ਪਾਰਾਵਾਰੀ-ਪਾਰਲਾ ਉਰਾਰਲਾ ਪਾਸਾ।੭। ਰੇਣਾਰੀ-(ਚਰਨ) ਧੂੜ।੮।

**ਅਰਥ:** (ਹੇ ਭਾਈ! ਜੋ ਮਨੁੱਖ) ਮਨ, ਬਚਨ (ਅਤੇ) ਕਰਮ ਕਰਕੇ ਪਰਮੇਸ਼ਰ ਦਾ ਨਾਮ ਯਾਦ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ (ਉਸ ਨੂੰ ਇਸ ਜਗਤ ਦੀ) ਘੁੰਮਣ ਘੇਰੀ (ਜੋ) ਬਹੁਤ ਵਡੀ ਅਤੇ ਗੁੰਝਲਦਾਰ ਹੈ, ਚੋਂ ਪਾਰ ਲੰਘਾ ਦੇਵੇਗਾ।੧।

(ਹੇ ਭਾਈ! ਹਰੀ ਦਾ ਨਾਮ) ਜਪ ਕੇ (ਪੰਜ) ਦੁਸ਼ਟ (ਕਾਮਾਦਿਕ) ਮਲੇ ਦਲੇ ਗਏ ਹਨ (ਜਿਸ ਕਰਕੇ) ਅੰਦਰ ਬਾਹਰ (ਸਭ) ਸੁਖ (ਹੋ ਗਏ ਹਨ)।੧।

(ਹੇ ਭਾਈ!) ਜਿਸ (ਪ੍ਰਭੂ) ਤੋਂ (ਇਹ ਵੈਰੀ) ਚੰਬੜੇ ਸਨ, ਉਸ ਤੋਂ ਹੀ ਦੂਰ ਹੋ ਗਏ ਹਨ, ਪ੍ਰਭੂ ਜੀ ਨੇ ਆਪਣੀ (ਪੂਰਨ) ਕਿਰਪਾ ਕੀਤੀ ਹੈ।੨।

(ਹੇ ਭਾਈ! ਪ੍ਰਭੂ ਦੇ) ਸੰਤ ਪਰਮੇਸ਼ਰ ਦੇ ਸ਼ਰਨੀ ਪੈ ਗਏ (ਜਿਸ ਕਰਕੇ ਉਹ ਸੰਸਾਰ ਸਾਗਰ ਦੇ ਦੁਖਾਂ) ਤੋਂ ਬਚ ਗਏ, (ਪਰ) ਵਡੇ ਅਹੰਕਾਰੀ (ਇੰਹਨਾਂ ਵਿਚ) ਸੜ ਕੇ ਸੁਆਹ ਹੋ ਗਏ।੩।

(ਹੇ ਭਾਈ! ਸੰਤ ਜਨਾਂ ਨੇ) ਸਾਧ (ਗੁਰੂ) ਦੀ ਸੰਗਤ ਵਿਚ ਰਹਿ ਕੇ ਇਹ (ਨਾਮ) ਫਲ ਪ੍ਰਾਪਤ ਕੀਤਾ (ਅਤੇ ਉਨ੍ਹਾਂ ਦਾ) ਕੇਵਲ ਇਕ ਨਾਮ ਰੂਪ ਆਧਾਰ ਹੋ ਗਿਆ।੪।

(ਹੇ ਪ੍ਰਭੂ! ਆਪਣੇ ਆਪ) ਨਾ ਕੋਈ (ਮਨੁੱਖ) ਸੂਰਮਾ, ਨਾ ਕੋਈ ਕਮਜ਼ੋਰ ਹੈ, ਸਾਰਿਆਂ ਵਿਚ (ਇਕ) ਤੇਰੀ ਜੋਤਿ ਪ੍ਰਗਟ ਹੋ ਰਹੀ ਹੈ।੫।

(ਹੇ ਪ੍ਰਭੂ!) ਤੁਸੀਂ ਸਰਬ ਸ਼ਕਤੀਮਾਨ, ਕਥਨ ਤੋਂ ਰਹਿਤ, ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੋ, ਇਕ ਮੁਰਾਰੀ (ਵਾਹਿਗੁਰੂ! ਤੂੰ ਹੀ ਸਭ ਪਾਸੇ) ਵਿਆਪਕ ਹੋ ਰਿਹਾ ਹੈਂ।੬।

ਹੇ ਕਰਤੇ! ਤੇਰੀ ਕੀਮਤ ਕਉਣ ਕਰ ਸਕਦਾ ਹੈ? ਹੇ ਪ੍ਰਭੂ! ਤੇਰੇ (ਗੁਣਾਂ ਦਾ ਕੋਈ) ਹਦ ਬੰਨਾ ਨਹੀਂ ਹੈ (ਭਾਵ ਕੋਈ ਅੰਤ ਨਹੀਂ ਪਾ ਸਕਦਾ)।੭।

ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਪ੍ਰਭੂ!) ਤੇਰੇ ਸੰਤ ਜਨਾ ਦੀ ਚਰਨ ਧੂੜੀ (ਪ੍ਰਾਪਤ ਹੋਣ ਨਾਲ ਹੀ) ਨਾਮ ਦਾ ਦਾਨ (ਅਤੇ ਲੋਕ ਪਰਲੋਕ ਦੀ) ਵਡਿਆਈ (ਮਿਲ ਜਾਂਦੀ) ਹੈ।੮।੩।੮।੨੨।

# ਅਰਥ ਭੇਦ ਅਤੇ ਨਿਰਣੈ

**ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ ॥**

**ਘੂਮਨਿ ਘੇਰਿ ਮਹਾ ਅਤਿ ਬਿਖੜੀ, ਗੁਰਮੁਖਿ ਨਾਨਕ ਪਾਰਿ ਉਤਾਰੀ ॥**

ਵਖ ਵਖ ਅਰਥ:

੧. ਹੇ ਰਾਮ ਮਨ ਬਾਣੀ ਔ ਸਰੀਰ ਕਰਕੇ ਤੇਰੇ ਨਾਮ ਕੇ ਚਿਤਾਰਨਹਾਰੇ ਹੂਏ ਹੈਂ ਇਹ ਸੰਸਾਰ ਰੂਪ ਜੋ ਮਹਾਂ ਘੁਮਣਵਾਣੀ ਹੈ ਸੋ ਲੰਘਣੀ ਅਤੀ ਔਖੀ ਹੈ, ਗੁਰੋਂ ਦੁਆਰਾ ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਸੇ ਤੁਮਾਰੇ ਨਾਮ ਹੀ ਪਾਰ ਉਤਾਰਨਹਾਰੇ ਹੈ। [ਫ. ਸ., ਸ਼ਬਦਾਰਥ

੨. ਹੇ ਭਾਈ! ਆਪਣੇ ਮਨ ਦੀ ਰਾਹੀਂ, ਆਪਣੇ ਹਰੇਕ ਬੋਲ ਦੀ ਰਾਹੀਂ, ਆਪਣੇ ਹਰੇਕ ਕੰਮ ਦੀ ਰਾਹੀਂ ਪਰਮਾਤਮਾ ਦਾ ਨਾਮ ਚੇਤੇ ਰਖਿਆ ਕਰ। ਹੇ ਨਾਨਕ! (ਆਖ ਹੇ ਭਾਈ!) ਜਗਤ ਵਿਕਾਰਾਂ ਦੀਆਂ ਲਹਿਰਾਂ ਦੀ ਬੜੀ ਭਿਆਨਕ ਘੁੰਮਣ ਘੇਰੀ ਹੈ। ਗੁਰੂ ਦੀ ਸ਼ਰਨ ਪੈ ਕੇ (ਇਸ ਵਿਚੋਂ ਆਪਣੀ ਜਿੰਦਗੀ ਦੀ ਬੇੜੀ ਨੂੰ) ਪਾਰ ਲੰਘਾ। [ਦਰਪਣ

੩. ਮਨ ਬਾਣੀ ਤੇ ਕ੍ਰਮ ਸਰੀਰ ਕਰਕੇ ਰਾਮ ਨਾਮ ਨੂੰ ਚਿਤਾਰਨ ਕੀਤਾ ਹੈ। ਗੁਰੂ ਕਥਨ ਕਰਦੇ ਹਨ ਤਿੰਨ ਗੁਣਾ ਰੂਪਾਂ ਬਿਖੜੀ=ਬੜੀ ਕਠਨ ਹੈ, ਮੁਖ ਗੁਰਾਂ ਨੇ ਕਿਰਪਾ ਕਰਕੇ ਉਸ ਤੋਂ ਪਾਰ ਉਤਾਰਾ ਕਰ ਦਿਤਾ ਹੈ। [ਸੰ. ਸ.

**ਨਿਰਣੈ:** ਇਸ ਸ਼ਬਦ ਦੇ ਆਰੰਭ ਦੀਆਂ ਪੰਕਤੀਆਂ ਨਾ ਉਤਮ ਪੁਰਖ ਦੀਆਂ ਲਖਾਇਕ ਹਨ ਨਾ ਸੰਬੋਧਨ ਰੂਪ ਵਿਚ ਹਨ। ਇਸ ਸ਼ਬਦ ਦਾ ਅਧਿਐਨ ਕਰਨ ਤੋਂ ਪਤਾ ਲਗਦਾ ਹੈ ਕਿ ਜਿਹੜਾ ਮਨੁੱਖ ਰਾਮ ਨਾਮ ਦਾ ਸਿਮਰਨ ਕਰਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੂੰ) ਗੁਰੂ ਸੰਸਾਰ ਦੀ ਵੱਡੀ ਅਤੇ ਔਖੀ

ਘੁੰਮਣ ਘੇਰੀ ਚੋਂ ਪਾਰ ਕਰ ਦਿੰਦਾ ਹੈ। ਆਪਣੀ ਬੇੜੀ ਨੂੰ ਮਨੁੱਖ ਆਪ ਨਹੀਂ ਪਾਰ ਲਗਾ ਸਕਦਾ। ਗੁਰਬਾਣੀ ਦੇ ਇਕ ਪਾਵਨ ਸ਼ਬਦ ਵਿਚ ਹੇਠ ਲਿਖੇ ਵਾਕ ਹਨ:–

**ਘਰ ਘੁੰਮਣਵਾਣੀ ਭਾਈ ॥ ਪਾਪ ਪਥਰ ਤਰਣੁ ਨ ਜਾਈ ॥**

**ਭਉ ਬੇੜਾ ਜੀਉ ਚੜਾਊ ॥ ਕਹੁ ਨਾਨਕ ਦੇਵੈ ਕਾਹੂ ॥ [ਪੰਨਾ ੯੯੯**

ਇਹਨਾਂ ਪੰਕਤੀਆਂ ਦਾ ਭਾਵ ਉਪ੍ਰੋਕਤ ਪੰਕਤੀਆਂ ਨਾਲ ਮੇਲ ਖਾਂਦਾ ਹੈ। ਇਸ ਲਈ ਅਨ-ਪੁਰਖ ਵਿਚ ਕੀਤੇ ਅਰਥ ਹੀ ਢੁਕਵੇਂ ਹਨ, ਸੰਬੋਧਨ ਰੂਪ ਵਾਲੇ ਕੋਈ ਚਿੰਨ ਨਹੀਂ ਦਿਸਦੇ।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਪ੍ਰਭੂ ਦਾ ਨਾਮ-ਸਿਮਰਨ ਕਰਨ ਵਾਲੇ ਅਨਗਿਣਤ ਜੀਵ ਹਨ ਪਰ ਮਨ ਕਰਕੇ, ਬਚਨ ਕਰਕੇ, ਕਰਮ ਕਰਕੇ ਕੋਈ ਵਿਰਲੇ ਤੱਤ ਬੇਤੇ ਹੋਣਗੇ ਜੋ ਪ੍ਰਭੂ ਦੇ ਗੁਣ ਗਾਂਦੇ ਹੋਣਗੇ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਾਵਨ ਬਚਨ ਹਨ:–

**ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ, ਯਹ ਜੀਅ ਸੋਚ ਧਰਉ॥**

**ਕਹੁ ਨਾਨਕ ਪ੍ਰਭ ਬਿਰਦੁ ਪਛਾਨਉ, ਤਬ ਹਉ ਪਤਿਤ ਤਰਉ ॥ [ਪੰਨਾ ੬੮੫**

ਮਨ ਬਚ ਕ੍ਰਮ ਪਦਾਂ ਦੀ ਵਰਤੋਂ ਕਈ ਪੰਕਤੀਆਂ ਵਿਚ ਮਿਲਦੀ ਹੈ ਜੋ ਜਿਗਿਆਸੂ ਦੀ ਸੁਰਤਿ ਨੂੰ ਖਿਚ ਪਾਉਂਦੀ ਹੋਈ ਇਕ ਮਨ ਇਕ ਚਿਤ ਹੋ ਕੇ ਬਚਨ ਤੇ ਕਰਮ ਦੀ ਇਕ ਸੁਰਤਾ ਨਾਲ ਪਰਮੇਸ਼ਰ ਦੇ ਗੁਣ ਗਾਉਣ ਦੀ ਪ੍ਰੇਰਨਾ ਦਿੰਦੀ ਹੈ।

ਮਨੁੱਖ ਦੀ ਜੀਵਨ ਬੇੜੀ ਸੰਸਾਰ ਦੇ ਵਿਸ਼ੇ ਵਿਕਾਰਾਂ, ਮੋਹ ਮਾਇਆ, ਤ੍ਰਿਸ਼ਨਾ ਦੀ ਘੁੰਮਣਘੇਰੀ ਵਿਚ ਫਸੀ ਹੋਈ ਹੈ। ਇਸ ਚੋਂ ਨਿਕਲਣ ਦਾ ਇਕੋ ਇਕ ਸਾਧਨ ਹੈ-

**ਏਕ ਚਿਤ ਜਹ ਇਕ ਛਿਨ ਧਿਆਇਓ ॥ ਕਾਲ ਫਾਸ ਕੈ ਬੀਚ ਨ ਆਇਓ ॥ [ਪਾ. ੧੦**

ਅੰਤ ਵਿਚ ਸੰਤ ਜਨਾਂ ਦੀ ਧੂੜੀ ਦੀ ਵਡਿਆਈ ਕੀਤੀ ਹੈ ਜਿਸ ਵਿਚ ਨਾਮ ਦਾ ਦਾਨ ਵੀ ਸ਼ਾਮਲ ਹੈ। ਇਹ ਧੂੜੀ ਕਿਵੇਂ ਪ੍ਰਾਪਤ ਹੁੰਦੀ ਹੈ, ਪਹਿਲਾਂ ਮਨੁੱਖ ਆਪਣਾ ਆਪ ਤਿਆਗੇ, ਗੁਰੂ ਦਾ ਆਗਿਆਕਾਰੀ ਬਣੇ, ਹੇਠ ਲਿਖੇ ਗੁਰਵਾਕਾਂ ਤੇ ਪਹਿਰਾ ਦੇਵੇ:–

**ਸਾਧੂ ਕੀ ਹੋਹੁ ਰੇਣੁਕਾ, ਅਪਣਾ ਆਪੁ ਤਿਆਗਿ ॥**

**ਉਪਾਵ ਸਿਆਣਪ ਸਗਲ ਛਡਿ, ਗੁਰ ਕੀ ਚਰਣੀ ਲਾਗੁ ॥ [ਪੰਨਾ ੪੫**

# ਅਨੰਦੁ

## *(ਇਤਿਹਾਸਕ ਜਾਣ-ਪਛਾਣ)*

ਇਸ ਪਵਿੱਤਰ ਬਾਣੀ ਦੇ ਰਚਣਹਾਰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਹਨ। ਆਪ ਜੀ ਨੇ ੭੨ ਸਾਲ ਤੋਂ ਵੱਡੀ ਉਮਰ ਵਿਚ 'ਅਨੰਦੁ' ਦੇ ਸਮੂਹ ਅੰਗਾਂ ਨੂੰ ਸਾਡੇ ਸਾਹਮਣੇ ਰਖਿਆ ਹੈ, ਇਸ ਬਾਣੀ ਦਾ ਪਿਛੋਕੜ ਵੀ ਅਨੰਦ ਭਰਪੂਰ ਹੈ ਜਿਸ ਨੂੰ ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਾਸ ੧ ਅੰਸੂ ੫੯ ਵਿਚ ਬੜੇ ਪਿਆਰ ਨਾਲ ਇਉਂ ਅੰਕਿਤ ਕੀਤਾ ਹੈ:–

''ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਆਪਣੇ ਪਾਵਨ ਤਖਤ ਉਤੇ ਸੁਭਾਇਮਾਨ ਸਨ ਅਤੇ ਆਪ ਜੀ ਦੇ ਚਰਨਾਂ ਵਿਚ ਇਕ ਸਿਧ ਪੁਰਸ਼ ਆਇਆ। ਉਸ ਨੇ ਪਿਆਰ ਅਤੇ ਸਤਿਕਾਰ ਨਾਲ ਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਕਹਿਣ ਲਗਾ ''ਗੁਰੂ ਜੀ! ਜਦ ਤੋਂ ਆਪ ਸਾਹਿਬ ਸ੍ਰੀ ਗੁਰੂ ਨਾਨਕ ਜੀ ਦੀ ਗੱਦੀ ਤੇ ਬੈਠੇ ਹੋ ਮੇਰੇ ਦਿਲ ਵਿਚ ਸ਼ਰਧਾ ਸੀ ਕਿ ਆਪ ਜੀ ਦੇ ਪਵਿਤਰ ਦਰਸ਼ਨ ਕਰਾਂ। ਸੋ ਅਜ ਮੈਂ ਆਪਣੇ ਆਪ ਨੂੰ ਭਾਗਸ਼ਾਲੀ ਸਮਝਦਾ ਹਾਂ ਕਿ ਹਜ਼ੂਰ ਦੇ ਦਰਸ਼ਨ ਹੋਏ ਹਨ। ਗੁਰੂ ਜੀ! ਮੈਂ ਆਪਣੀ ਜੀਵਨ ਵਿਥਿਆ ਬਾਰੇ ਤੁਹਾਨੂੰ ਕੀ ਦਸਾਂ! ਮੈਂ ਕਈ ਤਰ੍ਹਾਂ ਦੇ ਤਪ ਅਤੇ ਜੋਗ ਸਾਧਨਾਂ ਦੇ ਬਲ ਨਾਲ ਕਈ ਪ੍ਰਕਾਰ ਦੀਆਂ ਸ਼ਕਤੀਆਂ ਪ੍ਰਾਪਤ ਕਰ ਚੁਕਿਆ ਹਾਂ। ਮੈਂ ਕਈ ਵੱਡੇ ਵੱਡੇ ਮਾਇਆਧਾਰੀ ਮਨੁੱਖਾਂ ਨੂੰ ਆਪਣੇ ਅਧੀਨ ਕਰਕੇ ਵੀ ਵੇਖ ਲਿਆ ਹੈ। ਸੰਸਾਰੀ ਲੋਕਾਂ ਪਾਸੋਂ ਪੂਜਾ ਪ੍ਰਤਿਸ਼ਟਾ ਕਰਵਾ ਕੇ ਵੀ ਵੇਖ ਲਿਆ ਹੈ ਪਰ ਸਚ ਜਾਣੋ ਮੇਰੇ ਮਨ ਅੰਦਰ ਅਜੇ ਤਕ ਸ਼ਾਂਤੀ ਨੇ ਨਿਵਾਸ ਨਹੀਂ ਕੀਤਾ। ਵੱਡੀਆਂ ਘਾਲਾਂ ਘਾਲਣ ਪਿਛੋਂ ਮੈਂ ਇਸ ਸਿਟੇ ਤੇ ਪੁਜਿਆ ਹਾਂ ਕਿ ਸਿੱਧਾਂ ਦਾ ਇਹ ਕਿਹੋ ਜਿਹਾ ਅਜੀਬ ਵਿਵਹਾਰ ਹੈ ਕਿ ਸਰੀਰ ਨੂੰ ਇਤਨੇ ਕਸ਼ਟ ਦੇਈ ਜਾਵੋ ਪ੍ਰੰਤੂ ਇਤਨੀ ਸਾਧਨਾਂ ਸਾਧਣ ਪਿਛੋਂ ਵੀ ਅਨੰਦ ਪ੍ਰਾਪਤ ਨਹੀਂ ਹੁੰਦਾ। ਹੇ ਸੁਖਦਾਤੇ! ਸਤਿਗੁਰੂ ਜੀ ਤੁਸੀਂ ਮੈਨੂੰ ਆਪਣੀ ਚਰਨ ਸ਼ਰਨ ਵਿਚ ਰਖੋ ਅਤੇ ਅਜਿਹਾ ਉਪਦੇਸ਼ ਦਿਉ ਜਿਸ ਨਾਲ ਮੇਰੀ ਚਿਰਾਂ ਦੀ ਆਸ਼ਾ ਪੂਰਨ ਹੋ ਜਾਏ ਭਾਵ 'ਅਨੰਦੁ' ਪ੍ਰਾਪਤ ਹੋ ਜਾਏ। ਗੁਰੂ ਜੀ ਨੇ ਸਿੱਧ ਦੀ ਬੇਨਤੀ ਸੁਣੀ ਅਤੇ ਫੁਰਮਾਇਆ 'ਹੇ ਅਨੰਦ ਦੇ ਚਾਹਵਾਨ! ਤੂੰ ਆਪਣਾ ਸਰੀਰ ਤਿਆਗ ਕੇ ਨਵਾ ਸਰੀਰ ਧਾਰਨ ਕਰਕੇ ਸਾਡੇ ਪਾਸ ਆਵੀਂ, ਫਿਰ 'ਅਨੰਦੁ' ਦੀ ਪ੍ਰਾਪਤੀ ਹੋਵੇਗੀ।

ਗੁਰੂ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਅਨੰਦ ਪ੍ਰਾਪਤੀ ਦੇ ਇੱਛਕ ਨੇ ਸਭ ਪਾਸੋਂ ਬੈਰਾਗੀ ਹੋ ਕੇ ਆਪਣਾ ਸਰੀਰ ਤਿਆਗ ਦਿਤਾ ਅਤੇ ਮੁੜ ਗੁਰੂ ਅਮਰਦਾਸ ਜੀ ਦੀ ਕੁਲ ਵਿਚ ਪੋਤਰੇ ਦੇ ਰੂਪ ਵਿਚ ਬਾਬਾ ਮੋਹਰੀ ਜੀ ਦੇ ਘਰ ਜਨਮ ਲਿਆ। ਅੰਤਰਜਾਮੀ ਸਤਿਗੁਰੂ ਜੀ ਨੂੰ ਇਸ ਸਾਰੇ ਕੌਤਕ ਦਾ ਪਤਾ ਸੀ। ਆਪਣੇ ਸੇਵਕ ਬਲੂ ਨੂੰ ਹੁਕਮ ਕੀਤਾ ਕਿ ਮੋਹਰੀ ਦੇ ਘਰ ਜਿਹੜਾ ਬਾਲਕ ਜਨਮਿਆ ਹੈ ਉਸ ਨੂੰ ਇਥੇ ਚੁਕ ਲਿਆਉ। ਗੁਰੂ ਜੀ ਦੇ ਹੁਕਮ ਅਨੁਸਾਰ ਬਲੂ ਛੋਟੇ ਬਾਲਕ ਨੂੰ ਕਪੜਿਆਂ ਵਿਚ ਲਪੇਟ ਕੇ ਲੈ ਆਇਆ। ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਆਪਣੇ ਪੋਤਰੇ ਨੂੰ ਗੋਦੀ ਵਿਚ ਲਿਆ ਅਤੇ ਸਾਰੇ ਪਰਿਵਾਰ ਨੇ ਵਡੇ ਭਾਗ ਸਮਝੇ। ਗੁਰੂ ਜੀ ਨੇ ਕਿਹਾ ਕਿ ਇਹ ਬਾਲਕ ਵੱਡਾ ਸੰਤ ਜਨਮਿਆ ਹੈ ਅਤੇ 'ਅਨੰਦ' ਦੀ ਪ੍ਰਾਪਤੀ ਲਈ ਸਾਡੇ ਘਰ ਆਇਆ ਹੈ ਇਸ ਲਈ ਅਸੀਂ ਇਕ ਬਾਣੀ ਰਚਾਂਗੇ, ਉਸ ਦਾ ਨਾਉ 'ਅਨੰਦ' ਰਖਾਂਗੇ ਜਿਸ ਨਾਲ ਸਭ ਜਗਿਆਸੂਆਂ ਦੀ ਮਨੋ-ਕਾਮਨਾ

ਪੂਰਨ ਹੋਵੇਗੀ। ਇਸ ਤਰ੍ਹਾਂ ਬੱਲੂ ਨਾਲ ਬਚਨ ਬਿਲਾਸ ਕਰਦੇ ਹੋਏ ਗੁਰੂ ਜੀ ਨੇ ਬਾਣੀ ਰਚਨੀ ਆਰੰਭ ਕਰ ਦਿਤੀ। ਪੋਤਰੇ ਨੂੰ ਗੋਦੀ ਵਿਚ ਲੈ ਕੇ ਹਸਦੇ ਰਹੇ, ਨਾਲ ਹੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਬਾਣੀ ਦਾ ਉਚਾਰਨ ਕਰਦੇ ਗਏ। ਇਸ ਤਰ੍ਹਾਂ ਇਹ ਬਾਣੀ ਉਚਾਰਨ ਕੀਤੀ ਅਤੇ ਇਸ ਦਾ ਨਾ 'ਅਨੰਦੁ' ਰਖਿਆ। ਕੁਝ ਦੇਰ ਪਿਛੋਂ ਬੱਲੂ ਨੂੰ ਆਖਿਆ ਕਿ ਬੱਚੇ ਨੂੰ ਮਾਤਾ ਦੀ ਝੋਲੀ ਵਿਚ ਪਾ ਆਉ। ਮਾਤਾ ਬੱਚੇ ਨੂੰ ਵੇਖ ਕੇ ਬੜੀ ਪ੍ਰਸੰਨ ਹੋਈ। ਬੱਲੂ ਘਰੋਂ ਪਰਤ ਕੇ ਗੁਰੂ ਜੀ ਪਾਸ ਆਇਆ। ਗੁਰੂ ਜੀ ਬੜੇ ਅਨੰਦ ਵਿਚ ਸਨ, ਬੱਲੂ ਨੂੰ ਆਖਣ ਲਗੇ, ''ਬੱਲੂ! ਢੋਲਕੀ ਲੈ ਆਉ ਅਤੇ ਕੋਠੇ ਤੇ ਚੜ੍ਹ ਕੇ ਸੁਰ ਨਾਲ ਬਜਾਉ। ਫਿਰ 'ਅਨੰਦੁ ਬਾਣੀ' ਗਾਉ।'' ਇਹ ਕੌਤਕ ਵੇਖ ਕੇ ਸਾਰੇ ਸਰੋਤੇ ਬੜੇ ਖੁਸ਼ ਹੋਏ। ਅੰਤ ਵਿਚ ਇਸ ਬਾਣੀ ਦਾ ਫਲ ਦਸਿਆ ਕਿ ਜਿਹੜਾ ਮਨੁੱਖ ਇਸ ਬਾਣੀ ਨੂੰ ਸੁਣੇਗਾ ਉਸ ਦੀ ਸਭ ਕਾਮਨਾ ਪੂਰਨ ਹੋਵੇਗੀ। ਜੋ ਇਸ ਬਾਣੀ ਨੂੰ ਨੇਮ ਨਾਲ ਪੜ੍ਹੇਗਾ ਉਸ ਨੂੰ ਅਲੱਭ ਵਸਤੂ ਪ੍ਰਾਪਤ ਹੋਵੇਗੀ। ਇਹ ਬਾਣੀ ਭਗਤੀ ਅਤੇ ਮੁਕਤੀ ਦੀ ਫਲਦਾਤੀ ਹੈ। ਗੁਰੂ ਜੀ ਦਾ ਹੁਕਮ ਮੰਨ ਕੇ ਭਾਈ ਬੱਲੂ ਢੋਲਕੀ ਲੈ ਕੇ ਕੋਠੇ ਤੇ ਚੜ੍ਹਿਆ ਅਤੇ ਇਸ ਬਾਣੀ ਨੂੰ ਬੜੇ ਪਿਆਰ ਨਾਲ ਗਾਇਨ ਕੀਤਾ। ਜਿਸ ਨੇ ਸੁਣੀ ਉਸ ਦੇ ਮਨ ਵਿਚ ਪ੍ਰੇਮ ਪੈਦਾ ਹੋਇਆ।

(ਨੋਟ-ਇਹ ਤੱਥ ਗੁਰ ਪ੍ਰਤਾਪ ਸੂਰਜ ਗ੍ਰੰਥ ਤੇ ਅਧਾਰਤ ਹਨ)।

ਉਪ੍ਰੋਕਤ ਵਾਰਤਾ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਇਹ ਬਾਣੀ ਸੰਮਤ ੧੬੧੭ ਵਿਚ ਉਚਾਰਨ ਕੀਤੀ ਗਈ ਹੋਵੇਗੀ। ਅਜਿਹੀਆਂ ਸਾਖੀਆਂ ਸਿਖ-ਇਤਿਹਾਸ ਨੂੰ ਸੁਆਦਲਾ ਬਣਾਉਂਦੀਆਂ ਹਨ ਪਰ 'ਅਨੰਦ' ਪੋਤਰੇ ਦੇ ਨਾਂ ਨਾਲ 'ਅਨੰਦੁ' ਬਾਣੀ ਨੂੰ ਜੋੜਨਾ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਨਹੀਂ ਹੈ ਕਿਉਂਕਿ ਗੁਰਬਾਣੀ ਵਿਚੋਂ ਇਸ ਤੱਥ ਨੂੰ ਸਿਧ ਕਰਨ ਲਈ ਕੋਈ ਪ੍ਰਮਾਣ ਨਹੀਂ ਮਿਲਦਾ।

ਭਾਈ ਸਾਹਿਬ ਡਾ. ਵੀਰ ਸਿੰਘ ਜੀ ਨੇ ਇਸ ਬਾਣੀ ਦੇ ਉਚਾਰਨ ਬਾਰੇ ਹੇਠ ਲਿਖਿਆ ਵਿਸ਼ੇਸ਼ ਫੁਟ ਨੋਟ ਦਿਤਾ ਹੈ:—

''ਵਿਸ਼ੇਸ਼ ਸੰਮਤ ੧੬੧੭ ਬਿ: ਦੇ ਲਗਪਗ ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁਤਰ ਮੋਹਰੀ ਜੀ ਦੇ ਘਰ ਇਕ ਪੁਤਰ ਹੋਇਆ। ਪੋਤਰੇ ਦੇ ਜਨਮ ਪਰ ਸਿਖ ਸੰਗਤ ਨੇ ਆਕੇ, ਆਨੰਦ ਆਨੰਦ ਕਿਹਾ ਤੇ ਵਧਾਈ ਦਿੱਤੀ। ਸਤਿਗੁਰੂ ਜੀ ਨੇ ਕਿਹਾ ਸਚਾ ਅਨੰਦ ਸਤਿਗੁਰੂ ਦੀ ਪ੍ਰਾਪਤੀ ਹੈ ਤੇ ਇਹ ਬਾਣੀ ਸੱਚੇ ਅਨੰਦ ਸੰਬੰਧੀ ਉਸ ਵੇਲੇ ਉਚਾਰਨ ਕੀਤੀ।'' [ਪੰਜ ਗ੍ਰੰਥੀ ਸਟੀਕ

ਖ਼ਾਲਸਾ ਅਨੰਦਪੁਰ ਦਾ ਵਾਸੀ ਹੈ ਇਸ ਲਈ ਅੰਮ੍ਰਿਤ-ਸਿੰਚਾਰ ਮਰਯਾਦਾ ਦੀ ਸੰਪੂਰਨਤਾ ਵੀ ਇਸੇ ਬਾਣੀ ਨਾਲ ਹੀ ਕੀਤੀ ਗਈ ਹੈ। ਅੰਮ੍ਰਿਤ ਦੇ ਅਨੰਦ ਦਾ ਪ੍ਰਤੱਖ ਦਰਸ਼ਨ ਇਸ ਪਵਿੱਤਰ ਬਾਣੀ ਵਿਚ ਇਉਂ ਅੰਕਿਤ ਹੈ:—

**ਸੁਰਿਨਰ ਮੁਨਿਜਨ ਅੰਮ੍ਰਿਤੁ ਖੋਜਦੇ, ਸੋ ਅੰਮ੍ਰਿਤੁ ਗੁਰ ਤੇ ਪਾਇਆ ॥**

ਅਨੰਦ ਕੀ ਹੈ? ਅੰਮ੍ਰਿਤ ਹੈ। ਗੁਰੂ ਅਮਰਦਾਸ ਜੀ ਨੇ ਅਨੰਦ-ਪ੍ਰਾਪਤੀ ਦੇ ਗੁਹਝ ਭਾਵਾਂ ਨੂੰ ਬੜੇ ਸਰਲ ਸ਼ਬਦਾਂ ਵਿਚ ਸਾਡੇ ਸਾਹਮਣੇ ਖੋਲ੍ਹ ਕੇ ਰਖਿਆ ਹੈ। ਬਾਹਰ ਮੁਖੀ ਮਿੱਤਰਾਂ, ਸੰਬੰਧੀਆਂ ਦਾ ਮੇਲ, ਲੋਕਾਂ ਦੀ ਵਾਹ ਵਾਹ, ਸੁੰਦਰ ਪਦਾਰਥਾਂ ਦੇ ਭੋਗ, ਕਾਮ ਕਲੋਲ ਜਾਂ ਰਾਗ-ਨਾਦ ਅਨੰਦ ਦੇ ਪ੍ਰਤੀਕ ਨਹੀਂ। ਜਦੋਂ ਤੀਕ ਮਨੁੱਖ ਅੰਦਰ ਇਸ ਪ੍ਰਕਾਰ ਦੀਆਂ ਮਾਨਸਿਕ ਭੁੱਖਾਂ ਹਨ, ਰਜੇਵਾਂ ਆ ਹੀ ਨਹੀਂ ਸਕਦਾ। ਜਦੋਂ ਤੀਕ ਪਦਾਰਥਾਂ ਦਾ

ਹਿਰਦੇ ਅੰਦਰੋਂ ਮੋਹ ਨਹੀਂ ਟੁੱਟਦਾ, ਮਨ ਦੀ ਤ੍ਰਿਪਤੀ ਨਹੀਂ ਹੋ ਸਕਦੀ ਅਤੇ ਜਦੋਂ ਤੀਕ ਤ੍ਰਿਪਤੀ ਨਹੀਂ ਹੁੰਦੀ ਉਦੋਂ ਤੀਕ ਆਤਮ-ਰਸ ਤੋਂ ਸਖਣਾ ਹੀ ਰਹਿੰਦਾ ਹੈ। ਆਤਮ-ਰਸ ਸਚ ਸਮ੍ਹਾਲਣ ਵਾਲੀ ਲਿਵਲੀਨਤਾ ਮਗਰੋਂ ਹੀ ਪ੍ਰਾਪਤ ਹੁੰਦਾ ਹੈ। ਅਨੰਦ ਦਾ ਮੂਲ ਸੋਮਾ ਨਾਮ-ਸਿਮਰਨ ਹੈ। ਸਿਮਰਨ ਨਾਲ ਹੀ ਮਨ ਮਉਲਦਾ ਹੈ। ਬਸੰਤ ਰੁੱਤ ਵਾਂਗ ਅੰਤਰ ਆਤਮੇ ਖੇੜਾ ਅਤੇ ਸੁਗੰਧੀ ਮਹਿਕ ਉਠਦੀ ਹੈ। ਜਦੋਂ ਤੀਕ ਮਨੁੱਖ ਕਾਮ, ਕਰੋਧ, ਲੋਭ, ਮੋਹ ਅਤੇ ਅਹੰਕਾਰ ਜਿਹੇ ਪੰਜਾਂ ਦੂਤਾਂ ਦੀ ਸੰਗਤ ਕਰਦਾ ਹੈ, ਸੜਿਆ ਰਹਿੰਦਾ ਹੈ, ਆਤਮਿਕ ਖੇੜਾ ਆ ਹੀ ਨਹੀਂ ਸਕਦਾ। ਜਦੋਂ ਗੁਰਮਤਿ ਅਨੁਸਾਰ ਪੰਜ ਸਖੇ ਗੁਰਭਾਈਆਂ, ਦੀ ਸੰਗਤ ਵਿਚ ਵਾਸਾ ਹੁੰਦਾ ਹੈ ਉਦੋਂ 'ਸੋਇ ਅਚਿੰਤਾ ਜਾਗਿ ਅਚਿੰਤਾ' ਵਾਲਾ ਅਭਿਆਸ ਪਕਦਾ ਹੈ। ਇਸ ਤਰ੍ਹਾਂ ਸਤਿਗੁਰੂ ਜੀ ਦੇ ਸ਼ਬਦ ਦਾ ਅਨੁਭਵੀ ਗਿਆਨ ਜੀਵ ਅੰਦਰ ਟਿਕਦਾ ਹੈ ਅਤੇ ਉਹ ਹੁਕਮੀ ਬੰਦਾ ਬਣਕੇ ਖਸਮ ਦੀ ਕਾਰ ਵਿਚ ਜੁਟਿਆ ਰਹਿੰਦਾ ਹੈ। ਗੁਰੂ ਅਮਰਦਾਸ ਜੀ ਦੇ ਹਿਰਦੇ ਅੰਦਰ ਸੇਵਾ ਭਾਵ ਗੁਰੂ ਸਤਿਕਾਰ ਅਤੇ ਹੁਕਮ ਦੀ ਕਾਰ ਸਮਾਈ ਹੋਈ ਸੀ। ਇਹਨਾਂ ਤਿੰਨਾਂ ਗੁਣਾਂ ਦੀ ਪ੍ਰਸੰਨਤਾ ਤੋਂ ਆਪ ਜੀ ਨੂੰ ਗੁਰੂ ਅੰਗਦ ਦੇਵ ਜੀ ਪਾਸੋਂ ਜੋ ਪ੍ਰਾਪਤ ਹੋਇਆ, ਉਹ 'ਅਨੰਦੁ' ਹੈ। ਨਾਮ ਸਿਮਰਨ, ਕੀਰਤਨ ਤੇ ਭਗਤੀ ਅਨੰਦ ਦਾ ਖਜ਼ਾਨਾ ਹੈ। ਗੁਰਬਾਣੀ ਵਿਚ ਸਹਜ ਅਵਸਥਾ (ਚੌਥਾ ਪਦ) ਪ੍ਰਾਪਤ ਹੋਣ ਨੂੰ ਵੀ 'ਅਨੰਦੁ' ਆਖਿਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਚੌਥੀ ਲਾਵ ਵਿਚ ਸਹਜ ਅਵਸਥਾ ਦੇ ਦਰਸ਼ਨ ਕਰਾਏ ਹਨ। ਜਿਥੇ ਦੁਖ-ਸੁਖ ਧੁਪ-ਛਾਂ, ਅੱਗ-ਪਾਣੀ ਇਕੋ ਜਿਹੇ ਦਿਸਦੇ ਹਨ, ਉਥੇ ਅਨੰਦ ਦਾ ਘਰ ਹੈ। ਗੁਰਮਤਿ ਵਿਚ ਸਮ ਭਾਵਨਾ ਦੀ ਪੂਰਤੀ ਲਈ ਦੁਖਾਂਤ ਸਮੇਂ ਅਨੰਦ ਬਾਣੀ ਦਾ ਪਾਠ ਵਿਧਾਨ ਕੀਤਾ ਗਿਆ ਹੈ। ਸਿਖ ਧਰਮ ਵਿਚ ਵਿਆਹ ਦਾ ਨਾਉਂ ਵੀ 'ਅਨੰਦ ਕਾਰਜ' ਇਸ ਬਾਣੀ ਦੇ ਨਾਂ ਕਰਕੇ ਹੀ ਪ੍ਰਸਿਧ ਹੋਇਆ ਹੈ ਕਿਉਂਕਿ ਲਾਵਾਂ ਮਗਰੋਂ ਅਨੰਦੁ ਸਾਹਿਬ ਦੀਆਂ ਛੇ ਪੌੜੀਆਂ ਦਾ ਗਾਇਨ ਕੀਤਾ ਜਾਂਦਾ ਹੈ। ਇਸ ਬਾਣੀ ਦੇ ਪਾਠ ਮਗਰੋਂ ਅਰਦਾਸਿ ਅਤੇ ਉਪਰੰਤ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਹੈ। ਖਾਲਸਾ ਪੰਥ ਤੋਂ ਬਿਨਾਂ ਸੰਸਾਰ ਦੇ ਕਿਸੇ ਹੋਰ ਧਰਮ ਵਿਚ ਅਜਿਹੀ ਮਿਸਾਲ ਨਹੀਂ ਮਿਲਦੀ ਜਿਥੇ ਮਰਨ ਸਮੇਂ ਵੀ 'ਅਨੰਦੁ' ਵਰਗੀ ਪਵਿੱਤਰ ਬਾਣੀ ਦਾ ਪਾਠ ਕੀਤਾ ਜਾਂਦਾ ਹੋਵੇ। 'ਅਨੰਦੁ ਵਿਚ ਪਿਆਰ ਤੇ ਵੈਰਾਗ ਦੋਵੇਂ ਅੰਸ਼ ਭਰੇ ਹੋਏ ਹਨ। 'ਏ ਮਨ ਪਿਆਰਿਆ... , ਏ ਸ੍ਰਵਣਹੁ ਮੇਰਿਹੋ.... ਇਹੋ ਜਿਹੇ ਸੰਬੋਧਨ ਰੂਪੀ ਸ਼ਬਦ ਹਨ ਜਿਹਨਾਂ ਨਾਲ ਮੱਲੋ ਮੱਲੀ ਮਨ ਨੂੰ ਪਿਆਰ ਤੇ ਅਵੇਸਲਾਪਨ ਵਲੋਂ ਹਲੂਣਾ ਮਿਲਦਾ ਹੈ। ਇਸ ਬਾਣੀ ਵਿਚ ਜਿਸ ਪ੍ਰਕਾਰ ਆਤਮਿਕ ਜੀਵਨ ਦੀ ਜੁਗਤੀ ਅਤੇ ਮਨੁੱਖੀ ਜੀਵਨ ਦੇ ਸਾਰੇ ਪੱਖਾਂ ਨੂੰ ਦਰਸਾਇਆ ਹੈ, ਉਹ ਬੇ-ਮਿਸਾਲ ਹੈ।

ਇਸ ਬਾਣੀ ਨਾਲ ਸੰਬੰਧਤ ਹੋਰ ਕਈ ਇਤਿਹਾਸਕ ਸਾਖੀਆਂ ਹਨ ਜਿਨ੍ਹਾਂ ਦਾ ਵਰਣਨ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਆਉਂਦਾ ਹੈ ਪਰ ਇਸ ਪੋਥੀ ਦਾ ਆਕਾਰ ਵਧਣ ਦੇ ਡਰ ਕਾਰਨ ਇਥੇ ਵਿਆਖਣ ਤੋਂ ਸੰਕੋਚ ਕੀਤਾ ਹੈ। ਪਾਠਕਾਂ ਦੀ ਗਿਆਤ ਲਈ ਇਤਨਾ ਦਸਣਾ ਹੀ ਜ਼ਰੂਰੀ ਹੈ ਕਿ 'ਅਨੰਦ ਜੀ' ਵੱਡੇ ਮਹਾਂਪੁਰਸ਼ ਸਨ ਅਤੇ ਆਪ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਕੀਰਤਪੁਰ ਤੋਂ ਬੜੇ ਸਤਿਕਾਰ ਨਾਲ ਪਾਲਕੀ ਭੇਜਕੇ ਆਪਣੇ ਪਾਸ ਸਦਵਾਇਆ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਉਤੇ 'ਅਨੰਦੁ' ਬਾਣੀ ਦਾ ਗਾਇਨ ਕੀਤਾ ਗਿਆ ਸੀ ਜਿਸਦੀ ਪੁਸ਼ਟੀ ਗੁਰੂ ਅਰਜਨ ਸਾਹਿਬ ਜੀ ਦੇ ਆਪਣੇ ਸ਼ਬਦਾਂ ਵਿਚ ਇਉਂ ਕੀਤੀ ਮਿਲਦੀ ਹੈ:-

**ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥** [ਪੰਨਾ ੩੯੬

ਗੁਰੂ ਗੋਬਿੰਦ ਸਿੰਘ ਜੀ ਪਾਸ ਜਦੋਂ ਇਕ ਸਿਖ ਨੇ ਨਿਤਨੇਮ ਬਾਣੀ ਦਾ ਪਾਠ ਸਿੱਖਣ ਲਈ ਬੇਨਤੀ ਕੀਤੀ ਤਾਂ ਇਸ ਕੰਮ ਲਈ ਗੁਰੂ ਜੀ ਨੇ ਕਿਸੇ ਸਿੱਖ ਨੂੰ ਹੁਕਮ ਕੀਤਾ। ਉਸ ਨੂੰ ਪਹਿਲੀਆਂ ਬਾਣੀਆਂ ਦਾ ਪਾਠ ਸਿਖਾਇਆ। ਜਦ ਉਹ ਅਨੰਦੁ ਸਾਹਿਬ ਦੀ ਪਹਿਲੀ ਪੰਕਤੀ 'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ' ਤੇ ਪੁਜਾ ਤਾਂ ਇਹ ਪੰਕਤੀ ਪੜ੍ਹਨ ਮਗਰੋਂ ਚੁਪ ਕਰ ਗਿਆ। ਉਸਦਾ ਕਾਰਨ ਪੁਛਣ ਤੇ ਉਸਨੇ ਕਿਹਾ- ਕੀ ਅਨੰਦ ਦੀ ਪ੍ਰਾਪਤੀ ਮਗਰੋਂ ਭੀ ਕਿਸੇ ਪੜ੍ਹਾਈ ਦੀ ਲੋੜ ਰਹਿ ਜਾਂਦੀ ਹੈ?' ਇਸੇ ਤਰ੍ਹਾਂ, ਇਕ ਹੋਰ ਸਿਖ ਭਾਈ ਅਨੰਦ ਸਿੰਘ ਜਿਸ ਨੇ ਇਸ ਬਾਣੀ ਚੋਂ ਇਕ ਤੁੱਕ 'ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ' ਸੁਣ ਕੇ ਆਪਣੇ ਕੁਟੰਬ ਨਾਲੋਂ ਬਿਲਕੁਲ ਮੋਹ ਤੋੜ ਲਿਆ ਸੀ ਅਤੇ ਵੈਰਾਗੀ ਬਣ ਕੇ ਜੰਗਲ ਨੂੰ ਜਾਣ ਦੇ ਸਾਧਨ ਸੋਚਣ ਲਗ ਪਿਆ ਸੀ ਪਰ ਸਤਿਗੁਰੂ ਜੀ ਨੇ ਤਿਆਗੀ ਤੇ ਗ੍ਰਹਿਸਤੀ ਜੀਵਨ ਦੀ ਵਿਆਖਿਆ ਕਰਕੇ ਉਸ ਨੂੰ ਸਮਝਾਇਆ ਸੀ ਜਿਸ ਨਾਲ ਉਹ 'ਅਨੰਦੁ' ਮਾਰਗ ਨੂੰ ਪ੍ਰਾਪਤ ਹੋਇਆ।

'ਅਨੰਦੁ' ਬਾਣੀ ਦੀਆਂ ਚਾਲੀ (੪੦) ਪਉੜੀਆਂ ਹਨ। ਆਤਮਿਕ ਵਿਕਾਸ ਲਈ ਇਹ ਪੜਾਅ ਹਨ। ਗੁਰੂ ਅਮਰਦਾਸ ਜੀ ਨੇ ਸੰਸਾਰੀ ਜੀਵ ਨੂੰ ਉਪਦੇਸ਼ ਦਿਤਾ ਹੈ ਕਿ ਮਾਨਵ ਜੀਵਨ ਦਾ ਮਨੋਰਥ ਪ੍ਰਭੂ ਮਿਲਾਪ ਹੈ। ਇਸ ਸੰਜੋਗੀ ਮੇਲ ਲਈ ਸਤਿ ਵਿਚਾਰ, ਸਤਿ ਆਚਾਰ ਅਤੇ ਸਤਿ ਵਿਵਹਾਰ ਦੀ ਲੋੜ ਹੈ। ਗੁਰੂ ਜੀ ਤਾਕੀਦ ਕਰਦੇ ਹਨ ਕਿ 'ਚਤੁਰਾਈ ਕਿਨੈ ਨ ਪਾਇਆ'। ਇਸ ਮਾਰਗ ਦੇ ਪਾਂਧੀ ਲਈ ਕੁਝ ਨੇਮ ਹਨ ਜਿਨ੍ਹਾਂ ਦੀ ਪਾਲਣਾ ਜ਼ਰੂਰੀ ਹੈ।

ਦਰਸ਼ਨ ਸ਼ਾਸਤਰੀ ਬੜੇ ਅਰਸੇ ਤੋਂ ਜਿਸ ਅਨੰਦ ਅਤੇ ਸੁਖ ਦੇ ਅੰਤਰ ਨੂੰ ਵਿਚਾਰਦੇ ਰਹੇ ਹਨ ਗੁਰਬਾਣੀ ਵਿਚ ਉਸ ਭੇਦ ਨੂੰ ਸਰਲ ਅਤੇ ਸੁਗਮ ਢੰਗ ਨਾਲ ਵਰਣਨ ਕੀਤਾ ਗਿਆ ਹੈ। ਅਨੰਦ ਆਤਮਾ ਦਾ ਲੱਛਣ ਹੈ। ਇਸ ਦਾ ਅਭਾਵ ਕਦੇ ਨਹੀਂ ਹੁੰਦਾ। ਅਵਸਥਾ ਭੇਦ ਨਾਲ ਅਨੁਭਵ ਵਿਚ ਅੰਤਰ ਪ੍ਰਤੀਤ ਹੁੰਦਾ ਹੈ। ਸੁਖ ਪਰਿਵਰਤਨਸ਼ੀਲ ਹੈ, ਛਿਨ ਭੰਗਰ ਹੈ ਪਰ ਅਨੰਦ ਨਿਤ ਹੈ, ਸਥਾਈ ਹੈ, ਸਥਿਰ ਹੈ। ਸੰਸਾਰੀ ਜੀਵ ਸੁਖ-ਦੁਖ ਦੇ ਦਵੰਦ ਵਿਚ ਵਿਚਰਦਾ ਹੈ ਪਰ ਅਨੰਦ ਇਸ ਦਵੰਦ ਤੋਂ ਮੁਕਤ ਹੈ। ਸੁਖ ਦਾ ਸੰਬਧ ਸਰੀਰ ਨਾਲ ਹੈ ਪਰ ਅਨੰਦ ਦਾ ਸੋਮਾ ਆਤਮਾ ਹੈ ਜੋ ਅਜਰ, ਅਮਰ ਹੈ। ਇਸ ਤਰ੍ਹਾਂ ਸੁਖ ਲੌਕਿਕ ਹੈ ਤੇ ਅਨੰਦ ਅਲੌਕਿਕ ਹੈ।

ਗੁਰਮਤਿ ਅਨੁਸਾਰ ਅਨੰਦ ਦੀ ਪ੍ਰਾਪਤੀ ਗੁਰੂ ਤੋਂ ਹੁੰਦੀ ਹੈ। ਸਿਖ ਲਈ 'ਸ਼ਬਦ' ਹੀ ਗੁਰੂ ਹੈ। ਸ਼ਬਦ ਗੁਰੂ ਦੇ ਸਿਧਾਂਤ ਨੂੰ ਆਮ ਸਿਖ ਨਹੀਂ ਸਮਝ ਸਕੇ। ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਥਾਂ ਤੇ ਅਨਗਿਣਤ ਦੇਹਧਾਰੀ ਪਖੰਡੀ ਸਾਧਾਂ, ਸੰਤਾਂ ਨੂੰ ਗੁਰੂ ਮੰਨ ਕੇ ਉਨ੍ਹਾਂ ਦੇ ਦੁਆਰਿਆਂ ਉਤੇ ਸੀਸ ਨਿਵਾਣਾ ਆਰੰਭ ਦਿਤਾ। ਦੇਹਧਾਰੀ ਅਖੌਤੀ ਗੁਰੂ ਨੂੰ ਮੰਨਣਾ ਮਨਮਤਿ ਹੈ, ਬਜਰ ਪਾਪ ਹੈ। ਗੁਰਬਾਣੀ ਦੇ ਅਭਿਆਸ ਨਾਲ ਗੁਰਸਿੱਖ ਦੇ ਮਨ ਵਿਚ ਦ੍ਰਿੜਤਾ ਆਉਂਦੀ ਹੈ ਅਤੇ ਅਕਾਲ ਪੁਰਖ ਵਿਚ ਵਿਸ਼ਵਾਸ਼ ਪੱਕਾ ਹੁੰਦਾ ਹੈ। ਗੁਰਬਾਣੀ ਅਨੰਦ ਦਾ ਭੰਡਾਰ ਹੈ। ਗੁਰਬਾਣੀ ਨਾਲ ਜੁੜਨਾ ਅਕਾਲ ਪੁਰਖ ਨਾਲ ਮਿਲਾਪ ਕਰਨਾ ਹੈ। ਇਸ ਮਿਲਾਪ ਦਾ ਅਨੰਦ ਸਦੀਵੀ ਹੈ। ਇਹ ਅਵਸਥਾ ਜੀਉਂਦੇ ਜੀਅ ਹੀ ਪ੍ਰਾਪਤ ਹੋ ਜਾਂਦੀ ਹੈ ਅਤੇ ਫਿਰ ਜੋ ਖੇੜਾ, ਖੁਸ਼ੀ, ਪ੍ਰਸੰਨਤਾ ਅਤੇ ਉਮਾਹ ਗੁਰਬਾਣੀ ਪ੍ਰਦਾਨ ਕਰਦੀ ਹੈ ਉਸ ਦਾ ਵਰਣਨ ਅੱਖਰਾਂ ਦੁਆਰਾ ਨਹੀਂ ਹੋ ਸਕਦਾ। ਇਸ ਅਵਸਥਾ ਤੇ ਟਿਕ ਕੇ ਅਨਹਦ ਧੁਨੀ ਦੇ ਰਸ ਨੂੰ ਮਾਨਣਾ ਹੀ ਅਨੰਦ ਦਾ ਪ੍ਰਤੀਕ ਹੈ।

ਗੁਰਬਾਣੀ ਵਿਚ ਅੰਕਿਤ ਸਿਧਾਂਤ ਅਨੁਸਾਰ ਸਭ ਤੋਂ ਵੱਡਾ ਅਨੰਦੁ ਗੁਰੂ ਸ਼ਬਦ ਦੀ ਵੀਚਾਰ ਵਿਚ ਲੁਪਤ ਹੈ:–

**ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥[ਪੰ. ੩੭੦**

# ਅਨੰਦੁ ਦਾ ਸੰਕਲਪ

ਸੰਸਾਰ ਦਾ ਹਰੇਕ ਮਨੁੱਖ ਦੁਨਿਆਵੀ ਪਦਾਰਥ ਅਤੇ ਸੁਖਾਂ ਦਾ ਚਾਹਵਾਨ ਹੈ ਕਿਉਂਕਿ ਉਸ ਦੀ ਪਹੁੰਚ ਆਰਥਕ ਹੈ। ਉਸ ਦੀ ਸੁਰਤਿ ਦ੍ਰਿਸ਼ ਤਕ ਸੀਮਤ ਹੈ, ਦ੍ਰਿਸ਼ਟੇ ਨਾਲ ਅਜੇ ਉਸ ਦਾ ਸੰਪਰਕ ਨਹੀਂ ਬਣਿਆ। ਆਰਥਕ ਮਾਰਗ ਉਤੇ ਚਲਣ ਵਾਲਾ ਮਨੁੱਖ ਅਗਿਆਨ ਵਸ ਹੋ ਕੇ ਬਿਨਾਂ ਕਿਸੇ ਸੇਧ ਤੋਂ, ਦਸਾਂ ਦਿਸ਼ਾਵਾਂ ਵਲ ਭਟਕਦਾ ਰਹਿੰਦਾ ਹੈ। ਜਦੋਂ ਤਕ ਮਨੁੱਖ ਨੂੰ ਆਤਮਿਕ ਜੀਵਨ ਦੇ ਆਦਰਸ਼ ਦਾ ਚੰਗੀ ਤਰ੍ਹਾਂ ਬੋਧ ਨਹੀਂ ਹੁੰਦਾ ਉਸ ਨੂੰ ਆਤਮਿਕ ਅਨੰਦ ਦੀ ਲਖਤਾ ਹੋਣੀ ਤਾਂ ਇਕ ਪਾਸੇ ਰਹੀ, ਉਹ ਅਨੰਦ ਦੀ ਇਕ ਨਿੱਕੀ ਜਿਹੀ ਛੋਹ ਦਾ ਰਸ ਵੀ ਨਹੀਂ ਮਾਣ ਸਕਦਾ। ਸ੍ਰੀ ਗੁਰੂ ਅਮਰਦਾਸ ਜੀ ਨੇ 'ਅਨੰਦੁ ਬਾਣੀ' ਵਿਚ ਪ੍ਰਮਾਰਥਕ ਅਨੰਦ ਦੀ ਗਲ ਕੀਤੀ ਹੈ ਪ੍ਰੰਤੂ ਸਾਰਥਕ ਅਨੰਦ ਨੂੰ ਵੀ ਅਖੋਂ ਓਹਲੇ ਨਹੀਂ ਹੋਣ ਦਿਤਾ। ਸਰੀਰਕ ਇੰਦਰਿਆਂ ਦਾ ਸਾਰਥਕ ਸੁਖ ਨਾਮ-ਸਿਮਰਨ ਵਿਚ ਲੀਨ ਹੋਇਆਂ ਹੀ ਸੁਖਦਾਈ ਹੈ ਅਤੇ ਇਸ ਦੇ ਉਲਟ ਵਿਸ਼ੇ ਵਿਕਾਰਾਂ ਵਿਚ ਲਿਪਾਇਮਾਨ ਹੋਇਆਂ ਦੁਖਦਾਈ ਹੈ। ਸਾਧਾਰਨ ਬੁਧੀ ਵਾਲਾ ਪੁਰਸ਼ ਇਹ ਸਮਝਦਾ ਹੈ ਕਿ ਮਨ ਵਿਚੋਂ ਵਿਕਲਪਾਂ ਦਾ ਅਭਾਵ ਹੋ ਜਾਵੇ ਤਾਂ ਮੌਜ ਬਣ ਜਾਂਦੀ ਹੈ ਭਾਵ ਅਨੰਦ ਪ੍ਰਾਪਤ ਹੋ ਜਾਂਦਾ ਹੈ, ਪਰ ਇਹ ਵੀ ਇਕ ਭੁਲ ਹੈ। ਜੇ ਮਨ ਵਿਚ ਵਿਕਲਪਾਂ ਦੀ ਥਾਂ ਤੇ ਸੰਕਲਪ ਹੋਣ ਤਾਂ ਉਨ੍ਹਾਂ ਦੀ ਅਪੂਰਤੀ ਭੀ ਵਿਕਲਪਾਂ ਦੀ ਪੂਰਤੀ ਸਮਾਨ ਹੀ ਹੁੰਦੀ ਹੈ। ਅਸਲ ਵਿਚ ਸੰਕਲਪਾਂ ਵਿਕਲਪਾਂ ਤੋਂ ਉਪਰ ਉਠੇ ਹੋਏ ਮਨ ਅੰਦਰ ਹੀ ਆਤਮਿਕ ਅਨੰਦ ਦਾ ਪ੍ਰਕਾਸ਼ ਹੁੰਦਾ ਹੈ।

'ਅਨੰਦ' ਸੰਕਲਪ ਦਾ ਰੂਪ ਹੈ। ਅਨੰਦ ਇਕ ਅਵਸਥਾ ਹੈ ਜਿਥੇ ਹਰਖ-ਸੋਗ, ਦੁਖ-ਸੁਖ ਮਾਨ-ਅਪਮਾਨ, ਸੋਨਾ-ਮਿੱਟੀ ਸਮਾਨ ਦ੍ਰਿਸ਼ਟੀ ਆਉਂਦੇ ਹਨ। ਇਹ ਅਨੰਦ ਸੁਪਨੇ ਵਾਲਾ ਅਨੰਦ ਨਹੀਂ ਜਿਸ ਵਿਚ ਕਦੇ ਮਨੁੱਖ ਰਾਜਾ ਬਣ ਜਾਂਦਾ ਹੈ, ਕਦੇ ਭਿਖਾਰੀ ਤੇ ਕਦੇ ਕੁਝ ਹੋਰ ਰੂਪ ਧਾਰਨ ਕਰ ਲੈਂਦਾ ਹੈ। ਅਨੰਦ ਦੇ ਮਾਰਗੀ ਨੂੰ ਹਰੀ ਦੀ ਹਜ਼ੂਰੀ ਦਾ ਗਿਆਨ ਹੋਣਾ ਜ਼ਰੂਰੀ ਹੈ।

ਵਿਦਵਾਨਾਂ ਨੇ ਅਨੰਦ ਦੇ ਸੰਕਲਪ ਦੀ ਵਿਆਖਿਆ ਆਪੋ ਆਪਣੇ ਢੰਗ ਨਾਲ ਕੀਤੀ ਹੈ ਪਰ ਇਕ ਗੱਲ ਤਾਂ ਬੜੀ ਸਪਸ਼ਟ ਹੈ ਕਿ ਅਨੰਦ, ਖੇੜਾ ਜਾਂ ਖੁਸ਼ੀ ਉਹ ਸ਼ਬਦ ਹਨ ਜੋ ਸਾਡੀ ਅੰਤਰਮੁਖੀ ਅਵਸਥਾ ਨੂੰ ਬੋਲੀ ਦੀ ਪੋਸ਼ਾਕ ਪਹਿਨਾਉਂਦੇ ਹਨ। ਅੰਗਰੇਜ਼ੀ ਵਿਚ ਭੀ ਕੁਝ ਸ਼ਬਦ ਇਸ ਪ੍ਰਕਾਰ ਦੇ ਹਨ, Pleassure, Joy, delight and bliss ਜਾਂ Ecstacy ਇਸ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਸਾਡੀਆਂ ਇੰਦਰੀਆਂ ਨੂੰ ਜਦੋਂ ਸੰਤੁਸ਼ਟੀ ਹੁੰਦੀ ਹੈ, ਉਸ ਹਾਲਤ ਨੂੰ Pleasure, ਅਤੇ Joy and delight ਤਕ ਦੀ ਅਵਸਥਾ ਮੰਨਿਆ ਜਾਏ ਕਿਉਂਕਿ ਇਹ ਸਭ ਕੁਝ ਸਥੂਲ ਅਵਸਥਾ ਤਕ ਵਾਪਰ ਰਿਹਾ ਹੁੰਦਾ ਹੈ ਪਰ ਇਹ ਖੁਸ਼ੀ ਜਾਂ ਸੁਖ ਥੋੜਾ ਚਿਰ ਹੀ ਹੁੰਦਾ ਹੈ।

ਅਨੰਦ ਜਾਂ bliss ਅਤੇ ecstacy ਉਹ ਖੇੜਾ ਹੈ ਜੋ ਸਥੂਲ ਇੰਦਰਿਆਂ ਦੇ ਸੁਖ ਤੋਂ ਉਠ ਕੇ ਮਾਨਸਿਕ ਜਾਂ ਧੁਰ ਅੰਦਰ ਆਤਮਿਕ ਹੁਲਾਸ ਤਕ ਜਾ ਪਹੁੰਚਦਾ ਹੈ। ਇਸ ਵਿਚ ਤੇ ਇੰਦਰਿਆਵੀ ਸੁਖ ਵਿਚ ਸਥੂਲ ਅਤੇ ਸੂਖਮ ਹੋਣ ਦਾ ਫ਼ਰਕ ਹੈ, ਪ੍ਰੰਤੂ ਇਹ ਸੂਖਮ ਖੇੜਾ ਥੋੜਾ ਚਿਰ ਹੀ ਹੁੰਦਾ ਹੈ। ਇਸ ਦਾ ਦੂਜਾ ਨਾਮ 'ਨਿਰੰਤਰ ਸੁਖ' ਅਥਵਾ 'ਨਿਤ ਸੁਖ' ਭੀ ਕਿਹਾ ਜਾ ਸਕਦਾ ਹੈ:—

**ਹਲਤਿ ਸੁਖੁ, ਪਲਤਿ ਸੁਖੁ ਨਿਤ ਸੁਖੁ ਸਿਮਰਨੋ, ਨਾਮ ਗੋਬਿੰਦ ਕਾ ਸਦਾ ਲੀਜੈ॥ [ਪੰ. ੬੮੩**

ਮਨੁੱਖ ਦੇ ਸਦੀਆਂ ਤੋਂ ਚਲੇ ਆ ਰਹੇ ਮਾਨਸਿਕ ਵਿਕਾਸ ਨੇ 'ਆਰਜ਼ੀ ਸੁਖ' ਅਤੇ ਨਿਤ ਸੁਖ' ਵਿਚਕਾਰ ਇਕ ਰੇਖਾ ਸੰਭਵ ਬਣਾ ਦਿਤੀ ਹੈ। ਇਸ ਲਈ 'ਸਦਾ ਸੁਖ' ਦੇ ਅਭਿਲਾਸ਼ੀ 'ਆਰਜ਼ੀ ਸੁਖ' ਮਗਰ ਨਹੀਂ ਦੌੜਦੇ। ਉਹ ਅੰਤਰਮੁਖੀ ਬ੍ਰਿਤੀ ਦੁਆਰਾ ਅਨੰਦ ਦਾ ਥਹੁ ਟਿਕਾਣਾ ਹਿਰਦੇ ਵਿਚ ਹੀ ਲੱਭ ਲੈਂਦੇ ਹਨ:

**ਜਿਨ ਗੁਰਮੁਖਿ ਖੋਜਿ ਢੰਢੋਲਿਆ, ਤਿਨ ਅੰਦਰਹੁ ਹੀ ਸਚੁ ਲਾਧਿਆ॥[ਪੰਨਾ ੩੧੩**

ਜਿਨ੍ਹਾਂ ਨੇ ਗੁਰੂ ਦੀ ਅਗਵਾਈ ਵਿਚ ਅੰਤਰ ਆਤਮੇ ਪ੍ਰਭੂ ਨੂੰ ਲੱਭਣ ਦਾ ਜਤਨ ਕੀਤਾ ਹੈ, ਉਨ੍ਹਾਂ ਨੂੰ ਅੰਦਰੋਂ ਹੀ ਪ੍ਰਭੂ ਦੇ ਮਿਲਾਪ ਦਾ ਸਚ ਰੂਪ (ਅਨੰਦ) ਪ੍ਰਾਪਤ ਹੋ ਗਿਆ ਹੈ। ਪ੍ਰਭੂ ਦਾ ਮਿਲਾਪ ਅਤੇ ਉਸ ਨੂੰ ਸਭ ਵਿਚ ਰਵਿਆ ਵੇਖਣਾ ਦੋਵੇਂ ਵੱਖਰੀਆਂ ਗਲੱਾਂ ਹਨ, ਪਰ ਉਸ ਨੂੰ ਜ਼ਾਹਰਾ ਜ਼ਹੂਰ ਵੇਖ ਵੇਖ ਕੇ ਬਿਸਮਾਦੀ ਰੰਗਾਂ ਵਿਚ ਵਿਗਸਣਾ ਇਕ ਅਨੁਭਵੀ ਖੇਡ ਹੈ, ਜੋ ਨਿਰਾ 'ਅਨੰਦੁ' ਹੈ।

ਅਨੰਦੁ ਦੀ ਪ੍ਰਾਪਤੀ ਲਈ ਹਿਰਦੇ ਵਿਚ ਭਉ ਅਤੇ ਭਾਵਨੀ ਦਾ ਦ੍ਰਿੜ ਹੋਣਾ ਜ਼ਰੂਰੀ ਹੈ। ਇਹ ਯਾਦ ਰਖਣਾ ਚਾਹੀਦਾ ਹੈ ਕਿ ਪਿਆਰ ਤੋਂ ਬਿਨਾ ਨਾ ਗੁਰੂ ਅਗੇ ਤਨ, ਮਨ, ਧਨ ਭੇਟਾ ਕੀਤਾ ਜਾ ਸਕਦਾ ਹੈ ਅਤੇ ਨਾ ਅਨੰਦਮਈ ਅਵਸਥਾ ਦਾ ਰਸ ਮਾਣਿਆ ਜਾ ਸਕਦਾ ਹੈ। ਇਥੇ ਹੀ ਬਸ ਨਹੀਂ ਜੇ ਭਉ ਅਤੇ ਭਾਵਨੀ ਨਾਲ 'ਸਾਚੀ ਲਿਵ' ਦੀ ਘਾਟ ਹੋਵੇ ਤਾਂ ਵੀ ਜੀਵਨ-ਬੇੜਾ ਬੰਨੇ ਨਹੀਂ ਲਗਦਾ। ਸਾਰਾ ਕੀਤਾ ਕਰਮ ਮਾਨੋ ਬੇ-ਅਰਥ, ਬੇ-ਲੋੜਾ ਜਿਹਾ ਹੋ ਜਾਂਦਾ ਹੈ।

ਲਿਵ ਭੀ ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਮਨੁੱਖ ਦੀ ਲਗਦੀ ਹੈ। ਮਨਮੁਖ ਜੀਉੜਾ ਭੰਭੀਰੀ ਵਾਂਗੂ ਮਾਇਆ ਦੇ ਆਲੇ ਦੁਆਲੇ ਹੀ ਫਿਰਦਾ ਰਹਿੰਦਾ ਹੈ। ਪਰਮਾਰਥਕ ਮਾਰਗ ਵਿਚ ਸਾਰੀ ਖੇਡ ਲਿਵ ਦੀ ਹੈ। ਗੁਰਮੁਖ ਮਾਇਆ ਦੇ ਪਸਾਰੇ ਵਿਚ ਰਹਿੰਦਾ ਹੋਇਆ ਭੀ ਅਨੰਦ ਨੂੰ ਪਾ ਲੈਂਦਾ ਹੈ। 'ਲਿਵ' ਦੇ ਅਰਥ ਹਨ:- ਲਗਨ, ਲਗਾਉ ਸੁਰਤਿ ਦੀ ਇਕ-ਸੁਰਤਾ। ਸੰਸਾਰ ਦਾ ਹਰੇਕ ਕੰਮ ਕਿਸੇ ਲਿਵ ਦੇ ਅਧੀਨ ਹੁੰਦਾ ਹੈ। ਬਾਹਰਮੁਖੀ ਲੋਇਣ ਜਗਤ ਨੂੰ ਮੋਹ ਸਕਦੇ ਹਨ ਪਰ ਅੰਤਰਮੁਖੀ ਆਤਮਿਕ-ਲੋਇਣ ਰਾਹੀਂ ਹਰੀ ਨਾਲ ਸੱਚੀ ਤਾੜੀ (ਲਿਵ) ਲਗਦੀ ਹੈ। ਜੇ ਲਿਵ ਨਾ ਹੋਵੇ ਤਾਂ ਦੇਹ ਨਿਮਾਣੀ ਹੋ ਜਾਂਦੀ ਹੈ। ਲਿਵ ਵਿਚ ਨਾ ਭੁਖ ਲਗਦੀ ਹੈ, ਨਾ ਨੀਂਦ ਆਉਂਦੀ ਹੈ ਅਤੇ ਨਾ ਹੀ ਦੁਖ ਸੁਖ ਪ੍ਰਤੀਤ ਹੁੰਦਾ ਹੈ। ਅਕੇਵਾਂ ਜਾਂ ਥਕੇਵਾਂ ਤਾਂ ਨੇੜੇ ਹੀ ਨਹੀਂ ਲਗਦਾ। 'ਅਨੰਦ' ਚ' ਜਿਤਨਾ ਲਿਵ ਦਾ ਯੋਗਦਾਨ ਹੈ ਉਤਨਾ ਸ਼ਾਇਦ ਹੀ ਕਿਸੇ ਵਸਤੂ ਦਾ ਹੋਵੇ। ਹਾਂ, ਲਿਵ ਭੀ ਦੋ ਤਰ੍ਹਾਂ ਦੀ ਹੁੰਦੀ ਹੈ, ਇਕ ਲਿਵ ਨਾਲ ਝੂਠੇ ਕੰਮਾਂ ਦੀ ਪੂਰਤੀ ਹੁੰਦੀ ਹੈ, ਦੂਜੀ ਸੱਚੀ ਲਿਵ 'ਸੋ ਦਰੁ' ਦੇ ਦਰਸ਼ਨ ਕਰਾਉਂਦੀ ਹੈ। ਸੱਚੀ ਲਿਵ ਗੁਰਮੁਖਤਾ ਦੀ ਨਿਸ਼ਾਨੀ ਹੈ, ਇਸ ਲਈ ਸੱਚੀ ਲਿਵ ਹੀ ਗੁਰਮਤਿ ਪਾਂਧੀ ਦੇ ਜੀਵਨ ਨੂੰ ਸਫਲ ਬਣਾ ਸਕਦੀ ਹੈ।

'ਅਨੰਦ' ਸ਼ਬਦ ਦੇ ਭਾਵ-ਅਰਥ ਦਾ ਅਧਿਐਨ ਕਰਨਾ ਭੀ ਇਕ ਤਰ੍ਹਾਂ ਅਨੰਦ ਦੇ ਸੰਕਲਪ ਨਾਲ ਜਾ ਜੁੜਨਾ ਹੈ। ਸਾਧਾਰਨ ਮਨੁੱਖ ਜਦੋਂ ਮਨ ਭਾਉਂਦੇ ਮਿੱਠੇ ਪਦਾਰਥਾਂ ਦੀ ਪ੍ਰਾਪਤੀ ਨਾਲ ਤ੍ਰਿਪਤ ਹੋ ਜਾਂਦਾ ਹੈ ਤਾਂ ਇਉਂ ਆਖਦਾ ਹੈ 'ਅਜ ਤਾਂ ਬੜਾ ਅਨੰਦ ਆਇਆ ਹੈ।' ਜਦੋਂ ਉਹ ਕਿਸੇ ਮਾਇਆਧਾਰੀ ਨੂੰ ਮਾਇਆ ਦੇ ਹਾਵਾਂ, ਭਾਵਾਂ ਵਿਚ ਮਸਤ ਹੋਇਆ ਵੇਖਦਾ ਹੈ ਤਾਂ ਆਖਣ ਲੱਗ ਜਾਂਦਾ ਹੈ, 'ਜੀ ਅਮਕਾ ਮਨੁੱਖ ਰੱਬ ਦੀ ਯਾਦ ਵਿਚ ਹੈ, ਬੜਾ ਸੌਖਾ ਅਤੇ ਅਨੰਦ ਵਿਚ ਹੈ।' ਇਸੇ ਤਰ੍ਹਾਂ ਜਦੋਂ ਕਿਸੇ ਨਿਰਧਨ ਦੇ ਜੀਵਨ ਵਲ ਝਾਤ ਮਾਰਦਾ ਹੈ ਤਾਂ ਉਸਨੂੰ ਉਹ ਦੁਖੀ ਦਿਖਾਈ ਦਿੰਦਾ ਹੈ। ਦੁਨਿਆਵੀ ਪ੍ਰਸੰਗ ਵਿਚ ਅਨੰਦ ਦਾ ਸਬੰਧ ਮਾਇਕ ਅਤੇ ਸਰੀਰਕ ਸੁਖਾਂ ਨਾਲ ਹੋ ਸਕਦਾ ਹੈ ਪਰ ਅਧਿਆਤਮਿਕ ਮੰਡਲ ਚ' ਕੇਵਲ ਸਰੀਰਕ ਸੁਖ ਜਾਂ ਪਦਾਰਥਾਂ ਦੀ ਪ੍ਰਾਪਤੀ 'ਅਨੰਦੁ' ਦਾ ਪ੍ਰਤੀਕ ਨਹੀਂ ਹੁੰਦੀ।

ਸਰੀਰਸੁਖ ਤੋਂ ਅਗਲਾ ਪੜਾਅ ਮਾਨਸਿਕ ਸੁਖ ਦਾ ਹੈ। ਮਾਨਸਿਕ ਸੁਖ ਦਾ ਸਬੰਧ ਮਨ ਦੀ ਸ਼ਾਂਤੀ ਨਾਲ ਹੁੰਦਾ ਹੈ ਅਤੇ ਇਹ ਸੁਖ ਸਰੀਰਕ ਸੁਖ ਨਾਲੋਂ ਚੰਗੇਰਾ ਹੁੰਦਾ ਹੈ। ਪਰ ਸ੍ਰੀ ਗੁਰੂ ਅਮਰਦਾਸ ਜੀ ਦਾ 'ਅਨੰਦੁ' ਇਹ ਅਰਥ ਨਹੀਂ ਰਖਦਾ। ਰਜੋ, ਤਮੋ, ਸਤੋ ਤੋਂ ਉਪਰਲੀ ਅਵਸਥਾ ਜਿਸ ਨੂੰ ਗੁਰਬਾਣੀ ਵਿਚ 'ਚਉਥੇ ਪਦ ਮਹਿ ਜਨ ਕੀ ਜਿੰਦੁ' (ਪੰਨਾ ੮੭੧) ਆਖਿਆ ਗਿਆ ਹੈ, ਸਹੀ ਅਰਥਾਂ ਵਿਚ ਨਾਮ ਰਸੀਆ ਉਸ ਅਵਸਥਾ ਵਿਚ ਇਕ ਅਲੌਕਿਕ ਅਨੰਦ ਮਾਣਦਾ ਹੈ। ਉਹ ਅਵਸਥਾ, ਜਾਗਰਤ, ਸੁਪਨ, ਸਖੋਪਤ ਵਾਲੀ ਨਹੀਂ, ਤੁਰੀਆ ਅਵਸਥਾ ਹੈ:—

**ਆਸਾ ਮਨਸਾ ਦੋਊ ਬਿਨਾਸਤ, ਤ੍ਰਿਹੁ ਗੁਣ ਆਸ ਨਿਰਾਸ ਭਈ ॥**
**ਤੁਰੀਆਵਸਥਾ ਗੁਰਮੁਖਿ ਪਾਈਐ, ਸੰਤ ਸਭਾ ਕੀ ਓਟ ਲਹੀ ॥ [ਪੰਨਾ ੩੫੯**

'ਅਨੰਦੁ' ਦੀ ਸੋਝੀ ਦੁਨਿਆਵੀ ਵਿਦਿਆ ਜਾਂ ਉਕਤੀਆਂ ਉਤੇ ਨਿਰਭਰ ਨਹੀਂ ਕਰਦੀ ਇਸ ਮਾਰਗ ਉਤੇ ਚਲਣ ਦੀ ਸਹੀ ਅਗਵਾਈ ਸਤਿਗੁਰੂ ਪਾਸੋਂ ਮਿਲਦੀ ਹੈ। ਸੱਚੇ ਗੁਰਦੇਵ ਜਦੋਂ ਜਿਗਿਆਸੂ ਦੇ ਨੇਤਰਾਂ ਵਿਚ ਗਿਆਨ ਅੰਜਨ ਪਾਉਂਦੇ ਹਨ ਤਾਂ ਉਸ ਦੇ ਮਨ ਵਿਚੋਂ ਮਾਇਆ ਦੀ ਮਮਤਾ ਅਤੇ ਪਰਵਾਰਿਕ ਮੋਹ ਦਾ ਪੜਦਾ ਟੁਟ ਜਾਂਦਾ ਹੈ। ਫਿਰ ਉਸ ਦੇ ਮਨ ਨੂੰ ਕੂੜ ਅਤੇ ਵਿਕਾਰਾਂ ਦੀ ਸੋ ਤਕ ਨਹੀਂ ਲਗਦੀ, ਉਹ ਅੰਦਰੋਂ, ਬਾਹਰੋਂ ਨਿਰਮਲ ਹੋ ਜਾਂਦਾ ਹੈ। ਉਸ ਦੇ ਹਿਰਦੇ ਵਿਚ ਪ੍ਰਭੂ ਦੇ ਸਦੀਵੀ-ਸਾਥ ਵਾਲਾ ਵਿਸ਼ਵਾਸ਼ ਪੱਕਾ ਹੋ ਜਾਂਦਾ ਹੈ। ਇਹ ਸ਼ਕਤੀ ਉਸ ਨੂੰ ਅਨੁਭਵ ਪ੍ਰਕਾਸ਼ ਦੇ ਅਨੰਦ ਮੰਡਲ ਵਿਚ ਲੈ ਜਾਂਦੀ ਹੈ ਫਿਰ ਪ੍ਰਭੂ ਦੇ ਵਿਸ਼ਾਲ ਪਸਾਰੇ ਵਿਚ ਪਦਾਰਥਾਂ ਦੀ ਬਹੁਲਤਾ ਅਨੰਦ ਦੇ ਅਭਿਲਾਸ਼ੀ ਨੂੰ ਆਪਣੇ ਅਕੀਦੇ ਤੋਂ ਇਧਰ ਉਧਰ ਨਹੀਂ ਕਰ ਸਕਦੀ। ਉਹ ਵਿਸੁ ਸੰਸਾਰ ਵਿਚੋਂ ਕਰਤਾਰ ਦੇ ਦੀਦਾਰ ਕਰਦਾ ਹੈ। ਇਸ ਤਰ੍ਹਾਂ ਉਸ ਦੇ ਹਿਰਦੇ ਵਿਚ ਅਜਪਾ ਜਾਪ ਨਾਲ ਸਦੀਵੀ ਅਨੰਦ ਦਾ ਪਰਤਾਪ ਬਣਿਆ ਰਹਿੰਦਾ ਹੈ।

ਅਨੰਦੁ ਦੀ ਪ੍ਰਾਪਤੀ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਮਨੁੱਖ ਦੀਆਂ ਸਾਰੀਆਂ ਭੁਖਾਂ ਨਾਸ਼ ਹੋ ਜਾਂਦੀਆਂ ਹਨ, ਸਾਰੀਆਂ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਨਿਰੋਲ ਸ਼ਾਂਤੀ ਦਾ ਵਾਤਾਵਰਨ ਬਣ ਜਾਂਦਾ ਹੈ ਅਤੇ ਅਨੰਦ ਦਾ ਦਾਤਾ ਮਨ ਵਿਚ ਆ ਕੇ ਵਸ ਜਾਂਦਾ ਹੈ। ਅਨੰਦ ਮਈ ਅਵਸਥਾ ਵਿਚ ਸਦਾ ਚੜ੍ਹਦੀ ਕਲਾ ਰਹਿੰਦੀ ਹੈ। ਦੁਖ ਤੇ ਬੁਰਾ ਤਾਂ ਭਾਸਦੇ ਹੀ ਨਹੀਂ, ਸਭ ਸੁਖ ਤੇ ਭਲਾ ਹੀ ਪ੍ਰਤੀਤ ਹੁੰਦਾ ਹੈ। ਹਾਰ ਦਾ ਨਾਮੋ ਨਿਸ਼ਾਨ ਤਕ ਨਹੀਂ ਹੁੰਦਾ, ਜੀਤ ਹੀ ਜੀਤ ਹੁੰਦੀ ਹੈ:—

**ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ॥**

**ਬੁਰਾ ਨਹੀ ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ॥ [ਪੰਨਾ ੧੩੦੨**

ਗੁਰੂ ਅਮਰਦਾਸ ਜੀ ਦਾ ਨਿਜੀ ਅਭਿਆਸ ਇਸ ਸਿਧਾਂਤ ਉਤੇ ਮੋਹਰ ਲਗਾਉਂਦਾ ਹੈ ਕਿ 'ਅਨੰਦੁ' ਸਿਮਰਨ ਦੀ ਸਿਖਰ ਹੈ। ਇਸ ਅਵਸਥਾ ਵਿਚ ਸਾਰੇ ਵਿਸੂਰੇ ਮਿਟ ਜਾਂਦੇ ਹਨ ਅਤੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਇਸ ਲਈ ਜੇ ਅਨੰਦ ਨੂੰ 'ਸੰਤ ਕਾ ਮਾਰਗ ਧਰਮ ਕੀ ਪਉੜੀ' ਦਾ ਅੰਤਲਾ ਪੜਾਅ ਆਖਿਆ ਜਾਏ ਤਾਂ ਇਹ ਵੀ ਇਕ ਤੱਤ ਹੈ ਕਿਉਂਕਿ ਇਸ ਅਵਸਥਾ ਵਿਚ 'ਚਿੰਤ ਅਚਿੰਤਾ' ਲਈ ਕੋਈ ਥਾਂ ਨਹੀਂ ਰਹਿੰਦੀ:--

**੧. ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥ [ਪੰਨਾ ੧੧੫੭**

**੨. ਹਰਖ ਅਨੰਤ ਸੋਗ ਨਹੀ ਬੀਆ ॥ ਸੋ ਘਰੁ, ਗੁਰਿ ਨਾਨਕ ਕਉ ਦੀਆ॥ [ਪੰਨਾ ੧੮੬**

**੩ . ਤਹ ਮਰਣੁ ਨ ਜੀਵਣੁ, ਸੋਗੁ ਨ ਹਰਖਾ॥ ਸਾਚ ਨਾਮ ਕੀ ਅੰਮ੍ਰਿਤ ਵਰਖਾ॥ [ਪੰਨਾ੭੩੯**

ਸੋ 'ਅਨੰਦੁ' ਦਾ ਸੰਕਲਪ ਮਨ ਨੂੰ ਇਹ ਸਮਝਾਉਣਾ ਹੈ ਕਿ ਤੂੰ ਜੋਤਿ ਸਰੂਪ ਹੈਂ। ਜਦੋਂ ਮਨੁੱਖਾ ਸਰੀਰ ਵਿਚ ਜੋਤਿ ਪ੍ਰਵੇਸ਼ ਕਰਦੀ ਹੈ, ਉਦੋਂ ਜੀਵਾਤਮਾ ਨੂੰ ਸੋਝੀ ਹੁੰਦੀ ਹੈ ਕਿ ਹਰੀ ਜੀ ਆਪ ਹੀ ਸਭ ਜੀਆਂ ਦੇ ਮਾਤਾ ਪਿਤਾ ਹਨ। ਬਸ ਅਨੰਦ ਬਾਣੀ ਦਾ ਸਭ ਤੋਂ ਵੱਡਾ ਸੰਕਲਪ ਸਰੀਰ ਨੂੰ ਇਉਂ ਸੰਬੋਧਨ ਕਰਕੇ ਗੁਰੂ ਅਮਰਦਾਸ ਜੀ ਦਾ ਸੰਦੇਸ਼ ਪਹੁੰਚਾਉਣਾ ਹੈ:--

**ਏ ਸਰੀਰਾ ਮੇਰਿਆ, ਹਰਿ ਤੁਮ ਮਹਿ ਜੋਤਿ ਰਖੀ, ਤਾ ਤੂ ਜਗ ਮਹਿ ਆਇਆ॥**
**ਹਰਿ ਜੋਤਿ ਰਖੀ ਤੁਧੁ ਵਿਚਿ, ਤਾ ਤੂ ਜਗ ਮਹਿ ਆਇਆ॥**
**ਹਰਿ ਆਪੇ ਮਾਤਾ ਆਪੇ ਪਿਤਾ, ਜਿਨਿ ਜੀਉ ਉਪਾਇ ਜਗਤੁ ਦਿਖਾਇਆ॥**
**ਗੁਰ ਪਰਸਾਦੀ ਬੁਝਿਆ, ਤਾ ਚਲਤੁ ਹੋਆ, ਚਲਤੁ ਨਦਰੀ ਆਇਆ॥**
**ਕਹੈ ਨਾਨਕੁ, ਸ੍ਰਿਸਟਿ ਕਾ ਮੂਲੁ ਰਚਿਆ,ਜੋਤਿ ਰਾਖੀ,ਤਾ ਤੂ ਜਗ ਮਹਿ ਆਇਆ॥੩੩॥**

ਜੇ ਮਾਨਵੀ ਸਰੀਰ ਵਿਚ ਅਨੰਦੁ ਦੇ ਸੰਕਲਪ ਦਾ ਸਰੂਰ ਮਾਨਣਾ ਹੋਵੇ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਗਾਗਰ ਢੋਂਦਿਆ, ਲੰਗਰ ਵਿਚ 'ਰਸੁ ਅੰਮ੍ਰਿਤ ਖੀਰਿ' ਘਿਆਲੀ ਵੰਡਦਿਆਂ ਚਾਵਲ ਤੇ ਦਾਲ ਜਾਂ ਓਗਰਾ ਛਕਦਿਆਂ ਦਰਸ਼ਨ ਕਰੋ ਇਸ ਤਰ੍ਹਾਂ ਅਨੰਦ ਦਾ ਸੰਕਲਪ ਸਾਧ ਸੰਗਤ ਦੀ ਸੇਵਾ ਅਤੇ 'ਮਹਾਂ ਅਨੰਦੁ ਗੁਰ ਸਬਦੁ ਵੀਚਾਰਿ' ਦੋਹਾਂ ਦਾ ਸੁਮੇਲ ਸਿਧ ਹੋਵੇਗਾ।

## ਅਨੰਦੁ ਬਾਣੀ ਦਾ ਵਿਸ਼ਾ-ਵਸਤੂ

ਵਿਦਿਆ ਦੇ ਸੰਦਰਭ ਵਿਚ ਇਹ ਇਕ ਮੰਨੀ ਪ੍ਰਮੰਨੀ ਸਚਾਈ ਹੈ ਕਿ ਜਿਸ ਰਚਨਾ ਦਾ ਵਿਸ਼ੈ-ਵਸਤੂ ਮਹਾਨ ਹੋਵੇ, ਹਮੇਸ਼ਾਂ ਉਹੀ ਰਚਨਾ ਮਹਾਨ ਹੁੰਦੀ ਹੈ। ਰਾਮਕਲੀ ਰਾਗ ਦੀ ਬੰਦਸ਼ ਵਿਚ ਆਕਾਰ ਵਿਚਾਰ ਤੇ ਪਿਆਰ ਦੇ ਪਖੋਂ ਅਨੰਦੁ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੀ ਇਕ ਮਹੱਤਵਪੂਰਨ ਰਚਨਾ ਹੈ। ਇਹ ਰਾਗ ਜੋਗੀਆਂ ਅਤੇ ਸਿਧਾਂ ਦਾ ਅਤਿ ਪਿਆਰਾ ਰਾਗ ਹੈ। 'ਅਨੰਦੁ' ਵਿਚ ਵੀ ਜੋਗੀਆਂ ਨਾਲ ਸੰਬੰਧਤ ਸ਼ਬਦਾਵਲੀ:

ਨੌਂ ਨਿਧੀਆਂ, ਗੁਫਾ, ਨਉਂ ਦੁਆਰੇ ਤੇ ਦਸਮ ਦੁਆਰ ਆਦਿ ਉਪਲਬਧ ਹੈ। ਇਸ ਰਚਨਾ ਵਿਚ ਜਿਸ ਮੂਲ ਭਾਵ ਨੂੰ ਪ੍ਰਗਟਾਇਆ ਗਿਆ ਹੈ ਉਹ ਸਦੀਵੀ ਤੇ ਅਧਿਆਤਮਿਕ ਅਨੰਦ ਨਾਲ ਭਿਜਿਆ ਹੋਇਆ ਹੈ।

ੳ) ਅਨੰਦੁ ਕੀ ਹੈ? ਅ) ਇਸ ਅਮੋਲਕ ਵਸਤੂ ਦੀ ਪ੍ਰਾਪਤੀ ਦੇ ਕਿਹੜੇ ਕਿਹੜੇ ਸਾਧਨ ਹਨ? ੲ) ਮਾਇਆ ਦਾ ਕੀ ਰੂਪ ਹੈ? ਸ) ਇਸ ਦਾ ਜੀਵ ਆਤਮਾ ਤੇ ਕੀ ਅਸਰ ਪੈਂਦਾ ਹੈ? ਹ) ਸਚੀ ਅਤੇ ਕਚੀ ਬਾਣੀ ਦੀ ਕੀ ਪਛਾਣ ਹੈ? ਕ) ਤੱਤ ਗਿਆਨ ਕਿਵੇਂ ਪ੍ਰਾਪਤ ਹੁੰਦਾ ਹੈ? ਖ) ਸਾਚੀ ਲਿਵ ਗ) ਸਾਚਾ ਸੋਹਿਲਾ ਘ) ਸਹਜ, ਅਨਹਦ ਵਾਜੇ ਆਦਿ ਕਈ ਵਿਸ਼ੇ ਹਨ ਜਿਨ੍ਹਾਂ ਉਤੇ ਪੂਰੇ ਲੇਖ ਲਿਖੇ ਜਾ ਸਕਦੇ ਹਨ। ਭਾਵੇਂ ਇਸ ਰਚਨਾ ਦੀਆਂ ਪਉੜੀਆਂ ਵਿਚ ਦਿਤਾ ਉਪਦੇਸ਼ ਭਿੰਨ ਭਿੰਨ ਜਾਪਦਾ ਹੈ ਪਰ ਜੇ ਇਨ੍ਹਾਂ ੪੦ ਮਣਕਿਆਂ ਨੂੰ ਉਪਦੇਸ਼ ਰੂਪ ਇਕ ਮਾਲਾ ਵਿਚ ਪਰੋਇਆ ਜਾਵੇ ਤਾਂ ਇਸਦਾ ਮੇਰੂ 'ਅਨੰਦੁ' ਹੀ ਹੋਵੇਗਾ। ਜਿਵੇਂ ਵਾਹਿਗੁਰੂ ਏਕ ਤੋਂ ਅਨੇਕ ਅਤੇ ਫਿਰ ਏਕ ਹੈ, ਇਸ ਤਰ੍ਹਾਂ ਅਨੰਦੁ ਵਿਸਤ੍ਰਿਤ ਰੂਪ ਵਿਚ ਹਰੇਕ ਹਿਰਦੇ ਵਿਚ ਜ਼ਰੇ ਜ਼ਰੇ ਵਿਚ ਪ੍ਰਵੇਸ਼ ਕਰਦਾ ਹੋਇਆ ਭੀ ਸਦਾ ਇਕ ਹੀ ਰਹਿੰਦਾ ਹੈ, ਇਸ ਵਿਚ ਉਤਰਾਅ ਚੜ੍ਹਾਅ ਕਦੀ ਨਹੀਂ ਹੁੰਦਾ।

ਪ੍ਰਭੂ ਦੇ ਸੱਚੇ ਮਾਰਗ ਉਤੇ ਚਲਣ ਦਾ ਪਹਿਲਾ ਚਰਨ ਚਾਉ (ਅਨੰਦੁ) ਹੈ:–

**ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥**
**ਹਰਿ ਮੰਗਲ ਗਾਉ ਸਖੀ, ਗ੍ਰਿਹੁ ਮੰਦਰੁ ਬਣਿਆ ॥**
**ਹਰਿ ਗਾਉ ਮੰਗਲੁ ਨਿਤ ਸਖੀਏ, ਸੋਗ ਦੂਖੁ ਨ ਵਿਆਪਏ ॥**
**ਗੁਰ ਚਰਨ ਲਾਗੇ ਦਿਨ ਸਭਾਗੇ, ਆਪਣਾ ਪਿਰੁ ਜਾਪਏ ॥**
**ਅਨਹਤ ਬਾਣੀ ਗੁਰ ਸਬਦਿ ਜਾਣੀ, ਹਰਿ ਨਾਮੁ ਹਰਿ ਰਸੁ ਭੋਗੋ ॥**
**ਕਹੈ ਨਾਨਕੁ ਪ੍ਰਭੁ ਆਪਿ ਮਿਲਿਆ, ਕਰਣ ਕਾਰਣ ਜੋਗੋ ॥** [ਪੰਨਾ ੯੨੧

ਇਹ ਚਾਉ ਮਨੁੱਖੀ ਮਨ ਨੂੰ ਪ੍ਰੇਰਨਾ ਦਿੰਦਾ ਹੋਇਆ ਜਿਉਂ ਜਿਉਂ ਵਧਦਾ ਹੈ, ਸਥਿਰ ਹੁੰਦਾ ਹੈ, ਅਨੰਦ ਦਾ ਰੂਪ ਬਣ ਜਾਂਦਾ ਹੈ। ਅਨਿੰਨ ਸੇਵਕ ਗੁਰਬਾਣੀ ਵਿਚ ਰੰਗੀਜ ਕੇ ਮਨ ਨੂੰ ਇਉਂ ਆਖਦਾ ਹੈ:-

੧. **ਏ ਮਨ ਮੇਰਿਆ, ਤੂ ਸਦਾ ਰਹੁ ਹਰਿ ਨਾਲੇ ॥**
੨. **ਏ ਮਨ ਪਿਆਰਿਆ, ਤੂ ਸਦਾ ਸਚੁ ਸਮਾਲੇ ॥**

ਅਨੰਦ ਦਾ ਆਰੰਭ ਗੁਰੂ ਦੀ ਦਸੀ ਹੋਈ ਪ੍ਰੇਮਾ ਭਗਤੀ ਨਾਲ ਹੁੰਦਾ ਹੈ। ਪ੍ਰਭੂ ਦੀ ਸਦਾ ਸਿਫਤ ਸਲਾਹ ਤੋਂ ਉਪਜੀ ਸ਼ਕਤੀ ਨਾਲ ਹੀ ਗਿਆਨ ਇੰਦਰਿਆਂ ਉਤੇ ਕਾਬੂ ਪਾਇਆ ਜਾ ਸਕਦਾ ਹੈ। ਨਾਮ ਸਿਮਰਨ ਦੇ ਨਿਰੰਤਰ ਅਭਿਆਸ ਨਾਲ ਜਗਿਆਸੂ ਸਰੀਰ ਨੂੰ ਗੁਫਾ ਸਮਝ ਕੇ ਇਸ ਵਿਚ ਹੀ ਸੁੰਨ ਸਮਾਧੀ ਲਾਉਂਦਾ ਹੈ ਅਤੇ ਇਥੇ ਹੀ ਜਾਗਤਿ ਜੋਤਿ ਦੇ ਸਾਖਿਆਤ ਦਰਸ਼ਨ ਹੁੰਦੇ ਹਨ। ਹਰਿ ਸਮੇਂ 'ਹਰਿ ਪ੍ਰਾਨ ਪ੍ਰਭੁ ਸੁਖਦਾਤੇ' ਨਾਲ ਜੁੜੇ ਰਹਿਣਾ, ਕਦੇ ਵਿਥ ਨਾ ਪੈਣ ਦੇਣੀ, ਇਹ ਅਨੰਦ ਦੀ ਸੱਚੀ ਸਰੋਤ ਹੈ। ਜਿਹੜਾ ਫੁਲ ਬ੍ਰਿਛ ਦੀ ਟਹਿਣੀ ਨਾਲ ਜੁੜਿਆ ਰਹਿੰਦਾ ਹੈ, ਭਾਵੇਂ ਲੱਖਾਂ ਝੱਖੜ ਅਤੇ ਹਨੇਰੀਆਂ ਕਿਉਂ ਨਾ ਆਉਣ, ਉਸ ਦਾ ਖੇੜਾ ਸਦਾ ਕਾਇਮ ਰਹਿੰਦਾ ਹੈ। ਪਰ ਜਿਹੜਾ ਫੁਲ ਟਹਿਣੀ ਨਾਲੋਂ ਆਪਣਾ ਨਾਤਾ ਤੋੜ ਲੈਂਦਾ ਹੈ ਉਹ ਕੇਵਲ ਮੁਰਝਾ ਹੀ ਨਹੀਂ ਜਾਂਦਾ ਸਗੋਂ ਸਦਾ ਲਈ ਆਪਣਾ ਖੇੜਾ ਖਤਮ ਕਰ ਲੈਂਦਾ ਹੈ। ਇਸ ਬਾਰੇ ਗੁਰੂ ਨਾਨਕ ਪਾਤਿਸ਼ਾਹ ਜੀ ਨੇ

ਜੋ ਪ੍ਰਸ਼ਨੋਤਰੀ 'ਸਲੋਕ ਵਾਰਾਂ ਤੇ ਵਧੀਕ' ਵਿਚ ਦਿਤੀ ਹੈ, ਉਸ ਤੋਂ ਜਿਗਿਆਸੂ ਨੂੰ ਅਨੰਦਮਈ ਜੀਵਨ ਮਾਰਗ ਦੀ ਇਕ ਸੁੰਦਰ ਸੇਧ ਮਿਲਦੀ ਹੈ:–

**ਪਬਰ ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ ॥**
**ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ, ਨਾਨਕ, ਮੈ ਤਨਿ ਭੰਗੁ ॥**
**ਜਾਣਾ, ਪਾਣੀ ਨਾ ਲਹਾਂ, ਜੈ ਸੇਤੀ ਮੇਰਾ ਸੰਗੁ ॥**
**ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥** [ਪੰਨਾ ੧੪੧੨

ਅਰਥ: ਹੇ ਸਰੋਵਰ! ਤੂੰ (ਕਦੇ) ਚਾਰ ਚੁਫੇਰੇ ਹਰਾ ਹੀ ਹਰਾ ਦਿਸਦਾ ਸੈਂ, ਤੇਰੇ (ਵਿਚ) ਸੋਨੇ ਦੇ ਰੰਗ ਵਾਲੇ ਕੌਲ ਫੁਲ ਖਿੜੇ ਹੋਏ ਲਹਿ ਲਹਾ ਰਹੇ ਸਨ (ਪਰ ਅਜ ਤੇਰੀ ਹਾਲਤ ਉਸ ਦੇ ਉਲਟ ਹੈ)। ਦਸ! ਤੂੰ ਕਿਸ ਕਮੀ ਕਾਰਨ ਸੜ ਗਿਆ ਹੈਂ? (ਤੇਰਾ ਸੁੰਦਰ ਚਮਕਦਾ) ਸਰੀਰ ਕਿਉਂ ਕਾਲਾ ਪੈ ਗਿਆ ਹੈ? (ਸਰੋਵਰ ਨੇ ਉਤਰ ਦਿੱਤਾ) 'ਭਾਈ ਮੇਰੇ ਸਰੀਰ ਦੇ ਕਾਲੇਪਣ ਦਾ ਕਾਰਨ ਇਹ ਹੈ ਕਿ ਮੇਰੇ ਸਰੀਰ ਵਿਚ ਪਾਣੀ ਦੀ ਅਣਹੋਂਦ ਹੈ।' ਮੈਂ ਸਮਝ ਲਿਆ ਹੈ ਕਿ ਜਿਸ (ਪਾਣੀ) ਨਾਲ ਮੇਰਾ (ਹਰ ਵੇਲੇ) ਸੰਗ ਰਹਿੰਦਾ ਸੀ, ਜਿਸ (ਪਾਣੀ ਨੂੰ) ਵੇਖ ਕੇ ਮੇਰਾ ਸਰੀਰ ਪ੍ਰਫੁਲਤ ਰਹਿੰਦਾ ਸੀ, ਰੌਣਕ ਬਣੀ ਰਹਿੰਦੀ ਸੀ, ਚਾਰ ਗੁਣਾ (ਚਾਉ ਵਾਲਾ) ਰੰਗ ਚੜ੍ਹਿਆ ਰਹਿੰਦਾ ਸੀ ਉਹ ਪਾਣੀ ਮੈਨੂੰ ਹੁਣ ਨਹੀਂ ਮਿਲ ਰਿਹਾ। ਸੋ ਜਦੋਂ ਤਕ ਹਿਰਦੇ ਰੂਪੀ ਘਰ ਵਿਚ ਚਿੰਤਾ ਈਰਖਾ ਦਵੈਤ, ਮੇਰ-ਤੇਰ ਦਾ ਡੇਰਾ ਹੈ, ਕੰਵਲ ਮੂਧਾ ਪਿਆ ਹੈ ਝੋਰਾ ਅਤੇ ਰੋਗ-ਸੋਗ ਬਣਿਆ ਰਹਿੰਦਾ ਹੈ। ਪ੍ਰਭੂ ਦੀ ਪ੍ਰੇਮਾ ਰੂਪੀ ਭਗਤੀ ਦੇ ਪਾਣੀ ਤੋਂ ਬਿਨਾ 'ਅਨੰਦੁ' ਨਹੀਂ ਹੁੰਦਾ। ਸੱਚ ਜਾਣੋ, ਅਨੰਦੁ ਸਮੂਹ ਦੁਖਾਂ ਰੋਗਾਂ ਤੋਂ ਮੁਕਤ ਹੋਣ ਵਿਚ ਭੀ ਨਹੀਂ ਹੈ, ਅਨੰਦ ਤਾਂ ਕੇਵਲ ਹਰੀ ਨਾਲ ਜੁੜੇ ਰਹਿਣ ਵਿਚ ਹੈ। ਹਰੀ ਨਾਲ ਜੁੜਨ ਦੀ ਜੁਗਤੀ 'ਨਾਮੁ' ਹੈ। ਨਾਮ ਨੂੰ ਮਨ ਵਿਚ ਵਸਾਉਣ ਨਾਲ 'ਵਾਜੇ ਸਬਦ ਘਨੇਰੇ' ਵਾਲੀ ਅਵਸਥਾ ਪ੍ਰਾਪਤ ਹੁੰਦੀ ਹੈ। 'ਅਨੰਦੁ' ਪ੍ਰਭੂ ਦੇ ਹੁਕਮ ਨੂੰ ਸਤਿ ਸਤਿ ਕਰਕੇ ਮੰਨਣਾ ਹੈ। 'ਜੇ ਗੁਰੁ ਝਿੜਕੇ ਤ ਮੀਠਾ ਲਾਗੈ, ਜੇ ਬਖਸੇ ਤ ਗੁਰ ਵਡਿਆਈ' ਇਹ ਅਨੰਦ ਦੀ ਅਵਸਥਾ ਹੈ। ਭੁੱਖ ਵਿਚ ਰਜੇਵਾਂ ਪ੍ਰਤੀਤ ਕਰਨਾ, ਸੁਖ ਦੁਖ ਨੂੰ ਸਮਾਨ ਹੀ ਨਹੀਂ ਜਾਣਨਾ ਸਗੋਂ 'ਦੁਖ ਵਿਚਿ ਸੂਖ ਮਨਾਈ' ਵਾਲਾ ਟਿਕਾਉ ਪ੍ਰਾਪਤ ਹੋਣਾ ਸਾਈਂ ਦੀ ਰਜ਼ਾ ਨੂੰ ਰਬੀ ਰਹਿਮਤ ਸਮਝਣਾ, 'ਜੇ ਤਖਤ ਬੈਸਾਲਹਿ ਤਉ ਦਾਸ ਤੁਮਾਰੇ, ਘਾਸੁ ਬਢਾਵਹਿ ਕੇਤਕ ਬੋਲਾ' (ਪੰਨਾ ੧੨੧੧), ਫਿਰ ਪ੍ਰਭੂ ਦੇ ਦਰਸ਼ਨਾਂ ਲਈ ਦੀਵਾਨਾ ਹੋਣਾ, ਆਦਿ 'ਅਨੰਦੁ' ਦੇ ਨਿਰੇ ਝਲਕਾਰੇ ਨਹੀਂ, ਪ੍ਰਤੱਖ ਦਰਸ਼ਨ ਹਨ।

ਗੁਰਸਿਖਾਂ ਦਾ ਇਹ ਦ੍ਰਿੜ ਵਿਸ਼ਵਾਸ਼ ਹੈ ਕਿ ਅੰਮ੍ਰਿਤ ਵੇਲੇ ਇਕ ਚਿਤ ਹੋ ਕੇ 'ਅਨੰਦੁ ਬਾਣੀ' ਦਾ ਪਾਠ ਕਰਨ ਨਾਲ ਸਾਰਾ ਦਿਨ ਖੁਸ਼ੀਆਂ ਭਰਿਆ ਬਿਤੀਤ ਹੁੰਦਾ ਹੈ। ਗੁਰਮਤਿ ਨਗਰੀ ਵਿਚ ਵਸਣ ਵਾਲੇ ਲਈ ਸਦਾ ਹੀ ਅਨੰਦ ਮਾਣਨ ਵਾਲੀ ਮੌਜ ਬਣੀ ਰਹਿੰਦੀ ਹੈ। ਕੋਈ ਮਨੁੱਖ ਇਸ ਅਨੰਦ ਦਾ ਅਨੁਮਾਨ ਨਹੀਂ ਲਾ ਸਕਦਾ ਕਿਉਂਕਿ ਸਤਿਗੁਰੂ ਦੀ ਪ੍ਰਾਪਤੀ 'ਅਨੰਦੁ' ਦਾ ਸਿਖਰ ਹੈ। ਸਤਿਗੁਰੂ ਆਪ ਅਮਿਤ ਹੈ, ਇਸ ਲਈ ਉਸ ਦਾ ਅਨੰਦੁ ਭੀ ਅਮਿਤ ਹੈ।

ਅਨੰਦੁ ਸਾਹਿਬ ਵਿਚ ਸਿੰਮ੍ਰਿਤੀਆਂ, ਸ਼ਾਸਤਰਾਂ ਵਾਂਗੂ ਪਾਪ-ਪੁੰਨ ਦੀਆਂ ਮਿਥਿਹਾਸਕ ਕਹਾਣੀਆਂ ਅਤੇ ਕਰਮਕਾਂਡਾਂ ਦੇ ਕਿੱਸੇ ਨਹੀਂ ਹਨ। ਇਹ 'ਸਗਲ ਮਨੋਰਥ ਪੂਰੇ' ਕਰਨ ਵਾਲੀ ਸੱਚੀ ਬਾਣੀ ਹੈ। ਇਸ ਬਾਣੀ ਨੂੰ ਕਹਿਣ ਅਤੇ ਸੁਣਨ ਵਾਲੇ ਸਾਰੇ ਹੀ ਪਾਵਨ, ਪਵਿੱਤਰ ਅਤੇ ਪੁਨੀਤ ਹੋ ਜਾਂਦੇ ਹਨ। ਇਸ ਬਾਣੀ ਦੇ ਆਦਿ ਵਿਚ

'ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ' ਅਤੇ ਅੰਤ ਵਿਚ 'ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ' ਦਾ ਇਹ ਭਾਵ ਹੈ ਕਿ 'ਅਨੰਦੁ ਅਤੇ ਅਨਹਦ ਤੂਰੇ' ਇਸ ਬਾਣੀ ਦਾ ਕੇਂਦਰ-ਬਿੰਦੂ ਹਨ।

ਇਸ ਰਚਨਾ ਵਿਚ ਅਕੱਥ ਕਹਾਣੀ ਦਾ ਵਿਸ਼ੇ-ਵਸਤੂ ਵਾਸਤਵਿਕ ਅਤੇ ਅਨੰਦਮਈ ਹੈ। ਕਿਉਂਕਿ ਅਨੰਦ ਦਾ ਸੋਮਾ ਸਤਿਗੁਰੂ ਹੈ, ਇਸ ਲਈ ਅਨੰਦੁ ਇਕ ਪ੍ਰਕਾਰ ਦਾ ਸਤਿਗੁਰੂ ਦਾ ਸਤੋਤਰ ਭੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੀਆਂ ਰਚਨਾਵਾਂ ਵਿਚ 'ਅਨੰਦੁ' ਇਕ ਪ੍ਰਸਿਧ ਸ਼ਾਹਕਾਰ ਹੈ। ਇਸ ਰਚਨਾ ਵਿਚ ਸੱਚ ਨੂੰ ਸਮਾਲਣਾ, ਸੱਚ ਨਾਲ ਭਾਉ ਲਾਉਣਾ, ਸ਼ਬਦ ਨਾਲ ਮਨ ਦਾ ਮੇਲ ਕਰਕੇ ਸੁਰਤਿ ਨੂੰ ਸ਼ਬਦ ਵਿਚ ਲੀਨ ਕਰਨਾ, ਸ਼ਬਦ ਦੇ ਭਾਵ ਵਿਚ ਸਮਾਉਣਾ, ਇਤਾਦਿਕ ਤੱਤ ਉਪਦੇਸ਼ ਅੰਕਿਤ ਹਨ। ਇਹੋ ਸੱਚ ਦੀ ਪ੍ਰਾਪਤੀ ਦੇ ਤੱਤ ਸਾਧਨ ਹਨ। 'ਸਚੁ ਪਰਮੇਸਰੁ ਨਿਤ ਨਵਾ' (ਪੰਨਾ ੧੧੯੩) ਨੂੰ ਮਿਲਣ ਦੀ ਜੁਗਤੀ ਜੋ ਅਨੰਦੁ ਸਾਹਿਬ ਵਿਚ ਸਮਝਾਈ ਗਈ ਹੈ ਉਹ ਬੜੀ ਸਰਲ ਅਤੇ ਸਪਸ਼ਟ ਹੈ ਕਿ ਮਨੁੱਖ ਆਪਣੇ ਨੇਤਰਾਂ, ਕੰਨਾਂ ਅਤੇ ਰਸਨਾ ਨੂੰ ਸਚ ਸਮ੍ਾਲਣ ਦਾ ਗੁਰ ਸੰਦੇਸ਼ ਸੁਣਾਏ। 'ਜਾਗਤ ਰੈਣਿ ਵਿਹਾਣੀ' ਵਾਲੀ ਅਵਸਥਾ ਨੂੰ ਅਪਣਾਏ। ਇਸ ਤੋਂ ਉਰੇ ਤੱਤ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੀਵ ਸੰਸਿਆਂ ਨਾਲ ਭਰਿਆ ਹੋਣ ਕਰਕੇ ਮਲੀਣ ਹੈ। ਜਦੋਂ ਤਕ ਇਹ ਸੰਸਿਆਂ ਤੋਂ ਰਹਿਤ ਨਹੀਂ ਹੁੰਦਾ, ਨਾ ਇਸ ਦੀ ਭਟਕਣਾ ਮੁਕ ਸਕਦੀ ਹੈ ਅਤੇ ਨਾ ਹੀ ਇਸ ਦੇ ਹਿਰਦੇ ਵਿਚ 'ਸਹਜ ਅਨੰਦ' ਪ੍ਰਵੇਸ਼ ਕਰ ਸਕਦਾ ਹੈ। ਹਾਂ, ਜੇ ਗੁਰੂ ਦੀ ਕਿਰਪਾ ਹੋ ਜਾਵੇ ਤਾਂ ਜਗਿਆਸੂ ਨੂੰ ਗੁਰੂ ਦੇ ਸਨਮੁਖ ਰਹਿਣ ਦੀ ਜਾਚ ਆ ਜਾਵੇ, ਮਾਇਆ ਤੋਂ ਨਿਰਲੇਪ ਹੋ ਕੇ ਗੁਰੂ ਬਾਬੇ ਦੀ ਸਿਫਤ-ਸਲਾਹ ਵਿਚ ਸਮਾਅ ਜਾਵੇ, ਤਾਂ ਇਕ ਦਿਨ 'ਅਨਦੋ ਅਨੰਦ ਘਣਾ, ਮੈ ਸੋ ਪ੍ਰਭੁ ਡੀਠਾ ਰਾਮ' ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਅਸਲ ਵਿਚ ਅਵਿਦਿਆ ਦੀ ਨੀਂਦ ਵਿਚੋਂ ਜਾਗ ਕੇ ਹੀ ਸੁਰਤਿ ਸਾਈਂ ਦੇ ਸਿਮਰਨ ਨਾਲ ਜੁੜਦੀ ਹੈ ਜਿਸਦੇ ਫਲ ਸਰੂਪ ਦਿਬ-ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ ਫਿਰ ਸਾਰਾ ਸੰਸਾਰ ਹੀ ਹਰੀ ਦਾ ਰੂਪ ਪ੍ਰਤੀਤ ਹੋਣ ਲਗ ਪੈਂਦਾ ਹੈ। ਇਸ ਤੋਂ ਪਹਿਲਾਂ 'ਗ੍ਰਿਸਤਿ ਕੁਟੰਬਿ ਪਲੇਟਿਆ, ਕਦੇ ਹਰਖੁ ਕਦੇ ਸੋਗੁ' ਵਾਲੀ ਅਵਸਥਾ ਬਣੀ ਰਹਿੰਦੀ ਹੈ। ਗੁਰਬਾਣੀ ਵਿਚ ਗੁਰੂ ਸਾਹਿਬ ਜੀ ਨੇ 'ਅਨੰਦੁ' ਬਾਰੇ ਇਹ ਨਿਚੋੜ ਕਢਿਆ ਹੈ:-

**ਮਹਾ ਅਨੰਦੁ, ਗੁਰ ਸਬਦੁ ਵੀਚਾਰਿ ॥** [ਪੰਨਾ ੩੭੦

ਇਹ ਬਾਣੀ ਅਧਿਆਤਮਿਕ ਪਿੜ ਵਿਚ ਇਕ ਮਹਾਨ ਚਾਨਣ ਹੈ ਜਿਸ ਦੀ ਸੇਧ ਵਿਚ ਅਨਗਿਣਤ ਸਿਖਿਆਰਥੀ ਗੁਰਮਤਿ ਅਨੁਸਾਰ ਸੱਚਾ ਅਨੰਦ ਪ੍ਰਾਪਤ ਕਰ ਚੁਕੇ ਹਨ। ਗੁਰੂ ਅਮਰਦਾਸ ਜੀ ਨੇ ਅਨੰਦੁ ਸਾਹਿਬ ਵਿਚ ਗੁਰਬਾਣੀ ਨੂੰ ਸਿਰਮੋਰ ਮੰਨਿਆ ਹੈ ਅਤੇ ਇਸ ਨੂੰ ਗਾਉਣ ਉਤੇ ਵਿਸ਼ੇਸ਼ ਬਲ ਦਿੱਤਾ ਹੈ। ਜੇ ਇਹ ਆਖਿਆ ਜਾਵੇ ਕਿ ਗੁਰਬਾਣੀ ਰਾਹੀਂ ਹੀ ਆਤਮਿਕ ਅਨੰਦ ਪ੍ਰਾਪਤ ਹੁੰਦਾ ਹੈ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ ਕਿਉਂਕਿ ਗੁਰੂ-ਜੋਤਿ, ਗੁਰੂ ਦੀ ਬਾਣੀ ਵਿਚ ਓਤਿ ਪੋਤਿ ਹੈ।

ਇਸ ਬਾਣੀ ਵਿਚ ਮਨ ਮੈਲੇ ਹੋਣ ਦੇ ਕਾਰਨ ਹੀ ਸਹਸਾ, ਅਤੇ ਦੁਬਿਧਾ ਦਾ ਵਿਆਪਣਾ ਦਸਿਆ ਹੈ। ਮਨ ਨੂੰ ਪਵਿੱਤਰ ਕਰਨ ਦੀ ਜੁਗਤੀ ਇਹ ਦੱਸੀ ਹੈ ਕਿ ਗੁਰੂ ਦੇ ਸ਼ਬਦ ਦੁਆਰਾ ਮਨ ਸਾਫ ਕਰਕੇ ਹਰੀ ਵਿਚ ਆਪਣਾ ਚਿਤ ਲਾਉ:—

**ਮੰਨੁ ਧੋਵਹੁ ਸਬਦਿ ਲਾਗਹੁ, ਹਰਿ ਸਿਉ ਰਹਹੁ ਚਿਤੁ ਲਾਇ ॥**

ਸਬਦੁ ਦੀ ਘਾਲ ਕਮਾਈ ਤੋਂ ਬਿਨਾ ਸਦਾਚਾਰਕ ਗੁਣਾਂ ਵਾਲੀ ਗੁੜਤੀ ਪ੍ਰਾਪਤ ਹੀ ਨਹੀਂ ਹੋ ਸਕਦੀ। ਸਦਾਚਾਰਕ ਗੁਣਾਂ ਨਾਲ ਮਨੁੱਖ ਦਾ ਦ੍ਰਿਸ਼ਟੀ ਕੋਣ ਵਿਸ਼ਾਲ ਹੁੰਦਾ ਹੈ। ਈਸ਼ਵਰੀ ਸ਼ਕਤੀ ਨਾਲ ਈਰਖਾ, ਵੈਰ-ਭਾਵਨਾ ਅਤੇ ਇਕ ਦੂਜੇ ਨਾਲ ਵਿਤਕਰਾ ਕਰਨ ਵਾਲੀਆਂ ਪ੍ਰਵਿਰਤੀਆਂ ਦਾ ਅਭਾਵ ਹੋ ਜਾਂਦਾ ਹੈ। ਸਤਿਗੁਰਾਂ ਦੇ ਸੱਚੇ ਮੰਦਰ ਵਿਚ ਸੰਤਾਂ ਤੇ ਸਿਖਾਂ ਨੂੰ ਇਕੱਤਰ ਹੋ ਕੇ ਅਕਥ ਪ੍ਰਭੂ ਦੀ ਕਹਾਣੀ ਕਰਨ ਲਈ ਸੱਦਾ ਦਿਤਾ ਹੈ। ਅਨੰਦ ਵਾਲੀ ਅਵਸਥਾ ਵਿਚ ਕਿਸੇ ਦੀ ਅਧੀਨਤਾ ਨਹੀਂ ਹੁੰਦੀ ਨਾ ਕੋਈ ਅਨਿਆਂ ਵਾਲੀ ਗੱਲ ਹੁੰਦੀ ਹੈ। ਉਥੇ ਸਦਾ ਹੀ ਵਿਗਾਸ ਹੁੰਦਾ ਹੈ। ਸੋ ਥੋੜੇ ਸ਼ਬਦਾਂ ਵਿਚ ਇਹ ਕਹਿਣਾ ਹੀ ਯੋਗ ਹੈ ਕਿ ਭਾਵੇਂ ਅਨੰਦੁ ਬਾਣੀ ਵਿਚ ਛੋਟੇ ਛੋਟੇ ਕਈ ਵਿਸ਼ੇ ਹਨ ਪਰ ਮੁਖ ਵਿਸ਼ਾ ਆਤਮ ਵਿਗਾਸ ਅਥਵਾ ਅਨੰਦ ਦਾ ਹੈ ਜਿਸ ਦੇ ਚਾਨਣ ਨਾਲ ਸਭ ਵਿਚ ਚਾਨਣ ਹੋ ਰਿਹਾ ਹੈ।

ਅਨੰਦ ਬਾਣੀ ਦੀਆਂ ੪੦ ਪਉੜੀਆਂ ਦੀ ਵਾਕ ਵਿਲਖਣਤਾ ਰਸ ਭਰਪੂਰ ਹੈ ਪਰ ਪਹਿਲੀ, ਸਤਵੀਂ ਤੇ ਚਾਲ੍ਹੀਵੀਂ ਪਉੜੀਆਂ ਵਿਚ 'ਅਨੰਦੁ' ਸ਼ਬਦ ਦੀ ਵਰਤੋਂ ਨੇ ਇਸ ਰਚਨਾ ਦੇ ਵਿਸ਼ੇ-ਵਸਤੂ ਨੂੰ ਵਿਸਥਾਰ ਸਹਿਤ ਨਿਰੂਪਣ ਕਰ ਦਿਤਾ ਹੈ। ਇਸ ਰਚਨਾ ਵਿਚ ਦਿੱਤੇ ਹੋਏ ਤੱਥ ਕਿਸੇ ਮਾਨਵੀ ਕਲਪਣਾ ਤੇ ਅਧਾਰਤ ਨਹੀਂ ਹਨ। 'ਗੁਰ ਰਸਨਾ ਅੰਮ੍ਰਿਤ ਬੋਲਦੀ, ਹਰਿ ਨਾਮ ਸੁਹਾਵੀ' ਵਿਚੋਂ ਨਿਕਲੇ ਹੋਏ ਆਤਮਿਕ ਰਮਜ਼ਾਂ ਦੇ ਗੁਝੇ ਭੇਦਾਂ ਨੂੰ ਖੋਲ੍ਹਣ ਵਾਲੇ ਅਨੁਭਵੀ ਅਤੇ ਅਮੋਘ ਬਚਨ ਕਰਤਾ ਪੁਰਖ ਨੇ ਆਪ ਕਢਵਾਏ ਹਨ। ਇੰਦਰਿਆਂ ਦਾ ਅਨੰਦ 'ਵਿਸ਼ੈ-ਅਨੰਦ' ਹੈ ਜਿਸ ਵਿਚ ਦੁੰਦ ਤੇ ਧੁੰਧ ਹੈ ਪਰ ਸੁਖ-ਸਾਗਰ ਸਤਿਗੁਰੂ ਜੀ ਦੇ ਸ਼ਬਦ-ਅਨੰਦ ਦਾ ਬਾਲ ਜੁਆਨੀ ਅਤੇ ਬੁਢੇਪੇ ਨਾਲ ਕੋਈ ਸੰਬੰਧ ਨਹੀਂ ਹੈ। ਇਹ ਅਨੰਦੁ 'ਅੰਤਰਿ ਸਹਜ ਧਿਆਨੁ' ਵਾਲੀ ਅਵਸਥਾ ਹੈ ਜਿਸ ਬਾਰੇ ਗੁਰੂ ਅਮਰਦਾਸ ਜੀ ਦੇ ਆਪਣੇ ਬਚਨ ਹਨ:—

**ਓਇ ਸਦਾ ਅਨੰਦਿ ਬਿਬੇਕ ਰਹਹਿ, ਦੁਖਿ ਸੁਖਿ ਏਕ ਸਮਾਨਿ ॥**

**ਤਿਨਾ ਨਦਰੀ ਇਕੋ ਆਇਆ, ਸਭੁ ਆਤਮਰਾਮੁ ਪਛਾਨੁ ॥** [ਪੰਨਾ ੧੪੧੮



## ਰਾਮਕਲੀ ਮਹਲਾ ੩ ਅਨੰਦੁ

**ੴ ਸਤਿਗੁਰ ਪ੍ਰਸਾਦਿ ॥ ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ ॥ ਸਤਿਗੁਰੁ ਤ ਪਾਇਆ ਸਹਜ ਸੇਤੀ, ਮਨਿ ਵਜੀਆ ਵਾਧਾਈਆ ॥ ਰਾਗ ਰਤਨ ਪਰਵਾਰ ਪਰੀਆ, ਸਬਦ ਗਾਵਣ ਆਈਆ ॥ ਸਬਦੋ ਤ ਗਾਵਹੁ ਹਰੀ ਕੇਰਾ, ਮਨਿ ਜਿਨੀ ਵਸਾਇਆ ॥ ਕਹੈ ਨਾਨਕੁ ਅਨੰਦੁ ਹੋਆ, ਸਤਿਗੁਰੂ ਮੈ ਪਾਇਆ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਵਜੀਆਂ, ਵਾਧਾਈਆਂ, ਪਰੀਆਂ, ਆਈਆਂ, ਜਿਨ੍ਹੀਂ।

**ਪਦ ਅਰਥ:** ਅਨੰਦੁ-ਬਾਣੀ ਦਾ ਨਾਂ, ੨-ਸਦਾ ਥਿਰ ਰਹਿਣ ਵਾਲਾ ਆਤਮਿਕ ਖੇੜਾ। ਮਾਏ-ਹੇ ਆਤਮ ਵਿਸ੍ਹੈਣੀਬੁੱਧ। ਸਹਜ-ਸੁਭਾਵਿਕ, ਸਹਿਜ ਨਾਲ ਹੀ। ਮਨਿ-ਮਨ ਵਿਚ। ਵਜੀਆ-ਪ੍ਰਗਟ ਹੋਈਆਂ। ਪਰੀਆ-ਸੰਗੀਤ, (ਰਾਗਾਂ) ਨੂੰ ਗਾਉਣ ਵਾਲੀਆਂ ਸੁੰਦਰ ਰਾਗਣੀਆਂ। ਕੇਰਾ-ਦਾ।

**ਅਰਥ:** ਰਾਮਕਲੀ ਰਾਗ ਦਾ ਨਾਉਂ ਹੈ। 'ਮਹਲਾ ੩' ਸ੍ਰੀ ਗੁਰੂ ਅਮਰਦਾਸ ਜੀ (ਇਸ ਬਾਣੀ ਦੇ ਰਚਨਹਾਰ) ਦਾ ਸੂਚਕ ਹੈ। ਅਨੰਦੁ ਬਾਣੀ ਦਾ ਨਾਉਂ ਹੈ ਜੋ ਆਤਮਿਕ ਖੇੜੇ ਨੂੰ ਨਿਰੂਪਣ ਕਰਦਾ ਹੈ।

ਇਕ ਓਅੰਕਾਰ (ਇਕ ਰਸ ਵਿਆਪਕ ਪਰਾਤਮਾ), ਸੱਚੇ ਗੁਰੂ ਦੀ ਕਿਰਪਾ ਦੁਆਰਾ (ਮਿਲਦਾ ਹੈ)।

ਹੇ ਮੇਰੀ ਆਤਮ ਵਿਸ੍ਹੈਣੀ ਬੁੱਧੀ! (ਮੇਰੇ ਹਿਰਦੇ ਅੰਦਰ) ਆਤਮਿਕ ਖੇੜਾ ਆ ਗਿਆ ਹੈ (ਕਿਉਂਕਿ) ਮੈਂ ਸਤਿਗੁਰੂ ਜੀ ਨੂੰ ਪ੍ਰਾਪਤ ਕਰ ਲਿਆ ਹੈ। ਸਤਿਗੁਰੂ ਨੂੰ ਤਾਂ (ਮੈਂ) ਹਠ ਕਰਮਾਂ ਤੋਂ ਰਹਿਤ ਗਿਆਨ ਨਾਲ ਪਾਇਆ ਹੈ (ਅਤੇ ਮੇਰੇ) ਮਨ ਵਿਚ ਖੁਸ਼ੀਆਂ ਪ੍ਰਗਟ ਹੋ ਗਈਆਂ ਹਨ। (ਇਹਨਾਂ ਖੁਸ਼ੀਆਂ ਵਿਚ ਸ਼ਾਮਲ ਹੋਣ ਲਈ) ਅਮੋਲਕ ਰਾਗ, (ਰਾਗਾਂ ਦੇ) ਪਰਵਾਰ ਅਤੇ ਸੁੰਦਰ ਰਾਗਣੀਆਂ ਖੁਸ਼ੀ ਦਾ ਗੀਤ ਗਾਉਣ ਆਈਆਂ ਹਨ। (ਪਰ ਮੈਂ ਇਹਨਾਂ ਨੂੰ ਆਖਦਾ ਹਾਂ, ਜੇ ਤੁਸੀਂ ਖੁਸ਼ੀ ਦਾ ਸੋਹਿਲਾ ਗਾਉਣਾ ਹੈ) ਤਾਂ ਹਰੀ ਦਾ ਸ਼ਬਦ (ਕੀਰਤਨ) ਗਾਉ (ਅਤੇ ਉਨ੍ਹਾਂ ਪਿਆਰਿਆਂ ਗੁਰਸਿਖਾਂ ਨਾਲ ਮਿਲ ਕੇ ਗਾਉ) ਜਿਨ੍ਹਾਂ ਨੇ (ਹਰੀ ਨੂੰ ਆਪਣੇ) ਮਨ ਵਿਚ ਵਸਾਇਆ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਹੁਣ ਮੈਨੂੰ) ਆਤਮਿਕ ਖੇੜਾ ਪ੍ਰਾਪਤ ਹੋ ਗਿਆ ਹੈ (ਕਿਉਂਕਿ) ਮੈਂ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ।੧।

## ਅਰਥ ਭੇਦ ਅਤੇ ਨਿਰਣੈ

**ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ ॥**

ਇਸ ਪੰਕਤੀ ਵਿਚ 'ਮੇਰੀ ਮਾਏ' ਸ਼ਬਦ ਸੰਬੋਧਨ ਰੂਪ ਵਿਚ ਹਨ ਪਰ 'ਮਾਏ' ਦੇ ਅਰਥ 'ਮਾਂ ਅਤੇ ਭਾਈ' ਦੋਵੇਂ ਕੀਤੇ ਜਾਂਦੇ ਹਨ। ਸੁਆਮੀ ਅਨੰਦ ਘਨ ਨੇ ਇਉਂ ਅਰਥ ਕੀਤੇ ਹਨ:–

"ਜੋ ਜਨਮ ਕੇ ਦੇਣੇ ਵਾਲੀ ਹੈ ਤਿਸ ਕਾ ਨਾਮ ਮਾਤਾ ਹੈ। ਸੋ ਜਨਮ ਦੇ ਦੇਣੇ ਵਾਲੀ ਕਵਨ ਹੈ? ਕਰਮਗਤਿ।

ਭਾਈ ਵੀਰ ਸਿੰਘ ਜੀ ਨੇ ਪੰਜ ਗ੍ਰੰਥੀ ਸਟੀਕ ਵਿਚ ਇਸ ਬਾਰੇ ਹੇਠ ਲਿਖੀ ਟੂਕ ਦਿਤੀ ਹੈ:–

ਮਾਂ, ਇਸ ਦਾ ਭਾਵ ਗੁਰਬਾਣੀ ਵਿਚ ਕਿਤੇ ਹੈ ਗੁਰੂ, ਕਿਤੇ ਸੰਤ, ਕਿਤੇ ਭਾਈ ਤੇ ਕਿਤੇ ਮਾਤਾ।'

ਅਰਥ ਕਰਨ ਵੇਲੇ ਲਗਭਗ ਸਮੂਹ ਟੀਕਾਕਾਰਾਂ ਨੇ 'ਹੇ ਮੇਰੀ ਮਾਂ' ਹੀ ਅਰਥ ਕੀਤੇ ਹਨ। ਪਰ 'ਦਰਪਣ' ਦੇ ਕਰਤਾ ਨੇ 'ਹੇ ਭਾਈ ਮਾਂ!' ਸ਼ਬਦਾਂ ਦੀ ਵਰਤੋਂ ਕੀਤੀ ਹੈ।

ਇਸ ਵਿਚ ਸੰਦੇਹ ਨਹੀਂ ਕਿ ਅਖਰੀ ਅਰਥ ਤਾਂ ਸਭ ਦੇ ਠੀਕ ਹਨ ਪਰ ਅਜੋਕੇ ਆਲੋਚਕ ਇਹ ਕਹਿੰਦੇ ਹਨ ਕੀ ਸ੍ਰੀ ਗੁਰੂ ਅਮਰਦਾਸ ਜੀ ਇਹ ਬਾਣੀ ਕੇਵਲ ਆਪਣੀ ਮਾਤਾ ਨੂੰ ਸੁਣਾ ਰਹੇ ਸਨ ਜਾਂ ਨਵੇਂ ਜਨਮੇ ਬਾਲਕ ਅਤੇ ਸਭ ਮਾਈ ਭਾਈ ਨੂੰ? ਇਸ ਗਲ ਦਾ ਕੀ ਪ੍ਰਮਾਣ ਹੈ ਕਿ ਓਦੋਂ ਆਪ ਜੀ ਦੇ ਮਾਤਾ ਜੀ ਜੀਉਂਦੇ ਸਨ ਜਦੋਂ ਕਿ ਸ੍ਰੀ ਗੁਰੂ ਅਮਰਦਾਸ ਜੀ ਦੀ ਆਪਣੀ ਆਯੂ ਗੁਰਗਦੀ ਸਮੇਂ ੭੩ ਵਰ੍ਹੇ ਦੀ ਸੀ? ਇਤਿਹਾਸ ਰਾਹੀਂ ਮਾਤਾ ਜੀ ਦੇ ਉਸ ਸਮੇਂ ਜੀਉਂਦੇ ਹੋਣ ਵਾਲੇ ਤੱਥ ਦੀ ਪੁਸ਼ਟੀ ਕਿਤੋਂ ਨਹੀਂ ਹੁੰਦੀ। ਇਸ ਲਈ 'ਮਾਂ ਤੇ ਭਾਈ' ਨਾਲੋਂ ਜੇ ਅਧਿਆਤਮਿਕ ਖੇਤਰ ਵਿਚ ਹਿਰਦੇ ਨੂੰ ਟੁੰਬਣ ਵਾਲੇ ਅਰਥ ਕੀਤੇ ਜਾਣ ਤਾਂ ਵਿਗਿਆਨਕ ਪਖ ਦੀ ਭੀ ਪੂਰਤੀ ਹੋ ਜਾਂਦੀ ਹੈ। ਡਾ. ਤਾਰਨ ਸਿੰਘ ਜੀ ਨੇ 'ਮੇਰੀ ਮਾਏ' ਦੇ ਅਰਥ 'ਹੇ ਮੇਰੀ ਆਤਮਾ!' ਕੀਤੇ ਹਨ। ਇਸ ਦਾ ਨਿਰਣਾ ਕਰਨ ਲਈ ਜੇ ਹੇਠ ਲਿਖੀਆਂ ਪੰਕਤੀਆਂ ਨੂੰ ਸਾਹਮਣੇ ਰਖੀਏ ਤਾਂ ਕੋਈ ਨਿਰਣੈ ਜਨਕ ਗਲ ਕੀਤੀ ਜਾ ਸਕਦੀ ਹੈ:—

੧. **ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥** [ਪੰਨਾ ੬੬੦

੨. **ਸੁਨਿ ਮੇਰੀ ਮਨਸਾ ਮਨੈ ਮਾਹਿ, ਸਤਿ ਦੇਖੁ ਬੀਚਾਰਿ ॥** [ਪੰਨਾ ੮੦੮

'ਕਾਮਣੀ' ਪਦ ਦੇ ਅਖਰੀ ਅਰਥ 'ਇਸਤ੍ਰੀ' ਹਨ ਪਰ ਭਾਵਕ ਅਰਥ ਬੁਧੀ, ਪ੍ਰੇਮਾ-ਬ੍ਰਿਤੀ ਹਨ। ਇਸੇ ਤਰ੍ਹਾਂ ਹੀ 'ਮਨਸਾ' ਪਦ ਦੇ ਅਰਥ ਹਨ। ਜੇ ਸੁਆਮੀ ਅਨੰਦਘਨ ਵਾਲੇ ਅਰਥ ਨਿਰਣੈ ਦੀ ਕਸਵਟੀ ਤੇ ਪਰਖੀਏ ਤਾਂ ਸਾਡੇ ਕਰਮਾਂ ਨੂੰ ਪ੍ਰੇਰਨਾ ਦੇਣ ਵਾਲੀ ਭੀ ਬੁੱਧੀ ਹੈ। ਸੋ ਇਥੇ ਵੀ ਰਚਨਾਤਮਿਕ ਅਰਥ 'ਹੇ ਮੇਰੀ ਬੁਧੀ!' ਸੰਬੋਧਨ ਰੂਪ ਵਿਚ ਕਰਨੇ ਹੀ ਠੀਕ ਲਗਦੇ ਹਨ ਕਿਉਂਕਿ ਗੁਰਬਾਣੀ ਵਿਚ 'ਮਾਤਾ ਮਤਿ' ਵਾਲਾ ਸਿਧਾਂਤ ਇਸ ਸੰਦਰਭ ਵਿਚ ਸਾਡੀ ਅਗਵਾਈ ਕਰਦਾ ਹੈ:—

**ਜਾ ਕੈ ਜੀਅ ਜੈਸੀ ਬੁਧਿ ਹੋਈ ॥ ਕਹਿ ਕਬੀਰ ਜਾਨੈਗਾ ਸੋਈ ॥** [ਪੰਨਾ ੩੪੩

# ਸਾਰੰਸ਼ ਅਤੇ ਸਿਧਾਂਤ

'ਅਨੰਦੁ' ਬਾਣੀ ਦਾ ਪਾਠ ਹਰ ਰੋਜ਼ ਗੁਰਦੁਆਰਿਆਂ ਤੇ ਘਰਾਂ ਵਿਚ ਹੁੰਦਾ ਹੈ ਪਰ 'ਅਨੰਦੁ ਭਇਆ' ਵਾਲੀ ਅਵਸਥਾ ਕਿਸੇ ਭਾਗਾਂ ਵਾਲੇ ਜੀਵ ਨੂੰ ਪ੍ਰਾਪਤ ਹੋਈ ਹੋਵੇਗੀ। ਅਨੰਦ ਕੇਵਲ ਬਾਣੀ ਪੜ੍ਹਨ ਤੇ ਗਾਉਣ ਨਾਲ ਨਹੀਂ ਹੁੰਦਾ, ਹਿਰਦੇ ਵਿਚ ਵਸਾਉਣ ਨਾਲ ਹੁੰਦਾ ਹੈ। ਜੇ ਸਹੀ ਅਰਥਾਂ ਵਿਚ ਸਿੱਟਾ ਕਢੀਏ ਤਾਂ ਸਤਿਗੁਰੂ ਦੀ ਪ੍ਰਾਪਤੀ ਹੀ 'ਅਨੰਦੁ' ਦੀ ਪ੍ਰਤੀਕ ਹੈ।

ਦੁਨਿਆਵੀ ਲੋਕਾਂ ਦੇ ਵੀਚਾਰ ਅਨੁਸਾਰ ਬਹੁਤਾ ਧਨ, ਬਹੁਤੇ ਪਦਾਰਥ, ਬਹੁਤੀ ਬੁਧੀ, ਬਹੁਤਾ ਬਲ, ਬਹੁਤੀ ਸੰਤਾਨ, ਬਹੁਤੀ ਐਸ਼ਵਰਜ ਆਦਿ ਆਨੰਦ ਦੀ ਪ੍ਰਤੀਕ ਹੈ ਪਰ ਇਹ ਇਕ ਭੁਲੇਖਾ ਹੈ, ਧਨਵਾਨ, ਬਲਵਾਨ ਜਾਂ ਸੰਤਾਨ ਤੋਂ ਜੋ ਸੁਖ ਮਿਲਦਾ ਹੈ, ਉਹ ਨਾਸ਼ਵਾਨ ਹੈ।

ਅਨੰਦੁ ਇਕ ਅਨੂਪ ਤੇ ਅਮਰ ਵਸਤੂ ਹੈ ਜਿਸ ਦੀ ਸੋਝੀ ਸਤਿਗੁਰੂ ਦੇ ਮਿਲਾਪ ਮਗਰੋਂ ਹੁੰਦੀ ਹੈ। 'ਸਤਿਗੁਰੂ ਮੈ ਪਾਇਆ' ਪੜ੍ਹ ਲੈਣਾ ਬੜਾ ਸੌਖਾ ਹੈ ਪਰ ਆਪਣੇ ਗਿਰੀਵਾਨ ਵਿਚ ਝਾਤੀ ਪਾ ਕੇ ਵੇਖਣਾ ਪਵੇਗਾ ਕਿ ਕੀ ਉਹ ਦੈਵੀਗੁਣ, ਓਹ ਬਰਕਤਾਂ, ਓਹ ਗਿਆਨ ਜੋ ਸਤਿਗੁਰੂ ਦੇ ਮਿਲਿਆਂ ਪ੍ਰਾਪਤ ਹੁੰਦਾ ਹੈ, ਉਸ ਦਾ ਪ੍ਰਵੇਸ਼ ਸਾਡੇ ਹਿਰਦੇ ਵਿਚ ਹੋ ਗਿਆ ਹੈ? ਗੁਰਬਾਣੀ ਵਿਚ ਗੁਰੂ-ਮਿਲਾਪ ਦੀਆਂ ਕੁਝ ਨਿਸ਼ਾਨੀਆਂ ਇਉਂ ਅੰਕਿਤ ਹਨ:—

੧. **ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮਪਦੁ ਲਹੀਐ ॥** [ਪੰਨਾ ੧੬੮

੨. **ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥**
**ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥ ਬਿਨਸੇ ਕ੍ਰੋਧ, ਖਿਮਾ ਗਹਿ ਲਈ ॥੭॥**
[ਪੰਨਾ ੨੩੩

ਸੋ ਗੁਰੂ ਦੇ ਮਿਲਣ ਨਾਲ ਅਗਿਆਨਤਾ ਦਾ ਵਿਨਾਸ਼ ਤੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਗੁਰੂ ਦੇ ਮਿਲਣ ਨਾਲ ਸਾਰੇ ਭਰਮ, ਸਾਰੇ ਭੈ, ਸਾਰੇ ਤੌਖਲੇ ਦੂਰ ਹੋ ਜਾਂਦੇ ਹਨ। ਮਨ ਵਿਚ ਸਹਜ ਆ ਜਾਂਦਾ ਹੈ। ਨਾਮ ਦਾ ਰਸ ਟਿੱਕ ਜਾਂਦਾ ਹੈ। ਨਾਮ ਹੀ ਭੋਜਨ ਬਣ ਜਾਂਦਾ ਹੈ, ਹੋਰ ਵੰਨ ਸੁਵੰਨੇ ਕਪੜੇ ਪਹਿਨਣੇ ਦੀ ਚਾਹਨਾ ਚਲੀ ਜਾਂਦੀ ਹੈ। **ਊਠਤ ਬੈਠਤ ਸੋਵਤ ਨਾਮੁ' (ਪੰਨਾ ੨੮੬)** ਅਥਵਾ **'ਉਠਦਿਆ ਬਹਦਿਆ ਸੁਤਿਆ, ਸਦਾ ਸਦਾ ਹਰਿ ਨਾਮੁ ਧਿਆਈਐ, ਜਨ ਨਾਨਕ ਗੁਰਮੁਖਿ ਹਰਿ ਲਹੀਐ' (ਪੰਨਾ ੫੯੪)** ਵਾਲੀ ਅਵਸਥਾ ਆਤਮ-ਰਸੀਆਂ ਲਈ ਅਨੰਦ ਦਾ ਘਰ ਹੈ।

ਜਿਥੋਂ ਤਕ 'ਸਹਜ ਸੇਤੀ' ਅਤੇ ਰਾਗੁ ਰਤਨ ਪਰਵਾਰ ਪਰੀਆ' ਬਾਰੇ ਵੀਚਾਰ ਹਨ, ਇਥੇ ਸਹਜ ਪਦ 'ਅਡੋਲ ਅਵਸਥਾ' ਦਾ ਲਖਾਇਕ ਨਹੀਂ ਹੈ, ਕਰਮਾਂ ਦਾ ਵਿਰੋਧੀ, ਸਹਜ-ਭਾਵ ਹੈ। ਖੇੜੇ ਤੇ ਖੁਸ਼ੀਆਂ ਵਾਲੇ ਵਾਤਾਵਰਨ ਵਿਚ ਰਾਗ ਦੀ ਮਹੱਤਤਾ ਦਾ ਆਪਣਾ ਅਸਥਾਨ ਹੈ। 'ਪਰਵਾਰ ਪਰੀਆ' ਤੋਂ ਭਾਵ ਸੁੰਦਰ ਰਾਗਣੀਆਂ ਦਾ ਹੈ। ਇਹ ਸ਼ਬਦਾਵਲੀ ਦਾ ਅਲੰਕਾਰਕ ਰੂਪ ਹੈ। ਸ਼ਬਦਾਂ ਦਾ ਬੇ-ਸੁਰਾ ਗਾਉਣਾ ਅਨੰਦ ਵਿਚ ਵਿਘਨਕਾਰੀ ਹੈ। ਅਜਿਹੀ ਅਨੰਦਮਈ ਅਵਸਥਾ ਵਿਚ ਸ਼ਬਦ ਦਾ ਰਹੱਸ ਓਹੀ ਆਤਮਾ ਜਾਣ ਸਕਦੀ ਹੈ ਜਿਸ ਨੂੰ 'ਅਨੰਦੁ ਭਇਆ' ਹੈ।

ਮੁਕਦੀ ਗੱਲ 'ਅਨੰਦੁ ਪ੍ਰਾਪਤੀ' ਦੀ ਗੁਰਮਤਿ ਬਿਧੀ ਪਰਮੇਸਰ ਦਾ ਨਾਮ ਜਪਣਾ ਅਥਵਾ ਗੁਣ ਗਾਉਣੇ ਹਨ:—

੧. **ਜਪਿ ਜਪਿ ਜੀਵਾ ਨਾਮੁ ਹੋਵੈ ਅਨੰਦੁ ਘਣਾ ॥** [ਪੰਨਾ ੩੯੯

੨. **ਸਦਾ ਅਨੰਦ ਅਨੰਦੀ ਸਾਹਿਬੁ, ਗੁਣਨਿਧਾਨ ਨਿਤ ਨਿਤ ਜਾਪੀਐ ॥** [ਪੰਨਾ ੩੯੫

**ਏ ਮਨ ਮੇਰਿਆ, ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ, ਦੂਖ ਸਭਿ ਵਿਸਾਰਣਾ ॥ ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥**

**ਸਭਨਾ ਗਲਾ ਸਮਰਥੁ ਸੁਆਮੀ, ਸੋ ਕਿਉ ਮਨਹੁ ਵਿਸਾਰੇ ॥ ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** (ਨਾਸਕੀ) ਗੱਲਾਂ, ਤੂੰ, ਕਿਉਂ, ਮਨਹੁਂ, ਵਿਸਾਰੇਂ।

**ਪਦ ਅਰਥ:** ਵਿਸਾਰਣਾ-ਭੁਲਾਵਣ ਵਾਲਾ, ਦੂਰ ਕਰਨ ਵਾਲਾ। ਅੰਗੀਕਾਰੁ-ਪੱਖ, ਬਿਰਦ ਦੀ ਪਾਲਨਾ। ਮਨਹੁ-ਮਨ ਤੋਂ। ਵਿਸਾਰੇ-ਭੁਲਾਉਂਦਾ ਹੈ।

**ਅਰਥ:** ਹੇ ਮੇਰੇ ਮਨ! ਤੂੰ ਹਮੇਸ਼ਾਂ ਹੀ ਹਰੀ ਦੇ ਨਾਲ ਰਿਹਾ ਕਰ (ਭਾਵ ਨਾਮ ਸਿਮਰਨ ਵਿਚ ਜੁੜਿਆ ਰਹੁ) ਹੇ ਮੇਰੇ ਮਨ! ਤੂੰ ਹਰੀ ਦੇ ਨਾਲ (ਲਗਾ) ਰਹੁ (ਕਿਉਂਕਿ ਉਹ ਤੇਰੇ) ਸਾਰੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ। ਉਹ (ਹਰੀ) ਤੇਰਾ ਪੱਖ (ਸਹਾਇਤਾ) ਕਰਨ ਵਾਲਾ ਹੈ, ਸਾਰੇ ਕੰਮਾਂ ਨੂੰ ਸਵਾਰਨ ਵਾਲਾ ਹੈ। (ਉਹ) ਸੁਆਮੀ ਸਾਰੀਆਂ ਗੱਲਾਂ ਕਰਨ ਦੇ ਸਮਰਥ (ਸ਼ਕਤੀਵਾਨ) ਹੈ, ਉਸ ਨੂੰ (ਤੂੰ ਆਪਣੇ) ਮਨ ਤੋਂ ਕਿਉਂ ਭੁਲਾਉਂਦਾ ਹੈਂ? ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਹੇ ਮੇਰੇ ਮਨ! (ਤੂੰ) ਹਮੇਸ਼ਾਂ ਹੀ (ਸਿਮਰਨ ਦੁਆਰਾ) ਹਰੀ ਦੇ ਨਾਲ (ਜੁੜਿਆ) ਰਹੁ।੨।

## ਸਾਰੰਸ਼ ਅਤੇ ਸਿਧਾਂਤ

'ਅਨੰਦੁ' ਪ੍ਰਾਪਤੀ ਬਾਰੇ ਇਸ ਪਉੜੀ ਦੀ ਪਹਿਲੀ ਤੇ ਅੰਤਲੀ ਪੰਕਤੀ ਦਾ ਸਾਰ ''ਸਦਾ ਰਹੁ ਹਰਿ ਨਾਲੇ'' ਸਦਾ ਹੀ ਚੇਤੇ ਰਖਣਾ ਚਾਹੀਦਾ ਹੈ। ਜੇ ਮਨ ਹਰੀ ਨਾਲੋਂ ਅਲੱਗ ਹੋ ਗਿਆ ਤਾਂ ਅਨੰਦ ਤੋਂ ਵਾਂਝਿਆ ਗਿਆ। ਜਿਹੜਾ ਫੁਲ ਟਾਹਣੀ ਨਾਲੋਂ ਟੁੱਟ ਗਿਆ, ਓਹ ਪੈਰਾਂ ਵਿਚ ਰੁਲ ਕੇ ਨਿਰਜਿੰਦ ਹੋ ਗਿਆ। ਜਿਸ ਬਲਬ ਦਾ ਸੰਬਧ ਲਾਈਟ ਹਾਊਸ ਨਾਲੋਂ ਟੁੱਟ ਗਿਆ, ਉਹ ਕਿਸੇ ਨੂੰ ਰੌਸ਼ਨੀ ਦੇਣ ਜੋਗਾ ਨਹੀਂ ਰਿਹਾ। ਇਸੇ ਤਰ੍ਹਾਂ ਜਿਹੜੀ ਜਿੰਦ ਆਪਣੇ ਸਾਈਂ ਨਾਲ ਨਹੀਂ ਜੁੜਦੀ, ਉਸ ਦਾ ਸੰਗ ਨਹੀਂ ਕਰਦੀ, ਉਸ ਦੀ ਦੁਖੀ ਹਾਲਤ ਅੱਕ ਦੀਆਂ ਕੱਕੜੀਆਂ ਵਾਲੀ ਹੁੰਦੀ ਹੈ। ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:—

**ਖਖੜੀਆ ਸੁਹਾਵੀਆ, ਲਗੜੀਆ ਅਕ ਕੰਠਿ ॥**
**ਬਿਰਹਾ ਵਿਛੋੜਾ ਧਣੀ ਸਿਉ, ਨਾਨਕ ਸਹਸੇ ਗੰਠਿ ॥** [ਪੰਨਾ ੩੧੯

ਹਰੀ ਸਿਮਰਨ ਦਾ ਬੇਅੰਤ ਲਾਭ ਹੈ। ਹਰੀ ਦਾ ਸਿਮਰਨ ਹਰ ਸਮੇਂ ਰਖਿਆ ਕਰਨ ਵਾਲਾ ਤੇ ਸਭ ਕੰਮਾਂ ਨੂੰ ਸਵਾਰਨ ਵਾਲਾ ਹੈ ਕਿਉਂਕਿ ਹਰੀ ਸਰਬ ਕਲਾ ਸਮਰਥ ਹੈ। ਇਸ ਲਈ ਮਨ ਨੂੰ ਆਦੇਸ਼ ਦਿੱਤਾ ਹੈ ਕਿ ਤੂੰ ਸਦਾ ਹਰੀ ਨਾਲ ਜੁੜਿਆ ਰਹੁ:—

**ਏ ਮਨ, ਮਤ ਜਾਣਹਿ ਹਰਿ ਦੂਰਿ ਹੈ, ਸਦਾ ਵੇਖੁ ਹਦੂਰਿ ॥**
**ਸਦ ਸੁਣਦਾ ਸਦ ਵੇਖਦਾ, ਸਬਦਿ ਰਹਿਆ ਭਰਪੂਰਿ ॥** [ਪੰਨਾ ੪੨੯

ਹਰੀ ਦੇ ਸਾਥ ਹੋਣ ਦਾ ਵਿਸ਼ਵਾਸ਼ ਪਕਾਉਣਾ ਹੀ ਇਸ ਪਉੜੀ ਦਾ ਸਿਧਾਂਤ ਹੈ:—

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ ॥** [ਪੰਨਾ ੩੯੪

**ਸਾਚੇ ਸਾਹਿਬਾ, ਕਿਆ ਨਾਹੀ ਘਰਿ ਤੇਰੈ ॥ ਘਰਿ ਤ ਤੇਰੈ ਸਭੁ ਕਿਛੁ ਹੈ, ਜਿਸੁ ਦੇਹਿ ਸੁ ਪਾਵਏ ॥ ਸਦਾ ਸਿਫਤਿ ਸਲਾਹ ਤੇਰੀ, ਨਾਮੁ ਮਨਿ ਵਸਾਵਏ ॥ ਨਾਮੁ ਜਿਨ ਕੈ ਮਨਿ ਵਸਿਆ, ਵਾਜੇ ਸਬਦ ਘਨੇਰੇ ॥ ਕਹੈ ਨਾਨਕੁ ਸਚੇ ਸਾਹਿਬ, ਕਿਆ ਨਾਹੀ ਘਰ ਤੇਰੈ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਤੰ, ਦੇਹਿਂ।

**ਫੁਟਕਲ:** ਇਸ ਪਉੜੀ ਵਿਚ 'ਤੇਰੈਂ' ਪਦ ਤਿੰਨ ਵਾਰੀ ਅੰਕਿਤ ਹੈ ਪਰ ਆਮ ਪ੍ਰੇਮੀ 'ਤੇਰੇ' ਪੜ੍ਹਦੇ ਹਨ। ਇਸ ਅਸ਼ੁੱਧ ਉਚਾਰਨ ਦੀ ਪਰਵਿਰਤੀ ਦਾ ਕਾਰਨ ਗ੍ਰੰਥੀ ਅਤੇ ਰਾਗੀ ਸਿੰਘ ਹਨ ਜਿਸ ਤਰ੍ਹਾਂ ਓਹ ਅੱਗੇ ਪੜ੍ਹਦੇ ਹਨ, ਉਸੇ ਤਰ੍ਹਾਂ ਪ੍ਰੇਮੀਆਂ ਦੀ ਜ਼ਬਾਨ ਉਤੇ ਅਸ਼ੁੱਧ ਉਚਾਰਨ ਚੜ੍ਹ ਗਿਆ ਹੈ।

ਇਸੇ ਤਰ੍ਹਾਂ 'ਦੇਹਿ', ਦਾ ਉਚਾਰਨ 'ਦੇਹਿਂ' ਕਰਨਾ ਹੈ ਪਰ ਸੰਗਤਾਂ 'ਦੇਹਿ' ਬਿੰਦੀ ਰਹਿਤ ਉਚਾਰਨ ਕਰਦੀਆਂ ਹਨ ਜੋ ਕਿ ਠੀਕ ਨਹੀਂ ਹੈ।

**ਪਦ ਅਰਥ:** ਸਾਹਿਬਾ-ਹੇ ਮਾਲਕਾ!। ਘਰਿ-ਘਰ ਵਿਚ। ਦੇਹਿ-(ਤੂੰ) ਦੇਂਦਾ ਹੈਂ। ਸੁ-ਉਹ। ਮਨਿ-ਮਨ ਵਿਚ। ਵਸਾਵਏ-ਵਸਾਉਂਦਾ ਹੈ। ਘਨੇਰੇ-ਬਹੁਤ, ਬੇਅੰਤ।

**ਅਰਥ:** ਹੇ ਸੱਚੇ ਮਾਲਕਾ! ਤੇਰੇ ਘਰ ਵਿਚ ਕਿਹੜੀ (ਵਸਤੂ) ਨਹੀਂ ਹੈ? ਤੇਰੇ ਘਰ ਵਿਚ ਤਾਂ ਹਰੇਕ (ਵਸਤੂ) ਹੈ (ਪਰ) ਜਿਸ ਨੂੰ (ਤੂੰ ਕੋਈ ਵਸਤੂ) ਦੇਂਦਾ ਹੈਂ ਉਹ ਹੀ (ਉਸ ਨੂੰ) ਪ੍ਰਾਪਤ ਕਰਦਾ ਹੈ। (ਉਹ ਹੀ) ਸਦੀਵੀ ਤੇਰੀ ਸਿਫਤ ਸ਼ਲਾਘਾ (ਵਿਚ ਜੁੜਿਆ ਰਹਿੰਦਾ ਹੈ ਤੇ ਤੇਰੇ) ਨਾਮ ਨੂੰ (ਆਪਣੇ) ਮਨ ਵਿਚ ਵਸਾਉਂਦਾ ਹੈ। (ਤੇਰਾ ਪਵਿੱਤਰ) ਨਾਮ ਜਿਨ੍ਹਾਂ ਦੇ ਮਨ ਵਿਚ ਵਸ ਗਿਆ ਹੈ (ਉਨ੍ਹਾਂ ਦੇ ਹਿਰਦੇ ਰੂਪੀ) ਘਰ ਵਿਚ (ਆਤਮਿਕ ਸ਼ਬਦ ਦੇ) ਬਹੁਤ (ਵਾਜੇ) ਵਜ ਰਹੇ ਹਨ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਹੇ ਸੱਚੇ ਮਾਲਕ! (ਦਸ ਖਾਂ) ਤੇਰੇ ਘਰ ਵਿਚ ਕਿਹੜੀ (ਵਸਤੂ) ਨਹੀਂ ਹੈ? (ਭਾਵ ਸਭ ਕੁਝ ਹੈ)।੩।

## ਸਾਰੰਸ਼ ਅਤੇ ਸਿਧਾਂਤ

ਜਿਸ ਜਿਗਿਆਸੂ ਦੇ ਹਿਰਦੇ ਵਿਚ ਹਰੀ ਨਾਲ ਜੁੜਨ ਦਾ ਵਿਸ਼ਵਾਸ਼ ਬੱਝ ਜਾਂਦਾ ਹੈ, ਉਹ ਸਦਾ ਸਚੇ ਸਾਹਿਬ ਦੀ ਸਿਫਤਿ ਸੁਆਲਿਓ ਦੇ ਚਲੂਲੇ ਆਤਮ-ਰੰਗਾਂ ਵਿਚ ਸਨਮੁਖ ਹੋ ਕੇ ਅਰਦਾਸਿ ਕਰਦਾ ਹੈ:—

**ਵਡੀ ਹੂ ਵਡਾ ਅਪਾਰੁ, ਤੇਰਾ ਮਰਤਬਾ ॥ ਰੰਗ ਪਰੰਗ ਅਨੇਕ ਨ ਜਾਪਨਿ ਕਰਤਬਾ॥**
**ਜੀਆ ਅੰਦਰਿ ਜੀਉ, ਸਭੁ ਕਿਛੁ ਜਾਣਲਾ ॥ ਸਭੁ ਕਿਛੁ ਤੇਰੈ ਵਸਿ, ਤੇਰਾ ਘਰੁ ਭਲਾ॥**
**ਤੇਰੈ ਘਰਿ ਅਨੰਦੁ ਵਧਾਈ ਤੁਧੁ ਘਰਿ ॥ ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ ॥**
**ਸਰਬ ਕਲਾ ਭਰਪੂਰੁ ਦਿਸੈ ਜਤ ਕਤਾ ॥ ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ॥**

[ਪੰਨਾ ੯੬੫

'ਕਿਆ ਨਾਹੀ ਘਰਿ ਤੇਰੈ' ਆਖਣਾ ਆਸ਼ਾਵਾਦੀ ਮੰਗਤੇ ਦੀ ਨਿਸ਼ਾਨੀ ਹੈ:—

**ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ॥ ਆਨ ਨਾ ਬੀਆ ਤੇਰੀ ਸਮਸਰਿ॥ [ਪੰਨਾ ੩੭੧**

ਸਿਧਾਂਤ ਇਹ ਹੈ ਕਿ ਜਿਸ ਮਨੁੱਖ ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ, ਉਥੇ ਸਦਾ ਹੀ ਆਤਮਿਕ ਖੇੜਾ ਦੇਣ ਵਾਲੇ ਸ਼ਬਦਾਂ ਦੀ ਰੁਣ-ਝੁਣ ਲਗੀ ਰਹਿੰਦੀ ਹੈ। ਸਚ ਜਾਣੋ ਉਸ ਪ੍ਰਭੂ ਨਾਲ ਸਾਂਝ ਪਾਉਣ ਦੀ ਅਧਾਰ-ਸ਼ਿਲਾ ਉਸ ਦੀ ਸਿਫਤਿ ਸਲਾਹ ਹੈ।

**ਸਾਚਾ ਨਾਮੁ ਮੇਰਾ ਆਧਾਰੋ ॥ ਸਾਚੁ ਨਾਮੁ ਅਧਾਰੁ ਮੇਰਾ, ਜਿਨਿ ਭੁਖਾ ਸਭਿ ਗਵਾਈਆ ॥ ਕਰਿ ਸਾਂਤਿ ਸੁਖੁ, ਮਨਿ ਆਇ ਵਸਿਆ, ਜਿਨਿ ਇਛਾ ਸਭਿ ਪੁਜਾਈਆ ॥ ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ, ਜਿਸ ਦੀਆ ਏਹਿ ਵਡਿਆਈਆ॥ ਕਹੈ ਨਾਨਕੁ ਸੁਣਹੁ ਸੰਤਹੁ, ਸਬਦਿ ਧਰਹੁ ਪਿਆਰੋ॥ ਸਾਚਾ ਨਾਮੁ ਮੇਰਾ ਆਧਾਰੋ ॥੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਭੁੱਖਾਂ, ਗਵਾਈਆਂ, ਸ਼ਾਂਤਿ, ਇੱਛਾਂ, ਪੁਜਾਈਆਂ, ਵਿਟਹੁੰ, ਦੀਆਂ, ਵਡਿਆਈਆਂ।

**ਫੁਟਕਲ:** ਸੁਣਹੁ, ਸੰਤਹੁ, ਧਰਹੁ ਆਦਿ ਸ਼ਬਦ ਜਿਨ੍ਹਾਂ ਦੇ ਅੰਤਲਾ 'ਹ' ਔਂਕੜ ਸਹਿਤ ਹੁੰਦਾ ਹੈ, ਉਹ ਸੰਬੋਧਨ ਵਾਚਕ ਹੁੰਦੇ ਹਨ। ਜਿਵੇਂ ਇਨ੍ਹਾਂ ਸ਼ਬਦਾਂ ਦਾ ਮੂਲ ਰੂਪ ਹੈ, ਤਿਵੇਂ ਹੀ ਉਚਾਰਨਾ ਯੋਗ ਹੈ। ਸੁਣੋ, ਸੰਤੋ, ਧਰੋ, ਨਹੀਂ ਉਚਾਰਨਾ ਚਾਹੀਦਾ ਇਸ ਤਰ੍ਹਾਂ ਪੜ੍ਹਨ ਨਾਲ ਮਾਤ੍ਰਾ ਚ ਕਮੀ ਪੂਰੀ ਨਹੀਂ ਹੁੰਦੀ।

**ਪਦ ਅਰਥ:** ਆਧਾਰੋ-ਆਸਰਾ (ਭੋਜਨ)। ਜਿਨਿ-ਜਿਸ (ਨਾਮ) ਨੇ। ਭੁਖਾ-ਪਦਾਰਥਕ ਵਾਸ਼ਨਾਵਾਂ। ਕਰਿ-ਕਰਕੇ। ਪੁਜਾਈਆ-ਪੂਰੀਆਂ ਕਰ ਦਿਤੀਆਂ ਹਨ। ਵਿਟਹੁ-ਉਪਰੋਂ, ਤੋਂ। ਸੰਤਹੁ-ਹੇ ਸੰਤ ਜਨੋ! (ਗੁਰ ਸਿਖਹੁ, ਸਤਿਸੰਗੀਓ!) ਸਬਦਿ-ਸ਼ਬਦ ਨਾਲ। ਧਰਹੁ-ਰਖੋ, ਪਾਉ। ਪਿਆਰੋ-ਪਿਆਰ, ਪ੍ਰੇਮ।

**ਅਰਥ:** (ਹੇ ਭਾਈ! ਸੱਚੇ ਸਾਹਿਬ ਦਾ) ਨਾਮ ਮੇਰਾ ਭੋਜਨ ਹੈ (ਭਾਵ ਜੀਵਨ ਦਾ ਆਸਰਾ ਹੈ)। ਸੱਚਾ ਨਾਮ ਮੇਰਾ (ਇਹੋ ਜਿਹਾ) ਆਧਾਰ ਹੈ ਜਿਸ ਨੇ (ਮੇਰੀਆਂ) ਸਾਰੀਆਂ (ਪਦਾਰਥਕ) ਭੁੱਖਾਂ ਦੂਰ ਕਰ ਦਿੱਤੀਆਂ ਹਨ। ਜਿਸ (ਨਾਮ ਨੇ ਮੇਰੀਆਂ) ਸਾਰੀਆਂ ਇਛਾਵਾਂ ਪੂਰਨ ਕਰ ਦਿੱਤੀਆਂ ਹਨ, (ਉਸ ਨਾਮ ਨੇ) ਸ਼ਾਂਤੀ ਅਤੇ (ਸਮੂਹ) ਸੁਖ (ਪੈਦਾ) ਕਰਕੇ (ਮੇਰੇ) ਮਨ ਵਿਚ ਆ ਕੇ ਨਿਵਾਸ ਕਰ ਲਿਆ ਹੈ। (ਮੈਂ ਆਪਣਾ ਆਪਾ) ਸਦਾ ਲਈ (ਉਸ) ਗੁਰੂ ਤੋਂ ਵਾਰ ਦਿੱਤਾ ਹੈ, ਜਿਸ (ਗੁਰੂ) ਦੀਆਂ ਇਤਨੀਆਂ (ਵੱਡੀਆਂ) ਵਡਿਆਈਆਂ ਹਨ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਹੇ ਸੰਤਹੁ! (ਸਤਿਸੰਗੀ ਜਨੋ! ਸੱਚੇ) ਸ਼ਬਦ ਨਾਲ ਪਿਆਰ ਕਰੋ। ਸੱਚਾ ਨਾਮ ਹੀ ਮੇਰਾ ਜੀਵਨ ਆਸਰਾ ਹੈ।੪।

# ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਗੁਰੂ ਦੀ ਕਿਰਪਾ ਨਾਲ ਨਾਮ ਨੂੰ ਆਧਾਰ ਬਣਾ ਕੇ ਜੋ ਸ਼ਾਂਤੀ ਤੇ ਸੁਖ ਪ੍ਰਾਪਤ ਹੁੰਦਾ ਹੈ ਉਸ ਬਾਰੇ ਸ੍ਰੀ ਗੁਰੂ ਅਮਰਦਾਸ ਜੀ ਨੇ ਨਿੱਜੀ ਅਨੁਭਵ ਨੂੰ ਤੱਤ ਰੂਪ ਵਿਚ ਪ੍ਰਗਟਾਇਆ ਹੈ।

ਮਨੁੱਖ ਦੇ ਅੰਦਰ ਕਈ ਪ੍ਰਕਾਰ ਦੀ ਭੁੱਖ ਹੈ, ਧਨ (ਦੌਲਤ) ਦੀ, ਸਰੀਰ ਨੂੰ ਰਿਸ਼ਟ-ਪੁਸ਼ਟ ਰਖਣ ਦੀ, ਸੁੰਦਰ ਸੰਤਾਨ ਤੇ ਮਹਲ ਮਾੜੀਆਂ ਦੀ, ਕਾਮ-ਵਾਸ਼ਨਾ ਦੀ ਪੂਰਤੀ ਲਈ ਕਨਿਕ ਕਾਮਨੀ ਆਦਿ ਦੀ। ਤਾਂ ਹੀ ਗੁਰੂ ਬਾਬਾ ਜੀ ਨੇ ਜਪੁ ਬਾਣੀ ਵਿਚ ਅੰਕਿਤ ਕੀਤਾ ਹੈ:–

**ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ ॥** [ਪੰਨਾ ੧

ਭੋਗਾਂ ਨੂੰ ਭੋਗਣ ਨਾਲ ਜੀਵ ਦੇ ਮਨ ਦੀ ਤ੍ਰਿਪਤੀ ਨਹੀਂ ਹੁੰਦੀ। ਦੁਨਿਆਵੀ ਧਨ, ਮਾਣ, ਇਜ਼ਤ ਦੀ ਭੁੱਖ ਹਰ ਵੇਲੇ ਭੜਕਦੀ ਹੀ ਰਹਿੰਦੀ ਹੈ।

ਸਾਰੀਆਂ ਭੁੱਖਾਂ ਨੂੰ ਦੂਰ ਕਰਨ ਵਾਲਾ ਇਕੋ ਪਦਾਰਥ ਨਾਮ ਹੈ ਜਿਸ ਨਾਲ ਸਾਰੀਆਂ ਭੁੱਖਾਂ ਉਤਰ ਜਾਂਦੀਆਂ ਹਨ ਤੇ ਮਨ ਸਦੀਵੀ ਤ੍ਰਿਪਤੀ ਹੋ ਜਾਂਦਾ ਹੈ:–

**ਖਾਣਾ ਸਬਦੁ ਚੰਗਿਆਈਆ, ਜਿਤੁ ਖਾਧੈ ਸਦਾ ਤ੍ਰਿਪਤਿ ਹੋਇ ॥** [ਪੰਨਾ ੧੦੯੨

ਸਾਰੀਆਂ ਭੁੱਖਾਂ ਨੂੰ ਮੇਟ ਕੇ ਅਨੰਦ ਦੀ ਲਹਿਰ ਬਹਿਰ ਲਾਉਣ ਵਾਲਾ ਕੇਵਲ ਗੁਰੂ ਹੈ। ਇਸ ਲਈ ਗੁਰੂ ਦੀਆਂ ਵਡਿਆਈਆਂ ਕਰਨੀਆਂ, ਗੁਰੂ ਤੋਂ ਸਦਕੇ ਜਾਣਾ, ਸਿਖੀ ਜੀਵਨ ਦੀ ਉਸਾਰੀ ਲਈ ਉਪਯੋਗੀ ਕਰਮ ਹਨ।

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ ॥ ਪੰਚ ਦੂਤ ਤੁਧੁ ਵਸਿ ਕੀਤੇ, ਕਾਲੁ ਕੰਟਕੁ ਮਾਰਿਆ ॥ ਧੁਰਿ ਕਰਮਿ ਪਾਇਆ, ਤੁਧੁ ਜਿਨ ਕਉ, ਸਿ ਨਾਮਿ ਹਰਿ ਕੈ ਲਾਗੇ ॥ ਕਹੈ ਨਾਨਕੁ ਤਹ ਸੁਖੁ ਹੋਆ, ਤਿਤੁ ਘਰਿ ਅਨਹਦ ਵਾਜੇ ॥੫॥**

**ਫੁਟਕਲ:** 'ਸਭਾਗੈ' ਦਾ ਉਚਾਰਨ 'ਸੁਭਾਗੈ' ਕਰਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਕੰਟਕੁ' ਪਦ ਨੂੰ 'ਕੰਟ ਕੁ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਵਾਜੇ-ਵਜਦੇ ਹਨ। ਪੰਚ-ਪੰਜਾ ਤਰ੍ਹਾਂ ਦੇ ਪ੍ਰਚਲਤ ਸ਼ਬਦ-ਤਾਰ, ਚੰਮ, ਧਾਤ, ਘੜੇ ਤੇ ਫੂਕ ਵਾਲੇ। (ਪਰ ਇਥੇ ਭਾਵ ਆਤਮ ਮੰਡਲ ਦੇ ਸ਼ਬਦਾਂ ਦੀਆਂ ਧੁਨੀਆਂ ਗੂੰਜਣ ਦਾ ਹੈ)। ਤਿਤੁ-ਉਸ। ਘਰਿ-ਹਿਰਦੇ (ਅੰਤਸ਼ਕਰਨ) ਵਿਚ। ਸਭਾਗੈ-ਭਾਗਾਂ ਵਾਲੇ। ਕਲਾ-ਨਾਮ ਸਤਾ, ਸ਼ਕਤੀ। ਜਿਤੁ-ਜਿਸ। ਧਾਰੀਆ-ਰਖੀ। ਦੂਤ-ਪੰਜ ਵੈਰੀ (ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ)। ਵਸਿ-ਕਾਬੂ ਵਿਚ। ਕਾਲੁ-ਮੌਤ। ਕੰਟਕੁ-ਕੰਡਾ, ਦੁਖਦਾਇਕ। ਧੁਰਿ-ਧੁਰ ਤੋਂ। ਕਰਮਿ-ਭਾਗ (ਕਿਸਮਤ) ਵਿਚ। ਅਨਹਦ-ਇਕ ਰਸ ਵੱਜਣ ਵਾਲੇ ਆਤਮ ਮੰਡਲ ਦੇ ਸ਼ਬਦ।

**ਅਰਥ:** (ਹੇ ਸਚੇ ਸਾਹਿਬ!) ਪੰਚ ਸ਼ਬਦ ਉਸ ਭਾਗਾਂ ਵਾਲੇ ਹਿਰਦੇ ਵਿਚ ਵਜੇ ਹਨ (ਅਤੇ ਕੇਵਲ) ਉਸ ਭਾਗਾਂ ਵਾਲੇ ਹਿਰਦੇ ਵਿਚ ਹੀ (ਪੰਚ) ਸ਼ਬਦ ਵਜੇ ਹਨ ਜਿਸ (ਹਿਰਦੇ ਰੂਪੀ) ਘਰ ਵਿਚ (ਤੁਸਾਂ) ਆਪਣੀ ਨਾਮ-ਸੱਤਾ ਟਿਕਾ ਕੇ ਰੱਖੀ ਹੈ। (ਸਾਹਿਬ ਜੀ!) ਤੁਸਾਂ (ਉਸ ਮਨੁੱਖ ਦੇ) ਪੰਚ ਦੂਤ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਵਸ ਵਿਚ ਕਰ ਦਿੱਤੇ ਹਨ ਅਤੇ ਕਾਲ ਰੂਪ ਕੰਡਾ ਮਾਰ ਦਿੱਤਾ ਹੈ। (ਹੇ ਦਾਤਾ ਜੀ!) ਤੁਸੀਂ ਧੁਰ ਤੋਂ ਹੀ ਜਿਨ੍ਹਾਂ (ਜੀਆਂ ਦੇ) ਭਾਗਾਂ ਵਿਚ (ਨਾਮ) ਪਾ ਦਿੱਤਾ ਹੈ ਉਹ (ਜੀਵ) ਹੀ (ਆਪ) ਹਰੀ ਦੇ ਨਾਮ ਵਿਚ ਲੱਗੇ

ਹਨ। ਨਾਨਕ (ਗੁਰੂ ਜੀ) ਕਹਿੰਦੇ ਹਨ ਕਿ ਉਸੇ (ਹਿਰਦੇ ਰੂਪੀ) ਥਾਂ ਤੇ ਸੁਖ ਹੋਇਆ ਹੈ (ਅਤੇ) ਉਸੇ ਘਰ (ਹਿਰਦੇ) ਵਿਚ ਅਨਹਦ ਸ਼ਬਦ ਦੇ (ਇਕ ਰਸ ਵੱਜਣ ਵਾਲੇ ਵਾਜੇ) ਵਜੇ ਹਨ। ੫।

## ਸਾਰੰਸ਼ ਅਤੇ ਸਿਧਾਂਤ

ਇਸ ਪੰਕਤੀ ਵਿਚ 'ਪੰਚ ਸ਼ਬਦ' ਦੇ ਅਰਥਾਂ ਬਾਰੇ ਕਾਫੀ ਭੁਲੇਖਾ ਪਾਇਆ ਜਾਂਦਾ ਹੈ। ਬਹੁਤ ਟੀਕਾਕਾਰਾਂ, ਕੋਸ਼ਕਾਰਾਂ ਨੇ 'ਪੰਚ ਸ਼ਬਦ' ਦੇ ਅਰਥ ਪੰਜ ਤਰ੍ਹਾਂ ਦੇ ਸਾਜ਼ਾਂ ਤੋਂ ਨਿਕਲੀ ਧੁਨੀ ਕੀਤੇ ਹਨ। ਜਿਨ੍ਹਾਂ ਦਾ ਵੇਰਵਾ ਇਉਂ ਹੈ:—

੧. ਤਤ: ਤਾਰ, ਤੰਤੀ ਸਾਜ਼ (ਵੀਣਾ, ਸਰੰਗੀ ਆਦਿ) ਤੋਂ ਨਿਕਲਿਆ ਹੋਇਆ ਸ਼ਬਦ.

੨. ਵ੍ਰਿਤ : ਚੰਮ ਨਾਲ ਮੜ੍ਹੇ ਹੋਏ ਸਾਜ਼ (ਮ੍ਰਿਦੰਗ, ਢੋਲਕੀ ਆਦਿ) ਦੀ ਆਵਾਜ਼

੩. ਘਨ: ਛੈਣੇ, ਕੈਂਸੀਆਂ, ਚਿਮਟੇ ਆਦਿ ਦੀ ਧੁਨੀ.

੪. ਨਾਦ: ਮਿਟੀ ਦੇ ਘੜੇ ਭਾਂਡੇ ਆਦਿ ਦੇ ਮੂੰਹ ਉਤੇ ਹੱਥ ਮਾਰਕੇ ਕੱਢੀ ਹੋਈ ਆਵਾਜ਼.

੫. ਸਖਿਰ: ਫੂਕ ਮਾਰ ਕੇ ਵਜਾਉਣ ਵਾਲੀ ਬੰਸਰੀ, ਹਾਰਮੋਨੀਅਮ, ਤੂਤਣੀ ਦੀ ਆਵਾਜ਼.

ਨਾਮ ਅਭਿਆਸੀਆਂ ਦਾ ਵੀਚਾਰ ਹੈ ਕਿ 'ਸਭਾਗੇ ਘਰਿ' ਵਿਚ ਬਾਹਰਮੁਖੀ ਵਾਜਿਆਂ ਦਾ ਵਜਣਾ, ਇਕ ਸਾਧਾਰਨ ਜਿਹੀ ਗੱਲ ਹੈ। ਇਹ ਸਾਜ਼ ਮਨੁੱਖੀ ਇਛਾਂ ਅਨੁਸਾਰ ਬਣਾਏ ਅਤੇ ਵਜਾਏ ਜਾ ਸਕਦੇ ਹਨ ਜਦੋਂ ਕਿ 'ਪੰਚ ਸ਼ਬਦ' ਅਤੇ 'ਅਨਹਦ ਸ਼ਬਦ' ਦੋਹਾਂ ਦਾ ਸੰਬੰਧ ਆਤਮਿਕ ਮੰਡਲ ਨਾਲ ਹੈ।

ਪੰਚ ਅਰੂਪ ਸ਼ਬਦ ਹਨ। ਜਿਹੜਾ ਮਨੁੱਖ ਇਨ੍ਹਾਂ ਸ਼ਬਦਾਂ ਦੀ ਅਵਾਜ਼ ਨੂੰ ਸੁਣਨ ਲਈ ਕਿਸੇ ਦੇ ਕਹੇ ਕਹਾਏ ਤੇ ਹਠ ਸਾਧਨਾ 'ਚ ਪੈਂਦਾ ਹੈ ਨਿਸਚੇ ਜਾਣੋ ਉਹ ਅਸਲੇ ਨਾਲੋਂ ਵਿਛੜ ਜਾਂਦਾ ਹੈ। ਇਨ੍ਹਾਂ ਸ਼ਬਦਾਂ ਦੀ ਅਸਲ ਧੁਨੀ ਨੂੰ ਸੁਣਨ ਵਿਚ ਆਪਣੇ ਆਪ ਕੋਈ ਸਮਰਥਾ ਨਹੀਂ ਹੈ ਇਨ੍ਹਾਂ ਦੀ ਸੋਝੀ ਗੁਰਬਾਣੀ ਰਾਹੀਂ ਹੁੰਦੀ ਹੈ। ਜਿਹੜੇ ਲੋਕ ਸਮਾਧੀਆਂ ਲਾ ਕੇ, ਕੰਨਾਂ ਵਿਚ ਬੁਜੇ ਦੇ ਕੇ, ਨਾਸਾਂ ਨੂੰ ਬੰਦ ਕਰਕੇ 'ਘੂੰ ਘੂੰ' ਦੀ ਆਵਾਜ਼ ਨੂੰ ਹੀ 'ਅਨਹਦ ਸ਼ਬਦ' ਵਾਲੀ ਧੁਨੀ ਦਾ ਸੁਣਨਾ ਦਸਦੇ ਹਨ ਉਹ ਹਨੇਰੇ ਵਿਚ ਹਨ। 'ਪੰਚ ਸ਼ਬਦਾਂ' ਦਾ ਨਾਦ ਗੁਰਮਤ ਦੁਆਰਾ ਵਜਦਾ ਹੈ ਜਿਵੇਂ ਕਿ ਗੁਰੂ ਬਾਬਾ ਜੀ ਫੁਰਮਾਉਂਦੇ ਹਨ:—

**੧. ਸਲੋਕ ਮਹਲਾ ੧ ॥ ਘਰ ਮਹਿ ਘਰੁ ਦੇਖਾਇ ਦੇਇ, ਸੋ ਸਤਿਗੁਰੁ ਪੁਰਖੁ ਸੁਜਾਣੁ॥**
**ਪੰਚ ਸਬਦ ਧੁਨਿਕਾਰ ਧੁਨਿ, ਤਹ ਬਾਜੈ ਸਬਦੁ ਨੀਸਾਣੁ ॥**
**ਦੀਪ ਲੋਅ ਪਾਤਾਲ ਤਹ, ਖੰਡ ਮੰਡਲ ਹੈਰਾਨੁ ॥**
**ਤਾਰ ਘੋਰ ਬਾਜਿੰਤ੍ਰ ਤਹ, ਸਾਚਿ ਤਖਤਿ ਸੁਲਤਾਨੁ ॥**
**ਸੁਖਮਨ ਕੈ ਘਰਿ ਰਾਗੁ ਸੁਨਿ, ਸੁੰਨਿ ਮੰਡਲਿ ਲਿਵ ਲਾਇ ॥**
**ਅਕਥ ਕਥਾ ਬੀਚਾਰੀਐ, ਮਨਸਾ ਮਨਹਿ ਸਮਾਇ ॥**
**ਉਲਟਿ ਕਮਲੁ ਅੰਮ੍ਰਿਤਿ ਭਰਿਆ, ਇਹੁ ਮਨੁ ਕਤਹੁ ਨ ਜਾਇ ॥**
**ਅਜਪਾ ਜਾਪੁ ਨ ਵੀਸਰੈ, ਆਦਿ ਜੁਗਾਦਿ ਸਮਾਇ ॥**
**ਸਭਿ ਸਖੀਆ ਪੰਚੇ ਮਿਲੇ, ਗੁਰਮੁਖਿ ਨਿਜ ਘਰਿ ਵਾਸੁ ॥**

**ਸਬਦੁ ਖੋਜਿ ਇਹੁ ਘਰੁ ਲਹੈ, ਨਾਨਕੁ ਤਾ ਕਾ ਦਾਸੁ ॥ [ਪੰਨਾ ੧੨੯੧**

੨. **ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥**
**ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ ॥ [ਪੰਨਾ ੮੮੮**

੩. **ਨਾ ਮਨੁ ਚਲੈ ਨ ਪਉਣੁ ਉਡਾਵੈ ॥ ਜੋਗੀ ਸਬਦੁ ਅਨਾਹਦੁ ਵਾਵੈ ॥**
**ਪੰਚ ਸਬਦ ਝੁਣਕਾਰੁ ਨਿਰਾਲਮੁ, ਪ੍ਰਭਿ ਆਪੇ ਵਾਇ ਸੁਣਾਇਆ ॥ [ਪੰਨਾ ੧੦੪੦**

੪. **ਪੰਚੇ ਸਬਦ ਵਜੇ ਮਤਿ ਗੁਰਮਤਿ, ਵਡਭਾਗੀ ਅਨਹਦੁ ਵਜਿਆ ॥**
**ਆਨਦ ਮੂਲੁ ਰਾਮੁ ਸਭੁ ਦੇਖਿਆ, ਗੁਰਸਬਦੀ ਗੋਵਿਦੁ ਗਜਿਆ ॥[ਪੰਨਾ ੧੩੧੫**

੫. **ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥ ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥**
**[ਪੰਨਾ ੨੬੩**

ਇਹ 'ਪੰਚ ਸ਼ਬਦ' ਪਉਣ ਰੂਪੀ ਅਰੂਪ ਵਾਜੇ ਹਨ। ਇਹ ਵਾਜੇ ਉਸ ਅਵਸਥਾ ਵਿਚ ਵਜਦੇ ਹਨ ਜਦੋਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਪੰਜੇ ਦੂਤ ਵਸ ਵਿਚ ਹੋ ਜਾਂਦੇ ਹਨ। ਜਦੋਂ ਨਾਮ ਅਭਿਆਸੀ ਸਤਿ-ਸੰਗਤ ਰੂਪੀ ਸਰੋਵਰ 'ਚ ਇਸ਼ਨਾਨ ਕਰਕੇ 'ਅਜਪਾ ਜਾਪੁ ਨ ਵੀਸਰੈ' ਵਾਲੀ ਸਥਿਤੀ ਨੂੰ ਪ੍ਰਾਪਤ ਹੁੰਦਾ ਹੈ। ਜਦੋਂ ਕਿਰਪਾ ਧਾਰ ਵਾਲੀ ਇਕ ਰਸ ਵਰਖਾ ਹੁੰਦੀ ਹੈ, ਉਦੋਂ ਜਗ ਮਗ ਕਰਦੀ ਉਨਮਨੀ ਜੋਤਿ ਪ੍ਰਕਾਸ਼ਦੀ ਹੈ। ਜਦੋਂ ਮਨ ਸਹਿਜ ਅਵਸਥਾ ਵਿਚ ਅਪੜ ਕੇ ਖੀਵਾ ਹੋ ਜਾਂਦਾ ਹੈ, ਸੁਰਤਿ ਵਿਚ ਪੂਰਨ ਟਿਕਾਉ ਆ ਜਾਂਦਾ ਹੈ ਇਸ ਤਰ੍ਹਾਂ ਅਡੋਲ ਸਰਤਿ ਅਨਹਦ ਧੁਨੀ ਨੂੰ ਅਨੁਭਵ ਕਰਦੀ ਹੈ।

ਪ੍ਰਭੂ ਦੇ ਪਿਆਰੇ ਸੰਤ ਗੁਰ ਮੰਤਰ ਦੀ ਅਭਿਆਸ ਕਮਾਈ ਦੁਆਰਾ ਹਰ ਰੋਜ਼ ਇਨ੍ਹਾਂ ਸ਼ਬਦਾਂ ਦੀ ਝੁਣਕਾਰ ਸੁਣਦੇ ਹਨ, ਜਿਸ ਦੀ ਪੁਸ਼ਟੀ ਗੁਰਬਾਣੀ ਵਿਚੋਂ ਹੁੰਦੀ ਹੈ:—

੧. **ਰੁਣਝੁਣੋ ਸਬਦੁ ਅਨਾਹਦੁ, ਨਿਤ ਉਠਿ ਗਾਈਐ ਸੰਤਨ ਕੈ ॥**
**ਕਿਲਵਿਖ ਸਭਿ ਦੋਖ ਬਿਨਾਸਨੁ, ਹਰਿਨਾਮੁ ਜਪੀਐ ਗੁਰਮੰਤਨ ਕੈ ॥ [ਪੰਨਾ ੯੨੫**

੨. **ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥**
**ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥ [ਪੰਨਾ ੬੫੬**

੩. **ਜਹ ਝਿਲਿਮਿਲਿਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥ [ਪੰਨਾ ੬੫੭**

ਗੁਰਮਤਿ ਮਾਰਗ 'ਸਹਜ' ਦਾ ਅਲੰਬਰਦਾਰ ਹੈ। ਇਸ ਲਈ ਆਪਣੇ ਜ਼ੋਰ ਅਥਵਾ ਹਠ ਸਾਧਨਾ ਨਾਲ 'ਪੰਚ ਸ਼ਬਦ' ਜਾਂ ਅਨਹਦ ਸ਼ਬਦ ਦੀ ਧੁਨੀ ਸੁਣਨ ਦਾ ਅਭਿਆਸ ਪਕਾਉਣਾ ਮਨਮਤਿ ਹੈ ਕਿਉਂਕਿ ਸਰੀਰਕ ਹਿਲਜੁਲ ਜਾਂ ਬਾਹਰਮੁਖੀ ਸਾਧਨਾ ਨਾਲ ਇਸ ਧੁਨੀ ਦਾ ਕੋਈ ਸਬੰਧ ਨਹੀਂ ਹੈ। ਕਈ ਜਿਗਿਆਸੂ ਇਨ੍ਹਾਂ ਸ਼ਬਦਾਂ ਨੂੰ ਸਥੂਲ ਕੰਨਾਂ ਦਾ ਵਿਸ਼ਾ ਸਮਝੀ ਬੈਠੇ ਹਨ ਜੋ ਕਿ ਅਸਲੀਅਤ ਦੇ ਉਲਟ ਹੈ। ਇਹ ਸ਼ਬਦ ਸਾਰੇ ਬ੍ਰਹਮੰਡ ਵਿਚ ਗੂੰਜ ਰਹੇ ਹਨ ਜਿਨ੍ਹਾਂ ਦੀ ਲਖਤਾ ਕੇਵਲ ੧੦ਓਂ ਵਿਚ ਟਿਕੀ ਹੋਈ ਸੁਰਤਿ ਵਾਲੇ ਨਾਮ ਅਭਿਆਸੀਆਂ ਨੂੰ ਹੁੰਦੀ ਹੈ। ਉਹ ਗੁਰਦੇਵ ਜੀ ਦੇ ਦਸੇ ਹੋਏ ਉਪਦੇਸ਼ ਦੀ ਸੱਚੇ ਦਿਲੋਂ ਕਮਾਈ ਕਰਦੇ ਹਨ। ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ, ਬਾਕੀ ਆਤਮਿਕ ਰਹਿਤਾਂ ਦੇ ਧਾਰਨ ਬਣਦੇ ਹਨ।

ਓਹ ਲਗਾਤਾਰ ਨਾਮ ਕਮਾਈ ਦਾ ਸਦਕਾ ਉਨ੍ਹਾਂ ਦੀ ਸੁਰਤਿ ਗੁਰ ਸ਼ਬਦ ਵਿਚ ਪਰੋਈ ਜਾਂਦੀ ਹੈ। ਉਨ੍ਹਾਂ ਦੇ ਬਜਰ ਕਪਾਟ ਖੁਲ੍ਹ ਜਾਂਦੇ ਹਨ, ਆਤਮਾ ਦ੍ਰਵੀਭੂਤ ਹੋ ਜਾਂਦਾ ਹੈ ਫਿਰ ਉਸ ਸਭਾਗੇ ਘਰ (ਹਿਰਦੇ) ਅੰਦਰ 'ਪਰਗਾਸੁ ਭਇਆ ਕਉਲੁ ਖਿਲਿਆ' ਦਾ ਵਰਤਾਰਾ ਵਰਤਦਾ ਹੈ। ਉਥੇ ਸਤ ਸੰਤੋਖ ਦੇ ਵਾਜੇ ਵਜਦੇ ਹਨ। ਉਥੇ ਪੰਜ ਸ਼ਬਦਾਂ ਦਾ ਅਲਾਪ ਗੁਰ ਸ਼ਬਦ ਦੀ ਧੁਨੀ ਵਿਚੋਂ ਸੁਤੇ ਸਿਧ ਪ੍ਰਗਟ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਭੀ ਪੰਚ ਸ਼ਬਦਾਂ ਦਾ ਗੁਰਮਤਿ ਸਿਧਾਂਤ ਇਉਂ ਨਿਰੂਪਣ ਕੀਤਾ ਹੈ:—

**੧ ਗੁਰਮੁਖ ਸੁਨਣਾ ਸੁਰਤਿ ਕਰਿ, ਪੰਚ ਸ਼ਬਦ ਗੁਰੂ ਸਬਦਿ ਅਲਾਪੇ ॥** [ਵਾ. ਭਾ. ਗੁ. ੪-੧੧

**੨. ਪੰਚ ਸ਼ਬਦ ਪਰਵਾਣ, ਨੀਸਾਨ ਵਜਾਇਆ ॥** [ਵਾ. ਭਾ. ਗੁ. ੨੨-੫

ਆਹਤ ਸ਼ਬਦ ਪ੍ਰਾਕਿਰਤੀ ਦਾ ਖੇਲ ਹੈ, ਅਨਹਦ ਸ਼ਬਦ ਆਤਮਾ ਦਾ ਖੇਲ ਹੈ। 'ਅਨਹਦ ਸ਼ਬਦ' ਦਾ ਅਨੁਭਵ ਮਾਇਆ ਵਲਗਣ ਤੋਂ ਰਹਿਤ ਗੁਰਮੁਖ ਕੀਰਤਨੀਆਂ ਨੂੰ ਨਿਰਬਾਣ ਕੀਰਤਨ ਦੁਆਰਾ ਹੁੰਦਾ ਹੈ। ਇਹ ਸ਼ਬਦ ਪੰਜ ਸ਼ਬਦਾਂ ਦਾ ਸੰਗ੍ਰਿਹ ਹੈ ਜਦੋਂ ਜੀਵ ਦੀ ਸੁਰਤੀ ਸ਼ਿਵ ਸ਼ਕਤੀ ਤੋਂ ਉਤੇ ਉਠ ਕੇ 'ਹੁਕਮ' ਵਿਚ ਸਮਾਉਂਦੀ ਹੈ ਹੈ, ਉਥੇ ਇਸ ਸ਼ਬਦ ਦਾ ਅਨੁਭਵ ਹੁੰਦਾ ਹੈ। ਜੋ ਜੀਵ ਹੋਰ ਸਾਧਨ ਛੋੜ ਕੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਲੈਂਦੇ ਹਨ ਉਨ੍ਹਾਂ ਨੂੰ ਇਸ 'ਗੁਰੂ ਮੰਡਲ' ਵਿਚੋਂ ਉਪ੍ਰੋਕਤ ਸ਼ਬਦਾਂ ਦੀ ਸਥਿਤੀ ਦਾ ਗਿਆਨ ਹੁੰਦਾ ਹੈ। ਇਹ ਬਾਣੀ ਕਿਸੇ ਮਨੁੱਖ ਦੇ ਬੁਧੀ ਮੰਡਲ ਵਿਚੋਂ ਨਹੀਂ ਆਈ ਇਹ 'ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਤਿਸੁ ਜੇਵਡੁ ਅਵਰੁ ਨ ਕੋਇ'। ਗੁਰਬਾਣੀ ਨੂੰ ਦਿਨੇ ਰਾਤ ਗਾਉਣ, ਸੁਣਨ, ਮੰਨਣ ਦਾ ਹੁਕਮ ਤਾਂ ਹੀ ਸਾਡੇ ਉਤੇ ਆਇਦ ਕੀਤਾ ਹੋਇਆ ਹੈ ਕਿਉਂਕਿ 'ਧੁਰ ਕੀ ਬਾਣੀ ਆਈ' ਦਾ ਪਵਿੱਤਰ ਵਾਕ ਸਾਨੂੰ ਨਾਮ ਦੇ ਧੁਰੇ ਨਾਲ ਜੋੜਦਾ ਹੈ। 'ਹੁਮਾਉਂ' ਪੰਛੀ ਦੇ ਖੰਭ ਵਾਂਗ ਸਾਨੂੰ ਗੁਰਬਾਣੀ ਉਸ ਅਦਿਸ ਦੇਸ਼ ਵਿਚ ਲੈ ਜਾਂਦੀ ਹੈ ਜਿਸਨੂੰ ਭਗਤ ਰਵਿਦਾਸ ਜੀ ਨੇ 'ਬੇਗਮਪੁਰਾ ਸਹਰ ਕੋ ਨਾਉ' ਲਿਖਿਆ ਹੈ। ਘਰ ਵਿਚ ਪਰਚਾ ਪਾਉਣ ਵਾਲੇ ਜਗਿਆਸੂ ਅੰਦਰ ਜਦੋਂ 'ਨਿਝਰ ਧਾਰ ਚੁਐ ਅਤਿ ਨਿਰਮਲ' ਵਾਲੀ ਖੇਡ ਬਣਦੀ ਹੈ, ਫਿਰ ਉਹ 'ਅਮਿਓ ਰਸ' ਨੂੰ ਪੀਂਦਾ ਹੈ। ਉਸ ਨੂੰ ਜਿਥੇ ਮਹਾਨ ਪ੍ਰਕਾਸ਼ ਵਿਚ 'ਅਨਹਦ ਸਬਦੁ ਸੁਹਾਵਾ' ਪ੍ਰਤੀਤ ਹੁੰਦਾ ਹੈ, ਉਥੇ ਪੁਗੈ ਹੋਏ ਅਭਿਆਸੀ ਦੇ ਹਿਰਦੇ ਵਿਚੋਂ ਸੁਤੇ ਸਿਧ ਉਪਜੀ ਧੁਨੀ ਨੂੰ ਸੁਣ ਕੇ ਗੋਪਾਲ ਜੀ ਵੀ ਮੋਹਿਤ ਹੋ ਜਾਂਦੇ ਹਨ:—

**ਅਨਹਦ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥** [ਪੰਨਾ ੧੯੬

ਸੋ ਆਤਮਿਕ ਅਵਸਥਾ ਦੀ ਉਚੀ ਟੀਸੀ ਤੇ ਪੁਜਿਆਂ ਅਨੁਭਵੀ ਪੁਰਸ਼ ਵਿਸਮਾਦਿਕ ਅਵਸਥਾ ਵਿਚ 'ਪੰਚ ਸ਼ਬਦਾਂ' ਦੀ ਧੁਨੀ ਨਾਲ ਤ੍ਰਿਪਤਿ ਹੋਇਆ, ਇਸ ਧੁਨੀ ਨਾਲ ਸਾਡੀ ਜਾਣ-ਪਛਾਣ ਕਰਾ ਸਕਦਾ ਹੈ। ਗੁਰਬਾਣੀ ਦੁਆਰਾ ਉਸ ਅਸਚਰਜ ਸੁਆਦ ਦੀ ਝਲਕ ਦੇ ਇਉਂ ਦਰਸ਼ਨ ਹੁੰਦੇ ਹਨ:—

**ਮਾਈ ਰੀ! ਪੇਖੀ ਰਹੀ ਬਿਸਮਾਦ ॥**

**ਅਨਹਦ ਧੁਨੀ ਮੇਰਾ ਮਨੁ ਮੋਹਿਓ, ਅਚਰਜ ਤਾ ਕੇ ਸ੍ਵਾਦ ॥** [ਪੰਨਾ ੧੨੨੬

ਸਾਚੀ ਲਿਵੈ ਬਿਨੁ, ਦੇਹ ਨਿਮਾਣੀ ॥ ਦੇਹ ਨਿਮਾਣੀ ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ॥ ਤੁਧੁ ਬਾਝੁ ਸਮਰਥ ਕੋਇ ਨਾਹੀ, ਕ੍ਰਿਪਾ ਕਰਿ ਬਨਵਾਰੀਆ ॥

**ਏਸ ਨਉ ਹੋਰੁ ਥਾਉ ਨਾਹੀ, ਸਬਦਿ ਲਾਗਿ ਸਵਾਰੀਆ ॥ ਕਹੈ ਨਾਨਕੁ ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ॥੬॥**

**ਪਦ ਅਰਥ**: ਲਿਵੈ-ਲਗਨ। ਬਾਝਹੁ-ਬਿਨਾਂ। ਵੇਚਾਰੀਆ-ਨਿਮਾਣੀ, ਸ਼ੋਧੀ ਜਿਹੀ, ਜਿਸਨੂੰ ਕੋਈ ਮਾਣ ਦੇਣ ਵਾਲਾ ਨਾ ਹੋਵੇ। ਸਮਰਥ-ਸ਼ਕਤੀਵਾਨ। ਬਨਵਾਰੀਆ-ਜਗਤ ਰੂਪੀ ਬਨ (ਵਾੜੀ) ਦੇ ਮਾਲਕ। ਨਉ-ਨੂੰ। ਥਾਉ ਨਾਹੀ-ਨਿਆਸਰੀ ਹੈ। ਸਬਦਿ-ਸ਼ਬਦ ਵਿਚ। ਲਾਗਿ-ਲਗ ਕੇ। ਸਵਾਰੀਆ-ਸਵਾਰੀ ਜਾ ਸਕਦੀ ਹੈ।

**ਅਰਥ**: ਸੱਚੀ ਲਿਵਲੀਨਤਾ ਤੋਂ ਬਿਨਾ (ਇਹ) ਦੇਹੀ ਨਿਮਾਣੀ ਹੈ। (ਅਸਲ ਵਿਚ) ਵਿਲਲੀਨਤਾ ਤੋਂ ਬਿਨਾ ਦੇਹੀ ਸ਼ੋਧੀ (ਜਿਹੀ) ਹੈ, (ਇਹ) ਵਿਚਾਰੀ (ਆਪਣੇ ਆਪ) ਕੀ ਕਰੇ? (ਹੇ ਦਾਤਾ!) ਤੇਰੇ ਬਿਨਾ (ਇਸ ਨੂੰ ਮਾਣ ਦੇਣ ਲਈ ਹੋਰ) ਕੋਈ ਪੁਰਖ ਸ਼ਕਤੀਵਾਨ ਨਹੀਂ ਹੈ, (ਇਸ ਲਈ) ਹੇ (ਸੰਸਾਰ ਰੂਪੀ) ਬਨ ਦੇ ਮਾਲਕਾ! ਇਸ ਉਤੇ ਆਪਣੀ ਕਿਰਪਾ ਕਰ। ਇਸ (ਦੇਹੀ) ਨੂੰ (ਤੇਰੇ ਬਿਨਾ) ਹੋਰ (ਕੋਈ) ਥਾਂ (ਟਿਕਾਣਾ) ਨਹੀਂ, ਇਸ ਲਈ ਕਿਰਪਾ ਕਰਕੇ ਇਸ ਨੂੰ) ਸ਼ਬਦ ਵਿਚ ਲਗਾ ਕੇ ਸਵਾਰ ਦੇ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਸੱਚੀ ਲਿਵਲੀਨਤਾ ਤੋਂ ਬਿਨਾ (ਇਹ ਦੇਹੀ) ਵਿਚਾਰੀ ਕੀ ਕਰੇ? (ਭਾਵ ਕੁਝ ਨਹੀਂ ਕਰ ਸਕਦੀ)।੬।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਲਿਵ (ਲਗਨ) ਨੂੰ ਅਨੰਦ ਪ੍ਰਾਪਤੀ ਦਾ ਇਕ ਸ਼ਕਤੀਸ਼ਾਲੀ ਸਾਧਨ ਮੰਨਿਆ ਹੈ ਕਿਉਂਕਿ ਇਸ ਤੋਂ ਬਿਨਾ ਦੇਹੀ ਨਿਰਬਲ ਹੋ ਜਾਂਦੀ ਹੈ। ਜਿਹੜੀ ਚੀਜ਼ ਨਿਰਬਲ ਤੇ ਨਿਮਾਣੀ ਹੋਵੇ, ਉਸ ਵਿਚ ਕਿਸੇ ਕੰਮ ਨੂੰ ਨੇਪਰੇ ਚਾੜ੍ਹਨ ਦਾ ਉਦਮ ਉਤਸ਼ਾਹ ਨਹੀਂ ਹੁੰਦਾ, ਸਗੋਂ ਉਸਦਾ ਸਰੀਰ ਆਲਸੀ ਤੇ ਥਕਿਆ ਟੁਟਾ ਰਹਿੰਦਾ ਹੈ।

ਦੂਜੇ ਪਾਸੇ ਲਿਵ ਵਾਲੇ ਮਨੁੱਖ ਵਿਚ ਚਾਉ ਤੇ ਭਾਉ ਹੁੰਦਾ ਹੈ। ਉਹ ਇਹੋ ਜਿਹੀ ਲਗਨ ਨਾਲ ਕੰਮ ਕਰਦਾ ਹੈ ਕਿ ਉਸ ਨੂੰ ਆਪਣਾ ਆਲਾ ਦੁਆਲਾ, ਚੰਗਾ ਮੰਦਾ, ਛੋਟਾ ਵੱਡਾ ਸਭ ਕੁਝ ਭੁੱਲ ਜਾਂਦਾ ਹੈ। ਮਨੁੱਖ ਦੀ ਜ਼ੀਵਨ ਉਸਾਰੀ ਵਿਚ ਜਿਤਨਾ ਰਸ ਉਸਾਰੂ ਕੰਮ ਲਿਵ ਕਰਦੀ ਹੈ, ਉਤਨਾ ਹੋਰ ਕੋਈ ਸਾਧਨ ਕਾਰਗਰ ਸਾਬਤ ਨਹੀਂ ਹੁੰਦਾ। ਚਾਹੇ ਆਰਥਕ ਖੇਤਰ ਹੋਵੇ, ਚਾਹੇ ਪ੍ਰਮਾਰਥਕ, ਹਰ ਖੇਤਰ ਵਿਚ ਸੁਰਤਿ ਦਾ ਚੜ੍ਹਾਉ ਮਨੁੱਖ ਨੂੰ ਆਤਮਿਕ ਉਨਤੀ ਵਲ ਲਿਜਾਂਦਾ ਹੈ। ਜਿਹੜੇ ਮਨੁੱਖ ਦਿਲ ਲਾ ਕੇ ਕੰਮ ਨਹੀਂ ਕਰਦੇ, ਜਾਂ ਵਿਦਿਆ ਨਹੀਂ ਪੜ੍ਹਦੇ ਉਹ ਸਦਾ ਅਸਫਲ ਰਹਿੰਦੇ ਹਨ।

ਗੁਰਬਾਣੀ ਵਿਚ ਇਸੇ ਵਿਸ਼ੇ ਤੇ ਸਾਨੂੰ ਇਉਂ ਸੇਧ ਮਿਲਦੀ ਹੈ:--

**ਲਿਵ ਧਾਤੁ ਦੁਇ ਰਾਹ ਹੈ, ਹੁਕਮੀ ਕਾਰ ਕਮਾਇ ॥** [ਪੰਨਾ ੮੭

ਲਿਵ ਸਾਈਂ ਦਾ ਸਿਮਰਨ ਅਰਥਾਤ ਪ੍ਰਭੂ ਦਾ ਮਿਲਾਪ ਹੈ ਅਤੇ ਧਾਤ, ਮਾਇਆ-ਪ੍ਰਾਪਤੀ ਦਾ ਮਾਰਗ ਹੈ ਜੋ ਪ੍ਰਭੂ ਤੋਂ ਵਿਛੋੜੇ ਦਾ ਪ੍ਰਤੀਕ ਹੈ। ਇਸ ਵਿਚ ਜੀਵਨ ਭਰ ਮਨ ਦੀ ਤ੍ਰਿਪਤੀ ਨਹੀਂ ਹੁੰਦੀ ਕਿਉਂਕਿ ਗੁਰਵਾਕ ਹਨ "**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ**"। ਕਲਗੀਧਰ ਪਿਤਾ ਜੀ ਨੇ ਆਪਣੀ ਜੀਵਨ-ਕਥਾ ਵਿਚ ਅੰਕਿਤ ਕੀਤਾ ਹੈ:--

**ਚਿਤ ਨ ਭਯੋ ਹਮਰੋ ਆਵਨ ਕਹ ॥ ਚੁਭੀ ਰਹੀ ਸੁਰਤਿ ਪ੍ਰਭ ਚਰਨਨ ਮਹਿ॥**

ਸੁਰਤਿ ਦਾ ਪ੍ਰਭੂ ਦੇ ਚਰਨਾ ਵਿਚ ਖੁਭੇ ਰਹਿਣ ਦਾ ਨਾਂ ਹੀ ਲਿਵ ਹੈ। ਗੁਰਬਾਣੀ ਵਿਚ ਲਿਵ ਬਾਰੇ ਹੇਠ ਲਿਖੇ ਕੁਝ ਪ੍ਰਮਾਣ ਪਾਠਕਾਂ ਦੀ ਗਿਆਤ ਲਈ ਦਰਜ ਹਨ:—

**੧. ਜਿਨ ਕੀ ਲਿਵ ਹਰਿ ਚਰਨਨ ਲਾਗੀ॥ ਤੇ ਬੇਦਨ ਤੇ ਭਏ ਤਿਆਗੀ॥ [ਬਚਿਤ੍ਰ ਨਾਟਕ ਪਾ. ੧੦**

**੨. ਲਿਵ ਲਾਗੀ ਨਾਮਿ, ਤਜਿ ਦੂਜਾ ਭਾਉ ॥ [ਪੰਨਾ ੧੧੯੬**

ਸਿਧਾਂਤ ਇਹ ਹੈ ਕਿ ਮਨੁੱਖ ਦੇਹੀ ਦੀ ਸਫਲਤਾ ਲਈ ਲਿਵ ਵਾਲਾ ਜੀਵਨ ਜੀਵੇ। ਅਜਿਹਾ ਜੀਵਨ ਉਕਤੀਆਂ ਜੁਕਤੀਆਂ ਨਾਲ ਨਹੀਂ ਮਿਲਦਾ। ਜਗਤ-ਵਾੜੀ ਦੇ ਮਾਲਕ ਅਗੇ ਬੇਨਤੀ ਕਰਨੀ ਚਾਹੀਦੀ ਹੈ:—

**ਕਿਰਪਾ ਕਰਹੁ ਦੀਨ ਕੇ ਦਾਤੇ, ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ॥ [ਪੰ. ੮੮੨**

ਇਸ ਤਰ੍ਹਾਂ ਇਕ ਦਿਨ ਜੀਵਨ ਵਿਚ ''ਸਫਲ ਦੇਹ ਹੋਵੈ ਪਰਵਾਣੁ'' ਵਾਲੀ ਸ਼ੁਭ ਘੜੀ ਆ ਸਕਦੀ ਹੈ।

**ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ ॥ ਜਾਣਿਆ ਆਨੰਦੁ ਸਦਾ ਗੁਰ ਤੇ, ਕ੍ਰਿਪਾ ਕਰੇ ਪਿਆਰਿਆ ॥ ਕਰਿ ਕਿਰਪਾ ਕਿਲਵਿਖ ਕਟੇ, ਗਿਆਨ ਅੰਜਨੁ ਸਾਰਿਆ ॥ ਅੰਦਰਹੁ ਜਿਨ ਕਾ ਮੋਹੁ ਤੁਟਾ, ਤਿਨ ਕਾ ਸਬਦੁ ਸਚੈ ਸਵਾਰਿਆ ॥ ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥੭॥**

## ਉਚਾਰਨ ਸੇਧ

**ਫੁਟਕਲ:** ਇਸ ਪਉੜੀ ਵਿਚ 'ਅਨੰਦੁ' ਸ਼ਬਦ ਇਕ ਵਾਰੀ ਅੰਕਿਤ ਹੈ ਜਦੋਂ ਕਿ ਪੰਜ ਵਾਰੀ 'ਆਨੰਦੁ' ਸਰੂਪ ਦਰਜ ਹੈ ਪਰ ਬਹੁਤੇ ਪ੍ਰੇਮੀ ਪਾਠਕ ਹਰ ਥਾਂ 'ਅਨੰਦੁ' ਹੀ ਉਚਾਰਦੇ ਹਨ, ਇਹ ਸ਼ੁੱਧ ਉਚਾਰਨ ਦੀ ਉਲੰਘਣਾ ਹੈ। 'ਭਇਆ' ਦਾ ਉਚਾਰਨ 'ਭਿਆ' ਕਰਨਾ ਅਸ਼ੁੱਧ ਹੈ। ਸਹੀ ਉਚਾਰਨ ਦਾ ਅਭਿਆਸ ਕਰਨਾ ਜ਼ਰੂਰੀ ਹੈ।

**ਪਦ ਅਰਥ:** ਕਿਲਵਿਖ-ਪਾਪ। ਅੰਜਨੁ-ਸੁਰਮਾ। ਸਾਰਿਆ-ਪਾਇਆ। ਅੰਦਰਹੁ-ਅੰਦਰੋਂ, ਮਨ ਵਿਚੋਂ। ਸਬਦੁ-(ਆਤਮਿਕ) ਬੋਲ।

**ਅਰਥ:** (ਹੇ ਭਾਈ! ਜ਼ਬਾਨੀ) ਹਰ ਕੋਈ ਆਨੰਦੁ ਆਨੰਦੁ ਕਹਿੰਦਾ ਹੈ (ਪਰ ਸਚੇ) ਅਨੰਦੁ (ਦਾ ਭੇਤ) ਗੁਰੂ ਪਾਸੋਂ ਹੀ ਪਤਾ ਲਗਦਾ ਹੈ। ਹੇ ਪਿਆਰਿਆ! (ਇਹ ਸਮਝ ਕਿ ਜਿਸ ਉਤੇ ਗੁਰੂ) ਕਿਰਪਾ ਕਰੇ (ਉਸ ਸਿੱਖ ਨੇ) ਗੁਰੂ ਪਾਸੋਂ ਸਦੀਵੀ ਆਨੰਦੁ ਨੂੰ ਜਾਣਿਆ ਹੈ। (ਗੁਰੂ ਜੀ ਨੇ ਆਪਣੀ) ਕਿਰਪਾ ਕਰਕੇ (ਉਸ ਸਿੱਖ ਦੇ ਸਾਰੇ) ਪਾਪ ਨਾਸ਼ ਕਰ ਦਿਤੇ ਹਨ (ਫਿਰ) ਗਿਆਨ ਰੂਪੀ ਸੁਰਮਾ ਉਸ ਸਿੱਖ ਦੀਆਂ ਅੱਖਾਂ ਵਿਚ ਪਾ ਦਿਤਾ ਹੈ। ਜਿਨ੍ਹਾਂ (ਸਿਖਾਂ ਦਾ) ਅੰਦਰੋਂ (ਮਨ ਕਰਕੇ ਸੰਸਾਰਕ) ਮੋਹ ਛੁੱਟ ਗਿਆ ਹੈ, ਉਨ੍ਹਾਂ ਦਾ ਸ਼ਬਦ (ਆਤਮਿਕ-ਬੋਲ) ਸਚੇ ਪਰਮਾਤਮਾ ਨੇ ਸਵਾਰ ਦਿਤਾ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਅਸਲੀ) ਅਨੰਦੁ ਇਹ ਹੈ, (ਜਿਹੜਾ) ਆਨੰਦੁ ਗੁਰੂ ਪਾਸੋਂ ਸਮਝਿਆ ਹੈ।੭।

# ਸਾਰੰਸ਼ ਅਤੇ ਸਿਧਾਂਤ

ਸਾਧਾਰਨ ਤੌਰ ਤੇ ਜਿਸ ਮਨੁੱਖ ਪਾਸੋਂ ਉਸ ਦਾ ਹਾਲ-ਚਾਲ ਪੁਛੋ ਤਾਂ ਉਸ ਦਾ ਇਹੋ ਉਤਰ ਹੁੰਦਾ ਹੈ- 'ਜੀ! ਸੁਖ ਅਨੰਦ' ਹੈ। ਸਹੀ ਅਰਥਾਂ ਵਿਚ ਨਾ ਉਸ ਨੂੰ ਸੁਖ ਦਾ ਗਿਆਨ ਹੁੰਦਾ ਹੈ ਤੇ ਨਾ ਹੀ ਅਨੰਦ ਦਾ। ਅੰਦਰੋਂ ਭਾਵੇਂ ਉਹ ਕਿਤਨਾ ਦੁਬਿਧਾ ਵਿਚ ਫਸਿਆ ਹੋਇਆ ਦੁਖੀ ਹੋਵੇ ਪਰ ਬਾਹਰਮੁਖੀ 'ਅਨੰਦੁ ਅਨੰਦੁ' ਹੀ ਕਹਿੰਦਾ ਹੈ। ਉਸ ਦੇ ਭਾਣੇ ਦੇਸ਼ ਦੇਸ਼ਾਂਤਰਾਂ ਦਾ ਸੈਰ ਸਪਾਟਾ ਕਰਨ ਵਿਚ ਵੱਡਾ ਅਨੰਦ ਹੈ।

ਨਿਰਸੰਦੇਹ ਹਰੇਕ ਮਨੁੱਖ ਆਨੰਦ ਦਾ ਚਾਹਵਾਨ ਹੈ ਪਰ ਇਸ ਦੇ ਜਾਣ-ਪਛਾਣ ਦੀ ਪ੍ਰਾਪਤੀ ਦਾ ਸੋਮਾ 'ਗੁਰੂ' ਹੈ। ਗੁਰੂ ਦੀ ਕਿਰਪਾ ਨਾਲ ਹੀ ਮਨ ਅੰਦਰੋਂ ਪਦਾਰਥਾਂ ਦੇ ਭੋਗਾਂ ਅਤੇ ਪਰਵਾਰ ਦਾ ਮੋਹ ਟੁਟਦਾ ਹੈ। ਗੁਰੂ ਦੇ ਸ਼ਬਦ ਨਾਲ ਹੀ ਪਾਪ ਕਟੇ ਜਾਂਦੇ ਹਨ। ਮੂਰਖ ਜੀਵ, ਵਿਸ਼ੇ ਵਿਕਾਰਾਂ ਦੇ ਹੋਛੇ ਰੱਸ ਭੋਗਾਂ ਨੂੰ ਹੀ ਅਨੰਦ ਸਮਝਦਾ ਹੈ। ਕਿਸੇ ਵਸਤੂ ਦੀ ਪ੍ਰਾਪਤੀ ਤੇ ਅਨੰਦਤ ਹੋਣਾ, ਕਾਵਿ ਕਲਾ ਚੋਂ ਨਿਪੁੰਨ ਹੋਣਾ, ਵਿਦਿਅਕ ਖੇਤਰ ਵਿਚ ਉਚੀ ਪਦਵੀ ਦੀ ਪ੍ਰਾਪਤੀ ਆਦਿ ਤੇ ਖੁਸ਼ੀ ਦਾ ਮਿਲਣਾ ਸਭ ਛਿਨ-ਭੰਗਰ ਹੈ। ਬੋਧਿਕ, ਭਾਵਾਤਮਿਕ ਅਤੇ ਅਨੁਭਵੀ ਅਨੰਦ ਵਿਚ ਅੰਤਰ ਹੈ। ਅਨੰਦ ਦੀ ਬੁਨਿਆਦ ਗੁਰੂ ਦਾ ਸ਼ਬਦ ਹੈ। ਜਿਹੜਾ ਸ਼ਬਦ ਅਭਿਆਸੀ ਹੈ, ਉਸ ਦੇ ਹਿਰਦੇ ਵਿਚ ਸਦਾ ਅਨੰਦ ਬਣਿਆ ਰਹਿੰਦਾ ਹੈ:—

**ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥** [ਪੰਨਾ ੨੭੫

ਗੁਰੂ ਸਾਹਿਬ ਨੇ ਜੋ ਅਨੰਦ ਤਿਆਰ ਕੀਤਾ ਹੈ ਉਹ ੪੦ ਪਉੜੀਆਂ ਤੇ ਨਿਰਧਾਰਤ ਹੈ। ਫਿਰ ਵੀ ਪਾਠ ਕਰਨ ਵੇਲੇ ਇਕ ਪਿਰਤ ਪੈ ਗਈ ਹੈ-ਛੋਟਾ ਤੇ ਵੱਡਾ ਅਨੰਦ। ਪਤਾ ਨਹੀਂ ਇਹ ਪਿਰਤ ਕਿਸ ਨੇ ਪਾਈ? ਪਰ ਪੰਥ ਨੇ ਅਪਨਾਅ ਲਈ ਹੈ। ਪਿਤਾ ਗੁਰੂ ਅਮਰਦਾਸ ਜੀ ਮਿਹਰ ਕਰਨ, ਸਾਨੂੰ ਸੁਮਤਿ ਬਖਸ਼ਣ, ਅਸੀਂ ਆਪ ਜੀ ਦੀ ਸੰਪੂਰਨ ਬਾਣੀ 'ਅਨੰਦੁ' ਦਾ ਪੂਰਾ ਅਨੰਦ ਮਾਣ ਸਕੀਏ।

ਸਿਧਾਂਤ ਇਹ ਹੈ ਕਿ ਗਲਾਂ ਨਾਲ ਅਨੰਦ ਦੀ ਪ੍ਰਾਪਤੀ ਨਹੀਂ ਹੋਣੀ, ਗੁਰੂ ਦੇ ਲੜ ਲਗਿਆਂ ਹੀ ਇਹ 'ਅਨੰਦੁ' ਹਿਰਦੇ ਵਿਚ ਵਸੇਗਾ।

**ਬਾਬਾ ਜਿਸੁ ਤੂ ਦੇਹਿ, ਸੋਈ ਜਨੁ ਪਾਵੈ ॥ ਪਾਵੈ ਤ ਸੋ ਜਨੁ ਦੇਹਿ ਜਿਸ ਨੋ, ਹੋਰਿ ਕਿਆ ਕਰਹਿ ਵੇਚਾਰਿਆ ॥ ਇਕਿ ਭਰਮਿ ਭੂਲੇ ਫਿਰਹਿ ਦਹਦਿਸਿ, ਇਕਿ ਨਾਮਿ ਲਾਗਿ ਸਵਾਰਿਆ ॥ ਗੁਰ ਪਰਸਾਦੀ ਮਨੁ ਭਇਆ ਨਿਰਮਲੁ, ਜਿਨਾ ਭਾਣਾ ਭਾਵਏ ॥ ਕਹੈ ਨਾਨਕੁ ਜਿਸੁ ਦੇਹਿ ਪਿਆਰੇ, ਸੋਈ ਜਨੁ ਪਾਵਏ ॥੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਤੂੰ, ਦੇਹਿਂ, ਤਂ, ਨੋਂ, ਕਰਹਿਂ, ਫਿਰਹਿਂ, ਜਿਨ੍ਹਾਂ।

**ਫੁਟਕਲ:** ਕਈ ਵੀਰ ਤੇ ਭੈਣਾ ਦੀ ਰਸਨਾ ਤੇ 'ਭਇਆ' ਦੀ ਥਾਂ 'ਭਿਆ' ਉਚਾਰਨ ਚੜ੍ਹਿਆ ਹੋਇਆ ਹੈ ਜੋ ਠੀਕ ਨਹੀਂ। ਸ਼ਬਦ ਦੇ ਸਰੂਪ ਅਨੁਸਾਰ ਸਹੀ ਉਚਾਰਨ ਦਾ ਅਭਿਆਸ ਪਕਾਉਣਾ ਚਾਹੀਦਾ ਹੈ।

**ਪਦ ਅਰਥ:** ਬਾਬਾ-ਹੇ ਸਾਹਿਬਾਂ!, ਹੇ ਪ੍ਰਭੂ! ਦੇਹਿ-ਦੇਂਦਾ ਹੈ। ਕਰਹਿ-ਕਰਨ। ਵੇਚਾਰਿਆ-ਵਿਚਾਰੇ, ਨਿਮਾਣੇ। ਇਕਿ-ਕਈ। ਫਿਰਹਿ-ਫਿਰਦੇ ਹਨ। ਦਹ-ਦਸਾਂ। ਦਿਸਿ-ਦਿਸ਼ਾਂ ਵਿਚ। ਨਾਮਿ-ਨਾਮ ਨਾਲ, ਹੁਕਮ ਵਿਚ।

**ਅਰਥ:** ਹੇ ਸਾਹਿਬਾ! ਜਿਸ (ਸਿਖ) ਨੂੰ ਤੂੰ (ਆਪ ਇਹ ਅਨੰਦ ਬਖਸ਼) ਦੇਵੇਂ ਉਹੋ (ਤੇਰਾ) ਸੇਵਕ ਇਸ (ਇਸ ਅਨੰਦੁ ਵਸਤੂ ਨੂੰ) ਪ੍ਰਾਪਤ ਕਰ ਸਕਦਾ ਹੈ। (ਕੇਵਲ) ਉਹੋ ਸੇਵਕ ਹੀ (ਇਸ ਅਨੰਦੁ ਨੂੰ) ਪਾਉਂਦਾ ਹੈ ਜਿਸ ਨੂੰ (ਤੂੰ ਆਪ ਬਖਸ਼ਿਸ਼ ਕਰ) ਦੇਂਦਾ ਹੈਂ, ਹੋਰ (ਬਾਕੀ ਰਹਿੰਦੇ) ਵਿਚਾਰੇ ਕੀ ਕਰਨ? ਕਈ ਭਰਮ ਵਿਚ ਭੁਲੇ ਹੋਏ ਦਸਾਂ ਦਿਸ਼ਾਂ ਵਿਚ ਫਿਰਦੇ ਪਏ ਹਨ (ਪਰ) ਕਈ (ਅਜਿਹੇ ਹਨ ਜਿਨ੍ਹਾਂ ਨੂੰ ਤੂੰ ਆਪਣੇ) ਨਾਮ ਨਾਲ ਲਾ ਕੇ (ਉਨ੍ਹਾਂ ਦਾ ਜਨਮ) ਸਵਾਰ ਦਿਤਾ ਹੈ। ਗੁਰੂ ਦੀ ਕਿਰਪਾ ਨਾਲ (ਉਨ੍ਹਾਂ ਦਾ) ਮਨ (ਪਾਪਾਂ ਦੀ) ਮੈਲ ਤੋਂ ਰਹਿਤ ਹੋ ਗਿਆ ਹੈ, ਜਿਨ੍ਹਾਂ ਨੂੰ (ਤੇਰਾ) ਭਾਣਾ (ਹੁਕਮ) ਚੰਗਾ ਲਗਿਆ ਹੈ। ਨਾਨਕ (ਗੁਰੂ ਜੀ) ਆਖਦੇ ਹਨ ਕਿ ਹੇ ਪਿਆਰੇ (ਸਾਹਿਬ!) ਜਿਸ ਨੂੰ (ਤੂੰ ਆਪ ਬਖਸ਼ਿਸ਼ ਕਰ) ਦੇਵੇਂ ਉਹ ਸੇਵਕ ਹੀ ਅਸਲੀ (ਅਨੰਦੁ) ਪ੍ਰਾਪਤ ਕਰਦਾ ਹੈ।੮।

## ਸਾਰੰਸ਼ ਅਤੇ ਸਿਧਾਂਤ

ਅਨੰਦੁ ਪ੍ਰਭੂ ਦੀ ਅਮੋਲਕ ਦਾਤਿ ਹੈ ਜੋ ਕਿਸੇ ਜੀਵ ਨੂੰ ਆਪਣੇ ਕਰਮਾਂ ਦੇ ਜ਼ੋਰ ਨਾਲ ਨਹੀਂ ਮਿਲਦੀ ਕਿਉਂਕਿ ''ਕਰਮ ਕਰਤ ਬਧੇ ਅਹੰਮੇਵ'' ਭਾਵ ਸ੍ਰੇਸ਼ਟ ਕਰਮ ਕਰਨ ਨਾਲ ਵੀ ਅਹੰਕਾਰ ਵਧਦਾ ਹੈ। ਹੰਕਾਰ ਦੇ ਵਿਕਾਰ ਕਾਰਨ ਮਨੁੱਖ ਦੇ ਪਲੇ ਅਨੰਦੁ ਦੀ ਦਾਤਿ ਨਹੀਂ ਪੈਂਦੀ। ਜੇ ਨਿਮਰਤਾ ਵਿਚ ਆ ਕੇ ਇਉਂ ਜੋਦੜੀ ਕਰੇ:–

**ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥ ਜੋ ਤੁਧੁ ਭਾਵੈ ਸੋ ਸਚੁ ਧਰਮਾ ॥**

**ਸਰਬ ਨਿਧਾਨ ਗੁਣ ਤੁਮ ਹੀ ਪਾਸਿ ॥ ਤੂੰ ਸਾਹਿਬੁ ਸੇਵਕ ਅਰਦਾਸਿ ॥ [ਪੰ.੧੮੦**

ਅਰਦਾਸਿ ਸਦਕਾ, ਮਾੜੇ-ਚੰਗੇ ਕਰਮਾਂ ਦੇ ਪ੍ਰਭਾਵਾਂ ਦਾ ਸੁਤੇ ਹੀ ਅਭਾਵ ਹੋ ਜਾਂਦਾ ਹੈ। ਇਸ ਪਉੜੀ ਵਿਚ ''ਪ੍ਰਭ ਡੋਰੀ ਹਾਥਿ ਤੁਮਾਰੇ'' ਵਾਲੀ ਨੇਸ਼ਟਾ ਨੂੰ ਰੂਪਮਾਨ ਕੀਤਾ ਗਿਆ ਹੈ:–

**ਇਕਿ ਭਰਮਿ ਭੁਲਾਏਂ, ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥**

**ਜਿਤੁ ਤੁਧੁ ਲਾਏ, ਤੇਹਾ ਫਲੁ ਪਾਇਆ, ਤੂ ਹੁਕਮਿ ਚਲਾਵਣਹਾਰਾ ॥[ਪੰਨਾ ੬੩੫**

ਕਈ ਮਨੁੱਖ ਇਸ ਵੀਚਾਰ ਦੀ ਟੇਕ ਲੈ ਕੇ ਆਲਸੀ ਬਣ ਜਾਂਦੇ ਹਨ ਕਿ ਜਦੋਂ ਪ੍ਰਭੂ ਨੇ ਆਪਣੀ ਮਰਜ਼ੀ ਨਾਲ ਹੀ ਸਭ ਕੁਝ ਦੇਣਾ ਹੈ ਤਾਂ ਸਾਡੇ ਕੰਮ ਕਰਨ ਦਾ ਕੀ ਲਾਭ? ਜੋ ਭਾਗਾਂ ਵਿਚ ਲਿਖਿਆ ਹੈ ਉਹ ਮਿਲ ਹੀ ਜਾਣਾ ਹੈ। ਕਈ ਆਪਣੇ ਕਰਮਾਂ ਤੇ ਮਾਣ ਕਰਦੇ ਹਨ ''ਹਮ ਕੀਆ ਹਮ ਕਰਹਗੇ'' ਵਾਲੀ ਹੈਂਕੜ ਨਹੀਂ ਛਡਦੇ। ਇਹਨਾਂ ਦੋਹਾਂ ਨਾਲੋਂ ਵਖਰੀ ਤੇ ਸਾਰਥਕ ਵੀਚਾਰ ਇਹ ਹੈ ਕਿ ਹਰੇਕ ਕੰਮ ਦੀ ਸਫਲਤਾ ਪ੍ਰਾਣੀ ਦੇ ਪੁਰਸ਼ਾਰਥ ਅਤੇ ਪ੍ਰਭੂ ਦੀ ਬਖਸ਼ਿਸ਼ ਤੇ ਨਿਰਭਰ ਕਰਦੀ ਹੈ। ਬੀਜ ਪਾਉਣਾ ਕਿਰਸਾਣ ਦਾ ਕਰਮ ਹੈ ਅਤੇ ਫਲ ਲਾਉਣਾ ਭਗਵਾਨ ਦਾ ਕੰਮ ਹੈ। ਜਦੋਂ ਗੁਰੂ ਦੀ ਕਿਰਪਾ ਨਾਲ ਜੀਵ ਦਾ ਮਨ ਪਵਿਤਰ ਹੋ ਜਾਂਦਾ ਹੈ ਫਿਰ ਉਸ ਦੀ ਸਾਰੀ ਕ੍ਰਿਆ ਹੀ ਪਰਮਾਤਮਾ ਦੇ ਹੁਕਮ ਅਨੁਸਾਰ ਨਿਰਮਲ ਹੁੰਦੀ ਹੈ ਜੋ ਉਸ ਲਈ ਜਨਮ ਸਵਾਰਨ ਦਾ ਮੂਲ-ਆਧਾਰ ਬਣਦੀ ਹੈ। ਤਿੰਨ-ਗੁਣੀ ਜੀਵ ਆਪਣੇ ਕਰਮਾਂ ਤੇ ਹੰਕਾਰ ਕਰਦਾ ਹੈ ਪਰ ਚੌਥੇ ਪਦ ਤੇ ਪੁਜੇ ਹੋਏ ਮਹਾਂ ਪੁਰਸ਼ ਨੂੰ 'ਸਭੁ ਕਰਤਾ ਸਭੁ ਭੁਗਤਾ' ਹੀ ਨਜ਼ਰੀਂ ਪੈਂਦਾ ਹੈ।

ਸਿਧਾਂਤ ਇਹ ਹੈ ਕਿ ਜਿਨ੍ਹਾਂ ਜਿਗਿਆਸੂਆਂ ਨੂੰ ਪ੍ਰਭੂ ਦਾ ਭਾਣਾ ਚੰਗਾ ਲਗਦਾ ਹੈ, ਉਨ੍ਹਾਂ ਨੂੰ ਗੁਰੂ ਬਾਬਾ ਜੀ ਪਾਸੋਂ ਅਨੰਦ ਦੀ ਦਾਤਿ ਪ੍ਰਾਪਤ ਹੁੰਦੀ ਹੈ।

**ਆਵਹੁ ਸੰਤ ਪਿਆਰਿਹੋ, ਅਕਥ ਕੀ ਕਰਹ ਕਹਾਣੀ ॥ ਕਰਹ ਕਹਾਣੀ ਅਕਥ ਕੇਰੀ, ਕਿਤੁ ਦੁਆਰੈ ਪਾਈਐ ॥ ਤਨੁ ਮਨੁ ਧਨੁ ਸਭ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ ॥ ਹੁਕਮੁ ਮੰਨਿਹੁ ਗੁਰੂ ਕੇਰਾ, ਗਾਵਹੁ ਸਚੀ ਬਾਣੀ ॥ ਕਹੈ ਨਾਨਕੁ ਸੁਣਹੁ ਸੰਤਹੁ, ਕਥਿਹੁ ਅਕਥ ਕਹਾਣੀ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਂ, ਸਉਂਪਿ, ਮੰਨਿਹੁਂ,

**ਫੁਟਕਲ:** 'ਪਿਆਰਿਹੋ' ਦਾ ਉਚਾਰਨ 'ਪਿਆਰਿਓ' ਕਰਨਾ ਠੀਕ ਨਹੀਂ ਹੈ। 'ਮੰਨਿਹ' ਤੇ 'ਕਥਿਹੁ' ਨੂੰ ਮੰਨੋ ਤੇ ਕਥੋ ਪੜ੍ਹਨਾ ਅਸ਼ੁੱਧ ਹੈ। ਇਹਨਾਂ ਦੋਹਾਂ ਕ੍ਰਿਆਵਾਚੀ ਸ਼ਬਦਾਂ ਵਿਚ 'ਸਿਹਾਰੀ' ਦਾ ਉਚਾਰਨ ਕਰਨਾ ਚਾਹੀਦਾ ਹੈ।

**ਪਾਠ ਭੇਦ—** ਦੂਜੀ ਪੰਕਤੀ ਦਾ ਪਾਠ ਕਈ ਸਰੂਪਾਂ ਵਿਚ 'ਕਰਹ' ਦੀ ਥਾਂ 'ਕਰਹਾ' ਛਪਿਆ ਹੈ, ਪਰ ਪ੍ਰਚਲਤ ਸ਼ੁੱਧ ਸਰੂਪ 'ਕਰਹ' ਹੈ।

**ਪਦ ਅਰਥ:** ਅਕਥ-ਕਥਨ ਤੋਂ ਰਹਿਤ (ਪ੍ਰਭੂ)। ਕਰਹ-ਕਰੀਏ। ਕੇਰੀ-ਦੀ। ਦੁਆਰੈ-ਤਰੀਕੇ ਨਾਲ। ਸਉਪਿ-ਅਰਪਣ ਕਰਕੇ। ਕਥਿਹੁ-ਵਖਿਆਨ ਕਰੋ, ਆਖੋ।

**ਅਰਥ:** ਹੇ ਪਿਆਰੇ ਸੰਤ ਜਨੋ! (ਆਉ ਸਾਰੇ ਰਲ ਮਿਲ ਕੇ) ਕਥਨ ਤੋਂ ਰਹਿਤ ਪ੍ਰਭੂ ਦੀ (ਕਥਾ) ਕਹਾਣੀ ਕਰੀਏ। ਅਕਥ (ਪ੍ਰਭੂ) ਦੀ ਕਹਾਣੀ (ਕਰਨ ਦਾ ਉਦਮ) ਕਰੀਏ (ਕਿ ਉਹ ਪ੍ਰਭੂ) ਕਿਸ ਜੁਗਤੀ ਨਾਲ ਪਾਇਆ ਜਾ ਸਕਦਾ ਹੈ? (ਜੁਗਤੀ ਇਹ ਹੈ ਕਿ ਆਪਣਾ) ਸਰੀਰ, ਮਨ ਅਤੇ ਮਾਇਆ ਸਭ ਗੁਰੂ ਦੇ ਅਰਪਣ ਕਰਕੇ (ਫਿਰ ਉਸ ਗੁਰੂ ਦਾ) ਹੁਕਮ ਮੰਨਣ ਨਾਲ (ਪ੍ਰਭੂ ਨੂੰ) ਪਾ ਲਈਦਾ ਹੈ। (ਇਸ ਲਈ ਹੇ ਗੁਰਸਿਖ ਸੰਤ ਜਨੋ! (ਤੁਸੀਂ) ਗੁਰੂ ਜੀ ਦਾ ਹੁਕਮ ਮੰਨਣਾ ਕਰੋ, ਅਤੇ ਸੱਚੀ ਬਾਣੀ ਦਾ ਕੀਰਤਨ (ਜਸ) ਕਰੋ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਹੇ ਸੰਤ ਜਨੋ! (ਤੁਸੀਂ ਇਸ ਜੁਗਤੀ ਨਾਲ ਉਸ) ਅਕੱਥ (ਪ੍ਰਭੂ) ਦੀ ਕਹਾਣੀ ਦ; ਵਖਿਆਨ ਕਰੋ।੯।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ 'ਆਵਹੁ ਸੰਤ ਪਿਆਰਿਹੁ' ਦੀ ਆਵਾਜ਼ ਗੁਰਸਿਖ ਸਤਿਸੰਗੀਆਂ ਨੂੰ ਦਿਤੀ ਹੈ, ਕਿਸੇ ਚਿੱਟੇ, ਪੀਲੇ, ਭਗਵੇ ਜਾਂ ਗੇਰੂ-ਰੰਗੇ ਬਸਤਰ ਪਾਉਣ ਵਾਲੇ ਭੇਖੀ ਸਾਧੂਆਂ ਸੰਤਾਂ ਨੂੰ ਨਹੀਂ ਬੁਲਾਇਆ। ਸਤਿਗੁਰਾਂ ਨੇ ਗੁਰਬਾਣੀ ਵਿਚ ਗੁਰਸਿਖ ਪੁਤਰਾਂ ਨੂੰ ਸੰਤ-ਪਦ ਨਾਲ ਵੀ ਨਿਵਾਜਿਆ ਹੈ:—

**ਤੇ ਸੰਤ ਭਲੇ ਗੁਰਸਿਖ ਹਹਿ, ਜਿਨ ਨਾਹੀ ਚਿੰਤ ਪਰਾਈ ਚੁਖਾ ॥** [ਪੰਨਾ ੫੮੮

ਇਸ ਪਉੜੀ ਵਿਚ ਹੇਠ ਲਿਖੇ ਤੱਥਾਂ ਤੇ ਬਲ ਦਿਤਾ ਹੈ:-

੧. ਅਕਥ ਪ੍ਰਭੂ ਦੀਆਂ ਕਹਾਣੀਆਂ ਕਰਨੀਆਂ.

੨. ਜੋ ਕੁਝ ਵੀ ਆਪਣੇ ਕੋਲ ਹੈ, ਗੁਰੂ ਅਗੇ ਸਮਰਪਿਤ ਕਰਨਾ.

੩. ਗੁਰੂ ਦਾ ਹੁਕਮ ਮੰਨਣਾ.

੪. ਸਚੀ ਬਾਣੀ ਦਾ ਗਾਇਨ ਕਰਨਾ।

ਸਮਰਥ ਕੰਤ ਦੀਆਂ ਕਹਾਣੀਆਂ ਕਰਨ ਨਾਲ ਉਸ ਦੇ ਗੁਣਾਂ, ਪਰਉਪਕਾਰਾਂ ਦਾ ਪਤਾ ਲਗਦਾ ਹੈ। ਨਾਲ ਹੀ ਪ੍ਰਭੂ ਨੂੰ ਪ੍ਰਾਪਤ ਕਰਨ ਦੀ ਜੁਗਤੀ ਦਾ ਗਿਆਨ ਹੁੰਦਾ ਹੈ:-

**ਜੋ ਗੁਰੁ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ ॥** [ਪੰਨਾ ੬੬੭

ਇਸ ਨਿਰਾਲੀ ਕਥਾ ਦਾ ਮਨ ਉਤੇ ਡੂੰਘਾ ਅਸਰ ਪੈਂਦਾ ਹੈ। ਸਹਿਜੇ ਸਹਿਜੇ ਜੀਵ ਇਸ ਅਵਸਥਾ ਤੇ ਅਪੜ ਜਾਂਦਾ ਹੈ:-

**੧. ਮੈ ਨਾਹੀ ਪ੍ਰਭ ਸਭ ਕਿਛੁ ਤੇਰਾ ॥** [ਪੰਨਾ ੮੨੭

**੨. ਤੇਰੋ ਕੀਆ ਤੁਝਹਿ ਕਿਆ ਅਰਪਉ, ਨਾਮੁ ਤੇਰਾ ਤੁਹੀ ਚਵਰ ਢੋਲਾਰੇ॥**[ਪੰਨਾ ੬੯੪

ਜਿਉਂ ਜਿਉਂ ਜੀਵ ਗੁਰਬਾਣੀ ਗਾਉਂਦਾ ਹੈ ਤਿਉਂ ਤਿਉਂ ਉਹ ਸਫਲ ਤੇ ਸੁਖਦਾਈ ਪ੍ਰਤੀਤ ਹੁੰਦੀ ਹੈ। ਸਹਿਜੇ ਹੀ ਹੁਕਮ ਬਾਰੇ ਇਸ ਆਦੇਸ਼ ਦੀ ਸੋਝੀ ਆ ਜਾਂਦੀ ਹੈ:-

**ਹੁਕਮੁ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ ॥**
**ਖਸਮੈ ਭਾਵੈ ਸੋ ਕਰੇ, ਮਨਹੁ ਚਿੰਦਿਆ ਸੋ ਫਲੁ ਪਾਇਸੀ ॥**
**ਤਾ ਦਰਗਹ ਪੈਧਾ ਜਾਇਸੀ ॥** [ਪੰਨਾ ੪੭੨

ਜਦੋਂ ਮਨੁੱਖ, ਬਲ, ਬੁਧਿ ਤੇ ਧਨ ਆਪਣਾ ਨਹੀਂ ਸਮਝਦਾ, ਓਦੋਂ ਨਿਮਾਣਾ, ਨਿਤਾਣਾ ਤੇ ਬੁਧੀ ਹੀਣ ਹੋ ਕੇ ਗੁਰੂ ਅਗੇ ਢਹਿ ਪੈਂਦਾ ਹੈ। ਫਿਰ ਜੋ ਗੁਰੂ ਹੁਕਮ ਕਰਦਾ ਹੈ, ਉਸ ਦੀ ਪਾਲਣਾ ਲਈ ਕੁਰਬਾਣੀ ਕਰਨ ਲਈ ਤਿਆਰ ਹੋ ਜਾਂਦਾ ਹੈ। ਜੇ ਉਪ੍ਰੋਕਤ ਗਲਾਂ ਮਨੁੱਖ ਦੇ ਆਚਰਨ ਵਿਚ ਰਚ ਮਿਚ ਜਾਣ ਤਾਂ ਜੀਵਨ-ਬੇੜਾ ਪਾਰ ਹੁੰਦਿਆਂ ਦੇਰ ਨਹੀਂ ਲਗਦੀ।

**ਏ ਮਨ ਚੰਚਲਾ, ਚਤੁਰਾਈ ਕਿਨੈ ਨ ਪਾਇਆ ॥ ਚਤੁਰਾਈ ਨ ਪਾਇਆ ਕਿਨੈ, ਤੂ ਸੁਣਿ ਮੰਨ ਮੇਰਿਆ ॥ ਏਹ ਮਾਇਆ ਮੋਹਣੀ, ਜਿਨਿ ਏਤੁ ਭਰਮਿ ਭੁਲਾਇਆ ॥ ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥ ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥ ਕਹੈ ਨਾਨਕੁ ਮਨ ਚੰਚਲ, ਚਤੁਰਾਈ ਕਿਨੈ ਨ ਪਾਇਆ ॥੧੦॥**

# ਉਚਾਰਨ ਸੇਧ

**ਫੁਟਕਲ:** 'ਚਤੁਰ' ਪਦ ਤੋਂ 'ਚਤੁਰਾਈ' ਪਦ ਬਣਿਆ ਹੈ ਇਸ ਦਾ ਉਚਾਰਨ 'ਚਤਰਾਈ' ਕਰਨਾ ਅਸ਼ੁੱਧ ਹੈ, ਭਾਵ 'ਤੁ' ਨੂੰ ਲਗਾ ਔਂਕੜ ਜ਼ਰੂਰ ਉਚਾਰਨਾ ਹੈ।

**ਪਦ ਅਰਥ:** ਚੰਚਲਾ-ਭਉਂਦੂ, ਟਿਕ ਕੇ ਨਾ ਬੈਠਣ ਵਾਲੇ। ਚਤੁਰਾਈ-ਚਲਾਕੀ ਨਾਲ, ਹਰੇਕ ਨੂੰ ਮੋਹ ਲੈਣ ਵਾਲੀ। ਕਿਨੈ-ਕਿਸੇ ਨੇ। ਜਿਨਿ-ਜਿਸ (ਮਾਇਆ) ਨੇ। ਭਰਮਿ-ਭਰਮ (ਭਟਕਣਾ) ਵਿਚ। ਜਿਨਿ-ਜਿਸ (ਵਾਹਿਗੁਰੂ) ਨੇ। ਠਗਉਲੀ-ਠੱਗ ਮੂਰੀ, ਠੱਗ ਬੂਟੀ। ਵਿਟਹੁ-ਤੋਂ।

**ਅਰਥ:** ਹੇ ਭਉਂਦੂ ਮਨ! ਚਾਲਾਕੀ ਨਾਲ ਕਿਸੇ (ਜੀਵ) ਨੇ (ਅਕਥ ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ। ਹੇ ਮੇਰੇ ਮਨ! ਤੂੰ ਸੁਣ ਲੈ (ਕਿ) ਚਤੁਰਾਈ ਨਾਲ ਕਿਸੇ ਨੇ (ਵੀ ਪ੍ਰਭੂ ਨੂੰ) ਨਹੀਂ ਪਾਇਆ। ਇਹ ਮਾਇਆ (ਸਭ ਜੀਆਂ ਨੂੰ) ਮੋਹਣ ਵਾਲੀ ਹੈ, ਜਿਸ ਨੇ (ਹਰੇਕ ਜੀਵ ਨੂੰ) ਭਰਮ ਵਿਚ ਭੁਲਾਇਆ ਹੋਇਆ ਹੈ। (ਪਰ ਇਹ) ਮੋਹ ਲੈਣ ਵਾਲੀ ਮਾਇਆ ਵੀ ਤਾਂ ਉਸ (ਪ੍ਰਭੂ) ਨੇ ਹੀ ਪੈਦਾ ਕੀਤੀ ਹੈ, ਜਿਸ (ਪ੍ਰਭੂ) ਨੇ (ਇਹ) ਠਗਮੂਰੀ ਪਾਈ ਹੈ। ਉਸ (ਪ੍ਰਭੂ) ਤੋਂ ਸਦਕੇ ਜਾਈਏ ਜਿਸ ਨੇ ਇਹ (ਮਾਇਆ ਦਾ) ਮੋਹ (ਸੰਸਾਰੀ ਜੀਵਾਂ ਨੂੰ) ਮਿੱਠਾ (ਕਰਕੇ) ਲਾਇਆ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਹੇ ਭਉਂਦੂ ਮਨਾ! ਚਤੁਰਾਈਆਂ ਸਿਆਣਪਾਂ ਨਾਲ ਕਿਸੇ ਨੇ ਵੀ ਉਸ ਪ੍ਰਭੂ ਨੂੰ ਪ੍ਰਾਪਤ ਨਹੀਂ ਕੀਤਾ।੧੦।

# ਸਾਰੰਸ਼ ਅਤੇ ਸਿਧਾਂਤ

ਲੋੜ ਤੋਂ ਵੱਧ ਸਿਆਣਪ ਚਤੁਰਾਈ ਦਾ ਰੂਪ ਧਾਰਨ ਕਰ ਲੈਂਦੀ ਹੈ। ਪੰਜਾਬੀ ਵਿਚ ਆਮ ਤੌਰ ਤੇ ਇਹ ਪਦ 'ਚਾਲਾਕੀ' ਦੇ ਅਰਥਾਂ ਵਿਚ ਹੀ ਵਰਤਿਆ ਜਾਂਦਾ ਹੈ। ਚਤੁਰਾਈ ਵਾਲੇ ਮਨੁੱਖ ਦੀ ਪਹਿਲੀ ਨਿਸ਼ਾਨੀ ਇਹ ਹੈ ਕਿ ਉਸ ਦਾ ਮਨ ਕਦੇ ਵੀ ਟਿਕਾਉ ਵਿਚ ਨਹੀਂ ਹੋਵੇਗਾ ਕਿਉਂਕਿ ਓਹ ਸਦਾ ਹੇਰਾ ਫੇਰੀਆਂ ਦੀ ਵਿਉਂਤ ਬਣਾਉਣ ਵਿਚ ਲਗਾ ਰਹਿੰਦਾ ਹੈ। ਸਿਆਣਪਾਂ ਨਾਲ ਮਨੁੱਖ ਨੇ ਕਈ ਉਸਾਰੂ ਕੰਮਾਂ ਵਿਚ ਆਪਣਾ ਯੋਗ ਦਾਨ ਪਾਇਆ ਹੈ ਜਿਸ ਦੇ ਚਮਤਕਾਰ ਪਾਠਕਾਂ ਦੇ ਸਾਹਮਣੇ ਹਨ। ਪਰ ਚਾਲਾਕੀ ਮਨੁੱਖ ਨੂੰ ਆਪਣੇ ਧਰਮ ਤੋਂ ਡੇਗ ਦੇਂਦੀ ਹੈ। ਵਲ-ਛਲ ਕਰਕੇ ਇਨਸਾਨ ਨੂੰ ਸ਼ੈਤਾਨ ਬਣਾ ਦੇਂਦੀ ਹੈ। ਚਾਲਾਕ ਬੰਦਾ ਹਰ ਕੰਮ ਵਿਚ ਨਿੱਜੀ ਸੁਆਰਥ ਨੂੰ ਪਹਿਲ ਦਿੰਦਾ ਹੈ। ਉਹ ਦੂਜਿਆਂ ਦਾ ਭਲਾ ਨਹੀਂ ਸੋਚਦਾ, ਆਪਣੇ ਹਿਤਾਂ ਦੀ ਰਾਖੀ ਲਈ ਚਤੁਰਾਈ ਦੀ ਵਰਤੋਂ ਕਰਦਾ ਹੈ।

ਇਸ ਪਉੜੀ ਵਿਚ ਚਾਲਾਕ ਮਨ ਨੂੰ ਸੰਬੋਧਿਤ ਕਰਕੇ ਮਾਇਆ ਠਗਣੀ ਤੋਂ ਸੁਚੇਤ ਕੀਤਾ ਹੈ। ਮਨੁੱਖ ਚਤੁਰਾਈ ਨਾਲ ਚਤੁਰਭੁਜ (ਪਰਮਾਤਮਾ) ਨੂੰ ਪਾਉਣ ਚਾਹੁੰਦਾ ਹੈ ਪਰ ਭਗਤ ਕਬੀਰ ਜੀ ਫੁਰਮਾਉਂਦੇ ਹਨ:--

**ਰੇ ਜਨ,ਮਨੁ ਮਾਧਉ ਸਿਉ ਲਾਈਐ॥ ਚਤੁਰਾਈ,ਨ ਚਤੁਰਭੁਜ ਪਾਈਐ॥[ਪੰ. ੩੨੪**

ਚਾਲਾਕੀ ਨਾਲ ਮਾਇਆ ਤਾਂ ਭਾਵੇਂ ਮਨੁੱਖ ਇਕੱਠੀ ਕਰ ਲਵੇ ਪਰ ਮਾਲਕ ਨੂੰ ਪ੍ਰਸੰਨ ਨਹੀਂ ਕਰ ਸਕਦਾ। ਇਸ ਲਈ ਗੁਰੂ ਸਾਹਿਬ ਨੇ ਜੀਵ ਨੂੰ ਮਾਇਆ ਤੋਂ ਸੁਚੇਤ ਕੀਤਾ ਹੈ:--

**ਮਾਇਆ ਵੇਖਿ ਨ ਭੁਲੁ, ਤੂ ਮਨਮੁਖ ਮੂਰਖਾ ॥**

**ਚਲਦਿਆ ਨਾਲਿ ਨ ਚਲਈ, ਸਭੁ ਝੂਠੁ ਦਰਬੁ ਲਖਾ ॥ [ਪੰਨਾ ੧੦੮੭**

ਸਿਧਾਂਤ ਇਹ ਹੈ ਕਿ ਚਤੁਰਾਈਆਂ ਛਡ ਕੇ 'ਭੋਲੇ ਭਾਇ' ਨਾਲ ਪਰਮੇਸ਼ਰ ਨੂੰ ਮਿਲ ਸਕੀਦਾ ਹੈ। ਚਾਲਾਕੀ ਨਾਲ ਮਨੁੱਖ ਪਰਵਾਰ ਨੂੰ ਮਿਤਰਾਂ ਦੋਸਤਾਂ ਨੂੰ ਖ਼ੁਸ਼ ਕਰ ਸਕਦਾ ਹੈ ਪਰ ਪਰਮੇਸ਼ਰ ਨੂੰ ਨਹੀਂ ਰਿਝਾਅ ਸਕਦਾ। ਮਾਇਆ ਮੋਹਣੀ ਨੇ ਸਾਰੇ ਸੰਸਾਰ ਨੂੰ ਬ੍ਰਹਮਾ ਵਿਸ਼ਨੂ ਮਹਾਦੇਵ ਨੂੰ ਮੋਹਿਆ ਹੈ ਪਰ ਜਦੋਂ ਇਹ ਭਗਤਾਂ ਦੇ ਅੜੇ ਚੜੀ ਉਨ੍ਹਾਂ ਨੇ ਇਸ ਦੀ 'ਨਾਕਹੁ ਕਾਟੀ, ਕਾਨਹੁ ਕਾਟੀ, ਕਾਟਿ ਕੂਟ ਕੈ ਡਾਰੀ' ਵਾਲੀ ਦੁਰ-ਦਸ਼ਾ ਕਰ ਦਿਤੀ। ਮਾਇਆ ਦੇ ਮਿਠੇ ਮੋਹ ਵਿਚ ਸਾਰਾ ਜਗਤ ਫਸਿਆ ਪਿਆ ਹੈ। ਪਰ ਸਿਖ ਨੂੰ ਗੁਰ-ਸ਼ਬਦ ਦੀ ਟੇਕ ਲੈ ਕੇ ਮਾਇਆ-ਮੋਹ ਦੇ ਵਲ-ਛਲ ਤੋਂ ਬਚਣ ਦਾ ਉਦਮ ਤੇ ਉਪਰਾਲਾ ਕਰਨਾ ਚਾਹੀਦਾ ਹੈ।

**ਏ ਮਨ ਪਿਆਰਿਆ, ਤੂ ਸਦਾ ਸਚੁ ਸਮਾਲੇ ॥ ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ ॥ ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ ਕਿਉ ਚਿਤੁ ਲਾਈਐ ॥ ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥ ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ॥ ਕਹੈ ਨਾਨਕੁ ਮਨ ਪਿਆਰੇ, ਤੂ ਸਦਾ ਸਚੁ ਸਮਾਲੇ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੂੰ, ਨਾਹੀਂ, ਕਿਉਂ।

**ਫੁਟਕਲ:** ਇਸ ਪਉੜੀ ਵਿਚ 'ਸਤਿਗੁਰੂ ਕਾ ਉਪਦੇਸੁ' ਨੂੰ ਆਮ ਪ੍ਰੇਮੀ 'ਸਤਿਗੁਰ ਕਾ ਉਪਦੇਸੁ' ਪੜ੍ਹਦੇ ਹਨ। ਸ਼ੁੱਧ ਸਰੂਪ ਵਲ ਧਿਆਨ ਦੇਣ ਦੀ ਲੋੜ ਹੈ।

**ਪਦ ਅਰਥ:** ਸਚੁ-ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ। ਸਮ੍ਹਾਲੇ-ਯਾਦ ਰਖ। ਕੁਟੰਬੁ-ਪਰਵਾਰ। ਮੂਲੇ ਨ-ਬਿਲਕੁਲ ਨਹੀਂ। ਅੰਤਿ-ਅੰਤ ਵਿਚ।

**ਅਰਥ:** (ਪਿਆਰ ਨਾਲ ਸਮਝਾਉਂਦੇ ਹਨ) ਹੇ ਪਿਆਰੇ ਮਨ! ਤੂੰ ਸਦਾ ਸੱਚੇ ਸਾਹਿਬ (ਮਾਲਕ) ਨੂੰ ਯਾਦ ਕਰ। ਇਹ ਪਰਵਾਰ ਜਿਹੜਾ ਤੂੰ ਵੇਖ ਰਿਹਾ ਹੈਂ ਅੰਤ ਸਮੇਂ ਤੇਰੇ ਨਾਲ (ਭਾਵ ਸਾਥੀ ਬਣ ਕੇ) ਨਹੀਂ ਚਲੇਗਾ। ਜਦੋਂ ਇਸ ਪਰਿਵਾਰ ਨੇ ਤੇਰੇ ਨਾਲ ਚਲਣਾ ਹੀ ਨਹੀਂ, ਤਾਂ ਤੂੰ ਕਿਉਂ ਇਸ ਨਾਲ ਆਪਣੀ ਚਿਤ-ਬ੍ਰਿਤੀ ਲਾਉਂਦਾ ਹੈਂ? ਹੇ ਜੀਵ ਅਜਿਹਾ ਕੰਮ ਬਿਲਕੁਲ ਨਹੀਂ ਕਰਨਾ ਚਾਹੀਦਾ ਜਿਸਦੇ ਕਰਨ ਨਾਲ ਅੰਤ ਸਮੇਂ ਪਛਤਾਉਣਾ ਪਵੇ। (ਟੱਬਰ ਵਲੋਂ ਮੂੰਹ ਮੋੜ ਕੇ) ਤੂੰ ਸਚੇ ਗੁਰੂ ਦਾ ਉਪਦੇਸ਼ ਸੁਣ, ਜਿਹੜਾ ਤੇਰੇ ਨਾਲ (ਅੰਗ ਸੰਗ) ਹੋਵੇ। ਨਾਨਕ (ਗੁਰੂ ਜੀ) ਕਹਿੰਦੇ ਹਨ, ਹੇ ਪਿਆਰੇ ਮਨ! ਤੂੰ ਹਮੇਸ਼ਾਂ ਸੱਚੇ ਸਾਹਿਬ ਨੂੰ ਯਾਦ ਕਰ।੧੧।

## ਸਾਰੰਸ਼ ਅਤੇ ਸਿਧਾਂਤ

**ਸੁਣਿ ਬਾਵਰੇ, ਤੂ ਕਾਏ ਦੇਖਿ ਭੁਲਾਨਾ ॥**

**ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥** [ਪੰਨਾ ੭੭੭

ਇਸ ਪਉੜੀ ਰਾਹੀਂ ਮਨ ਨੂੰ ਸੰਬੋਧਨ ਕਰਦੇ ਹੋਏ ਚਿਤਾਵਨੀ ਦਿਤੀ ਹੈ ਕਿ ਹੇ ਮਨ! ਧੀਆਂ, ਪੁਤਰਾਂ, ਸਨਬੰਧੀਆਂ ਅਥਵਾ ਪਰਵਾਰ ਦੇ ਮੋਹ ਵਿਚ ਨਾ ਫਸ ਕਿਉਂਕਿ ਇਨ੍ਹਾਂ ਵਿਚੋਂ ਤੇਰੇ ਨਾਲ ਪਰਲੋਕ ਜਾਣ ਵਾਲਾ ਕੋਈ ਨਹੀਂ ਹੈ। ਤੂੰ ਬਹੁਤ ਪਰਪੰਚ ਕਰਕੇ ਠੱਗੀ ਠੋਰੀ ਕਰਕੇ ਮਾਇਆ ਇਕੱਠੀ ਕਰਕੇ ਪਰਵਾਰ ਉਤੇ

ਲੁਟਾਉਂਦਾ ਹੈਂ, ਤੇਰੇ ਵਾਸਤੇ ਇਹ ਚੰਗੀ ਗਲ ਨਹੀਂ ਹੈ। ਤੂੰ ਮਾਇਆ ਅਤੇ ਮਹਲ ਮਾੜੀਆਂ ਦੇ ਮੋਹ ਵਿਚ ਗ੍ਰਸਿਆ ਪਿਆ ਹੈਂ। ਕਮਾਏ ਹੋਏ ਧਨ ਪਦਾਰਥਾਂ, ਨਾਲ ਪਾਲੇ ਪੋਸੇ ਪੁਤਰਾਂ, ਧੀਆਂ ਨੂਹਾਂ ਅਤੇ ਬਹੁਤ ਹਿਤ-ਚਿਤ ਵਾਲੀ ਇਸਤ੍ਰੀ ਨੂੰ ਇਥੇ ਛੱਡ ਕੇ ਅਗੇ ਚਲ ਪਵੇਂਗਾ। ਉਦੋਂ ਤੈਨੂੰ ਜਿਥੇ ਬਹੁਤ ਦੁਖ ਹੋਵੇਗਾ, ਉਥੇ ਤੈਨੂੰ ਪਛਤਾਵਾ ਕਰਨਾ ਵੀ ਨਸੀਬ ਨਹੀਂ ਹੋਵੇਗਾ।

ਗੁਰਬਾਣੀ ਵਿਚ ਅੰਕਿਤ ਹੈ ਕਿ ਜਦੋਂ ਜੀਵ ਸੰਸਾਰ ਤੇ ਆਉਂਦਾ ਹੈ, ਜੰਮਦਿਆਂ ਹੀ ਇਸ ਨੂੰ ਮੋਹ ਚੰਬੜ ਜਾਂਦਾ ਹੈ:–

**ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥**
**ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥**
**ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥**
**ਸਤਵੈ ਸੰਜਿ ਕੀਆ ਘਰਿ ਵਾਸੁ ॥ ਅਠਵੈ ਕ੍ਰੋਧੁ ਹੋਆ ਤਨਿ ਨਾਸੁ ॥**
**ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥....** [ਪੰਨਾ ੧੩੭

ਬਸ ਮਨਮੁਖ ਦਾ ਅਗਿਆਨਤਾ ਵਾਲਾ ਪਿਆਰ ਹੈ, ਜੀਵਨ ਭਰ ਮੋਹ ਦੀਆਂ ਜੰਜੀਰਾਂ ਵਿਚ ਜਕੜਿਆ ਰਹਿੰਦਾ ਹੈ। ਇਹ ਆਪਣੀ ਇਸਤ੍ਰੀ ਤੇ ਸੰਤਾਨ ਤੋਂ ਆਸ ਰਖਦਾ ਹੈ ਕਿ ਇਹ ਮੇਰੇ ਦੁਖ ਸੁਖ ਵਿਚ ਸਹਾਈ ਹੋਣਗੇ ਪਰ ਜਦੋਂ ਬੁੱਢਾ ਹੁੰਦਾ ਹੈ ਉਦੋਂ ਕੁਟੰਬ ਸਾਥ ਨਹੀਂ ਦਿੰਦਾ। ਫਿਰ ਇਸ ਨੂੰ ਚੇਤੇ ਆਉਂਦਾ ਹੈ:–

੧. **ਮਾਤ ਪਿਤਾ ਭਾਈ ਸੁਤ ਬਨਿਤਾ, ਕਹਹੁ ਕੋਊ ਹੈ ਕਾ ਕਾ ॥** [ਪੰਨਾ ੬੯੨
੨. **ਜਗਤ ਮਹਿ ਝੂਠੀ ਦੇਖੀ ਪ੍ਰੀਤਿ ॥ ...** [ਪੰਨਾ ੫੩੬

ਜੋ ਸਚ ਨੂੰ ਯਾਦ ਕਰਨ ਵਾਲਾ ਹੈ ਉਹ ਗ੍ਰਿਹਸਤੀ ਜੀਵਨ ਵਿਚ ਆਪਣੇ ਕਰਤਵ ਦੀ ਪਾਲਨਾ ਕਰਦਾ ਹੋਇਆ ਨਿਰਲੇਪ ਰਹਿੰਦਾ ਹੈ। ਕੁਟੰਬ ਦੀ ਪਾਲਨਾ ਹਿਤ ਪਾਪਾਂ ਦੀ ਪੰਡ ਆਪਣੇ ਸਿਰ ਤੇ ਨਹੀਂ ਚੁਕਦਾ ਉਸ ਨੂੰ ਗਿਆਨ ਹੁੰਦਾ ਹੈ:–

**ਸਾਥਿ ਨ ਚਾਲੈ ਬਿਨੁ ਭਜਨ, ਬਿਖਿਆ ਸਗਲੀ ਛਾਰੁ ॥**
**ਹਰਿ ਹਰਿ ਨਾਮੁ ਕਮਾਵਨਾ, ਨਾਨਕ ਇਹੁ ਧਨੁ ਸਾਰੁ ॥** [ਪੰਨਾ ੨੮੮

ਉਹ ਕਿਸੇ ਦਾ ਹੱਕ ਨਹੀਂ ਮਾਰਦਾ, ਜੁਲਮ ਨਹੀਂ ਕਰਦਾ ਜਿਸ ਨਾਲ ਦਰਗਾਹ ਵਿਚ ਮੂੰਹ ਕਾਲਾ ਹੋਵੇ। ਉਹ ਵਾਹਿਗੁਰੂ ਜੀ ਦਾ ਸਿਮਰਨ ਤੇ ਗੁਰੂ ਦੀ ਸੇਵਾ ਅਤੇ ਹੋਰ ਪਰਉਪਕਾਰ ਦੇ ਕੰਮ ਕਰਦਾ ਹੋਇਆ ਉਜਲਾ ਮੁਖ ਲੈ ਕੇ ਜਾਂਦਾ ਹੈ:–

**ਧਨੁ ਧੰਨੁ ਜਨਮੁ ਸਚਿਆਰੀਆ, ਮੁਖ ਉਜਲ ਸਚੁ ਕਰਿੰਜੈ ॥** [ਪੰਨਾ ੩੧੨

ਇਸ ਲਈ ਗੁਰਦੇਵ ਜੀ ਆਦੇਸ਼ ਦੇ ਰਹੇ ਹਨ:–

**ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥**

ਅਸੀਂ ਰੋਜ਼ ਗੁਰੂ ਦਾ ਵਾਕ ਸੁਣਦੇ ਹਾਂ 'ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ' ਪਰ ਇਸ ਦੇ ਬਾਵਜੂਦ ਵੀ ਅਸੀਂ ਮੋਹ ਦੇ ਚਿਕੜ ਵਿਚ ਫਸਣ ਤੇ ਖੁਸ਼ੀ ਮਹਿਸੂਸ ਕਰਦੇ ਹਾਂ। ਯਾਦ ਰਖੋ ਮੋਹ ਮਾਇਆ ਵਿਚ ਸੁੱਤੇ ਹੋਏ ਮਨੁੱਖ ਦੀ ਨੀਂਦ ਓਦੋਂ ਖੁਲ੍ਹੇਗੀ ਜਦੋਂ ਇਸ ਦੇ ਸਿਰ ਤੇ ਜਮ ਦਾ ਡੰਡਾ ਵਜੇਗਾ:–

**ਕਹੁ ਕਬੀਰ ਤਬ ਹੀ ਨਰੁ ਜਾਗੈ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥ [ਪੰਨਾ੮੭੦**

ਸਿਧਾਂਤ ਇਹ ਹੈ ਕਿ ਸਾਨੂੰ ਦੂਰ-ਅੰਦੇਸ਼ ਹੋ ਕੇ ਦ੍ਰਿੜਤਾ ਨਾਲ ਆਪਣੇ ਵਿਰਸੇ (ਨਾਮ ਰਾਸਿ) ਦੀ ਸੰਭਾਲ ਕਰਨੀ ਚਾਹੀਦੀ ਹੈ।

**ਅਗਮ ਅਗੋਚਰਾ, ਤੇਰਾ ਅੰਤੁ ਨ ਪਾਇਆ ॥ ਅੰਤੋ ਨ ਪਾਇਆ ਕਿਨੈ ਤੇਰਾ, ਆਪਣਾ ਆਪੁ ਤੂ ਜਾਣਹੇ ॥ ਜੀਅ ਜੰਤ ਸਭਿ ਖੇਲੁ ਤੇਰਾ, ਕਿਆ ਕੋ ਆਖਿ ਵਖਾਣਏ ॥ ਆਖਹਿ ਤ ਵੇਖਹਿ ਸਭੁ ਤੂਹੈ, ਜਿਨਿ ਜਗਤੁ ਉਪਾਇਆ ॥ ਕਹੈ ਨਾਨਕੁ ਤੂ ਸਦਾ ਅਗੰਮੁ ਹੈ, ਤੇਰਾ ਅੰਤੁ ਨ ਪਾਇਆ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਣਹੇਂ, ਆਖਹਿਂ, ਤਂ, ਵੇਖਹਿਂ, ਤੂਹੈਂ, ਤੂੰ।

**ਪਦ ਅਰਥ:** ਅਗਮ-ਅਪਹੁੰਚ। ਅਗੋਚਰਾ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਭਾਵ ਅਦ੍ਰਿਸ਼ਟ। ਆਖਹਿ-ਆਖਦਾ ਹੈਂ। ਵੇਖਹਿ-ਵੇਖਦਾ ਹੈਂ।

**ਅਰਥ:** ਹੇ ਅਪਹੁੰਚ ਅਤੇ ਅਦ੍ਰਿਸ਼ਟ (ਪ੍ਰਭੂ!) ਤੇਰਾ ਅੰਤ (ਅਜੇ ਤਕ ਕਿਸੇ ਪਾਸੋਂ) ਨਹੀਂ ਪਾਇਆ ਗਿਆ। ਕਿਸੇ ਨੇ (ਵੀ) ਤੇਰਾ ਅੰਤ ਨਹੀਂ ਪਾਇਆ, ਆਪਣਾ ਆਪ (ਜੋ ਕੁਝ ਤੂੰ ਹੈਂ) ਤੂੰ ਆਪ ਹੀ ਜਾਣਦਾ ਹੈਂ। ਜੀਵ ਜੰਤੂ (ਭਾਵ ਇਹ ਰਚਨਾ) ਸਭ ਤੇਰਾ ਤਮਾਸ਼ਾ ਹੈ (ਕਿਸੇ ਵਿਚ ਕੀ ਸ਼ਕਤੀ ਹੈ ਕਿ ਤੇਰੇ ਇਸ ਖੇਲ ਪਸਾਰੇ ਨੂੰ) ਕੋਈ ਆਖ ਕੇ (ਵਿਸਥਾਰ ਸਹਿਤ ਬਿਆਨ ਕਰ ਸਕੇ)? ਤੂੰ ਆਪ ਹੀ ਆਖਦਾ (ਤੇ) ਵੇਖਦਾ ਹੈਂ ਸਭ ਕੁਝ ਤੂੰ ਆਪ ਹੀ ਹੈਂ ਜਿਸ ਨੇ (ਸਾਰਾ) ਸੰਸਾਰ ਪੈਦਾ ਕੀਤਾ ਹੈ। ਨਾਨਕ (ਗੁਰੂ ਜੀ) ਕਥਨ ਕਰਦੇ ਹਨ ਕਿ (ਹੇ ਪ੍ਰਭੂ!) ਤੂੰ ਸਦਾ ਅਪਹੁੰਚ ਹੈਂ, ਤੇਰਾ ਅੰਤ (ਕਿਸੇ ਨੇ) ਨਹੀਂ ਪਾਇਆ।੧੨।

## ਸਾਰੰਸ਼ ਅਤੇ ਸਿਧਾਂਤ

ਇਹ ਜਗਤ ਰਚਨਾ ਪ੍ਰਭੂ ਦੀ ਇਕ ਵਿਸਮਾਦਿਕ ਖੇਡ ਹੈ। ਇਸ ਵਿਚ ਪਰਮੇਸ਼ਰ ਨੇ ਚੰਨ, ਤਾਰੇ, ਧਰਤੀ ਅਕਾਸ਼, ਪਾਤਾਲ, ਪਾਣੀ, ਅਗਨੀ, ਹਵਾ, ਸੂਰਜ, ਪਰਬਤ, ਬਨਾਸਪਤੀ ਆਦਿ ਬਣਾ ਕੇ ਜੀਵ ਪੈਦਾ ਕਰਕੇ ਆਪ ਇਸ ਵਿਚ ਵਿਆਪਕ ਹੋ ਰਿਹਾ ਹੈ। ਇਸ ਵਿਆਪਕਤਾ ਵਿਚੋਂ ਉਸ ਕਾਦਰ ਦੇ ਕੁਦਰਤਿ ਦੁਆਰਾ ਦਰਸ਼ਨ ਕਰਕੇ ਮਨੁੱਖ ਨੂੰ ਅਨੰਦ ਪ੍ਰਾਪਤ ਹੋ ਸਕਦਾ ਹੈ।

ਪ੍ਰਭੂ ਬੇਅੰਤ ਹੈ, ਉਸ ਦਾ ਪੂਰਾ ਅੰਤ ਕੋਈ ਨਹੀਂ ਪਾ ਸਕਦਾ। ਜਿਤਨੀ ਕੁ ਕਿਸੇ ਨੂੰ ਉਸ ਪ੍ਰਭੂ ਨੇ ਗਿਆਨ ਦੀ ਦਾਤਿ ਬਖਸ਼ੀ ਹੈ ਜੇ ਉਨਤੀ ਵਿਚ ਸੰਤੁਸ਼ਟ ਹੋ ਜਾਵੇ ਤਾਂ ਅਨੰਦ ਹੀ ਅਨੰਦ ਹੈ। ਜਦੋਂ ਇਹ ਅਸੀਮ ਦੀ ਸੀਮਾ ਲਭਣਾ ਚਾਹੁੰਦਾ ਹੈ, ਉਸ ਅਭੇਦ ਦਾ ਭੇਦ ਲਭਣ ਲਈ ਯਤਨਸ਼ੀਲ ਹੁੰਦਾ ਹੈ ਤਾਂ ਅਕੇਵਾਂ

ਤੇ ਥਕੇਵਾਂ ਹੀ ਇਸ ਦੇ ਪਲੇ ਪੈਂਦਾ ਹੈ। ਜਿਹੜਾ ਮਨੁੱਖ ਦੂਜੇ ਦਾ ਭੇਦ ਲਭਣਾ ਚਾਹੁੰਦਾ ਹੈ, ਉਹ ਸਦਾ ਅਸੰਤੁਸ਼ਟ ਰਹਿੰਦਾ ਹੈ। ਇਸ ਲਈ ਜੇ ਮਨੁੱਖ ਇਹ ਨਿਸ਼ਚਾ ਹੋ ਜਾਵੇ ਕਿ ਪ੍ਰਭੂ ਆਦਿ, ਅਨੀਲ ਅਨਾਦਿ ਅਨਾਹਤਿ ਹੈ, ਸਾਰਾ ਉਸ ਦਾ ਤਮਾਸ਼ਾ ਹੈ ਅਤੇ ਉਹ ਆਪ ਹੀ ਆਪਣਾ ਰਚਿਆ ਹੋਇਆ ਤਮਾਸ਼ਾ ਵੇਖ ਰਿਹਾ ਹੈ, ਇਸ ਤਰ੍ਹਾਂ ਪ੍ਰਭੂ ਦੀ ਸਿਫਤਿ ਸਲਾਹ ਕਰਦਾ ਹੋਇਆ, ਜੀਵ ਸਦਾ ਇਹ ਆਖੀ ਜਾਏ ਹੇ ਪ੍ਰਭੂ! ਤੂੰ ਸਦੀਵ ਕਾਲ ਅਪਹੁੰਚ ਹੈਂ, ਤੇਰੀ ਲੀਲਾ ਦਾ ਮੈਥੋਂ ਅੰਤ ਨਹੀਂ ਪਾਇਆ ਜਾ ਸਕਦਾ। ਜਿਹੜਾ ਮਨੁੱਖ ਇਸ ਝੰਝਟ ਵਿਚ ਪੈ ਜਾਂਦਾ ਹੈ ਕਿ ਦੁਨੀਆਂ ਕਦੋਂ ਬਣੀ? ਕਿਵੇਂ ਬਣੀ? ਪਹਿਲਾਂ ਕੀ ਸੀ? ਪਿਛੋਂ ਕੀ ਹੋਇਆ? ਕਦੋਂ ਪਰਲੈ ਹੋਵੇਗੀ? ਇਹ ਸਾਰੇ ਪ੍ਰਸ਼ਨ ਚਕਰ ਜਾਲ ਵਿਚ ਫਸਾਣ ਵਾਲੇ ਹਨ, ਇਨ੍ਹਾਂ ਚੋਂ ਮਨੁੱਖ ਜੀਵਨ ਭਰ ਬਾਹਰ ਨਹੀਂ ਨਿਕਲ ਸਕਦਾ।

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ ਗੁਰ ਤੇ ਪਾਇਆ ॥ ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥ ਜੀਅ ਜੰਤ ਸਭਿ ਤੁਧੁ ਉਪਾਏ, ਇਕਿ ਵੇਖਿ ਪਰਸਣਿ ਆਇਆ ॥ ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਆਇਆ ॥ ਕਹੈ ਨਾਨਕੁ, ਜਿਸ ਨੋ ਆਪਿ ਤੁਠਾ, ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥**

## ਉਚਾਰਨ ਸੇਧ

**ਫੁਟਕਲ:** 'ਅੰਮ੍ਰਿਤੁ' ਦਾ ਉਚਾਰਨ 'ਅੰਮ੍ਰਤ' ਕਰਨਾ ਅਸ਼ੁੱਧ ਹੈ। ਸਿਹਾਰੀ ਦਾ ਉਚਾਰਨਾ ਜ਼ਰੂਰੀ ਹੈ। ਇਸੇ ਤਰ੍ਹਾਂ 'ਲਬ' ਪਦ ਹੈ ਪਰ ਕਈ ਸਜਣ ਉਚਾਰਨ ਵੇਲੇ ਅਣਗਹਿਲੀ ਨਾਲ 'ਲਭ' ਹੀ ਪੜ੍ਹ ਜਾਂਦੇ ਹਨ ਚੇਤੰਨ ਹੋਣ ਦੀ ਲੋੜ ਹੈ।

**ਪਦ ਅਰਥ:** ਸੁਰਿਨਰ-ਦੈਵੀ ਗੁਣਾਂ ਵਾਲੇ ਮਨੁੱਖ। ਮੁਨਿਜਨ-ਮੁਨੀਸ਼ਰ ਲੋਕ। ਅੰਮ੍ਰਿਤੁ-ਇਕ ਪੀਣ ਯੋਗ ਪਦਾਰਥ ਜਿਸ ਦੇ ਅਸਰ ਨਾਲ ਮੌਤ ਨਹੀਂ ਹੁੰਦੀ (ਭਾਵ ਨਾਮ)। ਤੇ-ਤੋਂ, ਪਾਸੋਂ। ਗੁਰਿ-ਗੁਰੂ ਨੇ। ਇਕਿ-ਕਈ। ਵੇਖਿ-(ਗੁਰੂ ਨੂੰ) ਵੇਖ ਕੇ। ਪਰਸਣਿ-ਭੇਟਣ ਲਈ, ਸਪਰਸ਼ ਕਰਨ ਲਈ। ਲਬ-ਲੋਭ ਲਈ ਮੂੰਹ ਵਿਚ ਪਾਣੀ ਭਰ ਆਉਣਾ, ਲਾਲਸਾ। ਲੋਭੁ-ਲਾਲਚ। ਚੂਕਾ-ਦੂਰ ਹੋ ਗਿਆ। ਭਲਾ-ਚੰਗਾ ਲਗ ਗਿਆ। ਤੁਠਾ-ਪ੍ਰਸੰਨ ਹੋਇਆ। ਤਿਨਿ-ਉਸ ਨੇ।

**ਅਰਥ:** (ਜਿਸ ਅੰਮ੍ਰਿਤ ਨੂੰ) ਦੈਵੀ ਗੁਣਾਂ ਵਾਲੇ ਮਨੁੱਖ, ਮੁਨੀਸ਼ਰ ਲੋਕ ਲਭਦੇ (ਫਿਰਦੇ ਹਨ, ਅਸੀਂ) ਉਹ ਅੰਮ੍ਰਿਤ (ਨਾਮ) ਗੁਰੂ (ਨਾਨਕ ਰੂਪ ਗੁਰੂ ਅੰਗਦ ਜੀ) ਪਾਸੋਂ ਪ੍ਰਾਪਤ ਕਰ ਲਿਆ ਹੈ। (ਅਸੀਂ) ਅੰਮ੍ਰਿਤ ਪ੍ਰਾਪਤ ਕੀਤਾ ਹੈ (ਇਹ ਸਾਡੇ ਉਤੇ) ਗੁਰੂ ਜੀ ਨੇ ਕਿਰਪਾ ਕੀਤੀ ਹੈ, (ਅਸਾਂ) ਸੱਚਾ (ਨਾਮ) ਮਨ ਵਿਚ ਵਸਾ ਲਿਆ ਹੈ। (ਹੇ ਪ੍ਰਭੂ!) ਸਾਰੇ ਜੀਅ ਜੰਤ ਤੂੰ ਪੈਦਾ ਕੀਤੇ ਹਨ, (ਪਰ ਉਨ੍ਹਾਂ) ਕਈਆਂ (ਵਿਚੋਂ ਕੋਈ ਇਕ ਅੱਧਾ ਵਿਰਲਾ ਹੀ ਗੁਰੂ ਨੂੰ) ਵੇਖ ਕੇ (ਗੁਰੂ ਦੇ ਚਰਨ) ਪਰਸਣ ਲਈ ਆਇਆ ਹੈ। (ਗੁਰੂ ਨੂੰ ਪਰਸਣ ਵਾਲੇ ਸਿੱਖ ਦੀ) ਲਾਲਸਾ, ਲਾਲਚ, ਹੰਕਾਰ (ਸਭ) ਕੁਝ ਦੂਰ ਹੋ ਗਿਆ ਹੈ ਅਤੇ ਸਤਿਗੁਰੂ (ਉਸ ਸਿਖ ਨੂੰ) ਚੰਗਾ ਲਗ

ਗਿਆ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਜਿਸ ਤੇ ਪ੍ਰਭੂ ਆਪ ਪ੍ਰਸੰਨ ਹੋਇਆ ਹੈ ਉਸ ਨੇ ਹੀ ਗੁਰੂ ਜੀ ਪਾਸੋਂ (ਨਾਮ) ਅੰਮ੍ਰਿਤ ਪ੍ਰਾਪਤ ਕੀਤਾ ਹੈ।੧੩।

# ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਦਾ ਵਿਸ਼ਾ 'ਸੁਰਿਨਰ ਮੁਨਿ ਜਨ ਅੰਮ੍ਰਿਤ ਖੋਜਦੇ, ਸੋ ਅੰਮ੍ਰਿਤੁ ਗੁਰ ਤੇ ਪਾਇਆ' ਬੜਾ ਮਹੱਤਵਪੂਰਨ ਹੈ। ਅੰਮ੍ਰਿਤ ਕੀ ਹੈ? ਅੰਮ੍ਰਿਤ ਕਿਥੇ ਹੈ? ਅੰਮ੍ਰਿਤ ਕਿਥੋਂ ਮਿਲਦਾ ਹੈ, ਤੇ ਕੌਣ ਦੇਂਦਾ ਹੈ? ਇਹ ਪ੍ਰਸ਼ਨ ਹਰੇਕ ਪਾਠਕ ਦੇ ਹਿਰਦੇ ਚੋਂ ਉਠਦੇ ਹਨ। ਇਸ ਲਈ ਇਨ੍ਹਾਂ ਦਾ ਸਮਾਧਾਨ ਕਰਨਾ ਜ਼ਰੂਰੀ ਹੈ। ਅੰਮ੍ਰਿਤ ਕੀ ਹੈ? ਅੰਮ੍ਰਿਤ ਇਕ ਅਜਿਹਾ ਪਦਾਰਥ ਹੈ ਜਿਸ ਨੂੰ ਪੀ ਕੇ ਮਨੁੱਖ ਅਮਰ ਹੋ ਜਾਂਦਾ ਹੈ। ਪੁਰਾਣਕ ਕਥਾ ਅਨੁਸਾਰ ਅੰਮ੍ਰਿਤ ਇਕ ਪੀਣ ਯੋਗ ਸਵਰਗ ਦਾ ਪਦਾਰਥ ਸੀ। ਕਹਿੰਦੇ ਹਨ ਕਿ ਦੇਵਤਿਆਂ ਨੇ ਸਮੁੰਦਰ ਰਿੜਕਿਆ, ਉਸ ਵਿਚੋਂ ਚੌਦਾ ਰਤਨ ਨਿਕਲੇ ਜਿਨ੍ਹਾਂ ਵਿਚੋਂ ਪਹਿਲਾ ਰਤਨ ਅੰਮ੍ਰਿਤ ਸੀ। ਪਰ ਦੇਵਤਿਆਂ ਦਾ ਉਹ ਅੰਮ੍ਰਿਤ ਪੀ ਕੇ ਵਿਨਾਸ਼ ਹੀ ਹੋਂਦਾ ਰਿਹਾ।

ਗੁਰਮਤ ਅਨੁਸਾਰ ਅੰਮ੍ਰਿਤ ਪਰਮੇਸ਼ਰ ਦਾ ਨਾਮ ਹੈ। ਅੰਮ੍ਰਿਤ ਆਤਮ ਗਯਾਨ ਹੈ, ਅਥਵਾ ਅੰਮ੍ਰਿਤ ਅਨੰਦ ਮਈ ਜੀਵਨ ਹੈ ਜਿਸ ਵਿਚ ਵਿਚਰਦਿਆਂ ਸਿਖ ਦੀ ਸੁਰਤਿ ਹਰਿ ਵੇਲੇ ਸਾਈਂ ਨਾਲ ਜੁੜੀ ਰਹਿੰਦੀ ਹੈ। ਗੁਰਬਾਣੀ ਵਿਚ ਅੰਮ੍ਰਿਤ ਦੀ ਪਰਿਭਾਸ਼ਾ ਬਾਰੇ ਹੇਠ ਲਿਖੀਆਂ ਪੰਕਤੀਆਂ ਚੋਂ ਲੋੜੀਂਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ:—

**੧. ਅੰਮ੍ਰਿਤੁ ਨਾਮੁ ਨਿਧਾਨੁ ਹੈ, ਮਿਲਿ ਪੀਵਹੁ ਭਾਈ ॥**
**ਜਿਸੁ ਸਿਮਰਤ ਸੁਖੁ ਪਾਈਐ, ਸਭ ਤਿਖਾ ਬੁਝਾਈ ॥** [ਪੰਨਾ ੩੧੮

**੨. ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ ॥**
**ਨਾਨਕ ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ ॥** [ਪੰਨਾ ੧੨੩੮

**੩. ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ,**
**ਇਹੁ ਅਉਖਧੁ ਜਗਿ ਸਾਰਾ ॥** [ਪੰਨਾ ੬੫੯

**੪. ਅੰਮ੍ਰਿਤ ਬੂੰਦ ਹਰਿ ਨਾਮੁ, ਬਿਸੁ ਕੀ ਬਿਖੈ ਨਿਵਾਰਣੁ ॥** [ਪੰਨਾ ੧੩੯੭

**੫. ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੜੀਏ, ਅੰਮ੍ਰਿਤੁ ਗੁਰਮਤਿ ਪਾਏ ਰਾਮ॥**
**ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ,**
**ਹਰਿ ਅੰਮ੍ਰਿਤਿ, ਬਿਖੁ ਲਹਿ ਜਾਏ ਰਾਮ॥** [ਪੰਨਾ ੫੩੮

**੬. ਅੰਮ੍ਰਿਤੁ ਏਕੋ ਸਬਦੁ ਹੈ, ਨਾਨਕ ਗੁਰਮੁਖਿ ਪਾਇਆ॥** [ਪੰਨਾ ੬੪੪

***ਅੰਮ੍ਰਿਤ ਕਿਥੇ ਹੈ?***

**੧. ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥**[ਪੰਨਾ ੨੯੩

**੨. ਅੰਤਰਿ ਖੂਹਟਾ ਅੰਮ੍ਰਿਤਿ ਭਰਿਆ, ਸਬਦੇ ਕਾਢਿ ਪੀਐ ਪਨਿਹਾਰੀ ॥** [ਪੰਨਾ ੫੭੦

**੩. ਨਾਨਕ, ਅੰਮ੍ਰਿਤੁ ਮਨੈ ਮਾਹਿ, ਪਾਈਐ ਗੁਰ ਪਰਸਾਦਿ ॥**
**ਤਿਨੀ ਪੀਤਾ ਰੰਗ ਸਿਉ, ਜਿਨ ਕਉ ਲਿਖਿਆ ਆਦਿ ॥** [ਪੰਨਾ ੧੨੩੮
**੪. ਮਨ ਰੇ ਥਿਰੁ ਰਹੁ, ਮਤੁ ਕਤ ਜਾਹੀ ਜੀਉ ॥**
**ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ,**
**ਘਰਿ ਅੰਮ੍ਰਿਤੁ ਘਟ ਮਾਹੀ ਜੀਉ॥** [ਪੰਨਾ ੫੯੮

***ਅੰਮ੍ਰਿਤ ਕੌਣ ਦੇਂਦਾ ਹੈ?***

ਅੰਮ੍ਰਿਤ ਕਰਮ ਕਾਂਡਾਂ ਜਾਂ ਹੋਰ ਹੀਲਿਆਂ ਵਸੀਲਿਆਂ ਨਾਲ ਪ੍ਰਾਪਤ ਨਹੀਂ ਹੁੰਦਾ। ਇਸ ਦੀ ਪ੍ਰਾਪਤੀ ਦਾ ਸਾਧਨ ਕੇਵਲ ਗੁਰੂ ਦੀ ਕਿਰਪਾ ਹੈ। ਗੁਰੂ ਹੀ ਸਦਾ ਥਿਰ ਰਹਿਣ ਵਾਲਾ ਪ੍ਰਭੂ ਮਨ ਵਿਚ ਵਸਾ ਸਕਦਾ ਹੈ। ਫਿਰ ਸਾਰੇ ਜੀਵ ਜੰਤੂ ਉਸ ਪ੍ਰਭੂ ਦੇ ਪੈਦਾ ਕੀਤੇ ਹੋਏ ਦਿਸਦੇ ਹਨ '**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ**'(ਪੰ. ੧੨੯੯)ਵਾਲੀ ਦ੍ਰਿਸ਼ਟੀ ਬਣ ਜਾਂਦੀ ਹੈ। ਸੋ ਅੰਮ੍ਰਿਤ ਦਾ ਦਾਤਾ ਗੁਰੂ ਹੈ:-

**੧. ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ,**
**ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥** [ਪੰਨਾ ੫੯੮
**੨. ਅੰਮ੍ਰਿਤੁ ਹਰਿ ਕਾ ਨਾਮੁ, ਸਤਿਗੁਰ ਤੇ ਪਾਇਆ ॥** [ਪੰਨਾ ੧੩੯੨
**੩. ਓਥੈ ਅੰਮ੍ਰਿਤ ਵੰਡੀਐ, ਸੁਖੀਆ ਹਰਿ ਕਰਣੈ ॥** [ਪੰਨਾ ੩੨੦
**੪. ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥**
**ਅਵਰੁ ਨ ਜਾਣਾ ਦੂਆ ਤੀਆ ॥** [ਪੰਨਾ ੧੦੩੪

ਅੰਮ੍ਰਿਤ ਦਾ ਸੰਕਲਪ ਇਹ ਹੈ ਕਿ ਜਿਹੜਾ ਮਨੁੱਖ ਅੰਮ੍ਰਿਤ ਪੀਂਦਾ ਹੈ ਉਸ ਦਾ ਜਨਮ ਗੁਰੂ ਘਰ ਵਿਚ ਹੋ ਜਾਂਦਾ ਹੈ। ਓਹ ਨਿਗੁਰੇ ਵਾਂਗੂ ਮੁੜ ਮੁੜ ਕੇ ਨਹੀਂ ਜਨਮਦਾ:--

**੧. ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥** [ਪੰਨਾ ੯੪੦
**੨. ਅਮਰੁ ਥੀਆ ਫਿਰਿ ਨ ਮੂਆ, ਕਲਿ ਕਲੇਸਾ ਦੁਖ ਹਰੇ ॥** [ਪੰਨਾ ੫੪੫

ਅੰਮ੍ਰਿਤ ਦੀ ਪ੍ਰਾਪਤੀ ਲਈ ਵੱਡੇ ਵੱਡੇ ਤਪਸਵੀ ਤਪ ਸਾਧਨਾ ਕਰਦੇ ਰਹੇ, ਧੂਣੀਆਂ ਤਪਾਂਦੇ ਰਹੇ, ਜਲ ਧਾਰੇ ਕਰਦੇ ਰਹੇ, ਪਰ ਉਹ ਅਜੇਹੇ ਹਠ ਕਰਮਾਂ ਨਾਲ ਅੰਮ੍ਰਿਤ ਨਾਮ ਪ੍ਰਾਪਤ ਨਹੀਂ ਕਰ ਸਕੇ। ਗੁਰਸਿਖਾਂ ਨੂੰ ਸਤਿਗੁਰੂ ਜੀ ਨੇ ਘਰ ਬੈਠਿਆਂ ਭਾਵ ਗ੍ਰਿਹਸਤੀ ਜੀਵਨ ਵਿਚ ਹੀ ਅੰਮ੍ਰਿਤ ਨਾਮ ਦੀ ਦਾਤਿ ਬਖਸ਼ ਕੇ ਨਿਹਾਲ ਕਰ ਦਿਤਾ। ਪਰ ਇਸ ਅੰਮ੍ਰਿਤ ਦੀ ਸਾਰ ਓਹੀ ਮਨੁੱਖ ਜਾਣਦਾ ਹੈ ਜਿਹੜਾ ਅੰਮ੍ਰਿਤ ਦਾ ਵਪਾਰੀ ਹੋਵੇ:--

**ਅੰਮ੍ਰਿਤ ਕੀ ਸਾਰ ਸੋਈ ਜਾਣੈ, ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥** [ਪੰਨਾ ੯੯੩

ਗੁਰਸਿਖਾਂ ਨੂੰ ਪਵਿੱਤਰ ਅੰਮ੍ਰਿਤ ਦੀ ਦਾਤਿ ਸਤਿਗੁਰੂ ਬਖਸ਼ਦੇ ਹਨ ਜਿਸ ਨੂੰ ਪੀ ਕੇ ਗੁਰਸਿਖ ਅਮਰ ਹੋ ਜਾਂਦੇ ਹਨ। ਅੰਮ੍ਰਿਤ ਇਕ ਪਵਿਤਰ ਜੀਵਨ ਵਾਲੀ ਅਨੰਦਮਈ ਅਵਸਥਾ ਹੈ। ਅੰਮ੍ਰਿਤ ਪੀਣ ਨਾਲ ਬਾਕੀ ਸਾਰੇ ਰਸ ਕਉੜੇ ਤੇ ਫਿਕੇ ਲਗਣ ਲਗ ਜਾਂਦੇ ਹਨ। ਗੁਰਬਾਣੀ ਵਿਚ ਅੰਕਿਤ ਹੈ:--

**ਗੁਰਸਿਖੀ ਅੰਮ੍ਰਿਤੁ ਬੀਜਿਆ, ਤਿਨ ਅੰਮ੍ਰਿਤ ਫਲੁ ਹਰਿ ਪਾਏ ॥** [ਪੰਨਾ ੩੦੨

ਅੰਮ੍ਰਿਤ ਨਾਲ ਲਬ, ਲੋਭ, ਹੰਕਾਰ ਤੇ ਹੋਰ ਵਾਸ਼ਨਾਵਾਂ ਦਾ ਖਾਤਮਾ ਹੋ ਜਾਂਦਾ ਹੈ।

ਜਿਸ ਅੰਮ੍ਰਿਤ ਨਾਮ ਦੀ ਮਹਿਮਾ ਉਪਰ ਕੀਤੀ ਹੈ, ਉਸ ਨਾਮ ਨੂੰ ਪ੍ਰਾਪਤ ਕਰਨ ਦੀ ਵਰਤਮਾਨ ਬਿਧੀ 'ਖੰਡੇ ਕੀ ਪਾਹੁਲ' ਨਾਲ ਸਪੰਨ ਹੁੰਦੀ ਹੈ। ਜਿਵੇਂ ਬੀਜ ਬੀਜਣ ਤੋਂ ਪਹਿਲਾਂ ਤੇ ਪਿਛੋਂ ਧਰਤੀ ਨੂੰ ਸਾਧਿਆ ਜਾਂਦਾ ਹੈ, ਤਾਂ ਫਸਲ ਚੰਗੀ ਉਗਦੀ ਹੈ, ਇਸੇ ਤਰ੍ਹਾਂ 'ਅੰਮ੍ਰਿਤ ਫਲ' ਦੀ ਪ੍ਰਾਪਤੀ ਲਈ ਸਰੀਰ ਰੂਪੀ ਧਰਤੀ ਨੂੰ ਗੁਰਮਤਿ ਰਹਿਣੀ-ਬਹਿਣੀ ਦੁਆਰਾ ਸਾਧਣਾ ਪੈਂਦਾ ਹੈ। ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਨਾਮ ਬਾਣੀ ਦਾ ਨੇਮੀ ਹੋਣਾ ਅਭਿਆਸ ਕਰਨਾ ਜਰੂਰੀ ਹੈ। ਭਾਈ ਗੁਰਦਾਸ ਸਿੰਘ ਜੀ ਨੇ ਇਸੇ ਲਈ ਸਭ ਤਾਈਂ ਗੁਰੂ ਕਲਗੀਧਰ ਦਾ ਸੰਦੇਸ਼ ਦਿੱਤਾ ਹੈ:—

**ਪੀਓ ਪਾਹੁਲ ਖੰਡ ਧਾਰ ਹੁਇ ਜਨਮ ਸੁਹੇਲਾ ॥**

ਭਾਈ ਦੇਸਾ ਸਿੰਘ ਜੀ ਨੇ ਸਿਖਾਂ ਦੀ ਰਹਿਤ ਦਾ ਆਰੰਭ ਹੀ ਖੰਡੇ ਦੀ ਪਾਹੁਲ ਤੋਂ ਕੀਤਾ ਹੈ:—

**ਪ੍ਰਥਮ ਰਹਿਤ ਯਹ ਜਾਨ ਖੰਡੇ ਕੀ ਪਾਹੁਲ ਲਏ ॥**
**ਸੋਈ ਸਿੰਘ ਪਰਧਾਨ ਅਵਰ ਪਾਹੁਲ ਜੋ ਨ ਲਏ ॥**
**ਪਾਂਚ ਸਿੰਘ ਅੰਮ੍ਰਿਤ ਜੋ ਦੇਵੈਂ ॥ ਤਾਂ ਕੋ ਸਿਰ ਧਰ ਛਕਿ ਪੁਨਿ ਲੇਵੈ ॥**
**ਪੁਨਿ ਮਿਲ ਪਾਂਚਹੁ ਰਹਿਤ ਜੋ ਭਾਖਹਿ ॥ ਤਾਂ ਕੋ ਦ੍ਰਿੜ ਕਰ ਮਨ ਮੈ ਰਾਖਹਿ ॥**

ਸੋ, ਜਿਹੜਾ ਮਨੁੱਖ ਅਮਰ ਹੋਣਾ ਲੋੜਦਾ ਹੈ ਉਹ ਨਾਮ ਅੰਮ੍ਰਿਤ ਛਕੇ, ਪਰਮ ਅਨੰਦ ਪ੍ਰਭੂ ਨੂੰ ਪਾਉਣ ਲਈ ਸਤਿਗੁਰੂ ਦੀ ਸ਼ਰਨ ਵਿਚ ਢਹਿ ਪਵੇ, ਫਿਰ ਗਿਆਨ-ਨੇਤਰ ਖੁਲ੍ਹ ਜਾਣਗੇ ਅਤੇ ਕੇਵਲ ਪ੍ਰਭੂ ਨੂੰ ਪਰਸਣ ਦਾ ਪਿਆਰ ਲਗ ਜਾਵੇਗਾ ਜਿਸ ਨਾਲ ਹਿਰਦੇ ਚੋਂ ਰਸ-ਭਿੰਨੀ ਬਾਣੀ ਦਾ ਉਚਾਰਨ ਕਰੇਗਾ:—

**ਪੀ ਅੰਮ੍ਰਿਤੁ ਆਘਾਨਿਆ, ਗੁਰਿ ਅਮਰੁ ਕਰਾਇਆ ॥** [ਪੰਨਾ ੮੦੮

**ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ ॥ ਗੁਰ ਪਰਸਾਦੀ ਜਿਨਿ ਆਪੁ ਤਜਿਆ, ਹਰਿ ਵਾਸਨਾ ਸਮਾਣੀ ॥ ਕਹੈ ਨਾਨਕੁ ਚਾਲ ਭਗਤਾ, ਜੁਗਹੁ ਜੁਗ ਨਿਰਾਲੀ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਗਤਾਂ, ਭਗਤਾਂਹ, ਨਾਹੀਂ, ਖੰਨਿਅਹੁੰ, ਵਾਲਹੁੰ,

**ਪਦ ਅਰਥ:** ਚਾਲ-ਟੋਰ, ਜੀਵਨ ਮਰਯਾਦਾ। ਨਿਰਾਲੀ-ਵਖਰੀ, ਅਸਚਰਜ ਕਰਨ ਵਾਲੀ। ਕੇਰੀ-ਦੀ। ਬਿਖਮ-ਔਖੇ ਰਸਤੇ ਤੇ। ਤਜਿ-ਤਿਆਗ ਕੇ। ਖੰਨਿਅਹੁ-ਖੰਡੇ ਤੋਂ। ਤਿਖੀ-ਤੇਜ਼। ਵਾਲਹੁ-ਵਾਲ ਤੋਂ। ਨਿਕੀ-ਬਾਰੀਕ। ਜਿਨੀ-ਜਿਨ੍ਹਾਂ ਨੇ। ਆਪੁ-ਅਪਣਤ, ਹੰਕਾਰ। ਤਜਿਆ-ਛਡਿਆ। ਵਾਸਨਾ-(ਨਾਮ ਦੀ) ਸੁਗੰਧੀ। ਸਮਾਣੀ-ਸਮਾਈ ਹੈ। ਚਾਲ-ਮਰਯਾਦਾ। ਜੁਗਹੁ ਜੁਗੁ-ਜੁੱਗਾਂ ਜੁੱਗਾਂ ਤੋਂ।

**ਅਰਥ:** ਭਗਤਾਂ (ਪਰਮਾਤਮਾ ਦੇ ਪਿਆਰਿਆਂ) ਦੀ (ਰਹਿਣੀ ਬਹਿਣੀ ਭਾਵ) ਜੀਵਨ ਮਰਯਾਦਾ (ਸੰਸਾਰੀ ਲੋਕਾਂ ਨਾਲੋਂ) ਵਖਰੀ ਹੈ। ਭਗਤਾਂ ਦੀ ਟੋਰ ਵਖਰੀ ਹੈ (ਭਾਵ ਉਨ੍ਹਾਂ ਦਾ) ਚਲਣਾ ਔਖੇ ਰਸਤੇ ਉਤੇ ਹੁੰਦਾ ਹੈ (ਕਿਉਂਕਿ) ਉਹ ਲਬ, ਲੋਭ, ਹਉਮੈ ਅਤੇ ਤ੍ਰਿਸ਼ਨਾ ਨੂੰ ਤਿਆਗ ਕੇ ਬਹੁਤ ਬੋਲਣਾ (ਵਾਦ ਵਿਵਾਦ ਪਸੰਦ) ਨਹੀਂ ਕਰਦੇ। (ਸਿੱਖੀ) ਖੰਡੇ ਨਾਲੋਂ ਤੇਜ਼ ਧਾਰ ਅਤੇ ਵਾਲ ਤੋਂ ਬਾਰੀਕ (ਭਾਵ ਬਹੁਤ ਔਖੀ ਘਾਟੀ ਹੈ) ਇਸ ਰਸਤੇ ਉਤੇ (ਭਗਤਾਂ ਨੇ) ਟੁਰਨਾ ਹੁੰਦਾ ਹੈ। ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੇ ਆਪਣਾ-ਆਪ (ਹੰਕਾਰ) ਛੱਡ ਦਿਤਾ ਹੈ, ਹਰਿ ਨਾਮ ਦੀ ਸੁਗੰਧੀ ਉਨ੍ਹਾਂ ਦੇ (ਹਿਰਦੇ) ਅੰਦਰ ਸਮਾਅ ਗਈ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਭਗਤਾਂ ਦੀ ਚਾਲ (ਜੀਵਨ ਮਰਯਾਦਾ) ਜੁੱਗਾਂ, ਜੁੱਗਾਂ ਤੋਂ ਵਖਰੀ ਅਸਚਰਜ ਕਰਨ ਵਾਲੀ (ਚਲੀ ਆ ਰਹੀ) ਹੈ।੧੪।

## ਸਾਰੰਸ਼ ਅਤੇ ਸਿਧਾਂਤ

ਭਗਤਾਂ ਦੀ ਜੀਵਨ ਮਰਯਾਦਾ ਸੰਸਾਰੀਆਂ ਨਾਲੋਂ ਵਖਰੀ ਹੈ ਕਿਉਂਕਿ ਭਗਤਾਂ ਤੇ ਸੰਸਾਰੀਆਂ ਦਾ ਪਰਸਪਰ ਕਦੇ ਜੋੜ ਨਹੀਂ ਬਣਿਆ। ਸੰਸਾਰੀ ਲੋਕ ਹਮੇਸ਼ਾਂ ਭਗਤਾਂ ਨੂੰ ਭੰਡਦੇ ਰਹੇ ਹਨ ਪਰ ਭਗਤ ਆਪਣੇ ਵਿਸ਼ਵਾਸ਼ ਤੇ ਦ੍ਰਿੜ ਅਤੇ ਸ਼ਾਂਤ ਰਹੇ ਹਨ:–

**ਤੇਰੀ ਭਗਤਿ ਨ ਛੋਡਉ, ਭਾਵੈ ਲੋਗੁ ਹਸੈ ॥** [ਪੰਨਾ ੧੧੯੫

ਸੰਸਾਰੀ ਲੋਕ ਸਦਾ ਹੀ ਸਰੀਰਕ ਸੁਖਾਂ ਵਾਲਾ ਮਾਰਗ ਅਪਣਾਉਂਦੇ ਹਨ ਜਦੋਂ ਕਿ ਭਗਤ ਜਨ ਸਰੀਰਕ ਸੁਖ ਤਿਆਗ ਕੇ ਪਰਮੇਸ਼ਰ ਦੀ ਪ੍ਰੇਮਾ ਭਗਤੀ ਕਰਦੇ ਹਨ। ਗੁਰੂ ਸਾਹਿਬ ਨੇ ਬੜੇ ਸਰਲ ਤੇ ਸਪਸ਼ਟ ਸ਼ਬਦਾਂ ਵਿਚ ਕਿਹਾ ਹੈ:–

**ਭਗਤਿ ਭਾਵ ਇਹੁ ਮਾਰਗੁ ਬਿਖੜਾ, ਗੁਰਦੁਆਰੈ ਕੋ ਪਾਵਏ ॥**
**ਕਹੈ ਨਾਨਕੁ ਜਿਸੁ ਕਰੇ ਕਿਰਪਾ, ਸੋ ਹਰਿ ਭਗਤੀ ਚਿਤੁ ਲਾਵਏ॥** [ਪੰਨਾ ੪੪੦

ਭਗਤ ਕਿਸੇ ਪ੍ਰਕਾਰ ਦਾ ਭੰਡੀ-ਪ੍ਰਚਾਰ ਨਹੀਂ ਕਰਦੇ। ਉਹ ਉਸਤਤਿ ਨਿੰਦਾ ਦੋਹਾਂ ਦੇ ਤਿਆਗੀ ਤੇ ਨਾਮ ਵਿਚ ਲਿਵ ਲੀਨ ਹੋਏ ਸਚੇ ਬੈਰਾਗੀ ਹੁੰਦੇ ਹਨ। ਉਹ ਆਪਣੇ ਲਈ ਨਹੀਂ ਜੀਉਂਦੇ ਸਗੋਂ ਪਰਉਪਕਾਰ ਵਿਚ ਜੀਵਨ ਦੀ ਸਫਲਤਾ ਸਮਝਦੇ ਹਨ। ਮੋਹ ਮਾਇਆ ਤੋਂ ਨਿਰਲੇਪ ਰਹਿੰਦੇ ਹਨ। ਭਗਤ ਜਨਾ ਦਾ ਆਪਾ-ਤਿਆਗ ਵਾਲਾ ਆਦਰਸ਼ ਨਾਮ-ਮਾਰਗ ਤੇ ਚਲਣ ਵਾਲਿਆਂ ਨੂੰ ਨਰੋਈ ਪ੍ਰੇਰਨਾ ਦਿੰਦਾ ਹੈ। ਭਗਤ ਸੰਪਤੀ ਵੇਖ ਕੇ ਖੁਸ਼ ਨਹੀਂ ਹੁੰਦੇ, ਬਿਪਤਾ ਵੇਖ ਕੇ ਰੋਂਦੇ ਨਹੀਂ, ਓਹ ਹਰਖ ਸੋਗ ਨੂੰ ਸਮਾਨ ਸਮਝਦੇ ਹਨ।

ਭਗਤਾਂ ਦੀ ਰਹਿਣੀ ਬਹਿਣੀ ਬਹੁਤ ਉਚੀ ਤੇ ਸੁਚੀ ਹੁੰਦੀ ਹੈ। ਓਹ ਤਾਣ ਤੇ ਮਾਣ ਹੁੰਦਿਆਂ ਵੀ ਨਿਤਾਣੇ ਤੇ ਨਿਮਾਣੇ ਰਹਿੰਦੇ ਹਨ। ਓਹ ਵੈਰ ਭਾਵਨਾ ਤੋਂ ਰਹਿਤ ਹੋਂਦੇ ਹਨ, ਨਿਰਭੈ, ਸਤੀ ਤੇ ਸੰਤੋਖੀ ਹੁੰਦੇ ਹਨ। ਉਹ ਧਰਮ ਦੀ ਕ੍ਰਿਤ ਕਮਾਈ ਕਰਦੇ ਹਨ, ਵਿਹਲੜ ਬਣ ਕੇ ਸਮਾਜ ਤੇ ਭਾਰੂ ਨਹੀਂ ਹੁੰਦੇ। ਓਹ ਸਾਈਂ ਦੀਆਂ ਸਿਫ਼ਤਾਂ ਕਰਕੇ ਸਦਾ ਅਨੰਦ ਵਿਚ ਰਹਿੰਦੇ ਹਨ:–

੧. **ਭਗਤ ਜਨਾ ਕਉ ਸਦਾ ਅਨੰਦੁ ਹੈ, ਹਰਿ ਕੀਰਤਨੁ ਗਾਇ ਬਿਗਸਾਵੈ॥**[ਪੰਨਾ ੩੭੩
੨. **ਜਾ ਕੇ ਭਗਤ ਆਨੰਦ ਮੈ॥ ਜਾ ਕੇ ਭਗਤ ਕਉ ਨਾਹੀ ਖੈ ॥**

ਜਾ ਕੇ ਭਗਤ ਕਉ ਨਾਹੀ ਭੈ ॥ ਜਾ ਕੇ ਭਗਤ ਕਉ ਸਦਾ ਜੈ॥੩॥ [ਪੰਨਾ ੧੧੯੧

ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ, ਹੋਰੁ ਕਿਆ ਜਾਣਾ ਗੁਣ ਤੇਰੇ ॥ ਜਿਵ ਤੂ ਚਲਾਇਹਿ ਤਿਵੈ ਚਲਹ, ਜਿਨਾ ਮਾਰਗਿ ਪਾਵਹੇ ॥ ਕਰਿ ਕਿਰਪਾ ਜਿਨ ਨਾਮਿ ਲਾਇਹਿ, ਸਿ ਹਰਿ ਹਰਿ ਸਦਾ ਧਿਆਵਹੇ ॥ ਜਿਸ ਨੋ ਕਥਾ ਸੁਣਾਇਹਿ ਆਪਣੀ, ਸਿ ਗੁਰਦੁਆਰੈ ਸੁਖੁ ਪਾਵਹੇ ॥ ਕਹੈ ਨਾਨਕੁ ਸਚੇ ਸਾਹਿਬ, ਜਿਉ ਭਾਵੈ ਤਿਵੈ ਚਲਾਵਹੇ ॥੧੫॥

## ਉਚਾਰਨ ਸੇਧ

**ਬਿੰਦੀ ਸਹਿਤ:** ਤੂੰ, ਚਲਾਇਹਿੰ, ਚਲਹੰ, ਪਾਵਹੇਂ, ਧਿਆਵਹੇਂ, ਸੁਣਾਇਹਿੰ, ਤਿਵੈਂ, ਚਲਾਵਹੇਂ।

**ਪਦ ਅਰਥ:** ਚਲਾਇਹਿ-ਚਲਾਉਂਦਾ ਹੈਂ। ਲਾਇਹਿ-ਲਾਉਂਦਾ ਹੈਂ। ਸਿ-ਉਹ। ਧਿਆਵਹੇ-ਧਿਆਉਂਦੇ ਹਨ। ਸੁਣਾਇਹਿ-ਸੁਣਾਉਂਦਾ ਹੈਂ। ਗੁਰਦੁਆਰੈ-ਗੁਰੂ ਦੇ ਘਰ ਵਿਚੋਂ। ਪਾਵਹੇ-ਪਾਉਂਦੇ ਹਨ।

**ਅਰਥ:** ਹੇ ਸੁਆਮੀ! ਜਿਸ ਤਰ੍ਹਾਂ ਤੂੰ ਚਲਾਉਂਦਾ ਹੈਂ ਉਸੇ ਤਰ੍ਹਾਂ (ਹੀ ਸਾਰੇ ਜੀਵ) ਚਲਦੇ ਹਨ (ਇਸ ਤੋਂ ਵੱਧ) ਹੋਰ ਤੇਰੇ ਗੁਣਾਂ ਨੂੰ (ਅਸੀਂ) ਕੀ ਜਾਣ ਸਕਦੇ ਹਾਂ। ਜਿਸ ਤਰ੍ਹਾਂ ਤੂੰ ਚਲਾਉਂਦਾ ਹੈਂ ਉਸੇ ਤਰ੍ਹਾਂ ਸਾਰੇ ਜੀਵ ਚਲਦੇ ਹਨ, ਜਿਨ੍ਹਾਂ ਨੂੰ (ਤੂੰ ਜਿਸ ਤਰ੍ਹਾਂ ਜਿਸ) ਰਸਤੇ ਉਤੇ ਪਾਉਂਦਾ ਹੈਂ। ਜਿਨ੍ਹਾਂ (ਜੀਆਂ) ਨੂੰ ਕਿਰਪਾ ਕਰਕੇ ਨਾਮ (ਵਿਚ) ਲਾ ਦੇਂਦਾ ਹੈਂ ਉਹ ਸਦਾ ਹੀ 'ਹਰੀ ਹਰੀ' (ਕਰਕੇ ਤੈਨੂੰ) ਧਿਆਉਂਦੇ ਹਨ। (ਹੇ ਪ੍ਰਭੂ!) ਜਿਸ (ਜਿਸ) ਨੂੰ ਤੂੰ ਆਪਣੀ ਕਥਾ ਸੁਣਾਉਂਦਾ ਹੈਂ ਉਹ ਗੁਰੂ ਦੁਆਰਾ (ਭਾਵ ਗੁਰੂ ਘਰ ਵਿਚ ਆਤਮਿਕ) ਸੁਖ ਨੂੰ ਪ੍ਰਾਪਤ ਕਰਦੇ ਹਨ। ਨਾਨਕ (ਗੁਰੂ ਜੀ) ਆਖਦੇ ਹਨ ਕਿ ਹੇ ਸੱਚੇ ਸਾਹਿਬ! ਜਿਸ ਤਰ੍ਹਾਂ (ਤੈਨੂੰ) ਚੰਗਾ ਲਗਦਾ ਹੈ ਉਸੇ ਤਰ੍ਹਾਂ (ਤੂੰ ਹਰੇਕ ਜੀਵ ਨੂੰ) ਚਲਾਉਂਦਾ ਹੈਂ।੧੫।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਦਿਤੇ ਅੰਮ੍ਰਿਤ ਬੋਲ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਵਾਲੇ ਹੁਕਮੀ ਬੰਦੇ ਦੇ ਗੁਣਾਂ ਦੀ ਤਸਵੀਰ ਹੈ। ਇਹ ਸ਼ਬਦ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਵਾਲਾ ਕੋਈ ਬ੍ਰਹਮ ਬੇਤਾ ਹੀ ਆਖ ਸਕਦਾ ਹੈ ਕਿ ਹੇ ਮਾਲਕ! ਜਿਵੇਂ ਤੂੰ ਅਸਾਂ ਜੀਆਂ ਨੂੰ ਚਲਾਉਂਦਾ ਹੈਂ ਤਿਵੇਂ ਅਸੀਂ ਚਲਦੇ ਹਾਂ ਕਿਉਂਕਿ ਸਾਧਾਰਨ ਮਨੁੱਖ ਤਾਂ ਹਰ ਕੰਮ ਵਿਚ ਮੈਂ ਮੈਂ ਕਰਦਾ ਹੈ:–

ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ ॥ [ਪੰਨਾ ੧੭੮

ਸੰਸਾਰੀ ਮਨੁੱਖ ਦੀ ਬ੍ਰਿਤੀ ਦ੍ਰਿਸ਼ਟਮਾਨ ਵਿਚ ਫਸੀ ਹੋਂਦੀ ਹੈ। ਵਿਖੇਪਤਾ ਵਿਚ ਫਸੀ ਹੋਣ ਕਾਰਨ ਹੀ ਮਨੁੱਖ ਹਰ ਚੀਜ਼ ਤੇ ਆਪਣਾ ਹੱਕ ਜਮਾਂਦਾ ਹੈ। ਓਹ ਕਿਸੇ ਵਸਤੂ ਦੀ ਪ੍ਰਾਪਤੀ ਤੇ ਖੁਸ਼ ਹੋਂਦਾ ਹੈ ਅਤੇ ਅਪ੍ਰਾਪਤੀ ਤੇ ਜ਼ਾਰੋ ਜ਼ਾਰ ਰੋਂਦਾ ਹੈ। ਪਰ ਹੇ ਪ੍ਰਭੂ! ਜਿਨ੍ਹਾਂ ਉਤੇ ਤੂੰ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈਂ, ਉਨ੍ਹਾਂ ਨੂੰ ਪ੍ਰੇਮ ਦੀਆਂ ਕਥਾ-ਕਹਾਣੀਆਂ ਸੁਣਾਉਂਦਾ ਹੈਂ। ਹੇ ਸਚੇ ਪਾਤਿਸ਼ਾਹ! ਸਭ ਕੁਝ ਤੇਰੇ ਹੱਥ, ਵਸ ਵਿਚ ਹੈ, ਜਿਵੇਂ ਤੂੰ

ਜੀਆਂ ਨੂੰ ਪ੍ਰੇਰਦਾ ਹੈਂ, ਤਿਵੇਂ ਓਹ ਕਰਮ ਕਮਾਈ ਜਾਂਦੇ ਹਨ। ਸਹੀ ਅਰਥਾਂ ਵਿਚ ਇਹ ਭਾਵਨਾ ਆਪਾ ਸਮਰਪਣ ਦੀ ਹੈ:--

**ਨਹ ਆਪਹੁ ਮੂਰਖੁ ਗਿਆਨੀ ॥ ਜਿ ਕਰਾਵੈ ਸੁ ਨਾਮੁ ਵਖਾਨੀ ॥**

**ਤੇਰਾ ਅੰਤੁ ਨ ਪਾਰਾਵਾਰਾ ॥ ਜਨ ਨਾਨਕ ਸਦ ਬਲਿਹਾਰਾ ॥ [ਪੰਨਾ ੧੦੦੪**

**ਏਹੁ ਸੋਹਿਲਾ ਸਬਦੁ ਸੁਹਾਵਾ ॥ ਸਬਦੋ ਸੁਹਾਵਾ ਸਦਾ ਸੋਹਿਲਾ, ਸਤਿਗੁਰੂ ਸੁਣਾਇਆ ॥ ਏਹੁ ਤਿਨ ਕੈ ਮੰਨਿ ਵਸਿਆ, ਜਿਨ ਧੁਰਹੁ ਲਿਖਿਆ ਆਇਆ ॥ ਇਕਿ ਫਿਰਹਿ ਘਨੇਰੇ ਕਰਹਿ ਗਲਾ, ਗਲੀ ਕਿਨੈ ਨ ਪਾਇਆ ॥ ਕਹੈ ਨਾਨਕੁ ਸਬਦੁ ਸੋਹਿਲਾ, ਸਤਿਗੁਰੂ ਸੁਣਾਇਆ ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਧੁਰਹੁਂ, ਫਿਰਹਿਂ, ਕਰਹਿਂ, ਗੱਲਾਂ, ਗੱਲੀਂ।

**ਪਦ ਅਰਥ:** ਸੋਹਿਲਾ-ਜਸ ਕੀਰਤੀ ਦਾ ਗੀਤ। ਸਬਦੁ-(ਗੁਰੂ ਦਾ) ਉਪਦੇਸ਼। ਸੁਹਾਵਾ-ਸੁੰਦਰ ਸ਼ੋਭਨੀਕ। ਇਕਿ ਧੁਰਹੁ-ਕਈ ਧੁਰ ਤੋਂ। ਘਨੇਰੇ-ਬਹੁਤ ਹੀ। ਗਲੀ-ਗੱਲਾਂ ਨਾਲ।

**ਅਰਥ:** ਇਹ ਸੋਹਿਲਾ (ਆਤਮਿਕ ਖੇੜੇ ਦਾ ਗੀਤ ਗੁਰੂ ਦਾ) ਸ਼ਬਦ (ਬਹੁਤ) ਸੁੰਦਰ ਹੈ। ਸ਼ਬਦ (ਕਰਕੇ ਇਹ) ਸੋਹਿਲਾ ਸਦਾ ਹੀ ਸੋਹਣਾ ਹੈ (ਕਿਉਂਕਿ ਇਹ ਸ਼ਬਦ ਰੂਪੀ ਸੋਹਿਲਾ) ਸਤਿਗੁਰੂ ਦਾ ਸੁਣਾਇਆ ਹੋਇਆ ਹੈ। ਇਹ (ਸੋਹਿਲਾ) ਉਨ੍ਹਾਂ (ਸਿਖਾਂ) ਦੇ ਮਨ ਵਿਚ ਵਸਿਆ ਹੈ ਜਿਨ੍ਹਾਂ ਨੂੰ ਧੁਰ ਤੋਂ ਲਿਖਿਆ ਹੋਇਆ ਪ੍ਰਾਪਤ ਹੋਇਆ ਹੈ। ਕਈ (ਮਨੁੱਖ) ਬਹੁਤ ਹੀ ਘੁੰਮਦੇ ਫਿਰਦੇ ਰਹਿੰਦੇ ਹਨ (ਅਤੇ ਵਿਹਲੀਆਂ) ਗੱਲਾਂ ਮਾਰਦੇ ਰਹਿੰਦੇ ਹਨ (ਪਰ) ਗਲਾਂ ਨਾਲ ਕਿਸੇ ਨੇ (ਇਹ ਸੋਹਿਲਾ) ਪ੍ਰਾਪਤ ਨਹੀਂ ਕੀਤਾ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ (ਕਿ ਇਹ) ਸ਼ਬਦ ਰੂਪੀ ਸੋਹਿਲਾ (ਆਤਮਿਕ ਗੀਤ) ਸਤਿਗੁਰੂ ਜੀ ਦਾ ਸੁਣਾਇਆ ਹੋਇਆ ਹੈ।੧੬।

## ਸਾਰੰਸ਼ ਅਤੇ ਸਿਧਾਂਤ

ਅਨੰਦੁ, ਪ੍ਰਭੂ ਦੀ ਸਿਫਤਿ ਸਲਾਹ ਦੇ ਸੁੰਦਰ ਗੀਤਾਂ ਦਾ ਇਕ ਨਮੂਨਾ ਹੈ। ਇਸ ਸੋਹਿਲੇ ਦੀ ਸ਼ੋਭਾ ਸ਼ਬਦ ਨਾਲ ਜੁੜਨ ਕਰਕੇ ਹੈ। ਪਰ ਇਹ ਮਿਲਦਾ ਉਨ੍ਹਾਂ ਨੂੰ ਹੈ ਜਿਨ੍ਹਾਂ ਦੇ ਮੱਥੇ ਤੇ ਧੁਰੋਂ ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ। ਜਿਹੜੇ ਮਨੁੱਖ ਪਰਮੇਸ਼ਰ ਦੇ ਗੁਣ ਨਹੀਂ ਗਾਉਂਦੇ, ਸਿਮਰਨ ਤੇ ਸੇਵਾ ਨਹੀਂ ਕਰਦੇ, ਇਧਰ ਓਧਰ ਤੀਰਥਾਂ ਤੇ ਭਉਂਦੇ ਫਿਰਦੇ ਹਨ, ਇਸ਼ਨਾਨ ਤੇ ਦਾਨ ਦਾ ਗੁਮਾਨ ਹੀ ਕਰਦੇ ਰਹਿੰਦੇ ਹਨ। ਓਹ ਘਰ ਛਡ ਕੇ ਬਾਹਰੋਂ ਖੁਸ਼ੀ ਲਭਣ ਦਾ ਜਤਨ ਕਰਦੇ ਹਨ ਪਰ ਉਨ੍ਹਾਂ ਦੇ ਪਲੇ ਕੁਝ ਨਹੀਂ ਪੈਂਦਾ, ਓਹ ਫਿਰ ਫਿਰ ਕੇ ਨਿਰਾਸ਼ ਹੋ ਜਾਂਦੇ ਹਨ।

ਗੁਰੂ ਘਰ ਵਿਚ ਗਲੋਖੜਾਂ ਨੂੰ ਕੋਈ ਆਦਰ ਮਾਣ ਨਹੀਂ ਮਿਲਦਾ। ਜਿਹੜੇ ਮਨੁੱਖ ਬਹੁਤ ਗੱਲਾਂ ਕਰਦੇ ਹਨ ਓਹ ਕਰਣੀ ਤੋਂ ਸਖਣੇ ਹੁੰਦੇ ਹਨ। ਗੁਰੂ ਜੀ ਦੇ ਪਵਿੱਤਰ ਵਾਕ ਹਨ:--

**੧. ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥ [ਪੰਨਾ ੮੩੧**

੨. **ਮਾਨੁਖੁ ਕਥੈ ਕਥਿ ਲੋਕ ਸੁਨਾਵੈ, ਜੋ ਬੋਲੈ ਸੋ ਨ ਬੀਚਾਰੇ ॥ [ਪੰਨਾ ੯੮੧**

ਸੋ ਗਲਾਂ ਨਾਲ ਪ੍ਰੀਤਮ ਦੇ ਦੇਸ਼ ਵਿਚ ਨਹੀਂ ਪਹੁੰਚਿਆ ਜਾ ਸਕਦਾ। ਭਾਈ ਸਾਹਿਬ ਗੁਰਦਾਸ ਜੀ ਦੇ ਕਬਿਤ ਨੰਬਰ ੪੩੯ ਵਿਚ ਬਚਨ ਹਨ:--

**ਪੂਛਤ ਪਥਕਿ ਤਿਹ ਮਾਰਗਿ ਨ ਧਾਰੈ ਪਗੁ,**
**ਪ੍ਰੀਤਮ ਕੈ ਦੇਸ ਕੈਸੇ ਬਾਤਨ ਕੈ ਜਾਈਐ ॥....**

ਸਿਧਾਂਤ ਇਹ ਹੈ ਕਿ ਸੋਹਿਲਾ ਸ਼ਬਦ ਨਾਲ ਸੁਮੇਲ ਕਰਕੇ ਹੀ ਸੁਹਾਵਣਾ ਹੈ ਅਤੇ ਸ਼ਬਦ ਤੋਂ ਬਿਨਾ ਕੋਈ ਘਾਲ ਕਮਾਈ ਥਾਇ ਨਹੀਂ ਪੈਂਦੀ:--

**ਕਰਣੀ ਕਾਰ ਧੁਰਹੁ ਫੁਰਮਾਈ ॥ ਬਿਨੁ ਸਬਦੈ ਕੋ ਥਾਇ ਨ ਪਾਈ ॥ [ਪੰਨਾ ੩੬੩**

**ਪਵਿਤੁ ਹੋਏ ਸੇ ਜਨਾ, ਜਿਨੀ ਹਰਿ ਧਿਆਇਆ ॥ ਹਰਿ ਧਿਆਇਆ ਪਵਿਤੁ ਹੋਏ, ਗੁਰਮੁਖਿ ਜਿਨੀ ਧਿਆਇਆ ॥ ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ, ਪਵਿਤੁ ਸੰਗਤਿ ਸਬਾਈਆ॥ ਕਹਦੇ ਪਵਿਤੁ, ਸੁਣਦੇ ਪਵਿਤੁ, ਸੇ ਪਵਿਤੁ ਜਿਨੀ ਮੰਨਿ ਵਸਾਇਆ॥ ਕਹੈ ਨਾਨਕੁ ਸੇ ਪਵਿਤੁ,ਜਿਨੀ ਗੁਰਮੁਖਿ ਹਰਿ ਹਰਿ ਧਿਆਇਆ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਨਾਂ, ਸਿਉਂ, ਕਹੰਦੇ।

**ਪਦ ਅਰਥ:** ਗੁਰਮੁਖਿ-ਗੁਰੂ ਰਾਹੀਂ। ਸਹਿਤ-ਸੁਹਿਰਦ, ਹਿਤਕਾਰੀ। ਸਿਉ-ਸਮੇਤ। ਸਬਾਈਆ-ਸਾਰੀ।

**ਅਰਥ:** ਜਿਨ੍ਹਾਂ ਨੇ ਹਰੀ (ਪਰਮਾਤਮਾ) ਨੂੰ (ਇਕ ਮਨ ਹੋ ਕੇ) ਧਿਆਇਆ ਹੈ, ਉਹ ਜਨ ਪਵਿੱਤਰ ਹੋ ਗਏ ਹਨ। ਪਵਿੱਤਰ ਹੋ ਗਏ ਹਨ, ਓਹ ਜਨ ਜਿਨ੍ਹਾਂ ਨੇ ਗੁਰੂ ਰਾਹੀਂ ਹਰੀ ਨੂੰ ਧਿਆਇਆ ਹੈ। (ਉਨ੍ਹਾਂ ਦੇ) ਮਾਤਾ ਪਿਤਾ, ਪਰਵਾਰ ਸੁਹਿਰਦਾਂ ਸਮੇਤ (ਸਭ) ਪਵਿਤਰ ਹਨ (ਅਤੇ ਉਨ੍ਹਾਂ ਦੀ) ਸਾਰੀ ਸੰਗਤ ਹੀ ਪਵਿੱਤਰ ਹੈ। (ਨਾਮ ਨੂੰ) ਆਖਣ ਵਾਲੇ ਪਵਿਤਰ, ਸੁਣਨ ਵਾਲੇ ਪਵਿਤਰ (ਅਤੇ) ਉਹ ਵੀ ਪਵਿੱਤਰ ਹਨ ਜਿਨ੍ਹਾਂ ਨੇ (ਨਾਮ ਨੂੰ) ਮਨ ਵਿਚ ਵਸਾਇਆ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਉਹ (ਸਾਰੇ ਹੀ) ਪਵਿੱਤਰ ਹਨ, ਜਿਨ੍ਹਾਂ ਨੇ ਗੁਰੂ ਰਾਹੀਂ 'ਹਰੀ ਹਰੀ' (ਨਾਮ) ਧਿਆਇਆ ਹੈ।੧੭।

## ਸਾਰੰਸ਼ ਅਤੇ ਸਿਧਾਂਤ

ਪਵਿਤਰਤਾ ਬਹੁਤ ਵਧੀਆ ਵਸਤੂ ਹੈ ਜੋ ਜੀਵਨ ਵਿਚ ਖੁਸ਼ੀ ਤੇ ਖੇੜੇ ਦੀ ਪ੍ਰਤੀਕ ਹੈ। ਪਵਿਤਰਤਾ ਦਾ ਸੰਬੰਧ ਬਾਹਰਮੁਖੀ ਇਸ਼ਨਾਨ ਨਾਲ ਨਹੀਂ, ਸਿਮਰਨ ਤੇ ਧਿਆਨ ਨਾਲ ਹੈ। ਇਸ ਪਉੜੀ ਵਿਚ 'ਜਿਨੀ ਹਰਿ ਧਿਆਇਆ... 'ਜਿਨੀ ਮੰਨਿ ਵਸਾਇਆ' ਵਾਲਾ ਸੰਕੇਤ ਪਵਿਤਰਤਾ ਦੇ ਸੰਕਲਪ ਨੂੰ ਉਜਾਗਰ ਕਰਦਾ ਹੈ। ਅਜਿਹੀ ਪਵਿਤਰਤਾ ਦਾ ਵਰਤਾਰਾ ਪਰਵਾਰ ਦੇ ਸਾਰੇ ਜੀਆਂ ਨੂੰ ਪ੍ਰਭਾਵਿਤ ਕਰਦਾ ਹੈ। ਮਾੜੀ ਵੀਚਾਰ ਨੂੰ ਨਾ ਅਪਨਾਉਣਾ, ਮਾੜੇ ਕੰਮਾਂ ਦੇ ਨੇੜੇ ਨਾ ਜਾਣਾ, ਸਭ ਵਿਚ ਸਰਬ ਵਿਆਪੀ ਪ੍ਰਭੂ ਦੇ ਦਰਸ਼ਨ ਕਰਨੇ, ਸਿਮਰਨ ਤੇ

ਸੇਵਾ ਕਰਨੀ, ਸਰਬਤ ਦਾ ਭਲਾ ਮੰਗਣਾ, ਇਹ ਪਵਿੱਤਰ ਜੀਵਨ ਦੀਆਂ ਨਿਸ਼ਾਨੀਆਂ ਹਨ। ਅਜਿਹਾ ਪਵਿਤਰ ਮਨ ਸਦਾ ਗੁਰ-ਪਰਮੇਸ਼ਰ ਦੀ ਹਜ਼ੂਰੀ ਵਿਚ ਨਾਮ ਦਾ ਅਨੰਦ ਮਾਣਦਾ ਹੈ।

ਸਿਧਾਂਤ ਇਹ ਹੈ ਕਿ ਨਾਮ ਧਿਆਉਣ ਤੇ ਵਸਾਉਣ ਦੇ ਉਦੇਸ਼ ਦਾ ਉਦੋਂ ਪਤਾ ਲਗਦਾ ਹੈ ਜਦੋਂ ਕਰਮ ਖੇਤਰ ਵਿਚ ਮਨੁੱਖ ਪਾਪ ਕਰਮਾਂ ਤੋਂ ਸੰਕੋਚ ਕਰਦਾ ਹੈ ਅਤੇ ਨਿਰੋਲ ਅਖੰਡ ਕੀਰਤਨ ਦਾ ਰਸ ਮਾਣਦਾ ਹੈ।

**ਕਰਮੀ ਸਹਜੁ ਨ ਊਪਜੈ, ਵਿਣੁ ਸਹਜੈ ਸਹਸਾ ਨ ਜਾਇ ॥ ਨਹ ਜਾਇ ਸਹਸਾ ਕਿਤੈ ਸੰਜਮਿ, ਰਹੇ ਕਰਮ ਕਮਾਏ ॥ ਸਹਸੈ ਜੀਉ ਮਲੀਣੁ ਹੈ, ਕਿਤੁ ਸੰਜਮਿ ਧੋਤਾ ਜਾਏ ॥ ਮੰਨੁ ਧੋਵਹੁ, ਸਬਦਿ ਲਾਗਹੁ, ਹਰਿ ਸਿਉ ਰਹਹੁ ਚਿਤੁ ਲਾਇ ॥ ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ, ਇਹੁ ਸਹਸਾ ਇਵ ਜਾਇ ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਮੀਂ, ਸਿਉਂ,

**ਫੁਟਕਲ:** ਇਸ ਪਉੜੀ ਦੀ ਅੰਤਲੀ ਪੰਕਤੀ ਵਿਚ 'ਉਪਜੈ' ਪਦ ਹੈ ਪਰ ਉਚਾਰਨ ਵੇਲੇ ਪ੍ਰੇਮੀ 'ਊਪਜੈ' ਪਾਠ ਕਰਦੇ ਹਨ। ਇਹੋ ਜਿਹੇ ਬੇ-ਧਿਆਨੇ ਪਾਠ ਤੋਂ ਚੇਤੰਨ ਹੋਣ ਦੀ ਲੋੜ ਹੈ।

**ਪਦ ਅਰਥ:** ਕਰਮੀ-ਕਰਮ ਕਾਂਡਾਂ ਨਾਲ। ਸਹਜੁ-ਗਿਆਨ ਅਵਸਥਾ। ਸਹਸਾ-ਸੰਸਾ, ਭਰਮ, ਤੌਖਲਾ। ਸੰਜਮਿ-ਤਰੀਕੇ ਨਾਲ। ਜੀਉ-ਜੀਵ। ਮਲੀਣੁ-ਮੈਲਾ। ਸਬਦਿ-ਸ਼ਬਦ ਨਾਲ।

**ਅਰਥ:** ਕਰਮ (ਕਾਂਡਾਂ) ਨਾਲ ਆਤਮਿਕ ਗਿਆਨ ਪੈਦਾ (ਭਾਵ ਪ੍ਰਾਪਤ) ਨਹੀਂ ਹੋ ਸਕਦਾ ਅਤੇ ਗੁਰੂ ਗਿਆਨ ਤੋਂ ਬਿਨਾ (ਮਨ ਦਾ) ਸੰਸਾ ਦੂਰ ਨਹੀਂ ਹੋ ਸਕਦਾ। (ਹੋਰ ਕਿਸੇ) ਤਰੀਕੇ ਨਾਲ (ਵੀ) ਸੰਸਾ ਦੂਰ ਨਹੀਂ ਹੋ ਸਕਦਾ। (ਬਥੇਰੇ ਲੋਕੀ) ਕਰਮ ਕਮਾ ਕੇ ਥਕ ਗਏ ਹਨ। ਸੰਸੇ ਕਰਕੇ ਹੀ ਜੀਵ-ਆਤਮਾ ਮੈਲੀ ਹੈ (ਪਰ ਦਸੋ?) ਕਿਹੜੇ ਤਰੀਕੇ ਨਾਲ (ਇਸ ਮਨ ਨੂੰ ਸੰਸੇ ਤੋਂ) ਧੋਤਾ ਜਾਏ? (ਉਤਰ) ਸ਼ਬਦ ਨਾਲ ਲਗ ਕੇ (ਭਾਵ ਗੁਰਮੰਤਰ ਦੇ ਅਭਿਆਸ ਦੁਆਰਾ) ਮਨ ਨੂੰ ਧੋਵੋ ਅਤੇ ਹਰੀ ਨਾਲ ਚਿਤ ਲਾ ਕੇ ਜੁੜੇ ਰਹੁ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦੀ ਕਿਰਪਾ ਨਾਲ (ਹਿਰਦੇ ਅੰਦਰ) ਆਤਮ ਗਿਆਨ ਪੈਦਾ ਹੁੰਦਾ ਹੈ, ਇਸ ਤਰ੍ਹਾਂ ਇਹ ਸੰਸਾ (ਭਰਮ) ਦੂਰ ਹੋ ਜਾਂਦਾ ਹੈ।੧੮।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ 'ਸਹਜ' ਦੀ ਪ੍ਰਾਪਤੀ ਬਾਰੇ ਗੂੜ੍ਹੀ ਜਾਣਕਾਰੀ ਦਿਤੀ ਹੈ। ਪਵਿਤਰ ਵੀਚਾਰਾਂ ਵਾਲਾ ਮਨ ਹੀ ਸਹਿਜ ਅਵਸਥਾ ਵਿਚ ਟਿਕਦਾ ਹੈ ਜਦੋਂ ਕਿ ਅਪਵਿੱਤਰ ਵੀਚਾਰਾਂ ਵਾਲਾ ਮਨ ਸਦਾ ਦੁਰ-ਵਿਹਾਰ ਕਰਦਾ ਹੈ। ਗਲਤ ਕੰਮਾਂ ਕਾਰਨ ਹੀ ਦੂਜਿਆਂ ਦੇ ਅਵਿਸ਼ਵਾਸ਼ ਦਾ ਪਾਤਰ ਬਣਦਾ ਹੈ। ਅਜਿਹੀ ਦਸ਼ਾ ਵਿਚ ਮਨ ਵਿਚ ਭਾਂਤ ਭਾਂਤ ਦੇ ਸੰਸਿਆਂ ਦਾ ਪੈਦਾ ਹੋਣਾ ਸੁਭਾਵਿਕ ਹੈ। ਜਿਥੇ ਸੰਸਾ ਭਰਮ ਹੈ ਉਥੇ ਗਿਆਨ ਵਾਲਾ ਕੋਈ ਕਰਮ ਨਹੀਂ ਹੁੰਦਾ। ਜੇ ਮਨੁੱਖ ਸਹਸੇ ਦੀ ਮਲੀਨਤਾ ਨੂੰ ਕਰਮ ਕਾਂਡਾਂ ਨਾਲ ਧੋਣਾ ਚਾਹੇ ਤਾਂ ਇਸ ਤਰ੍ਹਾਂ

ਸਹਸੇ ਦੀ ਲਗੀ ਹੋਈ ਮੈਲ ਨਹੀਂ ਉਤਰਦੀ। ਅਜਿਹੇ ਮੈਲੇ-ਕੁਚੈਲੇ ਮਨ ਨੂੰ ਧੋਣ ਦੀ ਇਕ ਜੁਗਤੀ ਹੈ ਕਿ ਮਨ ਨੂੰ ਗੁਰੂ ਦੇ ਸ਼ਬਦ ਨਾਲ ਜੋੜ ਕੇ ਨਿਰਮਲ ਕੀਤਾ ਜਾਏ, ਚਿਤ ਲਾ ਕੇ ਹਰੀ ਦਾ ਸਿਮਰਨ ਕੀਤਾ ਜਾਵੇ। ਸਹਜੇ ਸਹਜੇ ਗੁਰੂ ਦੀ ਕਿਰਪਾ ਨਾਲ ਸਹਸਾ ਦੂਰ ਹੋ ਜਾਵੇਗਾ। ਮਨ ਦੇ ਸੰਸੇ ਦੂਰ ਕਰਨ ਵਿਚ ਗੁਰਬਾਣੀ ਦਾ ਗਿਆਨ ਬਹੁਤ ਸਹਾਈ ਹੁੰਦਾ ਹੈ। ਗੁਰੂ ਦਾ ਗਿਆਨ ਜਦੋਂ ਮਨ ਵਿਚ ਪਰਵੇਸ਼ਰ ਕਰਦਾ ਹੈ ਤਾਂ ਸੰਸਿਆਂ ਦਾ ਆਪਣੇ ਆਪ ਅਭਾਵ ਹੋ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਕਰਮ ਸਾਡੇ ਵਸ ਰਹੇ ਕਾਮ, ਕ੍ਰੋਧ, ਮੋਹ, ਲੋਭ, ਅਹੰਕਾਰ ਆਦਿ ਨੂੰ ਨਹੀਂ ਮਿਟਾ ਸਕਦੇ, ਖਿੰਡਾ ਤੇ ਵਧਾ ਸਕਦੇ ਹਨ। ਇਸ ਲਈ ਗੁਰੂ ਦੀ ਮਿਹਰ ਬਖਸ਼ਿਸ਼ ਮੰਗਣੀ ਹੀ ਲਾਭਦਾਇਕ ਹੋਵੇਗੀ ਜਿਸ ਦੇ ਫਲਸਰੂਪ ਸਾਡੇ ਹਿਰਦੇ ਵਿਚ ਸ਼ਾਂਤੀ ਤੇ ਟਿਕਾਉ ਵਾਲੀ ਸਹਜ ਅਵਸਥਾ ਦਾ ਪੈਦਾ ਹੋਣਾ ਸੰਭਵ ਹੋ ਸਕਦਾ ਹੈ।

**ਜੀਅਹੁ ਮੈਲੇ, ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ, ਜੀਅਹੁ ਤ ਮੈਲੇ, ਤਿਨੀ ਜਨਮੁ ਜੂਐ ਹਾਰਿਆ ॥ ਏਹ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥ ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ ॥ ਕਹੈ ਨਾਨਕੁ ਜਿਨ ਸਚੁ ਤਜਿਆ, ਕੂੜੇ ਲਾਗੇ, ਤਿਨੀ ਜਨਮੁ ਜੂਐ ਹਾਰਿਆ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਅਹੁਂ, ਬਾਹਰਹੁਂ, ਮਨਹੁਂ,ਵੇਦਾਂ,ਮਹਿਂ,ਸੁਣਹਿਂ,ਨਾਹੀਂ,ਫਿਰਹਿਂ,ਜਿਉਂ।

**ਪਦ ਅਰਥ:** ਜੀਅਹੁ-ਹਿਰਦੇ ਤੋਂ, ਮਨ ਕਰਕੇ। ਬਾਹਰਹੁ-ਬਾਹਰ ਤੋਂ। ਜੂਐ-ਜੂਏ ਵਿਚ। ਤਿਸਨਾ-ਤ੍ਰਿਸ਼ਨਾ। ਬੇਤਾਲਿਆ-ਭੂਤਨੇ। ਤਜਿਆ-ਤਿਆਗਿਆ।

**ਅਰਥ:** (ਜਿਹੜੇ ਆਦਮੀ) ਦਿਲੋਂ (ਭਾਵ ਮਨ ਕਰਕੇ) ਮੈਲੇ ਹਨ ਬਾਹਰ ਤੋਂ (ਭਾਵ ਵੇਖਣ ਵਿਚ) ਸੋਹਣੇ ਹਨ, (ਜਿਹੜੇ) ਬਾਹਰੋਂ ਚਿੱਟੇ ਤੇ ਦਿਲੋਂ ਕਾਲੇ ਹਨ, ਉਨ੍ਹਾਂ ਨੇ (ਆਪਣਾ ਅਮੋਲਕ ਮਨੁੱਖਾ) ਜਨਮ ਜੂਏ ਵਿਚ ਹਾਰ ਦਿੱਤਾ ਹੈ। (ਉਨ੍ਹਾਂ ਨੂੰ) ਇਹ (ਮਾਇਆ ਦੀ) ਤ੍ਰਿਸ਼ਨਾ (ਦਾ ਇਕ) ਭਾਰੀ ਦੁਖ ਲਗਾ ਹੋਇਆ ਹੈ (ਜਿਸ ਕਰਕੇ ਉਨ੍ਹਾਂ ਨੇ) ਮੌਤ ਨੂੰ ਮਨ ਤੋਂ ਭੁਲਾ ਦਿਤਾ ਹੈ। ਵੇਦਾਂ (ਧਰਮ ਗ੍ਰੰਥਾਂ) ਵਿਚ (ਜੋ) ਨਾਮ ਹੈ, (ਸਭ ਤੋਂ) ਉਤਮ (ਵਸਤੂ) ਹੈ, ਉਸ (ਨਾਮ) ਨੂੰ (ਮੈਲੇ ਦਿਲਾਂ ਵਾਲੇ) ਨਹੀਂ ਸੁਣਦੇ ਹਨ, (ਉਹ ਇਸ ਤਰ੍ਹਾਂ) ਫਿਰਦੇ ਰਹਿੰਦੇ ਹਨ ਜਿਵੇਂ ਭੂਤਨੇ (ਫਿਰਦੇ ਹਨ)। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਜਿਨ੍ਹਾਂ (ਮਨੁੱਖਾਂ) ਨੇ ਸਚੇ ਪਰਮਾਤਮਾ ਨੂੰ ਤਿਆਗ ਦਿੱਤਾ ਹੈ ਅਤੇ ਕੂੜ ਵਿਚ ਲਗੇ (ਫਸੇ ਪਏ) ਹਨ, (ਇਉਂ ਸਮਝੋ ਕਿ) ਉਨ੍ਹਾਂ ਨੇ ਆਪਣਾ (ਅਮੋਲਕ ਮਨੁੱਖਾ) ਜਨਮ ਜੂਏ ਵਿਚ ਹਾਰ ਦਿੱਤਾ ਹੈ (ਭਾਵ ਵਿਅਰਥ ਗਵਾ ਦਿੱਤਾ ਹੈ)।੧੯।

# ਸਾਰੰਸ਼ ਅਤੇ ਸਿਧਾਂਤ

ਅਜਿਹੇ ਮਨੁੱਖ ਜਿਨ੍ਹਾਂ ਦਾ ਮਨ ਪਵਿਤਰ ਨਹੀਂ, ਸੰਸਿਆਂ ਨਾਲ ਮਲੀਣ ਹੈ, ਉਨ੍ਹਾਂ ਦੇ ਮਨ, ਬਚਨ ਤੇ ਕਰਮ ਵਿਚ ਵੀ ਇਕਸਾਰਤਾ ਨਹੀਂ ਹੁੰਦੀ। ਉਹ ਕਹਿੰਦੇ ਹੋਰ ਹਨ ਤੇ ਕਰਦੇ ਕੁਝ ਹੋਰ ਹਨ। ਉਨ੍ਹਾਂ ਦੇ ਮਨ ਵਿਚ ਹੋਰ ਹੁੰਦਾ ਹੈ ਤੇ ਮੂੰਹ ਵਿਚ ਕੁਝ ਹੋਰ ਬੋਲਦੇ ਹਨ। ਗਲ ਕੀ ਸਾਰੇ ਕਰਮ ਉਹ ਵਿਖਾਵੇ ਦੇ ਕਰਦੇ ਹਨ। ਬਾਬਾ ਫਰੀਦ ਜੀ ਨੇ ਅਜਿਹੀ ਹਾਲਤ ਨੂੰ ਇਉਂ ਬਿਆਨ ਕੀਤਾ ਹੈ:—

**ਫਰੀਦਾ ਕੰਨਿ ਮੁਸਲਾ ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ ॥**

**ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥** [ਪੰਨਾ ੧੩੮੦

ਅਥਵਾ- "**ਹ੍ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥**" ਵਾਲੀ ਹਾਲਤ ਮਨੁੱਖ ਦਾ ਕੀ ਸਵਾਰੇਗੀ। ਇਸ ਸਾਰੀ ਦਸ਼ਾ ਦਾ ਮੂਲ ਕਾਰਨ ਜੀਵ ਨੂੰ ਤ੍ਰਿਸ਼ਨਾ ਦਾ ਵਡਾ ਰੋਗ ਚੰਬੜਿਆ ਹੋਇਆ ਹੈ। ਦੁਨਿਆਵੀ ਪਦਾਰਥਾਂ ਦੇ ਭੋਗਾਂ ਦੀ ਭੁੱਖ ਮੁੱਕਣ ਵਿਚ ਹੀ ਨਹੀਂ ਆਉਂਦੀ। ਪਰਮੇਸ਼ਰ ਦਾ ਨਾਮ ਨਾ ਸੁਣਨ ਕਰਕੇ ਮਨੁੱਖ ਭੂਤਨੇ ਵਾਂਗ ਅਸ਼ਾਂਤ ਫਿਰਦਾ ਰਹਿੰਦਾ ਹੈ। ਸਚ ਨੂੰ ਛੋੜ ਕੇ, ਕੂੜ ਵਿਚ ਲਗਣ ਦਾ ਇਹ ਪ੍ਰਣਾਮ ਨਿਕਲਦਾ ਹੈ ਕਿ ਜੀਵ ਆਪਣਾ ਰਤਨ ਜਨਮ ਜੂਏ ਵਿਚ ਹਾਰ ਦਿੰਦਾ ਹੈ।

ਜਿਤਨੇ ਲੋਕ ਗੋਡਿਆਂ ਨੂੰ ਹਥ ਲਾਉਣ ਵਾਲੇ ਹੁੰਦੇ ਹਨ ਸਭ ਨਿਜ-ਸੁਆਰਥੀ, ਖੁਸ਼ਾਮਦੀ, 'ਜੀਅਹੁ ਮੈਲੇ ਬਾਹਰਹੁ ਨਿਰਮਲ' ਵਾਲੇ ਹੀ ਹੁੰਦੇ ਹਨ। ਜੀਵਨ ਦੀ ਸਫਲਤਾ ਦਾ ਆਧਾਰ ਸਚ ਹੈ। ਜਿਸ ਜੀਵ ਪਾਸ ਕਰਮ ਖੇਤਰ ਵਿਚ ਸਚ ਦਾ ਨਾਮ ਨਿਸ਼ਾਨ ਨਾ ਹੋਵੇ, ਮਾਇਆ ਵਿਚ ਖਚਿਤ ਹੋਵੇ, ਉਸ ਨੂੰ ਮੌਤ ਚੇਤੇ ਹੀ ਨਹੀਂ ਆਉਂਦੀ। ਗੁਰਵਾਕ ਹਨ:—

੧. **ਇਕਨਾ ਮਰਣੁ ਨ ਚਿਤਿ, ਆਸ ਘਣੇਰਿਆ ॥** [ਪੰਨਾ ੧੪੩

੨. **ਆਸਾ ਵਿਚਿ ਅਤਿ ਦੁਖੁ ਘਣਾ, ਮਨਮੁਖਿ ਚਿਤੁ ਲਾਇਆ॥** [ਪੰਨਾ ੧੨੪੯

**ਜੀਅਹੁ ਨਿਰਮਲ, ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ, ਜੀਅਹੁ ਨਿਰਮਲ, ਸਤਿਗੁਰ ਤੇ ਕਰਣੀ ਕਮਾਣੀ ॥ ਕੂੜ ਕੀ ਸੋਇ ਪਹੁਚੈ ਨਾਹੀ, ਮਨਸਾ ਸਚਿ ਸਮਾਣੀ ॥ ਜਨਮੁ ਰਤਨੁ ਜਿਨੀ ਖਟਿਆ, ਭਲੇ ਸੇ ਵਣਜਾਰੇ ॥ ਕਹੈ ਨਾਨਕੁ ਜਿਨ ਮੰਨੁ ਨਿਰਮਲੁ, ਸਦਾ ਰਹਹਿ ਗੁਰ ਨਾਲੇ ॥੨੦॥**

# ਉਚਾਰਨ ਸੇਧ

**ਬਿੰਦੀ ਸਹਿਤ**: ਜੀਅਹੁੰ, ਬਾਹਰਹੁੰ, ਪਹੁੰਚੈ, ਨਾਹੀਂ, ਰਹਹਿੰ।

**ਪਦ ਅਰਥ**: ਕਰਣੀ-(ਨਾਮ ਦੀ) ਘਾਲ ਕਮਾਈ। ਸੋਇ-ਕੰਨਸੋ, ਖ਼ਬਰ। ਮਨਸਾ-ਵਾਸ਼ਨਾ। ਵਣਜਾਰੇ-ਵਾਪਾਰੀ।

**ਅਰਥ**: (ਜਿਹੜੇ ਆਦਮੀ) ਹਿਰਦੇ ਅੰਦਰੋਂ ਪਵਿਤਰ ਹਨ ਤੇ ਬਾਹਰ ਤੋਂ (ਸਰੀਰਕ ਅਤੇ ਬਿਉਹਾਰਕ ਕਿਰਿਆ ਵਿਚ) ਪਵਿੱਤਰ ਹਨ, (ਜਿਹੜੇ) ਬਾਹਰੋਂ ਸੋਹਣੇ ਅਤੇ ਦਿਲੋਂ ਵੀ ਸੋਹਣੇ ਹਨ (ਉਨ੍ਹਾਂ ਨੇ) ਸਤਿਗੁਰੂ

ਪਾਸੋਂ (ਜੀਵਨ) ਕਰਣੀ ਦੀ ਕਮਾਈ (ਨਾਮ ਦੀ ਘਾਲ ਕਰਨੀ ਸਿਖੀ ਹੈ, ਉਨ੍ਹਾਂ ਤਕ) ਕੂੜ ਦੀ ਕੰਨਸੋ ਨਹੀਂ ਪਹੁੰਚ ਸਕਦੀ (ਕਿਉਂਕਿ) ਉਨ੍ਹਾਂ ਦੀ ਵਾਸ਼ਨਾ ਸੱਚ ਵਿਚ ਸਮਾਅ ਕੇ ਇਕ-ਮਿਕ ਹੋ ਗਈ ਹੈ। ਜਿਨ੍ਹਾਂ ਨੇ (ਆਪਣਾ) ਹੀਰਾ ਜਨਮ (ਲਾਭ ਵਿਚ) ਖੱਟ ਲਿਆ ਹੈ (ਭਾਵ ਨਾਮ ਸਿਮਰਨ ਦੁਆਰਾ ਜਨਮ ਸਫਲ ਕਰ ਲਿਆ ਹੈ) ਉਹ (ਗੁਰਸਿੱਖ) ਵਪਾਰੀ ਚੰਗੇ ਹਨ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਜਿਨ੍ਹਾਂ (ਸਿੱਖਾਂ) ਦੇ ਮਨ ਪਵਿੱਤਰ ਹਨ (ਉਹ) ਸਦਾ ਹੀ (ਆਪਣੇ) ਗੁਰਦੇਵ ਨਾਲ (ਭਾਵ ਮਨ ਕਰਕੇ ਹਜ਼ੂਰੀ ਵਿਚ) ਰਹਿੰਦੇ ਹਨ।੨੦।

# ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਅੰਦਰੋਂ ਤੇ ਬਾਹਰੋਂ ਨਿਰਮਲ ਚਿਤ ਵਾਲਿਆਂ ਨੂੰ 'ਭਲੇ ਵਣਜਾਰੇ' ਆਖ ਕੇ ਵਡਿਆਇਆ ਹੈ। ਸ਼ੁੱਧੀ ਕਈ ਪ੍ਰਕਾਰ ਦੀ ਹੁੰਦੀ ਹੈ:- ਮਨ ਦੀ, ਤਨ ਦੀ, ਆਹਾਰ ਦੀ, ਵਿਹਾਰ ਦੀ, ਆਚਾਰ ਦੀ, ਬਚਨ ਦੀ, ਪਰ ਇਹਨਾਂ ਸਭ ਸ਼ੁੱਧੀਆਂ ਦਾ ਮੁੱਢ ਮਨ ਦੀ ਸ਼ੁੱਧੀ ਹੈ ਅਤੇ ਸਭ ਮਲੀਨਤਾ ਦਾ ਮੁੱਢ ਮਨ ਦੀ ਅਸ਼ੁੱਧੀ ਹੈ:--

**ਮਨਿ ਮੈਲੈ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ॥** [ਪੰਨਾ ੫੫੮

ਜਿਸ ਮਨੁੱਖ ਦਾ ਅਹਾਰ ਸ਼ੁੱਧ ਹੈ, ਉਸ ਦੇ ਵੀਚਾਰ ਸ਼ੁੱਧ ਹਨ। ਜਿਸ ਦੇ ਵੀਚਾਰ ਸ਼ੁੱਧ ਹੋਣ ਉਸੇ ਦਾ ਕਿਰਦਾਰ (ਆਚਰਨ) ਸ਼ੁੱਧ ਹੁੰਦਾ ਹੈ। ਅਜਿਹੇ ਮਨੁੱਖ ਸਤਿਗੁਰੂ ਦੇ ਬਚਨਾ ਅਨੁਸਾਰ ਕਹਿਣੀ ਤੇ ਕਰਨੀ ਵਿਚ ਕੋਈ ਅੰਤਰ ਨਹੀਂ ਰਖਦੇ। ਇਸ ਲਈ ਉਨ੍ਹਾਂ ਨੂੰ ਕੂੜ ਦੀ ਲੇਸ ਤੱਕ ਨਹੀਂ ਲਗਦੀ।

ਸਿਧਾਂਤ ਇਹ ਹੈ ਕਿ ਸਚਿਆਰ ਸਿਖ ਹੀ ਗੁਰੂ ਦੀ ਅਗਵਾਈ ਲੈ ਕੇ ਨਿਰਮਲ ਕਰਣੀ ਰਾਹੀਂ ਆਤਮਿਕ ਅਨੰਦ ਲਾਹਾ ਖਟਣ ਵਾਲਾ ਵਪਾਰ ਕਰਦੇ ਹਨ।

**ਗੁਰਮੁਖਿ ਸਭੁ ਵਾਪਾਰੁ ਭਲਾ, ਜੇ ਸਹਜੇ ਕੀਜੈ ਰਾਮ ॥** [ਪੰਨਾ ੫੬੮

**ਗੁਰਮੁਖਿ ਲਾਹਾ ਲੈ ਗਏ, ਮਨਮੁਖ ਚਲੇ ਮੂਲੁ ਗਵਾਇ ਜੀਉ॥** [ਪੰਨਾ ੭੪

**ਜੇ ਕੋ ਸਿਖੁ, ਗੁਰੂ ਸੇਤੀ ਸਨਮੁਖੁ ਹੋਵੈ ॥ ਹੋਵੈ ਤ ਸਨਮੁਖੁ ਸਿਖੁ ਕੋਈ, ਜੀਅਹੁ ਰਹੈ ਗੁਰ ਨਾਲੇ ॥ ਗੁਰ ਕੇ ਚਰਨ, ਹਿਰਦੈ ਧਿਆਏ, ਅੰਤਰ ਆਤਮੈ ਸਮਾਲੇ ॥ ਆਪੁ ਛਡਿ ਸਦਾ ਰਹੈ ਪਰਣੈ, ਗੁਰ ਬਿਨੁ ਅਵਰੁ ਨ ਜਾਣੈ ਕੋਏ ॥ ਕਹੈ ਨਾਨਕੁ ਸੁਣਹੁ ਸੰਤਹੁ, ਸੋ ਸਿਖੁ ਸਨਮੁਖੁ ਹੋਏ ॥੨੧॥**

# ਉਚਾਰਨ ਸੇਧ

**ਫੁਟਕਲ:** ਜਿਨ੍ਹਾਂ ਨੂੰ ਗੁਰਬਾਣੀ ਦੇ ਲਗਮਾਤਰੀ ਨੇਮਾਂ ਦੀ ਸੂਝ ਬੂਝ ਨਹੀਂ ਉਹ ਨਿਤਨੇਮ ਵੇਲੇ ਬਹੁਤ ਸਾਰੇ ਸ਼ਬਦਾਂ ਦਾ ਅਸ਼ੁੱਧ ਉਚਾਰਨ ਕਰਦੇ ਹਨ। 'ਗੁਰ ਕੇ ਚਰਨ' ਨੂੰ 'ਗੁਰੂ ਕੇ ਚਰਨ' ਪੜ੍ਹਦੇ ਹਨ। ਇਸ ਪੰਕਤੀ ਨੂੰ ਇਕ ਪਾਸੇ ਰਖੋ, ਬਾਕੀ ਬਹੁਤੀਆਂ ਪੰਕਤੀਆਂ ਵਿਚ ਜਿਥੇ 'ਦੁਲਾਵਾਂ' ਹਨ ਉਥੇ 'ਇਕ ਲਾਂ' ਪੜ੍ਹਦੇ

ਹਨ, ਜਿਥੇ 'ਇਕ ਲਾਂ' ਲਗੀ ਹੋਈ ਹੈ, ਉਥੇ 'ਦੁਲਾਵਾਂ' ਦਾ ਉਚਾਰਨ ਕਰਦੇ ਹਨ। ਹਮੇਸ਼ਾਂ ਸ਼ਬਦਾਂ ਦਾ ਮੂਲ ਸਰੂਪ ਯਾਦ ਰਖਣਾ ਚਾਹੀਦਾ ਹੈ।

**ਪਦ ਅਰਥ:** ਸਨਮੁਖੁ-ਸਾਹਮਣੇ, ਹਜੂਰੀ ਵਿਚ ਰਹਿਣ ਵਾਲਾ। ਸਮਾਲੇ-ਯਾਦ ਰਖੇ। ਆਪੁ-ਹੰਕਾਰ। ਪਰਣੈ-ਆਸਰੇ।

**ਅਰਥ:** ਜੇ ਕੋਈ ਗੁਰਸਿਖ ਗੁਰੂ ਦੇ ਨਾਲ (ਗੁਰੂ ਦੇ) ਸਨਮੁੱਖ (ਰਹਿਣਾ ਲੋੜਦਾ) ਹੋਵੇ, ਕੋਈ ਸਿੱਖ ਤਾਂ ਹੀ ਸਨਮੁੱਖ ਹੁੰਦਾ ਹੈ (ਜੇਕਰ ਉਹ) ਹਿਰਦੇ ਕਰਕੇ ਗੁਰੂ ਦੇ ਨਾਲ ਰਹੇ। (ਫਿਰ) ਗੁਰੂ ਦੇ ਚਰਨ (ਬਚਨ ਆਪਣੇ) ਹਿਰਦੇ ਵਿਚ ਵਸਾਏ ਅਤੇ ਅੰਤਰ ਆਤਮੇ (ਗੁਰੂ ਨੂੰ) ਚੇਤੇ ਰਖੇ। ਹਉਮੈ ਛੋੜ ਕੇ ਸਦਾ ਹੀ (ਗੁਰੂ ਦੇ) ਆਸਰੇ ਰਹੇ ਅਤੇ ਗੁਰੂ ਤੋਂ ਬਿਨਾ ਹੋਰ ਕੋਈ (ਕਿਸੇ ਕੱਚੇ ਮਨੁੱਖ ਨੂੰ ਕੁਝ) ਨਾ ਸਮਝੇ (ਭਾਵ ਸਭ ਪਾਸੇ ਗੁਰੂ ਜੋਤਿ ਦਾ ਦਰਸ਼ਨ ਕਰੇ)। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਹੇ ਸੰਤਹੁ, ਸੁਣੋ! (ਸਹੀ ਅਰਥਾਂ ਵਿਚ) ਉਹ ਸਿੱਖ ਹੀ ਸਨਮੁਖ ਹੁੰਦਾ ਹੈ।੨੧।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਸਨਮੁਖ ਰਹਿਣਾ ਸੌਖੀ ਗਲ ਨਹੀਂ। ਭਾਵੇਂ ਗੁਰੂ ਦੀ ਸ਼ਰਣ ਵਿਚ ਬੈਠਾ ਮਨੁੱਖ ਵੀ ਆਪਣੇ ਆਪ ਨੂੰ ਗੁਰੂ ਦੇ ਸਨਮੁਖ ਬੈਠਾ ਸਮਝਦਾ ਹੈ ਪਰ ਸਨਮੁਖਤਾ ਤੋਂ ਭਾਵ ਗੁਰੂ ਦੀ ਹਜੂਰੀ ਵਿਚ ਮਨ ਦਾ ਹਾਜ਼ਰ ਰਹਿਣਾ ਹੈ। ਜਿਸ ਸਿਖ ਦੇ ਮਨ ਦਾ ਰੁਖ਼ ਸਤਿਗੁਰ ਵਲ ਹੈ, ਓਹ ਸਨਮੁਖ ਹੈ। ਸਨਮੁਖੀਆ ਤੇ ਵੇਮੁਖੀਆ ਕੌਣ ਹੈ? ਇਸ ਦੀ ਪ੍ਰਸ਼ਨੋਤਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੧ ਉਤੇ ਦਰਜ ਹੈ:—

**ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ ॥** (ਪ੍ਰਸ਼ਨ)
**ਗੁਰਮੁਖ ਸਨਮੁਖਿ ਮਨਮੁਖਿ ਵੇਮੁਖੀਆ ॥** (ਉਤਰ)

ਇਥੇ ਨਿਰੀ ਸਰੀਰਕ ਸਨਮੁਖਤਾ ਦੀ ਗਲ ਨਹੀਂ, 'ਜੀਅਹੁ ਰਹੈ ਗੁਰ ਨਾਲੇ' ਅਤੇ 'ਅੰਤਰ ਆਤਮੈ ਸਮਾਲੇ' ਵਾਲੇ ਉਪਦੇਸ਼ਾਂ ਅਨੁਸਾਰ ਜੋ ਆਪਣਾ ਜੀਵਨ ਢਾਲਦਾ ਹੈ, ਗੁਰੂ ਦਾ ਹੁਕਮ ਕਮਾਉਂਦਾ ਹੈ, ਅਥਵਾ ਆਪਣਿਆਂ ਇੰਦ੍ਰਿਆਂ ਉਤੇ ਕਾਬੂ ਪਾਉਂਦਾ ਹੈ, ਸਹੀ ਅਰਥਾਂ ਵਿਚ ਇਹ ਸਿਖ ਦੀ ਸਨਮੁਖਤਾ ਹੈ। ਸਨਮੁਖਤਾ ਦਾ ਭਾਵ ਗੁਰ ਉਪਦੇਸ਼ ਨੂੰ ਧਿਆਨ ਨਾਲ ਸੁਣਨਾ, ਗੁਰੂ ਦਾ ਮਨ ਵਿਚ ਭਾਉ ਰਖਣਾ ਅਤੇ ਗੁਰੂ ਦੇ ਸ਼ਬਦ ਨੂੰ ਦ੍ਰਿੜ੍ਹ ਕਰਨਾ ਹੈ। ਆਪਣਾ ਆਪ ਤਿਆਗਣਾ ਤੇ ਗੁਰੂ ਦੇ ਆਸਰੇ ਪਰਣੇ ਰਹਿਣਾ, ਗੁਰੂ ਤੋਂ ਬਿਨਾ ਹੋਰ ਕਿਸੇ ਨੂੰ ਕੁਝ ਨਾ ਸਮਝਣਾ ਭਾਵ ਗੁਰੂ ਦੇ ਹੁਕਮ ਤੁਲ ਹੋਰ ਕਿਸੇ ਨੂੰ ਨਾ ਮੰਨਣਾ, ਚਾਹੇ ਉਹ ਮਾਂ, ਪਿਓ ਹੋਵੇ ਚਾਹੇ ਕੋਈ ਸੰਸਾਰੀ ਆਗੂ ਹੋਵੇ ਜਾਂ ਸਰਕਾਰੀ ਅਫਸਰ ਹੋਵੇ, ਉਹ ਸਿਖ ਗੁਰੂ ਤੋਂ ਨਾਮ ਅੰਮ੍ਰਿਤ (ਅਨੰਦ) ਪ੍ਰਾਪਤ ਕਰਨ ਵਾਲਾ ਸਨਮੁਖ ਸਿਖ ਹੋ ਸਕਦਾ ਹੈ। ਜਿਨ੍ਹਾਂ ਸਿਖਾਂ ਦਾ ਮਨ ਨਿਰਮਲ ਹੈ ਉਹ ਸਦਾ ਹੀ ਗੁਰੂ ਦੇ ਸਨਮੁਖ ਹਨ। ਬਾਕੀ ਸਾਰੇ ਸਨਮੁਖਤਾ ਦੇ ਦਾਇਰੇ ਚੋਂ ਬਾਹਰ ਹੀ ਸਮਝੋ।

**ਜੇ ਕੋ, ਗੁਰ ਤੇ ਵੇਮੁਖੁ ਹੋਵੈ, ਬਿਨੁ ਸਤਿਗੁਰ ਮੁਕਤਿ ਨ ਪਾਵੈ ॥ ਪਾਵੈ ਮੁਕਤਿ ਨ ਹੋਰਥੈ ਕੋਈ, ਪੁਛਹੁ ਬਿਬੇਕੀਆ ਜਾਏ ॥ ਅਨੇਕ ਜੂਨੀ ਭਰਮਿ ਆਵੈ, ਵਿਣੁ**

**ਸਤਿਗੁਰ ਮੁਕਤਿ ਨ ਪਾਏ ॥ ਫਿਰਿ ਮੁਕਤਿ ਪਾਏ ਲਾਗਿ ਚਰਣੀ, ਸਤਿਗੁਰੂ ਸਬਦੁ ਸੁਣਾਏ ॥ ਕਹੈ ਨਾਨਕੁ ਵੀਚਾਰਿ ਦੇਖਹੁ, ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਬੇਕੀਆਂ, ਜੂਨੀਂ।

**ਪਦ ਅਰਥ:** ਮੁਕਤਿ-ਮੁਕਤੀ, ਛੁਟਕਾਰਾ, ਖ਼ਲਾਸੀ। ਹੋਰਥੈ-ਹੋਰ ਥਾਂ ਤੋਂ। ਬਿਬੇਕੀਆ-ਗਿਆਨਵਾਨਾਂ, ਵਿਚਾਰਵਾਨਾਂ ਪਾਸੋਂ। ਭਰਮਿ-ਭਉਂ ਕੇ, ਫਿਰ ਕੇ।

**ਅਰਥ:** ਜੇ ਕੋਈ (ਸਿਖ ਆਪਣੇ) ਗੁਰੂ ਤੋਂ ਬੇ-ਮੁਖ ਹੋ ਜਾਵੇ (ਤਾਂ ਉਹ ਆਪਣੇ) ਸਤਿਗੁਰੂ ਤੋਂ ਬਿਨਾਂ (ਹੋਰ ਕਿਤੇ ਵੀ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਹੋਰ ਕਿਸੇ ਥਾਂ ਤੋਂ ਮੁਕਤੀ ਨਹੀਂ ਪਾ ਸਕਦਾ (ਇਸ ਬਾਰੇ ਤੁਸੀਂ) ਵਿਚਾਰਵਾਨਾਂ ਪਾਸੋਂ ਜਾ ਕੇ (ਬੇਸ਼ਕ) ਪੁਛ ਲਵੋ (ਉਹ ਵੀ ਇਹੋ ਆਖਣਗੇ ਕਿ ਬੇ-ਮੁੱਖ ਬੇਸ਼ਕ) ਅਨਗਿਣਤ ਜੂਨੀਆਂ ਚੋਂ ਫਿਰ ਫਿਰ ਕੇ ਆਵੇ (ਪਰ) ਸਤਿਗੁਰੂ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਕਰ ਸਕੇਗਾ। (ਉਹ ਜਦੋਂ ਵੀ) ਫਿਰ ਮੁਕਤੀ ਨੂੰ ਪ੍ਰਾਪਤ ਹੋਵੇਗਾ (ਤਾਂ) ਸਤਿਗੁਰੂ ਦੇ ਚਰਣੀ ਲਗ ਕੇ (ਹੀ ਹੋਵੇਗਾ ਅਤੇ) ਸਤਿਗੁਰੂ (ਉਸ ਬੇਮੁਖ ਨੂੰ) ਸ਼ਬਦ (ਨਾਮ-ਮੰਤਰ) ਸੁਣਾਉਣਗੇ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਹੇ ਜਗਿਆਸੂ ਜਨੋ! (ਤੁਸੀਂ) ਵਿਚਾਰ ਕੇ ਵੇਖ ਲਉ (ਕਿ ਬੇ-ਮੁੱਖ ਜੀਵ) ਸਤਿਗੁਰੂ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।੨੨।

## ਸਾਰੰਸ਼ ਅਤੇ ਸਿਧਾਂਤ

ਜਿਸ ਸਿੱਖ ਨੇ ਸਨਮੁਖਤਾ ਨੂੰ ਪ੍ਰਾਪਤ ਨਹੀਂ ਕੀਤਾ, ਉਹ ਜਾਣੋ ਗੁਰੂ ਤੋਂ ਵੇਮੁਖ ਹੈ। ਵੇਮੁਖ ਮਨੁੱਖ ਜੇਕਰ ਇਹ ਸਮਝਦਾ ਹੋਵੇ ਕਿ ਉਹ ਮਨ-ਹੁਦਰੀਆਂ ਗਲਾਂ ਨਾਲ ਦੁਨਿਆਵੀ ਬੰਧਨਾਂ ਤੋਂ ਮੁਕਤ ਹੋ ਜਾਵੇਗਾ ਤਾਂ ਇਹ ਉਸ ਨੂੰ ਵੱਡਾ ਭੁਲੇਖਾ ਹੈ। ਜੇ ਕਿਸੇ ਨੇ ਜੀਵਨ-ਮੁਕਤੀ ਬਾਰੇ ਕੋਈ ਵੀਚਾਰ ਕਰਨੀ ਹੈ ਤਾਂ ਉਹ ਗੁਰਮਤਿ ਬਿਬੇਕੀਆਂ ਪਾਸ ਜਾ ਕੇ ਪੁਛੇ। ਉਹ ਲੋਭ, ਹੰਕਾਰ ਦੀ ਕੈਦ ਚੋਂ ਖ਼ਲਾਸੀ ਪਾਉਣ ਦੀ ਜੁਗਤੀ ਦਸਣਗੇ। ਜਿਹੜੇ ਮਨੁੱਖ ਆਪ ਹੀ ਮੋਹ ਮਾਇਆ ਦੇ ਚਿਕੜ ਵਿਚ ਫਸੇ ਹੋਣ, ਉਹ ਦੂਜਿਆਂ ਨੂੰ ਕਿਵੇਂ ਕਢਣ ਵਿਚ ਮਦਦ ਕਰ ਸਕਦੇ ਹਨ?

੧. **ਜੋ ਡੁਬੰਦੇ ਆਪਿ, ਸੋ ਤਰਾਏ ਕਿੰਨ੍ਹਖੇ ॥** [ਪੰਨਾ ੧੧੦੧

੨. **ਫਾਥੇ ਸੇਈ ਨਿਕਲੇ, ਜਿ ਗੁਰ ਕੀ ਪੈਰੀ ਪਾਹਿ ॥** [ਪੰਨਾ ੪੩

ਮੁਕਤੀ ਬਾਰੇ ਗੁਰਬਾਣੀ ਵਿਚ ਬੇਅੰਤ ਪ੍ਰਮਾਣ ਉਪਲਬਧ ਹਨ:—

੧. **ਸੋ ਮੁਕਤਾ ਸੰਸਾਰਿ, ਜਿ ਗੁਰਿ ਉਪਦੇਸਿਆ ॥**
**ਤਿਸੁ ਕੀ ਗਈ ਬਲਾਇ, ਮਿਟੇ ਅੰਦੇਸਿਆ ॥** [ਪੰਨਾ ੫੧੯

੨. **ਮੁਕਤੇ ਸੇਵੇ, ਮੁਕਤਾ ਹੋਵੈ ॥** [ਪੰਨਾ ੧੧੬

੩. **ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨੁ ਮੁਕਤਿ ਨ ਪਾਵੈ ॥** [ਪੰਨਾ ੧੩੯੯

**੪. ਸੋ ਮੁਕਤੁ ਨਾਨਕ, ਜਿਸੁ ਸਤਿਗੁਰੁ ਚੰਗਾ ॥ [ਪੰਨਾ ੧੩੦੫**

ਇਥੇ ਮਰਨ ਤੋਂ ਬਾਅਦ ਮੁਕਤੀ ਦੀ ਗਲ ਨਹੀਂ ਚਲ ਰਹੀ। ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ਬੰਧਨਾਂ ਤੋਂ ਆਜ਼ਾਦ ਹੋਣ ਦਾ ਨਾਉਂ ਮੁਕਤੀ ਹੈ।

ਇਸ ਵਿਸ਼ੇ ਤੇ ਪਿਛੇ ਕਈ ਸ਼ਬਦਾਂ ਵਿਚ ਵੀਚਾਰ ਦੀ ਸਾਂਝ ਹੋ ਚੁਕੀ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੀ ਚਰਣੀ ਲਗਿਆਂ ਗੁਰੂ ਦਾ ਸ਼ਬਦ ਪ੍ਰਾਪਤ ਹੋਵੇਗਾ। ਉਸ ਸ਼ਬਦ ਦੀ ਸ਼ਕਤੀ ਨਾਲ ਬੰਧਨਾਂ ਤੋਂ ਛੁਟਕਾਰਾ ਹੋ ਸਕੇਗਾ। ਕਰਮ ਧਰਮ ਕਰਕੇ ਵੀ ਮੁਕਤੀ ਪ੍ਰਾਪਤ ਨਹੀਂ ਹੁੰਦੀ:—

**ਕਰਮ ਧਰਮ ਕਰਿ ਮੁਕਤਿ ਮੰਗਾਹੀ ॥ ਮੁਕਤਿ ਪਦਾਰਥੁ ਸਬਦਿ ਸਲਾਹੀ॥**

**ਬਿਨੁ ਗੁਰ ਸਬਦੈ ਮੁਕਤਿ ਨ ਹੋਈ, ਪਰਪੰਚੁ ਕਰਿ ਭਰਮਾਈ ਹੈ ॥ [ਪੰਨਾ ੧੦੨੪**

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ ॥ ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ ॥ ਜਿਨ ਕਉ ਨਦਰਿ ਕਰਮੁ ਹੋਵੈ, ਹਿਰਦੈ ਤਿਨਾ ਸਮਾਣੀ ॥ ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿਰੰਗਿ, ਜਪਿਹੁ ਸਾਰਿਗਪਾਣੀ ॥ ਕਹੈ ਨਾਨਕੁ ਸਦਾ ਗਾਵਹੁ, ਏਹ ਸਚੀ ਬਾਣੀ ॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਣੀਆਂ, ਸਾਰਿੰਗਪਾਣੀ।

**ਪਦ ਅਰਥ:** ਸਿਰਿ-ਸ਼੍ਰੋਮਣੀ। ਨਦਰਿ-ਮਿਹਰ ਦੀ ਨਜ਼ਰ। ਕਰਮੁ-ਬਖਸ਼ਿਸ਼। ਰੰਗਿ-ਪਿਆਰ ਵਿਚ। ਜਪਿਹੁ-ਜਪਿਓ, ਜਪਦੇ ਰਹੋ। ਸਾਰਿਗਪਾਣੀ-ਜਿਸ ਦੇ ਹੱਥ ਵਿਚ ਧਰਤੀ ਹੈ, ਵਾਹਿਗੁਰੂ।

**ਅਰਥ:** ਆਉ ਜੀ! ਸਤਿਗੁਰੂ ਦੇ ਪਿਆਰੇ ਸਿਖੋ (ਆ ਕੇ) ਸੱਚੀ ਬਾਣੀ ਦਾ ਕੀਰਤਨ ਕਰੋ। ਬਾਣੀ ਤਾਂ (ਜ਼ਰੂਰ) ਗਾਇਨ ਕਰੋ (ਪਰ) ਗੁਰੂ ਦੀ ਬਾਣੀ (ਹੋਵੇ, ਜਿਹੜੀ ਸਭ) ਬਾਣੀਆਂ ਵਿਚੋਂ ਸ਼੍ਰੋਮਣੀ ਬਾਣੀ ਹੈ। ਜਿਨ੍ਹਾਂ ਨੂੰ ਪ੍ਰਭੂ ਦੀ ਨਜ਼ਰ ਅਤੇ ਬਖਸ਼ਿਸ਼ ਹੋਵੇ ਉਨ੍ਹਾਂ ਦੇ ਹਿਰਦੇ ਵਿਚ (ਇਹ ਬਾਣੀ) ਸਮਾਉਂਦੀ ਹੈ। ਜਿਵੇਂ ਚਾਤ੍ਰਿਕ ਸ੍ਵਾਂਤੀ ਬੂੰਦ ਲਈ ਪ੍ਰਿਉ ਪ੍ਰਿਉ ਕਰਦਾ ਹੈ ਤਿਵੇਂ ਹੇ ਸਿਖੋ! ਤੁਸੀਂ ਇਕ ਅੰਮ੍ਰਿਤ (ਰੂਪੀ ਬਾਣੀ) ਨੂੰ ਪੀਵੋ, ਸਦਾ ਹਰੀ ਦੇ ਪਿਆਰ ਵਿਚ (ਸਥਿਰ) ਰਹੋ ਅਤੇ ਸਾਰਿੰਗਪਾਣੀ (ਅਕਾਲ-ਪੁਰਖ) ਨੂੰ ਜਪਦੇ ਰਹੋ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਹੇ ਗੁਰਸਿਖੋ! ਤੁਸੀਂ) ਸਦਾ ਹੀ (ਇਸ ਪਵਿੱਤਰ ਬਾਣੀ ਦਾ) ਕੀਰਤਨ ਕਰੋ, ਇਹੋ ਹੀ ਸੱਚੀ ਬਾਣੀ ਹੈ।੨੩।

ਨੋਟ— ੨੩ ਅਤੇ ੨੪ ਨੰਬਰ ਦਾ ਸਾਰੰਸ਼ ਅਤੇ ਸਿਧਾਂਤ ਇਕੱਠਾ ਅਗੇ ਦਰਜ ਹੈ।

**ਸਤਿਗੁਰੂ ਬਿਨਾ, ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥ ਕਹਦੇ ਕਚੇ ਸੁਣਦੇ ਕਚੇ, ਕਚਂ ੀ ਆਖਿ ਵਖਾਣੀ ॥ ਹਰਿ ਹਰਿ ਨਿਤ ਕਰਹਿ ਰਸਨਾ, ਕਹਿਆ ਕਛੂ ਨ ਜਾਣੀ ॥ ਚਿਤੁ ਕਾ ਹਿਰਿ ਲਇਆ ਮਾਇਆ, ਬੋਲਨਿ ਪਏ ਰਵਾਣੀ ॥ ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਬਿਨਾਂ, ਬਾਝਹੁਂ, ਕਹੰਦੇ, ਕਰਹਿਂ।

**ਪਦ ਅਰਥ:** ਕਹਦੇ-ਪੜ੍ਹਨ ਵਾਲੇ। ਕਚੀ-ਕਚਿਆਂ ਨੇ। ਆਖਿ-ਬੋਲ ਕੇ। ਵਖਾਣੀ-ਆਖੀ, (ਸੁਣਾਈ)। ਕਹਿਆ-ਆਖਿਆ ਹੋਇਆ। ਹਿਰਿ-ਚੁਰਾ ਕੇ, ਠੱਗ ਕੇ। ਰਵਾਣੀ-ਮੂੰਹ ਜ਼ਬਾਨੀ, ਛੇਤੀ ਛੇਤੀ।

**ਅਰਥ:** ਸਤਿਗੁਰੂ ਤੋਂ ਬਿਨਾਂ ਹੋਰ (ਜਿਤਨੀ ਬਾਣੀ ਹੈ ਸਾਰੀ) ਕੱਚੀ ਬਾਣੀ ਹੈ। ਬਾਣੀ ਤਾਂ ਸਤਿਗੁਰੂ ਤੋਂ ਬਿਨਾ ਕੱਚੀ ਹੈ, ਹੋਰ (ਸਾਰੀ) ਕੱਚੀ ਬਾਣੀ ਹੈ। (ਉਸ ਕੱਚੀ ਬਾਣੀ ਨੂੰ) ਪੜ੍ਹਨ ਵਾਲੇ ਕੱਚੇ ਅਤੇ ਸੁਣਨ ਵਾਲੇ ਵੀ ਕੱਚੇ ਹਨ (ਕਿਉਂਕਿ) ਉਹ ਬਾਣੀ ਕੱਚਿਆਂ (ਪਿੱਲਿਆਂ) ਨੇ ਬੋਲ ਕੇ ਉਚਾਰਨ ਕੀਤੀ ਹੈ। (ਕੱਚੇ ਮਨੁੱਖ) ਰਸਨਾ ਦੁਆਰਾ ਤਾਂ ਹਰੀ ਹਰੀ ਕਰਦੇ ਹਨ ਪਰ (ਉਹ ਆਪਣਾ) ਆਖਿਆ ਹੋਇਆ ਬਿਲਕੁਲ ਹੀ ਨਹੀਂ ਸਮਝਦੇ (ਕਿ ਉਹ ਕੀ ਕਹਿ ਰਹੇ ਹਨ)। ਜਿਨ੍ਹਾਂ (ਮਨੁੱਖਾਂ ਦਾ) ਚਿਤ ਮਾਇਆ ਨੇ ਚੁਰਾ ਕੇ (ਠੱਗ) ਲਿਆ ਹੈ, (ਉਹ) ਮੂੰਹ ਜ਼ਬਾਨੀ (ਹਰੀ ਹਰੀ) ਬੋਲਦੇ ਪਏ ਹਨ (ਭਾਵ ਰਟ ਲਾ ਰਹੇ ਹਨ, ਹਿਰਦੇ ਕਰਕੇ ਉਹ ਪ੍ਰਭੂ ਦਾ ਸਿਮਰਨ ਨਹੀਂ ਕਰਦੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ ਤੋਂ ਬਿਨਾਂ ਹੋਰ ਜਿਤਨੀ (ਬਾਣੀ) ਹੈ ਸਭ ਕੱਚੀ ਬਾਣੀ ਹੈ।੨੪।

# ਸਾਰੰਸ਼ ਅਤੇ ਸਿਧਾਂਤ

## *(ਸੱਚੀ ਬਾਣੀ ਅਤੇ ਕੱਚੀ ਬਾਣੀ ਦਾ ਨਿਰਣਾ)*

ਅਨੰਦੁ ਬਾਣੀ ਦੇ ਦਾਤੇ ਸ੍ਰੀ ਗੁਰੂ ਅਮਰਦਾਸ ਜੀ ਨੇ ੨੩ਵੀਂ ਤੇ ੨੪ਵੀਂ ਪਉੜੀ ਰਾਹੀਂ ਗੁਰਸਿੱਖ ਪੁਤਰਾਂ ਨੂੰ ਜੋ ਆਦੇਸ਼ ਅਤੇ ਉਪਦੇਸ਼ ਦਿੱਤਾ ਹੈ ਉਹ ਸਾਵਧਾਨ ਹੋ ਕੇ ਇਕਾਗਰ ਚਿਤ ਨਾਲ ਸੁਣਨ ਵਾਲਾ ਹੈ:-

**ੳ) ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ ॥**
**ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ ॥**

**ਅ) ਸਤਿਗੁਰੂ ਬਿਨਾ, ਹੋਰ ਕਚੀ ਹੈ ਬਾਣੀ ॥**
**ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥**

ਇਹ ਹੁਕਮਾਉ ਰੂਪ ਪੰਕਤੀਆਂ ਕੇਵਲ ਪੜ੍ਹਨ ਅਤੇ ਸੁਣਨ ਤਕ ਹੀ ਸੀਮਤ ਨਹੀਂ ਰਹੀਆਂ, ਗੁਰਸਿੱਖਾਂ ਦੇ ਹਿਰਦਿਆਂ ਉਤੇ ਉਕਰੀਆਂ ਹੀ ਨਹੀਂ ਗਈਆਂ, ਸਗੋਂ ਤਰਾਸ਼ੀਆਂ ਗਈਆਂ ਹਨ। ਇਹ ਪਾਵਨ ਪੰਕਤੀਆਂ ਸੱਚੀ ਅਤੇ ਕੱਚੀ ਬਾਣੀ ਦਾ ਨਿਰਣਾ ਕਰਨ ਲਈ ਮੀਲ ਪੱਥਰ ਦਾ ਕੰਮ ਦਿੰਦੀਆਂ ਹਨ।

ਸਿੱਖ ਇਤਿਹਾਸ ਇਹ ਸਿੱਧ ਕਰਦਾ ਹੈ ਕਿ ਗੁਰੂ ਨਾਨਕ ਕਾਲ ਵਿਚ ਹੀ ਗੁਰੂ ਘਰ ਦੇ ਵਿਰੋਧੀਆਂ ਅਤੇ ਗੁਰ-ਗੱਦੀ ਨੂੰ ਪ੍ਰਾਪਤ ਕਰਨ ਦੇ ਇੱਛਾ-ਧਾਰੀਆਂ ਨੇ ਸੱਚੀ ਬਾਣੀ ਵਿਚ ਕੱਚੀ ਬਾਣੀ ਰਲਾਉਣ ਦਾ ਕੰਮ ਆਰੰਭ ਦਿੱਤਾ ਸੀ। ਵਿਉਂਤ ਇਹ ਵਰਤਦੇ ਸਨ ਕਿ ਆਪਣਾ ਨਾਮ ਦੇਣ ਦੀ ਥਾਂ 'ਨਾਨਕ' ਨਾਮ ਦਾ ਪ੍ਰਯੋਗ ਕਰਦੇ ਸਨ ਤਾਂ ਜੋ ਕਿਸੇ ਸਿੱਖ ਦੇ ਹਿਰਦੇ ਵਿਚ ਕਿਸੇ ਪ੍ਰਕਾਰ ਦੀ ਸ਼ੰਕਾ ਨਾ ਉਠੇ ਅਤੇ ਕੋਈ ਸਿੱਖ ਵਿਰੋਧ ਨਾ ਕਰ ਸਕੇ।

'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਵਿਚ ਭਾਈ ਕੇਸਰ ਸਿੰਘ ਛਿੱਬਰ ਨੇ ਸੱਚੀ ਬਾਣੀ ਵਿਚ ਕੱਚੀ ਬਾਣੀ ਦੇ ਰਲਾਉਣ ਬਾਰੇ ਆਪਣੀ ਗਵਾਹੀ ਇਉਂ ਦਿਤੀ ਹੈ:--

ਮਿਹਰਵਾਨ ਪੁਤ੍ਰ ਪ੍ਰਿਥੀਏ ਦਾ ਕਬੀਸਰੀ ਕਰੇ ।
ਪਾਰਸੀ, ਹਿੰਦਵੀ, ਸਹਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ,
ਤਿਨ ਭੀ ਬਾਣੀ ਬਹੁਤ ਬਣਾਈ,
ਭੋਗੁ ਗੁਰੂ ਨਾਨਕ ਦੇਵ ਜੀ ਦਾ ਹੀ ਪਾਈ ॥੮੭॥
ਮੀਣਿਆ ਭੀ ਪੁਸਤਕ ਇਕ ਗ੍ਰੰਥ* ਬਣਾਇਆ ॥
ਚਹੁੰ ਪਾਤਸਾਹੀਆ ਦੇ ਸਬਦ ਬਾਣੀ ਲਿਖਿ ਵਿਚ ਪਾਇਆ ॥
ਬਚਨ ਕੀਤਾ ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ ॥
ਮੀਣੇ ਪਾਣ ਲੱਗੇ ਨੀ ਰਲਾ, ਸੋ ਨਿਆਰੀ ਕਰ ਧਰੀਏ ॥

ਸਿੱਖਾਂ ਦੀ ਭਗਤ ਮਾਲਾ ਦੇ ਪੰਨਾ ੧੨੯ ਉਤੇ ਦਰਜ ਹੈ। 'ਜੀ ਸਾਚੇ ਪਾਤਿਸ਼ਾਹ! ਗੁਰੂ ਕੀ ਬਾਣੀ ਨੂੰ ਸੁਣ ਕੇ ਤੇ ਭੈ ਪ੍ਰਾਪਤ ਹੁੰਦਾ ਹੈ ਅਤੇ ਪ੍ਰਿਥੀ ਮਲੁ, ਮਹਾਂਦੇਉ ਅਤੇ ਹੋਰ ਸੋਢੀਆਂ ਬਾਣੀ ਕਰਕੇ ਵਿਚ ਗੁਰੂ ਨਾਨਕ ਦੇਵ ਜੀ ਦਾ ਭੋਗੁ ਪਾਇਆ ਹੈ। ਉਨ੍ਹਾਂ ਦੀਆਂ ਬਾਣੀਆਂ ਨੂੰ ਸੁਣਕੈ ਮਨ ਵਿਚ ਅਭਿਮਾਨ ਅਤੇ ਚੁਤਰਾਈ ਵਧਦੀ ਹੈ। ਤਾਂ ਬਚਨੁ ਹੋਇਆ, ਭਾਈ ਗੁਰਦਾਸ! ਹੁਣ ਤਾਂ ਬਾਣੀਆਂ ਨੂੰ ਸਿਖ ਜਾਣਦੇ ਹੈਨਿ ਅਤੇ ਅਗੇ ਜੋ ਹੋਵਨਗੇ ਸੋ ਪਛਾਣਨਗੇ ਨਹੀਂ, ਜੋ ਗੁਰੂ ਕੀ ਬਾਣੀ ਕੌਨ ਹੈ ਅਤੇ ਬਾਹਰਿ ਦੀ ਬਾਣੀ ਕੌਨ ਹੈ, ਤਾਂ ਤੇ ਸਭ ਬਾਣੀਆਂ ਇਕੱਠੀਆਂ ਕਰਕੇ ਗ੍ਰੰਥ ਜੀ ਦੀ ਬੀੜ ਕੀਚੈ ਤੇ ਅਖਰ ਭੀ ਗੁਰਮੁਖੀ ਸੁਗਮ ਕੀਚਨ।'

ਸ. ਜੀ. ਬੀ. ਸਿੰਘ ਕਰਤਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ' ਨੇ ਇਸ ਬਾਰੇ ਆਪਣੇ ਵੀਚਾਰ ਇਉਂ ਪ੍ਰਗਟਾਏ ਹਨ:

'ਗੁਰੂ ਨਾਨਕ ਸਾਹਿਬ ਦੇ ਨਾਮ ਪੁਰ ਬਾਣੀ ਰਚਣੀ ਤਾਂ ਸਾਧਾਂ ਫਕੀਰਾਂ ਨੇ ਉਹਨਾਂ ਦੇ ਵੇਲੇ ਹੀ ਸ਼ੁਰੂ ਕਰ ਦਿਤੀ ਸੀ ਅਤੇ ਗੁਰੂ ਅਰਜਨ ਦੇਵ ਜੀ ਦੇ ਵੇਲੇ ਤਕ ਪੌਣੀ ਸਦੀ ਹੋਰ ਏਸੇ ਠਗੀ ਵਿਚ ਲੰਘ ਚੁਕੀ ਸੀ। ਜੇਕਰ ਗੋਸਟਾਂ ਅਤੇ ਸਾਖੀਆਂ ਆਦਿ ਤੋਂ ਜਾਂਚ ਕਰੀਏ ਤਦ ਇਹ ਨਕਲੀ ਬਾਣੀ ਲਗਪਗ ਉਤਨੀ ਹੀ ਬਣ ਚੁਕੀ ਸੀ ਜਿੰਨੀ ਕੁ ਖੁਦ ਗੁਰੂ ਸਾਹਿਬ ਦੀ ਆਪਣੀ ਰਚੀ ਅਸਲੀ ਬਾਣੀ ਅਤੇ ਦੋਵੇਂ ਤਰ੍ਹਾਂ ਦੀਆਂ ਬਾਣੀਆਂ ਨਕਲੀ ਵੀ ਤੇ ਅਸਲੀ ਵੀ ਸਿੱਖਾਂ ਵਿਚ ਇਕੋ ਜਿਹੀਆਂ ਫੈਲੀਆਂ ਹੋਈਆਂ ਸਨ। ਕੋਈ ਗ੍ਰੰਥ ਜਾਂ ਪੋਥੀ ਜਿਸ ਵਿਚ ਅਸਲੀ ਗੁਰਬਾਣੀ ਇਕਠੀ ਕੀਤੀ ਹੋਵੇ ਸਿੱਖਾਂ ਪਾਸ ਮੌਜੂਦ ਨਹੀਂ ਸੀ ਜਿਸਦੀ ਮਦਦ ਨਾਲ ਕਿ ਉਹ ਨਕਲੀ ਅਤੇ ਅਸਲੀ ਬਾਣੀ ਵਿਚ ਪਹਿਚਾਣ ਕਰ ਸਕਣ। ਬਾਣੀ ਬਹੁਤ ਕਰਕੇ ਜ਼ਬਾਨੀ ਹੀ ਚਲੀ ਆਉਂਦੀ ਸੀ ਜਿਸ ਕਰਕੇ ਅਸਲੀ ਬਾਣੀ ਵਿਚ ਵੀ ਸਹਿਜ ਸੁਭਾ ਲਫ਼ਜ਼ੀ ਫ਼ਰਕ ਪੈਂਦੇ ਜਾਂਦੇ ਸਨ। ਇਹ ਇਕ ਕੁਦਰਤੀ ਗੱਲ ਸੀ।

*ਇਕ ਸਿਖ ਬੋਲਯੋ ਜੋਰਿ ਕਰੁ, ਗੁਰ ਜੀ ਸੁਨਿ ਲੀਜੈ ॥
ਪ੍ਰਿਥੀਆ ਆਦਿਕ ਅਪਰ ਬਹੁ, ਤਿਨ ਕਰਮ ਲਖੀਜੈ ॥
ਆਪ ਬਨਾਵਤ ਸਬਦ ਕੋ, ਨਿਜ ਬੁਧਿ ਅਨੁਸਾਰੀ ॥
ਸ੍ਰੀ ਨਾਨਕ ਕੋ ਨਾਮ ਸੁਭ, ਧਰਿ ਦੇਤ ਮਝਾਰੀ ॥ (ਗੁਰ ਪ੍ਰਤਾਪ ਸੂਰਯ ਰਾਸਿ ੩, ਅੰਸ ੩੨)

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਪ੍ਰਿਥੀ ਚੰਦ ਦੇ ਪੁਤਰ ਮਿਹਰਬਾਨ ਜੀ ਅਤੇ ਮਿਹਰਬਾਨ ਦੇ ਪੁਤਰ ਹਰਿ ਅਤੇ ਚਤੁਰਭੁਜ ਦੀਆਂ ਪੋਥੀਆਂ ਵਿਚ ਭੀ 'ਨਾਨਕ ਨਾਮ' ਨਾਲ ਬਹੁਤ ਥਾਵਾਂ ਤੇ ਕਚੀ ਬਾਣੀ ਦਰਜ ਹੈ।

ਕਈ ਚਤੁਰ ਮਨੁੱਖ ਇਹ ਆਖਦੇ ਹਨ ਕਿ 'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ' ਵਾਲੀ ਪੰਕਤੀ ਵੇਦਾਂ, ਸਿਮ੍ਰਤੀਆਂ, ਸ਼ਾਸ਼ਤਰਾਂ ਅਤੇ ਪੁਰਾਣਾਂ ਤੇ ਲਾਗੂ ਨਹੀਂ ਹੁੰਦੀ ਕਿਉਂਕਿ ਇਹ ਪੰਕਤੀ ਸਚੀ ਬਾਣੀ ਚ' ਰਲਾ ਪਾਉਣ ਵਾਲੇ ਗੁਰੂ ਦੇ ਵਿਦਰੋਹੀਆਂ ਦੇ ਭੈੜੇ ਵਤੀਰੇ ਨੂੰ ਮੁਖ ਰਖ ਕੇ ਉਚਾਰਨ ਕੀਤੀ ਗਈ ਸੀ ਪਰ ਗੁਰਬਾਣੀ ਦਾ ਅਧਿਐਨ ਕਰਨ ਮਗਰੋਂ ਵੇਦ-ਬਾਣੀ ਤੇ ਗੁਰਬਾਣੀ ਦਾ ਅੰਤਰ ਅਤੇ ਗੁਰੂ ਸਾਹਿਬ ਵਲੋਂ ਟਿਪਣੀ ਸਪਸ਼ਟ ਰੂਪ ਵਿਚ ਉਘੜ ਕੇ ਸਾਹਮਣੇ ਆਉਂਦੀ ਹੈ:–

**ਕਥਾ ਕਹਾਣੀ ਬੇਦਂ ੀ ਆਣੀ ਪਾਪੁ ਪੁੰਨੁ ਬੀਚਾਰੁ ॥**

**ਦੇ ਦੇ ਲੈਣਾ ਲੈ ਲੈ ਦੇਣਾ, ਨਰਕਿ ਸੁਰਗਿ ਅਵਤਾਰ ॥** [ਪੰਨਾ ੧੨੪੩

ਇਸ ਸਲੋਕ ਵਿਚ ਗੁਰਮਤਿ ਵੀਚਾਰ ਇਹ ਹਨ ਕਿ ਵੇਦਾਂ ਤੋਂ ਲੋਕਾਂ ਨੂੰ ਅਗਵਾਈ ਨਹੀਂ ਮਿਲ ਸਕਦੀ, ਕਿਉਂਕਿ ਉਹਨਾਂ ਵਿਚ ਕਰਮ ਕਾਂਡ ਅਤੇ ਉਚੀਆਂ-ਨੀਵੀਆਂ ਜਾਤਾਂ ਦੇ ਭਰਮ ਦਾਨ ਲੈਣ ਦੇਣ, ਪਾਪ ਪੁੰਨ ਅਤੇ ਨਰਕਾਂ ਸੁਰਗਾਂ ਦੇ ਵੀਚਾਰ ਭਰੇ ਪਏ ਹਨ। ਬ੍ਰਹਮ-ਗਿਆਨ ਅਤੇ ਲਿਵ ਵਾਲੀਆਂ ਗੱਲਾਂ ਕੇਵਲ ਸਤਿਗੁਰੂ ਦੀ ਸੱਚੀ ਬਾਣੀ ਹੀ ਦਸਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੬੨ ਉਤੇ 'ਮਹਲਾ ੩ ਗਉੜੀ ਬੈਰਾਗਣਿ ॥ ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ, ਕਿਆ ਧਰਤੀ ਮਧੇ ਪਾਣੀ ਨਾਹੀ' ਵਾਲੇ ਸ਼ਬਦ ਦਾ ਇਤਿਹਾਸਕ ਪਿਛੋਕੜ ਇਹ ਦਸਿਆ ਜਾਂਦਾ ਹੈ ਕਿ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਹਰਿਦੁਆਰ ਗਏ ਤਾਂ ਆਪ ਪਾਸੋਂ ਉਥੋਂ ਦੇ ਪੰਡਤਾਂ ਨੇ ਪ੍ਰਸ਼ਨ ਪੁਛਿਆ 'ਗੁਰੂ ਜੀ? ਜਦੋਂ ਸੰਸਕ੍ਰਿਤ ਵਿਚ ਪਹਿਲਾਂ ਹੀ ਵੇਦਾਂ-ਸ਼ਾਸਤਰਾਂ ਦੀ ਬਾਣੀ ਮੌਜੂਦ ਸੀ ਤਾਂ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਬਾਣੀ ਰਚਨ ਦੀ ਕੀ ਲੋੜ ਸੀ? ਕੀ ਵੇਦ-ਬਾਣੀ ਮਨੁੱਖਤਾ ਦਾ ਕਲਿਆਣ ਨਹੀਂ ਕਰ ਸਕਦੀ ਸੀ? ਆਪ ਜੀ ਨੇ ਉਤਰ ਦਿਤਾ 'ਪੰਡਤ ਜੀ! ਧਰਤੀ ਵਿਚ ਪਾਣੀ ਤਾਂ ਬਹੁਤ ਹੈ ਪਰ ਬਦਲ ਫਿਰ ਭੀ ਵਸਦਾ ਹੈ, ਇਹ ਕਿਉਂ ਵਸਦਾ ਹੈ? ਕੀ ਇਸ ਨੂੰ ਗਿਆਨ ਨਹੀਂ ਕਿ ਖੂਹ, ਨਦੀਆਂ ਨਾਲੇ ਅਤੇ ਸਮੁੰਦਰ ਵੀ ਸੰਸਾਰ ਵਿਚ ਮੌਜੂਦ ਹਨ' ਅਸਲੀਅਤ ਇਹ ਹੈ ਕਿ ਧਰਤੀ ਧਰਤੀ ਦੇ ਪਾਣੀ ਨਾਲ ਇਤਨੀ ਛੇਤੀ ਨਹੀਂ ਪੁੰਗਰਦੀ ਜਿਤਨੀ ਕਿ ਮੀਂਹ ਦੇ ਪਾਣੀ ਨਾਲ ਪੁੰਗਰਦੀ ਹੈ ਤੇ ਫਲਦੀ ਹੈ। ਬੋਲੀ ਕੋਈ ਵੀ ਪਵਿੱਤਰ ਜਾਂ ਅਪਵਿੱਤਰ ਨਹੀਂ ਹੁੰਦੀ, ਉਸ ਵਿਚ ਦਿਤੇ ਵੀਚਾਰ ਹੀ ਆਦਰ ਅਤੇ ਸਤਿਕਾਰ ਦਾ ਪ੍ਰਤੀਕ ਹੁੰਦੇ ਹਨ। ਜਿਵੇਂ ਬਦਲ ਵਿਚ ਪਾਣੀ ਅਤੇ ਪਾਣੀ ਵਿਚ ਬੱਦਲ ਸਮਾਇਆ ਹੋਇਆ ਹੈ ਇਸੇ ਤਰ੍ਹਾਂ ਗੁਰੂ ਅਤੇ ਪਰਮੇਸ਼ਰ ਸਮ ਰੂਪ ਹਨ: 'ਗੁਰੁ ਪਰਮੇਸਰੁ ਏਕੋ ਜਾਣੁ॥' (ਪੰਨਾ ੮੬੪) ਭਾਈ ਗੁਰਦਾਸ ਜੀ ਦੀ ਰਚਿਤ ਪੰਕਤੀ 'ਸਿਧ ਤੰਤ੍ਰ ਮੰਤ੍ਰ ਕਰ ਝੜ ਪਏ, ਸਬਦ ਗੁਰੂ ਕੇ ਕਲਾ ਛਪਾਈ' ਤੋਂ ਪ੍ਰਗਟ ਹੈ ਕਿ ਗੁਰਬਾਣੀ ਦੀ ਆਮ ਸ਼ਕਤੀ ਅਗੇ ਸਭ ਰਚਨਾਵਾਂ ਫਿਕੀਆਂ ਅਤੇ ਫੋਕੀਆਂ ਸਨ। ਗੁਰਬਾਣੀ ਦਾ ਵਧਦਾ ਪ੍ਰਤਾਪ ਦੇਖ ਕੇ ਕਈ ਵੇਦਾਂਤੀ ਭੀ ਘਬਰਾ ਗਏ ਸਨ ਅਜਿਹੇ ਘਬਰਾਏ ਹੋਏ ਲੋਕਾਂ ਨੇ ਹੀ ਅਜਿਹਾ ਵੀਚਾਰ ਪ੍ਰਚਲਤ ਕੀਤਾ ਹੋਵੇਗਾ ਕਿ ਗੁਰੂ ਅਮਰ ਦਾਸ ਜੀ ਦੇ ਅੰਮ੍ਰਿਤ ਬਚਨ 'ਸਤਿਗੁਰੂ ਬਿਨਾ ਹੋਰੁ ਕਚੀ ਹੈ ਬਾਣੀ' ਗੁਰੂ ਕਾਲ ਦੇ ਕਵੀਆਂ ਨਾਲ ਸੰਬੰਧਤ ਹਨ, ਵੇਦਾਂ, ਸ਼ਾਸਤਰਾਂ ਨਾਲ ਨਹੀਂ।

ਅਨੰਦ ਸਾਹਿਬ ਵਿਚ ਹੇਠ ਲਿਖੀ ਪਉੜੀ ਇਸ ਮਸਲੇ ਤੇ ਆਪਣਾ ਫੈਸਲਾ ਇਉਂ ਦਿੰਦੀ ਹੈ:

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ ॥**

**ਤਤੈ ਸਾਰ ਨ ਜਾਣੀ ਗੁਰੂ ਬਾਝਹੁ, ਤਤੈ ਸਾਰ ਨ ਜਾਣੀ ॥**

ਇਸ ਵਿਚ ਸ਼ੱਕ ਨਹੀਂ ਕਿ ਗੁਰਬਾਣੀ ਵਿਚ ਵੇਦਾਂ ਪੁਰਾਣਾਂ ਅਤੇ ਸਿਮ੍ਰਤੀਆਂ ਦਾ ਜ਼ਿਕਰ ਆਇਆ ਹੈ ਪਰ ਉਹ ਵੇਦ ਧਰਮ ਦੇ ਸ਼ਰਧਾਲੂਆਂ ਜਾਂ ਸ਼ਰਧਾ ਭਾਵਨੀ ਰਖਣ ਵਾਲੇ ਰੂਪ ਵਿਚ ਨਹੀਂ ਆਇਆ। 'ਦੋਹਿਤਾ ਬਾਣੀ ਕਾ ਬੋਹਿਥਾ' ਵਰ ਦੇਣ ਵਾਲੇ ਦਾਤੇ ਨੇ ਵੇਦਾਂ ਦੇ ਸਿਧਾਂਤ ਨੂੰ ਬਿਲਕੁਲ ਨਹੀਂ ਅਪਣਾਇਆ ਅਤੇ ਨਾ ਹੀ ਧੁਰ ਕੀ ਬਾਣੀ ਨਾਲ ਤੁਲਨਾ ਦਿਤੀ ਹੈ। ਪੰਚਮ ਗੁਰਦੇਵ ਜੀ ਨੇ ਇਸ ਵਿਸ਼ੇ ਤੇ ਕਿਸੇ ਪ੍ਰਕਾਰ ਦਾ ਕੋਈ ਭਰਮ ਰਹਿਣ ਹੀ ਨਹੀਂ ਦਿੱਤਾ:--

੧. **ਚਤੁਰ ਬੇਦ ਮੁਖ ਬਚਨੀ ਉਚਰੈ, ਆਗੈ ਮਹਲੁ ਨ ਪਾਈਐ ॥** [ਪੰਨਾ ੨੧੬

੨. **ਪੜੇ ਰੇ ਸਗਲ ਬੇਦ, ਨਹ ਚੂਕੈ ਮਨ ਭੇਦ,**
**ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥** [ਪੰਨਾ ੬੮੭

੩. **ਬੇਦ ਕਤੇਬ ਸਿਮ੍ਰਿਤਿ ਸਭ ਸਾਸਤ ਇਨ੍ਹ ਪੜਿਆ ਮੁਕਤਿ ਨ ਹੋਈ ॥** [ਪੰਨਾ ੭੪੭

ਮਨੁੱਖੀ ਜੀਵਨ ਨੂੰ ਚਾਰ ਆਸ਼ਰਮਾਂ ਵਿਚ ਵੰਡਣ ਵਾਲੇ ਵੇਦ-ਪਾਠੀ ਹੀ ਸਨ ਪਰ ਗੁਰੂ ਜੀ ਨੇ ਇਸ ਵੀਚਾਰ ਨੂੰ ਸਵੀਕਾਰ ਹੀ ਨਹੀਂ ਕੀਤਾ। ਗੁਰਮਤਿ ਵਿਚ ਗ੍ਰਿਹਸਤ ਆਸ਼ਰਮ ਦੀ ਪਰਧਾਨਤਾ ਹੈ ਕਿਉਂਕਿ ਜੀਵ ਧਰਮ ਦੀ ਕਿਰਤ ਕਰਕੇ ਵੰਡਣ ਵਾਲਾ ਪਰਉਪਕਾਰੀ ਜੀਵਨ ਬਤੀਤ ਕਰ ਸਕਦਾ ਹੈ ਸੰਸਾਰ ਵਿਚ ਰਹਿੰਦੇ ਹੋਏ ਕਾਰ-ਵਿਹਾਰ ਕਰਦਿਆਂ ਕਰਤਾਰ ਨੂੰ ਚਿਤ ਵਿਚ ਵਸਾਉਣਾ ਸਭ ਤੋਂ ਵੱਡਾ ਧਰਮ ਹੈ ਅਤੇ ਇਹੋ ਹੀ ਪਰਵਾਣ ਹੋਣ ਦੀ ਵੱਡੀ ਨਿਸ਼ਾਨੀ ਹੈ:--

**ਨਾਨਕ, ਨਾਮੁ ਵਸਿਆ ਜਿਸੁ ਅੰਤਰਿ, ਪਰਵਾਣੁ ਗਿਰਸਤ ਉਦਾਸਾ ਜੀਉ ॥** [ਪੰਨਾ ੧੦੮

ਭਾਵੇਂ ਵੇਦ ਤਿੰਨਾ ਗੁਣਾ ਦੇ ਵਿਸਥਾਰ ਤੇ ਕਰਮ-ਕਾਂਡਾਂ ਦੀ ਜਕੜ ਵਿਚ ਹਨ ਪਰ ਇਨ੍ਹਾਂ ਨੂੰ ਨਾਮ ਤੋਂ ਖਾਲੀ ਕਹਿਣਾ ਵੀ ਅਨਿਆ ਵਾਲੀ ਗੱਲ ਹੈ। ਕਿਉਂਕਿ 'ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ' ਵਾਲੀ ਪੰਕਤੀ ਇਸ ਵੀਚਾਰ ਉਤੇ ਆਪਣੀ ਛਾਪ ਲਾਉਂਦੀ ਹੈ। ਵੇਦਾਂ ਵਿਚ ਨਾਮ ਦੀ ਗੱਲ ਸੰਕੇਤ ਮਾਤਰ ਕੀਤੀ ਗਈ ਹੈ। ਵੇਦਾਂ ਦੀ ਬਾਣੀ ਕਥਾ ਕਹਾਣੀ ਹੈ ਪਰ ਗੁਰਬਾਣੀ ਨਿਰੋਲ 'ਸਚ ਕੀ ਬਾਣੀ ਨਾਨਕ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ ॥ (ਪੰਨਾ ੧੨੩) ਦੀ ਪ੍ਰਤੀਕ ਹੈ।

ਸਚੀ ਅਤੇ ਕਚੀ ਬਾਣੀ ਦੀ ਜੋ ਪਰਿਭਾਸ਼ਾ ਗੁਰੂ ਅਮਰਦਾਸ ਜੀ ਨੇ ਘੜੀ ਹੈ ਉਸ ਵਿਚ ਸੰਸਾਰ ਦਾ ਕੋਈ ਵੱਡੇ ਤੋਂ ਵੱਡਾ ਵਿਦਵਾਨ ਜਾਂ ਸੰਤ ਵੀ ਵਾਧਾ ਘਾਟਾ ਨਹੀਂ ਕਰ ਸਕਦਾ। ਬੁਧੀ ਜੀਵੀਆਂ ਦਾ ਇਹ ਆਖਣਾ ਕਿ ਜਿਸ ਰਚਨਾ ਵਿਚ ਸੱਚ ਦਾ ਝਲਕਾਰਾ ਵੱਜੇ ਉਹ 'ਸਚੀ ਬਾਣੀ' ਅਤੇ ਇਸ ਦੇ ਉਲਟ ਜਿਸ ਵਿਚੋਂ ਕੂੜ ਪ੍ਰਗਟ ਹੋਵੇ, ਉਹ 'ਕੱਚੀ ਬਾਣੀ' ਹੈ, ਇਹ ਪਰਿਭਾਸ਼ਾ ਨਾ-ਮੁਕੰਮਲ ਹੈ। ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਇਸ ਬਾਰੇ ਇਉਂ ਦਰਸਾਇਆ ਹੈ:--

**ਸਚੀ ਬਾਣੀ-ਵਿ. ਸਤਯ ਦਾ ਪ੍ਰਕਾਸ਼ ਕਰਨ ਵਾਲੀ ਬਾਣੀ।**

**੨-ਅਸਤਯ ਰਹਿਤ ਸਤਯ ਰੂਪ ਬਾਣੀ।**

ਸੰਗਯਾ- ਗੁਰਬਾਣੀ **'ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥ (ਅਨੰਦੁ)**

ਸੋ 'ਸਚੀ ਬਾਣੀ' ਤੋਂ ਭਾਵ 'ਗੁਰਬਾਣੀ' ਹੈ। ਹੋਰ ਕਿਸੇ ਵਿਅਕਤੀ ਦੀ ਕਵਿਤਾ ਜਿਸ ਵਿਚ ਭਾਵੇਂ ਨਿਰੋਲ ਸਚ ਹੀ ਕਿਉਂ ਨਾ ਹੋਵੇ, ਸਚੀ ਬਾਣੀ ਦੀ ਪਰਿਭਾਸ਼ਾ ਵਿਚ ਨਹੀਂ ਆ ਸਕਦੀ। ਗੁਰੂ ਦੀ ਪਹੁੰਚ ਤਕ ਕਿਸੇ ਸੁਰਤੇ ਦੀ ਪਹੁੰਚ ਨਹੀਂ ਹੋ ਸਕਦੀ। ਇਸ ਲਈ ਉਸ ਦੀ ਰਚਨਾ ਨੂੰ 'ਸਚੀ ਬਾਣੀ' ਆਖਣਾ ਭੁੱਲ ਹੈ।

ਸੱਚੀ ਬਾਣੀ ਦਾ ਕਿਸੇ ਇਕ ਸੰਪਰਦਾ ਨਾਲ ਸੰਬੰਧ ਨਹੀਂ ਹੁੰਦਾ, ਸਾਰਿਆਂ ਲਈ ਸਾਂਝੀ ਹੁੰਦੀ ਹੈ, ਕਿਉਂਕਿ ਗੁਰੂ ਜੀ ਦੇ ਵਾਕ ਹਨ:–

**ਨਾਨਕ, ਸਤਿਗੁਰੁ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ ॥** [ਪੰਨਾ ੭੨

ਇਸ ਲਈ ਗੁਰੂ ਨਾਨਕ ਦੇਵ ਜੀ ਦੇ ਸਿੱਖ ਸਿਵਾਏ ਸੱਚੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾ ਹੋਰ ਕਿਸੇ ਦੇਹਧਾਰੀ ਨੂੰ ਆਪਣਾ ਇਸ਼ਟਦੇਵ (ਗੁਰੂ) ਨਹੀਂ ਮੰਨਦੇ। ਦੇਹਧਾਰੀ ਗੁਰੂ ਦੀ ਧਾਰਨਾ ਨਾਮ ਧਾਰੀਆਂ, ਨਿਰੰਕਾਰੀਆਂ, ਰਾਧਾ ਸੁਆਮੀਆਂ, ਨੀਲ ਧਾਰੀਆਂ ਅਥਵਾ ਅਖੌਤੀ ਸਾਧਾਂ ਸੰਤਾਂ ਨੇ ਖੜੀ ਕੀਤੀ ਹੋਈ ਹੈ ਬਾਕੀ ਸਾਰਾ ਸਿੱਖ ਜਗਤ 'ਸੱਚੀ ਬਾਣੀ' ਦੇ ਆਦੇਸ਼ ਅਨੁਸਾਰ ਗੁਰਬਾਣੀ ਨੂੰ ਹੀ ਗੁਰੂ ਮੰਨਦਾ ਹੈ:–

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**

**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥** [ਪੰਨਾ ੯੮੨

ਸੱਚੀ ਬਾਣੀ ਕੇਵਲ ਸੱਚੇ ਸਤਿਗੁਰਾਂ ਦੀ ਹੈ ਜਿਨ੍ਹਾਂ ਦੀ ਕਥਨੀ ਤੇ ਕਰਣੀ ਵਿਚ ਕੋਈ ਅੰਤਰ ਨਹੀਂ ਹੈ। ਸੱਚੀ ਬਾਣੀ ਸਤਿਗੁਰਾਂ ਨੂੰ ਧੁਰੋਂ ਆਪਣੇ ਖਸਮ ਦੀ ਭੇਜੀ ਹੋਈ ਅਨੁਭਵ ਮੰਡਲ ਵਿਚ ਪ੍ਰਕਾਸ਼ਮਾਨ ਹੋਈ ਹੈ ਜਿਵੇਂ ਕਿ ਪਵਿੱਤਰ ਵਾਕ ਹਨ:–

੧. **ਹਉ ਆਪਹੁ ਬੋਲਿ ਨ ਜਾਣਦਾ, ਮੈ ਕਹਿਆ ਸਭੁ ਹੁਕਮਾਉ ਜੀਉ ॥** [ਪੰਨਾ ੭੬੩

੨. **ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥** [ਪੰਨਾ ੭੨੨

੩. **ਧੁਰ ਕੀ ਬਾਣੀ ਆਈ, ਤਿਨਿ ਸਗਲੀ ਚਿੰਤ ਮਿਟਾਈ ॥** [ਪੰਨਾ ੬੨੮

੪. **ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ,**
**ਹਰਿ ਕਰਤਾ ਆਪਿ ਮੁਹਹੁ ਕਢਾਏ ॥** [ਪੰਨਾ ੩੦੮

੫. **ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥**
**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ, ਇਉ ਆਤਮ ਰਾਮੈ ਲੀਨਾ ਹੇ॥** [ਪੰ. ੧੦੨੮

ਸੱਚੀ ਬਾਣੀ ਦੀ ਇਹ ਨਿਸ਼ਾਨੀ ਹੈ ਕਿ ਉਹ ਸਰਬਕਾਲ 'ਸਚੁ ਖਾਣਾ ਸਚੁ ਪੈਨਣਾ, ਟੇਕ ਨਾਨਕ ਸਚੁ ਕੀਤੁ ॥ (ਪੰਨਾ ੪੪) ਦਾ ਪੈਗਾਮ ਦਿੰਦੀ ਹੈ। ਜਗਤ ਜਲੰਦੇ ਨੂੰ ਸ਼ਾਂਤ ਰੂਪ ਸ਼ਕਤੀ ਨਾਲ ਠਾਰਦੀ ਹੈ। ਇਸ ਵਿਚ ਸੰਦੇਹ ਨਹੀਂ ਕਿ ਆਤਮਦਰਸ਼ੀ ਪੁਰਸ਼ਾਂ ਦੀ ਬਾਣੀ ਸੱਚੀ ਹੁੰਦੀ ਹੈ ਜਿਵੇਂ ਗੁਰਬਾਣੀ ਵਿਚ ਭੀ ਅੰਕਿਤ ਹੈ:-

**ਸਬਦੌ ਹੀ ਭਗਤ ਜਾਪਦੇ, ਜਿਨ ਕੀ ਬਾਣੀ ਸਚੀ ਹੋਇ ॥** [ਪੰਨਾ ੪੨੯

ਪਰ ਸਮੂਹ ਜਗਤ ਦੇ ਜਿਗਿਆਸੂਆਂ ਨੂੰ ਉਨ੍ਹਾਂ ਭਗਤਾਂ ਅਤੇ ਮਹਾਂ ਪੁਰਸ਼ਾਂ ਦੀਆਂ ਰਚਨਾਵਾਂ ਦਾ ਪੂਰਾ ਸਤਿਕਾਰ ਕਰਨਾ ਚਾਹੀਦਾ ਹੈ ਜਿਨ੍ਹਾਂ ਦੇ ਅੰਦਰ ਬਾਹਰ ਸੱਚ ਹੈ। ਸਾਕਤ ਪੁਰਸ਼ਾਂ ਦੀ ਬਾਣੀ ਸਦਾ ਕੱਚੀ ਹੁੰਦੀ ਹੈ। ਕੱਚੀ ਬਾਣੀ ਹਉਮੈ ਅਤੇ ਵੈਰ ਵਿਰੋਧ ਨਾਲ ਭਰੀ ਹੋਈ ਹੁੰਦੀ ਹੈ ਜਿਵੇਂ 'ਭਗਤਾ ਤੈ ਸੈਸਾਰੀਆ, ਜੋੜੁ

ਕਦੇ ਨ ਆਇਆ ॥ (ਪੰਨਾ ੧੪੫) ਵਾਲਾ ਸਿਧਾਂਤ ਅਟੱਲ ਹੈ, ਇਸੇ ਤਰ੍ਹਾਂ ਸਚੀ ਤੇ ਕੱਚੀ ਬਾਣੀ ਦਾ ਪਰਸਪਰ ਮੇਲ ਨਹੀਂ ਹੋ ਸਕਦਾ। ਗੁਰੂ ਸਾਹਿਬ ਜੀ ਦੇ ਬਚਨ ਹਨ:–

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ ॥**

**ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ, ਸੇ ਕੂੜਿਆਰ ਕੂੜੇ ਝੜਿ ਪੜੀਐ॥ [ਪੰ. ੩੦੪**

ਗੁਰਬਾਣੀ ਦੇ ਮੁਕਾਬਲੇ ਤੇ ਕਿਸੇ ਮਨੁੱਖ ਦੀ ਰਚਨਾ ਨਿਰੋਲ ਸੱਚੀ ਸਾਬਤ ਨਹੀਂ ਹੋ ਸਕਦੀ ਕਿਉਂਕਿ ਉਸ ਵਿਚ ਗੁਰੂ ਜੋਤਿ ਦੀ ਕਲਾ ਦਾ ਪ੍ਰਕਾਸ਼ ਨਹੀਂ ਹੁੰਦਾ। ਨਾਲ ਹੀ ਸੱਚੀ ਬਾਣੀ ਵਿਚ ਮੰਤਕੀਆਂ ਦੀਆਂ ਦਲੀਲਾਂ ਜਾਂ ਫੋਕੀ ਫਿਲਾਸਫੀ ਨਹੀਂ ਹੁੰਦੀ ਜਿਹੜੀ ਕਿ ਪਰਖ ਕਸਵੱਟੀ ਤੇ ਪਰਖਿਆਂ ਅਪੂਰਨ ਸਾਬਤ ਹੁੰਦੀ ਰਹੇ। ਸੋ ਸੰਸਾਰੀਆਂ ਦੀ ਬਾਣੀ ਨਰਕ-ਧਾਰੀਆਂ ਨਾਲ ਮੇਲ ਕਰਾਉਂਦੀ ਹੈ ਅਤੇ ਕਰਤਾਰੀ ਬਾਣੀ ਕਰਤਾ ਪੁਰਖ ਜੀ ਦੇ ਸੱਚ ਖੰਡ ਦਰਬਾਰ ਦੇ ਦਰਸ਼ਨ ਦੀਦਾਰੇ ਕਰਾਉਂਦੀ ਹੈ:–

**ਵਡਾ ਤੇਰਾ ਦਰਬਾਰੁ, ਸਚਾ ਤੁਧੁ ਤਖਤੁ ॥**

**ਸਿਰਿ ਸਾਹਾ ਪਾਤਿਸਾਹੁ, ਨਿਹਚਲੁ ਚਉਰੁ ਛਤੁ ॥ .... [ਪੰਨਾ ੯੬੪**

ਭਾਵੇਂ (ਦਸਮ ਗ੍ਰੰਥ) ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ (ਸਿੰਘ) ਦੀਆਂ ਰਚਨਾਵਾ ਸਿੱਖ ਧਰਮ ਵਿਚ ਪ੍ਰਮਾਣੀਕ ਮੰਨੀਆਂ ਜਾਂਦੀਆਂ ਹਨ ਪਰ ਉਨ੍ਹਾਂ ਨੂੰ ਭੀ ਗੁਰੂ ਪਦ ਪ੍ਰਾਪਤ ਨਹੀਂ ਹੈ।

'ਹਰਿਵੰਸੁ ਤਪਾ ਧਰਮਸਾਲ ਦੀ ਟਹਿਲ ਕਰਦਾ ਸੀ ਤਾਂ ਓਸ ਨੇ ਸਾਹਿਬ ਥੇ ਅਰਦਾਸਿ ਕੀਤੀ: ਜੋ ਜੀ ਭਾਈ ਗੁਰਦਾਸ ਦੀ ਬਾਣੀ ਪੜਿਆ ਕਰੀਏ ਕਿ ਨਾ ਪੜਿਆ ਕਰੀਏ? ਤਾਂ ਬਚਨੁ ਹੋਇਆ: ਅਗਿਆਨੀਆਂ ਨੇ ਸ਼ਰੀਕਾਂ ਕਰਕੈ ਬਾਣੀਆਂ ਉਚਾਰੀਆਂ ਹੈਨਿ ਤੇ ਗੁਰੂ ਕੇ ਸਬਦ ਦੀ ਛਾਇਆ ਨਹੀਂ ਲੀਤੀ, ਓਸ ਬਾਣੀ ਨੂੰ ਬਰਜਿਆ ਹੈ ਅਤੇ ਭਾਈ ਜੀ ਦੀ ਬਾਣੀ ਤਾਂ ਮਾਨੋ ਸ਼ਬਦ ਦਾ ਟੀਕਾ ਹੈ। ਉਸ ਤੇ ਸਿਖੀ ਪ੍ਰਾਪਤ ਹੁੰਦੀ ਹੈ। ਜੋ ਈਸ਼ਰ ਦਾ ਰਿਦਾ ਗਯਾਨ ਹੈ ਅਤੇ ਗੁਰਾਂ ਦਾ ਰਿਦਾ ਸਬਦੁ ਹੈ ਜੋ ਸਿਖ ਦਾ ਰਿਦਾ ਸ਼ਬਦ ਨਾਲ ਮਿਲਿਆ ਹੋਵੇ ਸੋ ਬਿਸ਼ੱਕ ਓਹੁ ਪੜ੍ਹਨਾ। (ਸਿਖਾਂ ਦੀ ਭਗਤ ਮਾਲਾ)

ਇਸ ਸੰਬੰਧ ਵਿਚ ਇਕ ਹੋਰ ਸਾਖੀ ਜੋ 'ਪਰਚੀਆਂ ਸੇਵਾਦਾਸ' ਦੇ ਪੰਨਾ ੧੬੬ ਉਤੇ ਦਰਜ ਹੈ, ਇਹੋ ਸੇਧ ਮਿਲਦੀ ਹੈ:--

**ਸੁਣਿ ਸਿਖਾ 'ਇਹੁ ਸਚੁ ਸਭਨਾ ਕਾ ਖਸਮੁ ਹੈ, ਜਿਸ ਬਖਸੇ ਸੋ ਜਨੁ ਪਾਵਹੇ॥'**

ਸਚਿਆਰ ਪੁਰਖ ਸਭੇ ਹੀ ਪ੍ਰਮੇਸਰ ਰੂਪ ਹਹਿ। ਤਿਨ ਕੀ ਬਾਣੀ ਪੜ੍ਹਨੀ ਸੁਣਨੀ ਪਵਿੱਤਰ ਹੈ।

ਇਹ ਜ਼ਰੂਰੀ ਨਹੀਂ ਕਿ ਹਰੇਕ ਮਨੁੱਖ ਅੰਦਰ ਸੱਚੀ ਅਤੇ ਕੱਚੀ ਵਸਤੂ ਨੂੰ ਪਰਖਣ ਦੀ ਸੂਝ-ਬੂਝ ਹੋਵੇ ਪਰ ਇਸ ਬਾਰੇ ਭੀ ਗੁਰਦੇਵ ਪਿਤਾ ਨੇ ਇਕ ਨਿਰਮਲ ਸੇਧ ਬਖਸ਼ ਦਿਤੀ ਹੈ:–

**ਜੇ ਆਪਿ ਪਰਖ ਨ ਆਵਈ, ਤਾਂ ਪਾਰਖੀਆ ਥਾਵਹੁ ਲਇਓ ਪਰਖਾਇ॥[ਪੰਨਾ੧੨੪੯**

ਭਾਈ ਗੁਰਦਾਸ ਜੀ ਨੇ ਕੱਚੀ ਬਾਣੀ ਬਣਾਉਣ ਵਾਲੇ ਮੀਣਿਆਂ ਨੂੰ ਪਰਖਣ ਦੀ ਨਿਸ਼ਾਨੀ ਭੀ ਦੱਸੀ ਹੈ:

**ਕਿਆ ਨੀਸਾਣੀ ਮੀਣਿਆ ਖੋਟ ਸਾਲੀ ਸਿਕੈ ।**

**ਸਿਰਿ ਸਿਰਿ ਪਹਣੀ ਮਾਰੀਅਨਿ ਓਇ ਪੀਰ ਫਿਟਿਕੈ । [ਵਾਰ ੩੬-੮**

ਭਾਵ ਮੀਣੇ ਖੋਟੀ ਟਕਸਾਲ ਦੇ ਸਿੱਕੇ ਹਨ। ਜਿਵੇਂ ਖੋਟਾ ਰੁਪਇਆ ਦਿਸਣ ਵਿਚ ਖਰੇ ਵਰਗਾ ਹੁੰਦਾ ਹੈ ਪਰ ਸਿੱਕਾ ਖੋਟਾ ਹੁੰਦਾ ਹੈ। ਇਸੇ ਤਰ੍ਹਾਂ ਮੀਣੇ ਦਿਸਣ ਨੂੰ ਗੁਰਸਿਖਾਂ ਵਰਗੇ ਅਤੇ ਦਿਲ ਦੇ ਕਪਟੀ ਹੁੰਦੇ ਹਨ। ਉਹਨਾਂ ਨੂੰ ਸਿਰੋ ਸਿਰ ਜੁਤੀਆਂ ਮਾਰੀਆਂ ਜਾਂਦੀਆਂ ਹਨ ਕਿਉਂਕਿ ਉਹ ਪੀਰ (ਗੁਰੂ) ਦੇ ਫਿਟਕੇ ਹੋਏ ਹੁੰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਿਆਸੂ ਰੂਪ ਇਸਤ੍ਰੀ ਨੂੰ ਇਹ ਆਦੇਸ਼ ਦਿਤਾ ਹੈ ਕਿ ਕਿਸੇ ਵਸਤੂ ਨੂੰ ਵਿਹਾਝਣ ਤੋਂ ਪਹਿਲਾਂ ਉਹ ਉਸਦੀ ਪਰਖ ਕਰ ਲਵੇ:–

**ਸੁਣਿ ਮੁੰਧੇ ਹਰਣਾਖੀਏ, ਗੂੜਾ ਵੈਣੁ ਅਪਾਰੁ,**

**ਪਹਿਲਾ ਵਸਤੁ ਸਿਞਾਣਿ ਕੈ, ਤਾਂ ਕੀਚੈ ਵਾਪਾਰੁ ॥** [ਪੰਨਾ ੧੪੧੦

ਪਾਠਕ ਜਾਣਦੇ ਹੀ ਹਨ ਕਿ ਦੁਨਿਆਵੀ ਬਜ਼ਾਰ ਵਿਚ ਅਸਲੀ ਅਤੇ ਨਕਲੀ ਵਸਤੂ ਖਰੀਦਣ ਲਈ ਕੋਈ ਨਾ ਕੋਈ ਕਸਵਟੀ ਹੁੰਦੀ ਹੈ। ਜਿਹੜੇ ਸੌਦੇ ਸਿੱਕੇ ਬੰਦ ਹੁੰਦੇ ਹਨ, ਵਪਾਰੀ ਉਨ੍ਹਾਂ ਦੀ ਕੇਵਲ ਮੋਹਰ ਵੇਖਦੇ ਹਨ। ਵਜ਼ਨ ਉਪਰ ਲਿਖਿਆ ਹੁੰਦਾ ਹੈ, ਕੋਈ ਭੀ ਤੋਲਦਾ ਨਹੀਂ ਕਿਉਂਕਿ ਗਾਹਕ ਨੂੰ ਵਪਾਰੀ ਉਤੇ ਵਿਸ਼ਵਾਸ਼ ਹੁੰਦਾ ਹੈ। ਮਿਸਾਲ ਵਜੋਂ ਜੇ ਸਰਾਫ ਪਾਸੋਂ ਸੋਨੇ ਦੀ ਪੰਜ ਤੋਲੀ ਲੈਣੀ ਹੋਵੇ ਤਾਂ ਉਸ ਉਤੇ ਪਹਿਲਾਂ ਹੀ ਮੋਹਰ ਲੱਗੀ ਹੋਈ ਹੁੰਦੀ ਹੈ। ਮੋਹਰ ਪੜ੍ਹ ਕੇ ਗਾਹਕ ਦੀ ਤਸੱਲੀ ਹੋ ਜਾਂਦੀ ਹੈ। ਪਰ ਜਦੋਂ ਬਿਨਾਂ ਮੋਹਰ ਤੋਂ ਹੋਵੇ ਤਾਂ ਉਸ ਨੂੰ ਕਸਵੱਟੀ ਤੇ ਲਵਾਉਂਦੇ, 'ਧਰਮ ਕਾਂਟੇ' ਤੇ ਫਿਰ ਵਜ਼ਨ ਕਰਾਉਂਦੇ ਹਨ, ਕਿਉਂਕਿ ਕਈ ਮਕਾਰ ਲੋਕ ਮਿਲਾਵਟ ਕਰਨੋਂ ਬਾਜ਼ ਨਹੀਂ ਆਉਂਦੇ, ਅਸਲ ਵਿਚ ਸੱਚ ਹੀ ਸੱਚ ਹੁੰਦਾ ਹੈ ਕੂੜ ਨਿਰੋਲ ਕੂੜ ਹੁੰਦਾ ਹੈ। ਸੱਚ ਵਿਚ ਕੂੜ ਨਹੀਂ ਸਮਾਅ ਸਕਦਾ:–

**ਵਿਚਿ ਸਚੇ ਕੂੜੁ ਨ ਗਡਈ, ਮਨਿ ਵੇਖਹੁ ਕੋ ਨਿਰਜਾਸਿ ॥** [ਪੰਨਾ ੩੧੪

ਭਗਤ ਕਬੀਰ ਜੀ ਦੇ ਬਚਨ ਹਨ:–

**ਕਬੀਰ ਕਸਉਟੀ ਰਾਮ ਕੀ, ਝੂਠਾ ਟਿਕੈ ਨ ਕੋਇ ॥**

**ਰਾਮ ਕਸਉਟੀ ਸੋ ਸਹੈ, ਜੋ ਮਰਜੀਵਾ ਹੋਇ ॥** [ਪੰਨਾ ੯੪੮

ਸੋ ਆਲੋਚਨਾਤਮਿਕ ਅਧਿਐਨ ਕੱਚੀ ਬਾਣੀ ਦਾ ਹੋ ਸਕਦਾ ਹੈ ਪਰ ਜਿਹੜੀ ਸੱਚੀ ਬਾਣੀ ਹੈ, ਭਾਵ ਜਿਸ ਉਤੇ ਸਤਿਗੁਰਾਂ ਨੇ ਆਪਣੀ ਮੋਹਰ ਛਾਪ ਲਾ ਦਿਤੀ ਹੈ, ਉਸ ਨੂੰ ਪਰਖਣ ਦੀ ਲੋੜ ਨਹੀਂ ਹੈ।

ਜਿਹੜੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਉਸ ਤੇ ਭਾਵੇਂ 'ਨਾਨਕ ਨਾਮ' ਦੀ ਮੋਹਰ ਭੀ ਕਿਉਂ ਨਾ ਲਗੀ ਹੋਵੇ, ਗੁਰਬਾਣੀ ਨਾਲ ਭਾਵਕ ਮੇਲ ਭੀ ਰਖਦੀ ਹੋਵੇ, ਫਿਰ ਭੀ ਉਹ ਗੁਰਬਾਣੀ (ਸੱਚੀ ਬਾਣੀ) ਦੀ ਪ੍ਰਤੀਕ ਨਹੀਂ ਮੰਨੀ ਜਾ ਸਕਦੀ ਕਿਉਂਕਿ ਉਹ ਪ੍ਰਵਾਨ ਹੋਈ ਬਾਣੀ ਤੋਂ ਬਾਹਰ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ 'ਸੱਚੀ ਬਾਣੀ' ਸ਼ਬਦਾਵਲੀ ਦੀ ਵਰਤੋਂ ਕੇਵਲ ਅਨੰਦੁ ਸਾਹਿਬ ਵਿਚ ਹੀ ਨਹੀਂ ਕੀਤੀ, ਬਾਕੀ ਅਨੇਕ ਥਾਵਾਂ ਤੇ ਕੀਤੀ ਹੈ। (ਵੇਰਵੇ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੩੫,੩੬,੩੭,੩੬੧,੫੫੯,੫੬੪,੫੯੩,੬੦੦,੭੫੩,੭੬੯,੯੫੪,੧੦੫੩,੧੦੫੫ ਆਦਿ)। ਆਪ ਜੀ ਨੂੰ ਇਹਨਾਂ ਸ਼ਬਦਾਂ ਦੀ ਵਰਤੋਂ ਗੁਰੂ ਨਾਨਕ ਦੇਵ ਜੀ ਦੇ ਭੰਡਾਰੇ ਵਿਚੋਂ ਹੀ ਬਖਸ਼ਿਸ਼ ਹੋਈ ਹੈ:–

੧. **ਸਚੀ ਬਾਣੀ ਜੁਗ ਚਾਰੇ ਜਾਪੇ ॥** [ਪੰਨਾ ੧੫੮

**੨. ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ ॥** [ਪੰਨਾ ੧੦੦੯

**੩. ਸਚੀ ਬਾਣੀ ਹਰਿ ਗੁਣ ਗਾਵੈ ॥** [ਪੰਨਾ ੧੩੪੨

ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਹਮਾਰੀ ਪਿਆਰੀ ਅੰਮ੍ਰਿਤਧਾਰੀ, ਗੁਰਿ ਨਿਮਖ ਨ ਮਨ ਤੇ ਟਾਰੀ ਗੇ॥' (ਪੰਨਾ ੪੦੪) ਦਾ ਸੰਕੇਤ ਦੇ ਕੇ ਗੁਰਬਾਣੀ ਨਾਲ ਪ੍ਰੇਮ ਕਰਨ ਦੇ ਸਿਖਰ ਨੂੰ ਛੋਹਿਆ ਹੈ। ਸਦਾ ਅਨੰਦੁ ਅਲੰਦੀ ਸਾਹਿਬ ਦੇ ਨਿਰਗੁਣ ਸਰੂਪ ਦੇ ਦਰਸ਼ਨ ਸੱਚੀ ਬਾਣੀ (ਗੁਰਬਾਣੀ) ਦੁਆਰਾ ਹੀ ਹੋ ਸਕਦੇ ਹਨ। ਕੱਚੀ ਬਾਣੀ ਨੂੰ ਪੜ੍ਹਨ ਅਤੇ ਸੁਣਨ ਵਾਲੇ ਕਚੇ ਬਿਰਹੀ ਹੁੰਦੇ ਹਨ ਜਿਹੜੇ ਝੜਿ ਝੜਿ ਪੈਂਦੇ ਹਨ ਅਤੇ ਉਨ੍ਹਾਂ ਨੂੰ ਸੱਚੀ ਬਾਣੀ ਦੀ ਕਾਰ ਸੇਵਾ ਕਰਨੀ ਨਹੀਂ ਆਉਂਦੀ। ਆਉ ਸੱਚੀ ਬਾਣੀ ਦੇ ਸ਼ੀਸ਼ੇ ਵਿਚੋਂ ਸੱਚੀ ਬਾਣੀ (ਗੁਰਬਾਣੀ ਦੀ ਮਹਿਮਾ) ਦੇ ਦਰਸ਼ਨ ਕਰੀਏ:--

**੧. ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ ॥** [ਪੰਨਾ ੬੭

**੨. ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥**
**ਬਾਣੀ ਗੁਰਬਾਣੀ ਲਾਗੇ, ਤਿਨ ਹਥਿ ਚੜਿਆ ਰਾਮ ॥** [ਪੰਨਾ ੪੪੨

**੩. ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥**
**ਜਿਨ ਕਉ ਕਰਮਿ ਲਿਖੀ ਤਿਨ ਰਿਦੈ ਸਮਾਣੀ ਰਾਮ ॥** [ਪੰਨਾ ੫੪੫

**੪. ਸਚਾ ਸਤਿਗੁਰੁ ਸਾਚੀ ਜਿਸੁ ਬਾਣੀ, ਭਜਿ ਛੂਟਹਿ ਗੁਰ ਸਰਣਾਈ ॥**[ਪੰਨਾ ੬੩੮

**੫. ਨਾਨਕ ਸੇ ਪੂਰੇ ਵਡਭਾਗੀ, ਸਤਿਗੁਰ ਸੇਵਾ ਲਾਏ ॥**
**ਜੋ ਇਛਹਿ ਸੋਈ ਫਲੁ ਪਾਵਹਿ, ਗੁਰਬਾਣੀ ਸੁਖੁ ਪਾਏ ॥** [ਪੰਨਾ ੧੧੩੦

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰਬਾਣੀ ਦੀ ਬੇਅੰਤ ਮਹਿਮਾ ਦਰਜ ਹੈ। (ਹੋਰ ਵੇਖੋ ਪੰਨਾ ੧੧੩,੧੧੯,੪੮੭,੬੨੯,੭੯੭,੧੦੬੬,੧੨੭੫ ਆਦਿ)

ਗੁਰਬਾਣੀ ਦਾ ਅਸਲ ਰੂਪ ਸਿਆਹੀ, ਕਾਗਜ਼ ਜਾਂ ਰੁਮਾਲ ਆਦਿ ਨਹੀਂ ਹੈ। ਗੁਰਬਾਣੀ ਅਦ੍ਰਿਸ਼ਟ ਹੈ ਪਰ ਅੱਖਰਾਂ ਦੁਆਰਾ ਪ੍ਰਕਾਸ਼ਮਾਨ ਹੋ ਕੇ ਸੇਵਕਾਂ ਨੂੰ ਸੰਸਾਰ ਸਾਗਰ ਤੋਂ ਤਾਰਨ ਲਈ ਸਮਰਥ ਹੈ।

'ਗੁਰਬਾਣੀ ਵਰਤੀ ਜਗ ਅੰਤਰਿ, ਇਸੁ ਬਾਣੀ ਤੇ ਹਰਿ ਨਾਮੁ ਪਾਇਦਾ' ਵਾਲੇ ਪਵਿੱਤਰ ਵਾਕ ਨੂੰ ਮੁਖ ਰੱਖ ਕੇ ਸਦਾ ਹੀ ਗੁਰਬਾਣੀ ਦਾ ਅਦਬ ਅਤੇ ਭੈ ਆਪਣੇ ਮਨ ਵਿਚ ਰਖਣਾ ਚਾਹੀਦਾ ਹੈ।

ਸੱਚੀ ਬਾਣੀ ਦੀ ਮਾਨਤਾ ਇਸ ਕਰਕੇ ਹੈ ਕਿ ਇਸ ਨੂੰ ਗੁਰੂ ਪਦ ਪ੍ਰਾਪਤ ਹੈ। ਸੰਸਾਰ ਵਿਚ ਜੋ ਸਤਿਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਾਪਤ ਹੈ ਉਹ ਹੋਰ ਕਿਸੇ ਧਰਮ ਦੇ ਗ੍ਰੰਥ ਨੂੰ ਪ੍ਰਾਪਤ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸੱਚੀ ਬਾਣੀ ਨੂੰ ਸਤਿਗੁਰਾਂ ਨੇ ਆਪਣੇ ਪਾਵਨ ਕਰ ਕਮਲਾਂ ਨਾਲ ਲਿਖਿਆ ਹੈ ਅਤੇ ਆਪਣੀ ਸਰਪ੍ਰਸਤੀ ਵਿਚ ਸੱਚ ਬਾਣੀ ਦੀ ਸੰਪਾਦਨਾ ਕਰਵਾਈ ਹੈ।

ਸੰਸਾਰ ਵਿਚ ਕਿਸੇ ਗ੍ਰੰਥ ਦਾ ਪ੍ਰਕਾਸ਼ ਅਤੇ ਗੁਰ-ਗੱਦੀ ਦਿਵਸ ਨਹੀਂ ਮਨਾਇਆ ਜਾਂਦਾ ਕਿਉਂਕਿ ਉਹ ਨਿਰੇ ਧਾਰਮਿਕ ਗ੍ਰੰਥ ਹਨ, ਗੁਰੂ ਨਹੀਂ ਹਨ। ਫਿਰ ਉਹ ਕਿਸੇ ਧਰਮ ਦੇ ਮੋਢੀ ਨੇ ਆਪ, ਨਹੀਂ ਲਿਖੇ, ਪਿਛੋਂ ਹੀ

ਹੋਂਦ ਵਿਚ ਲਿਆਂਦੇ ਗਏ ਹਨ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼* ਤੇ ਗੁਰ-ਗੱਦੀ** ਦਿਵਸ ਬੜੀ ਸ਼ਰਧਾ ਤੇ ਸਤਿਕਾਰ ਸਹਿਤ ਸਾਰੇ ਸੰਸਾਰ ਵਿਚ ਮਨਾਇਆ ਜਾਂਦਾ ਹੈ। ਗੁਰੂ ਵਾਕ ਹਨ:--

੧. ਗੁਰੁ ਪੂਰਾ ਮੇਰਾ ਗੁਰੁ ਪੂਰਾ ॥
ਰਾਮ ਨਾਮੁ ਜਪਿ ਸਦਾ ਸੁਹੇਲੇ, ਸਗਲ ਬਿਨਾਸੇ ਰੋਗ ਕੂਰਾ ॥ [ਪੰਨਾ ੯੦੧

੨. ਗੁਰੁ ਪੂਰਾ, ਪੂਰੀ ਤਾ ਕੀ ਕਲਾ ॥ ਗੁਰ ਕਾ ਸਬਦੁ, ਸਦਾ ਸਦ ਅਟਲਾ॥
ਗੁਰ ਕੀ ਬਾਣੀ ਜਿਸੁ ਮਨਿ ਵਸੈ ॥ ਦੂਖੁ ਦਰਦੁ ਸਭੁ ਤਾ ਕਾ ਨਸੈ॥[ਪੰਨਾ ੧੩੩੯

੩. ਸਤਿਗੁਰੁ ਗਹਿਰ ਗਭੀਰੁ ਹੈ, ਸੁਖ ਸਾਗਰੁ ਅਘ ਖੰਡੁ ॥
ਜਿਨਿ ਗੁਰੁ ਸੇਵਿਆ ਆਪਣਾ, ਜਮਦੂਤ ਨ ਲਾਗੈ ਡੰਡੁ ॥
ਗੁਰ ਨਾਲਿ ਤੁਲਿ ਨ ਲਗਈ, ਖੋਜਿ ਡਿਠਾ ਬ੍ਰਹਮੰਡੁ ॥
ਨਾਮੁ ਨਿਧਾਨ ਸਤਿਗੁਰਿ ਦੀਆ, ਸੁਖੁ ਨਾਨਕ ਮਨ ਮਹਿ ਮੰਡੁ ॥ [ਪੰਨਾ ੫੦

**ਗੁਰ ਕਾ ਸਬਦੁ ਰਤੰਨੁ ਹੈ, ਹੀਰੇ ਜਿਤੁ ਜੜਾਉ ॥ ਸਬਦੁ ਰਤਨੁ ਜਿਤੁ ਮੰਨੁ ਲਾਗਾ, ਏਹੁ ਹੋਆ ਸਮਾਉ ॥ ਸਬਦ ਸੇਤੀ ਮਨੁ ਮਿਲਿਆ, ਸਚੈ ਲਾਇਆ ਭਾਉ ॥ ਆਪੇ ਹੀਰਾ ਰਤਨੁ ਆਪੇ, ਜਿਸ ਨੋ ਦੇਇ ਬੁਝਾਇ ॥ ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ ॥੨੫॥**

## ਉਚਾਰਨ ਸੇਧ

**ਫੁਟਕਲ:** 'ਰਤੰਨ' ਦਾ ਉਚਾਰਨ 'ਰਤਨ' ਕਰਨਾ ਅਸ਼ੁੱਧ ਹੈ ਕਿਉਂਕਿ ਟਿਪੀ ਦੀਆਂ ਦੋ ਮਾਤਰਾਂ ਹੁੰਦੀਆਂ ਹਨ। (੨)ਚੌਥੀ ਪੰਕਤੀ ਵਿਚ 'ਆਪੇ ਹੀਰਾ, ਰਤਨੁ ਆਪੇ' ਮਗਰੋਂ ਬਿਸਰਾਮ ਦੇਣਾ ਹੈ, ਰਤਨੁ ਮਗਰੋਂ ਬਿਸਰਾਮ ਦੇਣਾ ਅਸ਼ੁੱਧ ਹੈ। (੩) ਪਹਿਲੀ ਪੰਕਤੀ ਵਿਚ 'ਹੀਰੇ' ਪਦ ਹੈ, ਫਿਰ ਦੋ ਵਾਰ 'ਹੀਰਾ' ਪਦ ਹੈ ਜ਼ਬਾਨੀ ਪਾਠ ਕਰਨ ਵੇਲੇ ਸਹੀ ਪਾਠ ਸਰੂਪ ਚੇਤੇ ਰਖੋ।

**ਪਦ ਅਰਥ:** ਰਤੰਨੁ-ਅਮੋਲਕ ਵਸਤੂ। ਜਿਤੁ-ਜਿਸ ਨੂੰ। ਜੜਾਉ-ਜੜੇ ਹੋਏ ਹਨ। ਸਮਾਉ-ਜੋਤਿ ਦਾ ਜੋਤਿ ਨਾਲ ਅਭੇਦ ਹੋਣਾ, ਲੀਨਤਾ। ਸਚੈ-ਸਤਿ ਸਰੂਪ ਨੇ। ਭਾਉ-ਪ੍ਰੇਮ। ਬੁਝਾਇ-ਸਮਝਾ ਦੇਂਦਾ ਹੈ। ਜੜਾਉ-ਜੜਿਆ ਹੋਇਆ ਹੈ।

**ਅਰਥ:** ਗੁਰੂ ਦਾ ਸ਼ਬਦ ਰਤਨ (ਤੋਂ ਵੀ ਵੱਧ ਅਮੋਲਕ ਤੇ ਅਸਚਰਜ ਵਸਤੂ ਹੈ) ਜਿਸ ਨੂੰ (ਸਿਫਤ ਰੂਪੀ) ਹੀਰੇ ਪੰਨੇ ਜੜੇ ਹੋਏ ਹਨ। (ਇਹ ਸ਼ਬਦ ਰਤਨ ਜਿਸ ਸਿਖ ਦੇ) ਮਨ ਨੂੰ (ਚੰਗਾ) ਲਗਾ ਹੈ (ਉਸ ਦੇ

---

*ਭਾਦੋਂ ਸੁਦੀ ੧, ਸੰਮਤ ੧੬੬੧ ਨੂੰ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਹੋਇਆ।

**ਕਤਕ ਸੁਦੀ ੪, ਸੰਮਤ ੧੭੬੫ ਬਿਕਰਮੀ ਨੂੰ ਸ੍ਰੀ ਹਜ਼ੂਰ ਸਾਹਿਬ (ਨਦੇੜ) ਵਿਖੇ ਗੁਰਤਾ ਗੱਦੀ ਦਿੱਤੀ।

ਹਿਰਦੇ ਵਿਚ) ਸਮਾਅ ਗਿਆ ਹੈ। (ਉਸ ਦਾ) ਮਨ ਸ਼ਬਦ ਨਾਲ ਜੁੜ ਗਿਆ ਹੈ ਤੇ ਸੱਚੇ (ਪਰਮਾਤਮਾ) ਨੇ (ਉਸ ਦੇ ਅੰਦਰ ਇਹ) ਪ੍ਰੇਮ ਲਾਇਆ ਹੈ। (ਉਹ ਵਾਹਿਗੁਰੂ) ਆਪੇ ਹੀ ਹੀਰਾ ਹੈ, ਆਪੇ ਹੀ ਰਤਨ ਹੈ, ਜਿਸ ਨੂੰ (ਉਹ ਆਪ) ਸਮਝਾ ਦੇਂਦਾ ਹੈ (ਉਸ ਨੂੰ ਸ਼ਬਦ-ਰਤਨ ਦੀ ਸੋਝੀ ਹੋ ਆਉਂਦੀ ਹੈ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸ਼ਬਦ (ਇਕ ਅਮੋਲਕ) ਰਤਨ ਹੈ, ਜਿਸ ਨੂੰ (ਸਿਫਤ ਰੂਪੀ ਗੁਣਾਂ) ਦੇ ਹੀਰੇ (ਦਾ ਜੜਾਵਾ) ਜੜਿਆ ਹੋਇਆ ਹੈ।੨੫।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਸ਼ਬਦ ਦੀ ਜੋ ਮਹਿਮਾ ਪਿਤਾ ਗੁਰੂ ਅਮਰਦਾਸ ਜੀ ਨੇ ਕੀਤੀ ਹੈ, ਉਸ ਦੇ ਰਹੱਸ ਨੂੰ ਸਮਝਣਾ ਸੌਖਾ ਨਹੀਂ। ਗੁਰੂ ਦਾ ਸ਼ਬਦ, ਨਾ ਨਿਰਾ ਬੋਲ ਹੈ ਤੇ ਨਾ ਹੀ ਅਖਰੀ ਰੂਪ ਵਾਲਾ ਸ਼ਬਦ ਹੈ, ਉਹ ਅਰੂਪ ਸ਼ਬਦ ਹੈ ਜਿਸ ਦੀ ਵਿਲਖਣਤਾ ਦਾ ਅਨੁਭਵ ਗੁਰੂ ਦੀ ਕਿਰਪਾ ਨਾਲ ਹਿਰਦੇ ਅੰਦਰ ਹੀ ਹੁੰਦਾ ਹੈ। ਜਿਸ ਜਿਗਿਆਸੂ ਉਤੇ ਉਸ ਸ਼ਬਦ ਦਾ ਵਿਸਮਾਦੀ ਰੰਗ ਚੜ੍ਹਦਾ ਹੈ, ਉਸ ਰਹੱਸ ਨੂੰ ਉਹੀ ਜਾਣ ਸਕਦਾ ਹੈ। ਸ਼ਬਦ ਦੀ ਸੁਗੰਧੀ ਸਿਖ ਨੂੰ ਦੀਵਾਨਾ ਤੇ ਮਸਤਾਨਾ ਬਣਾ ਦਿੰਦੀ ਹੈ। ਗੁਰੂ ਬਾਬਾ ਨਾਨਕ ਜੀ ਨੇ ਸਾਰੇ ਸੰਸਾਰ ਨੂੰ ਸਾਈਂ ਦੇ ਸੱਚ ਸ਼ਬਦ ਨਾਲ ਜੋੜਿਆ ਅਤੇ ਆਪ ਉਸ ਸ਼ਬਦ ਦੇ ਸਾਧਕ ਬਣੇ।

ਸ਼ਬਦ ਦੀ ਵਿਲੱਖਣਤਾ ਦਾ ਪ੍ਰਚਾਰ ਗੁਰੂ ਕਾਲ ਤੋਂ ਹੋਂਦ ਵਿਚ ਆ ਰਿਹਾ ਹੈ। ''ਸਿਖਾਂ ਦੀ ਭਗਤ ਮਾਲਾ' ਕ੍ਰਿਤ ਭਾਈ ਸਾਹਿਬ ਮਨੀ ਸਿੰਘ ਜੀ ਵਿਚ ਸ਼ਬਦ ਦੀ ਮਹਤਤਾ ਨੂੰ ਇਉਂ ਰੂਪਮਾਨ ਕੀਤਾ ਗਿਆ ਹੈ:–

''ਤੁਸੀਂ ਸ਼ਬਦ ਨੂੰ ਤੇ ਗੁਰੂ ਨੂੰ ਇਕੋ ਰੂਪ ਜਾਣਨਾ, ਸ਼ਬਦ ਸਤਿਗੁਰਾਂ ਦਾ ਰਿਦਾ ਜਾਣ ਕੇ ਸ੍ਰਵਣ ਮੰਨਣ ਕਰਨਾ।' (ਪੰਨਾ ੩੭)

'ਗੁਰ ਕਾ ਸਬਦੁ ਰਤੰਨੁ ਹੈ, ਹੀਰੇ ਜਿਤੁ ਜੜਾਉ' ਤੋਂ ਭਾਵ ਸ਼ਬਦ ਦੀ ਅਮੋਲਕਤਾ ਨੂੰ ਪ੍ਰਗਟਾਉਣਾ ਹੈ। ਪਰ ਇਹ ਤੱਤ ਵੀ ਕੋਈ ਵਿਰਲਾ ਆਤਮਦਰਸੀ ਸਮਝਦਾ ਹੈ:–

**ਰਤਨੁ ਗੁਰੂ ਕਾ ਸਬਦੁ ਹੈ, ਬੂਝੈ ਬੂਝਣਹਾਰੁ ॥** [ਪੰਨਾ ੫੮੯

ਇਥੇ ਭਾਵ ਸ਼ਬਦ ਵਿਚ ਗਿਆਨ ਦੀ ਅਭੇਦਤਾ ਨੂੰ ਚਮਕਾਇਆ ਹੈ ਜਿਵੇਂ ਜੜਾਊ ਗਹਿਣੇ ਵਿਚ ਹੀਰੇ ਦਾ ਨਗ ਚਮਕਦਾ ਹੈ ਤਿਵੇਂ ਸ਼ਬਦ ਨਾਲ ਲਗ ਕੇ ਗਿਆਨ ਦੀ ਆਭਾ ਦੂਣੀ ਚੌਣੀ ਹੁੰਦੀ ਹੈ।

ਤੱਤ ਗੱਲ ਇਹ ਹੈ ਕਿ ਜਦੋਂ ਮਨ ਸ਼ਬਦ ਨਾਲ ਰਚ ਮਿਚ ਜਾਂਦਾ ਹੈ ਤਾਂ ਸਚਾ ਵਾਹਿਗੁਰੂ ਸਿਖ ਦੇ ਹਿਰਦੇ ਰੂਪੀ ਭਾਂਡੇ ਵਿਚ ਆਪੇ ਹੀ ਪ੍ਰੇਮ ਦੀ ਦਾਤਿ ਪਾ ਕੇ ਉਸ ਨੂੰ ਨਿਹਾਲ ਕਰ ਦਿੰਦਾ ਹੈ। ਗੁਰੂ ਦੇ ਸ਼ਬਦ ਨੂੰ ਪਿਆਰ ਕਰਨਾ ਹੀ ਪਰਮਾਤਮਾ ਨੂੰ ਪਿਆਰ ਕਰਨਾ ਹੈ। ਸ਼ਬਦ ਅਭਿਆਸ ਨਾਲ ਆਤਮ-ਗਿਆਨ ਸਾਖਿਆਤਕਾਰ ਹੁੰਦਾ ਹੈ ਅਤੇ ਅੰਤਰ-ਆਤਮੇ ਦੀ ਸੋਝੀ ਆ ਜਾਂਦੀ ਹੈ ਕਿ ਸ਼ਬਦ ਹੀ 'ਬ੍ਰਹਮ' ਹੈ।

ਜੇ ਕਿਸੇ ਮਨੁੱਖ ਦੇ ਗੁਣਾਂ ਦੀ ਪਛਾਣ ਕਰਨੀ ਹੋਵੇ ਅਤੇ ਇਹ ਵੇਖਣਾ ਹੋਵੇ ਕਿ ਉਹ ਕਿਹੋ ਜਿਹੇ ਕਿਰਦਾਰ ਦਾ ਮਾਲਕ ਹੈ ਤਾਂ ਉਸ ਦੇ ਸ਼ਬਦ (ਬੋਲ) ਤੋਂ ਹੀ ਅੰਦਾਜ਼ਾ ਲਗ ਜਾਂਦਾ ਹੈ। ਗੁਰਬਾਣੀ ਵਿਚੋਂ ਸਾਨੂੰ ਅਜਿਹੀ ਅਗਵਾਈ ਮਿਲਦੀ ਹੈ:–

**ਸਬਦੌ ਹੀ ਭਗਤ ਜਾਪਦੇ, ਜਿਨ ਕੀ ਬਾਣੀ ਸਚੀ ਹੋਇ ॥** [ਪੰਨਾ ੪੨੯

ਇਸ ਲਈ ਸਭ ਸਿਖਾਂ ਨੂੰ ਉਪਦੇਸ਼ ਦਿਤਾ ਹੈ:–

**ਸਿਖਹੁ ਸਬਦੁ ਪਿਆਰਿਹੋ, ਜਨਮ ਮਰਨ ਕੀ ਟੇਕ ॥** [ਪੰਨਾ ੯੧੯

ਸਿਖ ਜਗਤ ਸ਼ਬਦ-ਗੁਰੂ ਦਾ ਪੁਜਾਰੀ ਹੈ, ਸਰੀਰ ਦਾ ਨਹੀਂ। ਗੁਰੂ ਅਮਰਦਾਸ ਜੀ ਨੇ ਬਾਣੀ ਵਿਚ ਸਭ ਤੋਂ ਵੱਧ ਸ਼ਬਦ ਦੀ ਵਰਤੋਂ ਕੀਤੀ ਹੈ। ਇਸ ਤੋਂ ਸਹਿਜੇ ਹੀ ਪਤਾ ਲਗਦਾ ਹੈ ਕਿ ਆਪ ਜੀ ਦਾ ਸ਼ਬਦ ਨਾਲ ਕਿਤਨਾ ਪਿਆਰ ਸੀ। ਸ਼ਬਦ ਦੀ ਬੇਅੰਤ ਮਹਿਮਾ ਹੈ ਜੋ ਵਖਰੀ ਪੁਸਤਕ ਦਾ ਵਿਸ਼ਾ ਹੈ।

**ਸਿਵ ਸਕਤਿ ਆਪਿ ਉਪਾਇ ਕੈ, ਕਰਤਾ ਆਪੇ ਹੁਕਮੁ ਵਰਤਾਏ ॥ ਹੁਕਮੁ ਵਰਤਾਏ ਆਪਿ ਵੇਖੈ, ਗੁਰਮੁਖਿ ਕਿਸੈ ਬੁਝਾਏ ॥ ਤੋੜੇ ਬੰਧਨ ਹੋਵੈ ਮੁਕਤੁ, ਸਬਦੁ ਮੰਨਿ ਵਸਾਏ ॥ ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ, ਏਕਸ ਸਿਉ ਲਿਵ ਲਾਏ ॥ ਕਹੈ ਨਾਨਕੁ ਆਪਿ ਕਰਤਾ, ਆਪੇ ਹੁਕਮੁ ਬੁਝਾਏ ॥੨੬॥**

**ਪਦ ਅਰਥ:** ਸਿਵ-ਸ਼ਿਵ (ਆਤਮਿਕ) ਚੇਤਨਤਾ। ਸਕਤੀ-(ਮਾਇਆ ਰੂਪੀ) ਸ਼ਕਤੀ। ਉਪਾਇ-ਪੈਦਾ ਕਰਕੇ। ਵਰਤਾਏ-ਚਲਾਉਂਦਾ ਹੈ। ਗੁਰਮੁਖਿ-ਗੁਰੂ ਦੁਆਰਾ। ਬੁਝਾਏ-ਸਮਝਾਉਂਦਾ ਹੈ। ਗੁਰਮੁਖਿ-ਗੁਰੂ ਅਨੁਸਾਰੀ।

**ਅਰਥ:** ਆਤਮਿਕ ਚੇਤਨਤਾ ਅਤੇ (ਪ੍ਰਾਕਿਰਤਕ) ਸ਼ਕਤੀ (ਮਾਇਆ) ਨੂੰ ਅਕਾਲ ਪੁਰਖ ਆਪ ਹੀ ਪੈਦਾ ਕਰਕੇ ਆਪ ਹੀ (ਉਨ੍ਹਾਂ ਉਤੇ ਆਪਣਾ) ਹੁਕਮ ਚਲਾ ਰਿਹਾ ਹੈ। (ਪਰ ਇਹ ਤੱਤ ਗਿਆਨ) ਗੁਰੂ ਦੁਆਰਾ ਕਿਸੇ (ਵਿਰਲੇ) ਨੂੰ ਹੀ ਸਮਝਾਉਂਦਾ ਹੈ (ਕਿ) ਹੁਕਮ ਵਰਤਾ ਕੇ (ਪ੍ਰਭੂ) ਆਪ ਵੇਖਦਾ ਹੈ। (ਉਹ ਵਿਰਲਾ ਮਨੁੱਖ ਮਾਇਕ) ਬੰਧਨ ਤੋੜ ਕੇ ਮੁਕਤ ਹੋ ਜਾਦਾ ਹੈ ਅਤੇ (ਗੁਰੂ) ਸ਼ਬਦ ਨੂੰ (ਆਪਣੇ) ਮਨ ਵਿਚ ਵਸਾਉਂਦਾ ਹੈ। ਜਿਸ ਨੂੰ ਆਪ (ਪਰਮਾਤਮਾ) ਗੁਰੂ ਅਨੁਸਾਰੀ ਬਣਾ ਦੇਵੇ, ਉਹੋ ਹੀ (ਗੁਰਮੁਖ) ਹੋ ਸਕਦਾ ਹੈ (ਤੇ ਉਹ ਇਕ ਪਰਮਾਤਮਾ) ਨਾਲ ਲਿਵ ਲਾਈ ਰਖਦਾ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ (ਕਿ ਸਭ ਨੂੰ ਰਚਣ ਵਾਲਾ) ਕਰਤਾ (ਪੁਰਖ) ਆਪ ਹੀ ਹੈ ਤੇ ਆਪ ਹੀ (ਆਪਣੇ) ਹੁਕਮ ਤੋਂ ਜਾਣੂੰ ਕਰਾਉਂਦਾ ਹੈ।੨੬।

## ਸਾਰੰਸ਼ ਅਤੇ ਸਿਧਾਂਤ

ਸ਼ਿਵ ਤੋਂ ਭਾਵ ਆਤਮਿਕ ਚੇਤਨਾ ਅਤੇ ਸ਼ਕਤੀ ਤੋਂ ਭਾਵ ਮਾਇਆ (ਜੜ੍ਹ) ਹੈ। ਸਾਰੀ ਸ੍ਰਿਸ਼ਟੀ ਪਰਮੇਸ਼ਰ ਨੇ ਆਪਣੇ ਹੁਕਮ ਨਾਲ ਪੈਦਾ ਕੀਤਾ ਹੈ। ਜੀਵ ਜੰਤੂਆਂ ਦੀ ਗਿਣਤੀ ਦਾ ਕੋਈ ਅੰਤ ਨਹੀਂ ਹੈ। ਫਿਰ ਸਾਰਿਆਂ ਨੂੰ ਲੋੜੀਂਦਾ ਰਿਜ਼ਕ ਰੋਟੀ ਪਹੁੰਚਾ ਰਿਹਾ ਹੈ। ਜਿਸ ਜੀਵ ਨੂੰ ਇਹ ਸੋਝੀ ਆ ਜਾਂਦੀ ਹੈ ਕਿ ਸਭ ਕਰਤਾ ਪੁਰਖ ਦਾ ਖੇਲ ਹੈ, ਉਹ ਅਨੰਦ ਵਿਚ ਰਹਿੰਦਾ ਹੈ। ਉਹ ਮੋਹ ਮਾਇਆ ਤੋਂ ਮੁਕਤ ਰਹਿੰਦਾ ਹੈ। ਸਦਾ ਇਕ ਨਾਲ ਆਪਣੀ ਲਿਵ ਜੋੜੀ ਰਖਦਾ ਹੈ।

ਇਸ ਵਿਚ ਸੰਦੇਹ ਨਹੀਂ ਕਿ ਸ਼ਿਵ ਤੇ ਸ਼ਕਤੀ ਦਾ ਵਾਸਾ ਇਕੋ ਥਾਂ ਹੈ ਪਰ ਇਹਨਾਂ ਦਾ ਸੁਮੇਲ ਓਦੋਂ ਤਕ ਬਣਿਆ ਰਹਿੰਦਾ ਹੈ ਜਦੋਂ ਤਕ ਜੀਵ ਆਪਣੇ ਆਪ ਨੂੰ ਰਾਮ ਦੀ ਅੰਸ ਸਮਝਦਾ ਹੈ ਅਤੇ ਮਾਇਆ ਆਪਣੇ ਆਪ ਨੂੰ ਭਗਤਾਂ ਦੀ ਦਾਸੀ ਸਮਝਦੀ ਹੈ। ਜਿਤਨਾ ਚਿਰ ਸ਼ਿਵ, ਸ਼ਕਤੀ ਦੀ ਅਗਵਾਈ ਕਰਦਾ ਰਹੇ, ਮਨੁੱਖ ਦੀ ਖੁਸ਼ੀ ਬਣੀ ਰਹਿੰਦੀ ਹੈ ਪਰ ਜਦੋਂ ਮਾਇਆ ਜੀਵ ਉਤੇ ਆਪਣਾ ਪਟੂ ਪਾ ਲੈਂਦੀ ਹੈ, ਫਿਰ ਮਨੁੱਖ ਦੀ ਅਨੰਦ

ਵਾਲੀ ਅਵਸਥਾ ਨਹੀਂ ਰਹਿੰਦੀ ਕਿਉਂਕਿ ਇਹ ਮਾਇਆ ਦੇ ਬੰਧਨਾਂ ਨਾਲ ਜਕੜਿਆ ਜਾਂਦਾ ਹੈ। ਹਾਂ, ਜੇ ਗੁਰੂ ਦਾ ਸ਼ਬਦ ਮਨ ਵਿਚ ਵਸਾ ਲਵੇ ਤਾਂ ਸੁਤੰਤਰ ਹੋ ਕੇ ਆਤਮਿਕ ਅਨੰਦ ਮਾਣ ਸਕਦਾ ਹੈ:–

**ਸਬਦੁ ਚਾਖੈ ਸਾਚਾ ਸਾਦੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥** [ਪੰਨਾ ੩੬੨

ਇਹ ਗਲ ਯਾਦ ਰਖੋ ਕਿ ਕੋਈ ਮਨੁੱਖ ਵੀ ਗੁਰਮੁਖ ਆਪਣੀ ਮਰਜ਼ੀ ਨਾਲ ਨਹੀਂ ਬਣ ਸਕਦਾ, ਓਹ ਪ੍ਰਭੂ ਆਪ ਹੀ ਗੁਰਮੁਖ ਬਣਾਉਂਦਾ ਹੈ।

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ ॥ ਤਤੈ ਸਾਰ ਨ ਜਾਣੀ ਗੁਰੂ ਬਾਝਹੁ, ਤਤੈ ਸਾਰ ਨ ਜਾਣੀ ॥ ਤਿਹੀ ਗੁਣੀ, ਸੰਸਾਰੁ ਭ੍ਰਮਿ ਸੁਤਾ, ਸੁਤਿਆ ਰੈਣਿ ਵਿਹਾਣੀ ॥ ਗੁਰ ਕਿਰਪਾ ਤੇ ਸੇ ਜਨ ਜਾਗੇ, ਜਿਨਾ ਹਰਿ ਮਨਿ ਵਸਿਆ, ਬੋਲਹਿ ਅੰਮ੍ਰਿਤ ਬਾਣੀ ॥ ਕਹੈ ਨਾਨਕੁ ਸੋ ਤਤੁ ਪਾਏ, ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥੨੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਝਹੁੰ, ਤਿਹੀਂ, ਗੁਣੀਂ, ਸੁਤਿਆਂ, ਬੋਲਹਿਂ।

**ਫੁਟਕਲ:** 'ਸਿਮ੍ਰਿਤਿ' ਦਾ ਉਚਾਰਨ 'ਸਿਮ੍ਰਤ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਸਿਮ੍ਰਿਤਿ-ਰਿਖੀਆਂ ਦੇ ਲਿਖੇ ਹੋਏ ਧਰਮ ਗ੍ਰੰਥ ਜਿਨ੍ਹਾਂ ਦੀ ਗਿਣਤੀ ੩੧ ਦਸੀ ਜਾਂਦੀ ਹੈ। ਸਾਸਤ੍ਰ-ਹਿੰਦੂ ਧਰਮ ਦੇ ੬ ਸ਼ਾਸਤ੍ਰ ਜਿਨ੍ਹਾਂ ਵਿਚ ਕਰਮਾਂ ਦਾ ਉਪਦੇਸ਼ ਹੈ। ਪੁੰਨ-ਸ਼ੁਭ ਕਰਮ। ਪਾਪ-ਭੈੜੇ ਕਰਮ। ਬੀਚਾਰਦੇ-ਵੀਚਾਰ ਕਰਦੇ ਹਨ, ਭਾਵ ਇਨ੍ਹਾਂ ਗ੍ਰੰਥਾਂ ਵਿਚ ਨਿਰਾ ਪਾਪ ਤੇ ਪੁੰਨ ਕਰਮਾਂ ਦਾ ਹੀ ਵੀਚਾਰ ਕੀਤਾ ਹੋਇਆ ਹੈ। ਤਤੈ-ਤੱਤ (ਆਤਮਿਕ ਅਸਲੀਅਤ) ਦੀ। ਸਾਰ-ਖ਼ਬਰ, ਸੋਝੀ। ਤਿਹੀ ਗੁਣੀ ਤਿੰਨ ਗੁਣਾਂ (ਰਜੋ, ਤਮੋ, ਸਤੋ) ਵਿਚ। ਸੰਸਾਰੁ=ਸਭ ਲੋਕ, ਜਹਾਨ। ਭ੍ਰਮਿ-ਸੰਸੇ ਭੁਲੇਖੇ ਵਿਚ। ਰੈਣਿ-ਉਮਰ ਰੂਪੀ ਰਾਤ। ਵਿਹਾਣੀ-ਗੁਜ਼ਰ ਗਈ ਹੈ। ਅਨਦਿਨੁ-ਰਾਤ ਦਿਨ।

**ਅਰਥ:** ਸਿਮਰਤੀਆਂ ਅਤੇ ਸ਼ਾਸਤਰ, ਪੁੰਨ ਅਤੇ ਪਾਪ (ਕਰਮਾਂ ਦਾ) ਵਿਚਾਰ ਦਸਦੇ ਰਹੇ (ਉਨ੍ਹਾਂ ਨੇ) ਤੱਤ (ਵਸਤੂ) ਦੀ ਖ਼ਬਰ (ਸੋਝੀ) ਨਹੀਂ ਲੱਗੀ। ਗੁਰੂ ਜੀ ਤੋਂ ਬਿਨਾਂ ਤੱਤ (ਵਸਤੂ) ਦੀ ਖ਼ਬਰ (ਉਨ੍ਹਾਂ ਨੇ) ਨਹੀਂ ਜਾਣੀ, ਤੱਤ (ਵਸਤੂ) ਦੀ ਸਾਰ (ਉਨ੍ਹਾਂ ਨੇ ਉਕੀ) ਨਹੀਂ ਸਮਝੀ। ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਿਚ (ਸਾਰਾ) ਸੰਸਾਰ ਸੁਤਾ ਪਿਆ ਹੈ, ਸੁਤਿਆਂ ਹੀ (ਤਿੰਨ-ਗੁਣੀ ਜੀਆਂ ਦੀ ਉਮਰ ਰੂਪੀ) ਰਾਤ ਗੁਜ਼ਰ ਗਈ ਹੈ। ਗੁਰੂ ਦੀ ਕਿਰਪਾ ਨਾਲ ਉਹ ਜਨ ਹੀ (ਤਿੰਨਾਂ ਗੁਣਾਂ ਦੀ ਨੀਂਦ ਵਿਚੋਂ) ਜਾਗੇ ਹਨ, ਜਿਨ੍ਹਾਂ ਦੇ ਮਨ ਵਿਚ ਵਾਹਿਗੁਰੂ ਵਸਿਆ ਹੋਇਆ ਹੈ (ਅਤੇ ਉਹ ਨਾਮ ਰੂਪੀ) ਅੰਮ੍ਰਿਤ ਬਾਣੀ ਬੋਲਦੇ (ਪਾਠ ਕਰਦੇ) ਹਨ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਕੇਵਲ) ਉਹ ਜਿਗਿਆਸੂ ਤੱਤ ਵਸਤੂ ਨੂੰ ਪ੍ਰਾਪਤ ਕਰ ਸਕਦਾ ਹੈ, ਜਿਸ ਨੂੰ ਰਾਤ ਦਿਨ ਹਰੀ (ਪਰਮਾਤਮਾ) ਦੀ ਲਿਵ ਲਗੀ ਰਹਿੰਦੀ ਹੈ, ਉਸ ਦੀ (ਉਮਰ ਰੂਪੀ) ਰਾਤ ਜਾਗਦਿਆਂ (ਭਾਵ ਮਾਇਆ ਅਤੇ ਪੰਜਾਂ ਦੂਤਾਂ ਤੋਂ ਚੇਤੰਨ ਰਹਿੰਦਿਆਂ) ਗੁਜ਼ਰਦੀ ਹੈ।੨੭।

# ਸਾਰੰਸ਼ ਅਤੇ ਸਿਧਾਂਤ

ਸਿਮ੍ਰਤੀਆਂ ਤੇ ਸ਼ਾਸਤਰ ਪਾਪ ਪੁੰਨ ਕਰਮਾਂ ਦੇ ਵਿਚਾਰਾਂ ਨਾਲ ਭਰੇ ਪਏ ਹਨ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ:–

**ਬੇਦ ਬਾਦ ਸਭਿ ਆਖਿ ਵਖਾਣਹਿ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ॥**

**ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ, ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥ [ਪੰਨਾ ੧੦੫੦**

ਸਾਰੇ ਜੀਵ ਤਿੰਨਾਂ ਗੁਣਾਂ ਰਜੋ, ਤਮੋ, ਸਤੋ ਵਿਚ ਸੁਤੇ ਪਏ ਹਨ। ਸਾਰਾ ਸੰਸਾਰ ਹੀ ਇਹਨਾਂ ਕਰਮਾਂ ਦੇ ਭਰਮ ਜਾਲ ਵਿਚ ਫਸਿਆ ਪਿਆ ਹੈ। ਗੁਰੂ ਦੀ ਕਿਰਪਾ ਤੋਂ ਬਿਨਾ ਆਤਮ-ਤਤ ਚੀਨਣ ਦੀ ਜਾਚ ਨਹੀਂ ਆ ਸਕਦੀ। ਵੇਦਾਂ, ਸਿਮ੍ਰਤੀਆਂ, ਸ਼ਾਸਤਰਾਂ ਦੇ ਦਸੇ ਕਰਮਾਂ ਕਾਂਡਾਂ ਤੋਂ ਜਿਨ੍ਹਾਂ ਨੇ ਆਪਣਾ ਖਹਿੜਾ ਛੁੜਾ ਲਿਆ ਉਨ੍ਹਾਂ ਦੀ ਲਿਵ ਪਰਮੇਸ਼ੁਰ ਦੇ ਚਰਨਾਂ ਨਾਲ ਲਗ ਗਈ। ਓਹ ਮੋਹ ਮਾਇਆ ਦੀ ਨੀਂਦ ਤੋਂ ਜਾਗ ਪਏ ਅਤੇ **'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ'** ਨਾਲ ਜੁੜ ਗਏ। ਅੰਮ੍ਰਿਤ ਬਾਣੀ ਨੂੰ ਉਨ੍ਹਾਂ ਨੇ ਆਪਣਾ ਜੀਵਨ ਅਧਾਰ ਬਣਾ ਲਿਆ।

ਅੰਤ ਵਿਚ ਜੋ ਤਤ ਦੀ ਪ੍ਰਾਪਤੀ ਦੀ ਸ਼ਰਤ ਰਖੀ ਹੈ ਉਹ ਬੜੀ ਸਖ਼ਤ ਹੈ। ਜਿਸ ਨੂੰ ਦਿਨ ਰਾਤ ਭਾਵ ਹਰ ਵੇਲੇ ਅਠੇ ਪਹਿਰ ਹਰੀ ਦੀ ਲਿਵ ਲਗੀ ਰਹੇ, ਅਜਿਹਾ ਕੋਈ ਜੀਵ ਤਤ ਦਾ ਪਛਾਣੂ ਬਣ ਸਕਦਾ ਹੈ। ਕਲਗੀਧਰ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:–

**ਜਿਨ ਕੀ ਲਿਵ ਹਰਿ ਚਰਨਨ ਲਾਗੀ॥ ਤੇ ਬੇਦਨ ਤੇ ਭਏ ਤਿਆਗੀ॥੧੯॥**

**ਜਿਨ ਮਤਿ ਬੇਦ ਕਤੇਬਨ ਤਿਆਗੀ ॥ ਪਾਰਬ੍ਰਹਮ ਕੇ ਭਏ ਅਨੁਰਾਗੀ॥੨੦॥(ਬਚਿਤ੍ਰ ਨਾਟਕ**

**ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ, ਸੋ ਕਿਉ ਮਨਹੁ ਵਿਸਾਰੀਐ ॥ ਮਨਹੁ ਕਿਉ ਵਿਸਾਰੀਐ ਏਵਡੁ ਦਾਤਾ, ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥ ਓਸਨੋ ਕਿਹੁ ਪੋਹਿ ਨ ਸਕੀ, ਜਿਸ ਨਉ ਆਪਣੀ ਲਿਵ ਲਾਵਏ ॥ ਆਪਣੀ ਲਿਵ ਆਪੇ ਲਾਏ, ਗੁਰਮੁਖਿ ਸਦਾ ਸਮਾਲੀਐ ॥ ਕਹੈ ਨਾਨਕੁ ਏਵਡੁ ਦਾਤਾ, ਸੋ ਕਿਉ ਮਨਹੁ ਵਿਸਾਰੀਐ ॥੨੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਮਨਹੁਂ, ਨਉਂ।

**ਫੁਟਕਲ:** 'ਕਿਹੁ' ਦਾ ਉਚਾਰਨ 'ਕਿਹੋ' ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਉਦਰ-ਪੇਟ। ਮਹਿ-ਵਿਚ। ਪ੍ਰਤਿਪਾਲ-ਪਾਲਣ ਪੋਸਣਾ। ਏਵਡੁ-ਐਨਾ ਵੱਡਾ। ਅਗਨਿ-ਜਠਰ ਅਗਨੀ (ਮਾਂ ਦੇ ਪੇਟ ਦੀ ਅੱਗ ਵਿਚ)। ਆਹਾਰੁ-ਭੋਜਨ, ਖੁਰਾਕ। ਕਿਹੁ-ਕਝ ਵੀ। ਨਉ-ਨੂੰ। ਗੁਰਮੁਖਿ-ਗੁਰੂ ਰਾਹੀਂ। ਵਿਸਾਰੀਐ- ਭਲਾਈਏ :

**ਅਰਥ**: ਮਾਤਾ ਦੇ ਪੇਟ ਵਿਚ (ਜਿਹੜਾ ਵਾਹਿਗੁਰੂ, ਸਾਡੀ) ਪਾਲਣਾ ਪੋਸਣਾ ਕਰਦਾ ਹੈ ਉਸ (ਦਾਤੇ) ਨੂੰ ਮਨ ਤੋਂ ਕਿਉਂ ਭੁਲਾਈਏ? ਮਨ ਤੋਂ ਅਜਿਹੇ ਵੱਡੇ ਦਾਤੇ ਨੂੰ ਕਿਉਂ ਭੁਲਾਈਏ (ਜਿਹੜਾ ਕਿ) ਮਾਤਾ ਦੇ ਪੇਟ ਦੀ ਅੱਗ ਵਿਚ (ਸਾਨੂੰ) ਭੋਜਨ ਪਹੁੰਚਾਉਂਦਾ ਹੈ। ਉਸ (ਜੀਵ) ਨੂੰ ਕੁਝ (ਕੋਈ) ਚੀਜ਼ ਵੀ ਨਹੀਂ ਪੋਹ ਸਕਦੀ (ਭਾਵ ਉਸਨੂੰ ਦੁਖ ਨਹੀਂ ਦੇ ਸਕਦੀ), ਜਿਸ ਨੂੰ (ਉਹ ਦਾਤਾ) ਆਪਣੀ ਲਿਵ ਲਾ ਦੇਂਦਾ ਹੈ। ਆਪਣੀ ਲਿਵ ਵੀ (ਉਹ) ਆਪੇ ਹੀ ਲਾਉਂਦਾ ਹੈ, (ਪਰ) ਗੁਰੂ ਦੁਆਰਾ (ਉਸ ਦਾਤੇ ਨੂੰ) ਸਦਾ ਸਿਮਰਨਾ ਚਾਹੀਦਾ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਜਿਹੜਾ) ਇਤਨਾ ਵੱਡਾ ਦਾਤਾ ਹੈ ਉਸ ਨੂੰ ਮਨ ਤੋਂ ਕਿਉਂ ਭੁਲਾਇਆ ਜਾਏ? (ਭਾਵ ਉਸਨੂੰ ਸਦਾ ਯਾਦ ਰਖਣਾ ਚਾਹੀਦਾ ਹੈ)।੨੮।

## ਸਾਰੰਸ਼ ਅਤੇ ਸਿਧਾਂਤ

ਉਸ ਮਾਲਕ ਤੇ ਪ੍ਰਤਿਪਾਲਕ ਨੇ ਸਾਨੂੰ ਸੁੰਦਰ ਸਰੀਰ, ਬਲ, ਬੁਧੀ, ਧਨ, ਸੰਤਾਨ ਸਭ ਕੁਝ ਦਿੱਤਾ ਹੈ ਅਤੇ ਸਭ ਤੋਂ ਪਹਿਲਾਂ ਮਾਤਾ ਦੇ ਪੇਟ ਵਿਚ ਸਾਡੀ ਰਖਿਆ ਕੀਤੀ ਹੈ, ਉਸ ਦੇ ਉਪਕਾਰਾਂ ਨੂੰ ਭੁਲਾ ਦੇਣਾ ਕਿਤਨੀ ਭਾਰੀ ਅਕ੍ਰਿਤਘਣਤਾ ਹੈ। ਸਾਨੂੰ ਜੀਵਨ ਭਰ ਕਰਤਾ ਪੁਰਖ ਜੀ ਦਾ ਕ੍ਰਿਤਗੱਯ ਹੋਣਾ ਚਾਹੀਦਾ ਹੈ। ਜਿਹੜਾ ਮਨੁੱਖ ਪ੍ਰਭੂ ਦਾ ਕ੍ਰਿਤਗੱਯ ਨਹੀਂ ਓਹ ਮਾਤਾ ਪਿਤਾ, ਉਸਤਾਦ ਦੀ ਕੀਤੀ ਨੂੰ ਵੀ ਕੁਝ ਨਹੀਂ ਜਾਣਦਾ। ਅਜੇਹਾ ਮਨੁੱਖ ਸਦੀਵ ਕਾਲ ਦੁਖੀ ਰਹਿੰਦਾ ਹੈ, ਅਨੰਦ ਦੀ ਪ੍ਰਾਪਤੀ ਦਾ ਅਧਿਕਾਰੀ ਨਹੀਂ ਬਣ ਸਕਦਾ।

ਗੁਰਬਾਣੀ ਵਿਚ 'ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ' ਵਾਲਾ ਸੰਕੇਤ ਹੋਰ ਕਈ ਸ਼ਬਦਾਂ ਵਿਚ ਵੀ ਆਇਆ ਹੈ। ਜਿਵੇ:—

**ਮਾਤਾ ਗਰਭ ਮਹਿ ਜਿਨਿ ਪ੍ਰਤਿਪਾਲਿਆ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ ॥**
**ਸਦਾ ਸਦਾ ਜਪੀਐ ਸੋ ਪ੍ਰੀਤਮੁ, ਵਡੀ ਜਿਸੁ ਵਡਿਆਈ ਹੇ ॥** [ਪੰਨਾ ੧੦੭੧

ਜਿਸ ਨੂੰ ਕਰਤਾ ਪੁਰਖ ਵਿਸਰ ਗਿਆ ਹੈ, ਉਹ ਅਕ੍ਰਿਤਘਣ ਹੈ। ਉਸ ਦਾ ਆਵਾਗਵਣ ਨਹੀਂ ਮਿਟ ਸਕਦਾ। ਗੁਰਵਾਕ ਹਨ:—

੧. **ਅਕ੍ਰਿਤਘਣਾ ਹਰਿ ਵਿਸਰਿਆ, ਜੋਨੀ ਭਰਮੇਤ ॥** [ਪੰਨਾ ੭੦੬

੨. **ਕੀਆ ਨ ਜਾਣੇ ਅਕ੍ਰਿਤਘਣ, ਵਿਚਿ ਜੋਨੀ ਫਿਰਤੇ॥....** [ਪੰਨਾ ੩੧੭

ਗੁਰਬਾਣੀ ਦਾ ਸਿਧਾਂਤ ਹੈ:—

੧. **ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ॥**
**ਆਗੈ ਪਾਛੈ ਸੁਖੁ ਨਹੀ, ਗਾਡੇ ਲਾਦੇ ਛਾਰੁ ॥** [ਪੰਨਾ ੧੦੧੦

੨. **ਜਿਸ ਨੋ ਬਿਸਰੈ ਪੁਰਖੁ ਬਿਧਾਤਾ॥ ਜਲਤਾ ਫਿਰੈ ਰਹੈ ਨਿਤ ਤਾਤਾ॥**
**ਅਕਿਰਤਘਣੈ ਕਉ ਰਖੈ ਨ ਕੋਈ, ਨਰਕ ਘੋਰ ਮਹਿ ਪਾਵਣਾ ॥** [ਪੰਨਾ ੧੦੮੬

ਇਹ ਪਉੜੀ ਪ੍ਰਭੂ ਦਾ ਸ਼ੁਕਰਾਨਾ ਕਰਨ ਦਾ ਸੇਧ ਦਿੰਦੀ ਹੈ ਅਤੇ ਸਿਧਾਂਤ ਇਹ ਹੈ ਕਿ ਗੁਰੂ ਦੁਆਰਾ ਸਦਾ ਸੱਚੇ ਸਾਹਿਬ ਨੂੰ ਸਦਾ ਯਾਦ ਕਰਦੇ ਰਹਿਣਾ ਚਾਹੀਦਾ ਹੈ।

**ਜੈਸੀ ਅਗਨਿ ਉਦਰ ਮਹਿ, ਤੈਸੀ ਬਾਹਰਿ ਮਾਇਆ ॥ ਮਾਇਆ ਅਗਨਿ ਸਭ ਇਕੋ ਜੇਹੀ, ਕਰਤੈ ਖੇਲੁ ਰਚਾਇਆ ॥ ਜਾ ਤਿਸੁ ਭਾਣਾ ਤਾ ਜੰਮਿਆ, ਪਰਵਾਰਿ ਭਲਾ ਭਾਇਆ ॥ ਲਿਵ ਛੁੜਕੀ ਲਗੀ ਤ੍ਰਿਸਨਾ, ਮਾਇਆ ਅਮਰੁ ਵਰਤਾਇਆ ॥ ਏਹ ਮਾਇਆ, ਜਿਤੁ ਹਰਿ ਵਿਸਰੈ, ਮੋਹੁ ਉਪਜੈ ਭਾਉ ਦੂਜਾ ਲਾਇਆ ॥ ਕਹੈ ਨਾਨਕੁ,ਗੁਰਪਰਸਾਦੀ ਜਿਨਾ ਲਿਵ ਲਾਗੀ, ਤਿਨੀ ਵਿਚੇ ਮਾਇਆ ਪਾਇਆ ॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਜਾਂ, ਤਾਂ, ਜੰਮਿਆਂ।

**ਪਦ ਅਰਥ:** ਤੈਸੀ-ਉਸ ਤਰ੍ਹਾਂ ਦੀ (ਅਗਨੀ)। ਬਾਹਰਿ-ਸੰਸਾਰ ਵਿਚ। ਕਰਤੈ-ਕਰਤਾ ਪੁਰਖ ਨੇ। ਰਚਾਇਆ-ਬਣਾਇਆ। ਤਿਸੁ-ਉਸ (ਅਕਾਲ ਪੁਰਖ) ਨੂੰ। ਭਾਣਾ-ਚੰਗਾ ਲਗਾ। ਜੰਮਿਆ-ਤਾਂ (ਜੀਵ ਨੇ) ਜਨਮ ਲਿਆ। ਪਰਵਾਰਿ-ਪਰਵਾਰ (ਟੱਬਰ) ਵਿਚ। ਲਿਵ-ਸੁਰਤਿ। ਛੁੜਕੀ-ਛੁਟ ਗਈ। ਤ੍ਰਿਸਨਾ-ਸੰਸਾਰਕ ਪਦਾਰਥਾਂ ਦੀ ਚਾਹਨਾ। ਅਮਰੁ-ਹੁਕਮ। ਵਿਚੇ-(ਮਾਇਆ ਦੀ ਹੋਂਦ) ਵਿਚ।

**ਅਰਥ:** ਜਿਸ ਤਰ੍ਹਾਂ ਦੀ (ਮਾਤਾ ਦੇ) ਪੇਟ ਅੰਦਰ (ਜਠਰ) ਅਗਨੀ ਹੈ, ਉਸੇ ਤਰ੍ਹਾਂ ਦੀ (ਮਾਇਆ ਰੂਪੀ) ਅੱਗ ਬਾਹਰ (ਭਾਵ ਸੰਸਾਰ) ਵਿਚ ਹੈ। ਮਾਇਆ ਅਤੇ ਅੱਗ ਸਭ ਇਕੋ ਜਿਹੀ (ਅੱਗ) ਹੈ, ਕਰਤਾ ਪੁਰਖ ਨੇ (ਇਕ ਤਰ੍ਹਾਂ ਦਾ) ਤਮਾਸ਼ਾ ਰਚਾਇਆ ਹੋਇਆ ਹੈ। ਜਦੋਂ ਉਸ (ਕਰਤਾ ਪੁਰਖ) ਨੂੰ ਚੰਗਾ ਲਗਿਆ ਤਾਂ (ਜੀਵ ਦਾ ਸੰਸਾਰ ਵਿਚ) ਜਨਮ ਤੇ ਪਰਵਾਰ ਅੰਦਰ (ਆਉਣਾ) ਚੰਗਾ ਲੱਗਾ (ਭਾਵ ਖੁਸ਼ੀ ਹੋਈ)। (ਜਦੋਂ ਜੀਵ ਦੀ) ਸੁਰਤੀ (ਕਰਤਾਰ ਪੁਰਖ ਦੇ ਚਰਨਾ ਨਾਲੋਂ) ਟੁੱਟੀ (ਤਾਂ ਇਸ ਨੂੰ ਦੁਨਿਆਵੀ ਪਦਾਰਥਾਂ ਦੀ ਤ੍ਰਿਸ਼ਨਾ ਚੰਬੜੀ ਅਤੇ ਮਾਇਆ ਨੇ (ਇਸ ਜੀਵ ਉਤੇ ਆਪਣਾ) ਹੁਕਮ ਵਰਤਾ ਦਿਤਾ (ਭਾਵ ਮਾਇਆ ਦੇ ਅਧੀਨ ਹੋ ਗਿਆ)। ਇਹ ਮਾਇਆ (ਦੀ ਪਛਾਣ) ਹੈ ਜਿਸ ਨਾਲ (ਲੱਗ ਕੇ) ਕਰਤਾ ਪੁਰਖ ਭੁਲ ਜਾਂਦਾ ਹੈ, (ਮਾਇਆ ਦਾ) ਮੋਹ ਪੈਦਾ ਹੋ ਜਾਂਦਾ ਹੈ, (ਜੀਵ) ਦੂਜੇ ਭਾਉ (ਝੂਠੇ ਪਿਆਰ ਵਿਚ) ਲਗ ਜਾਂਦਾ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਗੁਰੂ ਦੀ ਕਿਰਪਾ ਨਾਲ ਜਿਨ੍ਹਾਂ (ਜਗਿਆਸੂਆਂ) ਦੀ ਸੁਰਤੀ (ਹਰੀ ਦੇ ਚਰਨਾਂ ਭਾਵ ਸਿਮਰਨ ਵਿਚ) ਜੁੜੀ ਹੈ, ਉਨ੍ਹਾਂ ਨੇ ਮਾਇਆ (ਦੀ ਹੋਂਦ) ਵਿਚ ਹੀ (ਪਰਮਾਤਮਾ ਨੂੰ) ਪ੍ਰਾਪਤ ਕਰ ਲਿਆ ਹੈ।੨੯।

## ਸਾਰੰਸ਼ ਅਤੇ ਸਿਧਾਂਤ

ਅਗਨੀ ਦਾ ਸੁਭਾਅ ਸਾੜਨਾ ਹੈ ਭਾਵੇਂ ਉਹ ਮਾਂ ਦੇ ਪੇਟ ਵਿਚ ਹੋਵੇ ਭਾਵੇਂ ਬਾਹਰ ਮਾਇਆ ਦੀ ਅੱਗ ਜਾਂ ਹੋਰ ਕਿਸੇ ਪ੍ਰਕਾਰ ਦੀ ਅੱਗ ਹੋਵੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿਚ ਫੁਰਮਾਇਆ ਹੈ:--

**ਦਾਵਾ ਅਗਨਿ ਬਹੁਤ ਤ੍ਰਿਣ ਜਾਲੇ, ਕੋਈ ਹਰਿਆ ਬੂਟੁ ਰਹਿਓ ਰੀ॥ [ਪੰਨਾ ੩੮੦**

ਭਾਵ ਜਿਵੇਂ ਜੰਗਲ ਦੀ ਅੱਗ ਨੇ ਘਾਹ ਦੇ ਅਨੇਕਾਂ ਬੂਟੇ ਸਾੜ ਦਿਤੇ ਹਨ ਕੋਈ ਵਿਰਲਾ ਹੀ ਹਰਾ ਬੂਟਾ ਬਚਿਆ ਹੈ, ਤਿਵੇਂ ਮਾਇਆ ਦੀ ਅੱਗ ਨੇ ਬਹੁਤਿਆਂ ਦਾ ਜੀਵਨ ਤਬਾਹ ਕਰ ਦਿਤਾ ਹੈ, ਕੋਈ ਵਿਰਲਾ ਗੁਰਮੁਖ ਹੀ ਇਸ ਦੇ ਸੇਕ ਤੋਂ ਬਚਿਆ ਹੈ। ਸਚ ਜਾਣੋ ਮਾਇਆ ਨੇ ਆਪਣੇ ਮੋਹ ਦਾ ਚੌਹਾਂ ਪਾਸੇ ਐਸਾ ਜਾਲ

ਵਿਛਾਇਆ ਹੈ ਕਿ ਜਿਹੜਾ ਤ੍ਰਿਸ਼ਨਾਲੂ ਜੀਵ ਇਕ ਵਾਰ ਚੋਗ ਚੁਗਣ ਲਈ ਆਉਂਦਾ ਹੈ, ਉਹ ਇਸ ਦੇ ਜਾਲ ਵਿਚ ਫਸ ਹੀ ਜਾਂਦਾ ਹੈ:–

**ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥**

**ਤ੍ਰਿਸਨਾ ਪੰਖੀ ਫਾਸਿਆ, ਨਿਕਸੁ ਨ ਪਾਏ ਮਾਇ ॥** [ਪੰਨਾ ੫੦

ਮਾਇਆ ਦਾ ਜੀਵ ਉਤੇ ਐਨਾ ਪ੍ਰਭਾਵ ਪਿਆ ਹੋਇਆ ਹੈ ਕਿ ਇਸ ਨੂੰ ਆਪਾ-ਚੀਨਣ ਦੀ ਸੁਧ ਬੁਧੀ ਹੀ ਨਹੀਂ ਰਹੀ। ਮਾਇਆ ਦੀ ਤ੍ਰਿਸ਼ਨਾ ਸਾਈਂ ਨਾਲੋਂ ਲਿਵ ਤੋੜ ਕੇ ਆਪਣੇ ਨਾਲ ਜੋੜਦੀ ਹੈ। ਮਾਇਆ ਦੇ ਅਸਰ ਤੋਂ ਬਚਣ ਦਾ ਇਕੋ ਇਕ ਤਰੀਕਾ ਹੈ ਕਿ ਪ੍ਰਭੂ ਆਪਣੀ ਕਿਰਪਾ ਕਰਕੇ ਜੀਵ ਨੂੰ ਸਤਿਸੰਗ ਮਿਲਾ ਦੇਵੇ, ਫਿਰ ਮਾਇਆ ਨੇੜੇ ਨਹੀਂ ਆਉਂਦੀ:–

**ਕਰਿ ਕਿਰਪਾ ਸਤਿਸੰਗ ਮਿਲਾਏ ॥ ਨਾਨਕ ਤਾ ਕੈ ਨਿਕਟਿ ਨ ਮਾਏ ॥** [ਪੰ. ੨੫੧

ਮਾਇਆ ਦੀ ਪਰਿਭਾਸ਼ਾ ਕੀ ਹੈ?

ੳ) **ਮਾਇਆ ਕਿਸ ਨੋ ਆਖੀਐ, ਕਿਆ ਮਾਇਆ ਕਰਮ ਕਮਾਇ॥**

**ਦੁਖਿ ਸੁਖਿ ਏਹੁ ਜੀਉ ਬਧੁ ਹੈ, ਹਉਮੈ ਕਰਮ ਕਮਾਇ ॥** [ਪੰਨਾ ੬੭

ਅ) **ਏਹ ਮਾਇਆ ਜਿਤੁ ਹਰਿ ਵਿਸਰੈ, ਮੋਹੁ ਉਪਜੈ ਭਾਉ ਦੂਜਾ ਲਾਇਆ॥**

ਹਾਂ, ਜਿਹੜੇ ਮਾਇਆ ਵਿਚ ਨਹੀਂ ਫਸੇ ਉਹ ਪ੍ਰਭੂ ਦੇ ਭਗਤ ਹਨ। ਉਹ ਕੰਵਲ ਫੁਲ ਵਾਂਗ ਨਿਰਲੇਪ ਰਹਿੰਦੇ ਹਨ। ਸਿਧਾਂਤ ਇਹ ਹੈ ਕਿ ਮਾਇਆ ਵਿਚ ਉਦਾਸ ਰਹਿਣ ਵਾਲਿਆਂ ਨੇ ਅਨੰਦ-ਅਵਸਥਾ ਨੂੰ ਪ੍ਰਾਪਤ ਕੀਤਾ ਹੈ।

**ਹਰਿ ਆਪਿ ਅਮੁਲਕੁ ਹੈ, ਮੁਲਿ ਨ ਪਾਇਆ ਜਾਇ ॥ ਮੁਲਿ ਨ ਪਾਇਆ ਜਾਇ ਕਿਸੈ ਵਿਟਹੁ, ਰਹੇ ਲੋਕ ਵਿਲਲਾਇ ॥ ਐਸਾ ਸਤਿਗੁਰੁ ਜੇ ਮਿਲੈ, ਤਿਸਨੋ ਸਿਰੁ ਸਉਪੀਐ, ਵਿਚਹੁ ਆਪੁ ਜਾਇ ॥ ਜਿਸਦਾ ਜੀਉ, ਤਿਸੁ ਮਿਲਿ ਰਹੈ, ਹਰਿ ਵਸੈ ਮਨਿ ਆਇ ॥ ਹਰਿ ਆਪਿ ਅਮੁਲਕੁ ਹੈ, ਭਾਗ ਤਿਨਾ ਕੇ ਨਾਨਕਾ, ਜਿਨ ਹਰਿ ਪਲੈ ਪਾਇ ॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਟਹੁਂ, ਨੋਂ, ਸਉਂਪੀਐ, ਵਿਚਹੁਂ।

**ਪਦ ਅਰਥ:** ਅਮੁਲਕੁ-ਮੁਲ ਤੋਂ ਪਰੇ। ਵਿਟਹੁ-ਤੋਂ। ਵਿਲਲਾਇ-ਕੁਰਲਾ ਕੇ। ਸਉਪੀਐ-ਭੇਟਾ ਕਰ ਦੇਈਏ। ਆਪੁ-ਆਪਾ ਭਾਵ, ਹੰਕਾਰ।

**ਅਰਥ:** ਹਰੀ (ਵਾਹਿਗੁਰੂ) ਆਪ ਮੁਲ ਤੋਂ ਪਰੇ ਹੈ (ਉਹ ਕਿਸੇ) ਕੀਮਤ ਦੁਆਰਾ ਵੀ ਕਿਸੇ ਤੋਂ ਨਹੀਂ ਪਾਇਆ ਜਾ ਸਕਦਾ। (ਉਹ ਕਿਸੇ ਮੁੱਲ ਨਾਲ) ਕਿਸੇ ਪਾਸੋਂ ਵੀ ਨਹੀਂ ਪਾਇਆ ਜਾ ਸਕਦਾ. (ਅਨੇਕ) ਲੋਕੀ ਕੁਰਲਾ ਕੁਰਲਾ ਕੇ ਥੱਕ ਗਏ ਹਨ। ਜੇ ਇਹੋ ਜਿਹਾ (ਭਾਵ ਗੁਰੂ ਨਾਨਕ ਜੀ ਵਰਗਾ) ਸਤਿਗੁਰੂ ਮਿਲ ਜਾਵੇ,

ਤਾਂ ਉਸਨੂੰ (ਆਪਣਾ ਸਿਰ ਭੇਟਾ ਵਜੋਂ) ਸਉਂਪ ਦੇਈਏ (ਜੀਵ) ਵਿਚੋਂ ਹੰਗਤਾ ਨਿਕਲ ਜਾਵੇ। (ਫਿਰ) ਜਿਸ (ਅਕਾਲ ਪੁਰਖ) ਦਾ (ਪੈਦਾ ਕੀਤਾ ਹੋਇਆ ਇਹ) ਜੀਵ ਹੈ ਉਸ ਨੂੰ ਮਿਲ ਪਵੇਗਾ, ਤੇ ਹਰੀ ਮਨ ਵਿਚ ਆ ਕੇ ਵਸ ਜਾਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਆਪ ਮੁੱਲ ਤੋਂ ਪਰੇ ਹੈ, (ਪਰ) ਉਨ੍ਹਾਂ (ਮਨੁੱਖਾਂ ਦੇ ਵੱਡੇ) ਭਾਗ ਹਨ ਜਿਨ੍ਹਾਂ ਨੇ (ਉਸ ਬੇਅੰਤ) ਹਰੀ ਨੂੰ ਪ੍ਰਾਪਤ ਕਰ ਲਿਆ ਹੈ।੩੦।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਅਮਿਤ ਪ੍ਰਭੂ ਦੀ ਮਿਤ ਪਾਉਣ ਲਈ ਜਤਨ ਕਰਦਾ ਹੈ, ਜੇ ਗੁਰਬਾਣੀ ਦਾ ਅਭਿਆਸੀ ਹੋਵੇ ਤਾਂ ਇਹ ਮਿਤ ਪਾਉਣ ਦਾ ਵਿਅਰਥ ਜਤਨ ਛੱਡ ਕੇ ਆਪਣਾ ਚਿਤ ਉਸ ਪਰਮੇਸ਼ਰ ਨਾਲ ਜੋੜ ਲਵੇ। ਗੁਰਵਾਕ ਹਨ:–

**ੳ) ਪਿਤਾ ਕਾ ਜਨਮੁ ਕਿ ਜਾਨੈ ਪੂਤੁ॥ ਸਗਲ ਪਰੋਈ ਅਪੁਨੈ ਸੂਤਿ॥** [ਪੰਨਾ ੨੮੪

**ਅ) ਪ੍ਰਭੁ ਮੇਰਾ ਬੇਅੰਤੁ ਹੈ, ਅੰਤੁ ਕਿਨੈ ਨ ਲਖਣੀ ॥** [ਪੰਨਾ ੭੯੧

ਮਨੁੱਖ, ਪੁੰਨ ਦਾਨ, ਵਿਦਿਆਲਿਆ ਜਾਂ ਯਤੀਮਖਾਨਿਆਂ ਤੇ ਮਾਇਆ ਖਰਚ ਕੇ ਪ੍ਰਭੂ ਨੂੰ ਰੀਝਾਉਣ ਦਾ ਜਤਨ ਕਰਦਾ ਹੈ ਪਰ ਅਜਿਹੇ ਜਤਨ ਉਸ ਦੇ ਜੀਵਨ ਦਾ ਕੁਝ ਨਹੀਂ ਸਵਾਰ ਸਕਦੇ। ਗੋਬਿੰਦ ਤਾਂ ਭਾਉ ਭਗਤੀ ਦਾ ਭੁੱਖਾ ਹੈ, ਉਹ ਬੇਢੀ ਪ੍ਰੀਤ ਦੀ ਮਜੂਰੀ ਮੰਗਦਾ ਹੈ।

ਜਦੋਂ ਤਕ ਜੀਵ ਦੇ ਅੰਦਰੋਂ ਹੰਕਾਰ ਨਹੀਂ ਜਾਂਦਾ ਤੇ ਪਿਆਰ ਪ੍ਰਵੇਸ਼ ਨਹੀਂ ਕਰਦਾ ਓਦੋਂ ਤਕ ਸਤਿਗੁਰੂ ਦਾ ਮਿਲਾਪ ਨਹੀਂ ਹੁੰਦਾ। ਜੇ ਮਨੁੱਖ ਸਭ ਕੁਝ ਸਤਿਗੁਰੂ ਨੂੰ ਸਮਰਪਣ ਕਰਨ ਦਾ ਜੀਵਨ ਆਦਰਸ਼ ਬਣਾ ਲਵੇ, ਸਾਦਕ ਬਣ ਜਾਏ, ਤਾਂ ਸੰਭਵ ਹੈ ਕਿ ਇਸਨੂੰ 'ਜੋਤਿ ਸਰੂਪ ਦੀ ਪਛਾਣ ਹੋ ਜਾਵੇ।

ਲੋੜ ਹੈ ਗੁਰੂ ਦਾ ਉਪਦੇਸ਼ ਮਨ ਵਿਚ ਵਸੇ। ਗੁਰ-ਉਪਦੇਸ਼ ਤੇ ਕੀਤਾ ਅਮਲ ਹੀ ਪ੍ਰਭੂ ਵਿਚ ਪ੍ਰਵੇਸ਼ ਹੋਣ ਦਾ ਰਾਹ ਖੋਲ ਸਕਦਾ ਹੈ। ਸਿਧਾਂਤ ਇਹ ਹੈ:–

**ਰਹੈ ਅਤੀਤੁ ਜਾਣੈ ਸਭੁ ਤਿਸ ਕਾ ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ॥** [ਪੰਨਾ ੮੩੨

ਸੋ ਭਾਗਾਂ ਨਾਲ ਆਪਾ ਸਮਰਪਣ ਦੀ ਦਾਤਿ ਜਦ ਪਲੇ ਪੈਂਦੀ ਹੈ ਤਾਂ ਇਹ ਤਿਆਗ ਹੀ ਅਨੁਰਾਗ (ਅਨੰਦ) ਦਾ ਰੂਪ ਧਾਰ ਲੈਂਦਾ ਹੈ।

**ਹਰਿ ਰਾਸਿ ਮੇਰੀ, ਮਨੁ ਵਣਜਾਰਾ ॥ ਹਰਿ ਰਾਸਿ ਮੇਰੀ, ਮਨੁ ਵਣਜਾਰਾ, ਸਤਿਗੁਰ ਤੇ ਰਾਸਿ ਜਾਣੀ ॥ ਹਰਿ ਹਰਿ ਨਿਤ ਜਪਿਹੁ ਜੀਅਹੁ, ਲਾਹਾ ਖਟਿਹੁ ਦਿਹਾੜੀ ॥ ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ ॥ ਕਹੈ ਨਾਨਕੁ ਹਰਿ ਰਾਸਿ ਮੇਰੀ, ਮਨੁ ਹੋਆ ਵਣਜਾਰਾ ॥੩੧॥**

# ਉਚਾਰਨ ਸੇਧ

**ਪਦ ਅਰਥ:** ਰਾਸਿ-ਪੂੰਜੀ, ਮੂੜੀ। ਵਣਜਾਰਾ-ਵਪਾਰੀ। ਜਾਣੀ-ਪਤਾ ਲਗੀ ਹੈ। ਜਪਹਿ-ਜਪਣਾ ਕਰੋ। ਜੀਅਹੁ-ਜੀਅ ਹਿਰਦੇ ਤੋਂ। ਦਿਹਾੜੀ-ਹਰ ਰੋਜ਼। ਭਾਣਾ-ਚੰਗਾ ਲੱਗਾ।

**ਫੁਟਕਲ:** 'ਖਟਿਹੁ' ਦਾ ਉਚਾਰਨ 'ਖਟਹੁ' ਕਰਨਾ ਅਸ਼ੁੱਧ ਹੈ।

**ਅਰਥ:** ਹਰੀ ਮੇਰੀ ਮੂੜੀ ਹੈ ਅਤੇ (ਮੇਰਾ) ਮਨ (ਉਸ ਦਾ) ਵਪਾਰੀ ਹੈ। ਹਰੀ ਮੇਰੀ ਪੂੰਜੀ ਹੈ, ਮਨ ਵਪਾਰੀ ਹੈ, (ਮੈਨੂੰ) ਸਤਿਗੁਰੂ ਤੋਂ (ਇਸ ਸੱਚੀ) ਰਾਸਿ ਦੀ ਸਮਝ ਲਗੀ ਹੈ। (ਸਤਿਗੁਰੂ ਨੇ ਦਸਿਆ ਹੈ ਕਿ) ਹਰੀ ਹਰੀ (ਨਾਮ) ਦਾ ਹਰ ਰੋਜ਼ ਦਿਲੋਂ ਜਾਪ ਕਰਿਆ ਕਰੋ (ਫਿਰ ਹਰੇਕ) ਦਿਹਾੜੀ ਦਾ ਲਾਭ ਹੀ ਖਟੋਗੇ (ਭਾਵ ਮਨੁੱਖਾ ਜਨਮ ਸਫਲਾ ਕਰੋਗੇ)। ਇਹ (ਨਾਮ ਰੂਪੀ) ਧਨ ਉਨ੍ਹਾਂ ਨੂੰ ਮਿਲਿਆ ਹੈ ਜਿਨ੍ਹਾਂ ਨੂੰ ਹਰੀ ਆਪ ਚੰਗਾ (ਭਾਵ ਪਿਆਰਾ) ਲੱਗਾ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਹਰੀ ਮੇਰੀ ਰਾਸ ਹੈ ਅਤੇ (ਮੇਰਾ) ਮਨ (ਉਸ ਦਾ) ਵਪਾਰੀ ਹੈ।੩੧।

## ਸਾਰੰਸ਼ ਅਤੇ ਸਿਧਾਂਤ

ਜੀਵ ਦੀ ਸਚੀ ਰਾਸਿ ਹਰੀ ਦਾ ਨਾਮ ਧਨ ਹੈ। ਇਸ ਮਨ ਨੂੰ ਵਣਜਾਰਾ ਬਣਾ ਕੇ ਆਪਣੀ ਰਾਸਿ ਵਿਚ ਵਾਧਾ ਕਰਨਾ ਚਾਹੀਦਾ ਹੈ। ਜੇ ਵਿਹਾਰ ਸੁੱਚਾ ਹੋਵੇ, ਤੋਲ-ਬੋਲ ਪੂਰਾ ਹੋਵੇ, ਨਿਮਰਤਾ ਤੇ ਨਰਮੀ ਦਾ ਵਰਤਾਉ ਕਰਨ ਵਾਲਾ ਹੋਵੇ, ਤਾਂ ਸੁਤੇ ਹੀ 'ਲਾਹਾ ਖਟਿਅਹੁ ਦਿਹਾੜੀ' ਵਾਲੀ ਸਥਿਤੀ ਬਣ ਜਾਂਦੀ ਹੈ।

ਇਸ ਰਾਸਿ ਵਿਚ ਉਨਤੀ ਕਰਨ ਦੀ ਮਤਿ ਸਤਿਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। ਮੇਰੇ ਮਨ, 'ਨਾਮੁ ਨਿਤ ਨਿਤ ਲੇਹ' ਵਾਲੇ ਉਪਦੇਸ਼ ਤੇ ਅਮਲ ਕਰਨ ਨਾਲ ਹੀ ਜੀਵ ਦਾ ਭਲਾ ਹੁੰਦਾ ਹੈ। ਜੇ ਮਨੁੱਖ ਆਪਣੇ ਜੀਵਨ ਕਰਤਬ ਵਲੋਂ ਅਵੇਸਲਾ ਹੋਵੇ, ਸਚ ਨੂੰ ਛੋੜ ਕੇ ਕੂੜ ਨਾਲ ਪਿਆਰ ਕਰੇ ਤਾਂ ਘਾਟਾ ਹੀ ਘਾਟਾ ਪਲੇ ਪੈਂਦਾ ਹੈ। ਗੁਰ ਪਾਤਿਸ਼ਾਹ ਆਦੇਸ਼ ਦਿੰਦੇ ਹਨ:–

**ਵਣਜੁ ਕਰਹੁ ਮਖਸੂਦੁ ਲੈਹੁ, ਮਤ ਪਛੋਤਾਵਹੁ ॥**
**ਅਉਗਣ ਛੋਡਹੁ ਗੁਣ ਕਰਹੁ, ਐਸੇ ਤਤ ਪਰਾਵਹੁ ॥**
**ਧਰਮੁ ਭੂਮਿ ਸਤੁ ਬੀਜੁ ਕਰਿ, ਐਸੀ ਕਿਰਸ ਕਮਾਵਹੁ ॥**
**ਤਾਂ ਵਾਪਾਰੀ ਜਾਣੀਅਹੁ, ਲਾਹਾ ਲੈ ਜਾਵਹੁ ॥** [ਪੰਨਾ ੪੧੮

ਗੁਰੂ ਬਾਬਾ ਜੀ ਸਚਾ ਸੌਦਾਗਰ ਬਣਨ ਦਾ ਵੀ ਇਉਂ ਆਦੇਸ਼ ਦਿੰਦੇ ਹਨ:–

੧. **ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥** [ਪੰਨਾ ੨੯੩

੨. **ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥**
**ਸੁਰਤਿ ਸੋਚ ਕਰਿ ਭਾਂਡਸਾਲ, ਤਿਸੁ ਵਿਚਿ ਤਿਸਨੋ ਰਖੁ ॥**
**ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥** [ਪੰਨਾ ੫੯੫

ਇੱਸ ਵਾਪਾਰ ਵਿਚ ਗੁਣਾਂ ਦੀ ਸਾਂਝ ਕਰਨ ਵਾਲੇ ਸਤਿਸੰਗੀ ਵੀਰ ਸੇਵਾ ਤੇ ਪਿਆਰ ਰਾਹੀਂ ਨਾਮਧਨ ਦੀ ਰਾਸਿ ਵਿਚ ਵਾਧਾ ਕਰ ਸਕਦੇ ਹਨ:–

**ਆਵਹਿ ਇਸੁ ਰਾਸੀ ਕੇ ਵਾਪਾਰੀਏ, ਜਿਨ੍ਹਾ ਨਾਮੁ ਪਿਆਰਾ ॥**
**ਗੁਰਮੁਖਿ ਹੋਵੈ ਸੋ ਧਨੁ ਪਾਏ, ਤਿਨਾ ਅੰਤਰਿ ਸਬਦੁ ਵੀਚਾਰਾ॥** [ਪੰਨਾ ੪੨੯

**ਏ ਰਸਨਾ, ਤੂ ਅਨ ਰਸਿ ਰਾਚਿ ਰਹੀ, ਤੇਰੀ ਪਿਆਸ ਨ ਜਾਇ ॥ ਪਿਆਸ ਨ ਜਾਇ ਹੋਰਤੁ ਕਿਤੈ, ਜਿਚਰੁ ਹਰਿ ਰਸੁ ਪਲੈ ਨ ਪਾਇ ॥ ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ, ਬਹੁੜਿ ਨ ਤ੍ਰਿਸਨਾ ਲਾਗੈ ਆਇ ॥ ਏਹੁ ਹਰਿ ਰਸੁ ਕਰਮੀ ਪਾਈਐ, ਸਤਿਗੁਰੁ ਮਿਲੈ ਜਿਸੁ ਆਇ ॥ ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ, ਜਾ ਹਰਿ ਵਸੈ ਮਨਿ ਆਇ ॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੂੰ, ਕਰਮੀਂ,ਜਾਂ।

**ਫੁਟਕਲ:** ਇਹ ਪਉੜੀ ਭਾਵੇਂ ਰਸਨਾ ਨੂੰ ਸੰਬੋਧਨ ਹੈ ਪਰ ਇਸ ਦੀ ਤੀਜੀ ਪੰਕਤੀ ਵਿਚ 'ਪਾਇ' ਨੂੰ 'ਪਾਇੰ' ਅਤੇ 'ਪੀਐ' ਨੂੰ 'ਪੀਐਂ' ਪੜ੍ਹਨਾ ਠੀਕ ਨਹੀਂ ਹੈ। ਇਸੇ ਤਰ੍ਹਾਂ ਅੰਤਲੀ ਪੰਕਤੀ ਵਿਚ 'ਵੀਸਰੇ' ਨੂੰ 'ਵੀਸਰੇਂ' ਬਿੰਦੀ ਸਹਿਤ ਉਚਾਰਨਾ ਭੀ ਠੀਕ ਨਹੀਂ ਹੈ। ਪਹਿਲੀਆਂ ਦੋ ਪੰਕਤੀਆਂ ਸੰਬੋਧਨ ਰੂਪ ਵਿਚ ਹਨ ਅਤੇ ਉਸ ਤੋਂ ਮਗਰੋਂ ਤਿੰਨ ਪੰਕਤੀਆਂ ਅਣ ਸੰਬੋਧਨ ਰੂਪ ਵਿਚ ਹਨ। ਉਪ੍ਰੋਕਤ ਪਦ ਸੰਬੋਧਨ ਵਾਚੀ ਹੁੰਦੇ ਤਾਂ ਗੁਰਬਾਣੀ ਵਿਆਕਰਣ ਅਨੁਸਾਰ ਇਨ੍ਹਾਂ ਦੇ ਸਰੂਪ ਇਉਂ ਹੋਣੇ ਸਨ:—

ਪਾਇਹਿ, ਪੀਅਹਿ, ਵੀਸਰਹਿ।

**ਪਦ ਅਰਥ:** ਅਨਰਸਿ-ਹੋਰ (ਬਿਖੇ) ਸੁਆਦ ਵਿਚ। ਰਾਚਿ-ਲੱਗੀ ਹੋਈ ਹੈ। ਹੋਰਤੁ-ਹੋਰ ਤੋਂ। ਕਿਤੈ-ਕਿਸੇ ਚੀਜ਼ ਨਾਲ। ਬਹੁੜਿ-ਫਿਰ, ਮੁੜ ਕੇ। ਕਰਮੀ-ਕਰਮਾਂ ਨਾਲ, ਭਾਗਾਂ ਨਾਲ। ਅਨਰਸ-ਦੂਜੇ ਰਸ। ਵੀਸਰੇ-ਵਿਸਰ ਗਏ।

**ਅਰਥ:** ਹੇ ਰਸਨਾ! ਤੂੰ ਹੋਰ (ਬਿਖੇ) ਰਸਾਂ ਵਿਚ ਰਚੀ ਹੋਈ ਹੈਂ (ਇਸ ਲਈ) ਤੇਰੀ (ਬਿਖੇ ਰਸ ਵਾਲੀ) ਤਰੇਹ ਦੂਰ ਨਹੀਂ ਹੁੰਦੀ। ਹੋਰ ਕਿਸੇ ਤਰੀਕੇ ਨਾਲ ਵੀ (ਤੇਰੀ) ਪਿਆਸ (ਓਦੋਂ ਤਕ) ਨਹੀਂ ਜਾ ਸਕਦੀ ਜਦੋਂ ਤੀਕ (ਤੂੰ) ਹਰੀ ਦਾ (ਨਾਮ) ਰਸ ਪ੍ਰਾਪਤ ਨਹੀਂ ਕਰ ਲੈਂਦੀ। (ਜਿਸ ਰਸਨਾ ਨੂੰ) ਹਰੀ ਰਸ ਪਲੇ ਪਾ ਦੇਵੇ (ਉਹ) ਹਰੀ ਰਸ ਨੂੰ (ਗਟਾਕ ਗਟਾਕ ਕਰਕੇ) ਪੀ ਲੈਂਦੀ ਹੈ (ਉਸ ਨੂੰ) ਮੁੜ ਪਦਾਰਥਕ ਭੋਗਾਂ ਦੀ) ਤ੍ਰਿਸ਼ਨਾ ਨਹੀਂ ਲਗਦੀ। ਇਹ ਹਰੀ ਰਸ ਭਾਗਾਂ ਨਾਲ (ਉਸੇ ਨੂੰ) ਪ੍ਰਾਪਤ ਹੁੰਦਾ ਹੈ ਜਿਸ ਨੂੰ ਸਤਿਗੁਰੂ ਆ ਕੇ ਮਿਲਦਾ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਜਦੋਂ ਹਰੀ (ਆਪ) ਆ ਕੇ ਮਨ ਵਿਚ ਵਸ ਜਾਵੇ (ਤਾਂ ਸਮਝੋ ਉਸਨੂੰ) ਹੋਰ ਸਾਰੇ ਰਸ ਵਿਸਰ ਗਏ।

## ਸਾਰੰਸ਼ ਅਤੇ ਸਿਧਾਂਤ

ਰਸਾਂ ਦੇ ਚਖਣ ਵਾਲੀ ਇੰਦਰੀ ਰਸਨਾ (ਜੀਭ) ਹੈ। ਪਰਮੇਸ਼ੁਰ ਨੇ ਜੀਵ ਨੂੰ ਇਹ ਵੱਡੀ ਦਾ ਬਖਸ਼ੀ ਹੈ। ਰਸਨਾ ਦੀ ਕਦਰ ਬਾਰੇ ਗੁੰਗੇ ਪਾਸੋਂ ਪੁਛੋ ਜੋ ਬੋਲ ਨਹੀਂ ਸਕਦਾ। ਸੰਸਾਰ ਦਾ ਜਿਤਨਾ ਕੰਮ ਹੈ ਬਿਨਾ ਬੋਲੇ ਨਹੀਂ ਚਲ ਸਕਦਾ। ਵਿਦਿਆ ਦੀ ਲੇਵਾ-ਦੇਵੀ, ਪਰਮੇਸ਼ੁਰ ਦੇ ਗੁਣ ਗਾਉਣੇ, ਇਹ ਸਭ ਰਸਨਾ ਦਾ ਕੰਮ ਹੈ।

ਸੰਸਾਰ ਵਿਚ ਖਾਣ ਪੀਣ ਵਾਲੇ ਅਨੇਕਾਂ ਪਦਾਰਥ ਹਨ ਉਨ੍ਹਾਂ ਦਾ ਸੁਆਦ ਖੱਟਾ, ਮਿੱਠਾ, ਕਸੈਲਾ, ਕੌੜਾ, ਸਲੂਣਾ ਜਾਂ ਚਟਪਟਾ ਰਸਨਾ ਹੀ ਦਸਦੀ ਹੈ। ਜੀਭ ਸੁਆਦਾਂ ਨਾਲ ਰਜਦੀ ਹੀ ਨਹੀਂ। ਦਿਨ ਰਾਤ ਇਸ ਨੂੰ ਨਵੇਂ ਤੋਂ ਨਵੇਂ ਰਸ ਚਖਣ ਦੀ ਤਾਂਘ ਲਗੀ ਰਹਿੰਦੀ ਹੈ। ''ਸਾਦੀ ਜੀਭ ਨ ਰਜੀਆ ਕਰਿ ਭੋਗ ਬਿਲਾਸੇ॥' (ਭਾ. ਗੁ. ੨੭-੯)। ਇਹ ਵਾਹਿਗੁਰੂ ਨਾਮ ਦਾ ਰਸ ਛੋੜ ਕੇ ਹੋਛੇ ਰਸਿ ਵਲ ਦੌੜਦੀ ਹੈ। ਅਸਲ ਵਿਚ ਜੀਭ ਉਤੇ ਮਨ ਦਾ ਕੰਟਰੋਲ ਹੈ, ਜਿਸ ਪਾਸੇ ਮਨ ਦਾ ਝੁਕਾਉ ਹੋਵੇ, ਰਸਨਾ ਨੇ ਉਸ ਪਾਸੇ ਜਾਣਾ ਹੈ ਤੇ ਓਹੀ ਪਦਾਰਥ ਖਾਣਾ ਹੈ। ਜਦੋਂ ਮਨ 'ਹਰਿ ਰਸ ਛੋਡਿ ਹੋਛੈ ਰਸਿ ਮਾਤਾ' ਵਿਚ ਫਸਿਆ ਹੋਵੇ ਤਾਂ ਇਸ ਨੂੰ ਨਿੰਦਾ ਕਰਨ ਦੀ ਅਤੇ ਹੋਰ ਫਿਕਾ ਬੋਲਣ ਦੀ, ਗਾਲੀ-ਗਲੋਚ, ਗੰਦੇ ਗੀਤ ਗਾਉਣੇ, ਦਿਲ ਦੁਖਾਉਣ ਵਾਲੇ ਵਿਅੰਗ ਮਈ ਸ਼ਬਦ ਬੋਲਣ ਦੀ ਖੁਲ ਮਿਲ ਜਾਂਦੀ ਹੈ। ਘਰਾਂ ਵਿਚ ਲੜਾਈਆਂ ਝਗੜਿਆਂ ਦੀ ਜੜ੍ਹ ਮਨੁੱਖ ਦੀ ਮਾੜੀ ਜ਼ਬਾਨ ਹੈ। ਰਸਨਾ ਨੂੰ ਰਸੀਲੀ ਅਤੇ ਸੁੰਦਰ ਬਣਾਉ ਦੀ ਸਫਲ ਜੁਗਤੀ ਇਹ ਹੈ:–

**੧. ....ਰਸਨਾ ਅਮੋਲ ਗੁਰ ਮੰਤ੍ਰ ਸਿਮਰਨਿ ਕੇ ॥ [ਭਾਈ ਗੁਰਦਾਸ ਜੀ ੧੭-੯**

**੨. ਸਾ ਰਸਨਾ ਧਨੁ ਧੰਨੁ ਹੇ ਮੇਰੀ ਜਿੰਦੁੜੀਏ,ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥ [ਪੰ. ੪੧੪**

**੩. ਰਸਨਾ ਰਾਮ ਕਹਤ ਗੁਣ ਸੋਹੰ ॥... [ਪੰਨਾ ੧੨੧੧**

ਹੇ ਰਸਨਾ! ਤੂੰ ਹੋਛੇ ਰੱਸਾਂ ਨੂੰ ਛੱਡ। ਜੇ ਰਜਣਾ ਚਾਹੁੰਦੀ ਹੈ ਤਾਂ:–

**ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ, ਨਾਮੁ ਮਹਾ ਰਸੁ ਪੀਓ ॥**

**ਬਿਨੁ ਰਸ ਚਾਖੇ ਬੁਡਿ ਗਈ ਸਗਲੀ, ਸੁਖੀ ਨ ਹੋਵਤ ਜੀਓ ॥ [ਪੰਨਾ ੮੦੨**

ਹਰਿ ਰਸ ਵੀ ਪੂਰਬਲੇ ਕਰਮਾਂ ਨਾਲ ਸਤਿਗੁਰੂ ਦੀ ਬਖਸ਼ਿਸ਼ ਨਾਲ ਪਲੇ ਪੈਂਦਾ ਹੈ। ਹਰਿ-ਰਸ ਪ੍ਰਾਪਤੀ ਦੀ ਇਹ ਨਿਸ਼ਾਨੀ ਹੈ, ਸੰਸਾਰ ਦੇ ਸਾਰੇ ਰਸ ਵਿਸਰ ਜਾਂਦੇ ਹਨ, ਮਨ ਕੇਵਲ ਨਾਮ-ਰਸ ਵਿਚ ਮਗਨ ਹੋ ਜਾਂਦਾ ਹੈ। ਇਸ ਲਈ ਗੁਰਬਾਣੀ ਮੁੜ ਮੁੜ ਰਸਨਾ ਨੂੰ ਆਦੇਸ਼ ਦੇ ਰਹੀ ਹੈ ਹੇ ਰਸਨਾ! ਜੇ ਤੂੰ ਅਨੰਦ ਨੂੰ ਪ੍ਰਾਪਤ ਕਰਨਾ ਚਾਹੁੰਦੀ ਹੈ ਤਾਂ ਇਹ ਕੰਮ ਕਰ:–

**੧. ਅੰਮ੍ਰਿਤੁ, ਰਸਨਾ ਪੀਉ ਪਿਆਰੀ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ॥੧॥ਰਹਾਉ॥**

**੨. ਹੇ ਜਿਹਵੇ, ਤੂੰ ਰਾਮ ਗੁਣ ਗਾਉ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ॥[ਪੰ. ੧੮੦**

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ, ਤਾ ਤੂ ਜਗ ਮਹਿ ਆਇਆ ॥ ਹਰਿ ਜੋਤਿ ਰਖੀ ਤੁਧੁ ਵਿਚ, ਤਾ ਤੂ ਜਗ ਮਹਿ ਆਇਆ ॥ ਹਰਿ ਆਪੇ ਮਾਤਾ ਆਪੇ ਪਿਤਾ, ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥ ਗੁਰਪਰਸਾਦੀ ਬੁਝਿਆ ਤਾ ਚਲਤੁ ਹੋਆ, ਚਲਤੁ ਨਦਰੀ ਆਇਆ ॥ ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ, ਤਾ ਤੂ ਜਗ ਮਹਿ ਆਇਆ ॥੩੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਤਾਂ, ਤੂੰ।

**ਪਦ ਅਰਥ:** ਚਲਤੁ-ਕੌਤਕ, ਤਮਾਸ਼ਾ।

**ਅਰਥ:** ਹੇ ਮੇਰੇ ਸਰੀਰਾ! ਹਰੀ ਨੇ ਤੇਰੇ ਵਿਚ (ਆਪਣੀ) ਜੋਤਿ (ਜੀਵਨ ਸੱਤਾ) ਰਖੀ, ਤਾਂ ਤੂੰ (ਇਸ) ਸੰਸਾਰ ਵਿਚ ਆਇਆ ਹੈਂ। (ਫਿਰ ਸਮਝ ਲੈ) ਕਿ ਹਰੀ ਨੇ ਜੋਤਿ-ਕਲਾ ਤੇਰੇ ਵਿਚ ਰਖੀ ਤਾਂ ਤੂੰ (ਇਸ) ਜਗਤ ਵਿਚ ਆਇਆ ਹੈਂ। ਹਰੀ ਆਪੇ ਮਾਤਾ ਹੈ, ਆਪੇ ਹੀ ਪਿਤਾ ਹੈ ਜਿਸ ਨੇ ਜੀਵ ਪੈਦਾ ਕਰਕੇ (ਤੈਨੂੰ ਇਹ ਸੁੰਦਰ) ਸੰਸਾਰ ਦਿਖਾਇਆ ਹੈ। ਗੁਰੂ ਦੀ ਕਿਰਪਾ ਨਾਲ (ਜਿਸ ਮਨੁੱਖ ਨੇ ਜਦੋਂ ਤੱਤ ਨੂੰ) ਸਮਝਿਆ ਤਾਂ ਉਸ ਨੂੰ (ਸਾਰਾ ਸੰਸਾਰ ਅਕਾਲ ਪੁਰਖ ਜੀ ਦਾ ਇਕ) ਕੌਤਕ ਹੋਇਆ ਹੀ (ਦਿਸਿਆ) ਤੇ ਤਮਾਸ਼ਾ ਹੀ ਨਜ਼ਰੀ ਆਇਆ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਹੇ ਸਰੀਰਾ! ਹਰੀ ਨੇ ਆਪ ਹੀ) ਸ੍ਰਿਸ਼ਟੀ ਦਾ ਮੁੱਢ ਬੱਧਾ. (ਅਤੇ ਜੀਆਂ ਵਿਚ ਆਪਣੀ) ਜੋਤਿ-ਕਲਾ ਰਖੀ, ਤਾਂ ਹੀ ਇਸ ਸੰਸਾਰ ਵਿਚ ਤੇਰਾ ਆਉਣਾ ਹੋਇਆ ਹੈ।੩੩।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਸਰੀਰ ਨੂੰ ਸੰਬੋਧਨ ਕਰਦੇ ਹੋਏ ਕਿਹਾ ਹੈ ਕਿ ਹੇ ਸਰੀਰਾ! ਪਰਮਾਤਮਾ ਨੇ ਆਪਣੀ ਜੋਤਿ ਰਖ ਕੇ ਤੈਨੂੰ ਸੰਸਾਰ ਵਿਚ ਭੇਜਿਆ ਹੈ ਅਤੇ ਉਹ ਜੋਤਿ ਹੀ ਤੇਰੀ ਜੀਵਨ-ਅਗਵਾਈ ਕਰ ਰਹੀ ਹੈ। ਜੋਤਿ ਤੈਨੂੰ ਚਾਨਣ ਦੇ ਰਹੀ ਹੈ ਕਿ ਪਰਮਾਤਮਾ ਆਪ ਹੀ ਮਾਤਾ ਤੇ ਪਿਤਾ ਹੈ, ਆਪ ਹੀ ਸੰਸਾਰ ਦੀ ਉਤਪਤੀ ਖੇਲ ਰਚਾਉਣ ਵਾਲਾ ਹੈ।

ਜੇ ਮਨੁੱਖੀ ਮਨ ਜੋਤਿ ਦੀ ਅਗਵਾਈ ਵਿਚ ਚਲੇ ਤਾਂ ਕਦੇ ਪਾਪ ਨਾ ਕਰੇ, ਬੁਰਾ ਨਾ ਕਰੇ, ਅਵਗੁਣ ਨਾ ਕਰੇ। ਗੁਰੂ ਅਮਰਦਾਸ ਜੀ ਮਾਨਵੀ ਸਰੀਰ ਨੂੰ ਹਲੂਣਾ ਦੇ ਕੇ ਜਗਾ ਰਹੇ ਹਨ ਕਿ ਤੂੰ ਆਪਣੇ ਕਰਮਾਂ ਵਲ ਧਿਆਨ ਦੇ। ਤੂੰ ਕੀ ਕਰ ਰਿਹਾ ਹੈਂ। ਜੋਤਿ ਜੀਵਨ-ਸੂਝ ਹੈ। ਗੁਰਵਾਕ ਹਨ:—

**ਏਕਾ ਸੁਰਤਿ ਜੇਤੇ ਹੀ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥**
**ਜੇਹੀ ਸੁਰਤਿ, ਤੇਹਾ ਤਿਨ ਰਾਹੁ॥ ਲੇਖਾ ਇਕੋ, ਆਵਹੁ ਜਾਹੁ॥੧॥**
**ਕਾਹੇ ਜੀਅ ਕਰਹਿ ਚਤੁਰਾਈ॥ ਲੇਵੈ ਦੇਵੈ ਢਿਲ ਨ ਪਾਈ ॥** [ਪੰਨਾ ੨੪

ਜਿਸ ਮਨੁੱਖ ਨੂੰ ਇਹ ਗਿਆਨ ਹੋ ਜਾਂਦਾ ਹੈ ''ਇਹ ਜੁ ਦੁਨੀਆ ਸਿਹਰੁ ਮੇਲਾ, ਦਸਤਗੀਰੀ ਨਾਹਿ'' (ਪੰਨਾ ੭੨੭) ਫਿਰ ਇਹ ਬਕਬਾਦ ਛੱਡ ਦਿੰਦਾ ਹੈ, ਸਰੀਰ ਰਚਣ ਵਾਲੇ ਪ੍ਰਭੂ ਦਾ ਸ਼ੁਕਰਾਨਾ ਕਰਦਾ ਹੋਇਆ ਜੀਵਨ-ਮੌਜਾਂ ਮਾਣਦਾ ਹੈ। ਇਸ ਤਰ੍ਹਾਂ ਅਨੰਦ ਦੇ ਸੋਮੇਂ ਵਾਹਿਗੁਰੂਜੀ ਨਾਲ ਨਿਤ ਦੀ ਜੀਵਨ ਸਾਂਝ ਪਾ ਲੈਂਦਾ ਹੈ।

**ਮਨਿ ਚਾਉ ਭਇਆ, ਪ੍ਰਭ ਆਗਮੁ ਸੁਣਿਆ ॥ ਹਰਿ ਮੰਗਲੁ ਗਾਉ ਸਖੀ, ਗ੍ਰਿਹੁ ਮੰਦਰੁ ਬਣਿਆ ॥ ਹਰਿ ਗਾਉ ਮੰਗਲੁ ਨਿਤ ਸਖੀਏ, ਸੋਗੁ ਦੂਖੁ ਨ ਵਿਆਪਏ ॥ ਗੁਰ ਚਰਨ ਲਾਗੇ ਦਿਨ ਸਭਾਗੇ, ਆਪਣਾ ਪਿਰ ਜਾਪਏ ॥ ਅਨਹਤ ਬਾਣੀ ਗੁਰ ਸਬਦਿ ਜਾਣੀ, ਹਰਿਨਾਮੁ ਹਰਿ ਰਸੁ ਭੋਗੋ ॥ ਕਹੈ ਨਾਨਕੁ ਪ੍ਰਭੁ ਆਪਿ ਮਿਲਿਆ, ਕਰਣ ਕਾਰਣ ਜੋਗੋ ॥੩੪॥**

# ਉਚਾਰਨ ਸੇਧ

**ਫੁਟਕਲ:** 'ਗ੍ਰਿਹੁ' ਨੂੰ 'ਗ੍ਰਿਹੋ' ਉਚਾਰਨਾ ਅਸ਼ੁੱਧ ਹੈ। 'ਹੁ' ਨੂੰ ਲਗਾ ਔਂਕੜ ਇਕ ਬਚਨਾ ਪੁਲਿੰਗ ਨਾਂਵ ਦਾ ਲਖਾਇਕ ਹੈ।

**ਪਦ ਅਰਥ:** ਚਾਉ-ਉਮਾਹ, ਖੁਸ਼ੀ। ਆਗਮੁ-ਆਉਣਾ, ਆਮਦ। ਮੰਗਲੁ-ਖਸ਼ੀ ਦੇ ਗੀਤ। ਸੋਗੁ-ਚਿੰਤਾ। ਜਾਪਏ-ਪਤਾ ਲਗ ਜਾਂਦਾ ਹੈ। ਅਨਹਤ-ਇਕ ਰਸ ਰਹਿਣ ਵਾਲੀ ਬਾਣੀ। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਭੋਗੋ-ਭੋਗ, ਮਾਣਿਆ ਹੈ। ਜੋਗੋ-ਸਮਰਥ।

**ਅਰਥ:** (ਜਦੋਂ ਮੈਂ ਆਪਣੇ) ਪ੍ਰਭੂ ਦਾ ਆਉਣਾ ਸੁਣਿਆ (ਤਾਂ ਮੇਰੇ ਮਨ ਵਿਚ) ਉਤਸ਼ਾਹ ਅਤੇ ਉਮਾਹ ਉਠਿਆ (ਭਾਵ ਖੁਸ਼ੀ ਹੋਈ)। (ਮੈਂ ਗੁਰਮੁਖ ਸਖੀਆਂ ਸਹੇਲੀਆਂ ਨੂੰ ਵੀ ਆਖਿਆ) ਹੇ ਸਖੀਓ! ਖੁਸ਼ੀ ਦਾ ਗੀਤ ਗਾਉ (ਕਿਉਂਕਿ ਮੇਰਾ) ਘਰ (ਹਿਰਦਾ) ਅਤੇ (ਮਨ) ਮੰਦਰ ਪ੍ਰਭੂ ਜੋਗਾ ਬਣ ਗਿਆ ਹੈ। ਹੇ ਸਖੀਏ! ਹਰੀ ਦਾ ਮੰਗਲ (ਜਸ ਰੂਪੀ ਗੀਤ) ਹਰ ਰੋਜ਼ ਗਾਉ (ਜਿਸ ਕਰਕੇ) ਚਿੰਤਾ ਅਤੇ ਦੁੱਖ ਨਹੀਂ ਲਗਦਾ। ਉਹ ਦਿਨ ਭਾਗਾ ਵਾਲੇ ਹਨ (ਜਦੋਂ ਅਸੀਂ) ਗੁਰੂ ਦੇ ਚਰਨੀ ਲੱਗੇ (ਅਤੇ ਸਾਨੂੰ ਆਪਣੇ ਪਤੀ (ਪਰਮੇਸ਼ਰ ਦਾ) ਪਤਾ ਲੱਗਾ, (ਭਾਵ ਜੀਵਨ ਸੋਝੀ ਪਈ)। ਇਕ ਰਸ ਰਹਿਣ ਵਾਲੀ ਬਾਣੀ (ਅਸਾਂ) ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਪਛਾਣੀ ਹੈ, ਹਰੀ ਨਾਮ ਅਤੇ ਹਰੀ ਰਸ ਨੂੰ ਭੋਗ (ਭੁੰਚ) ਰਹੇ ਹਾਂ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਸਾਨੂੰ ਉਹ) ਪ੍ਰਭੂ ਆਪ ਮਿਲਿਆ ਹੈ ਜੋ ਕਰਨ-ਕਾਰਨ ਸਮਰਥ ਹੈ।੩੪।

# ਸਾਰੰਸ਼ ਅਤੇ ਸਿਧਾਂਤ

ਅਨੰਦ ਦੇ ਚਾਹਕ ਨੂੰ ਪ੍ਰਭੂ ਦੀ ਆਮਦ ਸੁਣ ਕੇ ਚਾਉ ਚੜ੍ਹਨਾ ਅਵਸ਼ਕ ਹੈ। ਗੁਰਬਾਣੀ ਵਿਚ ਪਵਿਤਰ ਵਾਕ ਅੰਕਿਤ ਹਨ:—

ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ,
ਹਰਿ ਰੰਗ ਰੰਗ ਮਹਲ, ਬੇਅੰਤ ਲਾਲ ਲਾਲ ਹਰਿ ਲਾਲ ॥
ਹਰਿ ਆਪਨੀ ਕ੍ਰਿਪਾ ਕਰੀ, ਆਪਿ ਗ੍ਰਿਹਿ ਆਇਓ,
ਹਮ ਹਰਿ ਕੀ ਗੁਰ ਕੀਈ ਹੈ ਬਸੀਠੀ,
ਹਮ ਹਰਿ ਦੇਖੇ, ਭਈ ਨਿਹਾਲ, ਨਿਹਾਲ ਨਿਹਾਲ ਨਿਹਾਲ ॥੧॥
ਹਰਿ ਆਵਤੇ ਕੀ ਖਬਰਿ ਗੁਰਿ ਪਾਈ,
ਮਨਿ ਤਨਿ ਆਨਦੋ ਆਨੰਦ ਭਏ,ਹਰਿ ਆਵਤੇ ਸੁਨੇ, ਮੇਰੇ ਲਾਲ ਹਰਿ ਲਾਲ ॥
ਜਨੁ ਨਾਨਕੁ ਹਰਿ ਹਰਿ ਮਿਲੇ,ਭਏ ਗਲਤਾਨ ਹਾਲ,ਨਿਹਾਲ ਨਿਹਾਲ ॥[ਪੰ. ੯੭੭

ਜਦੋਂ ਮਨੁੱਖ ਦੀ ਬ੍ਰਿਤੀ ਅੰਤਰਮੁਖੀ ਹੋ ਜਾਂਦੀ ਹੈ ਤਾਂ ਉਸ ਨੂੰ ਆਪਣੇ ਹਿਰਦੇ ਵਿਚ ਹੀ ਪ੍ਰਭੂ ਦੀ ਦਰਸ਼ਨ ਹੋ ਜਾਂਦੇ ਹਨ। ਓਹ ਚਾਉ ਵਿਚ ਆ ਕੇ ਆਪਣੇ ਇੰਦ੍ਰਿਆਂ ਨੂੰ ਆਖਦਾ ਹੈ ਕਿ ਤੁਸੀਂ ਵੀ ਪ੍ਰਭੂ ਦੀ ਮਹਿਮਾ ਦਾ ਮੰਗਲ ਗਾਓ। ਇਸ ਤਰ੍ਹਾਂ ਦੁਖ ਰੋਗ ਨੇੜੇ ਨਹੀਂ ਆਉਂਦੇ। ਗੁਰੂ ਦੇ ਚਰਨੀ ਲਗਣ ਦੀ ਬਰਕਤ ਨਾਲ ਉਹ ਪ੍ਰਭੂ ਪ੍ਰੀਤਮ ਸਮਾਨ ਪ੍ਰਤੀਤ ਹੋਣ ਲਗ ਜਾਂਦਾ ਹੈ। ਗੁਰੂ ਦੇ ਸ਼ਬਦ ਦੁਆਰਾ ਅਨਹਦ ਬਾਣੀ ਦਾ ਗਿਆਨ ਤੇ ਮਨ ਨੂੰ ਹਰੀ ਦਾ ਨਾਮ-ਰਸ ਮਾਣਨ ਨਾਲ ਉਸ ਕਰਣ ਕਾਰਣ ਸਮਰਥ ਪ੍ਰਭੂ ਦੇ ਦਰਸ਼ਨ ਹੋ ਜਾਂਦੇ ਹਨ। ਇਸ ਤੋਂ ਵੱਡਾ ਹੋਰ ਕਿਹੜਾ ਅਨੰਦ ਹੈ?

ਸਿਖ ਸਮਾਜ ਵਿਚ ਜਦੋਂ ਕੋਈ ਨਵਾਂ ਮਕਾਨ ਬਣਾਉਂਦਾ ਹੈ ਤਾਂ ਰਾਗੀ ਸਿੰਘ ਇਸ ਪਉੜੀ ਦਾ ਗਾਇਨ ਕਰਦੇ ਹਨ ਪਰ ਪਉੜੀ ਵਿਚ ਆਈ ਪੰਕਤੀ 'ਗ੍ਰਿਹੁ ਮੰਦਰੁ ਬਣਿਆ' ਦਾ ਸੰਸਾਰੀ ਗ੍ਰਿਹ-ਪ੍ਰਵੇਸ਼ ਨਾਲ ਕੋਈ ਸੰਬੰਧ ਨਹੀਂ। ਇਥੇ ਸਰੀਰ ਰੂਪੀ ਘਰ ਵਿਚ ਪ੍ਰਭੂ ਦੇ ਮਿਲਾਪ ਦਾ ਮੰਗਲਮਈ ਵਰਣਨ ਹੈ।

**ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ, ਕਿਆ ਤੁਧੁ ਕਰਮ ਕਮਾਇਆ ॥ ਕਿ ਕਰਮ ਕਮਾਇਆ ਤੁਧੁ ਸਰੀਰਾ, ਜਾ ਤੂ ਜਗ ਮਹਿ ਆਇਆ ॥ ਜਿਨਿ ਹਰਿ ਤੇਰਾ ਰਚਨੁ ਰਚਿਆ, ਸੋ ਹਰਿ ਮਨਿ ਨ ਵਸਾਇਆ ॥ ਗੁਰਪਰਸਾਦੀ ਹਰਿ ਮੰਨਿ ਵਸਿਆ, ਪੂਰਬਿ ਲਿਖਿਆ ਪਾਇਆ ॥ ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ, ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਜਾਂ, ਸਿਉਂ।

**ਪਦ ਅਰਥ:** ਰਚਨੁ-ਸਰੂਪ। ਪੂਰਬਿ-ਪਹਿਲਾਂ ਤੋਂ ਭਾਵ ਧੁਰੋਂ।

**ਅਰਥ:** ਹੇ ਮੇਰੇ ਸਰੀਰਾ! ਇਸ ਜਗਤ ਵਿਚ ਆ ਕੇ ਤੁਧ ਕਿਹੜਾ (ਚੰਗਾ) ਕੰਮ ਕੀਤਾ ਹੈ? ਜਦੋਂ ਦਾ ਤੂੰ (ਇਸ) ਸੰਸਾਰ ਵਿਚ ਆਇਆ ਹੈਂ ਤੈਂ ਕਿਹੜਾ ਚੰਗਾ ਕੰਮ ਕਾਰ ਕੀਤਾ ਹੈ? (ਹੇ ਮੇਰੇ ਸਰੀਰਾ!) ਜਿਸ ਹਰੀ ਨੇ ਤੇਰਾ ਸਰੂਪ ਬਣਾਇਆ ਹੈ ਉਸ (ਹਰੀ) ਨੂੰ (ਤੂੰ ਅਜੇ ਤੀਕ ਆਪਣੇ) ਮਨ ਵਿਚ ਨਹੀਂ ਵਸਾਇਆ। (ਇਹ ਗਲ ਸਮਝ ਲੈ ਕਿ) ਗੁਰੂ ਦੀ ਕਿਰਪਾ ਨਾਲ (ਜਿਸ ਦੇ) ਮਨ ਵਿਚ ਹਰੀ ਵਸਿਆ ਹੈ (ਉਸੇ ਨੇ) ਪੂਰਬ ਲਿਖੇ ਅਨੁਸਾਰ ਹੀ (ਹਰੀ ਨੂੰ) ਪ੍ਰਾਪਤ ਕੀਤਾ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਇਹ ਸਰੀਰ (ਉਸੇ ਪ੍ਰਾਣੀ ਦਾ) ਪਰਵਾਣ (ਸਫਲ) ਹੋਇਆ ਹੈ ਜਿਸ ਨੇ ਸਤਿਗੁਰ ਨਾਲ ਆਪਣਾ ਚਿਤ ਜੋੜਿਆ ਹੈ।੩੫।

## ਸਾਰੰਸ਼ ਅਤੇ ਸਿਧਾਂਤ

ਇਸ ਸਰੀਰ ਦਾ ਸੰਸਾਰ ਵਿਚ ਆਉਣ ਦਾ ਪ੍ਰਯੋਜਨ ਹਰੀ ਨੂੰ ਮਨ ਵਿਚ ਵਸਾ ਕੇ ਮਨੁਖਾ ਜਨਮ ਸਫਲ ਕਰਨਾ ਹੈ। ਜਿਸ ਨੇ ਇਸ ਮੰਤਵ ਦੀ ਪੂਰਤੀ ਕਰ ਲਈ, ਉਹ ਰਬੀ ਦਰਗਾਹ ਵਿਚ ਪਰਵਾਣ ਹੋਇਆ ਜਾਣੋ। ਇਹ ਸਰੀਰ ਕਰਮਾਂ ਦੀ ਧਰਤੀ ਹੈ, ਇਸ ਵਿਚ ਜੇਹਾ ਕੋਈ ਬੀਜ ਬੀਜਦਾ ਹੈ, ਓਹੋ ਜਿਹਾ ਫਲ ਪ੍ਰਾਪਤ ਕਰਦਾ ਹੈ। ਜੇ ਕਈ ਵਰ੍ਹਿਆਂ ਦੀ ਘਾਲਣਾ ਤੋਂ ਬਾਅਦ ਵੀ ਅਨੰਦ ਦੀ ਪ੍ਰਤੀਤ ਨਹੀਂ ਹੋਈ ਤਾਂ ਸੁਤੇ ਹੋਏ ਮਨ ਨੂੰ

ਜਗਾ ਕੇ ਆਖੋ "**ਇਸੁ ਜਗ ਮਹਿ ਆਇ ਕੈ, ਕਿਆ ਤੁਧੁ ਕਰਮੁ ਕਮਾਇਆ**" ਅਥਵਾ "**ਅੰਧੁਲੇ ਕਿਆ ਪਾਇਆ ਜਗਿ ਆਇ ॥ ਰਾਮੁ ਰਿਦੈ ਨਹੀ ਗੁਰ ਕੀ ਸੇਵਾ, ਚਾਲੇ ਮੂਲੁ ਗਵਾਇ॥" (ਪੰਨਾ ੧੧੨੯)**

ਗਲਾਂ ਨਾਲ ਅਸੀਂ ਚੰਗੇ ਹਾਂ ਪਰ ਆਚਾਰ ਦੇ ਪਖੋਂ ਮਾੜੇ ਹਾਂ। ਬਾਹਰੋਂ ਸਾਧਾਂ ਵਾਲੇ ਚਿਟੇ ਕਪੜੇ ਅੰਦਰ ਚਿਤ ਕਾਲਾ ਤੇ ਕਠੋਰ ਹੈ। ਜਿਹੜਾ ਮਨੁੱਖ ਕੁਕਰਮ ਕਰਦਾ ਹੈ, ਸ਼ਰਾਬ ਭੰਗ, ਅਫੀਮ ਹੋਰ ਨਸ਼ਿਆਂ ਦਾ ਸੇਵਨ ਕਰਦਾ ਹੈ ਉਹ ਟੇਢੇ ਮਾਰਗ ਤੇ ਚਲਦਾ ਹੈ। ਬਾਮ ਵਰਗੀ ਬ੍ਰਿਤੀ ਵਾਲਾ ਮਨੁੱਖ ਵਿਸ਼ੇ-ਰਸ ਭੋਗਾਂ ਨੂੰ ਚਾਹੁੰਦਾ ਹੈ। ਉਸ ਨੂੰ ਅੰਮ੍ਰਿਤ ਕਉੜਾ, ਸ਼ਰਾਬ ਮਿੱਠੀ ਲਗਦੀ ਹੈ।

ਨਾਮ ਚਿੰਤਨ ਨਾਲ ਮਨ ਨੂੰ ਜਗਾਉਣਾ ਹੈ। ਉਸ ਨੂੰ ਯਾਦ ਕਰਾਉਣਾ ਹੈ ਕਿ ਤੂੰ ਜਿਸ ਪ੍ਰਭੂ ਦਾ ਦਿਤਾ ਹੋਇਆ ਖਾਂਦਾ ਪਹਿਨਦਾ ਹੈਂ ਉਸ ਨੂੰ ਜਪਣ ਵਲੋਂ ਕਿਉਂ ਆਲਸ ਕਰਦਾ ਹੈਂ, ਗੁਰੂ ਦੀ ਕਿਰਪਾ ਨਾਲ ਪ੍ਰਭੂ ਨਾਲ ਚਿਤ ਲਾਉਣ ਤੇ ਹੀ ਸਰੀਰ ਨੇ ਸਫਲ ਹੋਣਾ ਹੈ:—

**ਆਇਆ ਤਿਨ ਕਾ ਸਫਲੁ ਭਇਆ ਹੈ, ਇਕ ਮਨਿ ਜਿਨੀ ਧਿਆਇਆ॥[ਪੰ. ੫੧੯**

**ਏ ਨੇਤ੍ਰਹੁ ਮੇਰਿਹੋ, ਹਰਿ ਤੁਮ ਮਹਿ ਜੋਤਿ ਧਰੀ, ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ ਹਰਿ ਬਿਨੁ ਅਵਰੁ ਨ ਦੇਖਹੁ ਕੋਈ, ਨਦਰੀ ਹਰਿ ਨਿਹਾਲਿਆ ॥ ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ, ਹਰਿ ਰੂਪੁ ਨਦਰੀ ਆਇਆ ॥ ਗੁਰ ਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ, ਹਰਿ ਬਿਨੁ ਅਵਰੁ ਨ ਕੋਈ ॥ ਕਹੈ ਨਾਨਕੁ, ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬਦ੍ਰਿਸਟਿ ਹੋਈ ॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਜਾਂ, ਵੇਖਾਂ।

**ਫੁਟਕਲ:** 'ਮਿਲਿਐ' ਦਾ ਉਚਾਰਨ 'ਮਿਲੀਐ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਜੋਤਿ-ਬਾਹਰ ਅਤੇ ਅੰਦਰ ਦੀਆਂ ਵਸਤੂਆਂ ਨੂੰ ਵੇਖਣ ਵਾਲੀ ਪ੍ਰਕਾਸ਼ਕ ਸ਼ਕਤੀ। ਨਦਰਿ-ਨਜ਼ਰ ਨਾਲ। ਵਿਸੁ-ਵਿਸ਼ਵ, ਸਾਰਾ। ਬੁਝਿਆ-ਸਮਝਿਆ। ਜਾ-ਜਦੋਂ। ਵੇਖਾ-ਵੇਖਦਾ ਹਾਂ। ਅੰਧ ਸੇ-ਅੰਨ੍ਹੇ ਸਨ। ਮਿਲਿਐ-ਮਿਲਣ ਨਾਲ। ਦਿਬ ਦ੍ਰਿਸਟਿ-ਗਿਆਨ ਅਰਥਾਤ ਪ੍ਰਕਾਸ਼ ਦ੍ਰਿਸ਼ਟੀ।

**ਅਰਥ:** ਹੇ ਮੇਰੇ ਨੈਣੋਂ! ਹਰੀ ਨੇ ਤੁਹਾਡੇ ਵਿਚ (ਆਪਣੀ) ਜੋਤਿ-ਕਲਾ ਰਖੀ ਹੈ (ਤੁਸੀਂ) ਹਰੀ ਤੋਂ ਬਿਨਾਂ (ਕਿਸੇ) ਹੋਰ ਨੂੰ ਨਾ ਵੇਖੋ। ਹਰੀ ਤੋਂ ਬਿਨਾ ਕੋਈ ਹੋਰ ਨਾ ਵੇਖੋ, (ਤੁਹਾਨੂੰ ਇਸ) ਨਜ਼ਰ ਨਾਲ (ਕੇਵਲ) ਹਰੀ ਹੀ ਵੇਖਣਾ ਚਾਹੀਦਾ ਹੈ। ਇਹ ਸਾਰਾ ਸੰਸਾਰ (ਜੋ) ਤੁਸੀਂ ਵੇਖਦੇ ਹੋ, ਇਹ ਹਰੀ ਦਾ (ਆਪਣਾ ਹੀ) ਰੂਪ ਹੈ, (ਤੁਹਾਨੂੰ) ਹਰੀ ਰੂਪ ਹੀ ਨਜ਼ਰ ਆਉਣਾ ਚਾਹੀਦਾ ਹੈ। ਗੁਰੂ ਦੀ ਕਿਰਪਾ ਨਾਲ (ਮੈਂ) ਸਮਝ ਲਿਆ ਹੈ (ਹੁਣ ਮੈਂ) ਜਦੋਂ ਵੇਖਦਾ ਹਾਂ (ਤਾਂ ਮੈਨੂੰ) ਇਕੋ ਹਰੀ ਹੀ (ਦਿਸਦਾ) ਹੈ ਹਰੀ ਤੋਂ ਬਿਨਾ ਹੋਰ ਕੋਈ ਨਹੀਂ (ਦਿਸਦਾ)। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਇਹ ਨੇਤਰ (ਅਗਿਆਨ ਕਾਰਨ) ਅੰਨ੍ਹੇ ਸਨ (ਪਰ) ਸਤਿਗੁਰ ਦੇ ਮਿਲਣ ਨਾਲ ਗਿਆਨ-ਦ੍ਰਿਸ਼ਟੀ ਹੋ ਗਈ ਹੈ।੩੬।

# ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਅੱਖਾਂ ਨੂੰ ਇਹ ਆਦੇਸ਼ ਦਿਤਾ ਹੈ ਕਿ ਜਿਹੜੀ ਜੋਤਿ ਹਰੀ ਨੇ ਤੁਹਾਡੇ ਅੰਦਰ ਰਖੀ ਹੈ, ਓਹੀ ਜੋਤਿ ਸਭ ਸਰੀਰਾਂ ਵਿਚ ਜਲਾਂ, ਥਲਾਂ, ਪਾਤਾਲ, ਪੁਰੀਆਂ, ਲੋਆਂ ਅਤੇ ਅਕਾਰਾਂ ਵਿਚ ਹੈ। ਇਸ ਲਈ ਉਨ੍ਹਾਂ ਨੂੰ ਵੇਖ ਕੇ ਤੁਹਾਡੇ ਅੰਦਰ ਵਿਰੋਧੀ ਭਾਵਨਾ ਨਹੀਂ ਆਉਣੀ ਚਾਹੀਦੀ। ਜਦੋਂ ਸਭ ਪਾਸੇ 'ਸਮਸਤ ਏਕਿ ਜੋਤਿ' ਹੈ ਤਾਂ ਤੁਸੀਂ ਉਸ ਜੋਤਿ ਦਾ ਦਿਬ-ਨੇਤਰਾਂ ਨਾਲ ਦਰਸ਼ਨ ਕਰੋ, ਫਿਰ ਤੁਹਾਡੇ ਮਨ ਨੂੰ ਪੂਰਨ ਸੰਤੋਖ ਪ੍ਰਾਪਤ ਹੋ ਜਾਵੇਗਾ। ਗੁਰਵਾਕ ਹਨ:—

**(ੳ) ....ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥** [ਪੰਨਾ ੧੩੦੩

**(ਅ) ਅਖੀ ਸੰਤੋਖੀਆ, ਏਕ ਲਿਵ ਲਾਇ ॥** [ਪੰਨਾ ੫੯੦

**(ੲ) ਲਗੜੀਆ ਪਿਰੀਅੰਨਿ ਪੇਖੰਦੀਆ ਨ ਤਿਪੀਆ**
**ਹਭ ਮਝਾਹੂ ਸੋ ਧਣੀ,ਬਿਆ ਨ ਡਿਠੋ ਕੋਇ ॥** [ਪੰਨਾ ੧੧੦੧

ਗਿਆਨੀ ਪੁਰਸ਼ ਪਰ ਤਨ, ਪਰ ਧਨ, ਪਰਾਈ ਨਿੰਦਾ ਨਾਲ ਪ੍ਰੀਤਿ ਨਹੀਂ ਕਰਦੇ। ਓਹ ਸਾਰਿਆਂ ਨੂੰ ਆਪਣਾ ਸਜਣ ਸਮਝਦੇ ਹਨ, ਉਹਨਾਂ ਲਈ ਕੋਈ ਵੈਰੀ ਜਾਂ ਬਿਗਾਨਾ ਨਹੀਂ ਹੁੰਦਾ।

ਜੇ ਕਿਸੇ ਮਨੁੱਖ ਦੀ ਸ਼ਖਸੀਅਤ ਨੂੰ ਭਾਂਪਣਾ ਹੋਵੇ ਤਾਂ ਉਸ ਦੀਆਂ ਅੱਖਾਂ ਦੀਆਂ ਪਲਕਾਂ ਵਲ ਵੇਖੋ, ਉਸ ਦਾ ਚਿਹਰਾ ਵੇਖੋ, ਉਸ ਦੇ ਅੰਦਰਲੇ ਭਾਵਾਂ ਦੇ ਚਿੰਨ ਆਪ ਮੁਹਾਰੇ ਤੁਹਾਡੇ ਅਨੁਭਵ ਵਿਚ ਪ੍ਰਗਟ ਹੋਣ ਲਗ ਪੈਣਗੇ। ਗੁਰੂ ਦੀ ਕਿਰਪਾ ਤੋਂ ਬਿਨਾ ਦਿਬ-ਦ੍ਰਿਸ਼ਟੀ ਨਹੀਂ ਮਿਲਦੀ। ਦਿਬ-ਦਿਸ਼ਟੀ ਨਾਲ ਕੀਤੇ ਦੀਦਾਰ ਦਾ ਆਪਣਾ ਨਿਰਾਲਾ ਰੰਗ ਹੁੰਦਾ ਹੈ।

ਸਿਧਾਂਤ ਇਹ ਹੈ ਕਿ ਰਬ ਸਥੂਲ ਅਖਾਂ ਨਾਲ ਵੇਖਣ ਦਾ ਵਿਸ਼ਾ ਨਹੀਂ, ਉਸ ਦੀ ਸਰਬ ਵਿਆਪਕਤਾ ਨੂੰ ਅਨੁਭਵ ਕਰਕੇ ਉਸ ਨੂੰ ਅੰਗ-ਸੰਗ ਜਾਣਨਾ ਤੇ ਉਸ ਅਨੰਦ ਨੂੰ ਮਾਣਨਾ ਹੀ ਉਸ ਦੇ ਦਰਸ਼ਨ ਹਨ।

**ਏ ਸ੍ਰਵਣਹੁ ਮੇਰਿਹੋ, ਸਾਚੈ ਸੁਨਣੈ ਨੋ ਪਠਾਏ ॥ ਸਾਚੈ ਸੁਨਣੈ ਨੋ ਪਠਾਏ, ਸਰੀਰਿ ਲਾਏ, ਸੁਣਹੁ ਸਤਿ ਬਾਣੀ ॥ ਜਿਤੁ ਸੁਣੀ, ਮਨੁ ਤਨੁ ਹਰਿਆ ਹੋਆ, ਰਸਨਾ ਰਸਿ ਸਮਾਣੀ ॥ ਸਚੁ ਅਲਖ ਵਿਡਾਣੀ, ਤਾ ਕੀ ਗਤਿ ਕਹੀ ਨ ਜਾਏ ॥ ਕਹੈ ਨਾਨਕੁ, ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ, ਸਾਚੈ ਸੁਨਣੈ ਨੋ ਪਠਾਏ ॥੩੭॥**

**ਪਦ ਅਰਥ:** ਸ੍ਰਵਣਹੁ-ਕੰਨੋ। ਪਠਾਏ-ਭੇਜੇ, ਘੱਲੇ ਗਏ ਹੋ। ਸਤਿ-ਸੱਚੀ। ਰਸਿ-ਰਸ ਵਿਚ। ਸਚੁ-ਸਤਿ ਰੂਪ ਪਰਮਾਤਮਾ। ਅਲਖ-ਸਮਝਣ ਤੋਂ ਰਹਿਤ। ਵਿਡਾਣੀ-ਅਸਚਰਜ। ਗਤਿ-ਅਵਸਥਾ ਅੰਦਾਜ਼ਾ।

**ਅਰਥ:** ਹੇ ਮੇਰੇ ਕੰਨੋਂ! ਸਚੇ (ਪਰਮਾਤਮਾ) ਨੇ (ਤੁਹਾਨੂੰ ਨਾਮ) ਸੁਣਨ ਲਈ ਭੇਜਿਆ ਹੈ (ਇਸੇ ਲਈ ਤੁਸੀਂ) ਸਰੀਰ (ਨਾਲ) ਲਾਏ ਗਏ ਹੋ, (ਸੋ ਤੁਸੀਂ) ਸੱਚੀ ਬਾਣੀ ਨੂੰ ਸੁਣੋ। ਜਿਸ ਬਾਣੀ ਦੇ ਸੁਣਨ ਨਾਲ ਮਨ ਤੇ ਸਰੀਰ ਹਰਾ-ਭਰਾ ਹੋ ਜਾਂਦਾ ਹੈ ਅਤੇ ਜੀਭ ਰਸ ਵਿਚ ਗੁੱਧੀ ਜਾਂਦੀ ਹੈ। (ਉਹ) ਸਤਿ ਸਰੂਪ (ਪਰਮਾਤਮਾ) ਲਖਣ ਤੋਂ ਰਹਿਤ ਅਤੇ ਅਸਚਰਜ ਹੈ, ਉਸ ਦੀ ਮਰਯਾਦਾ ਆਖੀ ਨਹੀਂ ਜਾ ਸਕਦੀ। ਨਾਨਕ (ਗੁਰੂ ਜੀ)

ਫੁਰਮਾਉਂਦੇ ਹਨ ਕਿ (ਹੇ ਕੰਨੋਂ!) ਅੰਮ੍ਰਿਤ ਨਾਮ ਨੂੰ ਸੁਣੋ ਅਤੇ ਪਵਿਤਰ ਹੋਵੋ (ਕਿਉਂਕਿ ਸਚੇ ਪਰਮਾਤਮਾ) ਨੇ (ਤੁਹਾਨੂੰ ਇਸ ਸੰਸਾਰ ਵਿਚ ਨਾਮ) ਸੁਣਨ ਲਈ ਭੇਜਿਆ ਹੈ।੩੭।

# ਸਾਰੰਸ਼ ਅਤੇ ਸਿਧਾਂਤ

ਸਰੀਰ ਨਾਲ ਜਿਤਨੇ ਇੰਦਰੇ ਲਗੇ ਹੋਏ ਹਨ ਸਭ ਦਾ ਸਰਦਾਰ 'ਮਨੁ ਰਾਜਾ ਸੁਲਤਾਨੁ' ਹੈ। ਇਸ ਲਈ ਸਭ ਤੋਂ ਪਹਿਲਾਂ 'ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ' ਦਾ ਆਦੇਸ਼ ਦਿਤਾ ਸੀ ਤਾਂ ਜੋ ਇਹ ਪੂਰਨ ਅਨੰਦ ਮਾਣਦਾ ਰਹੇ। ਰਸਨਾ ਨੂੰ ਕੁ-ਰੱਸਾਂ ਵਲੋਂ ਸੁਚੇਤ ਕਰਕੇ ਹਰਿ-ਰਸ ਪੀਣ ਲਈ ਪ੍ਰੇਰਿਆ ਸੀ ਤਾਂ ਜੋ ਇਹ ਹਰੀ ਦੇ ਮਿਠੇ ਗੁਣਾਂ ਦਾ ਆਪ ਅਨੰਦ ਮਾਣੇ ਤੇ ਹੋਰਨਾਂ ਵਿਚ ਇਹ ਰਸ ਵੰਡ ਕੇ ਅਨੰਦਤ ਹੋਂਦੀ ਰਹੇ। ਅੱਖਾਂ ਨੂੰ ਹਰ ਪਾਸੇ ਹਰੀ ਦੀ ਜੋਤਿ ਦੇ ਦਰਸ਼ਨ ਕਰਨ ਦਾ ਆਦੇਸ਼ ਦਿਤਾ ਸੀ ਤਾਂ ਜੋ ਸੰਤੋਖ ਵਿਚ ਰਹਿਣ। ਇਸੇ ਤਰ੍ਹਾਂ ਇਸ ਪਉੜੀ ਵਿਚ ਕੰਨਾਂ ਨੂੰ ਚੌਕਸ ਕਰ ਰਹੇ ਹਨ—ਹੇ ਭਾਈ! ਪਰਮੇਸ਼ਰ ਨੇ ਤੁਹਾਨੂੰ ਸਚੀ ਤੇ ਪਿਆਰੀ ਬਾਣੀ ਸੁਣਨ ਲਈ ਸਰੀਰ ਨਾਲ ਲਾਇਆ ਹੈ, ਗੰਧਣ ਵੈਣ ਸੁਣ ਕੇ ਵਿਕਾਰੀ ਨਾ ਬਣਿਓ, ਝੂਠ ਤੇ ਨਿੰਦਾ ਸੁਣਨ ਨਾਲ ਅਪਵਿੱਤਰ ਹੋ ਜਾਈਦਾ ਹੈ, ਫਿਰ ਅਨੰਦ ਪ੍ਰਾਪਤ ਨਹੀਂ ਹੁੰਦਾ। ਸਚੀ ਬਾਣੀ ਰਸਨਾਂ ਨੂੰ ਸੁਹਾਵਣਾ ਬਣਾਂਦੀ ਹੈ, ਮਨੁੱਖੀ ਤਨ ਨੂੰ ਹਰਾ ਭਰਾ ਕਰ ਦਿੰਦੀ ਹੈ। ਇਸ ਲਈ ਗੁਰੂ ਦਾ ਉਪਦੇਸ਼ ਚੇਤੇ ਰਖੋ:—

**ਆਇਓ ਸੁਨਨ ਪੜਨ ਕਉ ਬਾਣੀ ॥** [ਪੰਨਾ ੧੨੧੯

ਗੁਰੂ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨ ਹਨ:—

**ਅਖੀ ਕੁਦਰਤਿ ਕੰਨੀ ਬਾਣੀ, ਮੁਖਿ ਆਖਣੁ ਸਚੁ ਨਾਮੁ ॥**
**ਪਤਿ ਕਾ ਧਨੁ ਪੂਰਾ ਹੋਆ, ਲਾਗਾ ਸਹਜਿ ਧਿਆਨੁ ॥** [ਪੰਨਾ ੧੧੬੮

ਗੁਰਮਤਿ ਸਿਧਾਂਤ ਇਹ ਹੈ ਕਿ ਸਚ ਬੋਲਣਾ ਹੈ, ਸਚ ਵੇਖਣਾ ਹੈ, ਸਚ ਹੀ ਸੁਣਨਾ ਹੈ, ਇਸ ਨਾਲ ਸਤਿਵਾਦੀ ਜੀਵਨ ਦੀ ਉਸਾਰੀ ਹੁੰਦੀ ਹੈ। ਗੁਰੂ ਦੀ ਬਾਣੀ, ਕੰਨਾ ਵਿਚ ਸਿੱਠੀ ਸ੍ਰੋਤ ਬਣ ਕੇ ਪੈਣ ਨਾਲ ਹਿਰਦੇ ਵਿਚ ਸਚ ਪ੍ਰਵੇਸ਼ ਕਰ ਜਾਂਦਾ ਹੈ ਤੇ ਉਹ ਸਚ ਸੁਣਨ ਨਾਲ ਹੀ ਕੰਨਾਂ ਦੀ ਪਵਿਤਰਤਾ ਕਾਇਮ ਰਹਿ ਸਕਦੀ ਹੈ:-

**ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ ॥** [ਪੰਨਾ ੬੨

**ਹਰਿ, ਜੀਉ ਗੁਫਾ ਅੰਦਰਿ ਰਖਿ ਕੈ, ਵਾਜਾ ਪਵਣੁ ਵਜਾਇਆ ॥ ਵਜਾਇਆ ਵਾਜਾ ਪਉਣ, ਨਉ ਦੁਆਰੇ ਪਰਗਟੁ ਕੀਏ, ਦਸਵਾ ਗੁਪਤੁ ਰਖਾਇਆ ॥ ਗੁਰਦੁਆਰੈ ਲਾਇ ਭਾਵਨੀ, ਇਕਨਾ ਦਸਵਾ ਦੁਆਰੁ ਦਿਖਾਇਆ ॥ ਤਹ ਅਨੇਕ ਰੂਪ ਨਾਉ ਨਵ ਨਿਧਿ, ਤਿਸ ਦਾ ਅੰਤੁ ਨ ਜਾਈ ਪਾਇਆ ॥ ਕਹੈ ਨਾਨਕੁ ਹਰਿ ਪਿਆਰੈ, ਜੀਉ ਗੁਫਾ ਅੰਦਰਿ ਰਖਿ ਕੈ, ਵਾਜਾ ਪਵਣੁ ਵਜਾਇਆ ॥੩੮॥**

# ਉਚਾਰਨ ਸੇਧ

**ਫੁਟਕਲ:** ਪਹਿਲੀ ਪੰਕਤੀ ਵਿਚ 'ਹਰਿ' ਤੋਂ ਬਾਅਦ ਬਿਸਰਾਮ ਦੇਣਾ ਜ਼ਰੂਰੀ ਹੈ। ਕਿਉਂਕਿ 'ਹਰਿ ਜੀਉ' ਇਕਠਾ ਪੜ੍ਹਨ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ। ਇਸੇ ਤਰ੍ਹਾਂ 'ਹਰਿ ਪਿਆਰੈ' ਨੂੰ 'ਹਰਿ ਪਿਆਰੇ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਹਰਿ-ਹਰੀ ਨੇ। ਜੀਉ-ਜੀਵ ਨੂੰ। ਗੁਫਾ-ਸਰੀਰ ਰੂਪ ਗੁਫਾ ਵਿਚ, ਹਨੇਰੀ ਥਾਂ ਵਿਚ। ਪਵਣੁ-ਪੌਣ, ਸੁਆਸ, ਭਾਵ ਸਰੀਰ ਨੂੰ ਸੁਆਸਾਂ ਦੀ ਸ਼ਕਤੀ ਨਾਲ ਸੁਰਜੀਤ ਕੀਤਾ ਹੈ। ਨਉ ਦੁਆਰੇ-ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਇਕ ਲਿੰਗ ਅਤੇ ਇਕ ਗੁੱਦਾ। ਦਸਵਾ-ਦਸਮ ਦੁਆਰ। ਗੁਪਤੁ-ਲੁਕਵਾਂ ਗੁਰਦੁਆਰੈ-ਗੁਰੂ ਦੀ ਰਾਹੀਂ। ਭਾਵਨੀ-ਸ਼ਰਧਾ ਲਾ ਕੇ। ਇਕਨਾ-ਕਈਆਂ ਨੂੰ। ਦਿਖਾਇਆ-ਵਿਖਾ ਦਿਤਾ ਹੈ। ਤਹ-ਉਸ ਥਾਂ ਤੇ, (ਭਾਵ ਦਸਮ ਦੁਆਰ ਵਿਚ)। ਅਨੇਕ-ਬੇਅੰਤ। ਨਵਨਿਧਿ-ਨੌਂ ਨਿਧੀਆਂ (ਵੇਰਵੇ ਲਈ ਵੇਖੋ (ਆਸਾ ਕੀ ਵਾਰ ਨਿਰਣੈ ਸਟੀਕ)। ਹਰਿ ਪਿਆਰੈ-ਹਰੀ (ਪਰਮੇਸ਼ਰ) ਪਿਆਰੇ ਨੇ।

**ਅਰਥ:** ਹਰੀ ਨੇ ਜੀਵ ਆਤਮਾ (ਸਰੀਰ ਰੂਪੀ) ਗੁਫਾ ਵਿਚ ਰੱਖ ਕੇ ਸੁਆਸਾਂ ਰੂਪੀ ਵਾਜਾ ਵਜਾਇਆ ਹੈ। ਸੁਆਸਾਂ ਦਾ ਵਾਜਾ ਵਜਾਇਆ (ਅਤੇ) ਨੌ ਦਰਵਾਜੇ, (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਇਕ ਲਿੰਗ, ਇਕ ਗੁਦਾ) ਪ੍ਰਗਟ ਕੀਤੇ ਹੋਏ ਹਨ (ਤੇ) ਦਸਵਾ ਦੁਆਰ ਗੁਪਤ ਰਖਿਆ ਹੋਇਆ ਹੈ। ਉਥੇ (ਭਾਵ ਦਸਮ ਦੁਆਰ ਵਿਚ) ਅਨੇਕ ਤਰ੍ਹਾਂ ਦੇ ਰੂਪ, ਨੌਂ ਨਿਧੀਆਂ ਦੇ (ਖਜ਼ਾਨੇ ਹਨ ਅਤੇ) ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਪਿਆਰੇ ਨੇ ਜੀਵ-ਆਤਮਾ ਨੂੰ (ਸਰੀਰ ਰੂਪੀ) ਗੁਫਾ ਵਿਚ ਰਖ ਕੇ ਸੁਆਸਾਂ ਦਾ ਵਾਜਾ ਵਜਾਇਆ ਹੈ (ਭਾਵ ਜੀਵਨ ਦਿਤਾ ਹੈ)।੩੮।

# ਸਾਰੰਸ਼ ਅਤੇ ਸਿਧਾਂਤ

ਸਾਡਾ ਸਰੀਰ ਇਕ ਗੁਫਾ ਦੀ ਨਿਆਈਂ ਹੈ। ਇਸ ਨੂੰ ਗੁਰਬਾਣੀ ਵਿਚ 'ਹਰਿ ਕਾ ਮੰਦਰੁ' ਭੀ ਆਖਿਆ ਹੈ। ਇਹ ਸਰੀਰ, ਜੋਤਿ ਅਤੇ ਸਾਈਂ ਵਲੋਂ ਦਿਤੀ ਹੋਈ ਸੁਆਸਾਂ ਦੀ ਸੱਤਾ ਨਾਲ ਚਲ ਰਿਹਾ ਹੈ। ਜੇ ਪ੍ਰਭੂ ਆਪਣੀ ਜੋਤਿ ਖਿਚ ਲਵੇ ਤਾਂ ਇਹ ਸਰੀਰ ਢਹਿ ਢੇਰੀ ਹੋ ਜਾਂਦਾ ਹੈ। ਸਾਧੂ ਲੋਕ ਪ੍ਰਭੂ ਦੇ ਗੁਣ ਗਾਉਣ ਲਈ ਬਾਹਰ ਇਕਾਂਤ ਥਾਂ ਤੇ ਗੁਫਾ ਬਣਾ ਕੇ ਉਸ ਵਿਚ ਆਪਣਾ ਨਿਵਾਸ ਰਖਦੇ ਹਨ। ਪਰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸਾਨੂੰ ਉਸ ਗੁਫਾ ਦਾ ਗਿਆਨ ਬਖਸ਼ ਰਹੇ ਹਨ ਜਿਸ ਵਿਚ ਪ੍ਰਭੂ ਦੇ ਨਾਮ ਦਾ ਅਖੁੱਟ ਭੰਡਾਰਾ ਹੈ:--

੧. **ਇਸੁ ਗੁਫਾ ਮਹਿ ਅਖੁਟ ਭੰਡਾਰਾ ॥**
**ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥** [ਪੰਨਾ ੧੨੪

੨. **ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥**
**ਹਰਿ ਗੁਣ ਗਾਵੈ ਸਬਦਿ ਸੁਹਾਏ, ਮਿਲਿ ਪ੍ਰੀਤਮ ਸੁਖੁ ਪਾਵਣਿਆ ॥** [ਪੰਨਾ ੧੨੬

ਇਸ ਸਰੀਰ ਦੇ ਨੌਂ ਦਰਵਾਜੇ ਹਰੇਕ ਮਨੁੱਖ ਨੂੰ ਦਿਖਾਈ ਦਿੰਦੇ ਹਨ-ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਦੋ ਮਲ ਮੂਤਰ ਬਾਹਰ ਕਢਣ ਵਾਲੇ ਛੇਕ, ਪਰ ਦਸਵਾਂ ਦਰਵਾਜਾ ਗੁਪਤ ਹੈ ਜਿਸ ਨੂੰ ਜੋਗੀ ਲੋਕ

ਦਸਮ ਦੁਆਰ ਦਾ ਨਾਉਂ ਦਿੰਦੇ ਹਨ। ਇਥੇ ਹੀ ਸ਼ਬਦ ਘੜਨ ਦੀ ਟਕਸਾਲ ਲਗੀ ਹੋਈ ਹੈ ਜਿਥੇ ਸੁਰਤਿ, ਮਤਿ, ਮਨਿ, ਅਤੇ ਬੁਧੀ ਦੀ ਘਾੜਤ ਘੜੀ ਜਾਂਦੀ ਹੈ। ਇਥੇ ਹੀ ਜੀਵਾਤਮਾ ਦਾ ਨਿਵਾਸ ਹੈ। ਇਥੇ ਹੀ 'ਸੇਜ ਏਕ ਏਕੋ ਪ੍ਰਭੁ ਠਾਕੁਰੁ' ਹੈ। ਇਥੇ ਹੀ ਇੜਾ, ਪਿੰਗਲਾ, ਸੁਖਮਨਾ, ਨਾੜੀਆਂ ਦਾ ਸੰਗਮ ਮਾਨੋ ਤ੍ਰਿਬੇਣੀ ਹੈ ਜਿਥੇ ਮਨ ਮਜਨ ਕਰਦਾ ਹੈ। ਇਸ ਕੋਠੀ ਵਿਚ ਹੀ ਗੁਰੂ ਦੇ ਗਿਆਨ ਦਾ ਭੰਡਾਰ ਭਰਿਆ ਪਿਆ ਹੈ ਜੋ ਗਿਆਨ ਇੰਦ੍ਰਿਆਂ ਨੂੰ ਬਾਹਰਲੇ ਦ੍ਰਿਸ਼ਾਂ ਨਾਲੋਂ ਤੋੜ ਕੇ ਅੰਤਰਮੁਖੀ ਕਰਨ ਵਾਲਾ ਇਕ ਦ੍ਰਿਸ਼ਟੇ ਨਾਲ ਜੋੜਨ ਵਾਲਾ ਹੈ। ਜਿਥੋਂ ਤਕ ਦਸਮ ਦੁਆਰ ਦੀ ਗਲ ਹੈ, ਅਜੋਕਾ ਪੜ੍ਹਿਆ ਲਿਖਿਆ ਪੋਚ 'ਦਸਮ ਦੁਆਰ' ਦੀ ਹੋਂਦ ਨੂੰ ਨਹੀਂ ਮੰਨਦਾ। ਸਚਾਈ ਇਹ ਹੈ ਕਿ ਸਾਡੇ ਵਿਚ ਭਾਵਨੀ ਦੀ ਘਾਟ ਹੈ ਜੇ ਸਤਿਗੁਰੂ ਨਾਲ ਭਾਵਨੀ ਲਗ ਜਾਏ ਤਾਂ ਆਤਮ ਗਿਆਨ ਹੋ ਜਾਵੇ, ਨਿਜ ਸਰੂਪ ਦੀ ਪਹਿਚਾਨ ਹੋ ਜਾਏ, ਫਿਰ ਸਭ ਸ਼ੰਕੇ ਦੂਰ ਹੋ ਜਾਂਦੇ ਹਨ:–

**ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥**
**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ, ਗੁਰਮਤੀ ਸਬਦੁ ਸੁਣਾਵਣਿਆ ॥**
**ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ, ਨ ਚੂਕੈ ਫੇਰਾ ॥**
**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ, ਗੁਰੁ ਪੂਰੈ ਭਾਗਿ ਮਿਲਾਵਣਿਆ॥**[ਪੰ. ੧੨੪

'ਦਸਮ ਦੁਆਰ' ਨੂੰ ਕੇਵਲ ਦਿਮਾਗ ਕਹਿਣ ਨਾਲ ਇਹ ਗੁੰਝਲ ਹਲ ਨਹੀਂ ਹੋ ਸਕਦੀ ਕਿਉਂਕਿ ਇਸ ਵਿਸ਼ੇ ਤੇ ਭਾ.ਸ. ਗੁਰਦਾਸ ਜੀ ਦੇ ਕਈ ਕਬਿਤ ਹਨ ਜਿਨ੍ਹਾਂ ਨੂੰ ਪੜ੍ਹਨ ਮਗਰੋਂ 'ਦਸਮ ਦੁਆਰ' ਦੀ ਹੋਂਦ ਬਾਰੇ ਪੱਕਾ ਵਿਸ਼ਵਾਸ਼ ਬਝ ਜਾਂਦਾ ਹੈ।

ਦਸਮ ਦੁਆਰ ਨੂੰ ਦਿਮਾਗ ਨਾਲ ਤੁਲਨਾ ਦੇਣੀ ਦਾਨੇ ਪੁਰਸ਼ਾਂ ਨੂੰ ਸੋਭਾ ਨਹੀਂ ਦਿੰਦਾ। ਜਿਵੇਂ ਅੰਮ੍ਰਿਤ (ਨਾਮ) ਰਸ ਦੁਨਿਆਵੀ ਪਦਾਰਥ ਨਹੀਂ ਤਿਵੇਂ ਦਸਮ ਦੁਆਰ ਵਿਚ ਅਨਹਦ ਧੁਨੀ ਦਾ ਸੁਣਨਾ ਸਥੂਲ ਕੰਨਾ ਦਾ ਵਿਸ਼ਾ ਨਹੀਂ। ਇਹ ਸ਼ਬਦ-ਸੁਰਤਿ ਦੀ ਨਿਰੰਤਰ ਅਨੰਦਮਈ ਅਨੁਭਵੀ ਹਾਲਤ ਹੈ ਜਿਸ ਦਾ ਅਗੰਮੀ ਰਸ ਗੁਰੂ ਦੀ ਕਿਰਪਾ ਨਾਲ ਕੇਵਲ ਨਾਮ ਅਭਿਆਸੀ ਸਜਣ ਹੀ ਮਾਣ ਸਕਦੇ ਹਨ। ਸੋ ਦਸਮ ਦੁਆਰ ਪੂਰਨ ਟਿਕਾਉ ਵਾਲੀ ਅਵਸਥਾ ਹੈ।

**ਏਹੁ ਸਾਚਾ ਸੋਹਿਲਾ, ਸਾਚੈ ਘਰਿ ਗਾਵਹੁ ॥ ਗਾਵਹੁ ਤ ਸੋਹਿਲਾ ਘਰਿ ਸਾਚੈ, ਜਿਥੈ ਸਦਾ ਸਚੁ ਧਿਆਵਹੇ ॥ ਸਚੋ ਧਿਆਵਹਿ, ਜਾ ਤੁਧੁ ਭਾਵਹਿ, ਗੁਰਮੁਖਿ ਜਿਨਾ ਬੁਝਾਵਹੇ ॥ ਇਹੁ ਸਚੁ ਸਭਨਾ ਕਾ ਖਸਮੁ ਹੈ, ਜਿਸੁ ਬਖਸੇ, ਸੋ ਜਨੁ ਪਾਵਹੇ ॥ ਕਹੈ ਨਾਨਕੁ, ਸਚੁ ਸੋਹਿਲਾ, ਸਚੈ ਘਰਿ ਗਾਵਹੇ ॥੩੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹੇਂ, ਧਿਆਵਹਿਂ, ਜਾਂ, ਭਾਵਹਿਂ, ਬੁਝਾਵਹੇਂ।

**ਫੁਟਕਲ:** 'ਏਹੁ ਸੋਹਿਲਾ' ਦਾ ਉਚਾਰਨ 'ਏਹੋ ਸੋਹਿਲਾ' ਕਰਨਾ ਅਸ਼ੁੱਧ ਹੈ। 'ਹੁ' ਨੂੰ ਔਂਕੜ ਲਗਾ ਹੋਇਆ ਹੈ, ਹੋੜਾ ਨਹੀਂ ਉਚਾਰਨਾ ਚਾਹੀਦਾ।

**ਪਦ ਅਰਥ:** ਸੋਹਿਲਾ-ਆਤਮਿਕ ਅਨੰਦ ਰੂਪੀ ਗੀਤ। ਸਾਚੈ ਘਰਿ-ਸਚੇ ਵਾਹਿਗੁਰੂ ਦੇ ਘਰ ਵਿਚ, ਸਤਿ ਸੰਗਤ ਵਿਚ। ਧਿਆਵਹੇ-ਧਿਆਉਂਦੇ ਹਨ। ਸਚੋ-ਸੱਚ ਨੂੰ। ਭਾਵਹਿ-ਚੰਗੇ ਲਗਦੇ ਹਨ। ਬੁਝਾਵਹੇ-ਸਮਝਾਉਂਦਾ ਹੈਂ। ਖਸਮੁ-ਮਾਲਕ। ਬਖਸੇ-ਬਖਸ਼ਿਸ਼ ਕਰ ਦੇਵੇਂ। ਪਾਵਹੇ-ਪਾਉਂਦਾ ਹੈ। ਗਾਵਹੇ-ਗਾਉਂਦਾ ਹੈ।

**ਅਰਥ:** (ਹੇ ਭਾਈਓ!) ਇਹ ਸੱਚਾ ਸੋਹਿਲਾ (ਸਿਫਤ ਸਲਾਹ ਦਾ ਗੀਤ) ਸਚੇ ਘਰ (ਭਾਵ ਸਤਿ-ਸੰਗਤ ਵਿਚ ਬੈਠ ਕੇ ਹਿਰਦੇ ਰੂਪੀ) ਘਰ (ਵਿਚ) ਗਾਉ। (ਇਹ ਸੱਚਾ) ਸੋਹਿਲਾ ਜ਼ਰੂਰ ਗਾਉ (ਪਰ ਉਸ) ਸਚੇ ਘਰ ਵਿਚ (ਬੈਠ ਕੇ ਗਾਉ) ਜਿਥੇ ਸਦਾ ਸੱਚ ਰੂਪ (ਪ੍ਰਭੂ ਦੇ ਪਿਆਰੇ) ਸਦਾ ਸੱਚ ਰੂਪ (ਪ੍ਰਭੂ) ਨੂੰ ਧਿਆਉਂਦੇ (ਸਿਮਰਦੇ) ਹਨ। (ਹੇ ਪ੍ਰਭੂ!) ਗੁਰੂਦੁਆਰਾ ਜਿਨ੍ਹਾਂ (ਗੁਰਮੁਖਾਂ) ਨੂੰ (ਤੂੰ ਆਪ) ਸਮਝਾਉਂਦਾ ਹੈਂ (ਉਹ ਓਦੋਂ ਤੈਨੂੰ) ਸੱਚ ਨੂੰ ਧਿਆਉਂਦੇ ਹਨ ਜਦੋਂ ਤੈਨੂੰ ਚੰਗੇ ਲਗਦੇ ਹਨ। (ਅਸਲ ਵਿਚ) ਇਹ ਸਚ ਸਭਨਾ ਦਾ ਮਾਲਕ ਹੈ, ਜਿਸ ਨੂੰ (ਪ੍ਰਭੂ ਆਪ ਸੱਚ) ਬਖਸ਼ ਦੇਵੇ ਉਹ ਸੇਵਕ ਹੀ ਸੱਚ ਨੂੰ ਪਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਸੱਚ ਰੂਪੀ ਸੋਹਿਲਾ ਸਚੇ ਘਰਿ (ਭਾਵ ਹਿਰਦੇ ਵਿਚ ਟਿਕ ਕੇ ਉਹ ਸੇਵਕ ਹੀ) ਗਾਉਂਦਾ ਹੈ।੩੯।

ਨੋਟ-- ਇਸ ਪਉੜੀ ਦਾ ਸਾਰੰਸ਼ ਅਤੇ ਸਿਧਾਂਤ ਅਗੇ ੪੦ਵੀਂ ਪਉੜੀ ਨਾਲ ਦਿਤਾ ਗਿਆ ਹੈ।

**ਅਨਦੁ ਸੁਣਹੁ ਵਡਭਾਗੀਹੋ, ਸਗਲ ਮਨੋਰਥ ਪੂਰੇ ॥ ਪਾਰਬ੍ਰਹਮੁ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ ॥ ਦੂਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ ॥ ਸੰਤ ਸਾਜਨ ਭਏ ਸਰਸੇ, ਪੂਰੇ ਗੁਰੂ ਤੇ ਜਾਣੀ ॥ ਸੁਣਤੇ ਪੁਨੀਤ, ਕਹਤੇ ਪਵਿਤੁ, ਸਤਿਗੁਰੁ ਰਹਿਆ ਭਰਪੂਰੇ ॥ ਬਿਨਵੰਤਿ ਨਾਨਕੁ, ਗੁਰ ਚਰਣ ਲਾਗੇ, ਵਾਜੇ ਅਨਹਦ ਤੂਰੇ ॥੪੦॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** 'ਅਨਦ' ਦਾ ਉਚਾਰਨ 'ਅਨੰਦੁ' ਕੀਤਾ ਜਾਂਦਾ ਹੈ। ਜੇ ਨਾਸਕੀ ਉਚਾਰਨ ਬਿੰਦੀ ਸਹਿਤ 'ਅਨੰਦ' ਕੀਤਾ ਜਾਵੇ ਤਾਂ ਉਪ੍ਰੋਕਤ ਸਰੂਪ ਅਨੁਸਾਰ ਠੀਕ ਰਹੇਗਾ। ਪੜ੍ਹੋ ਸਾਰੰਸ਼ ਅਤੇ ਸਿਧਾਂਤ।

**ਪਦ ਅਰਥ:** ਅਨਦੁ-ਅਨੰਦ (ਬਾਣੀ) ਨੂੰ। ਸਗਲ-ਸਾਰੇ। ਮਨੋਰਥ-ਮਨ ਦੇ ਅਰਥ (ਖਾਹਿਸ਼ਾਂ)। ਪੂਰੇ-ਪੂਰਨ ਕਰਨ ਵਾਲਾ। ਉਤਰੇ-ਦੂਰ ਹੋ ਗਏ। ਵਿਸੂਰੇ-ਝੋਰੇ। ਸੰਤਾਪ-ਜਲਨ ਪੈਦਾ ਕਰਨ ਵਾਲੇ ਦੁਖ।

**ਅਰਥ:** ਹੇ ਵੱਡੇ ਭਾਗਾਂ ਵਾਲਿਓ! ਅਨੰਦ (ਬਾਣੀ) ਨੂੰ ਸੁਣੋ (ਜਿਸ ਨੇ ਸਚੇ ਦਿਲੋਂ ਸੁਣਿਆ ਹੈ ਉਸ ਦੇ) ਮਨੋਰਥ (ਮਨ ਇਛੇ ਕੰਮ) ਪੂਰੇ ਹੋ ਗਏ ਹਨ। (ਉਸ ਨੇ) ਪਾਰਬ੍ਰਹਮ ਨੂੰ ਪਾ ਲਿਆ ਹੈ (ਅਤੇ ਉਸ ਦੇ) ਸਾਰੇ ਝੋਰੇ-ਕਲੇਸ਼ ਦੂਰ ਹੋ ਗਏ ਹਨ। (ਜਿਸ ਨੇ ਇਹ ਅਨੰਦ ਰੂਪ) ਸੱਚੀ ਬਾਣੀ ਸਰਵਣ ਕੀਤੀ (ਉਸ ਦੇ) ਦੁਖ, ਬਿਮਾਰੀਆਂ, (ਤਿੰਨ ਪ੍ਰਕਾਰ ਦੇ) ਤਾਪ ਲਹਿ ਗਏ। (ਅਨੰਦ ਸੁਣ ਕੇ) ਸਾਰੇ ਸੰਤ ਸਜਣ ਪ੍ਰਸੰਨ ਹੋ ਗਏ, (ਅਸਾਂ) ਪੂਰੇ ਗੁਰੂ ਪਾਸੋਂ (ਇਹ ਗਲ) ਸਮਝ ਲਈ ਹੈ। (ਇਸ ਬਾਣੀ ਨੂੰ) ਸੁਣਨ ਵਾਲੇ ਪਵਿਤਰ ਅਤੇ ਕਹਿਣ ਵਾਲੇ ਵੀ ਪਵਿਤਰ ਹੋ ਗਏ ਹਨ (ਕਿਉਂਕਿ) ਸਤਿਗੁਰੂ (ਆਪ ਅਨੰਦ ਬਾਣੀ ਰਾਹੀਂ ਉਨ੍ਹਾਂ ਵਿਚ) ਭਰਪੂਰ ਹੋ ਰਿਹਾ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਕਿ ਜਿਹੜੇ ਜੀਵ) ਗੁਰੂ ਦੇ ਚਰਨੀ ਲਗੇ ਹਨ (ਉਨ੍ਹਾਂ ਦੇ ਹਿਰਦੇ ਅੰਦਰ ਹੀ) ਅਨਹਦ ਸ਼ਬਦ ਦੇ ਵਾਜੇ ਵਜੇ ਹਨ।੪੦।੧।

# ਸਾਰੰਸ਼ ਅਤੇ ਸਿਧਾਂਤ

ਜਿਹੜਾ ਜਿਗਿਆਸੂ ਸਰੀਰ ਰੂਪੀ ਗੁਫਾ ਵਿਚ ਸਮਾਧੀ ਲਾਉਂਦਾ ਹੈ, ਉਹ ਸਾਈਂ ਦਾ ਸਚਾ ਸੋਹਿਲਾ ਗਾਉਂਦਾ ਹੈ ਕਿਉਂਕਿ ਉਸ ਦੀ ਬ੍ਰਿਤੀ ਅੰਤਰਮੁਖਿ ਹੋ ਜਾਂਦੀ ਹੈ। ਉਸ ਗੁਫਾ ਵਿਚ ਸਦਾ ਹੀ ਸਚ ਦਾ ਗਿਆਨ ਧਿਆਨ ਹੁੰਦਾ ਹੈ। ਓਥੇ ਨਿਰੋਲ ਸਚ ਹੀ ਵਰਤਦਾ ਹੈ। ਇਹ ਸਚੁ ਓਹੀ ਜਗਿਆਸੂ ਪ੍ਰਾਪਤ ਕਰ ਸਕਦਾ ਹੈ ਜਿਸ ਨੂੰ ਪਰਮੇਸ਼ਰ ਆਪ ਬਖਸ਼ਿਸ਼ ਕਰਦਾ ਹੈ ਤੇ ਸਚ ਉਸ ਹਿਰਦੇ ਵਿਚ ਜਾ ਟਿਕਦਾ ਹੈ:—

**ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥**
**ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥**
**ਸਰਬ ਨਿਰੰਤਰਿ ਰਵਿ ਰਹਿਆ, ਜਪਿ ਨਾਨਕ ਜੀਵੈ ਏਕ ॥** [ਪੰਨਾ ੫੨

ਸਚ ਦਾ ਵੀਚਾਰ, ਸਚ ਦਾ ਆਚਾਰ ਸਭ ਤੋਂ ਵੱਡੀ ਸਾਧਨਾ ਹੈ ਜਿਸ ਨਾਲ ਮਨੁੱਖ ਦੇ ਹਰ ਅੰਗ ਵਿਚ ਅਨੰਦ ਪਰਵੇਸ਼ ਕਰ ਜਾਂਦਾ ਹੈ। ਇਹ ੩੯ਵੀਂ ਪਉੜੀ ਦਾ ਸਾਰੰਸ਼ ਅਤੇ ਸਿਧਾਂਤ ਹੈ।

੪੦ਵੀਂ ਪਉੜੀ ਅਨੰਦ ਦੀ ਮੋਹਰ ਛਾਪ ਹੈ। ਹੇ ਵਡੇਭਾਗਾਂ ਵਾਲਿਓ! ਜਿਸ ਨੇ ਸਚੀ ਬਾਣੀ ਸੁਣ ਲਈ, ਉਸ ਨੇ ਪੂਰਨ ਪਰਮਾਨੰਦ ਨੂੰ ਪਾ ਲਿਆ, ਉਸ ਦੇ ਸਾਰੇ ਆਰਥਿਕ ਤੇ ਪਰਮਾਰਥਕ ਮਨੋਰਥ ਪੂਰੇ ਹੋ ਗਏ। ਉਸ ਦੇ ਸਾਰੇ ਦੁਖ ਝੋਰੇ ਦੂਰ ਹੋ ਗਏ। ਸਚ ਜਾਣੋ ਗੁਰੂ ਦੇ ਚਰਨਾ ਨਾਲ ਜੁੜਨ ਕਰਕੇ ਹਿਰਦੇ ਅੰਦਰ ਅਣੁਭਵੀ ਅਨੰਦ ਦੇ ਨਿਰੰਤਰ ਵਾਜੇ ਵਜਣ ਲਗ ਪੈਂਦੇ ਹਨ ਕਿਉਂਕਿ ਸਾਰਾ ਅਨੰਦ ਗੁਰੂ ਦੀ ਬਾਣੀ ਵਿਚ ਸਮਾਇਆ ਹੋਇਆ ਹੈ। ਪੁਰਾਤਨ ਹਥ ਲਿਖਤੀ ਸਰੂਪਾਂ ਵਿਚ 'ਅਨਦੁ' ਤੇ 'ਅਨੰਦੁ' ਦੋਵੇਂ ਹੀ ਮਿਲਦੇ ਹਨ।

**ਗੁਰ ਪੂਰੇ ਕੀ ਬਾਣੀ ॥ ਜਪਿ ਅਨਦ ਕਰਹੁ ਨਿਤ ਪ੍ਰਾਣੀ ॥** [ਪੰਨਾ ੬੧੬

ਭਾਈ ਸੰਤੋਖ ਸਿੰਘ ਜੀ ਕਰਤਾ ਗੁਰ ਪ੍ਰਤਾਪ ਸੂਰਜ ਨੇ ਅਨੰਦ ਸਾਹਿਬ ਦੀ ੩੯ਵੀਂ ਪਉੜੀ ਨੂੰ ਗੁਰੂ ਰਾਮਦਾਸ ਜੀ ਦੀ ਰਚਨਾ ਅਤੇ ੪੦ਵੀਂ ਪਉੜੀ ਨੂੰ ਗੁਰੂ ਅਰਜਨ ਦੇਵ ਜੀ ਦੀ ਕਿਰਤ ਦਸਿਆ ਹੈ:—

**ਆਨਦ ਮੂਲ ਬਾਣੀ ਸ਼ੁਭ ਕਰੀ । ਭਗਤਿ ਵਿਰਾਗ ਗਯਾਨ ਸੌਂ ਭਰੀ ॥**
**ਚਤੁਰਥ ਪਾਤਸ਼ਾਹ ਜਬਿ ਭਏ । ਇਕ ਪੌੜੀ ਤਿਨਹੂੰ ਰਚਿ ਕਏ ॥੨੪॥**
**ਇਕ ਸ੍ਰੀ ਅਰਜਨ ਤਿਹ ਸੰਗ ਜੋੜੀ। ਅਨਦ ਮਹਾਤਮ ਚਾਲਿਸ ਪੋੜੀ ॥**
**ਅੰਮ੍ਰਿਤ ਸਮੇਂ ਜੁ ਪਠਹਿ ਅਨੰਦ । ਮਿਲਹਿ ਗੁਬਿੰਦ ਮੁਕੰਦ ਅਨੰਦ ॥੨੫॥**

[ਰਾਸਿ ੧ ਅੰਸੂ ੫੯

ਭਾਈ ਸਾਹਿਬ ਨੇ ਕਿਸੇ ਗ੍ਰੰਥ ਦਾ ਹਵਾਲਾ ਨਹੀਂ ਦਿਤਾ ਕਿ ਉਨ੍ਹਾਂ ਨੂੰ ਇਹ ਖੋਜ ਕਿਥੋਂ ਤੇ ਕਿਵੇਂ ਪ੍ਰਾਪਤ ਹੋਈ। ਜੇ ਉਪਰੋਕਤ ਵੀਚਾਰ ਨੂੰ ਪਰਖ ਦੀ ਕਵਸਟੀ ਤੇ ਲਾ ਕੇ ਵੇਖਿਆ ਜਾਵੇ ਤਾਂ ਇਹ ਸਿੱਧ ਹੋ ਜਾਂਦਾ ਹੈ ਕਿ ਅੰਤਲੀਆਂ ਦੋਵੇਂ ਪਉੜੀਆਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਆਪਣੀਆਂ ਰਚੀਆਂ ਹੋਈਆਂ ਹਨ ਕਿਉਂਕਿ ਇਸ ਬਾਣੀ ਵਿਚ ਪਹਿਲਾਂ ਗੁਰਦੇਵ ਜੀ ਨੇ ਅੰਕਿਤ ਕੀਤਾ ਹੈ ਕਿ 'ਏਹੁ ਸੋਹਿਲਾ ਸਬਦੁ ਸੁਹਾਵਾ॥' ਫਿਰ ਉਸੇ ਸੋਹਿਲੇ ਨੂੰ ੩੯ਵੀਂ ਪਉੜੀ ਵਿਚ ਚੇਤੇ ਕਰਾਇਆ ਹੈ 'ਏਹੁ ਸਾਚਾ ਸੋਹਿਲਾ ਸਾਚੇ ਘਰਿ ਗਾਵਹੁ॥' ਸ੍ਰੀ ਗੁਰੂ ਅਮਰਦਾਸ ਜੀ ਨੇ ਸੋਹਿਲਾ ਸ਼ਬਦ ਦੀ ਵਰਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੭੦ ਉਤੇ ਭੀ ਕੀਤੀ ਹੈ।

ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਦੋਵੇਂ ਪਉੜੀਆਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਆਪਣੀਆਂ ਰਚੀਆਂ ਹੋਈਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਥੇ ਵੀ ਪਹਿਲੇ ਸਤਿਗੁਰਾਂ ਦੀ ਬਾਣੀ ਵਿਚ ਵਾਧਾ ਕੀਤਾ ਹੈ, ਉਥੇ ਆਪਣੀ ਮੁਹਰ ਛਾਪ ਲਗਾ ਦਿੱਤੀ ਹੈ ਜਿਵੇਂ ਗਉੜੀ ਪਹਿਲੀ ਵਾਰ ਮ: ੫ ਦੀ ਹੈ, ਮ: ੫ ਨੇ ਪਉੜੀ ਆਪਣੇ ਵਲੋਂ ਲਿਖ ਕੇ ਸਪਸ਼ਟ ਕਰ ਦਿੱਤਾ ਹੈ ਕਿ ਪਉੜੀ ਮ: ੫ (ਵੇਖੋ ਪੰਨਾ ੩੧੬ ਉਤੇ ੩੧ਵੀਂ ਪਉੜੀ)। ਸੋ ਅਨੰਦੁ ਬਾਣੀ ਵਿਚ ਇਹੋ ਜਿਹਾ ਕੋਈ ਉਲੇਖ ਨਹੀਂ ਹੈ, ਇਸ ਕਰਕੇ ਨਿਰਸੰਦੇਹ ਇਹ ਸਾਰੀ ਬਾਣੀ ਮਹਲਾ ੩ ਦੀ ਆਪਣੀ ਉਚਾਰਨ ਕੀਤੀ ਹੋਈ ਹੈ।



# ਸਦੁ ਪਰਮਾਰਥ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਤਨੀਆਂ ਬਾਣੀਆਂ ਵਿਦਮਾਨ ਹਨ ਸਭ ਅਧਿਆਤਮਿਕਵਾਦ ਨਾਲ ਜੁੜੀਆਂ ਹੋਈਆਂ ਹਨ ਪਰ ਕੁਝ ਬਾਣੀਆਂ ਅਜੇਹੀਆਂ ਹਨ ਜੋ ਸਮਾਜਕ ਸੰਦਰਭ ਵਿਚ ਵੀ ਸਾਨੂੰ ਨਿਰਮਲ ਅਗਵਾਈ ਬਖਸ਼ਦੀਆਂ ਹਨ। ਅਜੇਹੀਆਂ ਬਾਣੀਆਂ ਵਿਚੋਂ 'ਸਦ' ਬਾਣੀ ਸਿਖ ਸਮਾਜ ਦਾ ਅਨਿਖੜਵਾਂ ਅੰਗ ਹੈ। ਇਹ ਬਾਣੀ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਨਾਲ ਸੰਬੰਧਤ ਹੈ। ਇਸ ਦੇ ਰਚਿਤਾ ਬਾਬਾ ਸੁੰਦਰ ਜੀ ਹਨ। ਰਿਸ਼ਤੇ ਵਿਚੋਂ ਆਪ ਸ੍ਰੀ ਗੁਰੂ ਅਮਰਦਾਸ ਜੀ ਦੇ ਪੜੋਤੇ, ਬਾਬਾ ਮੋਹਰੀ ਜੀ ਦੇ ਪੋਤਰੇ ਅਤੇ ਅਨੰਦ ਜੀ ਦੇ ਸਪੁੱਤਰ ਸਨ।

ਇਸ ਬਾਣੀ ਵਿਚ ਦਿਤੇ ਅਦੁਤੀ ਉਪਦੇਸ਼ ਦਾ ਆਪਣਾ ਨਵੇਕਲਾ ਅਸਥਾਨ ਹੈ ਕਿਉਂਕਿ ਸਿਵਾਏ ਸ੍ਰੀ ਗੁਰੂ ਅਮਰਦਾਸ ਜੀ ਤੋਂ ਹੋਰ ਕਿਸੇ ਗੁਰਵਿਅਕਤੀ ਨੇ ਸਮੂਹ ਸਿਖਾਂ, ਸੇਵਕਾਂ, ਪੁਤਰਾਂ, ਅਤੇ ਪਰਵਾਰ ਦੇ ਹੋਰ ਸਨਬੰਧੀਆਂ ਨੂੰ ਪ੍ਰਾਣ ਤਿਆਗਣ ਤੋਂ ਪਹਿਲਾਂ ਆਪਣੇ ਪਾਸ ਬੁਲਾ ਕੇ ਅਜਿਹਾ ਉਪਦੇਸ਼ ਤੇ ਆਦੇਸ਼ ਨਹੀਂ ਦਿਤਾ। ਉਸ ਸਮੇਂ ਬਾਬਾ ਮੋਹਰੀ ਜੀ ਦਾ ਸਨਮੁਖ ਹੋਣਾ ਅਤੇ ਸੁੰਦਰ ਜੀ ਨੇ 'ਗੁਰ ਅਮਰਦਾਸੁ ਨਿਜ ਜਗਤ ਪਿਤ' ਜੀ ਦਾ ਅੰਤਮ ਸੰਦੇਸ਼ ਕਲਮਬੰਦ ਕਰਨਾ ਸਿਖ ਸੰਗਤਾਂ ਲਈ ਇਕ ਇਤਿਹਾਸਕ ਨਵੀਅਤ ਦੀ ਵਸੀਅਤ ਹੈ।

ਸਿਖ ਸੰਗਤਾਂ ਇਸ ਸਚਾਈ ਤੋਂ ਭਲੀ ਭਾਂਤ ਜਾਣੂੰ ਹਨ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਨੂੰ ਛੱਡ ਕੇ ਆਪਣੇ ਪਰਮ ਸੇਵਕ ਭਾਈ ਲਹਿਣਾ (ਗੁਰੂ ਅੰਗਦ ਦੇਵ) ਜੀ ਨੂੰ ਗੁਰ-ਗਦੀ ਬਖਸ਼ੀ ਉਦੋਂ ਵੀ ਬੇਦੀਆਂ ਨੇ ਰੌਲਾ ਗੌਲਾ ਪਾਇਆ। ਜਦੋਂ ਗੁਰੂ ਅੰਗਦ ਦੇਵ ਜੀ ਨੇ ਆਪਣੇ ਪੁਤਰਾਂ ਦਾਤੂ ਤੇ ਦਾਸੂ ਜੀ ਨੂੰ ਗੁਰਗਦੀ ਦੇ ਯੋਗ ਨਾ ਸਮਝਿਆ ਤਾਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਇਲਾਹੀ ਦਾਤਿ ਬਖਸ਼ੀ। ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪੁਤਰਾਂ ਨੂੰ ਗੁਰ-ਗਦੀ ਦੇ ਯੋਗ ਨਾ ਸਮਝਦੇ ਹੋਏ ਗੁਰੂ ਰਾਮਦਾਸ ਜੀ ਜੋ ਹਰ ਪ੍ਰੀਖਿਆ ਚੋਂ ਸਫਲ ਰਹੇ, ਨੂੰ ਗੁਰ-ਗਦੀ ਬਖ਼ਸ਼ ਕੇ ਨਿਵਾਜਿਆ। ਇਸ ਤਰ੍ਹਾਂ ਆਪ ਦੇ ਪੁਤਰ ਬਾਬਾ ਮੋਹਰੀ ਜੀ ਵਿਟਰ ਪਏ, ਬੜਾ ਝਗੜਾ ਕੀਤਾ। ਪਰ ਸ੍ਰੀ ਗੁਰੂ ਅਮਰਦਾਸ ਜੀ ਜੋ ਸਹਿਨਸ਼ੀਲਤਾ ਦੇ ਪੁੰਜ ਸਨ, ਨੇ ਮੋਹਰੀ ਜੀ ਨੂੰ ਸਮਝਾਇਆ-'ਜਿਸ ਕੀ ਵਸਤ ਤਿਸੈ ਘਰਿ ਆਵੈ'। ਇਹ ਆਖ ਕੇ ਬਾਬਾ ਮੋਹਰੀ ਜੀ ਨੂੰ ਗੁਰੂ ਰਾਮਦਾਸ ਜੀ ਦੇ ਸਨਮੁਖ ਕੀਤਾ ਅਤੇ ਪੈਰੀ ਪਾ ਦਿਤਾ ਜਿਸ ਦਾ ਸੰਕੇਤ 'ਸਦ' ਬਾਣੀ ਚੋਂ ਮਿਲਦਾ ਹੈ:–

**ਮੋਹਰੀ ਪੁਤੁ ਸਨਮੁਖੁ ਹੋਇਆ, ਰਾਮਦਾਸੈ ਪੈਰੀ ਪਾਇ ਜੀਉ ॥**

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਬਾਬਾ ਮੋਹਨ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਇਕੱਤਰ ਕਰਨ ਲਈ ਸ੍ਰੀ ਗੋਇੰਦਵਾਲ ਸਾਹਿਬ ਗਏ ਓਦੋਂ 'ਸਦ' ਬਾਣੀ ਆਪ ਜੀ ਨੂੰ ਪ੍ਰਾਪਤ ਹੋਈ ਜੋ ਇਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੨੩ ਉਤੇ ਸੁਸ਼ੋਭਤ ਹੈ।

ਸੰਪਰਦਾਈ ਸਟੀਕ ਦੇ ਲੇਖਕ ਸੰਤ ਕਿਰਪਾਲ ਸਿੰਘ ਜੀ ਨੇ 'ਸਦ' ਬਾਣੀ ਦੇ ਕਰਤਾ ਬਾਰੇ ਹੇਠ ਲਿਖੇ ਵੀਚਾਰ ਅੰਕਿਤ ਕਰਕੇ ਬੇ-ਲੋੜਾ ਸ਼ੋਸ਼ਾ ਛੇੜ ਦਿਤਾ ਹੈ:–

"ਸ੍ਰੀ ਗੁਰੂ ਅਰਜਨ ਦੇਵ ਜੀ ਜਦ ਗੋਇੰਦਵਾਲ ੧੬੫੯ ਵਿਚ ਪੋਥੀਆਂ ਲੈਣ ਗਏ ਸਨ ਉਸ ਮੌਕੇ ਹਜ਼ੂਰ ਨੇ ਭਾਈ ਸੁੰਦਰ ਪਾਸੋਂ ਸੁਣ ਕੇ ਸਦੁ ਦੀ ਰਚਨਾ ਆਪਣੇ ਮੁਖ ਤੋਂ ਉਚਾਰੀ ਹੈ।"

ਉਪ੍ਰੋਕਤ ਮਨੋਕਲਪਿਤ ਵੀਚਾਰ ਗੁਰਮਤਿ ਕਸਵਟੀ ਤੇ ਪੂਰੇ ਨਹੀਂ ਉਤਰਦੇ ਕਿਉਜਕਿ "ਕਹੈ ਸੁੰਦਰੁ ਸੁਣਹੁ ਸੰਤਹੁ, ਸਭੁ ਜਗਤੁ ਪੈਰੀ ਪਾਇ ਜੀਉ' ਵਾਲੀ ਪੰਕਤੀ ਵਿਚ 'ਸੁੰਦਰੁ' ਨਾਂ ਦੀ ਕਾਵਿ ਛਾਪ ਆਪਣੇ ਆਪ ਵਿਚ ਹੀ ਇਕ ਸਪਸ਼ਟੀਕਰਨ ਹੈ। ਸੋ ਗੁਰੂ ਅਰਜਨ ਦੇਵ ਜੀ ਦੇ ਮੁਖਾਰਬਿੰਦ ਤੋਂ 'ਸਦ' ਬਾਣੀ ਉਚਾਰਨ ਦਾ ਪ੍ਰਸ਼ਨ ਹੀ ਨਹੀਂ ਉਠਦਾ। ਜੇ ਸੁੰਦਰ ਪਾਸੋਂ ਸੁਣ ਕੇ ਆਪ ਜੀ ਨੇ ਆਪਣੀ ਰਸਨਾ ਤੋਂ ਇਹ ਬਾਣੀ ਉਚਾਰੀ ਹੁੰਦੀ ਤਾਂ 'ਕਹੈ ਸੁੰਦਰੁ' ਦੀ ਥਾਂ 'ਕਹੈ ਨਾਨਕ' ਅੰਕਿਤ ਹੋਣਾ ਸੀ।

'ਸਦੁ' ਪੰਜਾਬੀ ਦਾ ਪ੍ਰਚਲਤ ਸ਼ਬਦ ਹੈ ਜਿਸ ਦੇ ਹੋਰ ਰੂਪ ਵੀ ਗੁਰਬਾਣੀ ਵਿਚ ਵਿਦਮਾਨ ਹਨ:-

**੧. ਤੇਰਾ ਸਦੜਾ ਸੁਣੀਜੈ ਭਾਈ, ਜੇ ਕੋ ਬਹੈ ਅਲਾਇ ॥** [ਪੰਨਾ ੭੩੦

**੨. ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥** [ਪੰਨਾ ੧੨

**੩. ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ॥** [ਪੰਨਾ ੫੮੦

**੪. ਜਾਂ ਸਦੇ ਤਾਂ ਢਿਲ ਨ ਪਾਇ ॥** [ਪੰਨਾ ੧੩੨੭

ਸੋ 'ਸਦੁ' ਤੋਂ ਹੀ ਸਦੜਾ, ਸਦੜੇ ਤੇ ਸਦੇ ਸ਼ਬਦ ਰੂਪਮਾਨ ਹੋਏ ਹਨ। ਸਦੁ ਤੋਂ ਭਾਵ ਹੈ ਅਕਾਲ ਪੁਰਖ ਜੀ ਵਲੋਂ ਆਇਆ ਮੌਤ ਰੂਪੀ ਸੱਦਾ, ਸੰਦੇਸ਼, ਬੁਲਾਵਾ ਆਦਿ।

'ਸਦੁ' ਬਾਣੀ ਗੁਰਮਤਿ ਸੰਸਕਾਰਾਂ ਨੂੰ ਅਪਨਾਉਣ ਲਈ ਚਾਨਣ ਮੁਨਾਰੇ ਦਾ ਕੰਮ ਦੇਂਦੀ ਹੈ। ਕਿਉਂਕਿ ਇਸ ਵਿਚ ਦਿਤੀ ਨਸੀਹਤ ਸਾਰੇ ਸਿਖ ਸਮਾਜ ਲਈ ਵਸੀਅਤ ਦੀ ਹੈਸੀਅਤ ਰਖਦੀ ਹੈ।

ਵਰਤਮਾਨ ਸਮੇਂ, ਜਦੋਂ ਮ੍ਰਿਤਕ ਸੰਸਕਾਰਾਂ ਵਲ ਧਿਆਨ ਜਾਂਦਾ ਹੈ ਤਾਂ ਸਿਖਾਂ ਉਤੇ ਬ੍ਰਾਹਮਣਵਾਦੀ ਸਮਾਜ ਦਾ ਪ੍ਰਭਾਵ ਪ੍ਰਤਖ ਦਿਖਾਈ ਦਿੰਦਾ ਹੈ। ਇਉਂ ਜਾਪਦਾ ਹੈ ਕਿ ਧਾਰਮਿਕ ਆਗੂਆਂ ਨੇ 'ਸਦੁ' ਬਾਣੀ ਦੀਆਂ ਕਦਰਾਂ ਕੀਮਤਾਂ ਨੂੰ ਨਾ ਚੰਗੀ ਤਰ੍ਹਾਂ ਆਪ ਵੀਚਾਰਿਆ ਹੈ ਤੇ ਨਾ ਹੀ ਅਗੋਂ ਸਿਖ ਸੰਗਤਾਂ ਵਿਚ ਪਰਚਾਰਿਆ ਹੈ। ਪ੍ਰਾਣੀ ਦੇ ਕਾਲ ਵਸ ਹੋਣ ਮਗਰੋਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਜਾਂ ਸਹਜ ਪਾਠ ਦੇ ਭੋਗ ਸਮੇਂ ਕੇਵਲ 'ਸਦੁ' ਬਾਣੀ ਪੜ੍ਹ ਲੈਣ ਵਾਲੀ ਰੁਚੀ ਸਾਡਾ ਜੀਵਨ ਨਹੀਂ ਸਵਾਰ ਸਕਦੀ ਜਦੋਂ ਤਕ ਕਿ ਇਸ ਵਿਚ ਦਿਤੇ ਪਾਵਨ ਉਪਦੇਸ਼ਾਂ ਤੇ ਅਮਲ ਕਰਨ ਲਈ ਘਰ ਘਰ ਵਿਚ ਹੋਕਾ ਨਹੀਂ ਦਿੱਤਾ ਜਾਂਦਾ।

ਜਿਥੇ ਗੁਰਬਾਣੀ ਦਾ ਸਹਜ ਪਾਠ ਅਤੇ ਨਿਰਬਾਣ ਕੀਰਤਨ ਕਰਨਾ ਕਰਾਉਣਾ ਜ਼ਰੂਰੀ ਹੈ, ਉਥੇ ਗੁਰਬਾਣੀ ਦੀ ਵੀਚਾਰ ਨੂੰ ਅਪਨਾਉਣਾ ਇਸ ਨਾਲੋਂ ਵੀ ਵਧ ਜ਼ਰੂਰੀ ਹੈ। ਜਿਨ੍ਹਾਂ ਨੂੰ ਬਾਣੀ ਦੀ ਸੋਝੀ ਨਹੀਂ ਉਨ੍ਹਾ ਨੂੰ ਸਿਖ ਰਹੁਰੀਤੀਆਂ ਉਤੇ ਪਹਿਰਾ ਨਾ ਦੇਣ ਤੋਂ ਅਵੇਸਲੇ ਹੋਣ ਦਾ ਸੌਖਾ ਬਹਾਨਾ ਮਿਲ ਜਾਂਦਾ ਹੈ। ਜਿਨ੍ਹਾ ਨੂੰ ਸੋਝੀ ਹੈ, ਉਹ ਭਾਏਚਾਰੇ ਦੇ ਭੈ ਅਤੇ ਪਿਤਾ ਪੁਰਖੀ ਰੀਤਾਂ ਦੇ ਬੰਧਨਾਂ ਵਿਚ ਇਤਨੇ ਜਕੜੇ ਹੋਏ ਹਨ ਕਿ ਉਹ ਆਪਣੇ ਆਪ ਇਹਨਾਂ ਤੋਂ ਮੁਕਤ ਨਹੀਂ ਹੋ ਸਕਦੇ।

ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:-

**ਗੁਰ ਤੇ ਮੁਹੁ ਫੇਰੇ ਜੇ ਕੋਈ, ਗੁਰ ਕਾ ਕਹਿਆ ਨ ਚਿਤਿ ਧਰੈ ॥**
**ਕਰਿ ਆਚਾਰ ਬਹੁ ਸੰਪਉ ਸੰਚੈ, ਜੋ ਕਿਛੁ ਕਰੈ ਸੁ ਨਰਕਿ ਪਰੈ ॥ [ਪੰਨਾ ੧੩੩੬**

ਜਿਸ ਸਿਖ ਦੇ ਹਿਰਦੇ ਵਿਚ ਇਸ ਪਾਵਨ ਪੰਕਤੀ ਦਾ ਭਾਵ ਘਰ ਕਰ ਗਿਆ ਉਹ ਇਸ ਗੁਰ-ਉਪਦੇਸ਼ ਨੂੰ ਕਮਾ ਕੇ ਸੰਸਾਰ ਤੋਂ ਤਰ ਗਿਆ। ਸ਼ਾਇਦ ਕੋਈ ਭੁਲਾ ਭਟਕਿਆ ਅਭਾਗਾ ਸਿਖ ਹੋਵੇਗਾ, ਜਿਸ ਨੂੰ ਗੁਰ ਹੁਕਮਾਂ ਦੀ ਸੋਝੀ ਆ ਜਾਵੇ ਤੇ ਫਿਰ ਉਹ ਹੁਕਮ ਅਦੂਲੀ ਕਰਨ ਦਾ ਹੀਆ ਕਰ ਸਕੇ।

'ਸਦੁ' ਬਾਣੀ ਦੇ ਸਰਲ ਅਰਥ ਪਾਠਕ ਅਗੇ ਪੜ੍ਹ ਲੈਣਗੇ। ਜਿਨ੍ਹਾਂ ਪੰਕਤੀਆਂ ਦੇ ਅਰਥਾਂ ਬਾਰੇ ਵਾਦ-ਵਿਵਾਦ ਹੈ, ਉਨ੍ਹਾਂ ਦੇ ਅਰਥ ਭੇਦ ਅਤੇ ਨਿਰਣੈ ਵੀ ਅਗੇ ਅੰਕਿਤ ਕਰ ਦਿਤੇ ਹਨ। ਪਰ ਇਨ੍ਹਾਂ ਵੀਚਾਰਾਂ ਤੋਂ ਇਲਾਵਾ 'ਮਰਨ ਤੋਂ ਪਹਿਲਾਂ' ਅਤੇ 'ਮਰਨ ਤੋਂ ਪਿਛੋਂ' ਜੋ ਕੁਰੀਤੀਆਂ ਵੇਖਣ ਵਿਚ ਆਉਂਦੀਆਂ ਹਨ, ਉਨ੍ਹਾਂ ਤੋਂ ਪਾਠਕਾਂ ਨੂੰ ਜਾਣੂ ਕਰਾਉਣਾ ਅਤਿ ਜ਼ਰੂਰੀ ਹੈ ਕਿਉਂਕਿ ਬਹੁ ਗਿਣਤੀ ਸਦੀਆਂ ਤੋਂ 'ਗਰੜ ਪੁਰਾਣ' ਦੇ ਵਿਧਾਨ ਦੀ ਜਿਸ ਦਲਦਲ ਵਿਚ ਹਿੰਦੂ ਸਮਾਜ ਫਸਿਆ ਹੈ, ਉਸੇ ਪ੍ਰਭਾਵ ਨੂੰ ਸਿਖ ਜਨਤਾ ਵੀ ਕਬੂਲ ਕਰ ਰਹੀ ਹੈ। ਇਸ ਜੂਲੇ ਨੂੰ ਗਲੋਂ ਲਾਹੁਣ ਲਈ ਸੰਗਤੀ ਤੌਰ ਤੇ 'ਸਦੁ' ਬਾਣੀ ਵਿਚ ਦਿਤੇ ਸਿਧਾਂਤਾਂ ਨੂੰ ਪ੍ਰਚਾਰਨ ਦੀ ਡਾਢੀ ਲੋੜ ਹੈ।

ਸਿਖ ਕੌਮ ਭਾਵੇਂ ਸੁਤੰਤਰ ਹੈ ਪਰ ਹਿੰਦੂ ਸਮਾਜ ਨਾਲ ਇਸ ਦੇ ਪੁਰਾਤਨ ਸੰਬੰਧ ਸਦੀਆਂ ਤੋਂ ਜੁੜੇ ਆ ਰਹੇ ਹਨ। ਪਰਸਪਰ ਧਰਮਾਂ ਦਾ ਇਕ ਦੂਜੇ ਉਤੇ ਸੰਸਕਾਰਾਂ ਦਾ ਪ੍ਰਭਾਵ ਪੈਣਾ ਵੀ ਸੁਭਾਵਿਕ ਹੈ। ਜੇ ਪ੍ਰਵਾਣਿਤ ਸਿਖ ਰਹਿਤ ਮਰਯਾਦਾ ਦਾ ਅਧਿਐਨ ਸਾਡੇ ਧਾਰਮਿਕ ਤੇ ਸਮਾਜਿਕ ਆਗੂ ਆਪ ਕਰਕੇ ਲੋਕਾਂ ਨੂੰ ਵੰਗਾਰਨ ਤਾਂ ਹੇਠ ਲਿਖੀਆਂ ਕੁਰੀਤੀਆਂ ਤੋਂ ਸਹਜੇ ਹੀ ਛੁਟਕਾਰਾ ਹੋ ਸਕਦਾ ਹੈ:—

੧. ਜਦੋਂ ਪ੍ਰਾਣੀ ਅੰਤਲੇ ਸੁਆਸਾਂ ਤੇ ਹੁੰਦਾ ਹੈ ਤਾਂ ਘਰ ਵਾਲੇ ਉਸ ਨੂੰ ਮੰਜੇ ਤੋਂ ਉਤਾਰ ਕੇ ਧਰਤੀ ਤੇ ਲੰਮਾ ਪਾ ਦਿੰਦੇ ਹਨ। ਉਹ ਕਹਿੰਦੇ ਹਨ ਕਿ ਇਸ ਤਰ੍ਹਾਂ ਸੁਆਸ ਸੌਖੇ ਤੇ ਛੇਤੀ ਨਿਕਲਦੇ ਹਨ। ਮੰਜੇ ਤੋਂ ਉਤਾਰ ਕੇ ਧਰਤੀ ਉਤੇ ਲੰਮਾ ਪਾਉਣ ਵਾਲੀ ਗਲ ਗਰੜ ਪੁਰਾਣ ਦੀ ਹੈ।

ਗੁਰਬਾਣੀ ਦੇ ਰਸ ਨਾਲ ਭਿਜੀਆਂ ਹੋਈਆਂ ਆਤਮਾਵਾਂ ਦੇ ਇਹ ਵੀਚਾਰ ਹਨ ਕਿ ਮਰਨ ਸਮੇਂ ਪ੍ਰਾਣੀ ਜਿਸ ਹਾਲਤ ਵਿਚ ਵੀ ਹੋਵੇ, ਉਸ ਨੂੰ ਇਧਰ ਉਧਰ ਨਹੀਂ ਹਲਾਣਾ ਚਾਹੀਦਾ ਹੈ ਅਤੇ ਨਾ ਹੀ ਬੁਲਾਉਣਾ ਚਾਹੀਦਾ ਹੈ। ਕੀ ਜਾਣੀਏ ਅੰਤ ਸਮੇਂ ਉਸ ਦੀ ਬ੍ਰਿਤੀ ਆਪਣੇ ਸਾਈਂ ਦੇ ਚਰਨਾ ਨਾਲ ਜੁੜੀ ਅਤੇ ਉਹ ਅੰਤਰ ਆਤਮੇ ਵਾਹਿਗੁਰੂ ਜੀ ਦਾ ਸਿਮਰਨ ਕਰ ਰਿਹਾ ਹੋਵੇ। ਕੀ ਅਸੀਂ ਸਰੀਰਕ ਮੋਹ ਜਗਾਉਣ ਦੀ ਖਾਤਰ ਉਸ ਦੀ ਸੁਰਤਿ ਨੂੰ ਉਖੇੜ ਕੇ ਪਾਪਾਂ ਦੇ ਭਾਗੀ ਨਹੀਂ ਬਣਦੇ? ਇਸ ਲਈ ਭਰਮ ਵਿਚ ਪੈਣ ਦੀ ਲੋੜ ਹੀ ਨਹੀਂ ਕਿ ਪ੍ਰਾਣੀ ਦੇ ਸੁਆਸ ਮੰਜੇ ਤੇ ਨਿਕਲਦੇ ਹਨ ਜਾਂ ਮੰਜੇ ਤੋਂ ਹੇਠਾਂ ਧਰਤੀ ਉਤੇ।

ਅਜਕਲ ਸੈਂਕੜੇ ਹਜ਼ਾਰਾਂ ਮਨੁੱਖ ਹਸਪਤਾਲਾਂ ਵਿਚ ਮਰਦੇ ਹਨ। ਕੀ ਉਨ੍ਹਾਂ ਨੂੰ ਮੰਜੇ ਤੋਂ ਹੇਠਾਂ ਪਾਇਆ ਜਾਂਦਾ ਹੈ? ਬ੍ਰਾਹਮਣਵਾਦੀ ਵੀਚਾਰਾਂ ਅਨੁਸਾਰ ਤਾਂ ਜਿਸ ਮਨੁੱਖ ਨੂੰ ਹੇਠਾਂ ਨਹੀਂ ਪਾਇਆ ਜਾਂਦਾ ਉਹ ਬੇ-ਗਤਾ ਮਰਦਾ ਹੈ। ਅਜੋਕੇ ਵਾਤਾਵਰਨ ਦੇ ਹਿਸਾਬ ਨਾਲ ਤਾਂ ਧਰਮ ਰਾਜ ਨੂੰ ਬੇ-ਗਤੇ ਮਰਨ ਵਾਲਿਆਂ ਦੀ ਗਿਣਤੀ ਕਰਨ ਲਈ ਵਾਧੂ ਸਟਾਫ ਰਖਣਾ ਪਵੇਗਾ।

੨. ਜਿਸ ਮਰਨ ਵਾਲੇ ਪ੍ਰਾਣੀ ਦੇ ਸੁਆਸ ਛੇਤੀ ਨਾ ਨਿਕਲ ਰਹੇ ਹੋਣ, ਭਾਵ ਉਹ ਬਹੁਤ ਔਖਾ ਹੋ ਰਿਹਾ ਹੋਵੇ ਤਾਂ ਸਨਾਤਨੀ ਵੀਚਾਰਾਂ ਵਾਲੇ ਕਹਿੰਦੇ ਹਨ ਕਿ ਇਸ ਦੇ ਮੂੰਹ ਵਿਚ ਗੰਗਾ ਜਲ ਪਾਓ, ਹਥੋਂ ਕੋਈ ਪੈਸਾ, ਕਪੜਾ, ਪਦਾਰਥ, ਸੋਨਾ ਚਾਂਦੀ ਆਦਿ ਦਾਨ ਕਰਾਓ। ਕਈ ਕਣਕ ਦੇ ਦਾਣੇ ਹੀ ਹਥੌਂ ਲਵਾ ਦਿੰਦੇ ਹਨ। ਜੀਉਂਦਿਆਂ ਭਾਵੇਂ ਉਸ ਨੇ 'ਅਨ ਪਾਵਨੀ ਰਿਦੈ ਨ ਉਪਜੀ ਭੂਖੇ ਦਾਨ ਨ ਦੀਨਾ' ਵਾਲੀ ਪੰਕਤੀ ਉਤੇ ਕਦੇ ਅਮਲ ਹੀ ਨਾ ਕੀਤਾ ਹੋਵੇ। ਪਰ ਜਦੋਂ ਉਸ ਨੂੰ ਸੋਝੀ ਨਹੀਂ ਹੁੰਦੀ, ਬੇਹੋਸ਼ ਪਿਆ ਹੁੰਦਾ ਹੈ, ਉਸ ਦੇ ਹਥੋਂ ਦਾਨ ਕਰਵਾ ਕੇ ਝੂਠਾ ਦੁਨਿਆਵੀ ਜਸ ਖਟਣ ਦਾ ਜਤਨ ਕੀਤਾ ਜਾਂਦਾ ਹੈ। ਕੀ ਇਹ 'ਧਰਮ ਕੀ ਗਤਿ ਰਹੀ' ਦੀ ਨਿਸ਼ਾਨੀ ਨਹੀਂ?

੩. ਹਿੰਦੂਆਂ ਵਿਚ ਮਰ ਰਹੇ ਪ੍ਰਾਣੀ ਦੇ ਹਥ ਉਤੇ ਦੀਵਾ ਜਗਾ ਕੇ ਰਖਦੇ ਹਨ। ਉਸ ਵਿਚ ਚਾਂਦੀ ਸੋਨਾ ਜਾਂ ਪੈਸੇ ਆਦਿ ਪਾ ਦਿੰਦੇ ਹਨ। ਉਹ ਇਸ ਵੀਚਾਰ ਨਾਲ ਦੀਵਾ ਜਗਾਉਂਦੇ ਹਨ ਤਾਂ ਜੋ ਪਰਲੋਕ ਜਾਣ ਵੇਲੇ ਰਸਤੇ ਵਿਚ ਜਿਥੇ ਘੁਪ ਹਨੇਰਾ ਹੁੰਦਾ ਹੈ, ਉਸ ਨੂੰ ਚਾਨਣਾ ਹੁੰਦਾ ਰਹੇ।

ਹਥ ਉਤੇ ਦੀਵਾ ਜਗਾ ਕੇ ਰਖਣ ਵਾਲੀ ਰਸਮ ਕਿਤਨੀ ਹਾਸੋ ਹੀਣੀ ਹੈ। ਉਸ ਦੇ ਵੇਖਦਿਆਂ ਹੀ ਉਹ ਦੀਵਾਂ ਤਾਂ ਕੀ ਉਸ ਦਾ ਆਪਣਾ ਜੀਵਨ-ਦੀਵਾ ਵੀ ਬੁਝ ਜਾਂਦਾ ਹੈ। ਜਿਸ ਸਰੀਰ ਨੂੰ ਅਨੇਕ ਜਤਨ ਕਰਕੇ ਪਾਲਿਆ ਸੀ, ਮਰਦੀ ਵਾਰ ਉਸ ਨੂੰ ਅਗ ਨਾਲ ਸਾੜ ਦਿਤਾ ਜਾਂਦਾ ਹੈ। ਪੰਜ ਭੂਤਕ ਸਰੀਰ ਇਥੇ ਹੀ ਸੁਆਹ ਦੀ ਢੇਰੀ ਬਣ ਜਾਂਦਾ ਹੈ। ਦਸੋ! ਓਹ ਦੀਵਾ ਕਿਥੇ ਉਸ ਦੇ ਨਾਲ ਜਾਂਦਾ ਹੈ? ਸੁਖਮਨੀ ਬਾਣੀ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਬਖਸ਼ੇ ਹੋਏ ਤਤ ਵੀਚਾਰ ਸਾਡੀ ਅਗਵਾਈ ਲਈ ਦੀਪਕ ਰੂਪ ਹਨ:–

**੧. ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥**
**ਜਿਹ ਪੈਡੇ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ॥ [ਪੰਨਾ ੨੬੪**

੪. ਮਰਣ ਤੋਂ ਪਹਿਲਾਂ ਹੀ ਢਾਹਾਂ ਮਾਰ ਕੇ ਰੋਣਾ, ਕੋਈ ਸਿਆਣਪ ਵਾਲੀ ਗਲ ਨਹੀਂ। ਜੇ ਕਿਸੇ ਨੂੰ ਆਪਣੇ ਤੋਂ ਸਦਾ ਲਈ ਵਿਛੜ ਰਹੇ ਸਬੰਧੀ ਨਾਲ ਹਿਤ ਹੈ ਤਾਂ ਉਹ ਗੁਰਬਾਣੀ ਦਾ ਪਾਠ ਕਰਕੇ ਵਾਹਿਗੁਰੂ ਦਾ ਜਾਪ ਜਪੇ, ਭਾਣੇ ਵਿਚ ਰਹੇ। ਇਸ ਨਾਲ ਜਿਥੇ ਆਪ ਨੂੰ ਆਤਮਿਕ ਸ਼ਾਂਤੀ ਮਿਲਦੀ ਹੈ ਉਥੇ ਸੁੱਤਿਆਂ ਨੂੰ ਅਉਖੀ ਘੜੀ ਦੁਖਦਾਈ ਪ੍ਰਤੀਤ ਨਹੀਂ ਹੁੰਦੀ।

੫. ਮਰਣ ਤੋਂ ਪਹਿਲਾਂ ਪ੍ਰਾਣੀ ਦੀ ਰੁਚੀ ਵਲ ਵਿਸ਼ੇਸ਼ ਧਿਆਨ ਦਿਤਾ ਜਾਣਾ ਚਾਹੀਦਾ ਹੈ। ਭਾ. ਸ. ਰਤਨ ਸਿੰਘ ਜੀ 'ਰਤਨ' ਮੁੱਖ ਗ੍ਰੰਥੀ, ਸ੍ਰੀ ਦਰਬਾਰ ਸਾਹਿਬ ਤਰਨ ਤਾਰਨ, ਸੁਖਮਨੀ ਸਾਹਿਬ ਦੇ ਪਕੇ ਨਿਤਨੇਮੀ ਸਨ। ਜਦੋਂ ਆਪ ਦਾ ਸਰੀਰ ਬਹੁਤ ਢਿਲਾ ਹੋ ਗਿਆ। ਅੰਤ ਸਮਾਂ ਨੇੜੇ ਆਇਆ ਤਾਂ ਆਪ ਖਾਣੋ ਪੀਣੋ ਉਕੇ ਰਹਿ ਗਏ। ਜਦੋਂ ਆਪ ਜੀ ਦਾ ਪੁਤਰ ਪਾਣੀ ਨੇੜੇ ਲੈ ਜਾਵੇ ਤਾਂ ਉਹ ਮੂੰਹ ਪਰੇ ਕਰ ਲੈਂਦੇ ਸਨ। ਇਹੋ ਜਿਹੀ ਹਾਲਤ ਵੇਖ ਕੇ ਆਪ ਦਾ ਪੁਤਰ ਨਿਰਾਸ਼ ਹੋ ਕੇ ਵਿਅੰਗਮਈ ਢੰਗ ਨਾਲ ਕਹਿਣ ਲਗਾ ''ਜੇ ਅੰਤ ਸਮੇਂ ਸੁਖਮਨੀ ਸਾਹਿਬ ਪੜ੍ਹਨ ਵਾਲਾ ਸਿਖ ਭੀ ਇਸ ਤਰ੍ਹਾਂ ਦੁਖ ਪਾਏ ਤਾਂ ਪਾਠ ਕਰਨ ਦਾ ਕੀ ਲਾਭ?''

ਭਾ. ਸ. ਗੁਰਮੁਖ ਸਿੰਘ ਜੀ (ਸੁੰਦਰ ਬੁੱਕ ਡਿਪੋ, ਮਾਈ ਹੀਰਾਂ ਗੇਟ, ਜਲੰਧਰ ਵਾਲੇ) ਜਦੋਂ ਬੀਮਾਰ-ਪੁਰਸੀ ਲਈ ਗਏ ਤਦੋਂ ਉਸ ਦੇ ਪੁੱਤਰ ਨੇ ਕਹਿਆ ਕਿ ਭਾਈ ਸਾਹਿਬ ਪਾਣੀ ਨਹੀਂ ਪੀਂਦੇ, ਤਾਂ ਆਪ ਜੀ ਨੇ ਕਿਹਾ 'ਤੁਹਾਡਾ ਪਿਤਾ ਬਾਣੀ ਮੰਗਦਾ ਹੈ, ਤੁਸੀਂ ਮੁੜ ਮੁੜ ਇਸ ਨੂੰ ਪਾਣੀ ਪੁਛਦੇ ਹੋ। ਇਸ ਨੂੰ ਸੁਖਮਨੀ ਸਾਹਿਬ

ਦਾ ਪਾਠ ਸੁਣਾਓ, ਵੇਖੋ ਕਿਵੇਂ ਸ਼ਾਂਤੀ ਮਹਿਸੂਸ ਕਰੇਗਾ' ਭਾਈ ਸਾਹਿਬ ਦੀ ਗਲ ਮੰਨ ਕੇ ਜਦੋਂ ਸੁਖਮਨੀ ਸਾਹਿਬ ਦਾ ਪਾਠ ਕੀਤਾ ਗਿਆ, ਤਾਂ ਪਰਤਖ ਓਹੀ ਗਲ ਵਾਪਰੀ ਜੋ ਆਪ ਜੀ ਨੇ ਕਹੀ ਸੀ। ਅਜੇ ਸੁਖਮਨੀ ਸਾਹਿਬ ਦਾ ਪਾਠ ਸਮਾਪਤ ਨਹੀਂ ਸੀ ਹੋਇਆ ਕਿ ਭਾ. ਸ. ਰਤਨ ਸਿੰਘ ਜੀ ਨੇ ਪ੍ਰਾਣ ਤਿਆਗ ਦਿਤੇ। ਸੋ ਇਹ ਆਪੋ ਆਪਣੀ ਰੁਚੀ ਤੇ ਸਮਝ ਦੀ ਗਲ ਹੈ, ਪਰ ਸੰਸਾਰੀ ਲੋਕ ਇਸ ਸਚਾਈ ਨੂੰ ਨਹੀਂ ਸਮਝਦੇ:–

**ਹਰਿ ਕੋ ਨਾਮੁ ਸਦਾ ਸੁਖਦਾਈ ॥**

**ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥** [ਪੰਨਾ ੧੦੦੮

੬. ਕਈ ਪ੍ਰਾਣੀ ਆਪਣੇ ਜੀਉਂਦੇ ਜੀਅ ਆਪਣੇ ਖਫਣ ਲਈ ਕਪੜਾ ਖ਼ਰੀਦ ਕੇ ਸਿਲਾ ਕੇ ਰਖ ਜਾਂਦੇ ਹਨ ਪਰ ਇਹ ਵੀ ਹਉਮੈ ਹੈ ਕਿ ਮੈਂ ਕਿਸੇ ਪਾਸੋਂ ਖਫ਼ਣ ਵੀ ਨਹੀਂ ਲੈਣਾ। ਉਂਜ ਆਪਣੇ ਮਨ ਦੀ ਇਛਾ ਪੂਰੀ ਕਰਨੀ ਮਾੜੀ ਗਲ ਨਹੀਂ ਪਰ ਵੀਚਾਰ ਦੇ ਪਖੋਂ ਪਰਵਾਰ ਉਤੇ ਇਕ ਤਰ੍ਹਾਂ ਬੇਭਰੋਸਗੀ ਪੈਦਾ ਕਰਨ ਵਾਲੀ ਗਲ ਹੈ, ਜੋ ਉਨ੍ਹਾਂ ਲਈ ਕਿਸੇ ਸਮੇਂ ਨਿਰਾਦਰੀ ਦਾ ਰੂਪ ਵੀ ਧਾਰਨ ਕਰ ਸਕਦੀ ਹੈ।

੭. ਕਈ ਗੁਰਸਿਖ ਆਪਣਾ ਚੋਲਾ ਛੱਡਣ ਤੋਂ ਪਹਿਲਾਂ ਸਹਜ ਜਾਂ ਅਖੰਡ ਪਾਠ ਰਖਾ ਕੇ ਲੰਗਰ ਆਦਿ ਕਰਾ ਜਾਂਦੇ ਹਨ। ਹੋਰ ਜੋ ਦਾਨ ਕਰਨਾ ਹੁੰਦਾ ਹੈ ਓਹ ਵੀ ਕਰ ਜਾਂਦੇ ਹਨ। ਇਹ ਬਹੁਤ ਵਧੀਆਂ ਕੰਮ ਹੈ। ਗੁਰਵਾਕ ਵੀ ਹਨ: ''ਆਪਣ ਹਥੀ ਆਪਣਾ ਆਪੇ ਹੀ ਕਾਜ ਸਵਾਰੀਐ'' ਪਰ ਇਕ ਗਲ ਯਾਦ ਰਖਣੀ ਚਾਹੀਦੀ ਹੈ ਕਿ ਇਹ ਪਾਠ ਰਸਮੀ ਨਾ ਹੋਵੇ, ਜੇ ਨਾਮ ਦੇ ਅਗੰਮੀ ਰਸ ਵਿਚ ਅਜਿਹੀ ਕਿਰਿਆ ਕੀਤੀ ਜਾਵੇ ਤਾਂ 'ਇਹ ਲੋਕ ਸੁਖੀ ਪਰਲੋਕ ਸੁਹੇਲੇ' ਹੋ ਸਕਦੇ ਹਨ। ਪਰ ਇਸ ਦੇ ਉਲਟ ਜੇ ਹਉਮੈ ਦੇ ਵੇਗ ਵਿਚ ਅਜੇਹੀ ਕਾਰ ਕੀਤੀ ਜਾਂ ਕਰਾਈ ਜਾਵੇ ਤਾਂ ਉਸ ਦਾ ਸਿੱਟਾ, ਮੁੜ ਮੁੜ ਜੂਨੀਆਂ ਵਿਚ ਪੈਣ ਵਾਲਾ ਹੀ ਨਿਕਲਦਾ ਹੈ:–

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**

**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥** [ਪੰਨਾ ੪੬੬

## *ਮਰਨ ਤੋਂ ਪਿਛੋਂ*

੧. ਪ੍ਰਾਣਾਂ ਦਾ ਸਰੀਰ ਚੋਂ ਨਿਕਲ ਜਾਣ ਦਾ ਨਾਂ ਮੌਤ ਹੈ ਪਰ ਜਿਹੜਾ ਜੀਵ ਪੰਛੀ ਸਰੀਰ ਚੋਂ ਨਿਕਲ ਜਾਂਦਾ ਹੈ, ਉਹ ਮਰਦਾ ਨਹੀਂ ਹੈ, ਉਸ ਨੂੰ ਹੋਰ ਕੋਈ ਨਵਾਂ ਸਰੀਰਕ ਚੋਲਾ ਮਿਲ ਜਾਂਦਾ ਹੈ। 'ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥ ਨਾ ਕੋ ਮਰੈ ਨ ਆਵੈ ਜਾਇਆ ॥' ਗੁਰਮਤ ਦਾ ਅਟਲ ਸਿਧਾਂਤ ਚੇਤੇ ਰਖਣਾ ਚਾਹੀਦਾ ਹੈ। ਭਗਤ ਕਬੀਰ ਜੀ ਦੇ ਬਚਨ ਹਨ:–

**ਜਿਹ ਮਰਨੈ ਸਭੁ ਜਗਤੁ ਤਰਾਸਿਆ ॥ ਸੁ ਮਰਨਾ ਗੁਰ ਸਬਦਿ ਪ੍ਰਗਾਸਿਆ॥** [ਪੰ. ੩੨੭

ਕੌਣ ਮਰਦਾ ਹੈ?

**ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥**

**ਮਰਿ ਮਰਿ ਜਨਮੇ ਜਿਨ ਬਿਸਰਿਆ, ਜੀਵਨ ਕਾ ਦਾਤਾ ॥** [ਪੰਨਾ ੮੧੯

ਮਨੁੱਖ ਦਾ ਸਰੀਰ ਓਹੀ ਹੁੰਦਾ ਹੈ ਪਰ ਉਸ ਵਿਚ ਪ੍ਰਾਣ ਨਹੀਂ ਹੁੰਦੇ ਜਿਸ ਕਰਕੇ ਉਸ ਨੂੰ 'ਮੁਰਦਾ' ਜਾਂ 'ਮਿਰਤਕ ਸਰੀਰ' ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਮੁਰਦੇ ਦੀ ਪਰਿਭਾਸ਼ਾ ਵਿਲਖਣ ਹੈ:--

ੳ. **ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ, ਜਿਤੁ ਰਾਮਨਾਮੁ ਨਹੀ ਵਸਿਆ॥**[ਪੰਨਾ ੧੧੯੧

ਅ. **ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥** [ਪੰਨਾ ੨੫੩

ਇਸ ਵਿਚ ਸ਼ੱਕ ਨਹੀਂ ਕਿ ਕਿਸੇ ਮਿਤਰ, ਸਨਬੰਧੀ ਜਾਂ ਸਨੇਹੀ ਦੇ ਸਰੀਰ ਵਿਛੋੜੇ ਨਾਲ ਮਨ ਦੁਖ ਮਹਿਸੂਸ ਕਰਦਾ ਹੈ, ਪਰ ਜਦੋਂ ਉਸ ਦਾ ਮਨ ਮੋਹ ਵਸ ਹੋ ਕੇ ਬੇਕਾਬੂ ਹੋ ਜਾਂਦਾ ਹੈ ਤਾਂ ਉਹ ਰੋਣ ਲਗ ਜਾਂਦਾ ਹੈ। ਅਸਲੀਅਤ ਇਹ ਹੈ ਕਿ ਮਨੁੱਖ ਨੂੰ ਨਾ ਤਾਂ ਮੌਤ ਬਾਰੇ ਪਤਾ ਹੈ ਅਤੇ ਨਾ ਹੀ ਰੋਣ ਬਾਰੇ ਤੱਤ ਗਿਆਨ ਪ੍ਰਾਪਤ ਹੈ। ਸਰੀਰ ਤੇ ਆਤਮਾ ਦੇ ਵਿਛੋੜੇ ਨੂੰ ਮੌਤ ਕਹਿੰਦੇ ਹਨ। ਗੁਰਮਤਿ ਵਿਚ(ਫੂੜੀ)ਸ਼ੋਕਮਈ ਮੌਕੇ ਤੇ ਸਾਰੇ ਪਰਵਾਰ ਲਈ ਪਰਮੇਸ਼ਰ ਦਾ ਭਾਣਾ ਮੰਨਣਾ ਹੀ ਉਚਿਤ ਹੈ। ਉਸ ਸਮੇਂ ਵੈਰਾਗ ਮਈ ਸ਼ਬਦ ਗੁਰਬਾਣੀ ਦਾ ਪਾਠ ਤੇ ਕੀਰਤਨ ਆਰੰਭ ਕਰ ਦੇਣਾ ਚਾਹੀਦਾ ਹੈ ਤਾਂ ਜੋ ਰੋਣ ਵਾਲਾ ਵਾਤਾਵਰਨ ਸਮਾਪਤ ਹੋ ਜਾਵੇ। ਇਸ ਵਿਸ਼ੇ ਤੇ ਸਾਨੂੰ ਗੁਰਬਾਣੀ ਚੋਂ ਹੇਠ ਲਿਖੀ ਅਗਵਾਈ ਮਿਲਦੀ ਹੈ:–

ੳ. **ਮੂਏ ਕਉ ਰੋਵੈ ਦੁਖੁ ਕੋਇ ॥ ਸੋ ਰੋਵੈ ਜਿਸੁ ਬੇਦਨ ਹੋਇ ॥** [ਪੰਨਾ ੪੧੩

ਅ. **ਓਹੁ ਨ ਸੁਣਈ ਕਤਹੀ, ਤੁਮ ਲੋਕ ਸੁਣਾਵਹੁ ॥** [ਪੰਨਾ ੪੧੮

ੲ. **ਤੁਮ ਰੋਵਹੁਗੇ ਓਸ ਨੂੰ, ਤੁਮ੍ ਕਉ ਕਉਣੁ ਰੋਈ ॥** [ਪੰਨਾ ੪੧੮

ਸ. **ਮੋਇਆ ਕਉ ਕਿਆ ਰੋਵਹੁ, ਰੋਇ ਨ ਜਾਣਹੂ ॥** [ਪੰਨਾ ੪੧੯

ਹ. **ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥** [ਪੰਨਾ ੮੭੧

'ਲਟਿ ਛਿਟਕਾਏ ਤਿਰੀਆ ਰੋਵੈ' ਵਾਲਾ ਦ੍ਰਿਸ਼ ਪੈਦਾ ਨਹੀਂ ਕਰਨਾ ਚਾਹੀਦਾ ਹੈ। ਗਲਾਂ ਪਿਟਨਿ, ਸਿਰਿ ਖੋਹੇਨਿ' ਇਹ ਮਨਮਤਿ ਕਰਮ ਹੈ। ਸਿਖਾਂ ਨੂੰ ਅਜੇਹੀ ਕੁਰੀਤੀਆਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਇਸ ਮੌਕੇ ਤੇ 'ਸਦੁ' ਬਾਣੀ ਵਿਚ ਦਿਤਾ ਆਦੇਸ਼ ''ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲ ਨ ਭਾਇਆ'' ਸਭ ਨੂੰ ਭੁਲ ਜਾਂਦਾ ਹੈ। ਇਸ ਨੂੰ ਚੇਤੇ ਰਖਣ ਦੀ ਲੋੜ ਤੇ ਜਿਤਨਾ ਜ਼ੋਰ ਦਿੱਤਾ ਜਾਵੇ ਉਤਨਾ ਹੀ ਥੋੜਾ ਹੈ।

**ਖਸਮੈ ਸੋਈ ਭਾਵਦਾ, ਖਸਮੈ ਦਾ ਜਿਸੁ ਭਾਣਾ ਭਾਵੈ ॥** [ਭਾ.ਗੁ. ੨੯-੧੩

੨. ਪ੍ਰਾਣੀ ਦੇ ਚਲਾਣਾ ਕਰਨ ਉਪਰੰਤ ਉਸ ਦਾ ਸਰੀਰ ਬਹੁਤ ਦੇਰ ਤਕ ਘਰ ਵਿਚ ਨਹੀਂ ਰਖਿਆ ਜਾਂਦਾ। ਗੁਰਬਾਣੀ ਵਿਚੋਂ ਵੀ ਸਾਨੂੰ ਅਜੇਹਾ ਸੰਕੇਤ ਮਿਲਦਾ ਹੈ:–

**ਆਧ ਘਰੀ ਕੋਊ ਨਹ ਰਾਖੈ, ਘਰਿ ਤੇ ਦੇਤ ਨਿਕਾਰਿ ॥** [ਪੰਨਾ ੫੩੬

ਸਰੀਰਕ ਦਰਸ਼ਨ ਅਸਲੀ ਦਰਸ਼ਨ ਨਹੀਂ ਹੁੰਦੇ, ਅਸਲੀ ਮੇਲ-ਮਿਲਾਪ ਤਾਂ ਆਤਮਿਕ ਗੁਣਾ ਦੀ ਸਾਂਝੀਵਾਲਤਾ ਹੁੰਦੀ ਹੈ:–

**ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ ॥**
**ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ ॥** [ਪੰਨਾ ੭੯੧

੩. ਮਰੇ ਹੋਏ ਮਨੁੱਖ ਨੂੰ ਇਸ਼ਨਾਨ ਕਰਾਉਣਾ, ਸੁੰਦਰ ਬਸਤਰ ਪਹਿਨਾਉਣੇ, ਫੁਲਾਂ ਦੇ ਹਾਰ ਚੜ੍ਹਾਉਣੇ ਇਹਨਾਂ ਕੰਮਾਂ ਦਾ ਧਾਰਮਿਕ ਤੌਰ ਤੇ ਕੋਈ ਮਹੱਤਵ ਨਹੀਂ ਹੈ। ਗੁਰਵਾਕ ਹਨ:–

੧. **ਕਵਨ ਅਰਥ ਮਿਰਤਕ ਸੀਗਾਰ ॥** [ਪੰਨਾ ੧੮੮

੨. **ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥ [ਪੰਨਾ ੨੪੦**

੩. **ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥**
**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ॥ ਤਾ ਮਿਰਤਕ ਕਾ ਕਿਆ ਘਟਿ ਜਾਈ॥**
**[ਪੰਨਾ ੧੧੬੦**

ਇਸ਼ਨਾਨ ਨਾਲ ਜੀਵ ਦੀ ਗਤੀ ਦਾ ਕੋਈ ਸੰਬੰਧ ਨਹੀਂ ਹੈ। ਇਹ ਤਾਂ ਕੇਵਲ ਸਰੀਰਕ ਸ਼ੁੱਧੀ ਦਾ ਬਾਹਰਮੁਖੀ ਸਾਧਨ ਹੈ। ਕਈ ਵਾਰੀ ਬੀਮਾਰੀ ਦੇ ਕਾਰਨ ਮੌਤ ਹੋਣ ਨਾਲ ਮੁਰਦੇ ਦੇ ਸਰੀਰ ਚੋਂ ਵੈਸੇ ਵੀ ਬਦਬੂ ਆਉਣ ਲਗ ਜਾਂਦੀ ਹੈ। ਹਾਂ, ਨਵ੍ਹਾਉਣ ਵਾਲੀ ਪਿਰਤ ਜੋ ਪਈ ਹੋਈ ਹੈ, ਉਹ ਇਸ ਪਖੋਂ ਹੋਵੇ ਤਾਂ ਠੀਕ ਹੈ। ਵੈਸੇ ਵੀ ਇਨਸਾਨ ਤੇ ਹੈਵਾਨ ਦੇ ਫਰਕ ਤੋਂ ਕੋਈ ਮਨੁੱਖ ਮੂੰਹ ਨਹੀਂ ਮੋੜ ਸਕਦਾ। ਆਮ ਤੌਰ ਤੇ ਬਿਨਾ ਨਵ੍ਹਾਏ ਹੀ ਮੁਰਦਾ ਘਰ ਪਿਆ ਰਹਿੰਦਾ ਹੈ, ਜਦੋਂ ਸਸਕਾਰ ਕਰਨ ਲਈ ਸ਼ਮਸ਼ਾਨ ਭੂਮੀ ਤੇ ਲਿਜਾਣਾ ਹੁੰਦਾ ਹੈ, ੧੦ ਮਿੰਟ ਪਹਿਲਾਂ ਇਸ਼ਨਾਨ ਕਰਾ ਲਿਆ ਜਾਂਦਾ ਹੈ। ਇਸ਼ਨਾਨ ਕਰਾਉਣ ਤੋਂ ਬਾਅਦ ਬਹੁਤੀ ਦੇਰ ਮੁਰਦਾ ਘਰ ਵਿਚ ਰਖਣਾ ਵਡਾ ਭਰਮ ਮੰਨਿਆ ਜਾਂਦਾ ਹੈ। ਮਰੇ ਹੋਏ ਪ੍ਰਾਣੀ ਨੂੰ ਨਵੇਂ ਕਪੜੇ ਪਵਾਏ ਜਾਂਦੇ ਹਨ, ਨਵਾਂ ਦਸਤਾਰਾ ਸਜਾਇਆ ਜਾਂਦਾ ਹੈ, ਨਵੀਆਂ ਜਰਾਬਾਂ ਪਵਾਈਆਂ ਜਾਂਦੀਆਂ ਹਨ ਇਸ ਲੋਕਾਚਾਰੀ ਰੀਤ ਦਾ ਸੰਕੇਤ ਸਾਨੂੰ ਗੁਰਬਾਣੀ ਚੋਂ ਵੀ ਮਿਲਦਾ ਹੈ:–

**ਜਲਿ ਮਲਿ ਜਾਨੀ ਨਾਵਾਲਿਆ, ਕਪੜਿ ਪਟਿ ਅੰਬਾਰੇ ॥**
**ਵਾਜੇ ਵਜੇ ਸਚੀ ਬਾਣੀਆ, ਪੰਚ ਮੁਏ ਮਨੁ ਮਾਰੇ ॥ [ਪੰਨਾ ੫੮੦**

ਕਈ ਸਜਣ 'ਮੁਇਆ ਜੀਵਦਿਆ ਗਤਿ ਹੋਵੈ ਜਾ ਸਿਰਿ ਪਾਈਐ ਪਾਣੀ' ਵਾਲੀ ਪੰਕਤੀ ਮੁਰਦੇ ਨੂੰ ਇਸ਼ਨਾਨ ਕਰਾਉਣ ਦੀ ਪ੍ਰੋੜਤਾ ਹਿਤ ਪੜ੍ਹਦੇ ਹਨ ਪਰ ਇਸ ਸ਼ਬਦ ਦਾ ਸੰਬੰਧ ਜੈਨ ਮਤ ਨਾਲ ਹੈ ਜੋ ਜੀਵ-ਹਿੰਸਾ ਤੋਂ ਡਰਦੇ ਨਹਾਉਣ ਤੋਂ ਸੰਗਦੇ ਹਨ। 'ਗਤਿ ਹੋਵੈ' ਦਾ ਭਾਵ ਸਰੀਰਕ ਸ਼ੁੱਧੀ ਹੈ, 'ਮੁਕਤੀ' ਨਹੀਂ।

੪. ਨਵੇਂ ਕਪੜੇ ਪਵਾ ਕੇ ਜਦੋਂ ਦੇਹੀ ਨੂੰ ਫੱਲ੍ਹੇ (ਤਖਤੇ) ਤੇ ਰਖਿਆ ਜਾਂਦਾ ਹੈ ਉਸ ਉਤੇ ਕਈ ਰੇਸ਼ਮੀ ਤੇ ਗਰਮ ਚਾਦਰਾਂ ਪਾਈਆਂ ਜਾਂਦੀਆਂ ਹਨ। ਇਹ ਰਿਵਾਜ ਬਹੁਤ ਦੁਖਦਾਈ ਹੈ। ਜਿਵੇਂ ਅਨੰਦ ਕਾਰਜਾਂ ਤੇ ਫਜ਼ੂਲ ਖਰਚੀ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਮਿਰਤਕ ਸੰਸਕਾਰਾਂ ਸਮੇਂ ਭੀ ਇਹੋ ਜਿਹੇ ਵਿਖਾਵੇ ਕਰਕੇ ਸਾਕਾਂ ਸਬੰਧੀਆਂ ਦੀ ਖੁਸ਼ਨੂਦੀ ਹਾਸਲ ਕੀਤੀ ਜਾਂਦੀ ਹੈ। ਅਜੇਹੀਆਂ ਪਿਰਤਾਂ ਗ਼ਰੀਬਾਂ ਲਈ ਮਾਰੂ ਸਾਬਤ ਹੁੰਦੀਆਂ ਹਨ। ਜੇ ਕਿਸੇ ਨੰਗੇ ਮਨੁੱਖ ਨੂੰ ਕਪੜਾ ਦੇਣਾ ਹੋਵੇ ਤਾਂ ਸ਼ਾਇਦ ਹੀ ਕੋਈ ਦਾਨੀ ਜਾਂ ਸ਼ਾਹੂਕਾਰ ਮੈਦਾਨ ਵਿਚ ਨਿਤਰੇ ਪਰ ਜਿਥੇ ਲੋੜ ਨਹੀਂ, ਉਥੇ ਸੈਂਕੜੇ ਹਜਾਰਾਂ ਰੁਪਏ ਲੋਕ-ਵਿਖਾਵੇ ਲਈ ਬਰਬਾਦ ਕੀਤੇ ਜਾਂਦੇ ਹਨ। ਸ਼ਮਸ਼ਾਨ ਭੂਮੀ ਦੇ ਪੰਡਤ ਚਾਦਰਾਂ ਸਾੜਨ ਤੋਂ ਵੀ ਸੰਕੋਚ ਕਰਦੇ ਹਨ ਕਿਉਂਕਿ ਉਹ ਚਾਦਰਾਂ ਉਨ੍ਹਾਂ ਨੇ ਘਟ ਰੇਟ ਤੇ ਦੁਬਾਰਾ ਦੁਕਾਨਦਾਰਾਂ ਪਾਸ ਜਾ ਕੇ ਵੇਚਣੀਆਂ ਹੁੰਦੀਆਂ ਹਨ।

੫. ਜਦੋਂ ਕੋਈ ਭਰ ਜੁਆਨ ਕੁਆਰਾ ਲੜਕਾ ਜਾਂ ਸਜ ਵਿਆਹੀ ਲੜਕੀ ਦੀ ਮਿਰਤੂ ਹੋ ਜਾਵੇ ਤਾਂ ਕਈ ਥਾਵਾਂ ਤੇ ਘਰ ਵਾਲੇ ਆਪਣੀ ਦਿਲੀ ਸਧਰ, ਦਿਲੀ ਅਰਮਾਨ ਕਢਣ ਦੇ ਰੂਪ ਵਿਚ ਲੜਕੇ ਨੂੰ ਸਿਹਰਾ ਬੰਨ੍ਹਦੇ ਹਨ, ਇਸੇ ਤਰ੍ਹਾਂ ਸਜ ਵਿਆਹੀ ਮਿਰਤੂ ਹੋਈ ਲੜਕੀ ਦਾ ਹਾਰ ਸ਼ਿੰਗਾਰ ਨਾਲ ਸਸਕਾਰ ਕਰਦੇ ਹਨ। ਇਹ ਸਾਰੀ ਮਨਮਤਿ ਹੈ।

੬ ਮਿਰਤਕ ਦੇ ਫਲ੍ਹੇ ਨਾਲ ਕਈ ਸੰਬੰਧੀ ਰੋਂਦੇ ਹੋਏ ਨੰਗੇ ਪੈਰੀਂ ਸ਼ਮਸ਼ਾਨ ਭੂਮੀ ਤਕ ਜਾਂਦੇ ਹਨ। ਇਹ ਕੋਈ ਵਡੱਪਣ ਵਾਲੀ ਗਲ ਨਹੀਂ, ਜੇ ਰਸਤੇ ਵਿਚ ਕੋਈ ਕਚ ਜਾਂ ਕੰਡਾ ਚੁਭ ਜਾਏ ਤਾਂ ਕਿਤਨੀ ਪਰੇਸ਼ਾਨੀ ਪਲੇ ਪੈਂਦੀ ਹੈ। ਇਸ ਲਈ ਨੰਗੇ ਪੈਰੀਂ ਜਾਣਾ ਕੋਈ ਸਿਆਣਪ ਵਾਲੀ ਗੱਲ ਨਹੀਂ ਹੈ।

੭ ਸਿਖ ਧਰਮ ਵਿਚ ਸ਼ਬਦ ਕੀਰਤਨ ਵਾਲੀ ਰਹੁਰੀਤੀ ਬਹੁਤ ਸੁੰਦਰ ਹੈ। ਰੋਣ ਪਿਟਣ ਜਾਂ ਫਜ਼ੂਲ ਗੱਲਾਂ ਕਰਨ ਦੀ ਬਜਾਏ ਘਰੋਂ ਨਿਕਲਦੇ ਹੀ ਵੈਰਾਗਮਈ ਸ਼ਬਦਾਂ ਦਾ ਗਾਇਨ ਢੋਲਕੀਆਂ ਛੈਣਿਆਂ ਨਾਲ ਆਰੰਭ ਹੋ ਜਾਂਦਾ ਚਾਹੀਦਾ ਹੈ ਕੀਰਤਨ ਦੀ ਅਤੇ ਸਮਾਪਤੀ ਸ਼ਮਸ਼ਾਨ ਭੂਮੀ ਤੇ ਜਾ ਕੇ ਹੁੰਦੀ ਹੈ।

੮. ਬੁਢੇ ਦੇ ਮਰਨ ਉਤੇ ਫਲ੍ਹੇ (ਤਖਤੇ) ਨੂੰ ਝੰਡੀਆਂ ਨਾਲ ਸਜਾਣਾ, ਉਸ ਤੋਂ ਪੈਸੇ ਸੁਟਣੇ (ਵਾਰਨੇ) ਫੁਲਝੜੀਆਂ ਤੇ ਛੁਹਾਰੇ ਮਖਾਣੇ ਵੰਡਣੇ, ਚੌਰ ਕਰਨੀ, ਇਹ ਸਭ ਵੇਖਾ ਵੇਖੀ ਦੇ ਫੋਕਟ ਕਰਮ ਕਾਂਡ ਹਨ। ਗੁਰਮਤਿ ਦਾ ਇਨ੍ਹਾਂ ਕਰਮਾਂ ਨਾਲ ਕੋਈ ਸੰਬੰਧ ਨਹੀਂ ਹੈ।

੯. ਬੀਬੀਆਂ ਦਾ ਮੁਰਦੇ ਦੀ ਪ੍ਰਕਰਮਾ ਕਰਨੀ, ਪੈਸੇ ਰਖ ਕੇ ਮਥੇ ਟੇਕਣੇ, ਕਿਹੜੇ ਧਰਮ ਗ੍ਰੰਥ ਵਿਚ ਇਹ ਕਰਮ ਕਰਨੇ ਲਿਖੇ ਹੋਏ ਹਨ? ਇਹ ਸਭ ਜਗਤ ਦੀ ਭੇਡ-ਚਾਲ ਅਤੇ ਪੰਡਤਾਂ ਦੀ ਕਾਢ ਹੈ। ਉਨ੍ਹਾਂ ਨੇ ਲੋਕਾਂ ਨੂੰ ਭਰਮਾਅ ਕੇ ਪੈਸੇ ਬਟੋਰਨ ਦਾ ਢੌਂਗ ਰਚਾਇਆ ਹੋਇਆ ਹੈ। ਕੋਰੀ ਘੜੀ ਭੰਨਣੀ, ਢਾਹਾਂ ਮਾਰਨੀਆਂ ਇਹ ਸਭ ਗਰੜ ਪੁਰਾਣ ਵਿਚ ਦਿਤੇ ਆਦੇਸ਼ ਹਨ, ਤਾਂ ਜੋ ਮੁਰਦਾ ਮੁੜ ਕੇ ਪ੍ਰੇਤ ਬਣ ਕੇ ਘਰ ਵਿਚ ਨਾ ਆ ਵੜੇ।

੧੦. ਸਿਖ ਧਰਮ ਵਿਚ ਚਵਰ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਤੇ ਝੁਲਾਉਣ ਦਾ ਵਿਧਾਨ ਹੈ। ਗੁਰੂ ਸਾਹਿਬ ਉਤੇ ਝੁਲਾਉਣ ਵਾਲਾ ਓਹੀ ਚਵਰ ਮੁਰਦੇ ਉਤੇ ਝੁਲਾਉਣਾ ਬਹੁਤ ਸ਼ਰਮਨਾਕ ਗੱਲ ਹੈ। ਮਾਇਆ ਮੋਹ ਦੇ ਨਸ਼ੇ ਵਿਚ ਲੋਕੀ ਅੰਨ੍ਹੇ ਬੋਲੇ ਬਣੇ ਪਏ ਹਨ।

੧੧. ਚਿਖਾ ਨੂੰ ਅੱਗ ਲਾਉਣ ਤੋਂ ਬਾਅਦ ਇਕ ਇਕ ਤੀਲਾ ਅਰਥੀ ਨਾਲ ਗਏ ਸਜਣ ਆਪਣੇ ਸਿਰ ਤੋਂ ਪਿਛੇ ਸੁਟਦੇ ਹਨ ਅਤੇ ਪਿਛੇ ਮੁੜ ਕੇ ਨਹੀਂ ਦੇਖਦੇ। ਇਹ ਭੂਤ-ਭਰਮ ਹੈ।

੧੨. ਸ਼ਮਸ਼ਾਨ ਭੂਮੀ ਤੇ ਸਰੀਰ ਨੂੰ ਅਗਨੀ ਭੇਟ ਕਰਨ ਤੋਂ ਪਹਿਲਾਂ ਮੂੰਹ ਵਿਚ ਦੇਸੀ ਘਿਉ ਪਾਉਣਾ ਤੇ ਬਾਕੀ ਸਮੱਗਰੀ ਜਾਂ ਚੰਦਨ ਦੀ ਲਕੜੀ ਤੇ ਅੱਗ ਲਾਉਣੀ ਸਭ ਵਿਅਰਥ ਕਰਮ-ਕਾਂਡ ਹਨ।

੧੩. ਅਜਕਲ ਸ਼ਮਸ਼ਾਨ ਭੂਮੀ ਤੇ ਖੜੇ ਹੋ ਕੇ ਜਪੁ ਜੀ ਸਾਹਿਬ ਦਾ ਪਾਠ ਕਰਨ ਦੀ ਰੀਤ ਚਲ ਪਈ ਹੈ। ਬਾਣੀ ਪੜ੍ਹਨੀ ਚੰਗੀ ਗਲ ਹੈ ਪਰ ਜਿਸ ਤਰ੍ਹਾਂ ਉਥੇ ਪਾਠ ਕੀਤਾ ਜਾਂਦਾ ਹੈ, ਉਸ ਦਾ ਕੋਈ ਆਤਮਿਕ ਲਾਭ ਨਹੀਂ ਹੁੰਦਾ? ਜੇ ਪਾਠ ਕਰਨਾ ਹੀ ਹੋਵੇ ਤਾਂ ਕੀਰਤਨ ਕਰਨ ਵਾਲੇ ਅਸਥਾਨ ਤੇ ਬੈਠ ਕੇ ਸਹਜ ਨਾਲ ਬਾਣੀ ਦਾ ਪਾਠ ਕੀਤਾ ਜਾਵੇ।

ਅਸਲ ਵਿਚ ਲੋਕਾਂ ਪਾਸ ਪਾਠ ਜਾਂ ਕੀਰਤਨ ਕਰਨ ਤੇ ਸੁਣਨ ਲਈ ਇਤਨਾ ਸਮਾਂ ਨਹੀਂ ਹੁੰਦਾ, ਇਸ ਲਈ ਉਹ ਚਿਖਾ ਤਿਆਰ ਕਰਨ ਲਈ ਲਕੜਾਂ ਲਿਆਉਣ ਤੇ ਜੋੜਨ ਤਕ ਦੇ ਸਮੇਂ ਵਿਚ ਛੇਤੀ ਛੇਤੀ ਨਾਲ ਜਪੁਜੀ ਦਾ ਪਾਠ ਪੂਰਾ ਕਰ ਲੈਂਦੇ ਹਨ। ਇਸ ਤਰ੍ਹਾਂ ਦੇ ਪਾਠ ਕਰਨ ਨਾਲੋਂ ਜੇ ਕੇਵਲ ਸਤਿਨਾਮ ਵਾਹਿਗੁਰੂ ਦਾ ਜਾਪ ਪਿਆਰ ਸਹਿਤ ਕੀਤਾ ਜਾਏ ਤਾਂ ਇਸ ਨਾਲ ਵੀ ਸਰਬਤ ਦਾ ਭਲਾ ਹੋ ਸਕਦਾ ਹੈ।

੧੪. ਸਰੀਰ ਅਗਨੀ ਭੇਟ ਕਰਨ ਤੋਂ ਉਪਰੰਤ ਸ਼ਬਦ-ਕੀਰਤਨ, ਸੋਹਿਲਾ ਬਾਣੀ ਦਾ ਪਾਠ ਫਿਰ ਅਰਦਾਸਿ ਤੇ ਕੜਾਹ ਪ੍ਰਸ਼ਾਦ ਦੀ ਦੇਗ ਵੰਡਣੀ ਇਹ ਸਾਰੇ ਕੰਮ ਗੁਰਮਤਿ ਅਨੁਕੂਲ ਹਨ।

੧੫. ਕੀ ਪੰਜਾਬ ਕੀ ਹਿੰਦੁਸਤਾਨ ਜਿਥੇ ਵੀ ਜਾਉ ਸ਼ਮਸ਼ਾਨ ਭੂਮੀ ਦਾ ਪ੍ਰਬੰਧ ਪਾਂਡਿਆਂ ਜਾਂ ਕਈ ਥਾਵਾਂ ਤੇ ਨੀਵੀ ਜਾਤੀ ਵਾਲਿਆਂ ਦੇ ਹਥਾਂ ਵਿਚ ਹੈ ਜਿਸ ਕਰਕੇ ਥਾਂ ਥਾਂ ਤੇ ਬੀੜੀਆਂ ਤੇ ਸਿਗਰਟਾਂ ਦਾ ਗੰਦ ਪਿਆ ਹੁੰਦਾ ਹੈ। ਕੀ ਅਜੇਹੀ ਥਾਂ ਤੇ ਕੀਰਤਨ ਕਰਨਾ ਗੁਰਮਤਿ ਅਸੂਲਾਂ ਦੀ ਉਲੰਘਣਾ ਨਹੀਂ ਹੈ? ਕੌਮ ਦੇ ਆਗੂਆਂ, ਸਮੂਹ ਸ਼ਹਿਰਾਂ ਤੇ ਪਿੰਡਾਂ ਦੇ ਪਤਿਵੰਤਿਆਂ ਨੂੰ ਇਸ ਬੰਨੇ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ਤੇ ਸਫਾਈ ਦਾ ਵਿਸ਼ੇਸ਼ ਪ੍ਰਬੰਧ ਕਰਾਉਣ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ ਤਾਂ ਜੋ ਸਿਖ ਹਿਰਦਿਆਂ ਵਿਚੋਂ ਕੋਈ ਗਿਲਾਨੀ ਨਾ ਉਠੇ।

੧੬ ਹੁਣ ਤਾਂ ਸਮੇਂ ਵਿਚ ਬੜੀ ਤਬਦੀਲੀ ਆ ਗਈ ਹੈ, ਨਹੀਂ ਤਾਂ ਜਿਸ ਘਰ ਵਿਚ ਕੋਈ ਜੀਵ ਚਲਾਣਾ ਕਰ ਜਾਂਦਾ ਸੀ, ਕਈ ਦਿਨ ਉਸ ਵਿਚ ਘਰ ਵਿਚ ਅਗ ਨਹੀਂ ਸਨ ਬਾਲਦੇ। ਕਈ ਹਠੀ ਮਰਦ ਤੇ ਔਰਤਾਂ ਹੁਣ ਵੀ ਹਨ ਜੋ ਮੁਰਦੇ ਦਾ ਸਸਕਾਰ ਹੋਣ ਤੋਂ ਪਹਿਲਾਂ ਕੋਈ ਵਸਤੂ ਖਾਣੀ ਠੀਕ ਨਹੀਂ ਸਮਝਦੇ। ਇਹ ਮਨਮਤਿ ਹੈ।

੧੭. ਹਿੰਦੂ ਲੋਕ ਢਾਈ ਲਕੀਰਾਂ ਕਢ ਕੇ ਸਿਰ ਦੇ ਵਿਚ ਸੋਟੀ ਮਾਰ ਕੇ ਕਪਾਲ ਕ੍ਰਿਆ ਕਰਦੇ ਹਨ ਪਰ ਗੁਰਮਤਿ ਵਿਚ ਅਜੇਹੀ ਕਿਰਿਆ ਲਈ ਕੋਈ ਥਾਂ ਨਹੀਂ ਹੈ।

੧੮. ਕਈ ਇਸਤ੍ਰੀਆਂ ਸੂਤਕ ਦੇ ਭਰਮ ਕਰਕੇ ਮਿਰਤਕ ਵਾਲੇ ਘਰੋਂ ਖਾਣਾ ਨਹੀਂ ਖਾਂਦੀਆਂ ਨਾ ਉਸ ਘਰ ਵਿਚ ਜਾਂਦੀਆਂ ਹਨ ਇਹ ਸਭ ਭਰਮ ਹੈ।

੧੯. ਬਹੁਤ ਲੋਕੀ ਫੁਲ ਚੁਣਦੇ ਹਨ ਫਿਰ ਕਚੀ ਲਸੀ ਨਾਲ ਉਨ੍ਹਾਂ ਫੁਲਾਂ ਨੂੰ ਧੋਂਦੇ ਹਨ, ਮੰਗਲ ਵਖਰੇ ਕਰਦੇ ਹਨ। ਕਿਲੀਆਂ ਗਡ ਕੇ ਕਚੇ ਧਾਗੇ ਬੰਨ੍ਹਦੇ ਹਨ ਅਤੇ ਧੂਪ ਧੁਖਾਂਦੇ ਹਨ। ਸਭ ਮਨਮਤਿ ਹੈ। ਚੌਥੇ ਵਾਲੇ ਦਿਨ ਫੁਲ ਆਦਿਕ ਚੁਣ ਕੇ ਕੀਰਤਪੁਰ ਜਾਂ ਹਰਿਦੁਆਰ ਜਲ ਪਰਵਾਹ ਕਰਨ ਲਈ ਬਾਹਰੋ ਬਾਹਰ ਚਲੇ ਜਾਂਦੇ ਹਨ। ਜੇ ਓਦੋਂ ਨਾ ਜਾਣਾ ਹੋਵੇ ਤਾਂ ਮਸਾਣਾਂ ਦੇ ਬਾਹਰ ਬਰਾਂਡੇ ਵਿਚ ਥੈਲਾ ਕਿਲੀ ਨਾਲ ਟੰਗ ਆਉਂਦੇ ਹਨ।

ਅਜ ਕਲ ਬਿਜਲੀ ਨਾਲ ਸਸਕਾਰ ਹੁੰਦਾ ਹੈ ਉਸ ਨਾਲ ਕੋਈ ਹੱਡੀ ਨਹੀਂ ਰਹਿੰਦੀ ਨਿਰੀ ਸੁਆਹ ਹੀ ਬਚਦੀ ਹੈ। ਦਸੋ ਉਹ ਫੁਲ ਕਿਥੋਂ ਲੈਣਗੇ ਤੇ ਕਿਥੇ ਜਲ ਪਰਵਾਹ ਕਰਨਗੇ? ਇਹ ਸਾਰੀ ਕਿਰਿਆ ਹਿੰਦੂਆਂ ਦੀ ਹੈ। ਪਰ ਸਾਡਾ ਸਿਖ ਭਾਈ ਚਾਰਾ ਵੀ ਅਜੇਹੀ ਕੂਰ ਕਿਰਿਆ ਵਿਚ ਫਸਿਆ ਪਿਆ ਹੈ, ਇਹਨਾਂ ਤੇ ਗੁਰੂ ਜੀ ਮਿਹਰ ਕਰਨ, ਸੁਮਤਿ ਬਖਸ਼ਨ।

ਗੁਰੂ ਕਲਗੀਧਰ ਨੇ ਜੋ ਮਰਯਾਦਾ ਚਲਾਈ ਸੀ ਉਸ ਅਨੁਸਾਰ ਨਾ ਅੰਗੀਠਾ ਫੋਲਣਾ ਹੈ, ਨਾ ਹੀ ਫੁਲ ਚੁਣਨੇ ਹਨ, ਰਾਖ ਸਮੇਤ ਅਸਥੀਆਂ ਦਰਿਆ ਵਿਚ ਪਾਣੀਆਂ ਹੀ ਗੁਰਮਤਿ ਰਹੁਰੀਤੀ ਹੈ। ਕੀਰਤਪੁਰ ਜਾਂ ਗੋਇੰਦਵਾਲ ਸਾਹਿਬ ਅਸਥੀਆਂ ਪਾਉਣ ਲਈ ਹੁਣ ਵਿਸ਼ੇਸ਼ ਸਥਾਨ ਬਣਾ ਦਿਤਾ ਗਿਆ ਹੈ ਪਰ ਇਹ ਜ਼ਰੂਰੀ ਨਹੀਂ ਕਿ ਅਸਥੀਆਂ ਉਥੇ ਹੀ ਜਲ ਪਰਵਾਹ ਕਰਨ ਜਾਣਾ ਹੈ, ਜਿਥੇ ਖੁਲ੍ਹਾ ਜਲ ਚਲ ਰਿਹਾ ਹੋਵੇ, ਅਰਦਾਸ ਕਰਕੇ ਉਥੇ ਅੰਗੀਠਾ ਜਲ ਪਰਵਾਹ ਕਰ ਦੇਣਾ ਚਾਹੀਦਾ ਹੈ। ਟੀਕਾਕਾਰ ਨੇ ਗੁਰਮਤਿ ਮਰਯਾਦਾ ਨੂੰ ਅਪਨਾਉਣ ਵਾਲੇ ਇਕ ਗੁਰਸਿਖ ਵੀਰ ਨੂੰ ਪਟਿਆਲੇ ਕੋਲ ਭਾਖੜਾ ਨਹਿਰ ਵਿਚ ਹੀ ਆਪਣੇ ਪਿਤਾ ਦਾ ਅੰਗੀਠਾ ਜਲ ਪਰਵਾਹ ਕਰਦੇ ਵੇਖਿਆ ਹੈ। ਇਸੇ ਤਰ੍ਹਾਂ ਦਿਲੀ ਵਿਖੇ ਕਈ ਸਿੱਖ ਜਮਨਾ ਵਿਚ ਫੁਲ ਪਰਵਾਹ ਕਰ ਦਿੰਦੇ ਹਨ। ਮੇਰੇ ਪਰਮ ਸਨੇਹੀ ਮਿਤਰ ਭਾ. ਸ. ਗਿ. ਇੰਦਰਜੀਤ ਸਿੰਘ ਜੀ ਜੋ ਗੁਰਬਾਣੀ ਸੇਵਾ ਮਿਸ਼ਨ ਦੇ

ਮੋਢੀ ਸਨ ਦਾ ਅੰਗੀਠਾ ਲੁਧਿਆਣੇ ਨੇੜੇ ਨਹਿਰ ਵਿਚ ਜਲ-ਪਰਵਾਹ ਕੀਤਾ ਗਿਆ। ਬਾਕੀ ਗੁਰਸਿਖ ਵੀਰਾਂ ਨੂੰ ਇਸ ਉਤੇ ਅਮਲ ਕਰਨਾ ਚਾਹੀਦਾ ਹੈ। ਲੋਕ-ਲਾਜ ਤੋਂ ਨਿਡਰ ਹੋ ਕੇ ਗੁਰਮਤਿ ਅਸੂਲਾਂ ਦਾ ਧਾਰਨੀ ਹੋਣਾ ਚਾਹੀਦਾ ਹੈ। ਜੇ ਸਿਖ ਜਗਤ 'ਸਿਖ ਰਹਿਤ ਮਰਯਾਦਾ' ਨੂੰ ਅਪਨਾਅ ਲਵੇ ਤਾਂ ਹਰਿਦੁਆਰ ਤੇ ਕੀਰਤਪੁਰ ਵਾਲੀ ਗਲ ਆਪਣੇ ਆਪ ਹੀ ਖਤਮ ਹੋ ਜਾਂਦੀ ਹੈ।

## *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ*

ਸ਼ੋਕਮਈ ਸਮੇਂ ਨੂੰ ਸ਼ਾਂਤਮਈ ਵਿਚ ਬਦਲਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਬਾਣੀ ਦਾ ਪਾਠ ਅਤੇ ਕਥਾ-ਕੀਰਤਨ ਬਹੁਤ ਉਤਮ ਤੇ ਲਾਭਦਾਇਕ ਹਨ ਪਰ ਇਨ੍ਹਾਂ ਦਾ ਮਿਰਤਕ ਪ੍ਰਾਣੀ ਦੀ ਮੁਕਤੀ ਨਾਲ ਕੋਈ ਸੰਬੰਧ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੁੱਚੇ ਤੌਰ ਤੇ ਇਹ ਨਿਰਣਾ ਕਰ ਦਿਤਾ ਹੈ:—

**ਨਾਨਕ, ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥ [ਪੰਨਾ ੪੭੨**

ਇਸ ਲਈ ਆਪਣੇ ਜੀਵਨ ਕਾਲ ਵਿਚ ਮਨੁੱਖ ਜੋ ਗੁਰਬਾਣੀ ਦਾ ਪਾਠ, ਵੀਚਾਰ, ਸਿਮਰਨ ਤੇ ਸੇਵਾ ਆਦਿ ਘਾਲ ਕਮਾਈ ਕਰ ਜਾਂਦਾ ਹੈ ਓਹੀ ਅੰਤ ਸਮੇਂ ਸੁਖਦਾਈ ਤੇ ਰਬੀ-ਦਰਗਾਹ ਵਿਚ ਫਲੀ-ਭੂਤ ਹੁੰਦੇ ਹਨ:-

**੧. ਅਮਲ ਜਿ ਕੀਤਿਆ ਦੁਨੀ ਵਿਚਿ, ਸੇ ਦਰਗਹ ਓਗਾਹ॥੯੮॥ [ਪੰ. ੧੩੮੩**

**੨. ਫਰੀਦਾ, ਅਮਲ ਜਿ ਕੀਤੇ ਦੁਨੀ ਵਿਚਿ, ਦਰਗਹ ਆਏ ਕੰਮਿ॥੧੦੦॥[ਪੰ. ੧੩੮੩**

ਪੁਰਾਤਨ ਮਰਯਾਦਾ ਇਹ ਸੀ ਕਿ ਜਦੋਂ ਪੰਜ ਭੂਤਕ ਸਰੀਰ ਦਾ ਸਸਕਾਰ ਕਰਕੇ ਘਰ ਪਹੁੰਚਦੇ ਸਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਜ ਪਾਠ ਆਰੰਭ ਕਰਾ ਦਿਤਾ ਜਾਂਦਾ ਸੀ, ਜਿਸ ਦਾ ਭੋਗ ੧੩ ਦਿਨਾਂ ਬਾਅਦ ਪੈਂਦਾ ਸੀ ਪਰ ਅਜ ਕਲ ਫੂਲ ਜਲ-ਪਰਵਾਹ ਕਰਨ ਤੋਂ ਬਾਅਦ ਹੀ ਪਾਠ ਰਖਾਇਆ ਜਾਂਦਾ ਹੈ। ਆਮ ਤੌਰ ਤੇ ਲੋਕੀ ਛੇਤੀ ਕੰਮ ਨਿਬੇੜਨ ਹਿਤ ਅਖੰਡ ਪਾਠ ਰਖਾਉਂਦੇ ਹਨ। ਪਾਠ ਰਖਾਉਣਾ ਸੌਖਾ ਹੈ ਪਰ ਸੁਣਨਾ ਸੁਣਾਉਣਾ ਬਹੁਤ ਔਖਾ ਹੈ। ਅਸਲ ਵਿਚ ਅਜਿਹਾ ਸਾਰਾ ਕੰਮ ਰਸਮੀ ਲੋਕ-ਪਚਾਰੇ ਦਾ ਹੀ ਪ੍ਰਤੀਕ ਬਣ ਗਿਆ ਹੈ। ਸਿਖੀ ਭਾਵਨਾ ਵਾਲਾ ਕੋਈ ਵਿਰਲਾ ਸੇਵਕ ਹੀ ਹੁੰਦਾ ਹੈ ਜੋ ਗੁਰਬਾਣੀ ਦੇ ਰੱਸ ਵਿਚ ਗੁੱਧਾ ਹੋਇਆ ਭਾਣੇ ਵਿਚ ਰਹਿ ਕੇ ਸਾਰੀਆਂ ਗੁਰਮਤਿ ਰਹੁਰੀਤਾਂ ਤੇ ਪਹਿਰਾ ਦਿੰਦਾ ਹੈ।

ਬਸ, ਸਿਖ ਦਾ ਜੀਵਨ ਨਿਸ਼ਾਨਾ ਇਹ ਹੋਵੇ "**ਮੀਤ ਕਰੈ ਸੋਈ ਹਮ ਜਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ" (ਪੰਨਾ ੧੮੭)**

ਪਰਲੋਕ ਸਿਧਾਰ ਗਏ ਪ੍ਰਾਣੀ ਨੂੰ ਪਹੁੰਚਾਣ ਹਿਤ ਬਸਤਰ, ਬਿਸਤਰਾ, ਬਰਤਨ, ਫਲ ਆਦਿਕ ਵਸਤੂਆਂ ਦੇਣੀਆਂ ਗੁਰਮਤਿ ਅਸੂਲਾਂ ਦੇ ਉਲਟ ਹਨ। ਪਾਠੀ ਸਿੰਘਾਂ ਜਾਂ ਰਾਗੀ ਸਿੰਘਾਂ ਨੂੰ ਨਿਰਬਾਹ ਮਾਤਰ ਮਾਇਆ ਭੇਟ ਕਰਨੀ ਮਾੜੀ ਗਲ ਨਹੀਂ ਕਿਉਂਕਿ ਪਾਠ ਤੇ ਕੀਰਤਨ ਨੂੰ ਉਨ੍ਹਾਂ ਆਪਣੀ ਉਪਜੀਵਕਾ ਦਾ ਸਾਧਨ ਬਣਾਇਆ ਹੋਇਆ ਹੁੰਦਾ ਹੈ। ਕੀਰਤਨ ਭੇਟਾ ਵਾਲਾ ਕੰਮ ਤਾਂ ਵਿਆਹ ਤੇ ਵੇਲਾਂ ਦੇਣ ਸਮਾਨ ਪ੍ਰਚਲਤ ਹੋ ਗਿਆ ਹੈ। ਕੀਰਤਨ ਦਾ ਭੋਗ ਪੈ ਚੁਕਾ ਹੋਵੇ ਤਾਂ ਵੀ ਵਾਜੇ ਅਗੇ ਲੋਕ ਨੋਟ ਰਖਦੇ ਰਹਿੰਦੇ ਹਨ। ਇਹ ਦੇਖਾ ਦੇਖੀ ਵਾਲੀਆਂ ਭੇਟਾਵਾਂ ਭਾਜੀਆਂ ਹੀ ਬਣ ਗਈਆਂ ਹਨ। ਕੀਰਤਨ ਦੇ ਪਿਆਰ ਸਤਿਕਾਰ ਵਿਚ ਭੈ-ਭਾਵ ਸਹਿਤ ਦਿਤੀ ਭੇਟ ਹੀ ਗੁਰੂ ਦਰਬਾਰ ਵਿਚ ਕਬੂਲ ਹੁੰਦੀ ਹੈ। ਜੇ ਗੁਰਦੁਆਰਿਆਂ ਦੇ ਪ੍ਰਬੰਧਕ ਕੀਰਤਨੀਆਂ ਦੀ

ਯੋਗਤਾ ਅਨੁਸਾਰ ਭੇਟ ਨਿਸ਼ਚਿਤ ਕਰ ਦੇਣ ਅਤੇ ਬਾਕੀ ਮਾਇਆ ਗੁਰੂ ਦੀ ਗੋਲਕ ਵਿਚ ਜਾਵੇ ਤਾਂ ਇਹ ਸਰਬਤ ਦੇ ਭਲੇ ਵਾਲੀ ਗਲ ਹੋ ਨਿਬੜੇਗੀ। ਵਰਨਾ ਇਹ ਮਾਇਆ ਕਈ ਰਾਗੀਆਂ ਦੀ ਜੀਵਨ ਪਟੀ ਹੀ ਪੋਚ ਦਿੰਦੀ ਹੈ। ਦਾਨ ਦੇਣ ਦੀ ਜੋ ਪਰਪਾਟੀ ਬ੍ਰਾਹਮਣਾਂ ਨੇ ਚਲਾਈ ਹੈ ਉਸ ਦੀ ਰੀਸ ਕਰਕੇ ਪੰਡਤਾਂ ਦੀ ਥਾਂ ਗ੍ਰੰਥੀ ਸਿੰਘ ਜਾਂ ਗਿਆਨੀਆਂ ਨੂੰ ਪੁੰਨ ਦਾਨ ਦੇਣਾ ਖਾਲਸਾ ਧਰਮ ਦੇ ਨਿਯਮਾਂ ਤੋਂ ਅਗਿਆਤਪੁਣਾ ਹੈ।

ਜਿਹੜਾ ਸਿਖ ਹਰ ਕਾਰਜ ਤੋਂ ਪਹਿਲਾਂ ਅਰਦਾਸਿ ਕਰਦਾ ਹੈ, ਉਹ ਲੋਕ-ਰੀਤਾਂ ਤੇ ਵਿਸ਼ਵਾਸ਼ ਨਹੀਂ ਰਖਦਾ। ਓਹ ਐਤਵਾਰ, ਮੰਗਲਵਾਰ, ਵੀਰਵਾਰ, ਸ਼ਨੀਚਰਵਾਰ, ਘਟਦਾ ਵਧਦਾ, ਸੰਗਰਾਂਦ ਆਦਿ ਦੇ ਭਰਮਾਂ ਵਿਚ ਨਹੀਂ ਪੈਂਦਾ। ਸਭਿਆਚਾਰਕ ਤੌਰ ਤੇ ਖਾਲਸਾ ਨਿਆਰਾ (ਸੁਤੰਤਰ) ਹੈ। ਇਸ ਦਾ ਆਪਣਾ ਵਿਧਾਨ ਤੇ ਆਪਣਾ ਨਿਸ਼ਾਨ ਹੈ। ਇਸ ਲਈ ਖਾਲਸੇ ਨੂੰ ਇਹਨਾਂ ਭਰਮਾਂ ਤੋਂ ਉਪਰ ਉਠਣਾ ਚਾਹੀਦਾ ਹੈ, ਜਗਤ ਦੀ ਕੁਚਾਲੀ ਤੋਂ ਬਚਣਾ ਚਾਹੀਦਾ ਹੈ।

ਇਸ ਵਿਚ ਸ਼ੱਕ ਨਹੀਂ ਕਿ ਪੁਰਾਤਨ ਸਿਖ ਪ੍ਰਾਣੀ ਦੇ ਸਰੀਰ ਛੱਡਣ ਮਗਰੋਂ ਜੋ ਪਾਠ ਰਖਾਂਦੇ ਸਨ ਉਸ ਭੋਗ ਨੂੰ 'ਦੁਸਹਿਰੇ' ਦਾ ਨਾਂ ਦਿਤਾ ਜਾਂਦਾ ਸੀ, ਜਿਵੇਂ ਕਿ ਹਿੰਦੂ ਤੇਰਵ੍ਹੇਂ ਦਿਨ ਭੋਗ ਪਾਉਂਦੇ ਸਨ ਪਰ ਅਜ ਕਲ ਘਰੋਗੀ ਹਾਲਾਤ ਨੂੰ ਮੁਖ ਰਖਦੇ ਹੋਏ ਆਪਣੀ ਇਛਾ ਅਨੁਸਾਰ ਇਹ ਰਸਮ ਪੂਰੀ ਕਰ ਲਈ ਜਾਂਦੀ ਹੈ। ਇਹ ਚੰਗੀ ਗਲ ਹੈ। ਤੇਰਵ੍ਹੇਂ ਜਾਂ ਦਸਵੇਂ ਦੇ ਬੰਧਨ ਵਿਚ ਪੈਣ ਦੀ ਲੋੜ ਨਹੀਂ ਕਿਉਂਕਿ ਅਜੋਕਾ ਪੋਚ ਜੀਵਨ ਦਾ ਨਵਾਂ ਮੋੜ ਕਟ ਰਿਹਾ ਹੈ ਅਤੇ ਜੀਵਨ-ਰੁਝੇਵੇਂ ਬਹੁਤ ਹੋ ਗਏ ਹਨ।

ਪਾਠ ਦੇ ਭੋਗ ਸਮੇਂ ਸਾਧਾਰਨ ਭੋਜਨ ਵਾਲੀ ਗਲ ਅਜਕਲ ਮੁਕ ਗਈ ਹੈ, ਸਾਦੀ ਰੋਟੀ ਕਰਨੀ ਆਪਣੀ ਹਤਕ ਸਮਝੀ ਜਾਂਦੀ ਹੈ। ਵਾਹ ਵਾਹ ਖਟਣ ਵਾਲੀ ਵਾਦੀ ਨੇ ਸ਼ੋਕ ਮਈ ਸਮਾਗਮਾਂ ਨੂੰ ਅਨੰਦ ਕਾਰਜਾਂ ਵਾਲੇ ਪ੍ਰੀਤੀ ਭੋਜਨਾਂ ਵਿਚ ਬਦਲ ਦਿਤਾ ਹੈ।

ਪਾਠ ਦਾ ਭੋਗ ਸਵੇਰੇ ਘਰ ਵਿਚ ਅਤੇ ਬਰਾਦਰੀ ਲਈ ਸ਼ਾਮ ਨੂੰ ਗੁਰਦੁਆਰੇ ਵਿਚ ਵਖਰਾ ਪ੍ਰੋਗਰਾਮ ਕਰਨ ਦਾ ਜੋ ਰਿਵਾਜ ਚਾਲੂ ਹੋ ਗਿਆ ਇਸ ਨਾਲ ਦੋਹਰਾ ਖ਼ਰਚ ਹੋ ਜਾਂਦਾ ਹੈ। ਇਹ ਕਹਿਣਾ ਕਿ ਕਈ ਸਜਣ ਸਵੇਰੇ ਨਹੀਂ ਪਹੁੰਚ ਸਕਦੇ ਸ਼ਾਮ ਨੂੰ ਪਹੁੰਚ ਸਕਦੇ ਹਨ, ਇਹ ਕੇਵਲ ਬਹਾਨਾ ਹੈ। ਜੇ ਪਹਿਲਾਂ ਹੀ ਇਕੋ ਸਥਾਨ ਤੇ ਇਕ ਸਮਾਂ ਚਾਹੇ ਉਹ ਸਵੇਰ ਦਾ ਹੋਵੇ ਚਾਹੇ ਸ਼ਾਮ ਦਾ ਨਿਸ਼ਚਿਤ ਹੋਵੇ, ਰਿਸ਼ਤੇਦਾਰ ਤੇ ਮਿਤਰ ਅਵੱਸ਼ ਮਿਥੇ ਪ੍ਰੋਗਰਾਮ ਤੇ ਹਾਜ਼ਰ ਹੋ ਜਾਂਦੇ ਹਨ, ਪਰ ਨਵੀਆਂ ਪਈਆਂ ਪਿਰਤਾਂ ਨੂੰ ਕੌਣ ਤੋੜੇ? ਜਿਵੇਂ ਕੁੜਮਾਈ ਵੇਲੇ ਲੋਕਾਂ ਨੇ ਮਿਠਿਆਈ ਦੇ ਡਬੇ ਤੇ ਥਾਲ ਚੁਕੇ ਹੋਂਦੇ ਹਨ, ਉਸ ਤਰ੍ਹਾ ਮਿਰਤਕ ਪ੍ਰਾਣੀ ਦੇ ਭੋਗ ਵੇਲੇ ਵੀ ਰਿਸ਼ਤੇਦਾਰ ਫਲਾਂ ਦੇ ਥਾਲ ਤੇ ਟੋਕਰੇ, ਫੂਲਾਂ ਦੇ ਹਾਰ ਲੈ ਲੈ ਕੇ ਗੁਰਦੁਆਰੇ ਆਉਂਦੇ ਹਨ। ਇਹ ਸਭ ਲੋਕ ਪਚਾਰਾ ਹੈ।

## *ਸ਼ਰਧਾਂਜਲੀਆਂ*

ਪਰਸ਼ਾਦਾ ਛਕਣ ਮਗਰੋਂ ਘਰ ਤਾਲੇ ਅਤੇ ਸੰਬੰਧੀ ਗੁਰਦੁਆਰੇ ਜਾਂਦੇ ਹਨ। ਫਿਰ ਕੀਰਤਨ ਦੇ ਭੋਗ ਤੋਂ ਬਾਅਦ ਸਜੇ ਸਟੇਜ ਤੇ ਸ਼ਰਧਾਂਜਲੀਆਂ ਭੇਟ ਕਰਨ ਵਾਲਿਆਂ ਦਾ ਤਾਂਤਾ ਲਗ ਜਾਂਦਾ ਹੈ।

ਮਿਰਤਕ ਪ੍ਰਾਣੀ ਨੂੰ ਸ਼ਰਧਾਂਜਲੀਆਂ ਭੇਟ ਕਰਨ ਦਾ ਰਿਵਾਜ ਪੁਰਾਣਾ ਨਹੀਂ, ਇਕ ਨੇ ਆਰੰਭ ਕੀਤਾ, ਦੂਜੇ ਨੇ ਅਪਨਾਅ ਲਿਆ। ਹੌਲਾ ਹੌਲਾ ਵੇਖਾ ਵੇਖੀ ਇਹ ਇਕ ਲਹਿਰ ਹੀ ਚਲ ਪਈ ਹੈ। ਘਰ ਵਾਲੇ ਵੀ ਸ਼ਰਧਾਂਜਲੀਆਂ ਦੀ ਲਛੇਦਾਰ ਸ਼ਬਦਾਵਲੀ ਸੁਣ ਕੇ ਬੜੇ ਖੁਸ਼ ਹੁੰਦੇ ਹਨ ਕਿਉਂਕਿ ਚੰਗੇ ਬੁਲਾਰੇ ਮਿਰਤਕ ਦੇ

ਗੁਣ ਜਾਂ ਪਰਉਪਕਾਰ ਵਾਲੀ ਕੋਈ ਗਲ ਦਸਣ ਨਾਲੋਂ ਵਧੇਰੇ ਘਰ ਵਾਲਿਆਂ ਦੀਆਂ ਸਿਫਤਾਂ ਦੇ ਪੁਲ ਬੰਨ੍ਹਣੇ ਸ਼ੁਰੂ ਕਰ ਦਿੰਦੇ ਹਨ। ਬਸ ਇਹੋ ਹੀ ਪਰਵਾਰ ਨਾਲ ਉਨ੍ਹਾਂ ਦੀ ਦਿਲੀ ਹਮਦਰਦੀ ਸਮਝੀ ਜਾਂਦੀ ਹੈ।

ਵਿਛੁੜੇ ਮਿਤਰ ਨੂੰ ਜੇ ਉਸ ਦਾ ਜੀਵਨ ਗੁਰਮਤਿ ਰਹਿਣੀ-ਬਹਿਣੀ ਵਾਲਾ ਧਾਰਮਿਕ ਪਰਉਪਕਾਰ ਵਾਲਾ ਹੋਵੇ, ਜੇ ਕੋਈ ਬਚਨ ਕੀਤੇ ਜਾਣ ਤਾਂ ਉਨ੍ਹਾਂ ਦਾ ਕਈ ਸ੍ਰੋਤਿਆਂ ਦੇ ਮਨਾਂ ਤੇ ਚੰਗਾ ਪ੍ਰਭਾਵ ਵੀ ਪੈ ਸਕਦਾ ਹੈ, ਅਤੇ ਸ੍ਰੋਤੇ ਆਪਣੇ ਜੀਵਨ ਵਿਚ ਚੰਗੇ ਗੁਣ ਪੈਦਾ ਕਰਨ ਦੇ ਰਾਹ ਤੇ ਵੀ ਟੁਰ ਸਕਦੇ ਹਨ, ਪਰ ਅਸਲੀਅਤ ਇਸ ਦੇ ਉਲਟ ਹੈ ਕਿਉਂਕਿ ਜਣੀ ਖਣੀ, ਚਾਹੇ ਕੋਈ ਸ਼ਰਾਬੀ ਕਬਾਬੀ, ਲੁਟੇਰਾ ਹੋਵੇ, ਰਹਿਣੀ ਰਹਿਤ ਤੋਂ ਗਿਰਿਆ ਹੋਵੇ, ਭਾਵ ਸਮਾਜਕ ਤੌਰ ਤੇ ਉਸ ਨੇ ਕੋਈ ਸੇਵਾ ਨਾ ਕੀਤੀ ਹੋਵੇ, ਉਸ ਦੀ ਵੀ ਝੂਠੀ ਵਡਿਆਈ ਕੀਤੀ ਜਾਂਦੀ ਹੈ ਜਿਸ ਕਾਰਨ ਸ਼ਰਧਾਂਜਲੀਆਂ ਦਾ ਨਤੀਜਾ ਵੀ ਮਾੜਾ ਹੀ ਨਿਕਲਦਾ ਹੈ। ਜਿਹੜੇ ਮਿਰਤਕ ਨੂੰ ਕਦੇ ਜੀਵਨ ਭਰ ਮਿਲੇ ਨਹੀਂ, ਜਦੋਂ ਉਹ ਸ਼ਰਧਾਂਜਲੀ ਭੇਟ ਕਰਦੇ ਹਨ ਤਾਂ ਜਿਹੜੇ ਲੋਕ ਮਿਰਤਕ ਦੇ ਜੀਵਨ ਤੋਂ ਜਾਣੂੰ ਹੁੰਦੇ ਹਨ ਉਹ ਉਥੇ ਬੈਠੇ ਸਿਰ ਨੀਵਾਂ ਸੁਟ ਕੇ ਅੰਦਰੋਂ ਅੰਦਰੀ ਹਸਦੇ ਰਹਿੰਦੇ ਹਨ। ਜਿਵੇਂ ਰਾਗੀ ਸਿੰਘ ਸਿਰ ਸੁਟ ਕੇ "**ਚਲੈ ਜਨਮੁ ਸਵਾਰਿ ਵਖਰ ਸਚ ਲੈ॥ ....ਗੁਰਮੁਖ ਜਨਮ ਸਵਾਰਿ ਦਰਗਹ ਚਲਿਆ**" ਆਦਿ ਸ਼ਬਦ ਪੜ੍ਹਕੇ ਮਾਨੋ ਮਿਰਤਕ ਨੂੰ ਗੁਰਮੁਖ ਦੀ ਪਦਵੀ ਬਖਸ਼ ਕੇ ਸ਼ਰਧਾਂਜਲੀ ਦੇ ਰਹੇ ਹੁੰਦੇ ਹਨ, ਤਿਵੇਂ ਸ਼ਰਧਾਂਜਲੀ ਭੇਟਾ ਕਰਨ ਵਾਲੇ ਸਟੇਜੀ ਸਿਖ ਵੀ ਝੂਠੀਆਂ ਸਚੀਆਂ ਗਲਾਂ ਦਾ ਡਰਾਮਾ ਰਚਾਈ ਰਖਦੇ ਹਨ। ਗੁਰੂ ਦੀ ਹਜ਼ੂਰੀ ਵਿਚ ਪਾਪੀਆਂ ਤੇ ਕੁਕਰਮੀਆਂ ਲਈ ਏਦਾਂ ਦੀ ਕਥਨੀ-ਬਦਨੀ ਦਾ ਕੋਈ ਲਾਭ ਨਹੀਂ ਪਹੁੰਚਦਾ ਸਗੋਂ ਬੁਲਾਰੇ ਝੂਠ ਬੋਲ ਕੇ ਆਪਣਾ ਜੀਵਨ ਵੀ ਕਲੰਕਤ ਕਰ ਲੈਂਦੇ ਹਨ। ਸਾਡੇ ਆਗੂਆਂ ਦਾ ਸਾਰਾ ਕੰਮ ਵਿਖਾਵਿਆ, ਬਹਿਕਾਵਿਆਂ, ਝੂਠੀਆਂ ਖੁਸ਼ਾਮਦਾਂ ਅਤੇ ਝੂਠੀਆਂ ਪਦਵੀਆਂ ਪ੍ਰਦਾਨ ਕਰਨ ਦਾ ਹੀ ਰਹਿ ਗਿਆ ਹੈ। ਮੌਤ ਬਾਰੇ ਕਦੇ ਕਿਸੇ ਨੇ ਗਿਆਨ ਭਰੇ, ਵੈਰਾਗਮਈ ਬਚਨ ਜੋ ਗੁਰਬਾਣੀ ਵਿਚ ਅੰਕਿਤ ਹਨ ਦਸਣ ਦਾ ਉਪਰਾਲਾ ਨਹੀਂ ਕੀਤਾ। ਜੀਵਨ ਕੀ ਹੈ? ਮੌਤ ਕੀ ਹੈ? ਇਹਨਾਂ ਦੇ ਮਨੋਰਥਾਂ ਬਾਰੇ ਕਦੇ ਕਿਸੇ ਨੇ ਚਾਨਣ ਨਹੀਂ ਪਾਇਆ, ਨਾ ਗੁਰ-ਇਤਿਹਾਸ ਅਤੇ ਸਦੂ ਬਾਣੀ ਦੇ ਉਪਦੇਸ਼ ਤੋਂ ਜਾਣੂੰ ਕਰਾਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਹਜ਼ੂਰੀ ਵਿਚ ਮਿਰਤਕ ਦੀ ਤਸਵੀਰ ਰਖੀ ਜਾਂਦੀ ਹੈ ਉਸ ਉਤੇ ਫੁਲਾਂ ਦੇ ਹਾਰ ਵੀ ਚੜ੍ਹਾਏ ਜਾਂਦੇ ਹਨ। ਜੇ ਮਿਰਤਕ ਸਮੇਂ ਦੀ ਤਸਵੀਰ ਨਾ ਹੋਵੇ ਤਾਂ ਉਸ ਦੇ ਜੀਊਂਦੇ ਦੀ ਤਸਵੀਰ ਲੈ ਕੇ ਸੁੰਦਰ ਚੌਖਟੇ ਵਿਚ ਜੜਾ ਕੇ ਸੰਗਤਾਂ ਦੇ ਦਰਸ਼ਨਾਂ ਲਈ ਰਖੀ ਜਾਂਦੀ ਹੈ। ਜਦੋਂ ਸੰਗਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੀਆਂ ਹਨ ਤਾਂ ਮਲੋ ਮੱਲੀ ਉਸ ਮਿਰਤਕ ਦੀ ਤਸਵੀਰ ਨੂੰ ਵੀ ਮੱਥਾ ਟੇਕਿਆ ਜਾਂਦਾ ਹੈ। ਏਦਾਂ ਦੀ ਨੁਮਾਇਸ਼ ਸਿਖ ਸਿਧਾਂਤਾਂ ਨੂੰ ਠੇਸ ਪਹੁੰਚਾਉਂਦੀ ਹੈ।

ਹਰੇਕ ਸਿਖ ਨੂੰ ਪਤਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਆਦਿ ਗੁਰ ਅਸਥਾਨਾਂ ਤੇ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਨਹੀਂ ਰਖੀਆਂ ਜਾਂਦੀਆਂ। ਫਿਰ ਕਿਸੇ ਦੀ ਕਿਵੇਂ ਜੁਰਅਤ ਪੈ ਸਕਦੀ ਹੈ ਉਹ ਮਿਰਤਕ ਪ੍ਰਾਣੀ ਦੀ ਤਸਵੀਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਰਖੇ? ਅਸਲ ਵਿਚ ਪ੍ਰਬੰਧਕਾਂ ਨੂੰ ਗੁਰਦੁਆਰਿਆਂ ਦੀ ਆਮਦਨ ਦਾ ਫਿਕਰ ਹੁੰਦਾ ਹੈ ਕਿ ਕਿਤੇ ਗੋਲਕ ਨਾ ਘੱਟ ਜਾਵੇ। ਰਾਗੀ ਜਾਂ ਗ੍ਰੰਥੀ ਸਿੰਘ ਵੀ ਘਰ ਵਾਲਿਆਂ ਨੂੰ ਇਸ ਮਨਮਤਿ ਤੋਂ ਹਟਾਉਣ ਦਾ ਜਤਨ ਨਹੀਂ ਕਰਦੇ, ਮਤਾਂ ਘਰ ਵਾਲੇ

ਨਰਾਜ਼ ਨਾ ਹੋ ਜਾਣ। ਗੱਲ ਕੀ ਇਸ ਤਰ੍ਹਾਂ ਸਿਖ ਸਮਾਜ ਚੋਂ ਕੋਈ ਬੰਦਾ ਵੀ ਅਗੇ ਹੋਣ ਵਾਸਤੇ ਤਿਆਰ ਨਹੀਂ ਹੁੰਦਾ ਜੋ ਇਦਾਂ ਦੀਆਂ ਕੁਰੀਤੀਆਂ ਤੋਂ ਛੁਟਕਾਰਾ ਦਿਵਾ ਸਕਦਾ ਹੋਵੇ।

ਪ੍ਰਾਣੀ ਦੇ ਨਮਿਤ ਫਲ, ਬਸਤਰ, ਭਾਂਡੇ ਹੋਰ ਪੁੰਨਦਾਨ ਕਰਨਾ ਤੇ ਸਲਾਨਾ ਸਮਾਗਮ ਰਚਣਾ, ਸਰਾਧ ਕਰਨੇ, ਪਤਾ ਨਹੀਂ ਕਿਤਨੀਆਂ ਹੋਰ ਬੇ-ਮਰਯਾਦਗੀਆਂ ਇਸ ਵੇਲੇ ਸਿਖ ਸਮਾਜ ਨੂੰ ਚਬੰੜੀਆਂ ਹੋਈਆਂ ਹਨ। ਗੁਰਮਤਿ ਨੂੰ ਪ੍ਰਚਾਰਨ ਦਾ ਕੰਮ ਬਹੁਤ ਹੀ ਢਿਲਾ ਹੈ। ਇਉਂ ਜਾਪਦਾ ਹੈ ਕਿਸੇ ਜਥੇ ਬੰਦੀ ਵਿਚ ਸਾਹਸ ਹੀ ਨਹੀਂ ਰਿਹਾ ਕਿ ਉਹ ਸਿਖ ਸਮਾਜ ਵਿਚ ਸੁਧਾਰ ਲਿਆਉਣ ਲਈ ਉਦਮਸ਼ੀਲ ਹੋਵੇ।

## *ਪਗੜੀ ਦੀ ਰਸਮ*

**ਜਿਹ ਸਿਰਿ ਰਚਿ ਰਚਿ, ਬਾਧਤ ਪਾਗ ॥ ਸੋ ਸਿਰੁ ਚੁੰਚ ਸਵਾਰਹਿ ਕਾਗ ॥ ੧ ॥**

**ਇਸੁ ਤਨ ਧਨ ਕੋ ਕਿਆ ਗਰਬੀਆ ॥ ਰਾਮ ਨਾਮੁ ਕਾਹੇ ਨ ਦ੍ਰਿੜੀਆ॥[ਪੰ ੩੩੦**

ਇਹ ਰਸਮ ਬਹੁਤ ਪੁਰਾਣੀ ਹੈ। ਪਿਤਾ ਦੇ ਮਰਨ ਪਿਛੋਂ ਪਾਠ ਦੇ ਭੋਗ ਵਾਲੇ ਦਿਨ ਜਦੋਂ ਸਾਰਾ ਭਾਈਚਾਰਾ, ਬਰਾਦਰੀ ਜੁੜੀ ਹੁੰਦੀ ਹੈ ਘਰ ਦੀ ਜ਼ਿੰਮੇਵਾਰੀ ਸੰਭਾਲਣ ਵਾਲੇ ਪੁੱਤਰ ਨੂੰ ਪਗੜੀ (ਦਸਤਾਰ) ਬੰਨ੍ਹਾਈ ਜਾਂਦੀ ਹੈ। ਇਹ ਰਸਮ ਜਿੰਮੇਵਾਰੀ ਦੀ ਪ੍ਰਤੀਕ ਹੁੰਦੀ ਹੈ।

ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਪ੍ਰਿਥੀ ਚੰਦ ਨੂੰ ਪਗ ਦਿਤੀ ਗਈ ਸੀ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਇਉਂ ਅੰਕਿਤ ਹੈ:–

**ਚੌਪਈ ॥ ਇਹ ਬਿਧ ਬਾਰਹ ਦਿਵਸ ਬਿਤਾਇ ॥**

**ਤ੍ਰਿਉਦਸ ਦਿਵਸ ਸਮਾ ਜਬ ਆਏ ॥ ਕਹਿ ਗੁਰ ਪ੍ਰਿਥੀਏ ਕੋ ਪਗ ਦੀਜੈ ॥**

ਅੱਜ ਕਲ ਪੱਗਾਂ ਦੀ ਜਿਸ ਤਰ੍ਹਾਂ ਨੁਮਾਇਸ਼ ਲਗਾਈ ਜਾਂਦੀ ਹੈ ਉਹ ਵੇਖਣ ਵਾਲੀ ਹੁੰਦੀ ਹੈ। ਇਕ ਪੱਗ ਨਹੀਂ ਕਈ ਪੱਗਾਂ ਇਕਠੀਆਂ ਹੁੰਦੀਆਂ ਹਨ। ਪੱਗਾਂ ਹੀ ਨਹੀਂ ਪੂਰੇ ਬਸਤਰ, ਨਾਲ ਹੀ ਜ਼ਨਾਨੀਆਂ ਦੇ ਸੂਟ ਆਦਿ। ਪਰ ਜਦੋਂ ਪੱਗ ਬੰਨ੍ਹਦੇ ਹਨ ਤਾਂ ਉਹ ਸਿਰ ਉਤੇ ਲਪੇਟਣ ਵਾਲੀ ਗੱਲ ਹੀ ਕਰਦੇ ਹਨ ਭਾਵ ਦਸਤਾਰ ਦੀ ਕਦਰ ਨਹੀਂ ਕਰਦੇ। ਕੀ ਜਿਸ ਨੂੰ ਪੱਗ ਬੰਨ੍ਹਾਈ ਜਾਂਦੀ ਹੈ ਉਹ ਪਹਿਲਾਂ ਕੋਈ ਸਿਰੋਂ ਨੰਗਾ ਹੁੰਦਾ ਹੈ? ਪੱਗ ਤਾਂ ਕੇਵਲ ਜਿੰਮੇਵਾਰੀ ਦੀ ਪ੍ਰਤੀਕ ਹੁੰਦੀ ਹੈ। ਪਰ ਦਿਨ ਬਦਿਨ ਅਜਿਹੇ ਅਡੰਬਰ ਵਧਦੇ ਹੀ ਜਾ ਰਹੇ ਹਨ। ਪੱਗ ਦੇ ਬੰਨ੍ਹਣ ਨਾਲ ਮਾਇਆ ਦਾ ਕੀ ਸੰਬੰਧ? ਪਰ ਉਸ ਵੇਲੇ ਮਾਇਆ ਦੇ ਵੀ ਢੇਰ ਲਗ ਜਾਂਦੇ ਹਨ।

ਇਸੇ ਤਰ੍ਹਾਂ, ਜਿਸ ਇਸਤ੍ਰੀ ਦਾ ਪਤੀ ਮਰ ਜਾਂਦਾ ਹੈ। ਜੇ ਉਹ ਜਵਾਨ ਹੋਵੇ ਅਥਵਾ ਉਸਨੇ ਪੁਨਰ-ਵਿਆਹ ਕਰਾਉਣਾ ਹੋਵੇ ਤਾਂ ਉਸ ਤੇ ਚਾਦਰ ਨਹੀਂ ਪਾਉਂਦੇ। ਜੇ ਉਸ ਨੇ ਵਾਹਿਗੁਰੂ ਜੀ ਦੇ ਭਾਣੇ ਵਿਚ ਰਹਿਣਾ ਹੋਵੇ ਤਾਂ ਚਾਦਰ ਪਾ ਦਿੰਦੇ ਹਨ, ਜੋ ਇਸ ਗਲ ਦੀ ਪ੍ਰਤੀਕ ਹੁੰਦੀ ਹੈ ਕਿ ਇਹ ਪੁਨਰ ਵਿਆਹ ਨਹੀਂ ਕਰਵਾਏਗੀ। ਪਰ ਇਸ ਮੌਕੇ ਤੇ ਵੀ ਚਾਦਰਾਂ ਲਿਫਾਫਿਆਂ ਵਿਚ ਪੈਕ ਹੋਈਆਂ ਲਿਸ਼ਕਦੀਆਂ ਨਜ਼ਰ ਆਉਂਦੀਆਂ ਹਨ। ਸਚਮੁਚ ਜੇ ਕਿਸੇ ਰਿਸ਼ਤੇਦਾਰ ਨੇ ਹਮਦਰਦੀ ਵਿਖਾਉਣੀ ਹੋਵੇ ਤਾਂ ਉਹ ਦੁਖੀ ਪਰਵਾਰ ਦੀ ਕਈ ਤਰ੍ਹਾਂ ਸਹਾਇਤਾ ਕਰ ਸਕਦਾ ਹੈ। ਕੇਵਲ ਚਾਦਰਾਂ ਜਾਂ ਕੁਝ ਮਾਇਆ ਦੇਣ ਨਾਲ ਹੀ ਸਹੀ ਅਰਥਾਂ ਵਿਚ ਦੁਖੀ ਪਰਵਾਰ ਦੀ ਸੇਵਾ ਜਾਂ ਦੁਖ ਨਹੀਂ ਵੰਡਾਇਆ ਜਾ ਸਕਦਾ। ਏਦਾਂ ਦੀਆਂ ਛੋਟੀਆਂ ਮੋਟੀਆਂ ਕਈ ਹੋਰ

ਰਸਮਾਂ ਵੀ ਪ੍ਰਚਲਤ ਹਨ ਜਿਨ੍ਹਾਂ ਵਲੋਂ ਮੂੰਹ ਮੋੜ ਕੇ ਸਾਨੂੰ ਗੁਰੂ ਦੇ ਲੜ ਲਗਣਾ ਚਾਹੀਦਾ ਹੈ। ਨਿਰੋਲ ਸ਼ਬਦ ਬਾਣੀ, ਅਰਦਾਸਿ ਅਤੇ ਰੱਬ ਦੀ ਰਜ਼ਾ ਵਿਚ ਰਹਿ ਕੇ ਆਪਣਾ ਸੰਤੁਸ਼ਟ ਜੀਵਨ ਬਿਤਾਉਣਾ ਚਾਹੀਦਾ ਹੈ। ਇਸ ਤਰ੍ਹਾਂ, 'ਲੋਕ ਸੁਖੀਏ, ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭੁ ਆਪਹਿ ਮੇਲੇ॥' ਵਾਲੀ ਬਿਧਿ ਬਣ ਸਕਦੀ ਹੈ।

**ਰਾਮਕਲੀ ਸਦੁ ॥**

**ੴ ਸਤਿਗੁਰ ਪ੍ਰਸਾਦਿ ॥ ਜਗਿ ਦਾਤਾ ਸੋਇ, ਭਗਤਿ ਵਛਲੁ ਤਿਹੁ ਲੋਇ ਜੀਉ ॥ ਗੁਰ ਸਬਦਿ ਸਮਾਵਏ, ਅਵਰੁ ਨ ਜਾਣੈ ਕੋਇ ਜੀਉ ॥ ਅਵਰੋ ਨ ਜਾਣਹਿ ਸਬਦਿ ਗੁਰ ਕੈ, ਏਕੁ ਨਾਮੁ ਧਿਆਵਹੇ ॥ ਪਰਸਾਦਿ ਨਾਨਕ ਗੁਰੂ ਅੰਗਦ, ਪਰਮ ਪਦਵੀ ਪਾਵਹੇ ॥ ਆਇਆ ਹਕਾਰਾ ਚਲਣਵਾਰਾ, ਹਰਿ ਰਾਮ ਨਾਮਿ ਸਮਾਇਆ ॥ ਜਗਿ ਅਮਰੁ ਅਟਲੁ ਅਤੋਲੁ ਠਾਕੁਰੁ, ਭਗਤਿ ਤੇ ਹਰਿ ਪਾਇਆ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਿਹੁਂ, ਜਾਣਹਿਂ, ਧਿਆਵਹੇਂ, ਪਾਵਹੇਂ।

**ਪਦ ਅਰਥ:** ਜਗਿ-ਜਗਤ ਵਿਚ। ਸੋਇ-ਓਹ (ਹਰੀ)। ਭਗਤਿ-ਭਗਤੀ ਨੂੰ ਪਿਆਰ ਕਰਨ ਵਾਲਾ। ਤਿਹੁ ਲੋਇ-ਤਿੰਨਾਂ ਲੋਕਾਂ ਵਿਚ। ਗੁਰ ਸਬਦਿ-ਗੁਰੂ ਦੇ ਸ਼ਬਦ (ਹੁਕਮ) ਵਿਚ। ਸਮਾਵਏ-ਸਮਾਅ ਰਿਹਾ, ਲੀਨ ਹੋ ਰਿਹਾ ਹੈ। ਅਵਰੁ-ਹੋਰ। ਅਵਰੋ-ਹੋਰ। ਨ ਜਾਣਹਿ-ਨਹੀਂ ਜਾਣਦੇ ਹਨ। ਧਿਆਵਹੇ-ਧਿਆਉਂਦੇ (ਸਿਮਰਦੇ) ਹਨ। ਪਰਸਾਦਿ ਨਾਨਕ ਗੁਰੂ ਅੰਗਦ-ਗੁਰੂ ਨਾਨਕ (ਅਤੇ) ਗੁਰੂ ਅੰਗਦ ਦੇਵ ਦੀ ਕਿਰਪਾ ਨਾਲ। ਪਰਮ ਪਦਵੀ-ਵੱਡੀ (ਗੁਰੂ-ਪਰਮੇਸ਼ਰ ਵਾਲੀ) ਪਦਵੀ। ਪਾਵਹੇ-ਪ੍ਰਾਪਤ ਹੋ ਰਹੇ ਹਨ। ਹਕਾਰਾ-ਆਵਾਜ਼, ਸੱਦਾ। ਚਲਣਹਾਰਾ-ਚਲਣ ਵਾਲਾ। ਅਮਰੁ-ਮੌਤ ਤੋਂ ਰਹਿਤ। ਅਟਲੁ-ਅਬਿਨਾਸ਼ੀ। ਅਤੋਲੁ-ਜੋ ਤੋਲਿਆ ਨਾ ਜਾ ਸਕੇ।

**ਅਰਥ:** (ਹੇ ਭਾਈ!) ਜਗਤ ਵਿਚ ਦਾਤਾ (ਕੇਵਲ) ਉਹ (ਹਰੀ ਹੈ ਜੋ) ਤਿੰਨਾ ਲੋਕਾਂ ਵਿਚ ਭਗਤੀ ਨੂੰ ਪਿਆਰ ਕਰਨ ਵਾਲਾ ਹੈ। ਗੁਰੂ (ਅਮਰਦਾਸ, ਗੁਰੂ ਦੇ) ਸ਼ਬਦ ਵਿਚ ਸਮਾਅ ਰਹੇ ਹਨ (ਪਰ ਇਸ ਅਗੰਮੀ ਖੇਲ ਨੂੰ) ਹੋਰ ਕੋਈ ਨਹੀਂ ਜਾਣਦਾ। (ਗੁਰੂ ਅਮਰਦਾਸ ਜੀ) ਗੁਰੂ ਦੇ ਸ਼ਬਦ ਵਿਚ (ਲੀਨ ਹੋਣ ਤੋਂ ਬਿਨਾ) ਹੋਰ ਕੁਝ ਨਹੀਂ ਜਾਣਦੇ ਹਨ, (ਕੇਵਲ ਹਰੀ ਦੇ) ਇਕ ਨਾਮ ਨੂੰ ਹੀ ਧਿਆਉਂਦੇ ਹਨ। ਗੁਰੂ ਨਾਨਕ (ਅਤੇ ਗੁਰੂ) ਅੰਗਦ ਦੇਵ ਜੀ ਦੀ ਕਿਰਪਾ ਨਾਲ (ਆਪ) ਪਰਮ ਪਦਵੀ ਨੂੰ ਪ੍ਰਾਪਤ ਹੋ ਰਹੇ ਹਨ। (ਗੁਰੂ ਅਮਰਦਾਸ ਜੀ ਜਦੋਂ) ਰਾਮ ਦੇ ਨਾਮ ਵਿਚ ਲੀਨ ਸਨ (ਆਪ ਜੀ ਨੂੰ) ਚਲਣ ਵਾਲਾ (ਰਬੀ) ਸੱਦਾ ਆ ਗਿਆ। (ਸੋ, ਗੁਰੂ ਅਮਰਦਾਸ ਜੀ ਨੇ) ਜਗਤ ਵਿਚ ਵਿਚਰਦਿਆਂ (ਉਸ) ਅਮਰੁ, ਅਟੱਲ ਤੇ ਅਤੋਲ (ਪ੍ਰਭੂ) ਨੂੰ ਭਗਤੀ ਕਰਕੇ ਪਾ ਲਿਆ।

**ਹਰਿ ਭਾਣਾ ਗੁਰ ਭਾਇਆ, ਗੁਰੁ ਜਾਵੈ ਹਰਿਪ੍ਰਭ ਪਾਸਿ ਜੀਉ ॥ ਸਤਿਗੁਰੁ ਕਰੇ ਹਰਿ ਪਹਿ ਬੇਨਤੀ, ਮੇਰੀ ਪੈਜ ਰਖਹੁ ਅਰਦਾਸਿ ਜੀਉ ॥ ਪੈਜ ਰਾਖਹੁ ਹਰਿਜਨਹ ਕੇਰੀ, ਹਰਿ ਦੇਹੁ ਨਾਮੁ ਨਿਰੰਜਨੋ ॥ ਅੰਤਿ ਚਲਦਿਆ ਹੋਇ ਬੇਲੀ, ਜਮ ਦੂਤ ਕਾਲੁ**

**ਨਿਖੰਜਨੋ ॥ ਸਤਿਗੁਰੂ ਕੀ ਬੇਨਤੀ ਪਾਈ, ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥ ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ, ਧਨੁ ਧਨੁ ਕਹੈ ਸਾਬਾਸਿ ਜੀਉ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਰਿਜਨਹਂ, ਚਲਦਿਆਂ, ਸ਼ਾਬਾਸਿ।

**ਪਦ ਅਰਥ:** ਹਰਿ ਭਾਣਾ-ਪਰਮਾਤਮਾ ਦਾ ਭਾਣਾ, ਰਜਾ। ਗੁਰ ਭਾਇਆ-ਗੁਰੂ (ਅਮਰਦਾਸ ਜੀ ਨੂੰ) ਚੰਗਾ (ਮਿੱਠਾ) ਲੱਗਾ। ਹਰਿ ਪਹਿ-ਹਰੀ ਦੇ ਪਾਸ। ਪੈਜ-ਲਾਜ। ਕੇਰੀ-ਦੀ। ਅੰਤਿ-ਅੰਤ ਸਮੇਂ। ਚਲਦਿਆ-ਚਲਣ ਵੇਲੇ। ਬੇਲੀ-ਸਾਥੀ। ਨਿਖੰਜਨੋ-ਨਾਸ਼ ਕਰਨ ਵਾਲਾ। ਬੇਨਤੀ ਪਾਈ-ਕੀਤੀ ਹੋਈ ਬੇਨਤੀ। ਧਾਰਿ-ਧਾਰ (ਕਰ) ਕੇ। ਸਤਿਗੁਰੁ-ਸਤਿਗੁਰੂ (ਅਮਰਦਾਸ ਜੀ) ਨੂੰ।

**ਅਰਥ:** ਹਰੀ ਦਾ ਭਾਣਾ (ਕਿ ਗੁਰੂ ਅਮਰਦਾਸ ਜੀ ਪਰਲੋਕ ਗਮਨ ਕਰਨ) ਗੁਰੂ ਜੀ ਨੂੰ ਚੰਗਾ (ਮਿੱਠਾ) ਲਗਾ (ਅਤੇ) ਗੁਰੂ ਜੀ ਹਰੀ ਪਾਸ ਜਾਣ ਲਈ (ਤਿਆਰ ਹੋ ਪਏ)। ਸਤਿਗੁਰੂ (ਅਮਰ ਦਾਸ ਜੀ ਨੇ) ਹਰੀ ਪਾਸ (ਪਿਆਰ ਭਰੀ) ਬੇਨਤੀ ਕੀਤੀ (ਹੇ ਹਰੀ! ਮੇਰੀ) ਅਰਦਾਸਿ ਹੈ, (ਕਿਰਪਾ ਕਰਕੇ ਆਪ) ਮੇਰੀ ਲਾਜ ਰਖੋ। (ਹੇ ਪ੍ਰਭੂ ਆਪ ਸਦਾ) ਹਰੀ ਜਨਾਂ ਦੀ ਪੈਜ ਰਖਦੇ ਹੋ (ਮੇਰੀ ਭੀ) ਲਾਜ ਰਖੋ (ਅਤੇ) ਮਾਇਆ ਦੇ ਪ੍ਰਭਾਵ ਤੋਂ ਰਹਿਤ (ਆਪਣਾ) ਨਾਮ (ਜੋ) ਅੰਤ ਚਲਣ ਵੇਲੇ (ਮੇਰਾ) ਸਾਥੀ ਬਣੇ (ਮੈਨੂੰ) ਬਖਸ਼ੋ। ਸਤਿਗੁਰੂ ਦੀ ਕੀਤੀ ਹੋਈ ਬੇਨਤੀ (ਇਹ) ਅਰਦਾਸਿ ਹਰੀ ਪ੍ਰਭੂ ਨੇ ਸੁਣ ਲਈ। ਹਰੀ ਨੇ (ਆਪਣੀ) ਕਿਰਪਾ ਕਰਕੇ ਗੁਰੂ (ਅਮਰਦਾਸ ਜੀ) ਨੂੰ (ਆਪਣੇ ਨਾਲ) ਇਕ-ਮਿਕ ਕਰ ਲਿਆ (ਜਿਸ ਤੇ ਹਰੀ ਅਤੇ ਸਾਰਾ ਜਗਤ ਹੀ) ਕਹਿੰਦਾ ਹੈ (ਕਿ ਗੁਰੂ ਅਮਰਦਾਸ) ਧੰਨ ਹੈ, ਧੰਨ ਹੈ, ਸ਼ਾਬਾਸ਼ ਹੈ।੨।

**ਮੇਰੇ ਸਿਖ ਸੁਣਹੁ ਪੁਤ ਭਾਈਹੋ, ਮੇਰੈ ਹਰਿ ਭਾਣਾ, ਆਉ ਮੈ ਪਾਸਿ ਜੀਉ ॥ ਹਰਿ ਭਾਣਾ ਗੁਰ ਭਾਇਆ, ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥ ਭਗਤੁ, ਸਤਿਗੁਰੁ ਪੁਰਖੁ ਸੋਈ, ਜਿਸੁ ਹਰਿਪ੍ਰਭ ਭਾਣਾ ਭਾਵਏ ॥ ਆਨੰਦ ਅਨਹਦ ਵਜਹਿ ਵਾਜੇ, ਹਰਿ ਆਪਿ ਗਲਿ ਮੇਲਾਵਏ ॥ ਤੁਸੀਂ ਪੁਤ ਭਾਈ ਪਰਵਾਰ ਮੇਰਾ, ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥ ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ, ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਵਜਹਿਂ, ਤੁਸੀਂ। ਫੁਟਕਲ: ਸ਼ਾਬਾਸਿ।

**ਪਦ ਅਰਥ:** ਮੇਰੇ ਹਰਿ-ਮੇਰੇ ਹਰੀ ਨੂੰ। ਭਾਣਾ-ਚੰਗਾ ਲਗਾ ਹੈ। ਮੈ ਪਾਸਿ-ਮੇਰੇ ਕੋਲ। ਹਰਿ ਭਾਣਾ-ਹਰੀ ਦਾ ਭਾਣਾ (ਰਜ਼ਾ)। ਗੁਰ ਭਾਇਆ-ਗੁਰੂ ਨੂੰ ਚੰਗਾ (ਮਿੱਠਾ) ਲੱਗਾ। ਜਿਸੁ-ਜਿਸ ਨੂੰ। ਭਾਵਏ-ਭਾਉਂਦਾ, ਚੰਗਾ ਲਗਦਾ ਹੈ। ਵਜਹਿ ਵਾਜੇ-ਵਾਜੇ ਵਜਦੇ ਹਨ। ਗਲਿ-ਗਲ ਵਿਚ (ਗਲਵਕੜੀ ਵਿਚ ਲੈ ਕੇ)। ਮੇਲਾਵਏ-ਮਿਲਾ ਰਿਹਾ ਹੈ। ਮਨਿ-ਮਨ ਵਿਚ। ਕਰਿ ਨਿਰਜਾਸਿ-ਨਿਰਣਾ ਕਰਕੇ। ਧੁਰਿ ਲਿਖਿਆ-ਧੁਰ ਤੋਂ (ਅਕਾਲ ਪੁਰਖ

ਤੋਂ) ਲਿਖਿਆ ਹੋਇਆ। ਪਰਵਾਣਾ-(ਮੌਤ ਰੂਪੀ) ਪਰਵਾਨਾ, ਹੁਕਮ। ਫਿਰੈ ਨਾਹੀ-ਟਲਦਾ ਨਹੀਂ, ਮੁੜ ਨਹੀਂ ਸਕਦਾ।

**ਅਰਥ:** (ਸ੍ਰੀ ਗੁਰੂ ਅਮਰਦਾਸ ਜੀ ਨੇ ਉਸ ਸਮੇਂ ਕਿਹਾ ਕਿ) ਹੇ ਮੇਰੇ ਸਿਖੋ! ਹੇ ਮੇਰੇ ਪੁਤਰੋ! ਹੇ ਮੇਰੇ ਭਰਾਵੋ! ਸੁਣੋ ਮੇਰੇ ਹਰੀ ਨੂੰ (ਇਹ) ਚੰਗਾ ਲਗਾ ਹੈ (ਤੇ ਮੈਨੂੰ ਕਹਿਆ ਹੈ ਕਿ ਤੁਸੀਂ) ਮੇਰੇ ਕੋਲ ਆਓ। ਹਰੀ ਦਾ ਭਾਣਾ ਗੁਰੂ ਨੂੰ ਚੰਗਾ (ਮਿੱਠਾ) ਲਗਾ (ਜਿਸ ਕਰਕੇ) ਮੇਰਾ ਹਰੀ ਪ੍ਰਭੂ ਸ਼ਾਬਾਸ਼ ਦੇ ਰਿਹਾ ਹੈ। ਉਹੀ ਭਗਤ ਹੈ, ਸੱਚਾ ਗੁਰੂ (ਮਹਾਂ) ਪੁਰਖੁ ਹੈ ਜਿਸ ਨੂੰ ਹਰੀ ਪ੍ਰਭੂ ਦਾ ਭਾਣਾ ਚੰਗਾ ਲਗਦਾ ਹੈ। (ਉਸ ਦੇ ਹਿਰਦੇ ਅੰਦਰ) ਅਨੰਦ ਦੇ ਅਨਹਦ (ਸ਼ਬਦ ਦੇ) ਵਾਜੇ ਵਜਦੇ ਹਨ (ਅਤੇ) ਹਰੀ ਆਪ (ਉਸ ਨੂੰ ਆਪਣੇ) ਗਲੇ ਨਾਲ ਮਿਲਾਉਂਦਾ ਹੈ (ਭਾਵ ਗਲਵਕੜੀ ਵਿਚ ਲੈਂਦਾ ਹੈ)। ਤੁਸੀਂ ਮੇਰੇ ਪੁਤਰ, ਭਰਾ ਤੇ ਪਰਵਾਰ (ਆਪਣੇ) ਮਨ ਵਿਚ ਨਿਰਣਾ ਕਰਕੇ ਵੇਖ ਲਵੋ, ਧੁਰ ਤੋਂ ਆਇਆ ਹੁਕਮ ਕਦੇ ਟਲਦਾ ਨਹੀਂ ਹੈ, (ਸੋ) ਗੁਰੂ (ਅਮਰਦਾਸ ਜੀ) ਹਰੀ ਪ੍ਰਭੂ ਦੇ ਕੋਲ ਜਾ ਰਹੇ ਹਨ।੩।

**ਸਤਿਗੁਰਿ ਭਾਣੈ ਆਪਣੈ, ਬਹਿ ਪਰਵਾਰੁ ਸਦਾਇਆ ॥ ਮਤ, ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ ॥ ਮਿਤੁ ਪੈਝੈ, ਮਿਤੁ ਬਿਗਸੈ, ਜਿਸੁ ਮਿਤ ਕੀ ਪੈਜ ਭਾਵਏ ॥ ਤੁਸੀ ਵੀਚਾਰਿ ਦੇਖਹੁ ਪੁਤ ਭਾਈ, ਹਰਿ ਸਤਿਗੁਰੂ ਪੈਨਾਵਏ ॥ ਸਤਿਗੁਰੂ ਪਰਤਖਿ ਹੋਦੈ, ਬਹਿ ਰਾਜੁ ਆਪਿ ਟਿਕਾਇਆ ॥ ਸਭਿ ਸਿਖ ਬੰਧਪ ਪੁਤ ਭਾਈ, ਰਾਮਦਾਸ ਪੈਰੀ ਪਾਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਹੋਂਦੈ, ਪੈਰੀਂ।

**ਪਦ ਅਰਥ:** ਸਤਿਗੁਰਿ-ਸਤਿਗੁਰੂ ਨੇ। ਭਾਣੈ ਆਪਣੈ-ਆਪਣੇ ਭਾਣੇ (ਮਰਜ਼ੀ) ਅਨੁਸਾਰ। ਬਹਿ-ਬੈਠ ਕੇ। ਪਰਵਾਰੁ-ਟੱਬਰ। ਸਦਾਇਆ-ਸਦ ਬੁਲਾਇਆ। ਮਤ-ਮਤਾਂ। ਮੈ ਪਿਛੈ-ਮੇਰੇ ਮਗਰੋਂ। ਰੋਵਸੀ-ਰੋਵੇ। ਸੋ-ਉਹ (ਮਨੁੱਖ)। ਮੈ-ਮੈਨੂੰ। ਮੂਲਿ-ਉਕਾ ਹੀ। ਨ ਭਾਇਆ-ਨਹੀਂ ਚੰਗਾ ਲਗੇਗਾ। ਮਿਤੁ-(ਇਕ) ਮਿਤਰ। ਪੈਝੈ-ਇਜ਼ਤ ਪਾਂਦਾ ਹੈ। ਮਿਤੁ-(ਦੂਜਾ) ਮਿਤਰ। ਬਿਗਸੈ-ਖ਼ੁੱਸ਼ ਹੁੰਦਾ ਹੈ। ਪੈਜ ਭਾਵਏ-ਇਜ਼ਤ ਚੰਗੀ ਲਗਦੀ ਹੈ। ਪੈਨਾਵਏ-(ਸਿਰੋਪਾ) ਪਹਿਨਾ ਰਿਹਾ ਹੈ। ਪਰਤਖਿ ਹੋਦੈ-ਸਰੀਰ ਵਿਚ ਹੋਂਦਿਆਂ, ਜੀਊਂਦਿਆਂ। ਬਹਿ-ਬੈਠ ਕੇ। ਰਾਜੁ-ਗੁਰਿਆਈ ਗਦੀ। ਟਿਕਾਇਆ-ਥਾਪ ਦਿੱਤਾ, ਸੁਸ਼ੋਭਤ ਕੀਤਾ। ਬੰਧਪ-ਰਿਸ਼ਤੇਦਾਰ, ਸਾਕ-ਸਬੰਧੀ। ਪੁਤ-ਪੁਤਰ। ਭਾਈ-ਭਰਾ। ਰਾਮਦਾਸ-(ਗੁਰੂ) ਰਾਮਦਾਸ ਜੀ ਦੀ। ਪੈਰੀ ਪਾਇਆ-ਪੈਰਾਂ ਉਤੇ ਪਾਇਆ, (ਭਾਵ ਮੱਥਾ ਟਿਕਾਇਆ)।

**ਅਰਥ:** ਸਤਿਗੁਰੂ (ਅਮਰਦਾਸ ਜੀ) ਨੇ ਬੈਠ ਕੇ ਆਪਣੀ ਇੱਛਾ ਅਨੁਸਾਰ (ਆਪਣੇ) ਟੱਬਰ ਨੂੰ ਸਦ ਬੁਲਾਇਆ (ਅਤੇ ਆਦੇਸ਼ ਦਿਤਾ) ਮਤਾਂ ਮੇਰੇ (ਪਰਲੋਕ ਗਮਨ) ਮਗਰੋਂ ਕੋਈ ਰੋਵੇ, ਉਹ (ਮਨੁੱਖ) ਮੈਨੂੰ ਉਕਾ ਹੀ ਚੰਗਾ ਨਹੀਂ ਲਗੇਗਾ। ਜਿਸ (ਮਨੁੱਖ) ਨੂੰ ਆਪਣੇ ਮਿਤਰ ਦੀ ਇਜ਼ਤ ਚੰਗੀ ਲਗਦੀ ਹੈ (ਤੇ ਇਕ) ਮਿੱਤਰ

ਨੂੰ (ਜਦੋਂ) ਆਦਰ ਮਿਲਦਾ ਹੈ (ਤਾਂ ਦੂਜਾ) ਮਿੱਤਰ ਖੁਸ਼ ਹੁੰਦਾ ਹੈ। ਹੇ (ਮੇਰੇ) ਪੁਤਰੋ ਤੇ ਭਰਾਵੋ! ਤੁਸੀਂ ਵੀਚਾਰ ਕਰਕੇ ਵੇਖੋ (ਕਿ) ਹਰੀ (ਪ੍ਰਭੂ), ਸਤਿਗੁਰੂ ਨੂੰ ਸਿਰੋਪਾ ਦੇ ਰਿਹਾ ਹੈ (ਤੁਸੀ ਖੁਸ਼ ਹੋਵੋ)।

ਸਤਿਗੁਰੂ (ਅਮਰਦਾਸ ਜੀ ਨੇ) ਜੀਊਂਦਿਆਂ ਹੀ ਬੈਠ ਕੇ (ਗੁਰ ਗਦੀ ਦੇ) ਰਾਜ ਉਤੇ (ਸ੍ਰੀ ਗੁਰੂ ਰਾਮਦਾਸ ਜੀ ਨੂੰ) ਆਪ ਥਾਪ ਦਿਤਾ। ਸਾਰੇ ਸਿਖਾਂ, ਸਾਕ-ਸਨਬੰਧੀਆਂ, ਪੁਤਰਾਂ ਤੇ ਭਰਾਵਾਂ ਨੂੰ (ਗੁਰੂ) ਰਾਮਦਾਸ ਜੀ ਦੇ ਪੈਰਾਂ ਉਤੇ ਪਾ ਦਿਤਾ (ਭਾਵ ਮੱਥਾ ਟਿਕਾ ਦਿਤਾ)।੪।

**ਅੰਤੇ ਸਤਿਗੁਰੁ ਬੋਲਿਆ, ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥ ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥ ਹਰਿ ਕਥਾ ਪੜੀਐ, ਹਰਿਨਾਮੁ ਸੁਣੀਐ, ਬੇਬਾਣੁ ਹਰਿ ਰੰਗੁ, ਗੁਰ ਭਾਵਏ ॥ ਪਿੰਡੁ, ਪਤਲਿ, ਕਿਰਿਆ, ਦੀਵਾ, ਫੁਲ, ਹਰਿ ਸਰਿ ਪਾਵਏ ॥ ਹਰਿ ਭਾਇਆ ਸਤਿਗੁਰੁ ਬੋਲਿਆ, ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥ ਰਾਮਦਾਸ ਸੋਢੀ ਤਿਲਕੁ ਦੀਆ, ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥**

**ਪਦ ਅਰਥ:** ਅੰਤੇ-(ਸਰੀਰ ਦੇ) ਅੰਤ ਸਮੇਂ। ਮੈ ਪਿਛੈ-ਮੇਰੇ (ਪਰਲੋਕ ਜਾਣ) ਮਗਰੋਂ। ਕਰਿਅਹੁ-ਤੁਸੀਂ ਕਰਿਓ। ਨਿਰਬਾਣੁ ਕੀਰਤਨੁ-ਅਖੰਡ, ਵਾਸ਼ਨਾ ਤੋਂ ਰਹਿਤ ਰਬੀ-ਸਿਫਤਿ ਸਾਲਾਹ ਵਾਲਾ ਕੀਰਤਨ। ਕੇਸੋ ਗੋਪਾਲ ਪੰਡਿਤ-ਪਰਮਾਤਮਾ, ਪ੍ਰਿਥਵੀ ਪਾਲਕ ਦੇ ਗਿਆਨਵਾਨ ਪੁਰਸ਼ਾਂ ਨੂੰ। ਪੜਹਿ-ਪੜ੍ਹਨ। ਪੁਰਾਣੁ-(ਹਰੀ ਕਥਾ ਤੇ ਨਾਮ ਰੂਪੀ) ਪੁਰਾਣ। ਬੇਬਾਣੁ-ਅਰਥੀ, ਜਿਸ ਉਤੇ ਮਿਰਤਕ ਸਰੀਰ ਨੂੰ ਪਾ ਕੇ ਸ਼ਮਸ਼ਾਨ ਭੂਮੀ ਤੇ ਲਿਜਾਇਆ ਜਾਂਦਾ ਹੈ। ਹਰਿ ਰੰਗੁ-ਹਰੀ ਦਾ ਪ੍ਰੇਮ। ਗੁਰ ਭਾਵਏ-ਗੁਰੂ ਨੂੰ ਚੰਗਾ ਲਗਦਾ ਹੈ। ਕਿਰਿਆ-ਸਰਾਧ ਆਦਿ ਕਰਮ। ਦੀਵਾ-ਮਿਰਤਕ ਦੇ ਪਿਛੇ ਜੋ ਦੀਵਾ-ਵੱਟੀ ਕਰਦੇ ਹਨ। ਫੁਲ-ਅਸਥੀਆਂ। ਹਰਿ ਸਰਿ ਪਾਵਏ-ਸਤਿ ਸੰਗਤ ਵਿਚ ਜੁੜਨਾ। ਭਾਇਆ-ਚੰਗਾ ਲੱਗਾ। ਸੋਢੀ-ਜ਼ਾਤ। ਤਿਲਕੁ-ਗੁਰੂ ਗਦੀ ਤੇ ਸੁਭਾਇਮਾਨ ਹੋਣ ਦਾ ਪ੍ਰਤੀਕ।

**ਅਰਥ:** ਅੰਤ ਸਮੇਂ ਸਤਿਗੁਰੂ (ਅਮਰਦਾਸ ਜੀ ਨੇ ਇਹ ਬਚਨ) ਬੋਲਿਆ (ਹੇ ਮੇਰੇ ਸਤਿ ਸੰਗੀਓ, ਸਨਬੰਧੀਓ!) ਮੇਰੇ (ਪਰਲੋਕ ਜਾਣ) ਮਗਰੋਂ ਨਿਰਬਾਣੁ (ਵਾਸ਼ਨਾ ਤੋਂ ਰਹਿਤ ਅਖੰਡ) ਕੀਰਤਨ ਕਰਨਾ। ਪਰਮਾਤਮਾ, ਪ੍ਰਿਥਵੀ ਪਾਲਕ ਦੇ ਪੰਡਤਾਂ (ਗੁਰਮਤਿ ਗਿਆਨੀਆਂ ਅਥਵਾ ਸੰਗਤਾਂ) ਨੂੰ ਸਦਣਾ (ਬੁਲਾਉਣਾ ਅਤੇ ਕਹਿਣਾ ਕਿ ਓਹ ਗਰੁੜ ਪੁਰਾਣ ਦੀ ਥਾਂ) ਹਰੀ ਹਰੀ (ਨਾਮ ਦੀ) ਕਥਾ ਰੂਪੀ ਪੁਰਾਣ ਪੜ੍ਹਨ। ਹਰੀ ਦੀ ਕਥਾ ਪੜ੍ਹਨੀ ਚਾਹੀਦੀ ਹੈ, ਹਰੀ ਦਾ ਨਾਮ ਸੁਣਨਾ ਚਾਹੀਦਾ ਹੈ, ਹਰੀ ਦਾ ਪ੍ਰੇਮ ਰੂਪੀ ਬੇਬਾਣ (ਅਰਥੀ) ਗੁਰੂ ਨੂੰ ਚੰਗਾ ਲਗਦਾ ਹੈ (ਭਾਵ ਬਣਾਉਟੀ ਅਰਥੀ ਸਜਾਉਣ ਦੀ ਲੋੜ ਨਹੀਂ ਜਿਵੇਂ ਕਿ ਦੁਨਿਆਵੀ ਲੋਕ ਕਰਦੇ ਹਨ, ਪਿੰਡ, ਪਤਲ, ਕਿਰਿਆ ਦੀਵਾ ਅਤੇ ਫੁਲ-ਪ੍ਰਵਾਹਨ (ਸਭ ਵਿਅਰਥ ਕਰਮਕਾਂਡਾਂ ਦੀ ਥਾਂ, ਗੁਰੂ ਦੇ) ਹਰਿ ਸਰਿ ਵਿਚ ਭਾਵ ਸਤਿ ਸੰਗਤ ਵਿਚ ਜੁੜਨਾ (ਪਸੰਦ ਕਰਦਾ ਹੈ)। (ਜੋ ਬਚਨ) ਸਤਿਗੁਰੂ (ਨੇ) ਬੋਲਿਆ (ਉਹ) ਪਰਮੇਸ਼ਰ ਨੂੰ ਚੰਗਾ ਲਗ ਗਿਆ (ਜਿਸ ਦੇ ਫਲ ਸਰੂਪ ਗੁਰੂ) ਨੂੰ ਸੁਜਾਣ ਹਰੀ ਪੁਰਖ ਮਿਲ ਪਿਆ। (ਸਤਿਗੁਰੂ ਅਮਰਦਾਸ ਜੀ ਨੇ) ਰਾਮਦਾਸ ਜੀ ਸੋਢੀ ਨੂੰ ਗੁਰਿਆਈ ਗਦੀ ਤੇ ਸੁਭਾਇਮਾਨ ਕਰ ਦਿਤਾ (ਅਤੇ) ਗੁਰੂ ਦਾ ਸ਼ਬਦ ਰੂਪ ਸਦਾ ਥਿਰ ਰਹਿਣ ਵਾਲਾ ਨਿਸ਼ਾਨ (ਬਖਸ਼ ਦਿਤਾ)।੫।

**ਸਤਿਗੁਰੁ ਪੁਰਖੁ ਜਿ ਬੋਲਿਆ, ਗੁਰਸਿਖਾ ਮੰਨਿ ਲਈ ਰਜਾਇ ਜੀਉ ॥ ਮੋਹਰੀ ਪੁਤੁ ਸਨਮੁਖੁ ਹੋਇਆ, ਰਾਮਦਾਸੈ ਪੈਰੀ ਪਾਇ ਜੀਉ ॥ ਸਭ ਪਵੈ ਪੈਰੀ ਸਤਿਗੁਰੂ ਕੇਰੀ, ਜਿਥੈ ਗੁਰੂ ਆਪੁ ਰਖਿਆ* ॥ ਕੋਈ ਕਰਿ ਬਖੀਲੀ ਨਿਵੈ ਨਾਹੀ, ਫਿਰਿ ਸਤਿਗੁਰੂ ਆਣਿ ਨਿਵਾਇਆ ॥ ਹਰਿ ਗੁਰਹਿ ਭਾਣਾ ਦੀਈ ਵਡਿਆਈ, ਧੁਰਿ ਲਿਖਿਆ ਲੇਖੁ ਰਜਾਇ ਜੀਉ ॥ ਕਹੈ ਸੁੰਦਰੁ, ਸੁਣਹੁ ਸੰਤਹੁ, ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਗੁਰਸਿਖਾਂ, ਪੈਰੀਂ, ਨਿਵੈਂ, ਨਾਹੀਂ, ਗੁਰਹਿਂ।

***ਪਾਠ ਭੇਦ-** ਪੁਰਾਤਨ ਹਥ ਲਿਖਤੀ ਸਰੂਪ (ਸੰਮਤ ੧੮੪੪) ਜੋ ਦਾਸਰੇ ਪਾਸ ਮੌਜੂਦ ਹੈ ਉਸ ਵਿਚ ''ਜਿਥੇ ਗੁਰੂ ਆਪੁ ਰਖਿਆ'' ਦੀ ਥਾਂ ''ਜਿਥੈ ਗੁਰੁ ਆਪੁ ਰਖਾਇਆ'' ਹੈ। ਅਗਲੀ ਪੰਕਤੀ ਵਿਚ 'ਨਿਵਾਇਆ' ਅੰਤਲਾ ਪਦ ਹੈ, ਇਸ ਤਰ੍ਹਾਂ ਰਖਾਇਆ ਤੇ ਨਿਵਾਇਆ ਦੋਹਾਂ ਦਾ ਕਾਵਿਕ ਸੁਮੇਲ ਬਣਾਇਆ ਜਾਪਦਾ ਹੈ।

**ਪਦ ਅਰਥ:** ਸਤਿਗੁਰੁ ਪੁਰਖੁ-ਸ੍ਰੀ ਗੁਰੂ ਅਮਰਦਾਸ ਜੀ। ਜਿ ਬੋਲਿਆ-ਜਿਹੜਾ (ਬਚਨ) ਬੋਲਿਆ। ਰਜਾਇ-ਰਜ਼ਾ, ਹੁਕਮ। ਮੋਹਰੀ ਪੁਤੁ-(ਸ੍ਰੀ ਗੁਰੂ ਅਮਰਦਾਸ ਜੀ ਦਾ ਛੋਟਾ ਪੁੱਤਰ)। ਸਨਮੁਖ-ਸਾਹਮਣੇ, ਹਾਜ਼ਰ। ਰਾਮਦਾਸੈ ਪੈਰੀ-ਸਤਿਗੁਰੂ ਰਾਮਦਾਸ ਜੀ ਦੇ ਚਰਨਾ ਉਤੇ। ਸਭ-ਸਾਰੀ (ਸੰਗਤ)। ਕੇਰੀ-ਦੀ। ਜਿਥੈ-ਜਿਸ (ਸਰੀਰ) ਵਿਚ। ਆਪੁ-ਆਪਣਾ ਜੋਤਿ ਸਰੂਪ। ਰਖਿਆ-ਟਿਕਾਇਆ। ਕੋਈ-(ਜਿਹੜਾ) ਕੋਈ (ਵਿਰੋਧੀ)। ਕਰਿ ਬਖੀਲੀ-ਨਿੰਦਾ ਚੁਗਲੀ ਈਰਖਾ ਕਰਕੇ। ਨਿਵੈ ਨਾਹੀ-ਨਿਵਦਾ, ਮੱਥਾ ਨਹੀਂ ਸੀ ਟੇਕਦਾ। ਆਣਿ-ਲਿਆ ਕੇ। ਹਰਿ ਗੁਰਹਿ ਭਾਣਾ-ਹਰੀ ਪ੍ਰਭੂ (ਅਤੇ) ਗੁਰੂ (ਅਮਰਦਾਸ ਜੀ) ਨੂੰ ਇਹ ਚੰਗਾ ਲਗਾ। ਦੀਈ-ਦਿੱਤੀ। ਧੁਰਿ-ਧੁਰੋਂ। ਕਹੈ ਸੁੰਦਰੁ-(ਬਾਬਾ ਅਨੰਦ ਜੀ ਦਾ ਪੁੱਤਰ) ਸੁੰਦਰ ਆਖਦਾ ਹੈ।

ਅਰਥ:(ਹੇ ਪਿਆਰਿਓ!) ਜਿਹੜਾ (ਬਚਨ) ਸਤਿਗੁਰੂ (ਅਮਰਦਾਸ ਜੀ ਨੇ) ਬੋਲਿਆ, ਗੁਰਸਿਖਾਂ ਨੇ (ਗੁਰੂ ਦਾ ਹੁਕਮ) ਮੰਨ ਲਿਆ। (ਸਭ ਤੋਂ ਪਹਿਲਾਂ) ਮੋਹਰੀ ਪੁੱਤਰ (ਸ੍ਰੀ ਗੁਰੂ ਅਮਰਦਾਸ ਜੀ ਦੇ) ਸਨਮੁਖ (ਸਾਹਮਣੇ) ਹੋਇਆ ਅਤੇ ਉਸ ਨੂੰ (ਗੁਰੂ) ਰਾਮਦਾਸ ਜੀ ਦੇ ਪੈਰਾਂ ਤੇ ਪਾਇਆ (ਭਾਵ ਮੱਥਾ ਟਿਕਾਇਆ)। (ਉਸ ਤੋਂ ਬਾਅਦ) ਸਾਰੀ (ਸੰਗਤ) ਗੁਰੂ ਰਾਮਦਾਸ ਜੀ ਦੀ ਪੈਰੀਂ ਪਈ ਜਿਥੇ ਕਿ (ਸਤਿਗੁਰੂ ਅਮਰਦਾਸ ਜੀ ਨੇ ਆਪਣਾ) ਆਪ (ਭਾਵ ਜੋਤਿ ਨੂੰ) ਟਿਕਾਇਆ ਸੀ। (ਜੋ) ਕੋਈ ਈਰਖਾ ਕਰਕੇ (ਪਹਿਲਾਂ ਗੁਰੂ ਰਾਮਦਾਸ ਜੀ ਅਗੇ) ਨਹੀਂ ਸੀ ਨਿੰਵਦਾ, ਫਿਰ ਸਤਿਗੁਰੂ (ਅਮਰਦਾਸ ਜੀ ਨੇ ਉਸ ਨੂੰ) ਲਿਆ ਕੇ (ਸਨਬੰਧੀਆਂ ਰਾਹੀਂ ਬੁਲਾ ਕੇ ਗੁਰੂ ਰਾਮਦਾਸ ਜੀ ਅਗੇ) ਨਿਵਾਇਆ (ਭਾਵ ਮੱਥਾ ਟਿਕਾਇਆ)।

ਹਰੀ ਅਤੇ ਗੁਰੂ (ਅਮਰਦਾਸ ਜੀ ਨੂੰ ਇਹੋ) ਚੰਗਾ ਲਗਾ (ਉਨ੍ਹਾਂ ਨੇ ਗੁਰੂ ਰਾਮਦਾਸ ਜੀ ਨੂੰ) ਵਡਿਆਈ ਬਖਸ਼ਿਸ਼ ਕੀਤੀ, (ਇਹ) ਧੁਰੋਂ ਹੀ (ਪ੍ਰਭੂ ਦਾ) ਹੁਕਮ ਰੂਪ ਲੇਖ ਲਿਖਿਆ ਹੋਇਆ ਸੀ। ਸੁੰਦਰ ਆਖਦਾ ਹੈ, ਹੇ ਸੰਤ ਜਨੋ! ਸੁਣੋ, ਸਾਰਾ ਜਗਤ (ਹੀ ਗੁਰੂ ਰਾਮਦਾਸ ਜੀ ਦੇ) ਪੈਰਾਂ ਤੇ ਪਾਇਆ।੬।੧।

# ਅਰਥ ਭੇਦ ਅਤੇ ਨਿਰਣੈ

## (ੳ) ਪਰਸਾਦਿ ਨਾਨਕ ਗੁਰੂ ਅੰਗਦ, ਪਰਮ ਪਦਵੀ ਪਾਵਹੇ ॥

ਵਖ ਵਖ ਅਰਥ:

੧. ਗੁਰੂ ਨਾਨਕ ਜੀ ਤੇ ਗੁਰੂ ਅੰਗਦ ਜੀ ਦੀ ਕ੍ਰਿਪਾ ਤੇ ਗੁਰੂ ਅਮਰਦਾਸ ਜੀ ਪਰਮ ਪਦਵੀ ਪਾਵਤੇ ਭਏ। [ਫ. ਸ.

੨. ਗੁਰੂ ਨਾਨਕ ਦੀ ਕਿਰਪਾ ਨਾਲ ਗੁਰੂ ਅੰਗਦ ਜੀ ਨੇ ਵੱਡੀ ਪਦਵੀ ਪਾਈ ਹੈ। [ਗਿ. ਬਿਸ਼ਨ ਸਿੰਘ

੩. ਪਰਸਾਦਿ ਨਾਨਕ ਗੁਰੂ, ਅੰਗਦ ਪਰਮਪਦਵੀ ਪਾਵਹੇ॥ (ਇਹ ਬਿਸਰਾਮ ਸੋਢੀ ਹਜ਼ਾਰਾ ਸਿੰਘ ਬੀ. ਏ. ਨੇ ਵੀ 'ਜਪੁ-ਵੀਚਾਰ' ਪੁਸਤਕ ਵਿਚ ਦਿੱਤਾ ਹੈ।)

**ਨਿਰਣੈ**: ਇਸ ਵਿਚ ਸੰਦੇਹ ਨਹੀਂ ਕਿ ਇਸ ਪੰਕਤੀ ਵਿਚ ਗੁਰੂ ਅਮਰਦਾਸ ਜੀ ਦਾ ਜ਼ਿਕਰ ਨਹੀਂ ਹੈ ਪਰ ਇਹ ਸਦੁ ਸ੍ਰੀ ਗੁਰੂ ਅਮਰਦਾਸ ਜੀ ਦੇ ਪਰਲੋਕ ਗਮਨ ਨਾਲ ਸੰਬੰਧਤ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ ਗੁਰੂ ਅਮਰਦਾਸ ਜੀ ਨੇ ਪਰਮ ਪਦਵੀ ਪਾਈ ਹੈ, ਇਹੋ ਹੀ ਠੀਕ ਅਰਥ ਹਨ, ਨੰਬਰ ੨ ਵਾਲੇ ਅਰਥ ਠੀਕ ਨਹੀਂ ਹਨ, ਕਿਉਂਕਿ ਇਉਂ ਅਰਥ ਕਰਨ ਨਾਲ ਬਿਸਰਾਮ ਵੀ ਬਦਲ ਜਾਂਦਾ ਹੈ।

## (ਅ) ਅੰਤੇ ਸਤਿਗੁਰੁ ਬੋਲਿਆ, ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥
## ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥

ਪਹਿਲੀ ਪੰਕਤੀ ਦੇ ਅਰਥ ਸਮੂਹ ਟੀਕਾਕਾਰਾਂ ਨੇ ਇਕੋ ਜਿਹੇ ਕੀਤੇ ਹਨ, ਪਰ ਦੂਜੀ ਪੰਕਤੀ ਦੇ ਅਰਥਾਂ ਵਿਚ ਅੰਤਰ ਹੈ। ਜਿਵੇਂ:—

੧. ਕੇਸੋ ਗੋਪਾਲ ਪੰਡਿਤ ਕੋ ਸਦੀਓ ਸੰਪੂਰਨ ਪਾਪੋਂ ਕੇ ਹਰਨੇ ਵਾਲੇ ਜੋ ਹਰੀ ਹੈਂ ਤਿਸ ਹਰੀ ਕੀ ਕਥਾ ਯੁਕਤ ਜੋ ਪੁਰਾਨ ਹੈ ਸੋ ਪੜਹਿ। ਭਾਵ ਪਰਮੇਸ੍ਰਰ ਸਬੰਧੀ ਕਥਾ ਸੁਨਾਵੈਂ। [ਫ. ਸ.

੨. ਕੇਸੋ ਤੇ ਗੁਪਾਲ ਨਾਮੁ ਪੰਡਤ ਨੂੰ ਛੇਦ ਹਰਿ ਗਰੁੜ ਪੁਰਾਣ ਮੈ ਜੋ ਹਰਿ ਪ੍ਰਕਾਰ ਕੀ ਕਥਾ ਹੈ ਸੋ ਪੜਹਿ। [ਪ੍ਰਿਯਾਇ-ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ

੩. ਵਾਹਿਗੁਰੂ ਦੇ ਪੰਡਤਾਂ (ਸੰਤ ਜਨਾਂ) ਨੂੰ ਸਦਣਾ ਜਿਹੜੇ ਆ ਕੇ ਹਰੀ-ਕਥਾ ਰੂਪ ਪੁਰਾਣ ਪੜ੍ਹਨ। ਦੇਖੋ ਨੇਮ ੪ । ਜੇ 'ਕੇਸੋ ਗੋਪਾਲ ਨਾਮੇ ਪੰਡਤ ਨੂੰ ਸਦਾ ਹੁੰਦਾ ਤਾਂ 'ਗੋਪਾਲ' ਅਤੇ 'ਪੰਡਿਤ' ਦੇ ਅੰਤ ਔਂਕੜ ਹੁੰਦਾ (ਨੇਮ ੨੫ ਅਨੁਸਾਰ) ਅਤੇ 'ਪੜਹਿ' ਦੀ ਥਾਂ 'ਪੜੇ' ਹੁੰਦਾ। [ਸ਼ਬਦਾਰਥ

੪. ਕੇ ਸੋ-ਜਲ ਵਿਚ ਸੈਨ ਕਰਨ ਵਾਲਾ, ਗੋਪਾਲ=ਪ੍ਰਿਥਵੀ ਪਾਲਕ, ਪੰਡਿਤ=ਪੰਡਾ ਬੁਧ ਨੂੰ ਕੁਸਲਤਾ ਭਾਵ ਚਤੁਰ ਕਰਨ ਵਾਲਾ ਜੋ ਪਰਮਾਤਮਾ ਹੈ ਉਸ ਨੂੰ ਸਦਣਾ ਭਾਵ ਅਵਾਹਨ ਕਰਨਾ ਅਰਥਾਤ ਬੁਲਾਣਾ ਕਿ ਸਾਨੂੰ ਪ੍ਰਾਪਤ ਹੋ। [ਸੰ. ਸ.

੫. ਕੇਸੋ ਗੋਪਾਲ (ਅਕਾਲ ਪੁਰਖ) ਦੇ ਪੰਡਿਤਾਂ ਨੂੰ ਸਦ ਘੱਲਿਓ, ਜੋ (ਆ ਕੇ) ਅਕਾਲ ਪੁਰਖ ਦੀ ਕਥਾ ਵਾਰਤਾ ਰੂਪ ਪੁਰਾਣ ਪੜ੍ਹਨ। [ਦਰਪਣ

**ਨਿਰਣੈ**: ਗੁਰ-ਇਤਿਹਾਸ ਵਿਚ 'ਕੇਸੋ ਗੋਪਾਲ' ਨਾਮੀ ਪੰਡਿਤ ਦਾ ਕਿਤੇ ਜ਼ਿਕਰ ਨਹੀਂ ਆਇਆ ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਨਿਰਬਾਣ ਕੀਰਤਨ ਜਾਂ ਕਥਾ ਕਰਦਾ ਹੋਵੇ। ਜਿਵੇਂ 'ਰਾਮ ਗੋਪਾਲ' ਇਕ ਨਾਂ ਹੈ ਤਿਵੇਂ 'ਕੇਸੋ ਗੋਪਾਲ' ਵੀ ਇਕ ਨਾਮ ਹੋ ਸਕਦਾ ਹੈ ਪਰ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਜੇ 'ਗੋਪਾਲ' ਦਾ ਅੰਤਲਾ ਅਖਰ ਔਂਕੜ ਸਹਿਤ ਹੁੰਦਾ ਤਾਂ ਇਹ ਇਕ ਬਚਨ ਪੁਲਿੰਗ ਨਾਂਵ ਦਾ ਲਖਾਇਕ ਹੋ ਸਕਦਾ ਸੀ ਪਰ ਇਸ ਪੰਕਤੀ ਵਿਚ 'ਲ' ਮੁਕਤਾ ਹੈ। ਮੁਕਤੇ ਅਖਰ ਚੋਂ ਦਾ,ਦੇ,ਦੀ ਆਦਿ ਅਰਥ ਨਿਕਲਦੇ ਹਨ। 'ਕੇਸੋ' ਪਦ ਦੀ ਵਰਤੋਂ ਗੁਰਬਾਣੀ ਵਿਚ ਕੀਤੀ ਹੋਈ ਮਿਲਦੀ ਹੈ:–

**ਕਬੀਰ ਕੇਸੋ ਕੇਸੋ ਕੂਕੀਐ, ਨਾ ਸੋਈਐ ਅਸਾਰ ॥** [ਪੰਨਾ ੧੩੭੬

ਭਾਵ ਪਰਮਾਤਮਾ ਦਾ ਨਾਮ ਉਚਾਰਨਾ ਚਾਹੀਦਾ ਹੈ, ਬੇ-ਫਿਕਰ ਹੋ ਕੇ ਸੌਣਾ ਨਹੀਂ ਚਾਹੀਦਾ।

ਸੋ 'ਕੇਸਵ' ਦੇ ਅਰਥ ਹਨ, ਪਰਮਾਤਮਾ। 'ਗੋਪਾਲ' ਦੇ ਅਰਥ 'ਪ੍ਰਿਥਵੀ ਨੂੰ ਪਾਲਣ ਵਾਲਾ-'ਜਗੰਨਾਥ ਗੋਪਾਲ ਮੁਖਿ ਭਣੀ' (ਪੰਨਾ ੧੦੮੨)। ਇਸ ਪੰਕਤੀ ਵਿਚ 'ਕੇਸੋ ਗੋਪਾਲ' ਕਿਸੇ ਇਕ ਵਿਅਕਤੀ ਪੰਡਿਤ ਦਾ ਨਾਉ ਨਹੀਂ ਹੈ ਕਿਉਂਕਿ ਪੰਡਿਤ ਦਾ ਅੰਤਲਾ ਅਖਰ ਵੀ ਔਂਕੜ ਰਹਿਤ ਹੈ ਜੋ ਬਹੁ ਵਚਨੀ ਪੁਲਿੰਗ ਨਾਂਵ ਦਾ ਸੂਚਕ ਹੈ।

ਡਾ. ਮਦਨਜੀਤ ਕੌਰ ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ ਨੇ ਇਕ ਲੇਖ 'ਗੋਇੰਦਵਾਲ ਸਾਹਿਬ' ਤੇ ਲਿਖਿਆ ਸੀ ਜਿਸ ਵਿਚ ਬਿਨਾ ਇਤਿਹਾਸਕ ਤਥਾਂ ਦੇ ਇਹ ਲਿਖਿਆ ਗਿਆ ਕਿ 'ਕੇਸੋ ਪੰਡਿਤ ਗੁਰੂ ਅਮਰਦਾਸ ਸਾਹਿਬ ਦਾ ਸਮਕਾਲੀ ਸੀ ਅਤੇ ਇਸ ਦਾ ਜ਼ਿਕਰ 'ਰਾਮਕਲੀ ਸਦੁ' ਵਿਚ ਆਉਂਦਾ ਹੈ। ਕੇਸੋ ਪੰਡਿਤ ਦਾ ਸ਼ਿਵਾਲਾ ਗੋਇੰਦਵਾਲ ਵਿਖੇ ਹਿੰਦੂਆਂ ਦਾ ਸਭ ਤੋਂ ਪੁਰਾਣਾ ਮੰਦਰ ਹੈ। ਏਸ ਦੀ ਮੌਜੂਦਾ ਇਮਾਰਤ ਮੁੜ ਉਸਾਰੀ ਗਈ ਹੈ।'

ਇਕ ਪ੍ਰੇਮੀ ਨੇ ਉਪ੍ਰੋਕਤ ਖੋਜ ਬਾਰੇ 'ਸੀਸ ਗੰਜ' ਫਰਵਰੀ ੧੯੯੪ ਦਾ ਰਸਾਲਾ ਮੇਰੀ ਜਾਣਕਾਰੀ ਲਈ ਲਿਆਂਦਾ, ਜਿਸ ਨੂੰ ਪੜ੍ਹ ਕੇ ਬੜੀ ਹੈਰਾਨੀ ਹੋਈ ਕਿ ਜਦੋਂ ਸਿਖ ਵਿਦਵਾਨ ਗੁਰਬਾਣੀ ਵਿਆਕਰਣ ਦੀ ਲੀਹਾਂ ਤੇ ''ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣ ਜੀਉ'' ਵਾਲੀ ਪੰਕਤੀ ਦੇ ਸਹੀ ਅਰਥਾਂ ਬਾਰੇ ਨਿਰਣਾ ਕਰ ਚੁਕੇ ਹਨ ਤਾਂ ਬਿਨਾ ਕਿਸੇ ਠੋਸ ਪ੍ਰਮਾਣ ਦੇ ਅਜਿਹੇ ਭੁਲੇਖਾ ਪਾਊ ਲੇਖ ਲਿਖਣ ਦੀ ਕੀ ਲੋੜ ਪਈ ਸੀ। ਗੁਰਬਾਣੀ ਸੇਵਾ ਮਿਸ਼ਨ, ਪਟਿਆਲਾ ਨੇ ਇਸ ਬਾਰੇ ਡਾ. ਮਦਨਜੀਤ ਕੌਰ ਪਾਸੋਂ ਲਿਖਤੀ ਪਤਰ ਰਾਹੀਂ ਇਕ ਸਪਸ਼ਟੀਕਰਨ ਮੰਗਿਆ ਕਿ–

੧) ਕੀ ਤੁਹਾਡੇ ਪਾਸ ਉਕਤ ਸ਼ਿਵਾਲੇ ਬਾਰੇ ਕੋਈ ਪੁਰਾਣੀ ਲਿਖਤ ਮੌਜੂਦ ਹੈ?

੨) ਕੀ ਇਸ ਮੰਦਰ ਦੀ ਉਸਾਰੀ ਕੇਸੋ ਪੰਡਿਤ ਨੇ ਕਰਵਾਈ ਸੀ, ਜਾਂ ਉਸ ਦੇ ਮਰਨ ਪਿਛੋਂ ਗੋਇੰਦਵਾਲ ਸਾਹਿਬ ਦੇ ਵਾਸੀਆਂ ਨੇ ਉਸ ਦੇ ਨਾਂ ਤੇ ਇਹ ਮੰਦਰ ਬਣਵਾਇਆ ਸੀ?

੩) ਕੀ ਕੇਸੋ ਪੰਡਿਤ ਦਾ ਜਨਮ, ਮਾਤਾ ਪਿਤਾ ਤੇ ਪਰਵਾਰ ਬਾਰੇ ਕੋਈ ਸੂਚਨਾ ਲਿਖਤੀ ਰੂਪ ਵਿਚ ਤੁਹਾਡੇ ਪਾਸ ਹੈ?

੪) ਤੁਹਾਡੀ ਵੀਚਾਰ ਤੋਂ ਭੋਲੇ ਭਾਲੇ ਸਿਖਾਂ ਨੂੰ ਇਹ ਟਪਲਾ ਲਗ ਸਕਦਾ ਹੈ ਕਿ ਵਾਕਈ ਕੋਈ ਕੇਸ਼ੋ ਪੰਡਿਤ ਹੋਇਆ ਸੀ ਅਤੇ ਮਰੇ ਹੋਏ ਪ੍ਰਾਣੀ ਦੇ ਫੂਲ ਹਰਦੁਆਰ ਪਾਣ ਵਾਲੀ ਕਰਮ-ਕਾਂਡੀ ਕ੍ਰਿਆ ਪਰਵਾਨਿਤ ਹੈ।

ਇਸ ਦਾ ਉਤਰ ਚਿੱਠੀ ਨੰਬਰ ੨੦ ਮਿਤੀ ੧੯-੭-੯੪ ਰਾਹੀਂ ਇਉਂ ਮਿਲਿਆ--

ਇਸ ਤਰੁੱਟੀ ਦੀ ਜ਼ੁੰਮੇਵਾਰ ਕੇਵਲ ਮੈਂ ਹਾਂ। ਇਸ ਦਾ ਆਧਾਰ ਗੋਇੰਦਵਾਲ ਵਿਖੇ ਮੇਰੇ ਵਲੋਂ ਮੌਕੇ ਤੇ ਕੀਤਾ ਗਿਆ ਸਰਵੇਖਣ ਸੀ ਅਤੇ ਕੇਸੋ ਗੋਪਾਲ ਪੰਡਤ ਦੇ ਹਵਾਲੇ ਸੰਬੰਧੀ ਦਿਤੀ ਗਈ ਸੂਚਨਾ ''ਸ਼ਿਵਾਲੇ ਦੇ ਪ੍ਰਬੰਧਕਾਂ ਪਾਸੋਂ'' ਪ੍ਰਾਪਤ ਹੋਈ ਸੀ॥

''ਸਦੂ ਦੀ ਵਾਰ ਦੇ ਸੰਬਧ ਵਿਚ ਕੇਸ਼ੋ ਗੋਪਾਲ ਪੰਡਤ ਪ੍ਰਤੀ ਮੇਰਾ ਹਵਾਲਾ ਕੇਵਲ ਲਿਟਰਲ ਹੈ। ਇਹ ਭੁੱਲ ਮੇਰੇ ਕੋਲੋਂ ਹੀ ਹੋ ਗਈ ਹੈ ਅਤੇ ਮੈਂ ਆਪਣੇ ਵਲੋਂ ਕੋਈ ਹੋਰ ਗਲ ਨਹੀਂ ਲਿਖੀ। ਮੇਰਾ ਮੰਤਵ ਕਿਸੇ ਤਰ੍ਹਾਂ ਵੀ ਗੁਰੂ ਅਮਰਦਾਸ ਜੀ ਵਲੋਂ ਕਰਮ-ਕਾਂਡ ਕਰਨ ਦੀ ਆਗਿਆ ਦੇਣ ਨਾਲ ਨਹੀਂ। ਮੇਰੇ ਲੇਖ ਤੋਂ ਸਿੱਖ ਸੰਗਤਾਂ ਤੇ ਜਿਹੜਾ ਬੁਰਾ ਪ੍ਰਭਾਵ ਪਿਆ ਹੈ ਉਸ ਲਈ ਮੈਂ ਖਿਮਾ ਦੀ ਜਾਚਕ ਹਾਂ।''

ਇਹ ਚਿਠੀ ਪਾਠਕਾਂ ਦੀ ਜਾਣਕਾਰੀ ਲਈ ਦਿਤੀ ਹੈ ਤਾਂ ਜੋ ਕੋਈ ਕਰਮ-ਕਾਂਡੀ ਇਸ ਦੀ ਆੜ ਵਿਚ ਭੋਲੇ ਭਾਲੇ ਲੋਕਾਂ ਨੂੰ ਭਰਮਾਅ ਨਾ ਸਕੇ।

ਭਾ. ਸ. ਗੁਰਦਾਸ ਜੀ ਦੀ ਗਿਆਰ੍ਹਵੀਂ ਵਾਰ ਜਿਸ ਦਾ ਟੀਕਾ ਭਾ. ਸ. ਮਨੀ ਸਿੰਘ ਜੀ ਦੇ ਨਾਮ ਨਾਲ ਪ੍ਰਸਿਧ ਹੈ 'ਸਿਖਾਂ ਦੀ ਭਗਤ ਮਾਲਾ' ਉਸ ਵਿਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਿਖਾਂ ਦੀ ਸੂਚੀ ਵਿਚ 'ਕੇਸੋ ਗੋਪਾਲ' ਦੇ ਨਾਂ ਦਾ ਕੋਈ ਸੰਕੇਤ ਨਹੀਂ ਮਿਲਦਾ। ਭਾ. ਕਾਨ੍ਹ ਸਿੰਘ ਜੀ ਨੇ ਸਿਖੀ ਦੇ ਪਰਚਾਰ ਲਈ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ੨੨ ਮੰਜੀਆਂ ਅਥਵਾ ੨੨ ਮਹਾਨ ਕੇਂਦਰ ਥਾਪੇ ਸਨ। ਇਨ੍ਹਾਂ ੨੨ ਮੰਜੀਦਾਰਾਂ ਦੇ ਨਾਮ ਇਸ ਤਰ੍ਹਾਂ ਦਿਤੇ ਹਨ:--

(੧) ਅੱਲਾਯਾਰ (੨) ਸੱਚਨ ਸੱਚ (੩) ਸਾਧਾਰਣ (੪) ਸਾਵਣ ਮੱਲ (੫) ਸੁੱਖਣ (੬) ਹੰਦਾਲ (੭) ਕੇਦਾਰੀ (੮) ਖੇਡਾ (੯) ਗੰਗੂ ਸ਼ਾਹ (੧੦) ਦਰਬਾਰੀ (੧੧) ਪਾਰੋ (੧੨) ਫੇਰਾ (੧੩) ਬੂਆ (੧੪) ਬੇਣੀ (੧੫) ਮਹੇਸ਼ਾ (੧੬) ਮਾਈਦਾਸ (੧੭) ਮਾਣਕ ਚੰਦ (੧੮) ਮੁਰਾਰੀ (੧੯) ਰਾਜਾ ਰਾਮ (੨੦) ਰੰਗ ਸ਼ਾਹ (੨੧) ਰੰਗ ਦਾਸ (੨੨) ਲਾਲੋ।

ਸੋ ਜੇ ਕੋਈ ਕੇਸੋ ਗੁਪਾਲ ਪੰਡਿਤ ਪ੍ਰਸਿਧ ਸਿਖ ਹੁੰਦਾ ਜਾਂ ਹੁੰਦੇ ਤਾਂ ਉਨ੍ਹਾਂ ਦਾ ਵੀ ਜ਼ਿਕਰ ਇਤਿਹਾਸ ਵਿਚ ਕਿਤੇ ਨਾ ਕਿਤੇ ਤਾਂ ਆਉਂਦਾ। ਸੋ ਮਿਤਰ ਪ੍ਰਾਣੀ ਦੇ ਮਰਨ ਮਗਰੋਂ ਪੰਡਤਾਂ ਨੂੰ ਸਦਣ ਬੁਲਾਉਣ ਵਾਲੀ ਗਲ ਨਿਰਾ ਭੁਲੇਖਾ ਹੈ। ਇਥੇ ਤਾਂ ਪੰਡਿਤ ਦਾ ਭਾਵ ਸੂਝਵਾਨ ਸੰਗਤਾਂ ਤੋਂ ਹੈ।

'ਪੰਡਿਤ' ਪਦ ਬਹੁ-ਵਚਨੀ ਨਾਂਵ ਦਾ ਸੂਚਕ ਹੋਣ ਕਰਕੇ ਇਸ ਦੇ ਨਾਲ 'ਪੜਹਿ' ਕ੍ਰਿਆ ਭੀ ਬਹੁ-ਵਚਨੀ ਰੂਪ ਵਿਚ ਆਈ ਹੈ-ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥'

'ਪੁਰਾਣੁ' ਦਾ ਅੰਤਲਾ ਅਖਰ ਔਂਕੜ ਸਹਿਤ ਹੋਣ ਕਰਕੇ ਇਕ ਵਚਨ ਦਾ ਪ੍ਰਤੀਕ ਹੈ। ਜੇ ਮੁਕਤਾ ਹੁੰਦਾ ਤਾਂ (੧੮) ਪੁਰਾਣ ਅਰਥ ਬਣਨੇ ਸਨ। ਇਸ ਸੰਦਰਭ ਵਿਚ ਕਈ ਪ੍ਰਸ਼ਨ ਉਠਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਕਿਹੜੇ ਵਿਸ਼ੇਸ਼ ਪੁਰਾਣ ਪੜ੍ਹਨ ਦਾ ਆਦੇਸ਼ ਦੇ ਰਹੇ ਹਨ? (੨) ਕੀ ਗੁਰੂ ਨਾਨਕ ਪਾਤਿਸ਼ਾਹ ਸਮੇਂ ਅਜਿਹਾ ਕੋਈ ਪੁਰਾਣ ਸੀ ਜਿਸ ਦਾ ਪਾਠ ਪ੍ਰਾਣੀ ਦੇ ਸਰੀਰ ਛੱਡਣ ਮਗਰੋਂ ਕੀਤਾ ਜਾਂਦਾ ਸੀ, ਅਤੇ ਉਹ ਪੁਰਣੁ ਆਪੁ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਵਾਲੇ ਕਰ ਗਏ ਸਨ?

'ਸਵਈਏ ਮਹਲੇ ਪੰਜਵੇਂ ਕੇ' ਵਿਚ ਜ਼ਿਕਰ ਆਉਂਦਾ ਹੈ:-

**ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥**

**ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥** [ਪੰਨਾ ੧੪੦੯

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਕਿਹੜਾ ਗੰਗਾ ਦਾ ਜਲ ਸੀ ਜੋ ਅਜੈ ਤੇ ਅਟਲ ਸੀ, ਜਿਸ ਵਿਚ ਸਾਰੀ ਸੰਗਤ ਇਸ਼ਨਾਨ ਕਰਦੀ ਸੀ? ਉਥੇ ਕਿਹੜੇ ਪੁਰਾਣ ਤੇ ਵੇਦ ਵਾਚੇ ਜਾਂਦੇ ਸਨ ਜਿਨ੍ਹਾਂ ਨੂੰ ਬ੍ਰਹਮਾ ਆਪਣੇ ਮੁਖ ਤੋਂ ਉਚਾਰਦਾ ਸੀ?

ਜੇ ਇਥੇ ਅਸੀਂ ਬ੍ਰਹਮੇ ਦਾ ਜ਼ਿਕਰ ਅਲੰਕਾਰਕ ਰੂਪ ਵਿਚ ਕੀਤਾ ਮੰਨਦੇ ਹਾਂ ਤਾਂ ਉਸੇ ਤਰ੍ਹਾਂ ਪੁਰਾਣਾਂ ਦਾ ਜ਼ਿਕਰ ਵੀ ਅਲੰਕਾਰਕ ਰੂਪ ਵਿਚ ਕੀਤਾ ਗਿਆ ਹੀ ਮੰਨਣਾ ਪਵੇਗਾ। ਇਹ ਤਾਂ ਸਭ ਗੁਰੂ-ਮਹਿਮਾ ਦਾ ਵਰਣਨ ਹੈ।

ਹਾਂ, ਹਿੰਦੂਆਂ ਵਿਚ 'ਗਰੁੜ ਪੁਰਾਣ' ਦਾ ਪਾਠ ਕੀਤਾ ਜਾਂਦਾ ਹੈ। ਪਰ 'ਸਦੁ' ਬਾਣੀ ਵਿਚ ਤਾਂ ਕੇਵਲ 'ਪੁਰਾਣੁ' ਸ਼ਬਦ ਹੈ। ਸਮਗਰ ਗੁਰਬਾਣੀ ਵਿਚ 'ਪੁਰਾਣੁ' ਪਦ ਔਂਕੜ ਸਹਿਤ ਕੇਵਲ ਚਾਰ ਵਾਰੀ ਆਇਆ ਹੈ, ਬਾਕੀ ਸਭ 'ਪੁਰਾਣ' ਬਹੁ-ਵਚਨੀ ਰੂਪ ਵਿਚ ਹੀ ਵਰਤਿਆ ਗਿਆ ਹੈ। ਬਾਬਾ ਸੁੰਦਰ ਜੀ ਦੇ ਸ਼ਬਦਾਂ ਵਿਚ ਸ੍ਰੀ ਗੁਰੂ ਅਮਰਦਾਸ ਜੀ ਵਲੋਂ ਦਿੱਤਾ ਆਦੇਸ਼ ''ਹਰਿ ਹਰਿ ਕਥਾ, ਪੜਹਿ ਪੁਰਾਣੁ ਜੀਉ' ਤੋਂ ਇਕ ਗਲ ਨਿਖਰ ਕੇ ਆਉਂਦੀ ਹੈ ਕਿ ਉਸ ਸਮੇਂ ਹਿੰਦੂਆਂ ਵਿਚ ਗਰੜ 'ਪੁਰਾਣੁ' ਪੜ੍ਹਿਆ ਜਾਂਦਾ ਸੀ ਪਰ ਉਹ ਗੁਰਮਤਿ ਨਾਲ ਮੇਲ ਨਹੀਂ ਖਾਂਦਾ ਸੀ ਜਿਸ ਦੀ ਥਾਂ ਆਪ ਜੀ 'ਹਰਿ ਹਰਿ ਕਥਾ' ਪੜਹਿ ਪੁਰਾਣੁ ਜੀਓ'' ਭਾਵ ਹਰੀ ਦੀ ਉਸਤਤਿ ਤੇ ਨਾਮ ਜਪਣ, ਸੁਣਨ ਦਾ ਹੁਕਮ ਕੀਤਾ। ਸੋ ਇਸ ਤੱਥ ਦੀ ਪੁਸ਼ਟੀ ਦਾ ਨਿਰਣਾ ਅਗਲੀਆਂ ਪੰਕਤੀਆਂ ਤੋਂ ਹੋ ਜਾਂਦਾ ਹੈ:-

**ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ....**

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗਉੜੀ ਰਾਗ ਵਿਚ ਪੰਨਾ ੨੨੩ ਉਤੇ ਫੁਰਮਾਨ ਹੈ:-

**ਜਪ ਤਪ ਸੰਜਮ ਪਾਠ ਪੁਰਾਣੁ॥ ਕਹੁ ਨਾਨਕ ਅਪਰੰਪਰ ਮਾਨੁ ॥** [ਪੰਨਾ ੨੨੩

ਜੋ ਪਰੇ ਤੋਂ ਪਰੇ ਪਰਮੇਸ਼ਰ ਹੈ ਉਸ ਦੀ ਦਰਗਾਹ ਦਾ ਮਾਣ ਪ੍ਰਾਪਤ ਹੋਣਾ ਹੀ ਜਪ, ਤਪ, ਸੰਜਮ ਤੇ ਪਾਠ ਪੁਰਾਣ ਪੜ੍ਹਨਾ ਹੈ। ਇਸ ਪੰਕਤੀ ਵਿਚ ''ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ'' ਦੇ ਆਦੇਸ਼ ਤੋਂ ਭਾਵ ਹੈ ਕਿ ਪਰਮਾਤਮਾ ਜੋ ਪ੍ਰਿਥਵੀ ਦਾ ਪਾਲਕ ਹੈ ਉਸ ਦੀ ਸਿਫਤ ਕਰਨ ਵਾਲੇ

ਸੂਝਵਾਨ ਸਤਸੰਗੀਆਂ ਨੂੰ ਸਦਣਾ ਤਾਂ ਜੋ ਉਹ ਹਰੀ ਨਾਮ ਦੀ ਕਥਾ ਕਰਕੇ ਸਭ ਨੂੰ ਸੁਣਾਉਣ ਅਤੇ ਭਾਣੇ ਵਿਚ ਰਹਿਣ ਦੀ ਪ੍ਰੇਰਨਾ ਦੇਣਾ।

ਗੁਰੂ ਨਾਨਕ ਦੇਵ ਜੀ ਮਹਾਨ ਕ੍ਰਾਂਤੀਕਾਰੀ ਸਨ। ਆਪ ਜੀ ਨੇ ਬ੍ਰਾਹਮਣੀ ਸਮਾਜ ਦੇ ਫੋਕਟ ਕਰਮ ਕਾਂਡਾਂ ਦਾ ਖੰਡਨ ਕੀਤਾ ਹੈ। ਜਦੋਂ ਆਪ ਗਯਾ ਤੀਰਥ ਉਤੇ ਗਏ ਤਾਂ ''ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ'' ਸ਼ਬਦ ਉਚਾਰਨ ਕੀਤਾ ਜਿਸ ਵਿਚ ਅੰਕਿਤ ਹੈ:–

**ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ ॥**

**ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥** [ਪੰਨਾ ੩੫੮

ਇਸ ਸ਼ਬਦ ਦੀ ਵਿਆਖਿਆ ਲਈ ਵੇਖੋ ਪੋਥੀ ਪੰਜਵੀਂ ਪੰਨਾ ੮੫।

**(ੲ) ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ, ਬੇਬਾਣੁ ਹਰਿ ਰੰਗੁ ਗੁਰ ਭਾਵਏ ॥**

**ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥**

'ਬੇਬਾਣੁ ਹਰਿ ਰੰਗੁ ਗੁਰ ਭਾਵਏ' ਦਾ ਅਰਥ ਪੁਰਾਤਨ ਪ੍ਰਯਾਇ ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ ਸਾਧੂ ਵਿਚ ਇਉਂ ਅੰਕਿਤ ਹਨ:–

(੧) ਗੁਰ ਕਹਿਆ ਬੇਬਾਣ ਸਾਨੂੰ ਹਰਿ : ਹਰੇ ਰੰਗ ਦਾ ਭਾਵਏ ਹੈ।

(੨) ਫ਼ਰੀਦਕੋਟੀ ਵਿਦਵਾਨਾਂ ਨੇ ਇਉਂ ਅਰਥ ਕੀਤੇ ਹਨ:–

ਔ ਹਮ ਕੋ ਬਿਬਾਨ ਭੀ ਹਰੀ ਕੀ ਪ੍ਰੀਤੀ ਵਾ ਹਰੇ ਰੰਗ ਕਾ ਹੀ ਭਾਵਤਾ ਹੈ।

**ਨਿਰਣੈ:** ਇਉਂ ਜਾਪਦਾ ਹੈ ਕਿ ਪੁਰਾਤਨ ਵਿਦਵਾਨਾਂ ਨੇ ਹਿੰਦੂ ਰੀਤੀਆਂ ਅਨੁਸਾਰ ਬੇਬਾਣ ਸਜਾਵਟ ਵਾਲੇ ਪਖ ਨੂੰ ਸਾਹਮਣੇ ਰਖਦੇ ਹੋਏ 'ਹਰਿ ਰੰਗੁ' ਦੇ ਅਰਥ 'ਹਰਾ ਰੰਗ' ਕਰ ਦਿਤੇ ਹਨ ਜੋ ਗੁਰਮਤਿ ਪ੍ਰਤਿਕੂਲ ਹਨ। ਗੁਰਬਾਣੀ ਵਿਚ 'ਹਰਿ ਰੰਗੁ' ਤੋਂ ਭਾਵ ਹਰੀ ਦਾ ਰੰਗ, ਪਿਆਰ-ਪ੍ਰੇਮ ਹੈ:--

**੧) ਰੰਗਿ ਰਤੜੇ ਮਨ ਕਰਹਲੇ, ਹਰਿ ਰੰਗੁ ਸਦਾ ਸਮਾਲਿ ॥** [ਪੰਨਾ ੨੩੫

**੨) ਹਰਿ ਰੰਗੁ ਲਹੈ ਨ ਉਤਰੈ ਕਬਹੂ, ਹਰਿ ਹਰਿ ਜਾਇ ਮਿਲੈ ਹਰਿ ਪ੍ਰੀਤਿ॥**[ਪੰਨਾ ੧੨੯੬

ਇਥੇ 'ਹਰੇ ਰੰਗ' ਦੀ ਕੋਈ ਕਹਾਣੀ ਨਹੀਂ। ਅਸਲ ਵਿਚ ਵੇਦਾਂਤ ਤੇ ਬ੍ਰਾਹਮਣਵਾਦ ਦੇ ਸ਼ਿੰਕਜੇ ਵਿਚ ਜਕੜੇ ਹੋਏ ਲੋਕ ਇਹੋ ਜਿਹੇ ਮਨੋ-ਕਲਪਿਤ ਅਰਥ ਕਰਦੇ ਰਹੇ। ਜਿਥੇ ਹਰੀ ਦੀ ਕਥਾ ਹਰੀ ਦਾ ਨਾਮ ਸੁਣਨਾ ਆ ਗਿਆ ਉਥੇ ਸਭ ਮਰਯਾਦਾ ਸਪੰਨ ਹੋ ਗਈ। ਉਥੇ ਤਾਂ ਕਾਲ ਦੀ ਵੀ ਦਾਲ ਨਹੀਂ ਗਲਦੀ। ਗੁਰਵਾਕ ਹਨ:–

**ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ,**
**ਮਾਨਹਿ ਸੇ ਜਿਣਿ ਜਾਹਿ ਜੀਉ ॥**
**ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ,**
**ਜੇ ਜੁਗ ਕੇਤੇ ਜਾਹਿ ਜੀਉ ॥**
**ਜੇ ਜੁਗ ਕੇਤੇ ਜਾਹਿ ਸੁਆਮੀ, ਤਿਨ ਫਲ ਤੋਟਿ ਨ ਆਵੈ ॥**
**ਤਿਨ ਜਰਾ ਨ ਮਰਣਾ ਨਰਕਿ ਨ ਪਰਣਾ, ਜੋ ਹਰਿ ਨਾਮੁ ਧਿਆਵੈ ॥**

**ਹਰਿ ਹਰਿ ਕਰਹਿ ਸਿ ਸੂਕਹਿ ਨਾਹੀ, ਨਾਨਕ ਪੀੜ ਨ ਖਾਹਿ ਜੀਉ ॥**
**ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ,**
**ਮਾਨਹਿ ਸੇ ਜਿਣਿ ਜਾਹਿ ਜੀਉ ॥** [ਪੰਨਾ ੪੩੮

ਜਿਥੋਂ ਤਕ ਦੂਜੀ ਪੰਕਤੀ ਵਿਚ 'ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ' ਦਾ ਸੰਬੰਧ ਹੈ ਇਸ ਦੇ ਅਰਥ ਭਾਵੇਂ ਸਪਸ਼ਟ ਹਨ ਪਰ ਗੁਰਮਤਿ ਤੋਂ ਪਛੜੇ ਹੋਏ ਕਰਮਕ ਾਡ ਦੇ ਪ੍ਰੀਤਵਾਨ ਸਿਖ 'ਹਰਿ ਸਰਿ' ਦੇ ਅਰਥ ਹਰਿ ਦੁਆਰ, ਗੰਗਾ ਹੀ ਸਮਝਦੇ ਰਹੇ। ਪੁਰਾਤਨ ਟੀਕਾਕਾਰਾਂ ਨੇ ਹਿੰਦੂ ਸਮਾਜ ਦੇ ਪ੍ਰਭਾਵ ਅਧੀਨ ਗਲਤ ਅਰਥ ਕੀਤੇ ਹਨ। ਮਿਰਤਕ ਪ੍ਰਾਣੀ ਦੇ ਫੂਲ ਹਰਿਦੁਆਰ ਲਿਜਾ ਕੇ ਪਾਣ ਵਾਲੇ ਪ੍ਰੇਮੀ 'ਫੁਲ ਹਰਿ ਸਰਿ ਪਾਵਏ' ਪੰਕਤੀ ਦੀ ਟੇਕ ਲੈਂਦੇ ਰਹੇ, ਜੋ ਕਿ ਠੀਕ ਨਹੀਂ ਹੈ। 'ਬੇਬਾਣੁ, ਹਰਿ ਰੰਗੁ ਗੁਰ ਭਾਵਏ' ਦੇ ਪ੍ਰਚਲਤ ਅਰਥ ਹਨ ਕਿ ਗੁਰੂ ਨੂੰ ਹਰੀ ਦਾ ਪ੍ਰੇਮ ਰੂਪੀ ਬੇਬਾਣੁ (ਅਰਥੀ) ਚੰਗਾ ਲਗਦਾ ਹੈ। ਬੇਬਾਣ ਨੂੰ ਸਜਾਉਣ ਦੀ ਲੋੜ ਨਹੀਂ, ਨਿਰਬਾਣ ਕੀਰਤਨ ਕਰਨਾ ਹੀ ਸਭ ਤੋਂ ਸ੍ਰੇਸ਼ਟ ਹੈ।

ਉਪ੍ਰੋਕਤ ਪੰਕਤੀ ਦੇ ਵਖ ਵਖ ਪ੍ਰਚਲਤ ਅਰਥ ਇਉਂ ਉਪਲਬਧ ਹਨ:—

੧. ਦੀਵਾ ਕਰਿ ਓਤੇ ਹਰਿ ਸਰਿ ਯ ਗੰਗਾ ਮੈ [ਪ੍ਰਿਯਾਇ ਸੰਤ ਸੁਤੇ ਪ੍ਰਕਾਸ਼

੨. ਪਿੰਡ ਪਤਲ ਕਿਰਿਆ ਔ ਦੀਵਾ ਤਥਾ ਫੂਲ ਏਹ ਹਰ ਸਰੀ ਗੰਗਾ ਜੀ ਮੈਂ ਪਾਵਣੇ। [ਫ. ਸ.

੩. ਪਤਿਆਂ ਦੇ ਬਣੇ ਹੋਏ ਡੂਨੇ ਜਿਨ੍ਹਾਂ ਉਤੇ ਪਿੰਡ ਰਖੀਦੇ ਹਨ। ਪਿੰਡ, ਪਤਲਿ, ਕਿਰਿਆ, ਦੀਵਾ ਫੁੱਲ ਇਨ੍ਹਾਂ ਸਭਨਾਂ ਦੀ ਥਾਂ ਹਰੀ-ਸਰ (ਸਤ ਸੰਗ) ਵਿਚ ਜੁੜਨਾ ਹੋਵੇ। ਦੇਖੋ ਪੰਨਾ ੧੨੮

**ਹਰਿ ਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ॥**
**ਇਸਨਾਨੁ ਕਰਹਿ ਸਦਾ ਦਿਨੁ ਰਾਤੀ, ਹਉਮੈ ਮੈਲੁ ਚੁਕਾਵਣਿਆ॥੪॥**

ਉਸ ਦੇ ਸੰਤ ਗੁਰਮੁਖਿ ਰੂਪੀ ਹੰਸ ਹੋ ਕੇ ਉਸ ਨਿਰਮਲ ਸਾਗਰ ਦੇ ਕੰਢੇ ਨਾਮ ਰੂਪੀ ਮੋਤੀ ਚੁਗਦੇ ਹਨ। [ਸ਼ਬਦਾਰਥ

੪. ਪਿੰਡ ਪਤਲ ਕਿਰਿਆ ਦੀਵਾ ਦਾ ਗੰਗਾ ਫੂਲ ਆਦਿਕ ਦਾ ਪਾਉਨਾ ਪਖੰਡ ਨਹੀਂ ਕਰਨਾ ਅਰ ਉਨ੍ਹਾਂ ਦੀ ਬਜਾਏ ਕੇਵਲ ਹਰੀ ਦੀ ਸ਼ਰਨ ਪੈਣਾ ਹੀ ਠੀਕ ਹੈ। [ਗਿ. ਸੂਰਜ ਸਿੰਘ

੫. ਪਿੰਡ ਭਰਾਣੇ ਪਤਲਾ ਦੇਣੀਆਂ, ਕ੍ਰਿਆ ਕਰਮ ਕਰਨਾ, ਦੀਵਾ ਜਗਾਣਾ, ਫੂਲ ਚੁਣਨੇ ਇਹ ਸਾਰੇ ਕਰਮ ਹਰੀ ਨਾਮ ਦੇ ਸਰਿ ਸਦਰਸ ਪਾ ਦਿਉਗੇ ਕਿੰਤੂ ਨਹੀਂ। ਕਿਉਂਕਿ 'ਨਾਮ ਤੁਲਿ ਕਛੁ ਅਵਰ ਨਾ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥' [ਸੰ. ਸ.

੬. ਗੁਰੂ (ਤਾਂ) ਪਿੰਡ ਪਤਲਿ, ਕਿਰਿਆ, ਦੀਵਾ ਅਤੇ ਫੂਲ ਇਹਨਾਂ ਸਭਨਾਂ ਨੂੰ ਸਤਸੰਗ ਤੋਂ ਸਦਕੇ ਕਰਦਾ ਹੈ। [ਦਰਪਣ

**ਨਿਰਣੈ:** ਆਮ ਤੌਰ ਤੇ ਪਾਠੀ ਇਸ ਪੰਕਤੀ ਦਾ ਬਿਸਰਾਮ 'ਦੀਵਾ' ਪਦ ਮਗਰੋਂ ਦਿੰਦੇ ਹਨ ਤੇ 'ਫੁਲ ਹਰਿ ਸਰਿ ਪਾਵਏ' ਪੜ੍ਹਦੇ ਹਨ। ਭਾਵੇਂ ਪਾਠ ਦੀ ਚਾਲ ਅਨੁਸਾਰ ਇਥੇ ਬਿਸਰਾਮ ਠੀਕ ਲਗਦਾ ਹੈ ਪਰ ਅਰਥ ਦੀ ਸਪਸ਼ਟਤਾ 'ਫੁਲ' ਪਦ ਮਗਰੋਂ ਬਿਸਰਾਮ ਦੇਣ ਨਾਲ ਹੀ ਹੁੰਦੀ ਹੈ। 'ਫੁਲ ਹਰਿ ਸਰਿ ਪਾਵਏ' ਪੜ੍ਹਨ ਤੋਂ

ਸਾਧਾਰਨ ਸਰੋਤੇ ਇਹੋ ਹੀ ਸਮਝਦੇ ਹਨ ਕਿ ਫੂਲ ਹਰਿ ਸਰਿ (ਹਰਿਦੁਆਰ ਗੰਗਾ) ਵਿਚ ਪਾਉਣੇ ਚਾਹੀਦੇ ਹਨ। ਇਸ ਭੁਲੇਖੇ ਨੂੰ ਦੂਰ ਕਰਨ ਲਈ ਪਾਠ ਬਿਸਰਾਮ 'ਫੂਲ' ਤੋਂ ਬਾਅਦ ਦੇਣਾ ਹੀ ਗੁਣਕਾਰੀ ਹੈ। ਦੂਜਾ ਭੁਲੇਖਾ ਅਰਥਕਾਰਾਂ ਨੇ 'ਪਾਵਏ' ਪਦ ਦੇ ਅਰਥ ਕਰਕੇ ਪਾਇਆ ਹੈ ''ਫੂਲ ਹਰਸਰੀ ਗੰਗਾ ਜੀ ਮੈ ਪਾਵਣੇ''। ਇਥੇ ਸੁੰਦਰ ਜੀ ਗੁਰੂ ਅਮਰਦਾਸ ਜੀ ਵਲੋਂ ਆਦੇਸ਼ ਨਹੀਂ ਦੇ ਰਹੇ, ਜੇ ਆਦੇਸ਼ ਦਿੰਦੇ ਤਾਂ 'ਪਾਵਏ' ਦੀ ਥਾਂ ਪਾਠ 'ਪਾਵਹੋ' ਹੁੰਦਾ। ਅਸਲ ਵਿਚ ਗੁਰੂ ਜੀ ਨੂੰ ਜੋ ਕੁਝ ਚੰਗਾ ਲਗਦਾ ਸੀ, ਉਸ ਬਾਰੇ ਸੁੰਦਰ ਜੀ ਨਾਲ ਵਾਰਤਾਲਾਪ ਕੀਤੀ। ਆਮ ਹਿੰਦੂ ਸਮਾਜ ਪਿੰਡ ਭਰਾਉਣੇ, ਪਤਲਾਂ ਦੇ ਡੂਨੇ (ਚਾਵਲ ਖੀਰ ਆਦਿ) ਵੰਡਣੇ, ਮਰਨ ਵਾਲੇ ਪ੍ਰਾਣੀ ਮਗਰੋਂ ਦੀਵਾ ਜਗਾਉਣਾ ਅਤੇ ਫੂਲ ਗੰਗਾ ਜੀ ਪਾਉਣ ਅਤੇ ਗਰੜ ਪੁਰਾਣ ਵਿਚ ਦਸੀ ਹੋਰ ਕਿਰਿਆ ਕਰਦੇ ਸਨ। ਗੁਰੂ ਜੀ ਨੂੰ ਇਹ ਫੋਕਟ ਕਰਮ ਚੰਗੇ ਨਹੀਂ ਸਨ ਲਗਦੇ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਹੀ ਇਨ੍ਹਾਂ ਕਰਮਾਂ ਦਾ ਖੰਡਨ ਕਰ ਗਏ ਸਨ ''ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥'' (ਪੰਨਾ ੩੫੮) ਇਸ ਲਈ ਆਪ ਜੀ ਵੀ ਨਿਰੋਲ ਸਤਿਸੰਗਤ ਵਿਚ ਪਰਮੇਸ਼ਰ ਦੀ ਸਿਫਤ ਸਲਾਹ, ਨਾਮ ਨਾਲ ਜੁੜਨਾ ਪਸੰਦ ਕਰਦੇ ਸਨ। ਸੋ ਜਿਵੇਂ 'ਹਰਿ ਰੰਗੁ ਗੁਰ ਭਾਵਏ' ਦੇ ਅਰਥ ਹਨ ਤਿਵੇਂ 'ਹਰਿ ਸਰਿ ਪਾਵਏ' ਦੇ ਅਰਥ ਗੁਰੂ ਸਾਹਿਬ ਦੀ ਨਿਜੀ ਕਿਰਿਆ ਨਾਲ ਸੰਬੰਧਤ ਹਨ, ਹੁਕਮੀ ਕਿਰਿਆ ਦੇ ਸੂਚਕ ਨਹੀਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ 'ਹਰਿ ਸਰਿ' ਦੀ ਵਰਤੋਂ ਕੇਵਲ ਹੇਠ ਲਿਖੀਆਂ ਪੰਕਤੀਆਂ ਵਿਚ ਕੀਤੀ ਹੋਈ ਮਿਲਦੀ ਹੈ:—

**੧. ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥**
**ਅਹਿਨਿਸਿ ਪ੍ਰੀਤਿ ਸਬਦਿ ਸਾਚੈ, ਹਰਿ ਸਰਿ ਵਾਸਾ ਪਾਵਣਿਆ॥** [ਪੰਨਾ ੧੨੮

**੨. ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ,**
**ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ॥** [ਪੰ. ਪ੩੯

**੩. ਜਿਨਿ ਹਰਿ ਰਸ ਚਾਖਿਆ ਸਬਦਿ ਸੁਭਾਖਿਆ, ਹਰਿ ਸਰਿ ਰਹੀ ਭਰਪੂਰੇ ॥** [ਪੰਨਾ ੫੬੯

**੪. ਸੰਗਤਿ ਸੰਤ ਮਿਲਾਏ ॥ ਹਰਿ ਸਰਿ ਨਿਰਮਲਿ ਨਾਏ ॥** [ਪੰਨਾ ੭੭੪

**੫. ਦੁਰਮਤਿ ਮੈਲੁ ਗਈ ਸਭ ਨੀਕਰਿ, ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ਹੇ॥** [ਪੰਨਾ੯੮੪

**੬. ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥** [ਪੰਨਾ ੧੨੮੬

'ਹਰਿਦੁਆਰ' ਨੂੰ ਕਿਸੇ ਨੇ 'ਹਰਿ ਸਰਿ' ਨਹੀਂ ਲਿਖਿਆ ਤੇ ਨਾ ਹੀ ਇਹ ਕੋਈ ਆਖਦਾ ਹੈ ਕਿ ਉਹ ਆਪਣੇ ਪਿਤਰਾਂ ਦੇ ਫੂਲ 'ਹਰਿ ਸਰ' ਪਾਉਣ ਚਲਿਆ ਹੈ। ਕਿਸੇ ਕੋਸ਼* ਵਚੋਂ ਵੀ 'ਹਰਿ ਸਰਿ' ਦੇ ਅਰਥ 'ਹਰਿ -

---

*ਪੰਜਾਬੀ ਵਿਸ਼ਵ ਕੋਸ਼ (ਭਾਸ਼ਾ ਵਿਭਾਗ ਪਟਿਆਲਾ) ਵਿਚ ਹਰਿਦੁਆਰ ਬਾਰੇ ਲਿਖਿਆ ਹੈ ਕਿ ਭਾਰਤੀ ਹਿੰਦੂ ਲੋਕ ਮਿਰਤਕਾਂ ਦੇ ਫੂਲ ਪਾਉਣ ਲਈ ਇਥੇ ਆਉਂਦੇ ਹਨ। ਕੁਸ਼ਾ ਘਾਟ ਤੇ ਪਿੰਡ ਪੱਤਲ ਕਰਾਉਣ ਤੋਂ ਬਾਅਦ ੫ ਕਿ.ਮਿ. ਦੂਰ ਕਨਖਲ ਤੇ ਫੁੱਲ ਤਾਰਦੇ ਹਨ। ਗੰਗਾ ਨਹਿਰ ਦਰਿਆ ਗੰਗਾ ਨਹਿਰ ਦਰਿਆ ਗੰਗਾ ਵਿਚੋਂ ਹਰਿਦੁਆਰ ਦੇ ਸਥਾਨ ਤੋਂ ਨਿਕਲਦੀ ਹੈ।

ਦੁਆਰ' ਹੋਣ ਦੀ ਪੁਸ਼ਟੀ ਨਹੀਂ ਹੁੰਦੀ। ਪਤਾ ਨਹੀਂ ਫਰੀਦਕੋਟੀ ਵਿਦਵਾਨਾਂ ਤੇ ਪ੍ਰਯਾਇ ਲਿਖਣ ਵਾਲਿਆਂ ਨੇ 'ਹਰਿ ਸਰਿ' ਦੇ ਮਲਘੜਤ ਅਰਥ 'ਗੰਗਾ' ਕਿਥੋਂ ਕਢ ਲਏ ਹਨ?।

'ਹਰਿ ਦੁਆਰ' ਦੇ ਨਾਂ ਤੋਂ ਭਾਰਤ ਦਾ ਬੱਚ ਬੱਚਾ ਜਾਣੂੰ ਹੈ ਪਰ ਕਦੇ ਕਿਸੇ ਹਿੰਦੂ ਦੇ ਮੂੰਹ ਤੋਂ ਵੀ 'ਹਰਿ ਦੁਆਰ' ਦਾ ਨਾਂ 'ਹਰਿ ਸਰੁ' ਕਿਸੇ ਨਹੀਂ ਸੁਣਿਆ ਹੋਵੇਗਾ। ਗੁਰਬਾਣੀ ਵਿਚ 'ਹਰਿ ਸਰੁ' ਤੇ 'ਹਰਿ ਸਰਿ' ਦੋਵੇਂ ਸਰੂਪ ਹੀ ਅੰਕਿਤ ਹਨ ਪਰ ਸੰਬੰਧਤ ਪੰਕਤੀ ਵਿਚ 'ਹਰਿ ਸਰਿ' ਦੀ ਵਰਤੋਂ ਕੀਤੀ ਹੋਈ ਹੈ। ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਸਿਹਾਰੀ ਕਾਰਕੀ ਅਰਥ ਦਿੰਦੀ ਹੈ ਤੇ ਔਂਕੜ ਇਕ ਨਾਂਵ ਪੁਲਿੰਗ ਦਾ ਸੂਚਕ ਹੈ। ਇਸ ਪਖੋਂ ਸ਼ਬਦਾਰਥੀ ਵਿਦਵਾਨਾਂ ਨੇ ਜੋ ਪਰਮਾਣ ਦਿਤਾ ਹੈ ਉਹ ਠੀਕ ਨਹੀਂ ਹੈ, ਅਰਥ ਭਾਵੇਂ ਠੀਕ ਹਨ।

ਵੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਥ ਲਿਖਤ ਸਰੂਪਾਂ ਵਿਚ 'ਹਰਿ ਸਰਿ' ਤੇ 'ਹਰਿ ਸਰੁ' ਦੋਵੇਂ ਸਰੂਪ ਹੀ ਮਿਲਦੇ ਹਨ। ਜੇ ਔਂਕੜ ਵਾਲਾ ਸਰੂਪ ਅਪਨਾਇਆ ਜਾਵੇ ਤਾਂ ਲਗਮਾਤਰੀ ਨੇਮਾਂ ਅਨੁਸਾਰ ਅਰਥਾਂ ਲਈ ਵਧੇਰੇ ਸਹੀ ਫਬਦਾ ਹੈ।

'ਹਰਿ ਰੰਗੁ ਗੁਰ ਭਾਵਏ' ਅਤੇ 'ਹਰਿ ਸਰਿ ਪਾਵਏ' ਇਹਨਾਂ ਦੋਹਾਂ ਪੰਕਤੀਆਂ ਦੀ ਸ਼ਬਦਾਵਲੀ ਸਮਾਨਾਰਥਕ ਹੈ। (ਗੁਰੂ) ਹਰੀ ਦੇ ਸਰੋਵਰ (ਸਤ ਸੰਗਤ) ਵਿਚ ਪ੍ਰੇਮ ਕਰਦਾ ਹੈ ਜਾਂ ਗੁਰੂ ਨੂੰ ਹਰੀ ਦਾ ਪ੍ਰੇਮ ਚੰਗਾ ਲਗਦਾ ਹੈ ਇਹ ਅਰਥ ਗੁਰਬਾਣੀ ਦੇ ਪ੍ਰਮਾਣਾਂ ਤੇ ਆਧਾਰਤ ਹਨ ਜਿਨ੍ਹਾਂ ਨੂੰ ਕੋਈ ਵਿਅਕਤੀ ਅਟਕਲ-ਪਚੂ ਦਲੀਲਾਂ ਨਾਲ ਰੱਦ ਨਹੀਂ ਕਰ ਸਕਦਾ।

'ਦਰਪਣ' ਦੇ ਕਰਤਾ ਦੀ ਅਰਥਾਵਲੀ ਜੋ ਪਿਛੇ ਦਿਤੀ ਹੈ ਆਮ ਪਾਠਕਾਂ ਦੀ ਸਮਝ ਤੋਂ ਬਾਹਰ ਹੈ ਕਿਉਂਕਿ ਸਤ ਸੰਗਤ ਤੋਂ ਬਿਨਾ ਕਿਸੇ ਬਹੁ-ਮੁਲੀ ਵਸਤੂ ਦਾ ਸਦਕੇ ਕਰਨਾ ਤਾਂ ਠੀਕ ਹੈ ਪਰ ਕੀ ਮਿਰਤਕ ਦੇ ਫੁਲਾਂ ਨੂੰ ਸਤਿ ਸੰਗਤ ਤੋਂ ਸਦਕੇ ਕਰਨਾ ਜਾਂ ਵਾਰਨਾ ਗੁਰਮਤਿ ਆਸ਼ੇ ਦੇ ਪ੍ਰਤਿਕੂਲ ਨਹੀਂ ਹੋਵੇਗਾ?।

ਗੁਰੂ ਪਾਤਿਸ਼ਾਹ ਦਾ ਆਸ਼ਾ ਸਪਸ਼ਟ ਹੈ ਜਿਵੇਂ 'ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ' ਆਖ ਕੇ 'ਗਰੁੜ ਪੁਰਾਣ' ਦਾ ਵਿਰੋਧ ਕੀਤਾ ਹੈ, ਤਿਵੇਂ ਪਿੰਡ, ਪਤਲ ਕਿਰਿਆ ਦੀਵਾ ਫੁਲ, ਜੋ ਹਿੰਦੂ ਹਰਿਦੁਆਰ ਪਾਉਂਦੇ ਹਨ, ਉਸ ਤੋਂ ਹਟਾ ਕੇ ਸਤਿ ਸੰਗਤ ਨਾਲ ਜੋੜਿਆ ਹੈ।

ਸਿਧਾਂਤਕ ਤੌਰ ਤੇ ਸਤਿਗੁਰਾਂ ਨੇ ਕਰਮ ਕਾਂਡਾਂ ਦਾ ਖੰਡਨ ਕੀਤਾ ਹੈ ਪਰ ਸਿਖਾਂ ਨੇ ਹਰਿਦੁਆਰ ਦੀ ਥਾਂ 'ਕੀਰਤਪੁਰ' ਨੂੰ ਹਰਿ ਸਰਿ' ਬਣਾ ਲਿਆ ਹੈ। ਕੁਝ ਪਿਤਰਾਂ ਦੇ ਪੂਜਕ ਸਿਖ ਜੋ ਇਹ ਮਨੌਤ ਬਣਾਈ ਬੈਠੇ ਹਨ ਕਿ ਉਨ੍ਹਾਂ ਦੇ ਪਿਓ ਦਾਦੇ ਦੇ ਫੁਲ ਹਰਿਦੁਆਰ ਪਾਏ ਗਏ ਸਨ ਇਸ ਲਈ ਹੁਣ ਵੀ ਉਥੇ ਹੀ ਪਾਣੇ ਹਨ ਨੂੰ ਛਡ ਕੇ ਬਾਕੀ ਸਾਰੇ ਸਿਖ ਮਿਰਤਕ ਪ੍ਰਾਣੀਆਂ ਦੇ ਫੁਲ ਕੀਰਤਪੁਰ ਸਾਹਿਬ ਵਿਖੇ ਹੀ ਜਲ ਪਰਵਾਹ ਕਰਦੇ ਹਨ। ਇਕ ਪਾਸੇ ਤਾਂ 'ਸਿਖ ਰਹਿਤ ਮਰਯਾਦਾ' ਹੈ, ਦੂਜੇ ਪਾਸੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਫਤੇ ਸਿੰਘ ਦੇ ਫੁਲ ਕੀਰਤਪੁਰ ਸਾਹਿਬ ਪਾਂਏ ਗਏ। ਹੋਰ ਕਈ ਆਗੂਆਂ ਤੇ ਸੰਤਾਂ ਦੇ ਫੁਲ ਹਜ਼ਾਰਾਂ ਸੰਗਤਾਂ ਨੂੰ ਨਾਲ ਲੈ ਕੇ ਕੀਰਤਪੁਰ ਸਾਹਿਬ ਜਲ ਪਰਵਾਹ ਕੀਤੇ ਗਏ। ਕੀ ਇਹ 'ਸਿਖ ਰਹਿਤ ਮਰਯਾਦਾ' ਦੀ ਉਲੰਘਣਾ ਨਹੀਂ? 'ਪੰਥ ਪ੍ਰਕਾਸ਼' ਵਿਚ ਸਪਸ਼ਟ ਸ਼ਬਦਾਂ ਵਿਚ ਸਿਖਾਂ ਦੀ ਰਹਿਣੀ ਦਾ ਜ਼ਿਕਰ ਕਰਕੇ ਇਹ ਮੁਹਰ ਲਾ ਦਿਤੀ ਹੈ ਕਿ ਸਿਖ ਅਜਿਹੇ ਕਰਮ ਕਾਂਡਾਂ ਤੋਂ ਸੁਤੰਤਰ ਹਨ:—

**ਕਿਰਿਆ ਕਰਮ ਕਰਾਵਤ ਨਾਹਿ ॥ ਹਡੀ ਪਾਇ ਨਾ ਗੰਗਾ ਮਾਹਿ ॥**

# ਸਾਰੰਸ਼ ਅਤੇ ਸਿਧਾਂਤ

ਇਤਿਹਾਸਕਾਰ ਲਿਖਦੇ ਹਨ ਕਿ "ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਸਮਾਧੀ ਲਾ ਕੇ ਅੰਦਰ ਬੈਠੇ ਸਨ, ਤਾਂ ਬੀਬੀ ਭਾਨੀ ਜੀ ਗੁਰੂ ਜੀ ਪਾਸ ਆਏ, ਮਥਾ ਟੇਕਿਆ ਤਾਂ ਗੁਰੂ ਜੀ ਨੇ ਕਿਹਾ ਕਿ ਗੁਰੂ ਰਾਮਦਾਸ ਜੀ ਦੀ ਉਮਰ ਬੀਤ ਚੁਕੀ ਹੈ। ਬੀਬੀ ਭਾਨੀ ਜੀ ਦਾ ਪਿਤਾ ਗੁਰੂ ਤੇ ਭਰੋਸਾ ਸੀ, ਕਹਿਣ ਲਗੀ ਕਿ ਮੈਂ ਪਤੀ ਦੇ ਨਾਲ ਸਤੀ ਹੋਵਾਂਗੀ। ਤਾਂ ਗੁਰੂ ਜੀ ਨੇ ਕਿਹਾ ਮੜੀਆਂ ਵਿਚ ਜਲਣ ਕਰਕੇ ਸਤੀ ਨਹੀਂ ਹੋਈਦਾ, ਸੀਲ ਸਤੋਖ ਰਖਣਾ ਚਾਹੀਦਾ ਹੈ। ਗੁਰੂ ਅਮਰਦਾਸ ਜੀ ਨੇ ਬੀਬੀ ਭਾਨੀ ਜੀ ਨੂੰ ਉਦਾਸ ਵੇਖ ਕੇ ਅਤੇ ਗੁਰੂ ਰਾਮਦਾਸ ਜੀ ਦੀ ਸੇਵਾ ਤੋਂ ਪਹਿਲਾਂ ਹੀ ਬਹੁਤ ਪ੍ਰਸੰਨ ਸਨ, ਸਭ ਤਰ੍ਹਾਂ ਯੋਗ ਸਮਝਦੇ ਹੋਏ ਬੁਲਾਇਆ ਅਤੇ ਆਪਣੀ ਉਮਰ ੬ ਬਰਸ ੧੧ ਮਹੀਨੇ ਅਠਾਰਾਂ ਦਿਨ, ਜੋ ਬਾਕੀ ਰਹਿੰਦੀ ਸੀ, ਗੁਰੂ ਰਾਮਦਾਸ ਜੀ ਨੂੰ ਬਖਸ਼ੀ ਅਤੇ ਗੁਰਿਆਈ ਦਾ ਤਿਲਕ ਦੇ ਕੇ ਆਪ ਜੋਤੀ ਜੋਤਿ ਸਮਾ ਗਏ।

ਇਸ ਵਿਚ ਸ਼ੱਕ ਨਹੀਂ ਕਿ ਸਤਿਗੁਰੂ ਅਮਰਦਾਸ ਸਰਬ ਕਲਾ ਸਮਰਥ ਸਨ। ਉਪ੍ਰੋਕਤ ਸਾਖੀ ਨੂੰ ਸਤਿਗੁਰਾਂ ਦਾ ਕੌਤਕ ਸਮਝ ਕੇ ਮੰਨਣਾ ਹੋਰ ਗਲ ਹੈ ਪਰ ਗੁਰਬਾਣੀ ਵਿਚ ਇਹੋ ਜਿਹੇ ਵਰ ਦਾਨ ਦੇਣ ਦਾ ਕਿਤੇ ਸੰਕੇਤ ਨਹੀਂ ਮਿਲਦਾ। ਫਿਰ 'ਸਦੁ' ਬਾਣੀ ਦੇ ਕਰਤਾ ਬਾਬਾ ਸੁੰਦਰ ਜੀ ਜੋ ਉਸ ਸਮੇਂ ਮੌਜੂਦ ਸਨ, ਨੇ ਉਪ੍ਰੋਕਤ ਘਟਨਾ ਦਾ ਕੋਈ ਜ਼ਿਕਰ ਨਹੀਂ ਕੀਤਾ।

ਬਾਬਾ ਅਟੱਲ ਰਾਇ ਜੀ ਦਾ ਉਹ ਪ੍ਰਸੰਗ ਜੋ ਉਨ੍ਹਾਂ ਨੇ ਆਪਣੀ ਹਾਣੀ ਮੋਹਨ ਜੀ ਜਿਨ੍ਹਾਂ ਦੀ ਸੱਪ ਲੜਨ ਨਾਲ ਮ੍ਰਿਤੂ ਹੋ ਗਈ ਸੀ ਅਤੇ ਆਪ ਨੇ ਉਸ ਦੀ ਗਰਦਨ ਵਿਚ ਖੂੰਡੀ ਪਾ ਕੇ ਜ਼ਿੰਦਾ ਕਰ ਦਿੱਤਾ ਸੀ, ਓਦੋਂ ਅਕਾਲ ਬੁੰਗੇ ਪਿਤਾ ਗੁਰੂ ਜੀ ਨੇ ਜੋ ਬਚਨ ਕਹੇ "ਸਾਹਿਬਜ਼ਾਦਿਆ! ਤੂੰ ਬੁਰਾ ਕੰਮ ਕੀਤਾ, ਈਸ਼ਵਰ ਦੀ ਆਗਯਾ ਭੰਗ ਕੀਤੀ, ਤੁਸੀਂ ਓਸ ਦੇ ਸ਼ਰੀਕ ਬਣੇ ਹੋ, ਕਰਾਮਾਤ ਦਿਖਾਉਣੀ ਕੈਹਰ ਹੈ। ਤੇਰੇ ਦਾਦਾ ਸਾਹਿਬ ਨੇ ਅਨੇਕ ਕਸ਼ਟ ਸਹਾਰੇ, ਪ੍ਰਾਣ ਦੇ ਦਿੱਤੇ, ਪਰ ਅਜ਼ਮਤ ਨਾ ਕੀਤੀ। ਹੁਣ ਤੂੰ ਲੋਕਾਂ ਦੇ ਪੁਤਰ ਜਿਵਾਉਣ ਲਗ ਪਿਆ, ਤੁਰਕ ਹਾਕਮ ਆਪਣੇ ਮੋਏ ਪੁਤਰਾਂ ਨੂੰ ਗੁਰੂ ਦੇ ਦਰਵਾਜ਼ੇ ਲਿਆ ਰਖਿਆ ਕਰਨਗੇ, ਜੇ ਤੁਸੀਂ ਨਾ ਜਿਵਾਓਗੇ ਤਾਂ ਓਹ ਦੁਖ ਦੇਣਗੇ, ਜੇ ਜਿਵਾਓਗੇ ਤਾਂ ਈਸ਼ਵਰ ਦਾ ਕੋਪ (ਜੋ ਲੋਕ ਪ੍ਰਲੋਕ ਦੇ ਸੁਖਾਂ ਦਾ ਨਾਸ਼ ਕਰਨਹਾਰ ਹੈ) ਸਹਾਰੋਗੇ।" [ਤਵਾਰੀਖ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ

ਇਹਨਾਂ ਤੱਥਾਂ ਨੂੰ ਸਾਹਮਣੇ ਰੱਖ ਕੇ ਜੇ ਪਾਠਕ ਮੁਲਾਂਕਣ ਕਰਨ ਤਾਂ ਉਹ ਆਪ ਹੀ ਸਹੀ ਨਿਰਣੈ ਤੇ ਪੁਜ ਜਾਣਗੇ। ਗੁਰਵਾਕ ਹਨ:—

**ਮਿਰਤੁ ਦੂਖ ਸੂਖ ਲਿਖਿ ਪਾਏ ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥**
**ਸੋਈ ਹੋਇ ਜਿ ਕਰਤੇ ਭਾਵੈ, ਕਹਿ ਕੈ ਆਪੁ ਵਞਾਵਣਾ ॥** [ਪੰਨਾ ੧੦੮੬

ਪਿਤਾ ਗੁਰੂ ਅਮਰਦਾਸ ਜੀ ਕਰਣ ਕਾਰਣ ਸਮਰਥ ਸਨ। ਸਤਿਗੁਰੂ ਮੇਰਾ ਮਾਰਿ ਜੀਵਾਲੇ ਅਤੇ ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥ ਗੁਰਵਾਕ ਸਾਡੀ ਅਗਵਾਈ ਲਈ ਮੌਜੂਦ ਹਨ। ਸੋ ਗੁਰਮਤਿ ਸਿਧਾਂਤ ਜੋ ਗੁਰਬਾਣੀ ਅੰਦਰ ਅੰਕਿਤ ਹੈ, ਉਹੀ ਪ੍ਰਮਾਣੀਕ ਹੈ। ਸਾਖੀ ਸਾਹਿਤ ਦਾ ਵਖਰਾ ਸਥਾਨ ਹੈ।

'ਸਦੁ' ਬਾਣੀ ਦੀ ਵਿਸਥਾਰ ਸਹਿਤ ਪਿਛੇ ਵਿਆਖਿਆ ਕਰ ਦਿਤੀ ਹੈ, ਪ੍ਰੰਤੂ 'ਪ੍ਰੇਮ ਸੁਮਾਰਗ' ਵਿਚ ਜੋ ਇਸ ਵਿਸ਼ੇ ਤੇ ਸੇਧ ਦਿਤੀ ਗਈ ਹੈ, ਉਹ ਵੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੀ ਜਾਂਦੀ ਹੈ:-

''ਜਿਸ ਦਿਨ ਪ੍ਰਾਣੀ ਚਲਾਣਾ ਕਰੇ ਉਸ ਦਿਨ ਮੰਜਿਆਂ ਉਪਰ ਸਉਣਾ, ਅੱਛਾ ਪ੍ਰਸਾਦ ਖਾਣਾ, ਧਾਹ ਨਾਹੀ ਮਾਰਣੀ, ਕਿਛ ਸੋਗ ਨਾਹੀ ਕਰਨਾ, ਹੁਕਮ ਸਤਿ ਕਰ ਜਾਨਣਾ, ਪ੍ਰਾਣੀ ਭਾਵੈਂ ਦੁਇ ਦਿਹਾਂ ਕਾਂ ਹੋਵੈ ਸੋ ਭੀ ਸਸਕਾਰਣਾ ਜਿਸ ਸਮੇਂ ਦੇਹ ਛੋਡੇ ਭਾਵੈਂ ਦਿਨ ਹੋਵੇ ਭਾਵੇਂ ਰਾਤ ਹੋਵੈ ਤਬੀ ਸਸਕਾਰ ਕਰੇ, ਦਿਨ ਰਾਤ ਕਾ ਭ੍ਰਮ ਨ ਕਰੈ ॥''

ਜੇ ਅਜੋਕੇ ਸਮਾਜ ਵਲ ਨਜ਼ਰ ਮਾਰੀਏ ਤਾਂ ਇਉ ਪਤਾ ਲਗਦਾ ਹੈ ਕਿ ਭਰਮ ਵਾਲੇ ਕਰਮਾਂ ਦਾ ਹਦ ਬੰਨਾ ਹੀ ਕੋਈ ਨਹੀਂ। ਪ੍ਰਾਣੀ ਦੇ ਮਰਨ ਮਗਰੋਂ ਜੋ ਤੁਲਾਈ ਤੇ ਰਜ਼ਾਈ ਦਿੰਦੇ ਹਨ, ਉਨ੍ਹਾਂ ਨੂੰ ਵੀ ਨਹੀਂ ਨਗਦੇ, (ਭਾਵ ਲਵਾਂ ਨਹੀਂ ਮਾਰਦੇ) ਜੇ ਕੋਈ ਪੁਛੇ ਸਿਉਣਾ ਕਿਉਂ ਨਹੀਂ ਮਾਰਨੀਆਂ? ਤਾਂ ਕਹਿੰਦੇ ਹਨ ਸਾਨੂੰ ਪਤਾ ਨਹੀਂ, ਲੋਕ ਕਹਿੰਦੇ ਹਨ ਕਿ ਨਹੀਂ ਮਾਰਨੀਆਂ ਚਾਹੀਦੀਆਂ। ਸਤਿਗੁਰੂ ਆਪਣੀ ਮਿਹਰ ਕਰਨ, ਲੋਕਾਂ ਨੂੰ ਸੁਮਤਿ ਆਵੇ, ਅਤੇ ਉਹ ਗੁਰੂ ਦੀ ਦਸੀ ਮਰਯਾਦਾ ਤੇ ਚਲ ਕੇ ਆਪਣਾ ਜੀਵਨ ਸਫਲ ਕਰਨ ਦੇ ਯੋਗ ਬਣ ਸਕਣ। ਹਾਂ, ਇਕ ਹੋਰ ਗਲ ਅਨੁਭਵ ਵਿਚ ਆਈ ਹੈ ਕਿ ਭਾਵੇਂ ਕੁਝ ਵਿਦਵਾਨ 'ਅਨੰਦੁ' ਬਾਣੀ ਦੀ ਰਚਨਾ ਆਪਣੇ ਪੋਤੇ ਮੋਹਰੀ ਜੀ ਦੇ ਪੁੱਤਰ 'ਅਨੰਦ' ਜੀ ਦੇ ਜਨਮ ਤੇ ਸੰਨ ੧੫੫੪ ਵਿਚ ਕੀਤੀ ਨਹੀਂ ਮੰਨਦੇ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ 'ਅਨੰਦ' ਬਾਣੀ ਤੋਂ ਬਾਅਦ ਹੀ 'ਅਨੰਦੁ' ਜੀ ਦੇ ਸਪੁਤਰ ਬਾਬਾ ਸੁੰਦਰ ਜੀ ਦੀ ਰਚਿਤ ਬਾਣੀ ਸਦੁ ਨੂੰ ਸੰਪਾਦਿਤ ਕਰਾਉਣ ਵਾਲੀ ਸਾਂਝ ਵੇਖ ਕੇ ਉਪ੍ਰੋਕਤ ਸਾਖੀ ਤੋਂ ਮੁਨਕਰ ਹੋਣਾ ਵੀ ਸੰਭਵ ਨਹੀਂ ਜਾਪਦਾ।

ਅੰਤ ਵਿਚ ਪਿਤਾ ਗੁਰੂ ਅਮਰਦਾਸ ਜੀ ਦੀ ਵਡਿਆਈ ਜੋ ਸਵਈਏ ''ਮਹਲੇ ਤੀਜੇ ਕੇ'' ਵਿਚ ਅੰਕਿਤ ਹੈ, ਉਸ ਨਾਲ ਇਹ ਪ੍ਰਕਰਣ ਇਥੇ ਹੀ ਸਮਾਪਤ ਕੀਤਾ ਜਾਂਦਾ ਹੈ:-

**ਘਨਹਰ ਬੂੰਦ ਬਸੁਅ ਰੋਮਾਵਲਿ, ਕੁਸਮ ਬਸੰਤ ਗਨੰਤ ਨ ਆਵੈ ॥**
**ਰਵਿ ਸਸਿ ਕਿਰਣਿ ਉਦਰੁ ਸਾਗਰ ਕੋ, ਗੰਗ ਤਰੰਗ ਅੰਤੁ ਕੋ ਪਾਵੈ॥**
**ਰੁਦ੍ਰਧਿਆਨੁ ਗਿਆਨ ਸਤਿਗੁਰ ਕੇ, ਕਬਿ ਜਨ ਭਲ ਉਨਹ ਜੁੋ ਗਾਵੈ॥**
**ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥** [ਪੰਨਾ ੧੩੯੬

## ਰਾਮਕਲੀ ਮਹਲਾ ੫ ਛੰਤ

**ੴ ਸਤਿਗੁਰ ਪ੍ਰਸਾਦਿ ॥ ਸਾਜਨੜਾ ਮੇਰਾ ਸਾਜਨੜਾ, ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥ ਜਾਨੀਅੜਾ ਹਰਿ ਜਾਨੀਅੜਾ, ਨੈਣ ਅਲੋਇਅੜਾ ਹਰਿ ਜਾਨੀਅੜਾ ॥ ਨੈਣ ਅਲੋਇਆ ਘਟਿ ਘਟਿ ਸੋਇਆ, ਅਤਿ ਅੰਮ੍ਰਿਤ ਪ੍ਰਿਅ ਗੂੜਾ ॥ ਨਾਲਿ ਹੋਵੰਦਾ ਲਹਿ ਨ ਸਕੰਦਾ, ਸੁਆਉ ਨ ਜਾਣੈ ਮੂੜਾ ॥ ਮਾਇਆ ਮਦਿ ਮਾਤਾ ਹੋਛੀ ਬਾਤਾ, ਮਿਲਣੁ ਨ ਜਾਈ ਭਰਮ ਧੜਾ ॥ ਕਹੁ ਨਾਨਕ, ਗੁਰ ਬਿਨੁ ਨਾਹੀ ਸੂਝੈ, ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥੧॥**

**ਪਦ ਅਰਥ:** ਸਾਜਨੜਾ-ਪਿਆਰਾ ਸਜਣ, ਮਿਤਰ। ਨਿਕਟਿ-ਨੇੜੇ, ਕੋਲ। ਖਲੋਇਅੜਾ-ਖਲੋਤਾ ਹੋਇਆ ਹੈ। ਜਾਨੀਅੜਾ-ਪਿਆਰਾ। ਅਲੋਇਅੜਾ-ਵੇਖ ਲਿਆ ਹੈ। ਘਟਿ ਘਟਿ-ਹਰੇਕ ਹਿਰਦੇ ਵਿਚ। ਸੋਇਆ-(ਹਿਰਦੇ ਸੇਜ ਉਤੇ) ਸੁਤਾ ਹੋਇਆ, ਬਿਰਾਜਿਆ ਹੋਇਆ। ਅਤਿ ਅੰਮ੍ਰਿਤ-ਬਹੁਤ ਮਿੱਠਾ। ਪ੍ਰਿਆ ਗੂੜਾ-ਬਹੁਤ ਪਿਆਰਾ। ਨਾਲਿ ਹੋਵੰਦਾ-ਨਾਲ ਵਸਦਾ ਹੋਇਆ। ਲਹਿ ਨ ਸਕੰਦਾ-ਲਭ ਨਹੀਂ ਸਕਦਾ। ਸੁਆਉ-ਸੁਆਦ। ਮੂੜਾ-ਮੂਰਖ। ਮਾਇਆ ਮਦਿ-ਮਾਇਆ ਦੇ ਨਸ਼ੇ ਵਿਚ। ਮਾਤਾ-ਮਸਤ ਹੈ। ਹੋਛੀ ਬਾਤਾ-ਘਟੀਆਂ ਗੱਲਾਂ। ਭਰਮ ਧੜਾ-ਭਰਮ ਦਾ ਪਖ (ਲੈਣ ਕਰਕੇ)।

**ਅਰਥ:** (ਹੇ ਭਾਈ!) ਮੇਰਾ ਸਜਣ (ਪਰਮਾਤਮਾ ਮੇਰਾ) ਮਿਤਰ ਹੈ, ਮੇਰਾ ਸਜਣ ਹੈ, (ਮੇਰੇ ਕੋਲ ਹੀ) ਖਲੋਤਾ ਹੋਇਆ ਹੈ। ਹਰੀ-ਪ੍ਰਭੂ (ਮੇਰਾ) ਪਿਆਰਾ ਹੈ, (ਉਹ) ਹਰੀ-ਪਿਆਰਾ (ਮੈਂ ਆਪਣੀਆਂ) ਅੱਖਾਂ ਨਾਲ ਵੇਖ ਲਿਆ ਹੈ। (ਹੇ ਭਾਈ! ਉਹ ਪਿਆਰਾ ਮੈਂ) ਅੱਖਾਂ ਨਾਲ ਵੇਖ ਲਿਆ ਹੈ (ਉਹ ਹਰੇਕ) ਹਿਰਦੇ ਵਿਚ ਸੁਤਾ (ਭਾਵ ਬਿਰਾਜਿਆ ਹੋਇਆ) ਹੈ (ਉਹ) ਅਤਿ ਮਿੱਠਾ ਤੇ ਬਹੁਤ ਪਿਆਰਾ ਮਿੱਤਰ ਹੈ। (ਉਹ ਪ੍ਰਭੂ ਸਰੀਰ ਦੇ) ਨਾਲ ਹੋਂਦਿਆਂ ਹੋਇਆਂ (ਵੀ ਅਲਪਗ ਜੀਵ ਉਸ ਨੂੰ) ਲਭ ਨਹੀਂ ਸਕਦਾ (ਕਿਉਂਕਿ) ਮੂਰਖ (ਜੀਵ ਪ੍ਰਭੂ-ਮਿਲਾਪ) ਦਾ ਸੁਆਦ ਹੀ ਨਹੀਂ ਜਾਣਦਾ। ਹੇ ਭਾਈ! (ਇਹ) ਮੂਰਖ ਜੀਵ ਮਾਇਆ ਦੇ ਨਸ਼ੇ ਵਿਚ ਮਸਤ ਹੋਇਆ ਹੋਛੀਆਂ ਗਲਾਂ ਕਰਦਾ ਹੈ, ਮਾਇਆ ਦੇ ਪ੍ਰਭਾਵ ਕਰਕੇ (ਪਿਆਰੇ ਮਿਤਰ ਨੂੰ) ਮਿਲ ਨਹੀਂ ਸਕਦਾ। ਨਾਨਕ! ਆਖ ਕਿ (ਉਹ) ਹਰੀ ਸਜਣ ਸਭ ਦੇ ਨੇੜੇ ਖੜਾ ਹੈ (ਪਰ) ਗੁਰੂ ਤੋਂ ਬਿਨਾਂ (ਇਸ ਗੁਹਝ ਭੇਦ ਦੀ) ਸੋਝੀ ਨਹੀਂ ਆ ਸਕਦੀ।੧।

**ਗੋਬਿੰਦਾ, ਮੇਰੇ ਗੋਬਿੰਦਾ, ਪ੍ਰਾਣ ਅਧਾਰਾ ਮੇਰੇ ਗੋਬਿੰਦਾ ॥ ਕਿਰਪਾਲਾ, ਮੇਰੇ ਕਿਰਪਾਲਾ, ਦਾਨ ਦਾਤਾਰਾ ਮੇਰੇ ਕਿਰਪਾਲਾ ॥ ਦਾਨ ਦਾਤਾਰਾ ਅਪਰ ਅਪਾਰਾ, ਘਟ ਘਟ ਅੰਤਰਿ ਸੋਹਨਿਆ ॥ ਇਕ ਦਾਸੀ ਧਾਰੀ ਸਬਲ ਪਸਾਰੀ, ਜੀਅ ਜੰਤ ਲੈ ਮੋਹਨਿਆ ॥ ਜਿਸ ਨੋ ਰਾਖੈ ਸੋ ਸਚੁ ਭਾਖੈ, ਗੁਰ ਕਾ ਸਬਦੁ ਬੀਚਾਰਾ ॥ ਕਹੁ ਨਾਨਕ, ਜੋ ਪ੍ਰਭ ਕਉ ਭਾਣਾ, ਤਿਸਹੀ ਕਉ ਪ੍ਰਭੁ ਪਿਆਰਾ ॥੨॥**

**ਪਦ ਅਰਥ:** ਅਪਰ ਅਪਾਰ-ਹੇ ਬੇਅੰਤ (ਪ੍ਰਭੂ!)। ਸੋਹਨਿਆ-ਸ਼ੋਭ ਰਿਹਾ ਹੈ। ਦਾਸੀ-ਸੇਵਕਾ, ਮਾਇਆ। ਧਾਰੀ-ਬਣਾਈ। ਸਬਲ-ਬਲ ਸਹਿਤ। ਪਸਾਰੀ-ਖਿਲਾਰਾ ਖਿਲਾਰ ਰਹੀ ਹੈ। ਲੈ-ਲੈ ਕੇ (ਵਸ ਵਿਚ ਕਰਕੇ)। ਮੋਹਨਿਆ-ਮੋਹਣ ਵਾਲੀ ਹੈ। ਸਚੁ ਭਾਖੈ-ਸਚ ਬੋਲਦਾ ਹੈ, ਸਚ ਨੂੰ ਸਿਮਰਦਾ ਹੈ। ਭਾਣਾ-ਚੰਗਾ ਲੱਗਾ।

**ਅਰਥ:** ਹੇ ਗੋਵਿੰਦ! ਹੇ ਮੇਰੇ ਗੋਬਿੰਦ! ਹੇ ਮੇਰੇ ਜੀਵਨ ਦੇ ਆਸਰੇ ਗੋਬਿੰਦ! ਹੇ (ਕਿਰਪਾਲੂ! ਹੇ ਮੇਰੇ ਕਿਰਪਾਲੂ! (ਸਭ ਨੂੰ) ਦਾਨ ਦੇਣ ਵਾਲੇ ਹੇ ਮੇਰੇ ਦਾਤਾਰ! ਹੇ ਮੇਰੇ ਕਿਰਪਾਲੂ! ਹੇ ਬੇਅੰਤ! ਹੇ ਦਾਨ ਦੇਣ ਵਾਲੇ ਦਾਤਾਰ! ਹਰੇਕ ਸਰੀਰ ਵਿਚ ਸ਼ੋਭ ਰਹੇ (ਪ੍ਰਭੂ ਤੂੰ) ਇਕ ਦਾਸੀ (ਮਾਇਆ) ਬਣਾਈ ਹੈ ਜੋ ਬਲ ਸਹਿਤ-ਪਸਰ ਰਹੀ ਹੈ (ਜਿਸ ਨੇ ਸਾਰੇ) ਜੀਵ ਜੰਤੂਆਂ ਨੂੰ ਮੋਹ ਲਿਆ ਹੈ (ਭਾਵ ਆਪਣੇ ਕਾਬੂ ਵਿਚ ਕਰ ਰਖਿਆ ਹੈ)। ਜਿਸ (ਮਨੁੱਖ) ਨੂੰ (ਉਹ ਪ੍ਰਭੂ) ਰਖਦਾ ਹੈ ਉਹ ਸਚ ਬੋਲਦਾ ਹੈ, (ਉਸ ਨੇ ਹੀ) ਗੁਰੂ ਦਾ ਸ਼ਬਦ ਵੀਚਾਰਿਆ ਹੈ। ਨਾਨਕ! ਆਖ (ਕਿ) ਜੋ ਪ੍ਰਭੂ ਨੂੰ ਚੰਗਾ ਲਗਾ ਹੈ, ਉਸੇ ਨੂੰ ਹੀ ਪ੍ਰਭੂ ਪਿਆਰਾ (ਲਗਦਾ ਹੈ)।੨।

**ਮਾਣੋ, ਪ੍ਰਭ ਮਾਣੋ, ਮੇਰੇ ਪ੍ਰਭ ਕਾ ਮਾਣੋ ॥ ਜਾਣੋ, ਪ੍ਰਭੁ ਜਾਣੋ, ਸੁਆਮੀ ਸੁਘੜੁ ਸੁਜਾਣੋ ॥ ਸੁਘੜ ਸੁਜਾਨਾ ਸਦ ਪਰਧਾਨਾ, ਅੰਮ੍ਰਿਤੁ ਹਰਿ ਕਾ ਨਾਮਾ ॥ ਚਾਖਿ ਅਘਾਣੇ ਸਾਰਿਗਪਾਣੇ, ਜਿਨ ਕੈ ਭਾਗ ਮਥਾਨਾ ॥ ਤਿਨ ਹੀ ਪਾਇਆ ਤਿਨਹਿ ਧਿਆਇਆ, ਸਗਲ ਤਿਸੈ ਕਾ ਮਾਣੋ ॥ ਕਹੁ ਨਾਨਕ ਥਿਰੁ ਤਖਤਿ ਨਿਵਾਸੀ, ਸਚੁ ਤਿਸੈ ਦੀਬਾਣੋ ॥੩॥**

**ਪਦ ਅਰਥ:** ਮਾਣੋ-ਮਾਣ, ਫ਼ਖਰ। ਜਾਣੋ-ਜਾਣ, ਜਾਨਣਹਾਰ। ਸੁਘੜੁ-ਸੁਜਾਣੋ, ਸਿਆਣਾ ਤੇ ਚਤੁਰ। ਪਰਧਾਨਾ-ਮੰਨਿਆ ਪ੍ਰਮੰਨਿਆ ਹੋਇਆ। ਚਾਖਿ-ਚਖ ਕੇ। ਅਘਾਣੇ-ਰਜ ਗਏ। ਸਾਰਿਗਪਾਣੇ-ਜਿਸ ਦੇ ਹਥ ਵਿਚ ਧਨੁੱਖ ਹੈ ਭਾਵ, ਪਰਮਾਤਮਾ। ਮਥਾਨਾ-ਮੱਥੇ ਉਤੇ। ਤਿਨਹਿ-ਉਹਨਾਂ ਨੇ। ਸਗਲ-ਸਾਰਿਆਂ ਨੂੰ। ਥਿਰੁ-ਪੱਕਾ, ਸਦਾ ਥਿਰ ਰਹਿਣ ਵਾਲਾ। ਦੀਬਾਣੋ-ਦੀਬਾਣ, ਕਚਹਿਰੀ।

**ਅਰਥ:** (ਹੇ ਭਾਈ! ਸਭ ਉਸ) ਪ੍ਰਭੂ ਦਾ ਮਾਣ ਹੈ, ਮੇਰੇ ਪ੍ਰਭੂ ਦਾ ਹੀ ਮਾਣ ਹੈ। (ਉਹ) ਪ੍ਰਭੂ ਜਾਣਨਹਾਰ ਹੈ, (ਉਹ) ਮਾਲਕ ਸਿਆਣਾ ਤੇ ਚਤੁਰ ਹੈ। (ਉਹ ਪ੍ਰਭੂ) ਸਿਆਣਾ ਤੇ ਚਤੁਰ ਹੈ, ਸਦਾ ਹੀ ਮੰਨਿਆ ਪ੍ਰਮੰਨਿਆ ਹੈ, (ਉਸ) ਹਰੀ ਦਾ ਨਾਮ ਅੰਮ੍ਰਿਤ (ਜੀਵਨ ਦੇਣ ਵਾਲਾ) ਹੈ। ਜਿਨ੍ਹਾਂ ਦੇ ਮੱਥੇ ਉਤੇ ਭਾਗ (ਜਾਗੇ ਹਨ ਓਹੀ ਉਸ) ਵਾਹਿਗੁਰੂ ਦਾ (ਅੰਮ੍ਰਿਤ) ਨਾਮ ਚਖ ਕੇ ਰਜ ਗਏ ਹਨ। ਉਨ੍ਹਾਂ (ਮਨੁੱਖਾਂ) ਨੇ ਹੀ (ਪਰਮੇਸ਼ਰ ਨੂੰ) ਪਾਇਆ ਹੈ, ਉਨ੍ਹਾਂ ਨੇ (ਨਾਮ) ਸਿਮਰਿਆ ਹੈ (ਅਤੇ) ਸਾਰਿਆਂ ਨੂੰ ਉਸ ਪ੍ਰਭੂ ਦਾ ਮਾਣ (ਤਾਣ) ਹੈ। ਨਾਨਕ! ਆਖ (ਕਿ ਉਹ ਪ੍ਰਭੂ) ਸਦਾ ਥਿਰ ਰਹਿਣ ਵਾਲਾ (ਆਪਣੇ) ਤਖਤ ਉਤੇ ਨਿਵਾਸ ਕਰ ਰਿਹਾ ਹੈ (ਅਤੇ) ਉਸ ਦੀ ਕਚਹਿਰੀ ਸਚ ਰੂਪ ਹੈ।੩।

**ਮੰਗਲਾ, ਹਰਿ ਮੰਗਲਾ, ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥ ਸੋਹਿਲੜਾ, ਪ੍ਰਭ ਸੋਹਿਲੜਾ, ਅਨਹਦ ਧੁਨੀਐ ਸੋਹਿਲੜਾ ॥ ਅਨਹਦ ਵਾਜੇ ਸਬਦ ਅਗਾਜੇ, ਨਿਤ ਨਿਤ ਜਿਸਹਿ ਵਧਾਈ ॥ ਸੋ ਪ੍ਰਭੁ ਧਿਆਈਐ, ਸਭੁ ਕਿਛੁ ਪਾਈਐ, ਮਰੈ ਨ ਆਵੈ ਜਾਈ ॥ ਚੂਕੀ ਪਿਆਸਾ ਪੂਰਨ ਆਸਾ, ਗੁਰਮੁਖਿ ਮਿਲੁ ਨਿਰਗੁਨੀਐ ॥ ਕਹੁ ਨਾਨਕ, ਘਰਿ ਪ੍ਰਭ ਮੇਰੇ ਕੈ, ਨਿਤ ਨਿਤ ਮੰਗਲੁ ਸੁਨੀਐ ॥੪॥੧॥**

**ਪਦ ਅਰਥ:** ਮੰਗਲਾ-ਮੰਗਲ, ਖੁਸ਼ੀ ਦੇ ਗੀਤ। ਸੋਹਿਲੜਾ-ਸਿਫਤਿ ਸਾਲਾਹ ਦਾ ਗੀਤ। ਅਨਹਤ ਧੁਨੀਐ-ਬਿਨਾ ਵਜਾਏ ਵਜਣ ਵਾਲੀ, ਇਕ ਰਸ ਆਤਮਿਕ ਖੁਸ਼ੀ ਦੀ ਧੁਨੀ ॥ ਅਗਾਜੇ-ਚੰਗੀ ਤਰ੍ਹਾਂ ਗਜ ਰਹੇ ਹਨ। ਜਿਸਹਿ-ਜਿਸ ਦੀ। ਵਧਾਈ-ਖੁਸ਼ੀ। ਜਾਈ-ਜਾਂਦਾ। ਚੂਕੀ-ਮੁੱਕ ਗਈ। ਗੁਰਮੁਖਿ ਮਿਲੁ ਨਿਰਗੁਨੀਐ-ਗੁਰੂ ਦੁਆਰਾ ਨਿਰੰਜਨ (ਵਾਹਿਗੁਰੂ ਨੂੰ) ਮਿਲ।

**ਅਰਥ:** (ਹੇ ਭਾਈ!) ਖੁਸ਼ੀ ਦੇ ਗੀਤ, ਹਰੀ ਪ੍ਰਭੂ ਦੇ ਖੁਸ਼ੀ ਦੇ ਗੀਤ ਹਨ, (ਉਸ) ਮੇਰੇ ਪ੍ਰਭੂ ਦੇ ਖੁਸ਼ੀ ਦੇ ਗੀਤ ਸੁਣਨੇ ਚਾਹੀਦੇ ਹਨ। ਸਿਫਤਿ ਸਾਲਾਹ ਦੇ ਗੀਤ, ਮੇਰੇ ਪ੍ਰਭੂ ਦੀ ਸਿਫਤਿ ਸਲਾਹ ਦੇ ਗੀਤ, ਇਕ ਰਸ ਧੁਨੀ ਵਾਲੇ ਸੋਹਣੇ ਗੀਤ ਹਨ। (ਉਥੇ) ਅਨਹਦ ਸ਼ਬਦ ਦੇ ਵਾਜੇ ਗਜ ਰਹੇ ਹਨ, ਜਿਸ (ਪ੍ਰਭੂ ਦੇ ਘਰ

ਵਿਚ) ਹਰ ਰੋਜ਼ ਹੀ ਵਧਾਈ (ਪ੍ਰਗਟ ਹੋਈ ਰਹਿੰਦੀ ਹੈ)। ਉਸ ਪ੍ਰਭੂ ਨੂੰ ਸਦਾ ਸਿਮਰਨਾ ਚਾਹੀਦਾ ਹੈ (ਜਿਸ ਪ੍ਰਭੂ ਤੋਂ ਸਭ ਕੁਝ ਪ੍ਰਾਪਤ ਕਰੀਦਾ ਹੈ ਉਹ ਪ੍ਰਭੂ) ਨਾ ਮਰਦਾ ਹੈ, ਨਾ ਕਿਤੇ ਆਉਂਦਾ ਜਾਂਦਾ ਹੈ। (ਜਿਹੜਾ ਮਨੁੱਖ ਉਸ ਪਰਮੇਸ਼ਰ ਨੂੰ ਸਿਮਰਦਾ ਹੈ ਉਸ ਦੀ ਮਾਇਆ ਦੀ) ਪਿਆਸ (ਤ੍ਰਿਸ਼ਨਾ ਮੁਕ ਜਾਂਦੀ ਹੈ ਅਤੇ ਹਰੇਕ) ਆਸ ਪੂਰੀ ਹੋ ਜਾਂਦੀ ਹੈ. (ਹੇ ਭਾਈ!) ਗੁਰੂ ਦੁਆਰਾ (ਤੂੰ ਉਸ) ਨਿਰਗੁਣ ਰੂਪ (ਪਰਮਾਤਮਾ) ਨੂੰ ਮਿਲ। ਨਾਨਕ! ਆਖ (ਕਿ) ਮੇਰੇ ਪ੍ਰਭੂ ਦੇ ਘਰ (ਸਤਿਸੰਗ) ਵਿਚ (ਬੈਠ ਕੇ) ਹਰ ਰੋਜ਼ (ਆਤਮਿਕ) ਖੁਸ਼ੀ ਦਾ ਗੀਤ ਸੁਣਨਾ ਚਾਹੀਦਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਚਾਰ ਅੰਕ ਹਨ। ਪਹਿਲੇ ਅੰਕ ਵਿਚ ਦਸਿਆ ਹੈ ਕਿ ਸਰਬ ਵਿਆਪਕ ਹਰੀ ਸਜਣ ਮਨੁੱਖ ਦੇ ਨੇੜੇ ਹੀ ਨਹੀਂ, ਨਾਲ ਵਸਦਾ ਹੈ ਪਰ ਜੀਵ ਦੀਆਂ ਅੱਖਾਂ ਮਾਇਆ ਦੇ ਨਸ਼ੇ ਕਰਕੇ ਚੁੰਧਿਆਈਆਂ ਹੋਈਆਂ ਹਨ, ਜਿਸ ਕਰਕੇ ਇਹ ਉਸ ਜੋਤਿ ਦੇ ਦਰਸ਼ਨ ਕਰਨ ਤੋਂ ਅਸਮਰਥ ਹੈ। ਦੂਜੇ ਅੰਕ ਵਿਚ ਜਿਥੇ ਮਾਇਆ ਦੀ ਸਫਲਤਾ ਨੂੰ ਦਰਸਾਇਆ ਹੈ ਉਥੇ ਪ੍ਰਭੂ ਦੀ ਇਛਾ ਨੂੰ ਵਡਿਆਇਆ ਹੈ, ਉਹ ਪ੍ਰਭੂ ਜਿਸਨੂੰ ਮਾਇਆ ਤੋਂ ਬਚਾਉਣਾ ਚਾਹੇ, ਬਚਾ ਸਕਦਾ ਹੈ। ਤੀਜੇ ਅੰਕ ਵਿਚ ਇਹ ਅੰਕਿਤ ਕੀਤਾ ਹੈ ਕਿ ਸਭ ਜੀਆਂ ਨੂੰ ਉਸ ਪ੍ਰਭੂ ਦਾ ਮਾਣ ਹੈ। ਜਿਸ ਨੂੰ ਪ੍ਰਭੂ ਆਪਣਾ ਅੰਮ੍ਰਿਤ ਨਾਮ ਬਖਸ਼ ਦਿੰਦਾ ਹੈ, ਉਸ ਦੇ ਸਾਹਮਣੇ ਮਾਇਆ ਦਾ ਕੋਈ ਜ਼ੋਰ ਨਹੀਂ ਚਲਦਾ। ਚੌਥੇ ਅੰਕ ਵਿਚ ਅਨਹਦ ਧੁਨੀ ਵਾਲੇ ਸਚੇ ਸੋਹਿਲੇ ਦਾ ਵਰਣਨ ਕੀਤਾ ਹੈ। ਜਿਹੜਾ ਜਗਿਆਸੂ ਨਾਮ ਦੀ ਘਾਲ ਕਮਾਈ ਦਾ ਸਦਕਾ ਪ੍ਰਭੂ ਦੇ ਦੁਆਰੇ ਤੇ ਪਹੁੰਚ ਜਾਂਦਾ ਹੈ ਉਥੇ ਉਹ 'ਅਨਹਦ ਵਾਜੇ ਸ਼ਬਦ ਅਗਾਜੇ' ਦਾ ਰੰਗ ਮਾਣਦਾ ਹੈ। ਗੁਰੂ ਰਾਹੀਂ ਜਦੋਂ ਪਰਮੇਸ਼ਰ ਦਾ ਮਿਲਾਪ ਹੋ ਜਾਂਦਾ ਹੈ, ਤਾਂ ਸਾਰੀ ਮਨਸਾ ਪੂਰੀ ਹੋ ਜਾਂਦੀ ਹੈ ਅਤੇ ਫਿਰ 'ਨਿਤ ਨਿਤ ਮੰਗਲ ਸੁਨੀਐ' ਦੀ ਅਵਸਥਾ ਵਿਚ ਖੀਵਾ ਹੋਇਆ ਰਹਿੰਦਾ ਹੈ।

**ਰਾਮਕਲੀ ਮਹਲਾ ੫ ॥ ਹਰਿ ਹਰਿ ਧਿਆਇ ਮਨਾ, ਖਿਨੁ ਨ ਵਿਸਾਰੀਐ ॥ ਰਾਮ ਰਾਮਾ, ਰਾਮ ਰਮਾ, ਕੰਠਿ ਉਰਧਾਰੀਐ ॥ ਉਰਧਾਰਿ ਹਰਿ ਹਰਿ ਪੁਰਖੁਪੂਰਨੁ, ਪਾਰਬ੍ਰਹਮੁ ਨਿਰੰਜਨੋ ॥ ਭੈ ਦੂਰਿ ਕਰਤਾ ਪਾਪ ਹਰਤਾ, ਦੁਸਹ ਦੁਖ ਭਵ ਖੰਡਨੋ ॥ ਜਗਦੀਸ ਈਸ ਗ੍ਰੋਪਾਲ ਮਾਧੋ, ਗੁਣ ਗੋਵਿੰਦ ਵੀਚਾਰੀਐ ॥ ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ, ਦਿਨਸੁ ਰੈਣਿ ਚਿਤਾਰੀਐ ॥੧॥**

## ਉਚਾਰਨ ਸੇਧ

**ਫੁਟਕਲ:** 'ਦੁਸਹ' ਨੂੰ ਜੁੜਤ ਰੂਪ ਵਿਚ ਪੜ੍ਹਨਾ ਠੀਕ ਨਹੀਂ ਹੈ। ਇਸ ਦਾ ਸ਼ੁੱਧ ਉਚਾਰਨ 'ਦੁ-ਸਹ' ਹੈ। (੨) 'ਗ੍ਰੋਪਾਲ' ਨੂੰ ਦਾ ਮਾਤ੍ਰਾਂ ਲਗੀਆਂ ਹੋਈਆਂ ਹਨ। ਅਸਲ ਸਰੂਪ 'ਗੋਪਾਲ' ਹੈ ਪਰ ਇਥੇ 'ਗੁਪਾਲ' ਉਚਾਰਨਾ ਹੈ।

**ਪਦ ਅਰਥ:** ਮਨ-ਹੇ ਮਨ!। ਰਾਮਾ-'ਰਾਮ' ਦਾ ਰੂਪਾਂਤਰ। ਕੰਠਿ-ਗਲੇ (ਭਾਵ ਹਿਰਦੇ) ਵਿਚ। ਉਰਧਾਰੀਐ-ਟਿਕਾ ਕੇ ਰਖੀਏ। ਨਿਰੰਜਨੋ-ਮਾਇਆ ਦੇ ਪ੍ਰਭਾਵ ਤੋਂ ਰਹਿਤ ਹਰੀ। ਭੈ-ਡਰ। ਕਰਤਾ-ਕਰਨ ਵਾਲਾ। ਹਰਤਾ-ਨਾਸ਼ ਕਰਨ ਵਾਲਾ। ਦੁਸਹ ਦੁਖ-ਔਖੇ ਸਹਾਰੇ ਜਾਣ ਵਾਲੇ ਦੁਖ। ਭਵ ਖੰਡਨੋ-ਜਨਮਾਂ ਦਾ ਗੇੜ ਨਾਸ਼ ਕਰਨ ਵਾਲਾ। ਜਗਦੀਸ ਈਸ-ਜਗਤ ਦਾ ਮਾਲਕ। ਗੋੁਪਾਲੁ-ਧਰਤੀ ਦਾ ਪਾਲਕ। ਮਾਧੋ-ਮਾਇਆ ਦਾ ਪਤੀ, ਵਾਹਿਗੁਰੂ। ਚਿਤਾਰੀਐ-ਚੇਤੇ (ਯਾਦ) ਕਰਦੇ ਰਹਿਣਾ ਚਾਹੀਦਾ ਹੈ।

**ਅਰਥ:** ਹੇ ਮਨ! (ਹਰ ਵੇਲੇ) ਹਰੀ ਨੂੰ ਧਿਆਉਂਦਾ ਰਹੁ, (ਇਕ) ਖਿਨ (ਮਾਤਰ ਸਮੇਂ ਲਈ ਭੀ ਉਸ ਨੂੰ) ਨਹੀਂ ਵਿਸਾਰਨਾ ਚਾਹੀਦਾ। (ਉਹ ਸਰਬ) ਵਿਆਪਕ ਸੁੰਦਰ ਰਾਮ (ਨੂੰ ਆਪਣੇ) ਕੰਠ ਭਾਵ ਹਿਰਦੇ ਵਿਚ ਧਾਰ ਕੇ ਰਖਣਾ ਚਾਹੀਦਾ ਹੈ।

(ਹੇ ਭਾਈ! ਉਹ) ਪੂਰਨ ਪੁਰਖ ਪਾਰਬ੍ਰਹਮ ਪਰਮੇਸ਼ਰ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ, (ਉਸ ਨੂੰ ਸਦਾ ਆਪਣੇ) ਹਿਰਦੇ ਵਿਚ ਟਿਕਾ ਕੇ ਰਖ। (ਉਹ ਹਰੀ ਸਾਰੇ) ਡਰ ਦੂਰ ਕਰਨ ਵਾਲਾ, ਪਾਪਾਂ ਦਾ ਨਾਸ਼ ਕਰਨ ਵਾਲਾ, ਨਾ ਸਹਾਰੇ ਜਾਣ ਵਾਲੇ ਦੁਖ, ਜਨਮ-ਮਰਣ ਦੇ ਗੇੜ ਵਾਲੇ ਦੁਖ ਕਟਣ ਵਾਲਾ ਹੈ। (ਜੋ) ਜਗਤ ਦਾ ਮਾਲਕ, (ਸਭ ਦਾ) ਈਸ਼ਵਰ, ਪ੍ਰਿਥਵੀ ਦਾ ਪਾਲਕ, ਮਾਇਆ ਦਾ ਪਤੀ ਹੈ (ਉਸ) ਗੋਵਿੰਦ ਦੇ ਗੁਣਾਂ ਨੂੰ ਵੀਚਾਰਨਾ (ਤੇ ਹਿਰਦੇ ਵਿਚ ਵਸਾਉਣਾ) ਚਾਹੀਦਾ ਹੈ। ਨਾਨਕ ਬੇਨਤੀ ਕਰਦਾ ਹੈ (ਹੇ ਭਾਈ!) ਸਾਧੂ (ਗੁਰੂ ਦੇ) ਨਾਲ ਮਿਲ ਕੇ ਦਿਨ ਰਾਤ (ਉਸ ਪਰਮੇਸ਼ਰ) ਨੂੰ ਯਾਦ ਕਰਦੇ ਰਹਿਣਾ ਚਾਹੀਦਾ ਹੈ।੧।

**ਚਰਨ ਕਮਲ ਆਧਾਰੁ, ਜਨ ਕਾ ਆਸਰਾ ॥ ਮਾਲੁ ਮਿਲਖ ਭੰਡਾਰ, ਨਾਮੁ ਅਨੰਤ ਧਰਾ ॥ ਨਾਮੁ ਨਰਹਰ ਨਿਧਾਨੁ ਜਿਨਕੈ, ਰਸ ਭੋਗ ਏਕ ਨਰਾਇਣਾ ॥ ਰਸ ਰੂਪਰੰਗ ਅਨੰਤਬੀਠਲ, ਸਾਸਿ ਸਾਸਿ ਧਿਆਇਣਾ ॥ ਕਿਲਵਿਖ ਹਰਣਾ ਨਾਮ ਪੁਨਹਚਰਣਾ, ਨਾਮੁ ਜਮਕੀ ਤ੍ਰਾਸ ਹਰਾ ॥ ਬਿਨਵੰਤਿ ਨਾਨਕ, ਰਾਸਿ ਜਨ ਕੀ, ਚਰਨ ਕਮਲਹ ਆਸਰਾ ॥੨॥**

**ਪਦ ਅਰਥ:** ਆਸਰਾ-ਸਹਾਰਾ। ਮਾਲੁ-ਧਨ ਪਦਾਰਥ। ਮਿਲਖ-ਜਾਇਦਾਦ (ਦੀ ਮਾਲਕੀ)। ਭੰਡਾਰ-ਖਜ਼ਾਨੇ। ਨਾਮੁ ਅਨੰਤ-ਬੇਅੰਤ ਪ੍ਰਭੂ ਦਾ ਨਾਮ। ਧਰਾ-(ਆਪਣੇ ਹਿਰਦੇ ਵਿਚ) ਧਰ (ਟਿਕਾ)। ਨਰਹਰ ਨਾਮੁ-ਪਰਮਾਤਮਾ ਦਾ ਨਾਮ। ਨਿਧਾਨੁ-ਖਜ਼ਾਨਾ। ਅਨੰਤ ਬੀਠਲ-ਬੇਅੰਤ ਪ੍ਰਭੂ। ਸਾਸਿ ਸਾਸਿ-ਹਰੇਕ ਸੁਆਸ ਦੇ ਨਾਲ। ਧਿਆਇਣਾ-ਧਿਆਉਣਾ ਚਾਹੀਦਾ ਹੈ। ਕਿਲਵਿਖ-ਪਾਪ। ਹਰਣਾ-ਦੂਰ ਕਰਨ ਵਾਲਾ। ਪੁਨਹ ਚਰਣਾ-ਪ੍ਰਾਸ਼ਚਿਤ ਕਰਮ। ਤ੍ਰਾਸ-ਡਰ। ਹਰਾ-ਦੂਰ ਕਰਨ ਵਾਲਾ। ਰਾਸਿ-ਪੂੰਜੀ।

**ਅਰਥ:** (ਹੇ ਭਾਈ! ਪਰਮੇਸ਼ਰ ਦੇ) ਸੋਹਣੇ ਚਰਨਾ ਦਾ ਆਧਾਰ ਹੀ ਹਰੀ ਦੇ ਜਨ ਲਈ ਆਸਰਾ ਹੈ ਬੇਅੰਤ ਪ੍ਰਭੂ ਦਾ ਨਾਮ (ਹਿਰਦੇ ਵਿਚ) ਟਿਕਾਣਾ ਹੀ (ਭਗਤ ਜਨਾ ਲਈ) ਧਨ ਪਦਾਰਥ, ਜਾਇਦਾਦ ਦੀ ਮਾਲਕੀ ਅਤੇ ਖਜ਼ਾਨੇ ਹਨ। ਜਿਨ੍ਹਾਂ ਦੇ (ਹਿਰਦੇ ਵਿਚ) ਇਕ ਪਰਮਾਤਮਾ ਦਾ ਨਾਮ ਰੂਪੀ ਖਜ਼ਾਨਾ ਹੈ (ਉਨ੍ਹਾਂ ਵਾਸਤੇ) ਇਕ ਨਰਾਇਣਨ ਦਾ ਨਾਮ ਜਪਣਾ (ਸਾਰੇ) ਰਸਾਂ ਦੇ ਭੋਗਣ ਦਾ (ਪ੍ਰਤੀਕ ਹੈ)। (ਉਸ) ਬੇਅੰਤ ਪ੍ਰਭੂ ਦਾ (ਹਰੇਕ) ਸੁਆਸ ਨਾਲ ਨਾਮ ਜਪਣਾ ਉਨ੍ਹਾਂ ਲਈ ਦੁਨੀਆਂ ਦੇ ਰਸਾਂ ਰੂਪਾਂ ਤੇ ਰੰਗਾਂ ਦਾ ਮਾਣਨਾ ਹੈ

(ਪਰਮੇਸ਼ੁਰ ਦਾ ਨਾਮ) ਪਾਪਾਂ ਨੂੰ ਦੂਰ ਕਰਨ ਵਾਲਾ ਹੈ (ਅਤੇ ਪ੍ਰਭੂ ਦਾ ਨਾਮ ਹੀ) ਪ੍ਰਾਸ਼ਚਿਤ ਕਰਮ ਹੈ (ਅਤੇ) ਨਾਮ ਹੀ ਜਮਾਂ ਦਾ ਡਰ ਨਾਸ਼ ਕਰਨ ਵਾਲਾ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ! ਤੇਰੇ) ਸੋਹਣੇ ਚਰਨਾ ਦਾ ਆਸਰਾ ਹੀ ਜਨ ਦਾ (ਜੀਵਨ) ਪੂੰਜੀ ਹੈ।੨।

**ਗੁਣ ਬੇਅੰਤ ਸੁਆਮੀ ਤੇਰੇ, ਕੋਇ ਨ ਜਾਨਈ ॥ ਦੇਖਿ ਚਲਤ ਦਇਆਲ, ਸੁਣਿ ਭਗਤ ਵਖਾਨਈ ॥ ਜੀਅ ਜੰਤ ਸਭਿ ਤੁਝੁ ਧਿਆਵਹਿ, ਪੁਰਖ ਪਤਿ ਪਰਮੇਸਰਾ ॥ ਸਰਬ ਜਾਚਿਕ ਏਕੁ ਦਾਤਾ, ਕਰੁਣਾਮੈ ਜਗਦੀਸਰਾ ॥ ਸਾਧੂ ਸੰਤੁ ਸੁਜਾਣੁ ਸੋਈ, ਜਿਸਹਿ ਪ੍ਰਭ ਜੀ ਮਾਨਈ ॥ ਬਿਨਵੰਤਿ ਨਾਨਕ ਕਰਹੁ ਕਿਰਪਾ, ਸੋਇ ਤੁਝਹਿ ਪਛਾਨਈ ॥੩॥**

**ਪਦ ਅਰਥ:** ਸੁਆਮੀ-ਹੇ ਮਾਲਕ!। ਨ ਜਾਨਈ-ਨਹੀਂ ਜਾਣ ਸਕਦਾ। ਦੇਖਿ ਚਲਿਤ-ਚੋਜ਼, ਤਮਾਸ਼ੇ ਵੇਖ ਕੇ। ਸੁਣਿ-ਸੁਣ ਕੇ। ਵਖਾਨਈ-ਉਚਾਰਦਾ ਹੈ। ਧਿਆਵਹਿ-ਧਿਆਉਂਦੇ ਹਨ। ਪੁਰਖ ਪਤਿ-ਹੇ ਪੁਰਖਾਂ ਦੇ ਪਤੀ!। ਸਰਬ-ਸਾਰੇ। ਜਾਚਿਕ-ਮੰਗਤੇ। ਕਰੁਣਾਮੈ-ਹੇ ਤਰਸ (ਦਇਆ) ਕਰਨ ਵਾਲੇ!। ਜਗਦੀਸਰਾ-ਹੇ ਜਗਤ ਦੇ ਮਾਲਕ!। ਸੁਜਾਣੁ-ਸਿਆਣਾ। ਜਿਨਹਿ-ਜਿਸ ਨੂੰ। ਮਾਨਈਂ-ਮੰਨਦਾ, ਆਦਰ ਦਿੰਦਾ ਹੈ। ਬਿਨਵੰਤਿ-ਬੇਨਤੀ ਕਰਦਾ ਹੈ।

**ਅਰਥ:** ਹੇ ਮੇਰੇ ਮਾਲਕ! ਤੇਰੇ ਗੁਣ ਬੇਅੰਤ ਹਨ (ਜਿਨ੍ਹਾਂ ਨੂੰ ਕੋਈ ਜੀਵ ਭੀ) ਨਹੀਂ ਜਾਣ ਸਕਦਾ। ਹੇ ਦਿਆਲੂ! ਤੇਰੇ ਅਸਚਰਜ ਕੌਤਕ ਵੇਖ ਕੇ, ਭਗਤਾਂ ਤੋਂ ਸੁਣਕੇ (ਕੋਈ ਵਿਰਲਾ ਜੀਵ ਹੀ) ਬਿਆਨ ਕਰਦਾ ਹੈ। ਹੇ ਪੁਰਖਾਂ ਦੇ ਪਤੀ ਪਰਮੇਸ਼ਰ! ਸਾਰੇ ਜੀਵ ਜੰਤ ਤੈਨੂੰ ਧਿਆਉਂਦੇ ਹਨ। ਹੇ ਤਰਸ ਕਰਨ ਵਾਲੇ! ਹੇ ਜਗਤ ਦੇ ਪਾਲਕ! ਸਾਰੇ (ਜਗਤ ਦਾ ਤੂੰ ਹੀ) ਇਕ ਦਾਤਾ ਹੈਂ (ਬਾਕੀ) ਮੰਗਤੇ ਹਨ। ਜਿਸ (ਮਨੁੱਖ ਨੂੰ) ਪ੍ਰਭੂ ਆਪ ਮੰਨਦਾ (ਆਦਰ ਮਾਣ ਦੇਂਦਾ ਹੈ) ਓਹੀ ਸਾਧੂ ਸੰਤ ਤੇ ਸਿਆਣਾ (ਪੁਰਖ) ਹੈ। ਨਾਨਕ ਬੇਨਤੀ ਕਰਦਾ ਹੈ (ਹੇ ਪ੍ਰਭੂ! ਜਿਸ ਉਤੇ ਤੁਸੀਂ) ਕਿਰਪਾ ਕਰਦੇ ਹੋ, ਓਹੀ (ਜੀਵ) ਤੁਹਾਨੂੰ ਪਛਾਣਦਾ ਹੈ। ਨਾਨਕ ਬੇਨਤੀ ਕਰਦਾ ਹੈ (ਹੇ ਪ੍ਰਭੂ! ਜਿਸ ਉਤੇ ਤੁਸੀਂ) ਕਿਰਪਾ ਕਰਦੇ ਹੋ, ਓਹੀ (ਜੀਵ) ਤੁਹਾਨੂੰ ਪਛਾਣਦਾ ਹੈ (ਭਾਵ ਤੁਹਾਡੇ ਨਾਲ ਸਾਂਝ ਪਾਉਂਦਾ ਹੈ)।੩।

**ਮੋਹਿ ਨਿਰਗੁਣ ਅਨਾਥੁ, ਸਰਣੀ ਆਇਆ ॥ ਬਲਿ ਬਲਿ ਬਲਿ ਗੁਰਦੇਵ, ਜਿਨਿ ਨਾਮੁ ਦ੍ਰਿੜਾਇਆ ॥ ਗੁਰਿ ਨਾਮੁ ਦੀਆ ਕੁਸਲੁ ਥੀਆ, ਸਰਬ ਇਛਾ ਪੁੰਨੀਆ ॥ ਜਲਨੇ ਬੁਝਾਈ, ਸਾਂਤਿ ਆਈ, ਮਿਲੇ ਚਿਰੀ ਵਿਛੁੰਨਿਆ ॥ ਆਨੰਦ ਹਰਖ ਸਹਜ ਸਾਚੇ, ਮਹਾ ਮੰਗਲ ਗੁਣ ਗਾਇਆ ॥ ਬਿਨਵੰਤਿ ਨਾਨਕ ਨਾਮੁ ਪ੍ਰਭ ਕਾ, ਗੁਰ ਪੂਰੇ ਤੇ ਪਾਇਆ ॥੪॥੨॥**

**ਪਦ ਅਰਥ:** ਮੋਹਿ-ਮੈਂ। ਨਿਰਗੁਣ-ਗੁਣਾਂ ਤੋਂ ਸਖਣਾ। ਅਨਾਥੁ-ਨਿਆਸਰਾ। ਬਲਿ-ਬਲਿਹਾਰੇ, ਸਦਕੇ। ਜਿਨਿ-ਜਿਸ (ਗੁਰੂ) ਨੇ। ਦ੍ਰਿੜਾਇਆ-ਪੱਕਾ ਕਰਾਇਆ। ਗੁਰਿ-ਗੁਰੂ ਨੇ। ਕੁਸਲੁ-ਖੁਸ਼ੀ, ਅਨੰਦ। ਥੀਆ-ਹੋਇਆ।

ਪੁੰਨੀਆ-ਪੂਰੀਆਂ ਹੋਈਆਂ। ਜਲਨੇ ਬੁਝਾਈ-ਸੜਨ ਦੂਰ ਕਰ ਦਿਤੀ। ਚਿਰੀ ਵਿਛੁੰਨਿਆ-ਚਿਰਾਂ ਤੋਂ ਵਿਛੜੇ ਹੋਏ। ਹਰਖ-ਖੁਸ਼ੀ। ਤੇ-ਤੋਂ, ਪਾਸੋਂ।

**ਅਰਥ:** (ਹੇ ਭਾਈ!) ਮੈਂ ਗੁਣਾ ਤੋਂ ਸਖਣਾ ਅਤੇ ਨਿਆਸਰਾ (ਗੁਰੂ ਦੀ) ਸ਼ਰਣ ਵਿਚ ਆਇਆ। ਗੁਰਦੇਵ ਤੋਂ ਬਲਿਹਾਰੇ ਤੇ ਸਦਕੇ ਹਾਂ ਜਿਸ ਨੇ (ਮੈਨੂੰ ਪਰਮੇਸ਼ਰ ਦਾ) ਨਾਮ ਪੱਕਾ ਕਰਾਇਆ। ਗੁਰੂ ਨੇ (ਪ੍ਰਭੂ ਦਾ) ਨਾਮ ਦਿਤਾ, ਅਨੰਦ ਹੋ ਗਿਆ (ਅਤੇ) ਸਾਰੀਆਂ ਆਸ਼ਾਵਾਂ ਪੂਰੀਆਂ ਹੋ ਗਈਆਂ। (ਨਾਮ ਨਾਲ ਤ੍ਰਿਸ਼ਨਾ ਦੀ) ਸੜਨ ਬੁਝ ਗਈ (ਅਤੇ ਮਨ ਵਿਚ) ਸ਼ਾਂਤੀ ਆ ਗਈ, ਚਿਰਾਂ ਤੋਂ ਵਿਛੜੇ ਹੋਏ ਨੂੰ ਪ੍ਰਭੂ ਮਿਲ ਪਏ। ਸੱਚੇ (ਪ੍ਰਭੂ ਦੇ) ਗੁਣਾ ਨੂੰ ਗਾਇਆ (ਸਚੀ ਆਤਮਿਕ) ਅਡੋਲਤਾ ਮਹਾਂ ਖੁਸ਼ੀ ਤੇ ਅਨੰਦ ਬਣ ਗਏ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਭਾਈ! ਮੈਂ) ਪ੍ਰਭੂ ਦਾ ਨਾਮ ਪੂਰੇ ਗੁਰੂ ਪਾਸੋਂ ਹੀ ਪ੍ਰਾਪਤ ਕੀਤਾ।੪।੨।

# ਸਾਰੰਸ਼ ਅਤੇ ਸਿਧਾਂਤ

ਮਨ ਨੂੰ ਉਪਦੇਸ਼ ਦਿਤਾ ਹੈ ਕਿ ਉਹ ਹਰੀ ਪੂਰਨ ਪੁਰਖੁ ਪਾਰਬ੍ਰਹਮ ਹੈ, ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ। ਉਹ ਸਭ ਦੀਆਂ ਆਸਾਂ ਪੂਰਨ ਕਰਨ ਵਾਲਾ ਹੈ, ਉਸ ਸਰਬ-ਸਮਰਥ ਹਰੀ ਨੂੰ ਹਰ ਵੇਲੇ ਯਾਦ ਰਖਣਾ ਚਾਹੀਦਾ ਹੈ। ਉਸ ਪਰਮੇਸ਼ਰ ਦਾ ਨਾਮ ਸਮੂਹ ਦੁਖਾਂ ਪਾਪਾਂ, ਕਲੇਸ਼ਾਂ ਅਤੇ ਜਮ ਦੇ ਡਰ ਨੂੰ ਨਾਸ਼ ਕਰਨ ਵਾਲਾ ਹੈ। ਪ੍ਰਭੂ ਦੇ ਸੇਵਕਾਂ ਨੂੰ ਉਸ ਦੇ ਸੋਹਣੇ ਚਰਨਾਂ ਦਾ ਆਸਰਾ ਹੈ। ਉਸ ਸੁਆਮੀ ਦੇ ਬੇਅੰਤ ਗੁਣ ਹਨ ਜਿਨ੍ਹਾਂ ਦੀ ਪੂਰੀ ਜਾਣਕਾਰੀ ਕਿਸੇ ਨੂੰ ਨਹੀਂ ਹੋ ਸਕਦੀ। ਜਿਸ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ ਉਹ ਜੀਵ ਉਸ ਪ੍ਰਭੂ ਦੇ ਗੁਣਾਂ ਦੀ ਪਛਾਣ ਕਰਕੇ ਉਸ ਨਾਲ ਸਾਂਝ ਪਾ ਲੈਂਦਾ ਹੈ। ਜਿਸ ਉਤੇ ਪ੍ਰਭੂ ਦੀ ਖੁਸ਼ੀ ਹੁੰਦੀ ਹੈ, ਉਸ ਨੂੰ ਗੁਰੂ ਪਾਸੋਂ ਨਾਮ ਦੀ ਦਾਤਿ ਪ੍ਰਾਪਤ ਹੁੰਦੀ ਹੈ। ਉਹ ਨਿਮਰਤਾ ਸਹਿਤ ਬੇਨਤੀ ਤੇ ਵਡਿਆਈ ਕਰਦਾ ਹੋਇਆ ਆਖਦਾ ਹੈ:—

**ਮੋਹਿ ਨਿਰਗੁਣ ਅਨਾਥੁ ਸਰਣੀ ਆਇਆ ॥**
**ਬਲਿ ਬਲਿ ਬਲਿ ਗੁਰਦੇਵ ਜਿਨਿ ਨਾਮੁ ਦ੍ਰਿੜਾਇਆ ॥**

**ਰਾਮਕਲੀ ਮਹਲਾ ੫ ॥ ਰੁਣਝੁਣੋ ਸਬਦੁ ਅਨਾਹਦੁ, ਨਿਤ ਉਠਿ ਗਾਈਐ ਸੰਤਨ ਕੈ ॥ ਕਿਲਵਿਖ ਸਭਿ ਦੋਖ ਬਿਨਾਸਨੁ, ਹਰਿਨਾਮੁ ਜਪੀਐ ਗੁਰ ਮੰਤਨ ਕੈ ॥ ਹਰਿਨਾਮੁ ਲੀਜੈ ਅਮਿਉ ਪੀਜੈ, ਰੈਣਿ ਦਿਨਸੁ ਅਰਾਧੀਐ ॥ ਜੋਗ ਦਾਨ ਅਨੇਕ ਕਿਰਿਆ, ਲਗਿ ਚਰਣ ਕਮਲਹ ਸਾਧੀਐ ॥ ਭਾਉ ਭਗਤਿ ਦਇਆਲ ਮੋਹਨ, ਦੂਖ ਸਗਲੇ ਪਰਹਰੈ ॥ ਬਿਨਵੰਤਿ ਨਾਨਕ ਤਰੈ ਸਾਗਰੁ, ਧਿਆਇ ਸੁਆਮੀ ਨਰਹਰੈ ॥੧॥**

**ਪਦ ਅਰਥ:** ਰੁਣਝੁਣੋ-ਰਸਦਾਇਕ ਆਵਾਜ਼। ਅਨਾਹਦੁ-ਬਿਨਾ ਵਜਾਏ ਇਕ ਰਸ ਵਜਣ ਵਾਲਾ। ਉਠਿ-ਉਠ ਕੇ (ਜਾਗ ਕੇ)। ਗਾਈਐ-ਗਾਉਣਾ ਚਾਹੀਦਾ ਹੈ। ਕਿਲਵਿਖ-ਪਾਪ। ਦੋਖ-ਦੋਸ਼। ਬਿਨਾਸਨ-ਨਾਸ਼ ਕਰਨ ਵਾਲਾ। ਅਮਿਉ ਪੀਜੈ-(ਨਾਮ) ਅੰਮ੍ਰਿਤ ਪੀਣਾ ਚਾਹੀਦਾ ਹੈ। ਅਰਾਧੀਐ-ਸਿਮਰਨਾ ਚਾਹੀਦਾ ਹੈ। ਲਗਿ ਚਰਣ ਕਮਲਹ-ਸੋਹਣੇ ਚਰਨਾ ਨਾਲ ਲਗ ਕੇ। ਸਾਧੀਐ-(ਚਰਨਾ ਦੀ) ਸਾਧਨਾ ਅਰਾਧਨਾ ਕਰਨੀ ਚਾਹੀਦੀ ਹੈ

(ਭਾਵ ਨਾਮ ਦੀ ਕਮਾਈ ਕਰਨੀ ਚਾਹੀਦੀ ਹੈ)। ਭਾਉ ਭਗਤਿ-ਪ੍ਰੇਮਾ ਭਗਤੀ। ਸਗਲੇ-ਸਾਰੇ। ਪਰਹਰੇ-ਦੂਰ ਕਰ ਦੇਂਦਾ ਹੈ। ਨਰਹਰੈ-ਪਰਮਾਤਮਾ ਨੂੰ।

**ਅਰਥ:** (ਹੇ ਭਾਈ!) ਸੰਤਾਂ ਦੇ ਨਾਲ ਮਿਲ ਕੇ ਇਕ ਰਸ ਵਜਣ ਵਾਲਾ ਅਨੰਦਮਈ ਸ਼ਬਦ ਨਿਤ ਉਠ ਕੇ ਗਾਉਣਾ ਚਾਹੀਦਾ ਹੈ। ਪਰਮੇਸ਼ਰ ਦਾ ਨਾਮ (ਜੋ) ਸਾਰੇ ਪਾਪਾਂ ਤੇ ਦੋਖਾਂ ਦੇ ਨਾਸ਼ ਕਰਨ ਵਾਲਾ ਹੈ, ਗੁਰੂ ਦਾ ਉਪਦੇਸ਼ ਲੈ ਕੇ (ਉਸ ਦਾ ਹਰ ਰੋਜ਼) ਜਾਪ ਕਰਨਾ ਚਾਹੀਦਾ ਹੈ। ਪਰਮੇਸ਼ਰ ਦਾ ਨਾਮ ਪ੍ਰਾਪਤ (ਕਰਕੇ ਇਹ) ਅੰਮ੍ਰਿਤ-ਰਸ ਪੀਵੀਏ (ਅਤੇ) ਦਿਨ ਰਾਤ (ਉਸ ਨਾਮ ਨੂੰ) ਸਿਮਰਨਾ ਚਾਹੀਦਾ ਹੈ। ਪ੍ਰਭੂ ਦੇ ਸੋਹਣੇ ਚਰਨਾ ਦੀ ਸਾਧਨਾ (ਅਰਾਧਨਾ ਕਰਨੀ) ਚਾਹੀਦੀ ਹੈ (ਇਸ ਵਿਚ) ਜੋਗ (ਕਮਾਉਣ) ਦਾਨ (ਆਦਿ ਦੇਣ ਲਈ) ਅਨੇਕ (ਪ੍ਰਕਾਰ ਦੀ) ਕਿਰਿਆ (ਸੁਤੇ ਹੀ ਆ ਜਾਂਦੀ ਹੈ)। (ਹੇ ਭਾਈ!) ਦਇਆਲ, ਮੋਹਨ-ਪ੍ਰਭੂ ਦੀ ਪ੍ਰੇਮਾ-ਭਗਤੀ ਸਾਰੇ ਦੁਖ ਦੂਰ ਕਰ ਦਿੰਦੀ ਹੈ। ਨਾਨਕ (ਗੁਰੂ ਜੀ) ਆਖਦੇ ਹਨ (ਕਿ ਜੋ ਮਨੁੱਖ) ਮਾਲਕ ਪਰਮੇਸ਼ਰ ਨੂੰ ਧਿਆਉਂਦਾ ਹੈ (ਉਹ) ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।੧।

**ਸੁਖ ਸਾਗਰ ਗੋਬਿੰਦ ਸਿਮਰਣੁ, ਭਗਤ ਗਾਵਹਿ ਗੁਣ ਤੇਰੇ ਰਾਮ ॥ ਅਨਦ ਮੰਗਲ ਗੁਰਚਰਣੀ ਲਾਗੇ, ਪਾਏ ਸੂਖ ਘਨੇਰੇ ਰਾਮ ॥ ਸੁਖ ਨਿਧਾਨੁ ਮਿਲਿਆ ਦੂਖ ਹਰਿਆ, ਕ੍ਰਿਪਾ ਕਰਿ ਪ੍ਰਭਿ ਰਾਖਿਆ ॥ ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ, ਹਰਿਨਾਮੁ ਰਸਨਾ ਭਾਖਿਆ ॥ ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ, ਹਰਿ ਏਕੁ ਦ੍ਰਿਸਟੀ ਆਇਆ ॥ ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ, ਪੂਰਾ ਸਤਿਗੁਰੁ ਪਾਇਆ ॥੨॥**

**ਪਦ ਅਰਥ:** ਸੁਖ ਸਾਗਰ-ਸੁਖਾਂ ਦਾ ਸਮੁੰਦਰ। ਗਾਵਹਿ-ਗਾਉਂਦੇ ਹਨ। ਘਨੇਰੇ-ਬਹੁਤ। ਸੁਖ ਨਿਧਾਨੁ-ਸੁਖਾਂ ਦਾ ਖਜ਼ਾਨਾ। ਹਰਿਆ-ਦੂਰ ਹੋ ਗਿਆ। ਪ੍ਰਭਿ-ਪ੍ਰਭੂ ਨੇ। ਭ੍ਰਮ-ਸੰਸਾ, ਵਹਿਮ। ਭਉ-ਡਰ। ਭਾਗਾ-ਦੂਰ ਹੋ ਗਿਆ। ਦ੍ਰਿਸਟੀ-ਨਜ਼ਰੀ।

**ਅਰਥ:** ਹੇ ਸੁਖਾਂ ਦੇ ਸਮੁੰਦਰ ਗੋਵਿੰਦ! (ਤੇਰੇ) ਭਗਤ (ਤੇਰਾ) ਸਿਮਰਨ (ਕਰਦੇ ਹਨ, ਅਤੇ) ਤੇਰੇਂ ਗੁਣ ਗਾਉਂਦੇ ਹਨ। ਗੁਰੂ ਦੀ ਚਰਨੀ ਲਗ ਕੇ (ਉਨ੍ਹਾਂ ਨੇ) ਅਨੰਦ, ਖੁਸ਼ੀਆਂ ਤੇ ਬਹੁਤ ਸੁਖ ਪ੍ਰਾਪਤ ਕਰ ਲਏ। (ਜਿਸ ਨੂੰ) ਸੁਖਾਂ ਦਾ ਖਜ਼ਾਨਾ (ਹਰੀ) ਮਿਲ ਗਿਆ (ਉਸ ਦੇ ਸਾਰੇ) ਦੁਖ ਨਾਸ਼ ਹੋ ਗਏ, ਪ੍ਰਭੂ ਨੇ ਕਿਰਪਾ ਕਰਕੇ (ਆਪ ਉਸ ਦੀ) ਰਖਿਆ ਕੀਤੀ। (ਉਹ) ਹਰੀ ਦੀ ਚਰਣੀ ਲਗਾ (ਉਸ ਨੇ ਆਪਣੀ) ਰਸਨਾ ਨਾਲ ਹਰੀ ਦਾ ਨਾਮ ਸਿਮਰਿਆ (ਜਿਸ ਨਾਲ ਉਸ ਦਾ) ਭਰਮ ਤੇ ਡਰ ਦੂਰ ਹੋ ਗਿਆ। (ਅਜੇਹਾ ਮਨੁੱਖ) ਇਕ (ਪ੍ਰਭੂ ਨੂੰ ਚੇਤੇ ਕਰਦਾ ਹੈ, ਇਕ ਪ੍ਰਭੂ ਨੂੰ ਗਾਉਂਦਾ ਹੈ (ਅਤੇ ਉਸ ਨੂੰ) ਇਕ (ਪਰਮਾਤਮਾ) ਦਿਸ ਪਿਆ ਹੈ। ਨਾਨਕ (ਗੁਰੂ ਜੀ) ਆਖਦੇ ਹਨ ਕਿ (ਜਿਸ ਉਤੇ) ਪ੍ਰਭੂ ਨੇ (ਆਪਣੀ) ਕਿਰਪਾ ਕੀਤੀ ਹੈ (ਉਸ ਨੇ) ਪੂਰਾ ਸਤਿਗੁਰੂ ਪਾ ਲਿਆ ਹੈ।੨।

**ਮਿਲਿ ਰਹੀਐ ਪ੍ਰਭ ਸਾਧ ਜਨਾ, ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥ ਦਇਆਲ ਪ੍ਰਭੂ ਦਾਮੋਦਰ ਮਾਧੋ, ਅੰਤੁ ਨ ਪਾਈਐ ਗੁਨੀਐ ਰਾਮ ॥ ਦਇਆਲ ਦੁਖ-**

**ਹਰ ਸਰਣਿ ਦਾਤਾ, ਸਗਲ ਦੋਖ ਨਿਵਾਰਣੋ ॥ ਮੋਹ ਸੋਗ ਵਿਕਾਰ ਬਿਖੜੇ, ਜਪਤ ਨਾਮ ਉਧਾਰਣੋ ॥ ਸਭ ਜੀਅ ਤੇਰੇ, ਪ੍ਰਭੂ ਮੇਰੇ, ਕਰਿ ਕਿਰਪਾ ਸਭ ਰੇਣ ਥੀਵਾ ॥ ਬਿਨਵੰਤਿ ਨਾਨਕ ਪ੍ਰਭ ਮਇਆ ਕੀਜੈ, ਨਾਮੁ ਤੇਰਾ ਜਪਿ ਜੀਵਾ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਨੀਐਂ, ਥੀਵਾਂ, ਜੀਵਾਂ।

**ਪਦ ਅਰਥ:** ਮਿਲਿ-ਮਿਲ ਕੇ। ਦਾਮੋਦਰ-ਪਰਮਾਤਮਾ। ਮਾਧੋ-ਮਾਇਆ ਦਾ ਪਤੀ। ਗੁਨੀਐ-ਗੁਣਾਂ ਦਾ। ਦਇਆਲ-ਦਇਆ ਦਾ ਘਰ। ਦੁਖ ਹਰ-ਦੁਖ ਨਾਸ਼ ਕਰਨ ਵਾਲਾ। ਦੋਖ-ਦੋਸ਼, ਪਾਪ। ਨਿਵਾਰਣੋ-ਦੂਰ ਕਰਨ ਵਾਲਾ। ਸੋਗ-ਗਮ। ਬਿਖੜੇ-ਔਖੇ। ਉਧਾਰਣੋ-ਬਚਾਣ ਵਾਲਾ। ਰੇਣ-(ਚਰਨ) ਧੂੜ। ਥੀਵਾ-(ਮੈਂ) ਹੋ ਜਾਵਾਂ। ਮਇਆ-ਮਿਹਰ, ਕਿਰਪਾ। ਜਪਿ ਜੀਵਾ-ਜਪ ਕੇ ਜੀਵਾਂ।

**ਅਰਥ:** (ਹੇ ਭਾਈ!) ਪ੍ਰਭੂ ਦੇ ਸੰਤ ਜਨਾ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ (ਅਤੇ ਉਨ੍ਹਾਂ ਨੂੰ) ਮਿਲ ਕੇ (ਉਨ੍ਹਾਂ ਪਾਸ ਬੈਠ ਕੇ) ਪਰਮੇਸ਼ਰ ਦਾ ਕੀਰਤਨ (ਜਸ) ਸੁਣਨਾ ਚਾਹੀਦਾ ਹੈ।

(ਜਿਹੜਾ) ਦਇਆਲ ਪ੍ਰਭੂ, ਦਮੋਦਰ, ਮਾਇਆ ਦਾ ਪਤੀ ਹੈ (ਉਸ ਦੇ) ਗੁਣਾ ਦਾ ਅੰਤ ਨਹੀਂ ਪਾਇਆ ਜਾ ਸਕਦਾ। (ਉਹ) ਦਇਆ ਦਾ ਘਰ, ਦੁਖਾਂ ਦੇ ਨਾਸ਼ ਕਰਨ ਵਾਲਾ, ਸ਼ਰਣ ਦਾ ਦਾਤਾ ਸਾਰੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ। ਮੋਹ ਗ਼ਮ, ਵਿਕਾਰ ਬਹੁਤ ਔਖਾ ਕਰਨ ਵਾਲੇ ਹਨ, (ਜੋ) ਨਾਮ ਜਪਦੇ ਹਨ (ਪ੍ਰਭੂ ਉਨ੍ਹਾਂ ਨੂੰ ਵਿਕਾਰਾਂ ਤੋਂ) ਬਚਾਅ ਲੈਂਦਾ ਹੈ (ਅਥਵਾ ਉਨ੍ਹਾਂ ਦਾ ਉਧਾਰ ਕਰ ਦਿੰਦਾ ਹੈ)।

ਹੇ ਮੇਰੇ ਪ੍ਰਭੂ! ਸਾਰੇ ਜੀਵ ਤੇਰੇ (ਪੈਦਾ ਕੀਤੇ ਹੋਏ) ਹਨ (ਮੇਰੇ ਤੇ) ਕਿਰਪਾ ਕਰੋ (ਜੋ ਮੈਂ) ਸਭ ਦੀ ਚਰਨ ਧੂੜ ਹੋ ਜਾਵਾਂ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ, ਹੇ ਪ੍ਰਭੂ ਕਿਰਪਾ ਕਰੋ (ਤਾਂ ਜੋ ਮੈਂ) ਤੇਰਾ ਨਾਮ ਜਪ ਕੇ ਜੀਉਂਦਾ ਰਹਾਂ।੩।

**ਰਾਖਿ ਲੀਏ ਪ੍ਰਭਿ ਭਗਤ ਜਨਾ, ਅਪਣੀ ਚਰਣੀ ਲਾਏ ਰਾਮ ॥ ਆਠ ਪਹਰ ਅਪਨਾ ਪ੍ਰਭੁ ਸਿਮਰਹ, ਏਕੋ ਨਾਮੁ ਧਿਆਏ ਰਾਮ ॥ ਧਿਆਇ ਸੋ ਪ੍ਰਭੁ ਤਰੇ ਭਵਜਲ, ਰਹੇ ਆਵਣ ਜਾਣਾ ॥ ਸਦਾ ਸੁਖੁ ਕਲਿਆਣ ਕੀਰਤਨੁ, ਪ੍ਰਭ ਲਗਾ ਮੀਠਾ ਭਾਣਾ ॥ ਸਭ ਇਛ ਪੁੰਨੀ ਆਸ ਪੂਰੀ, ਮਿਲੇ ਸਤਿਗੁਰ ਪੂਰਿਆ ॥ ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ, ਫਿਰਿ ਨਾਹੀ ਦੂਖ ਵਿਸੂਰਿਆ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਹੰ, ਨਾਹੀਂ।

**ਪਦ ਅਰਥ:** ਪ੍ਰਭਿ-ਪ੍ਰਭੂ ਨੇ। ਸਿਮਰਹ-ਆਓ ਸਿਮਰੀਏ। ਆਵਣ ਜਾਣਾ-ਜੰਮਣਾ ਮਰਨਾ। ਕਲਿਆਣ-ਅਨੰਦ, ਸੁਖ। ਪੂਰਿਆ-ਪੂਰਨ। ਬਿਨਵੰਤ-ਬੇਨਤੀ ਕਰਦਾ ਹੈ। ਵਿਸੂਰਿਆ-ਵਿਸੂਰੇ, ਝੋਰੇ।

**ਅਰਥ:** (ਹੇ ਭਾਈ!) ਪ੍ਰਭੂ ਨੇ (ਆਪਣੇ) ਭਗਤ ਜਨ ਆਪਣੀ ਚਰਨੀ ਲਾ ਕੇ ਰਖ ਲਏ ਹਨ। (ਓਹ ਭਗਤ ਜਨ) ਅਠੇ ਪਹਿਰ (ਹਰ ਵੇਲੇ) ਆਪਣਾ ਮਾਲਕ ਯਾਦ ਕਰਦੇ ਹਨ (ਅਤੇ) ਇਕ ਨਾਮ ਧਿਆ ਰਹੇ ਹਨ। ਓਹ ਪ੍ਰਭੂ ਨੂੰ ਧਿਆ ਕੇ ਸੰਸਾਰ ਸਾਗਰ ਤੋਂ ਤਰ ਗਏ ਹਨ (ਅਤੇ ਉਨ੍ਹਾਂ ਦਾ) ਆਉਣਾ ਜਾਣਾ (ਭਾਵ ਜਨਮ ਮਰਨ ਦੇ ਗੇੜ) ਮੁਕ ਗਏ ਹਨ। ਪ੍ਰਭੂ ਦਾ ਕੀਰਤਨ (ਜੋ) ਸਦਾ (ਆਤਮਿਕ) ਸੁਖ ਤੇ ਕਲਿਆਣ (ਦਾ ਸੋਮਾ ਹੈ, ਉਸ) ਪ੍ਰਭੂ ਦਾ ਭਾਣਾ (ਉਨ੍ਹਾਂ ਨੂੰ) ਮਿੱਠਾ ਲਗਾ ਹੈ। (ਜਦੋਂ) ਪੂਰੇ ਸਤਿਗੁਰੂ ਮਿਲ ਪਏ (ਤਾਂ ਉਨ੍ਹਾਂ ਦੀ) ਹਰ ਪ੍ਰਕਾਰ ਦੀ ਇਛਾ ਪੂਰੀ ਹੋ ਗਈ। ਨਾਨਕ (ਗੁਰੂ ਜੀ) ਆਖਦੇ ਹਨ ਕਿ (ਜੋ ਜੀਵ) ਪ੍ਰਭੂ ਨੇ ਆਪ (ਆਪਣੇ ਨਾਲ) ਮੇਲ ਲਏ ਹਨ, (ਉਨ੍ਹਾਂ ਨੂੰ) ਮੁੜ ਕੇ ਕੋਈ ਦੁਖ ਤੇ ਝੋਰੇ ਨਹੀਂ (ਵਿਆਪਦੇ)।੪।੩।

## ਸਾਰੰਸ਼ ਅਤੇ ਸਿਧਾਂਤ

'ਸੰਤਨ ਕੈ, ਗੁਰ ਮੰਤਨ ਕੈ' ਵਾਲੀ ਸ਼ਬਦਾਵਲੀ ਬੜੀ ਹੁਲਾਰੇ ਵਾਲੀ ਹੈ। ਗੁਰ ਦੀਖਿਆ ਲੈ ਕੇ ਗੁਰੂ ਦਾ ਨਾਮ ਮੰਤਰ ਜਪਣ ਨਾਲ ਸਾਰੇ ਪਾਪ ਤੇ ਦੋਸ਼ ਨਾਸ਼ ਹੋ ਜਾਂਦੇ ਹਨ। ਗੁਰੂ ਦੇ ਚਰਨਾਂ ਨਾਲ ਜੁੜਿਆਂ, ਸਾਰੇ ਜੋਗ, ਦਾਨ ਆਦਿ ਕਰਮਾਂ ਦਾ ਪੁੰਨ ਫਲ ਸੁਤੇ ਹੀ ਪ੍ਰਾਪਤ ਹੋ ਜਾਂਦਾ ਹੈ। ਜਦੋਂ ਜੀਵ ਗੁਰੂ ਦੀ ਚਰਨੀ ਲਗਦਾ ਹੈ ਤਾਂ ਉਸ ਦਾ ਹਰ ਪ੍ਰਕਾਰ ਦਾ ਭਰਮ ਭਉ ਦੂਰ ਹੋ ਜਾਂਦਾ ਹੈ ਅਤੇ ਉਸ ਦੇ ਹਿਰਦੇ ਵਿਚ ਆਤਮਿਕ ਸੁਖ ਪਰਵੇਸ਼ ਕਰਨ ਲਗ ਜਾਂਦਾ ਹੈ। ਸਾਧੂ ਜਨਾਂ ਦੀ ਸੰਗਤ ਵਿਚ ਮਿਲ ਕੇ ਕੀਰਤਨ ਕਰਨ ਤੇ ਸੁਣਨ ਨਾਲ ਸੋਗ, ਮੋਹ ਆਦਿ ਔਖਾ ਕਰਨ ਵਾਲੇ ਸਾਰੇ ਦੁਖ, ਡਰ ਦੂਰ ਹੋ ਜਾਂਦੇ ਹਨ, ਪ੍ਰਭੂ ਦਾ ਭਾਣਾ ਮਿੱਠਾ ਲਗਣ ਲਗ ਜਾਂਦਾ ਹੈ। ਸਿਧਾਂਤ ਇਹ ਹੈ ਕਿ ਜਦੋਂ ਪੂਰੇ ਸਤਿਗੁਰੂ ਦਾ ਮਿਲਾਪ ਹੋ ਜਾਂਦਾ ਹੈ ਸਭ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ, ਸਾਰੇ ਦੁਖ ਝੋਰੇ ਦੂਰ ਹੋ ਜਾਂਦੇ ਹਨ।

**ਰਾਮਕਲੀ ਮਹਲਾ ੫ ਛੰਤ ॥ ਸਲੋਕੁ ॥ ਚਰਨ ਕਮਲ ਸਰਣਾਗਤੀ, ਅਨਦ ਮੰਗਲ ਗੁਣ ਗਾਮ ॥ ਨਾਨਕ, ਪ੍ਰਭੁ ਆਰਾਧੀਐ, ਬਿਪਤਿ ਨਿਵਾਰਣ ਰਾਮ ॥੧॥ਛੰਤੁ॥ ਪ੍ਰਭੁ ਬਿਪਤਿ ਨਿਵਾਰਣੋ, ਤਿਸੁ ਬਿਨੁ ਅਵਰੁ ਨ ਕੋਇ ਜੀਉ ॥ ਸਦਾ ਸਦਾ ਹਰਿ ਸਿਮਰੀਐ, ਜਲਿ ਥਲਿ ਮਹੀਅਲਿ ਸੋਇ ਜੀਉ ॥ ਜਲਿ ਥਲਿ ਮਹੀਅਲਿ ਪੂਰਿ ਰਹਿਆ, ਇਕ ਨਿਮਖ ਮਨਹੁ ਨ ਵੀਸਰੈ ॥ ਗੁਰ ਚਰਨ ਲਾਗੇ ਦਿਨ ਸਭਾਗੇ, ਸਰਬ ਗੁਣ ਜਗਦੀਸਰੈ ॥ ਕਰਿ ਸੇਵ ਸੇਵਕ ਦਿਨਸੁ ਰੈਣੀ, ਤਿਸੁ ਭਾਵੈ ਸੋ ਹੋਇ ਜੀਉ ॥ ਬਲਿ ਜਾਇ ਨਾਨਕੁ ਸੁਖਹ ਦਾਤੇ, ਪਰਗਾਸੁ ਮਨਿ ਤਨਿ ਹੋਇ ਜੀਉ ॥੧॥**

**ਪਦ ਅਰਥ:** ਸਰਣਾਗਤੀ-ਸ਼ਰਣ ਵਿਚ। ਮੰਗਲ-ਖੁਸ਼ੀ। ਗੁਣ ਗਾਮ-ਗੁਣ ਗਾਉਂਦੇ ਹਨ। ਆਰਾਧੀਐ-ਸਿਮਰਨਾ ਚਾਹੀਦਾ ਹੈ। ਬਿਪਤਿ-ਬਿਪਤਾ, ਮੁਸੀਬਤ। ਨਿਵਾਰਣ-ਦੂਰ ਕਰਨ ਵਾਲਾ। ਜਲਿ-ਪਾਣੀ ਵਿਚ। ਥਲਿ-ਧਰਤੀ ਵਿਚ। ਮਹੀਅਲਿ-ਪੁਲਾੜ ਵਿਚ। ਪੂਰਿ ਰਹਿਆ-ਵਿਆਪਕ ਹੋ ਰਿਹਾ ਹੈ। ਮਨਹੁ-(ਮਨਹੁ) ਮਨ ਤੋਂ। ਸਭਾਗੇ-ਭਾਗਾਂ ਵਾਲੇ। ਜਗਦੀਸਰੈ-ਜਗਤ ਦੇ ਈਸਵਰ (ਮਾਲਕ) ਦੇ। ਰੈਣੀ-ਰਾਤ। ਬਲਿ ਜਾਇ-ਬਲਿਹਾਰ ਜਾਂਦਾ ਹਾਂ। ਸੁਖਹ ਦਾਤੇ-ਸੁਖਾਂ ਦੇ ਦਾਤੇ ਤੋਂ। ਪਰਗਾਸੁ-(ਆਤਮਿਕ) ਚਾਨਣ।੧।

**ਅਰਥ: ਸਲੋਕੁ**- (ਹੇ ਭਾਈ! ਜਿਹੜੇ ਮਨੁੱਖ ਪਰਮੇਸ਼ਰ ਦੇ) ਸੋਹਣੇ ਚਰਨਾ ਦੀ ਸ਼ਰਨ ਵਿਚ ਆ ਕੇ ਗੁਣ ਗਾਉਂਦੇ ਹਨ (ਉਨ੍ਹਾਂ ਦੇ ਹਿਰਦੇ ਵਿਚ) ਖੁਸ਼ੀਆਂ ਤੇ ਅਨੰਦ (ਬਣੇ ਹੀ ਰਹਿੰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਪ੍ਰਭੂ ਨੂੰ ਅਰਾਧਣਾ ਚਾਹੀਦਾ ਹੈ (ਜੋ) ਹਰ ਪ੍ਰਕਾਰ ਦੀ ਬਿਪਤਾ ਦੂਰ ਕਰਨ ਵਾਲਾ ਹੈ।੧।

**ਛੰਤੁ**- (ਹੇ ਭਾਈ! ਉਹ) ਪ੍ਰਭੂ ਬਿਪਤਾ ਦੂਰ ਕਰਨ ਵਾਲਾ ਹੈ, ਉਸ ਤੋਂ ਬਿਨਾ (ਹੋਰ ਕੋਈ ਦੂਸਰਾ ਅਜੇਹੀ ਸ਼ਕਤੀ ਵਾਲਾ) ਨਹੀਂ ਹੈ। ਸਦੀਵਕਾਲ (ਉਸ) ਹਰੀ ਨੂੰ ਸਿਮਰਨਾ ਚਾਹੀਦਾ ਹੈ। (ਜੋ) ਜਲ ਵਿਚ, ਧਰਤੀ ਵਿਚ (ਅਤੇ) ਪੁਲਾੜ ਵਿਚ (ਵਿਆਪਕ ਹੋ ਰਿਹਾ) ਹੈ। (ਜੋ) ਜਲ ਵਿਚ, ਧਰਤੀ ਤੇ ਪੁਲਾੜ ਵਿਚ ਵਿਆਪਕ ਹੋ ਰਿਹਾ ਹੈ, (ਉਹ) ਇਕ ਨਿਮਖ ਭਰ ਭੀ (ਸਾਡੇ) ਮਨ ਤੋਂ ਨਹੀਂ ਵਿਸਰਨਾ ਚਾਹੀਦਾ। (ਉਹ) ਦਿਨ ਭਾਗਾਂ ਵਾਲੇ (ਜਾਣੋ, ਜਦੋਂ ਮਨ) ਗੁਰੂ ਦੇ ਚਰਨਾ ਵਿਚ ਜੁੜਿਆ ਰਹੇ, (ਏਦਾਂ ਦੇ) ਸਾਰੇ ਗੁਣ ਹੀ (ਉਸ ਜਗਤ) ਦੇ ਈਸ਼ਵਰ (ਮਾਲਕ) ਦੇ ਹਨ। (ਹੇ ਭਾਈ!) ਸੇਵਕ ਬਣ ਕੇ (ਉਸ ਪ੍ਰਭੂ ਦੀ) ਦਿਨ ਰਾਤ ਸੇਵਾ ਕਰੋ, ਉਸ (ਪ੍ਰਭੂ) ਨੂੰ (ਜੋ) ਭਾਉਂਦਾ ਹੈ ਉਹੀ ਹੁੰਦਾ ਹੈ। ਨਾਨਕ (ਉਸ) ਸੁਖਾਂ ਦੇ ਦਾਤੇ ਤੋਂ ਬਲਿਹਾਰ ਜਾਂਦਾ ਹੈ (ਜਿਸ ਦੀ ਕਿਰਪਾ ਨਾਲ) ਮਨ ਤੇ ਸਰੀਰ ਵਿਚ (ਗੁਰੂ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ।੧।

**ਸਲੋਕੁ ॥ ਹਰਿ ਸਿਮਰਤ ਮਨੁ ਤਨੁ ਸੁਖੀ, ਬਿਨਸੀ ਦੁਤੀਆ ਸੋਚ ॥ ਨਾਨਕ ਟੇਕ ਗੋਪਾਲ ਕੀ, ਗੋਵਿੰਦ ਸੰਕਟ ਮੋਚ ॥੧॥ਛੰਤੁ॥ ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥ ਹਰਿ ਗੁਣ ਆਨੰਦ ਗਾਏ, ਪ੍ਰਭ ਦੀਨਾਨਾਥ ਪ੍ਰਤਿਪਾਲ ਜੀਉ ॥ ਪ੍ਰਤਿਪਾਲ ਅਚੁਤ ਪੁਰਖੁ ਏਕੋ, ਤਿਸਹਿ ਸਿਉ ਰੰਗੁ ਲਾਗਾ ॥ ਕਰ ਚਰਨ ਮਸਤਕੁ ਮੇਲਿ ਲੀਨੇ, ਸਦਾ ਅਨਦਿਨੁ ਜਾਗਾ ॥ ਜੀਉ ਪਿੰਡੁ, ਗ੍ਰਿਹੁ ਥਾਨੁ ਤਿਸ ਕਾ, ਤਨੁ ਜੋਬਨੁ ਧਨੁ ਮਾਲੁ ਜੀਉ ॥ ਸਦ ਸਦਾ ਬਲਿ ਜਾਇ ਨਾਨਕੁ, ਸਰਬ ਜੀਆ ਪ੍ਰਤਿਪਾਲ ਜੀਉ ॥੨॥**

**ਸਲੋਕ ਪਦ ਅਰਥ**: ਬਿਨਸੀ-ਨਾਸ਼ ਹੋ ਗਈ। ਦੁਤੀਆ-ਦੂਜੀ। ਸੋਚ-ਚਿੰਤਾ, ਫਿਕਰ। ਸੰਕਟ-ਦੁਖ, ਕਲੇਸ਼। ਮੋਚ-ਕਟਣ ਵਾਲਾ। ਛੰਤੁ। ਅਚੁਤ-ਕਦੇ ਨਾ ਡਿਗਣ ਵਾਲਾ, ਅਜੂਨੀ। ਤਿਸਹਿ-ਉਸ ਨਾਲ। ਰੰਗੁ-ਪ੍ਰੇਮ। ਕਰ-ਹਥ। ਮਸਤਕ-ਮੱਥਾ। ਜੀਉ-ਜਿੰਦ। ਪਿੰਡੁ-ਸਰੀਰ। ਗ੍ਰਿਹੁ-ਘਰ। ਥਾਨੁ-ਅਸਥਾਨ, ਥਾਂ। ਜੋਬਨ-ਜੁਆਨੀ। ਧਨ-ਦੌਲਤ। ਮਾਲੁ-ਪਦਾਰਥ, ਸਮਾਨ। ਸਰਬ-ਸਾਰੇ।

**ਅਰਥ ਸਲੋਕੁ**— (ਹੇ ਭਾਈ! ਜਿਸ ਮਨੁੱਖ ਨੇ) ਪ੍ਰਿਥਵੀ ਦੇ ਪਾਲਕ ਦੀ ਟੇਕ ਲਈ ਹੈ ਹਰੀ ਦਾ (ਨਾਮ) ਸਿਮਰਦਿਆਂ (ਉਸ ਦਾ) ਮਨ ਤੇ ਸਰੀਰ ਸੁਖੀ ਹੋ ਗਿਆ, ਦੂਜੀ ਚਿੰਤਾ ਨਾਸ਼ ਹੋ ਗਈ (ਕਿਉਂਕਿ ਉਹ) ਗੋਵਿੰਦ ਸਭ ਦੁਖਾਂ ਨੂੰ ਕਟਣ ਵਾਲਾ ਹੈ।੧।

**ਛੰਤੁ**— (ਜਿਸ ਮਨੁੱਖ ਨੇ ਉਸ) ਨਾਰਾਇਣ ਦਇਆਲੂ ਦਾ (ਦਰਸ਼ਨ ਕੀਤਾ ਹੈ ਉਸ ਦੇ ਸਾਰੇ) ਡਰ ਤੇ ਦੁਖ ਕਟੇ ਗਏ। (ਉਸ ਨੇ) ਦੀਨਾਂ ਦੇ ਮਾਲਕ ਤੇ ਪਾਲਕ ਪ੍ਰਭੂ ਦੇ ਅਨੰਦ ਦਾਇਕ ਗੁਣ ਗਾਇਨ ਕੀਤੇ। (ਜੋ ਸਾਰਿਆਂ ਦੀ) ਪਾਲਨਾ ਕਰਨ ਵਾਲਾ, ਅਬਿਨਾਸ਼ੀ (ਅਕਾਲ) ਪੁਰਖ ਹੈ ਉਸ ਨਾਲ (ਉਸਦਾ) ਪ੍ਰੇਮ ਲਗ

**ਮਿਲਿਆ ਨਿਰੰਜਨਰਾਇ ਜੀਉ ॥ ਅਨਦੁ ਭਇਆ ਵਡਭਾਗੀਹੋ, ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥ ਗ੍ਰਿਹਿ ਲਾਲ ਆਏ ਪੁਰਬਿ ਕਮਾਏ, ਤਾ ਕੀ ਉਪਮਾ ਕਿਆ ਗਣਾ ॥ ਬੇਅੰਤ ਪੂਰਨ ਸੁਖ ਸਹਜ ਦਾਤਾ, ਕਵਨ ਰਸਨਾ ਗੁਣ ਭਣਾ ॥ ਆਪੇ ਮਿਲਾਇ ਗਹਿ ਕੰਠਿ ਲਾਏ, ਤਿਸੁ ਬਿਨਾ ਨਹੀ ਜਾਇ ਜੀਉ ॥ ਬਲਿ ਜਾਇ ਨਾਨਕੁ ਸਦਾ ਕਰਤੇ, ਸਭ ਮਹਿ ਰਹਿਆ ਸਮਾਇ ਜੀਉ ॥੪॥੪॥**

**ਪਦ ਅਰਥ:** ਧਰਮ-ਆਪਣੇ ਨੇਮਾਂ ਵਿਚ ਪੱਕਾ ਹੋਣਾ। ਅਰਥ-ਧਨ, ਪਦਾਰਥ। ਕਾਮ-ਕਾਮਨਾ, ਇੱਛਾ। ਮੋਖ-ਮੁਕਤੀ। ਨਾਥ-ਮਾਲਕ। ਮਨੋਰਥ-ਮਨ ਦੀਆਂ ਮੁਰਾਦਾਂ, ਸੰਕਲਪ। ਪੂਰਿਆ-ਪੂਰੇ ਹੋ ਜਾਂਦੇ ਹਨ। ਮਾਥ-ਮੱਥੇ ਉਤੇ। ਪੁੰਨੀਆ-ਪੂਰੀਆਂ ਹੋ ਗਈਆਂ। ਨਿਰੰਜਨ ਰਾਇ-ਪੂਰਬਲੇ ਜਨਮ ਵਿਚ ਕੀਤੇ ਹੋਏ ਕਰਮ। ਤਾ ਕੀ-ਉਸ (ਪ੍ਰਭੂ ਪਾਤਿਸ਼ਾਹ) ਦੀ। ਉਪਮਾ-ਵਡਿਆਈ। ਕਿਆ ਗਣਾ-ਮੈਂ ਕੀ ਗਿਣਾ, ਦੱਸਾਂ?। ਰਸਨਾ-ਜੀਭ ਨਾਲ। ਭਣਾ-ਮੈਂ ਉਚਾਰਨ ਕਰਾਂ। ਗਹਿ-ਪਕੜ ਕੇ। ਕੰਠਿ-ਗਲ ਨਾਲ। ਜਾਇ-ਜਗ੍ਹਾ, ਟਿਕਾਣਾ। ਕਰਤੇ-ਕਰਤਾ (ਪੁਰਖ) ਤੋਂ।

**ਸਲੋਕੁ ਅਰਥ-** ਧਰਮ, ਅਰਥ, ਕਾਮ ਅਤੇ ਮੋਖ-ਮੁਕਤੀ (ਚਾਰ) ਪਦਾਰਥਾਂ ਦਾ ਮਾਲਕ (ਪ੍ਰਭੂ) ਆਪ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਕਿ (ਜਿਸ ਦੇ) ਮਥੇ ਉਤੇ (ਧੁਰੋਂ) ਲੇਖ ਲਿਖਿਆ ਹੋਵੇ (ਉਸ ਦੇ) ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ।੧।

**ਛੰਤੁ—** (ਹੇ ਭਾਈ!) ਮੈਨੂੰ ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ ਪਾਤਸ਼ਾਹ ਮਿਲਿਆ ਹੈ (ਜਿਸ ਕਰਕੇ) ਮੇਰੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਗਈਆਂ ਹਨ। ਹੇ ਵਡੇਭਾਗਾਂ ਵਾਲਿਓ! (ਮੇਰੇ) ਹਿਰਦੇ ਰੂਪੀ ਘਰ ਵਿਚ ਪ੍ਰਭੂ ਜੀ ਆ ਵਸੇ ਹਨ (ਇਸ ਲਈ ਮੈਨੂੰ ਆਤਮਿਕ) ਅਨੰਦ (ਪ੍ਰਾਪਤ) ਹੋ ਗਿਆ ਹੈ। ਪੂਰਬਲੇ (ਜਨਮਾਂ ਦੇ) ਕਮਾਏ (ਕਰਮਾਂ ਕਰਕੇ) ਪਿਆਰੇ ਪ੍ਰਭੂ (ਹਿਰਦੇ ਰੂਪੀ) ਘਰ ਵਿਚ ਆ (ਵਸੇ ਹਨ, ਮੈਂ) ਉਸ (ਪ੍ਰਭੂ) ਦੀ ਕਿਹੜੀ ਵਡਿਆਈ ਆਖਾਂ। (ਉਹ) ਪੂਰਨ ਸੁਖ ਤੇ ਸਹਜ ਦਾ ਦਾਤਾ ਹੈ, ਕਿਹੜੀ ਰਸਨਾ ਨਾਲ ਮੈਂ (ਉਸ ਪ੍ਰਭੂ ਦੇ) ਗੁਣ ਉਚਾਰਨ ਕਰਾਂ? (ਪ੍ਰਭੂ ਨੇ) ਆਪ ਫੜ ਕੇ (ਮੈਨੂੰ ਆਪਣੇ) ਗਲ ਨਾਲ ਲਾ ਲਿਆ ਹੈ (ਇਸ ਲਈ ਮੈਨੂੰ) ਉਸ (ਪ੍ਰਭੂ ਤੋਂ) ਬਿਨਾ ਹੋਰ ਕੋਈ ਟਿਕਾਣਾ ਨਹੀਂ ਹੈ। ਹੇ ਭਾਈ! (ਮੈਂ) ਨਾਨਕ (ਉਸ) ਕਰਤਾ (ਪੁਰਖ) ਤੋਂ ਬਲਿਹਾਰ ਜਾਂਦਾ ਹਾਂ (ਜੋ ਕਰਤਾ ਪੁਰਖ) ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਉਹ ਪ੍ਰਭੂ ਹਰ ਥਾਂ ਪਰੀਪੂਰਨ ਹੈ। ਉਸ ਪ੍ਰਭੂ ਦਾ ਨਾਮ ਸਿਮਰਨ ਨਾਲ ਸਭ ਬਿਪਤਾ ਦੂਰ ਹੋ ਜਾਂਦੀ ਹੈ। ਉਸ ਦੀ ਮਿਹਰ ਹੋਵੇ ਤਾਂ ਉਸ ਦੇ ਨਾਮ ਦਾ ਮਨ ਤੇ ਤਨ ਵਿਚ ਪ੍ਰਕਾਸ਼ ਹੋ ਜਾਂਦਾ ਹੈ।

ਉਹ ਹਰੀ ਪਰਮੇਸ਼ਰ ਸਰਬ ਸੁਖਾਂ ਦਾ ਦਾਤਾ ਤੇ ਸਾਰੇ ਖਜ਼ਾਨਿਆਂ ਦਾ ਮਾਲਕ ਹੋ ਕੇ ਸਭ ਦੀ ਪਾਲਨਾ ਕਰਦਾ ਹੈ। ਉਸ ਪ੍ਰਭੂ ਨਾਲ ਪ੍ਰੇਮ ਕੀਤਿਆਂ ਸਾਰੀਆਂ ਜੀਵਨ-ਔਕੜਾਂ ਦੂਰ ਹੋ ਜਾਂਦੀਆਂ ਹਨ।

ਉਹ ਸੁਆਮੀ ਸਦੀਵੀ ਪੁਰਖ ਹੋਣ ਕਰਕੇ ਹਰੇਕ ਦੀ ਰਖਿਆ ਕਰਨ ਦੇ ਸਮਰਥ ਹੈ। ਇਸ ਲਈ ਉਸ ਦੀ ਓਟ ਲੈਣੀ ਚਾਹੀਦੀ ਹੈ ਜਿਸ ਤੋਂ ਸਾਰੀਆਂ ਇਛਾਵਾਂ ਸੁਤੇ ਹੀ ਪੂਰੀਆਂ ਹੋ ਜਾਂਦੀਆਂ ਹਨ। ਉਹ ਪ੍ਰਭੂ ਬੇਅੰਤ ਗੁਣਾਂ ਦਾ ਮਾਲਕ ਹੈ। ਇਕ ਜੀਭ ਉਸ ਦੇ ਸਾਰੇ ਗੁਣ ਕਥਨ ਤੋਂ ਅਸਮਰਥ ਹੈ। ਇਸ ਲਈ ਧਰਮ

ਅਰਥ, ਕਾਮ, ਮੋਖ ਦੇ ਨਾਥ ਤੋਂ ਸਦਾ ਸਦਕੇ ਜਾਣਾ ਚਾਹੀਦਾ ਹੈ। ਸਿਧਾਂਤ ਇਹ ਹੈ ਕਿ ਜੀਵ ਨੂੰ ਸਿਵਾਏ ਗੁਰ-ਪਰਮੇਸ਼ਰ ਦੇ ਕਿਤੋਂ ਵੀ ਆਸਰਾ ਨਹੀਂ ਮਿਲ ਸਕਦਾ। ਇਕ ਮਨ ਇਕ ਚਿਤ ਹੋ ਕੇ 'ਹਰਿ ਸਿਮਰਤ ਮਨੁ ਤਨੁ ਸੁਖੀ...' ਵਾਲੇ ਸਲੋਕੁ ਦਾ ਜਾਪ ਕਰਨ ਨਾਲ ਅਸ਼ਾਂਤ ਮਨ ਨੂੰ ਬੇਅੰਤ ਧੀਰਜ ਮਿਲਦੀ ਹੈ। ਪਰਮੇਸ਼ਰ ਅਗੇ ਬੇਨਤੀ ਕਰਨ ਨਾਲ ਸਾਰੇ ਕਲ ਕਲੇਸ਼ ਕਟੇ ਜਾਂਦੇ ਹਨ।

**ਰਾਗੁ ਰਾਮਕਲੀ ਮਹਲਾ ੫ ॥ ਰਣਝੁੰਝਨੜਾ ਗਾਉ ਸਖੀ, ਹਰਿ ਏਕੁ ਧਿਆਵਹੁ ॥ ਸਤਿਗੁਰੁ ਤੁਮ ਸੇਵਿ ਸਖੀ, ਮਨਿ ਚਿੰਦਿਅੜਾ ਫਲੁ ਪਾਵਹੁ ॥**

**ਪਦ ਅਰਥ:** ਰਣਝੁੰਝਨੜਾ-ਖੁਸ਼ੀ ਦੇ ਮੌਕੇ ਦਾ ਰਸਦਾਇਕ ਗੀਤ। ਮਨਿ ਚਿੰਦਿਅੜਾ-ਮਨ ਵਿਚ ਚਿਤਵਿਆ, ਮਨ-ਇਛਤ।

**ਅਰਥ:** ਹੇ ਸਖੀਓ! (ਤੁਸੀਂ) ਇਕ ਹਰੀ ਨੂੰ ਧਿਆਓ (ਅਤੇ) ਆਤਮਿਕ ਮੰਡਲ ਵਿਚ ਪ੍ਰਭੂ ਦੀ ਸਿਫਤਿ ਸਾਲਾਹ ਵਾਲਾ) ਖੁਸ਼ੀ ਭਰਿਆ ਗੀਤ ਗਾਓ। (ਇਸ ਤਰ੍ਹਾਂ) ਹੇ ਸਖੀਓ! ਤੁਸੀਂ ਸਤਿਗੁਰੂ ਨੂੰ ਸੇਵ (ਸਿਮਰ) ਕੇ ਮਨ ਵਿਚ ਚਿਤਵਿਆ ਹੋਇਆ (ਨਾਮ) ਫਲ ਪ੍ਰਾਪਤ ਕਰੋ।

## ਸਾਰੰਸ਼ ਅਤੇ ਸਿਧਾਂਤ

ਇਸ ਸੰਸਾਰ ਨੂੰ ਰਣਝੁੰਝਨੜਾ ਅਥਵਾ ਸਚੇ ਪ੍ਰੀਤਮ ਦਾ ਅਖਾੜਾ ਸਮਝੋ। ਇਸ ਚੋਂ ਸਫਲ ਹੋਣ ਦੀ ਕੁੰਜੀ ਸਤਿਗੁਰੂ ਦੀ ਸ਼ਰਨ ਅਤੇ ਸੱਚੇ ਸਾਹਿਬ ਦੀ ਸਿਫਤਿ ਸਲਾਹ ਹੈ। ''ਅਨਦਿਨੁ ਨਾਮੁ ਜਪਹੁ ਗੁਰਸਿਖਹੁ, ਹਰਿ ਕਰਤਾ ਸਤਿਗੁਰੁ ਘਰੀ ਵਸਾਏ'' ਵਾਲਾ ਪਾਵਨ ਵਾਕ ਸਾਡੀ ਅਗਵਾਈ ਲਈ ਮੌਜੂਦ ਹੈ। ਸਤਿਗੁਰੂ ਨੂੰ ਸੇਵ ਕੇ ਜਿਥੇ ਮਨ-ਬੰਛਤ ਫਲ ਮਿਲਦੇ ਹਨ ਉਥੇ ਗੁਰਸਿਖਾਂ ਦੇ ਮੁਖ ਉਜਲੇ ਹੁੰਦੇ ਹਨ ਅਤੇ ਸਾਰੇ ਸੰਸਾਰ ਵਿਚ ਸਭ ਕੋਈ ਗੁਰੂ ਦੀ ਜੈ ਜੈਕਾਰ ਕਰਦਾ ਹੈ।

### *ਵਿਸ਼ੇਸ਼ ਧਿਆਨ ਦਿਓ*

ਜਿਹੜੇ ਵੀਰ ਵੱਡੀਆਂ ਵੱਡੀਆਂ ਖੋਜਾਂ ਕਰਕੇ ਜਦੋਂ ਇਹ ਗਲ ਕਹਿੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨ ਬਾਣੀ ਵਿਚ ਕਈ ਸ਼ਬਦ ਅਧੂਰੇ ਹਨ ਜਿਵੇਂ ਕਿ ਇਸ ਛੰਤ ਦੀਆਂ ਕੇਵਲ ਦੋ ਪੰਕਤੀਆਂ ਹਨ, ਅਜਿਹੀਆਂ ਵਿਅਰਥ ਚਤੁਰਾਈਆਂ ਕਰਨ ਦੀ ਬਜਾਏ ਉਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਗੁਰੂ ਜੀ ਨੇ ਗੁਰਮਤਿ ਕਸਵਟੀ ਤੇ ਪਰਖ ਕੇ ਕੇਵਲ ਸਚੀ ਬਾਣੀ ਨੂੰ ਪ੍ਰਮਾਣਿਕਤਾ ਦਿੱਤੀ ਹੈ।

ਇਸ ਵਿਚ ਸ਼ੱਕ ਨਹੀਂ ਕਿ ਭਾਈ ਬੰਨੋ ਵਾਲੇ ਸਰੂਪ ਵਿਚ ਚਾਰ ਪਦਾਂ ਦਾ ਪੂਰਾ ਛੰਤ ਅੰਕਿਤ ਹੈ ਪਰ ਸ੍ਰੀ ਕਰਤਾਰਪੁਰ ਵਾਲੇ ਪਾਵਨ ਸਰੂਪ ਵਿਚ ਇਸ ਸ਼ਬਦ ਦੀਆਂ ਬਾਕੀ ਪੰਕਤੀਆਂ ਛੱਡਣ ਦਾ ਪ੍ਰਸ਼ਨ ਹੀ ਨਹੀਂ ਸੀ ਉਠਣਾ। ਇਸ ਸ਼ਬਦ ਦੇ ਤੀਜੇ ਅੰਕ ਦੇ ਆਰੰਭ ਵਿਚ ਹੀ ਗੁਰਮਤਿ ਵਿਰੋਧੀ-ਭਾਵਨਾ ਪੜ੍ਹ ਕੇ ਪਾਠਕ ਜਨ ਆਪ ਹੀ ਅਨੁਮਾਨ ਲਾ ਲੈਣਗੇ ਕਿ ਉਪ੍ਰੋਕਤ ਦੋ ਪੰਕਤੀਆਂ ਛੱਡ ਕੇ ਸਾਰਾ ਸ਼ਬਦ ਹੀ ਗੁਰਦੇਵ ਜੀ ਦੀ ਕਾਵਿ-ਸ਼ੈਲੀ ਅਤੇ ਰਹੁਰੀਤਾਂ ਨਾਲ ਮੇਲ ਨਹੀਂ ਸੀ ਖਾਂਦਾ ਜਿਸ ਕਰਕੇ ਉਹ ਪੰਕਤੀਆਂ ਦਰਜ ਨਹੀਂ ਕਰਾਈਆਂ:–

**... ॥, ਰੀਤੀ ਸਗਲ ਕਰਾਈਆ, ਹਰਿ ਸਿਉ ਲਿਵ ਲਾਈ ॥**

**ਭਦਣੁ ਉਨੇਤੁ ਕਰਾਇਆ, ਗੁਰ ਗਿਆਨ ਜਪਾਈ ॥**

ਸ਼ਬਦਾਰਥ ਵਿਚ ਜੋ ਫੁਟ ਨੋਟ ਦਿੱਤਾ ਗਿਆ ਹੈ ਓਹ ਵੀ ਪਾਠਕਾਂ ਦੀ ਜਾਣਕਾਰੀ ਲਈ ਹੇਠ ਦਿੱਤਾ ਜਾਂਦਾ ਹੈ:–

ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਸ ਸ਼ਬਦ ਦੀਆਂ ਕੇਵਲ ਦੋ ਤੁਕਾਂ ਦਿਤੀਆਂ ਹਨ, ਪਰ ਭਾਈ ਬੰਨੋ ਵਾਲੀ ਬੀੜ ਵਿਚ ਚਾਰ ਪਦਾਂ ਦਾ ਛੰਦ ਦਿਤਾ ਹੈ। ਮਜਮੂਨ ਬਾਲਕ ਹਰਿਗੋਬਿੰਦ ਜੀ ਦੇ ਸੰਬੰਧ ਵਿਚ ਕਿਸੇ ਸੰਸਕਾਰ ਦਾ ਨਹੀਂ, ਸਗੋਂ 'ਅਨੂਪ ਬਾਲਕ' ਦਾ ਅਲੰਕਾਰ ਲੈ ਕੇ ਉਸ ਦੇ ਜੀਵਨ ਦੇ ਜ਼ਰੂਰੀ ਮੌਕਿਆਂ (ਜਨਮ, ਨਾਮ-ਕਰਨ, ਭਦਣ, ਸਕੂਲੇ ਪੈਣ, ਮੰਗਣਾ, ਵਿਆਹ) ਨੂੰ ਲੈ ਕੇ ਅੰਮ੍ਰਿਤ-ਨਾਮ ਦੇ ਵੰਡਣ ਦਾ ਜ਼ਿਕਰ ਕਰਦੇ ਹਨ, ਇਸੇ ਤਰ੍ਹਾਂ ਹੋਰਨਾਂ ਥਾਵਾਂ ਤੇ ਅਲਾਹਣੀਆਂ, ਘੋੜੀਆਂ, ਜੰਞੂ, ਵਿਆਹ ਆਦਿ ਦੇ ਅਲੰਕਾਰ ਵਰਤੇ ਗਏ ਹਨ।

ਸੋ ਪਾਠਕਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੋ ਪਾਵਨ ਸਰੂਪ ਗੁਰੂ-ਕਾਲ ਤੋਂ ਆ ਰਿਹਾ ਹੈ ਉਸ ਉਤੇ ਕਿੰਤੂ ਕਰਨਾ ਪਾਪਾਂ ਦਾ ਭਾਗੀ ਬਣਨਾ ਹੈ। ਹਾਂ, ਪਾਵਨ ਸਰੂਪਾਂ ਦਾ ਉਤਾਰਾ ਕਰਨ ਸਮੇਂ ਲਿਖਾਰੀਆਂ ਪਾਸੋਂ ਸ਼ਬਦਾਂ ਦੀਆਂ ਲਗ ਮਾਤਰਾਂ ਵਿਚ ਵਾਧ ਘਾਟ ਹੋ ਸਕਦੀ ਹੈ, ਪਰ ਇਹ ਸ਼ਬਦ ਤਾਂ 'ਮਹਲਾ ੫' ਦਾ ਆਪਣਾ ਰਚਿਤ ਹੈ, ਇਸ ਬਾਰੇ ਕਿਸੇ ਪ੍ਰਕਾਰ ਦਾ ਉਟੰਕਣ ਕਰਨਾ ਉਚਿਤ ਨਹੀਂ ਹੈ।

**ਰਾਮਕਲੀ ਮਹਲਾ ੫ ਰੁਤੀ ਸਲੋਕੁ ॥**

**ੴ ਸਤਿਗੁਰ ਪ੍ਰਸਾਦਿ ॥ ਕਰਿ ਬੰਦਨ ਪ੍ਰਭ ਪਾਰਬ੍ਰਹਮ, ਬਾਛਉ ਸਾਧਹ ਧੂਰਿ ॥ ਆਪੁ ਨਿਵਾਰਿ ਹਰਿ ਹਰਿ ਭਜਉ, ਨਾਨਕ ਪ੍ਰਭ ਭਰਪੂਰਿ ॥੧॥ ਕਿਲਵਿਖ ਕਾਟਣ ਭੈ ਹਰਣ, ਸੁਖ ਸਾਗਰ ਹਰਿਰਾਇ ॥ ਦੀਨ ਦਇਆਲ ਦੁਖਭੰਜਨੋ, ਨਾਨਕ ਨੀਤ ਧਿਆਇ ॥੨॥ ਛੰਤੁ॥ ਜਸੁ ਗਾਵਹੁ ਵਡਭਾਗੀਹੋ, ਕਰਿ ਕਿਰਪਾ ਭਗਵੰਤ ਜੀਉ ॥ ਰੁਤੀ ਮਾਹ ਮੂਰਤ ਘੜੀ, ਗੁਣ ਉਚਰਤ ਸੋਭਾਵੰਤ ਜੀਉ ॥ ਗੁਣ ਰੰਗਿ ਰਾਤੇ ਧੰਨਿ ਤੇ ਜਨ, ਜਿਨੀ ਇਕ ਮਨਿ ਧਿਆਇਆ ॥ ਸਫਲ ਜਨਮੁ ਭਇਆ ਤਿਨ ਕਾ, ਜਿਨੀ ਸੋ ਪ੍ਰਭੁ ਪਾਇਆ ॥ ਪੁੰਨ ਦਾਨ ਨਾ ਤੁਲਿ ਕਿਰਿਆ, ਹਰਿ ਸਰਬ ਪਾਪਾ ਹੰਤ ਜੀਉ ॥ ਬਿਨਵੰਤਿ ਨਾਨਕ ਸਿਮਰਿ ਜੀਵਾ, ਜਨਮ ਮਰਣ ਰਹੰਤ ਜੀਉ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਂਛਉਂ, ਸਾਧਹਂ, ਭਜਉਂ, ਰੁਤੀਂ, ਜਿਨੀਂ, ਪਾਪਾਂ, ਜੀਵਾਂ।

**ਪਦ ਅਰਥ:** ਬੰਦਨ-ਨਮਸਕਾਰ। ਬਾਛਉ-ਮੈਂ ਚਾਹੁੰਦਾ (ਮੰਗਦਾ) ਹਾਂ। ਸਾਧਹ ਧੂਰਿ-ਸਾਧੂ ਜਨਾਂ ਦੀ ਚਰਨ ਧੂੜ। ਆਪੁ-ਆਪਾ ਭਾਵ, ਅਹੰਕਾਰ। ਨਿਵਾਰਿ-ਦੂਰ ਕਰਕੇ। ਭਜਉ-ਮੈਂ ਭਜਾਂ, ਜੱਪਾਂ। ਭਰਪੂਰਿ-ਸਰਬ ਵਿਆਪਕ।੧। ਕਿਲਵਿਖ-ਪਾਪ। ਭੈ ਹਰਣ-ਡਰ ਦੂਰ ਕਰਨ ਵਾਲਾ। ਹਰਿ ਰਾਇ-ਹਰੀ ਰਾਜਾ, ਵਾਹਿਗੁਰੂ।੨।ਛੰਤੁ। ਭਗਵੰਤ-ਭਗਵਾਨ। ਰੁਤੀ-ਰੁੱਤਾਂ। ਮਾਹ-ਮਹੀਨੇ। ਮੂਰਤ-ਮਹੂਰਤ। ਸੋਭਾਵੰਤ-ਸੋਭਾ ਵਾਲੇ।

ਜਿਨਿ-ਜਿਸ ਨੇ। ਇਕ ਮਨਿ-ਇਕ ਮਨ ਹੋ ਕੇ। ਤੁਲਿ-ਬਰਾਬਰ। ਕਿਰਿਆ-ਮਿਥੇ ਹੋਏ ਕਿਰਿਆ ਕਰਮ। ਪਾਪਾ ਹੰਤ-ਪਾਪਾਂ ਨੂੰ ਨਾਸ਼ ਕਰਨ ਵਾਲਾ। ਰਹੰਤ-ਰਹਿ ਜਾਂਦਾ ਹੈ, ਮੁੱਕ ਜਾਂਦਾ ਹੈ।੧।

**ਅਰਥ:** (ਹੇ ਭਾਈ!) ਮੈਂ ਪਾਰਬ੍ਰਹਮ ਪਰਮੇਸ਼ਰ ਨੂੰ ਨਮਸਕਾਰ ਕਰਕੇ (ਉਸ ਤੋਂ) ਸਾਧੂ ਜਨਾ ਦੀ (ਚਰਨ) ਧੂੜ ਮੰਗਦਾ ਹਾਂ। (ਤਾਂ ਜੋ) ਮੈਂ ਆਪਾ ਭਾਵ (ਅਹੰਕਾਰ) ਦੂਰ ਕਰਕੇ ਹਰੀ ਪ੍ਰਭੂ ਜੋ ਸਰਬ ਵਿਆਪਕ ਹੈ (ਉਸ ਦਾ ਨਾਮ) ਜਪਾਂ।੧।

ਹਰੀ ਰਾਜਾ (ਪ੍ਰਭੂ) ਸੁਖਾਂ ਦਾ ਸਮੁੰਦਰ ਹੈ, ਪਾਪਾਂ ਨੂੰ ਕਟਣ ਵਾਲਾ ਅਤੇ ਡਰ ਦੂਰ ਕਰਨ ਵਾਲਾ ਹੈ। (ਉਹ ਪ੍ਰਭੂ) ਦੀਨਾ (ਗਰੀਬਾਂ) ਉਤੇ ਦਇਆ ਕਰਨ ਵਾਲਾ, ਦੁਖਾਂ ਨੂੰ ਨਾਸ਼ ਕਰਨ ਵਾਲਾ ਹੈ, ਨਾਨਕ ਦੀ (ਇਹ ਮੰਗ ਹੈ ਕਿ ਅਜਿਹੇ ਪਰਮੇਸ਼ਰ ਨੂੰ) ਰੋਜ਼ ਸਿਮਰਦਾ ਰਹੇ।੨।

**ਛੰਤੁ-** ਹੇ ਵਡੇ ਭਾਗਾਂ ਵਾਲਿਓ! ਭਗਵਾਨ (ਤੁਹਾਡੇ ਤੇ) ਕਿਰਪਾ ਕਰੇ (ਤੁਸੀਂ ਉਸ ਦਾ) ਜਸ ਗਾਓ। ਰੁਤਾਂ, ਮਹੀਨੇ, ਮਹੂਰਤਾਂ, ਘੜੀਆਂ, (ਪਰਮੇਸ਼ਰ ਦੇ) ਉਚਾਰਦਿਆਂ ਸੋਭਾ ਵਾਲੀਆਂ ਹੋ ਜਾਣਗੀਆਂ। ਜਿਨ੍ਹਾਂ (ਪ੍ਰਭੂ ਪਿਆਰਿਆਂ) ਨੇ ਇਕ ਮਨ ਹੋ ਕੇ (ਪ੍ਰਭੂ ਨੂੰ) ਸਿਮਰਿਆ ਹੈ, (ਉਸ ਦੇ) ਗੁਣਾਂ ਦੇ ਪ੍ਰੇਮ ਵਿਚ ਰਤੇ ਹਨ, ਓਹ (ਸੇਵਕ) ਜਨ ਧੰਨਤਾ ਯੋਗ ਹਨ। ਜਿਨ੍ਹਾਂ ਨੇ ਉਸ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ, ਉਨ੍ਹਾਂ (ਮਨੁੱਖਾਂ) ਦਾ ਜਨਮ ਸਫਲ ਹੋ ਗਿਆ ਹੈ। (ਪਰਮੇਸ਼ਰ ਦੇ ਨਾਮ ਦੇ) ਬਰਾਬਰ (ਹੋਰ ਕੋਈ) ਪੁੰਨ ਦਾਨ ਕਿਰਿਆ-ਕਰਮ ਨਹੀਂ ਹੈ, ਹਰੀ ਦਾ (ਨਾਮ) ਸਾਰੇ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! (ਮੈਂ ਤੇਰਾ ਨਾਮ) ਸਿਮਰ ਕੇ ਜੀਉਂਦਾ ਹਾਂ (ਜਿਸ ਨਾਲ) ਜਨਮ ਮਰਨ ਮੁੱਕ ਜਾਂਦਾ ਹੈ।੧।

## ਸਾਰੰਸ਼ ਅਤੇ ਸਿਧਾਂਤ

ਇਸ ਬਾਣੀ ਦੇ ਸਿਰਲੇਖ 'ਰੁਤੀ' ਤੋਂ ਭਾਵ ਸਾਲ ਵਿਚ ਵਖ ਵਖ ਰੁੱਤਾਂ ਤੋਂ ਹੈ। ਜਗਤ ਵਿਚ ਛੇ ਰੁੱਤਾਂ ਪ੍ਰਸਿਧ ਹਨ। ਹਰੇਕ ਰੁਤ ਵਿਚ ਕੁਦਰਤੀ ਨਜ਼ਾਰਿਆਂ ਦਾ ਪ੍ਰਭਾਵ ਜੀਵ ਦੇ ਸੁਭਾਵ ਤੇ ਪੈਂਦਾ ਹੈ। ਪਰ ਰੁਤ ਓਹੀ ਸੋਹਣੀ ਹੈ ਜਿਸ ਵਿਚ ਹਰੀ ਦੇ ਗੁਣ ਗਾਏ ਜਾਣ। ਗੁਰਬਾਣੀ ਵਿਚ ਸਾਨੂੰ ਰੁੱਤਾਂ ਬਾਰੇ ਜੋ ਸੰਦੇਸ਼ ਸਤਿਗੁਰਾਂ ਨੇ ਬਖਸ਼ਿਆ ਹੈ, ਕੁਝ ਪੰਕਤੀਆਂ ਨਿਮਨ ਦਰਜ ਹਨ:–

੧. **ਸਾ ਰੁਤਿ ਸੁਹਾਵੀ, ਜਿਤੁ ਤੁਧੁ ਸਮਾਲੀ ॥....** [ਪੰਨਾ ੯੭

੨. **ਸਭੇ ਰੁਤੀ ਚੰਗੀਆ, ਜਿਤੁ ਸਚੇ ਸਿਉ ਨੇਹੁ ॥....** [ਪੰਨਾ ੧੦੧੫

੩. **ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ,**
**ਬਿਨੁ ਸਤਿਗੁਰ ਦੀਸੈ ਬਿਲਲਾਤੀ,ਸਾਕਤੁ ਫਿਰਿ ਫਿਰਿ ਆਵੈ ਜਾਵੈ॥**[ਪੰਨਾ ੧੧੮੩

੪. **ਜੇਹੀ ਰੁਤਿ ਕਾਇਆ ਸੁਖੁ ਤੇਹਾ, ਤੇਹੋ ਜੇਹੀ ਦੇਹੀ ॥**
**ਨਾਨਕ ਰੁਤਿ ਸੁਹਾਵੀ ਸਾਈ, ਬਿਨੁ ਨਾਵੈ ਰੁਤਿ ਕੇਹੀ ॥** [ਪੰਨਾ ੧੨੫੪

ਸਿਧਾਂਤ ਇਹ ਹੈ ਕਿ ਪਰਮੇਸ਼ਰ ਦੇ ਕਿਸੇ ਖਾਸ ਰੁਤਿ ਵਿਚ ਹੀ ਨਹੀਂ, ਸਾਰੀਆਂ ਰੁੱਤਾਂ ਵਿਚ ਹੀ ਉਸ ਦੀ ਸਿਫਤਿ ਸਾਲਾਹ ਦੇ ਸੋਹਿਲੇ ਗਾਉਣੇ ਚਾਹੀਦੇ ਹਨ।

ਇਸ ਸਲੋਕ ਤੇ ਛੰਤ ਵਿਚ ਪਾਰਬ੍ਰਹਮ ਪ੍ਰਭੂ ਨੂੰ ਨਮਸਕਾਰ ਕਰਕੇ ਸੰਤ ਜਨਾਂ ਦੀ ਚਰਨ ਧੂੜ ਮੰਗੀ ਹੈ। ਸਿਧਾਂਤ ਇਹ ਹੈ ਕਿ ਸੰਤਾਂ ਦੀ ਸੰਗਤ ਵਿਚ ਪ੍ਰਭੂ ਦਾ ਜਸ ਗਾਉਣਾ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਗੁਣ ਗਾਉਣ ਨਾਲ ਸਾਰੇ ਪਾਪ ਨਾਸ਼ ਹੋ ਜਾਂਦੇ ਹਨ ਅਤੇ ਹਲਤ ਪਲਤ ਵਿਚ ਸ਼ੋਭਾ ਹੁੰਦੀ ਹੈ।

**ਸਲੋਕ ॥ ਉਦਮੁ, ਅਗਮੁ, ਅਗੋਚਰੋ, ਚਰਨ ਕਮਲ ਨਮਸਕਾਰ ॥ ਕਥਨੀ ਸਾ, ਤੁਧੁ ਭਾਵਸੀ, ਨਾਨਕ ਨਾਮ ਅਧਾਰ ॥੧॥ ਸੰਤ ਸਰਣਿ ਸਾਜਨ ਪਰਹੁ, ਸੁਆਮੀ ਸਿਮਰਿ ਅਨੰਤ ॥ ਸੂਕੇ ਤੇ ਹਰਿਆ ਕੀਆ, ਨਾਨਕ ਜਪਿ ਭਗਵੰਤ ॥੨॥ਛੰਤੁ॥ ਰੁਤਿ ਸਰਸ ਬਸੰਤ, ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥ ਹਰਿ ਜੀਉ ਨਾਹੁ ਮਿਲਿਆ, ਮਉਲਿਆ ਮਨੁ ਤਨੁ ਸਾਸੁ ਜੀਉ ॥ ਘਰਿ ਨਾਹੁ ਨਿਹਚਲੁ ਅਨਦੁ ਸਖੀਏ, ਚਰਨ ਕਮਲ ਪ੍ਰਫੁਲਿਆ ॥ ਸੁੰਦਰੁ ਸੁਘਰੁ ਸੁਜਾਣੁ ਬੇਤਾ, ਗੁਣ ਗੋਵਿੰਦ ਅਮੁਲਿਆ ॥ ਵਡਭਾਗਿ ਪਾਇਆ ਦੁਖੁ ਗਵਾਇਆ, ਭਈ ਪੂਰਨ ਆਸ ਜੀਉ ॥ ਬਿਨਵੰਤਿ ਨਾਨਕ ਸਰਣਿ ਤੇਰੀ, ਮਿਟੀ ਜਮ ਕੀ ਤ੍ਰਾਸ ਜੀਉ ॥੨॥**

**ਪਦ ਅਰਥ:** ਉਦਮੁ-ਆਲਸ ਦੇ ਉਲਟ। ਅਗਮੁ-ਅਪਹੁੰਚ। ਅਗੋਚਰੋ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਕਥਨੀ-ਕਹਿਣ ਦੀ ਕਿਰਿਆ। ਸਾ-ਉਹ।੧। ਪਰਹੁ-ਪੈ ਜਾਓ। ਥੀਆ-ਹੋ ਗਿਆ।੨। ਛੰਤੁ। ਸਰਸ-ਰਸ ਵਾਲੀ। ਮਾਸੁ-ਮਹੀਨਾ। ਨਾਹੁ-ਪਤੀ, ਖਸਮ। ਮਉਲਿਆ-ਹਰਾ ਭਰਾ ਹੋ ਗਿਆ। ਪ੍ਰਫੁਲਿਆ-ਚੰਗੀ ਤਰ੍ਹਾਂ ਖਿੜ ਪਿਆ। ਤ੍ਰਾਸ-ਡਰ, ਪੀੜਾ।

**ਅਰਥ:** (ਹੇ ਭਾਈ! ਜੋ ਪ੍ਰਭੂ) ਉਦਮ ਰੂਪ ਹੈ, ਅਪਹੁੰਚ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ (ਉਸ ਦੇ) ਚਰਨ ਕਮਲਾਂ ਨੂੰ ਨਮਸਕਾਰ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਹੇ ਪ੍ਰਭੂ!) ਕਥਨੀ ਉਹ (ਚੰਗੀ ਹੈ ਜੋ) ਤੈਨੂੰ ਭਾਵੇਗੀ, (ਚੰਗੀ ਲਗੇਗੀ, ਮੈਨੂੰ ਤਾਂ ਤੇਰੇ) ਨਾਮ ਦਾ ਆਸਰਾ ਹੈ।

ਹੇ ਸਜਣ! (ਗੁਰੂ) ਸੰਤਾਂ ਦੀ ਸ਼ਰਣ ਵਿਚ ਪੈ ਜਾਓ (ਅਤੇ) ਬੇਅੰਤ ਮਾਲਕ ਨੂੰ ਸਿਮਰੋ। (ਜਿਹੜਾ ਗੁਰੂ ਦੀ ਸ਼ਰਨ ਪਿਆ ਹੈ ਉਹ) ਪਰਮੇਸ਼ਰ ਨੂੰ ਜਪ ਕੇ ਸੁਕੇ ਤੋਂ ਹਰਾ ਹੋ ਗਿਆ ਹੈ।੨।

**ਛੰਤੁ।-** (ਹੇ ਸਜਣੋ!) ਬਸੰਤ ਦੀ ਰੁਤ ਰਸ ਵਾਲੀ ਹੈ, ਚੇਤ ਤੇ ਵੈਸਾਖ ਦਾ ਮਹੀਨਾ ਵੀ ਸੁਖਦਾਈ ਹੈ। (ਜਿਸ ਨੂੰ) ਹਰੀ-ਖਸਮ ਮਿਲ ਪਿਆ ਹੈ, (ਉਸ ਦਾ ਹਰੇਕ) ਸੁਆਸ ਮਨ ਤੇ ਤਨ ਮਉਲ ਪਿਆ ਹੈ। ਹੇ ਸਖੀਏ! ਜਿਸ ਦੇ (ਹਿਰਦੇ ਰੂਪੀ) ਘਰ ਵਿਚ ਸਦਾ ਥਿਰ ਰਹਿਣ ਵਾਲੇ ਪਤੀ ਪਰਮੇਸ਼ਰ ਦੇ ਸੋਹਣੇ ਚਰਨ ਆ ਵਸਣ ਤਾਂ ਸਦਾ) ਅਨੰਦ (ਬਣਿਆ ਰਹਿੰਦਾ ਹੈ)। (ਉਹ ਪ੍ਰਭੂ) ਸੁੰਦਰ, ਸੁਘੜ, ਸਿਆਣਾ ਤੇ (ਦਿਲ ਦੀ ਜਾਣਨ ਵਾਲਾ (ਅੰਤਰਜਾਮੀ) ਹੈ, (ਉਸ) ਗੋਵਿੰਦ ਦੇ ਗੁਣ ਅਮੋਲਕ ਹਨ। (ਜਿਸ ਜੀਵ ਇਸਤ੍ਰੀ ਨੇ) ਵਡੇਭਾਗਾਂ ਨਾਲ (ਉਸ ਪਤੀ-ਪਰਮੇਸ਼ਰ ਨੂੰ) ਪਾ ਲਿਆ ਹੈ (ਉਸ ਨੇ ਆਪਣਾ ਸਾਰਾ) ਦੁਖ ਦੂਰ ਕਰ ਲਿਆ ਹੈ (ਅਤੇ ਉਸ ਦੀ ਹਰੇਕ) ਆਸ ਪੂਰੀ ਹੋ ਗਈ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਹੇ ਪ੍ਰਭੂ! ਜੋ) ਤੇਰੀ ਸ਼ਰਣ ਵਿਚ ਆ ਗਿਆ ਹੈ (ਉਸ ਦੀ) ਜਮ ਦੀ ਪੀੜਾ ਦੂਰ ਹੋ ਗਈ ਹੈ।੨।

# ਸਾਰੰਸ਼ ਅਤੇ ਸਿਧਾਂਤ

ਇਸ ਸਲੋਕ ਅਤੇ ਛੰਤ ਵਿਚ ਇਸ ਭਾਵ ਨੂੰ ਵਿਸਥਾਰ ਸਹਿਤ ਖੋਲ੍ਹ ਕੇ ਦਸਿਆ ਹੈ ਕਿ ਜਿਵੇਂ ਬਸੰਤ ਰੁਤ (ਚੇਤ, ਵੈਸਾਖ) ਵਿਚ ਸੁਕੇ ਰੁਖ ਫਿਰ ਹਰੇ ਭਰੇ ਹੋ ਜਾਂਦੇ ਹਨ ਤਿਵੇਂ ਪਰਮੇਸ਼ਰ ਦਾ ਨਾਮ ਜਪਣ ਨਾਲ ਮਨ ਤਨ ਮਉਲ ਪੈਂਦਾ ਹੈ, ਜਮ ਦੇ ਡਰ ਤੋਂ ਭੈ-ਭੀਤ ਹੋਈਆਂ ਜਿੰਦਾਂ ਨੂੰ ਸੁਖ ਦੀ ਹਾਲਤ ਵਿਚ ਆ ਕੇ ਪ੍ਰਫੁਲਤ ਹੋਣ ਦੀ ਆਸ ਬਝ ਜਾਂਦੀ ਹੈ। ਜਿਵੇਂ "ਬਸੰਤੁ ਚੜਿਆ ਫੂਲੀ ਬਨਰਾਇ" ਦਾ ਦ੍ਰਿਸ਼ ਜੀਵ-ਇਸਤ੍ਰੀ ਦੇ ਸਾਹਮਣੇ ਰੂਪਮਾਨ ਹੁੰਦਾ ਹੈ ਤਿਵੇਂ ਉਸ ਦੇ ਹਿਰਦੇ ਰੂਪ ਘਰ ਵਿਚ ਜਦੋਂ ਪਤੀ-ਪਰਮੇਸ਼ਰ ਆ ਵਸਦਾ ਹੈ, ਉਹ ਪ੍ਰਫੁਲਤ ਹੋ ਜਾਂਦੀ ਹੈ ਅਤੇ ਉਸਦੀ ਸਭ ਆਸਾ ਪੂਰੀ ਹੋ ਜਾਂਦੀ ਹੈ।

**ਸਲੋਕ ॥ ਸਾਧ ਸੰਗਤਿ ਬਿਨੁ ਭ੍ਰਮਿ ਮੁਈ, ਕਰਤੀ ਕਰਮ ਅਨੇਕ ॥ ਕੋਮਲ ਬੰਧਨ ਬਾਧੀਆ, ਨਾਨਕ ਕਰਮਹਿ ਲੇਖ ॥੧॥ ਜੋ ਭਾਣੇ ਸੇ ਮੇਲਿਆ, ਵਿਛੋੜੇ ਭੀ ਆਪਿ ॥ ਨਾਨਕ, ਪ੍ਰਭ ਸਰਣਾਗਤੀ, ਜਾ ਕਾ ਵਡ ਪਰਤਾਪੁ ॥੨॥ਛੰਤੁ॥ ਗ੍ਰਿਖਮ ਰੁਤਿ ਅਤਿ ਗਾਖੜੀ, ਜੇਠ ਅਖਾੜੈ ਘਾਮ ਜੀਉ ॥ ਪ੍ਰੇਮ ਬਿਛੋਹੁ ਦੁਹਾਗਣੀ, ਦ੍ਰਿਸਟਿ ਨ ਕਰੀ ਰਾਮ ਜੀਉ ॥ ਨਹ ਦ੍ਰਿਸਟਿ ਆਵੈ, ਮਰਤ ਹਾਵੈ, ਮਹਾ ਗਾਰਬਿ ਮੁਠੀਆ ॥ ਜਲ ਬਾਝੁ ਮਛੁਲੀ ਤੜਫੜਾਵੈ, ਸੰਗਿ ਮਾਇਆ ਰੁਠੀਆ ॥ ਕਰਿ ਪਾਪ ਜੋਨੀ ਭੈ ਭੀਤ ਹੋਈ, ਦੇਇ ਸਾਸਨ ਜਾਮ ਜੀਉ ॥ ਬਿਨਵੰਤਿ ਨਾਨਕ ਓਟ ਤੇਰੀ, ਰਾਖੁ ਪੂਰਨ ਕਾਮ ਜੀਉ ॥੩॥**

**ਪਦ ਅਰਥ:** ਭ੍ਰਮਿ ਮੁਏ-ਭਟਕ ਕੇ ਮਰ ਗਈ। ਕੋਮਲ ਬੰਧਨ-ਮਾਇਆ ਮੋਹ ਦੇ ਨਾਜ਼ਕ ਬੰਧਨਾਂ ਦੀਆਂ ਫਾਹੀਆਂ। ਕਰਮਹਿ ਲੇਖ-ਕੀਤੇ ਕਰਮਾਂ ਦੇ ਲੇਖਾਂ ਅਨੁਸਾਰ।੧। ਭਾਣੇ-ਚੰਗੇ ਲਗੇ।ਛੰਤੁ। ਗ੍ਰਿਖਮ ਰੁਤਿ-ਗਰਮੀ ਦੀ ਰੁਤ। ਅਤਿ ਗਾਖੜੀ-ਬਹੁਤ ਔਖੀ। ਅਖਾੜੈ-ਹਾੜ ਵਿਚ। ਘਾਮ-ਗਰਮੀ। ਪ੍ਰੇਮ ਬਿਛੋਹੁ-ਪ੍ਰੇਮ ਦਾ ਵਿਛੋੜਾ (ਬ੍ਰਿਹੋਂ ਦਾ)। ਦ੍ਰਿਸਟਿ-ਨਿਗਾਹ। ਹਾਵੈ-ਹਾਹੁਕੇ ਵਿਚ। ਗਾਰਬਿ-ਅਹੰਕਾਰ ਵਿਚ। ਮੁਠੀਆ-ਲੁਟੀ ਗਈ। ਰੁਠੀਆ-ਰੁੱਸੀ ਰਹਿੰਦੀ ਹੈ। ਭੈ ਭੀਤ ਹੋਈ-ਡਰ ਨਾਲ ਸਹਿਮੀ ਰਹਿੰਦੀ ਹੈ। ਸਾਸਨ-ਸਜ਼ਾ। ਜਾਮ-ਜਮ। ਪੂਰਨ ਕਾਮ-ਹੇ ਕਾਮਨਾ ਪੂਰੀ ਕਰਨ ਵਾਲੇ!।੩।

**ਅਰਥ:** (ਜੀਵ-ਇਸਤ੍ਰੀ) ਸਾਧ ਸੰਗਤ ਤੋਂ ਬਿਨਾ ਭਟਕ ਕੇ ਮਰਦੀ ਰਹੀ (ਅਤੇ ਹੋਰ) ਅਨੇਕਾਂ ਕਰਮ ਕਰਦੀ ਰਹੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰਬਲੇ ਕਰਮਾਂ ਦੇ ਲੇਖਾਂ ਅਨੁਸਾਰ ਮਾਇਆ ਮੋਹ ਦੇ ਨਾਜ਼ਕ ਬੰਧਨਾ ਵਿਚ ਬੱਝੀ ਰਹਿੰਦੀ ਹੈ।੧।

(ਜਿਹੜਾ ਜੀਵ) ਪ੍ਰਭੂ ਨੂੰ ਚੰਗੇ ਲਗੇ, ਉਹਨਾਂ ਨੂੰ (ਪ੍ਰਭੂ ਨੇ ਆਪਣੇ ਨਾਲ) ਮੇਲ ਲਿਆ (ਅਤੇ ਜਿਹੜੇ ਜੀਵ ਆਪਣੇ ਨਾਲੋਂ) ਵਿਛੋੜੇ (ਓਹ ਵੀ) ਆਪ ਹੀ (ਵਿਛੋੜੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਉਸ) ਪ੍ਰਭੂ ਦੀ ਸ਼ਰਣ ਵਿਚ ਪੈਣਾ ਚਾਹੀਦਾ ਹੈ ਜਿਸ ਦਾ ਵੱਡਾ (ਤੇਜ਼) ਪਰਤਾਪ ਹੈ।੨।

**ਛੰਤੁ॥** (ਹੇ ਭਾਈ!) ਗਰਮੀ ਦੀ ਰੁਤ ਬਹੁਤ ਔਖੀ ਹੈ (ਕਿਉਂਕਿ) ਜੇਠ ਹਾੜ ਵਿਚ (ਬਹੁਤ) ਗਰਮੀ ਪੈਂਦੀ ਹੈ। ਛੁਟੜ ਇਸਤ੍ਰੀ ਜਿਸ ਵਲ ਹਰੀ-ਪਤੀ ਨਿਗਾਹ ਨਹੀਂ ਕਰਦਾ, ਪਤੀ ਪਿਆਰ ਦਾ ਵਿਛੋੜਾ (ਰਹਿੰਦਾ ਹੈ)। (ਉਸ ਉਤੇ) ਹਰੀ-ਪਤੀ ਦੀ ਨਜ਼ਰ ਨਹੀਂ ਪੈਂਦੀ (ਜਿਸ ਕਰਕੇ ਜੀਵ ਇਸਤ੍ਰੀ) ਹਹੁਕੇ ਲੈ ਕੇ ਮਰਦੀ ਹੈ (ਅਤੇ) ਵਡੇ ਹੰਕਾਰ ਵਿਚ ਲੁਟੀ ਗਈ ਹੈ। (ਉਹ) ਮਾਇਆ ਦੇ ਨਾਲ ਲਗ ਕੇ ਮਾਲਕ ਤੋਂ ਰੁੱਸੀ ਹੋਈ ਹੈ (ਅਤੇ ਇਉਂ ਤੜਫਦੀ ਹੈ) ਜਿਵੇਂ ਪਾਣੀ ਤੋਂ ਬਿਨਾ ਮਛੀ ਤੜਫਦੀ ਹੈ।

ਪਾਪਾਂ ਕਰਕੇ (ਜੀਵ ਇਸਤ੍ਰੀ) ਜੋਨੀਆਂ ਵਿਚ ਪੈਣ ਤੋਂ ਭੈ-ਭੀਤ ਹੋ ਰਹੀ ਹੈ (ਭਾਵ ਘਬਰਾ ਰਹੀ ਹੈ ਕਿਉਂਕਿ) ਜਮ (ਰਾਜਾ) ਸਜ਼ਾ ਦਿੰਦਾ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ, ਹੇ ਸਭ ਦੀਆਂ ਆਸਾਂ ਪੂਰਨ ਕਰਨ ਵਾਲੇ (ਪ੍ਰਭੂ! ਮੈਨੂੰ) ਤੇਰੀ ਓਟ ਹੈ (ਕਿਰਪਾ ਕਰਕੇ) ਰਖ ਲਵੋ।੩।

## ਸਾਰੰਸ਼ ਅਤੇ ਸਿਧਾਂਤ

ਇਸ ਸਲੋਕ ਤੇ ਛੰਤ ਵਿਚ ਜੇਠ ਹਾੜ ਦੀ ਗਰਮੀ ਦਾ ਅਲੰਕਾਰ ਲੈ ਕੇ ਪਤੀ-ਪਰਮੇਸ਼ਰ ਤੋਂ ਵਿਛੜੀਆਂ ਹੋਈਆਂ ਜੀਵ-ਇਸਤ੍ਰੀਆਂ ਦਾ ਜ਼ਿਕਰ ਕੀਤਾ ਹੈ ਜੋ ਪਾਣੀ ਤੋਂ ਬਿਨਾ ਮਛੀ ਦੀ ਤੜਫੜਾਹਟ ਵਾਂਗ ਦੁਖੀ ਹਨ। ਭਾਵ ਜੋ ਜੀਵ ਗੁਰੂ ਤੋਂ ਵਿਛੁੜੇ ਹੋਏ ਹਨ, ਉਹ ਕਈ ਪ੍ਰਕਾਰ ਦੇ ਵਿਕਾਰਾਂ ਵਿਚ ਫਸੇ ਰਹਿੰਦੇ ਹਨ ਅਤੇ ਪਾਪ ਕਰਕੇ ਮੌਤ ਦਾ ਡਰ ਮਹਿਸੂਸ ਕਰਦੇ ਹਨ। ਸਿਧਾਂਤ ਇਹ ਹੈ ਕਿ ਜੀਵ ਸਦਾ ਗੁਰੂ ਦੀ ਸ਼ਰਨ ਵਿਚ ਰਹੇ ਅਤੇ ਰਖਿਆ ਲਈ ਬੇਨਤੀ ਕਰਦਾ ਰਹੇ।

**ਸਲੋਕ ॥ ਸਰਧਾ ਲਾਗੀ ਸੰਗਿ ਪ੍ਰੀਤਮੈ, ਇਕੁ ਤਿਲੁ ਰਹਣੁ ਨ ਜਾਇ ॥ ਮਨ ਤਨ ਅੰਤਰਿ ਰਵਿ ਰਹੇ, ਨਾਨਕ ਸਹਜਿ ਸੁਭਾਇ ॥੧॥ ਕਰੁ ਗਹਿ ਲੀਨੀ ਸਾਜਨਹਿ, ਜਨਮ ਮਰਨ ਕੇ ਮੀਤ ॥ ਚਰਨਹ ਦਾਸੀ ਕਰਿ ਲਈ, ਨਾਨਕ, ਪ੍ਰਭ ਹਿਤ ਚੀਤ ॥੨॥ਛੰਤੁ॥ ਰੁਤਿ ਬਰਸੁ ਸੁਹੇਲੀਆ, ਸਾਵਣ ਭਾਦਵੇ ਆਨੰਦੁ ਜੀਉ ॥ ਘਣ ਉਨਵਿ ਵੁਠੇ, ਜਲ ਥਲ ਪੂਰਿਆ ਮਕਰੰਦ ਜੀਉ ॥ ਪ੍ਰਭੁ ਪੂਰਿ ਰਹਿਆ ਸਰਬ ਠਾਈ, ਹਰਿਨਾਮ ਨਵਨਿਧਿ ਗ੍ਰਿਹ ਭਰੇ ॥ ਸਿਮਰਿ ਸੁਆਮੀ ਅੰਤਰਜਾਮੀ, ਕੁਲ ਸਮੂਹਾ ਸਭਿ ਤਰੇ ॥ ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ, ਕ੍ਰਿਪਾਲੁ ਸਦ ਬਖਸਿੰਦੁ ਜੀਉ ॥ ਬਿਨਵੰਤਿ ਨਾਨਕ ਹਰਿ ਕੰਤੁ ਪਾਇਆ, ਸਦਾ ਮਨਿ ਭਾਵੰਦੁ ਜੀਉ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਜਨਹਿਂ, ਚਰਨਹਂ, ਠਾਈਂ।

**ਪਦ ਅਰਥ:** ਰਵਿ ਰਹੇ-ਵਸ ਰਹੇ ਹਨ। ਸਹਜਿ ਸੁਭਾਇ-ਸਹਜਿ ਸੁਭਾਵਿਕ ਹੀ। ਕਰੁ-ਹੱਥ। ਗਹਿ-ਫੜ ਕੇ। ਲੀਨੀ-(ਆਪਣੀ) ਬਣਾ ਲਈ। ਸਾਜਨਹਿ-ਸਜਣ ਨੇ। ਹਿਤ ਚਿਤ-ਪਿਆਰ, ਦਿਲ।੨।ਛੰਤੁ। ਬਰਸੁ-ਵਰਖਾ ਰੁਤ। ਸੁਹੇਲੀਆ-ਸੁਖਦਾਈ। ਭਾਦਵੇ-ਭਾਦਰੋਂ। ਘਣ-ਬਦਲ। ਉਨਵਿ-ਝੁਕ ਕੇ। ਵੁਠੇ-ਵਸ ਪਏ। ਪੂਰਿਆ

ਮਕਰੰਦ-ਸੁਗੰਧੀ ਭਰਿਆ (ਜਲ)। ਸਰਬ ਠਾਈ-ਸਭਨੀ ਥਾਈਂ। ਕੁਲ ਸਮੂਹਾ-ਕੁਲਾਂ ਦਾ ਸਮੂਹ। ਪ੍ਰਿਅ ਰੰਗਿ-ਪਿਆਰੇ ਦੇ ਪ੍ਰੇਮ-ਰੰਗ ਵਿਚ। ਛਿਦ੍ਰ-ਐਬ। ਮਨਿ ਭਾਵੰਦੂ-ਮਨ ਵਿਚ ਪਿਆਰਾ ਲਗਣ ਵਾਲਾ।੪।

**ਅਰਥ:** (ਜਿਸ ਜੀਵ ਇਸਤ੍ਰੀ ਦੀ) ਸ਼ਰਧਾ (ਆਪਣੇ) ਪ੍ਰੀਤਮ (ਪ੍ਰਭੂ) ਨਾਲ ਲਗ ਗਈ ਹੈ (ਉਹ ਪ੍ਰੀਤਮ ਬਿਨਾਂ) ਰਤਾ ਭਰ ਸਮਾਂ ਭੀ ਨਹੀਂ ਰਹਿ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਇਸਤ੍ਰੀ ਦੇ) ਮਨ ਤੇ ਸਰੀਰ ਵੀ ਸਹਜ ਸੁਭਾਵਿਕ ਹੀ (ਪ੍ਰੀਤਮ) ਵਸ ਰਹੇ ਹਨ।੧।

ਜਨਮਾਂ ਜਨਮਾਂ ਤੋਂ ਬਣੇ ਮਿਤਰ ਸਜਣ ਨੇ ਹਥ ਫੜ ਕੇ (ਜਿਹੜੀ ਜੀਵ ਇਸਤ੍ਰੀ ਆਪਣੀ) ਬਣਾ ਲਈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਾਲਕ ਨੇ ਆਪਣਾ) ਹਿਤ (ਪਿਆਰ) ਚਿੱਤ (ਦਿਲ) ਦੇ ਕੇ (ਉਹ ਜੀਵ-ਇਸਤ੍ਰੀ ਆਪਣੇ) ਚਰਨਾ ਦੀ ਦਾਸੀ ਬਣਾ ਲਈ।੨।

**ਛੰਤੁ**- (ਅਜਿਹੀ ਇਸਤ੍ਰੀ ਲਈ) ਬਰਖਾ ਰੁਤ ਬਹੁਤ ਸੁਖਦਾਈ ਹੈ, ਸਾਵਣ ਤੇ ਭਾਦਰੋਂ ਦੇ ਮਹੀਨੇ ਅਨੰਦ ਮਈ ਬਦਲ ਝੁਕ ਕੇ ਵਸਦੇ ਹਨ (ਅਤੇ) ਸਭ ਥਾਵਾਂ ਤੇ ਸੁਗੰਧੀ ਭਰਿਆ ਪਾਣੀ (ਵਗਦਾ ਹੈ)। (ਉਹ) ਪ੍ਰਭੂ ਸਾਰੀਆਂ ਥਾਵਾਂ ਤੇ ਪੂਰਨ ਹੋ ਰਿਹਾ ਹੈ (ਅਤੇ ਜੀਵ ਇਸਤ੍ਰੀ ਦਾ) ਘਰ (ਭਾਵ ਅੰਤਸ਼ ਕਰਨ ਨੌ ਨਿਧੀਆਂ ਵਾਲੇ ਨਾਮ ਨਾਲ ਭਰ ਗਿਆ ਹੈ। (ਜਿਸ ਨੇ) ਅੰਤਰਜਾਮੀ ਮਾਲਕ ਨੂੰ ਸਿਮਰਿਆ ਹੈ (ਉਸ ਦੇ) ਸਾਰੇ ਦੇ ਸਾਰੇ ਕੁਲ (ਸੰਸਾਰ ਸਾਗਰ ਤੋਂ) ਤਰ ਗਏ। ਜਿਹੜੇ (ਜਗਿਆਸੂ) ਪਰਮੇਸ਼ਰ ਦੇ ਪ੍ਰੇਮ ਵਿਚ ਜਾਗੇ (ਉਨ੍ਹਾਂ ਨੂੰ ਕੋਈ) ਦੋਸ਼ ਨਹੀਂ ਲਗਦਾ (ਉਨ੍ਹਾਂ ਨੂੰ) ਕਿਰਪਾਲੂ (ਵਾਹਿਗੁਰੂ) ਸਦਾ ਬਖਸ਼ਣ ਵਾਲਾ ਹੈ। ਨਾਨਕ (ਗੁਰੂ ਜੀ) ਆਖਦੇ ਹਨ ਕਿ (ਜਿਸ ਜੀਵ-ਇਸਤ੍ਰੀ ਨੇ) ਹਰੀ ਪਰਮੇਸ਼ਰ ਪਤੀ ਨੂੰ ਪਾ ਲਿਆ ਹੈ (ਉਸ ਦੇ) ਮਨ ਵਿਚ (ਉਹ ਪ੍ਰੀਤਮ) ਸਦਾ ਹੀ ਚੰਗਾ ਲਗਦਾ ਹੈ।੪।

## ਸਾਰੰਸ਼ ਅਤੇ ਸਿਧਾਂਤ

ਸਾਵਣ ਤੇ ਭਾਦਰੋਂ ਦੀ ਬਰਖਾ-ਝੜੀ ਜੀਵ-ਇਸਤ੍ਰੀ ਨੂੰ ਬੜੀ ਸੁਖਦਾਈ ਲਗਦੀ ਹੈ। ਸੋਹਣੀ ਰੱਸ ਭਿੰਨੀ ਬਰਖਾ ਰੁਤ ਹੋਣ ਕਰਕੇ ਜੀਵ ਇਸਤ੍ਰੀ ਦੇ ਮਨ ਵਿਚੋਂ ਪਤੀ-ਮਿਲਾਪ ਲਈ ਜੋ ਹਾਵ-ਭਾਵ ਉਠਦੇ ਹਨ ਓਹ ਚਾਉ ਭਰੇ ਹੁੰਦੇ ਹਨ। ਇਸ ਚਾਉ-ਭਾਉ ਨੂੰ ਵੇਖ ਕੇ ਪ੍ਰੀਤਮ ਆਪਣੇ ਆਪ ਹੀ ਜੀਵ ਇਸਤ੍ਰੀ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

**ਸਲੋਕ ॥ ਆਸ ਪਿਆਸੀ ਮੈ ਫਿਰਉ, ਕਬ ਪੇਖਉ ਗੋਪਾਲ ॥ ਹੈ ਕੋਈ ਸਾਜਨੁ ਸੰਤ ਜਨੁ, ਨਾਨਕ, ਪ੍ਰਭ ਮੇਲਣਹਾਰ ॥੧॥ ਬਿਨੁ ਮਿਲਬੇ ਸਾਂਤਿ ਨ ਊਪਜੈ, ਤਿਲੁ ਪਲੁ ਰਹਣੁ ਨ ਜਾਇ ॥ ਹਰਿ ਸਾਧਹ ਸਰਣਾਗਤੀ, ਨਾਨਕ, ਆਸ ਪੁਜਾਇ ॥੨॥ਛੰਤੁ॥ ਰੁਤਿ ਸਰਦ ਅਡੰਬਰੋ, ਅਸੂ ਕਤਕੇ ਹਰਿ ਪਿਆਸ ਜੀਉ ॥ ਖੋਜੰਤੀ ਦਰਸਨੁ ਫਿਰਤ, ਕਬ ਮਿਲੀਐ ਗੁਣਤਾਸ ਜੀਉ ॥ ਬਿਨੁ ਕੰਤ ਪਿਆਰੇ ਨਹ ਸੂਖ ਸਾਰੇ, ਹਾਰ ਕੰਙਣ ਧ੍ਰਿਗੁ ਬਨਾ ॥ ਸੁੰਦਰਿ ਸੁਜਾਣਿ ਚਤੁਰਿ ਬੇਤੀ, ਸਾਸ ਬਿਨੁ ਜੈਸੇ**

**ਤਨਾ ॥ ਈਤ ਉਤ ਦਹਦਿਸ ਅਲੋਕਨ, ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥ ਬਿਨਵੰਤਿ ਨਾਨਕ ਧਾਰਿ ਕਿਰਪਾ, ਮੇਲਹੁ ਪ੍ਰਭ ਗੁਣਤਾਸ ਜੀਉ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਫਿਰਉਂ, ਪੇਖਉਂ, ਸਾਧਹਂ, ਨਹਂ, ਤਨਾਂ, ਦਹਂਦਿਸਿ।

**ਪਦ ਅਰਥ:** ਮੈ ਫਿਰਉ-ਮੈਂ ਫਿਰਦੀ ਹਾਂ। ਕਬ ਪੇਖਉ-ਮੈਂ ਕਦੋਂ ਵੇਖਾਂ। ਸਾਧਹ ਸਰਣਾਗਤੀ-ਸਾਧੂ ਜਨਾ ਦੀ ਸ਼ਰਨ ਪਿਆ ਹਾਂ। ਪੁਜਾਇ-ਪੂਰੀ ਕਰੇ।ਛੰਤੁ। ਸਰਦ-ਠੰਡ ਵਾਲੀ। ਅਡੰਬਰੋ-ਆਰੰਭ। ਖੋਜੰਤੀ-ਖੋਜਦੀ। ਗੁਣਤਾਸ-ਗੁਣਾਂ ਦਾ ਖਜ਼ਾਨਾ। ਸੂਖ ਸਾਰੇ-ਸਾਰੇ ਸੁਖ (ਦਰਪਣ ਦੇ ਕਰਤਾ ਨੇ 'ਸੁਖਾਂ ਦੀ ਸਾਰ' ਅਰਥ ਕੀਤੇ ਹਨ ਜੋ ਠੀਕ ਨਹੀਂ ਹਨ)। ਸੁਜਾਣਿ-ਸਿਆਣੀ। ਚਤੁਰ-ਹੁਸ਼ਿਆਰ। ਬੇਤੀ-ਵਿਦਿਆਵਤੀ, ਸ਼ਾਸਤਰ ਗਿਆਨੀ। ਸਾਸੁ ਬਿਨਾ-ਸੁਆਸਾਂ ਤੋਂ ਬਿਨਾ। ਤਨਾ-ਤਨ, ਸਰੀਰ। ਈਤ ਉਤ-ਇਧਰ ਉਧਰ। ਦਹਦਿਸ-ਦਸਾਂ ਦਿਸ਼ਾਂ ਵਲ। ਅਲੋਕਨ-ਵੇਖਦੀ ਹਾਂ। ਮਨਿ-ਮਨ ਵਿਚ।

**ਅਰਥ ਸਲੋਕ-** ਮੈਂ (ਦਰਸ਼ਨ ਦੀ) ਆਸ ਵਿਚ ਪਿਆਸੀ ਹੋਈ ਫਿਰਦੀ ਹਾਂ ਕਿ ਮੈਂ ਕਦੋਂ (ਉਸ) ਧਰਤੀ ਦੇ ਪਾਲਕ ਪਰਮਾਤਮਾ ਨੂੰ ਵੇਖਾਂਗੀ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਕੋਈ ਮੇਲਣ ਵਾਲਾ ਇਹੋ ਜਿਹਾ ਸੰਤ ਸਜਣ ਹੈ (ਜੋ ਮੈਨੂੰ ਪ੍ਰਭੂ ਨਾਲ ਮਿਲਾ ਦੇਵੇ)? (ਪ੍ਰਭੂ ਨੂੰ) ਮਿਲੇ ਤੋਂ ਬਿਨਾ (ਮੈਨੂੰ) ਸ਼ਾਂਤੀ ਨਹੀਂ ਆਉਂਦੀ। (ਭਾਵ ਮੇਰੇ ਕਾਲਜੇ ਵਿਚ ਠੰਡ ਨਹੀਂ ਪੈਂਦੀ ਅਤੇ) ਤਿਲ ਪਲ (ਭਾਵ) ਥੋੜਾ ਜਿਹਾ ਸਮਾਂ ਵੀ (ਪ੍ਰਭੂ ਨੂੰ ਮਿਲੇ ਬਿਨਾਂ ਮੈਥੋਂ) ਰਿਹਾ ਨਹੀਂ ਜਾਂਦਾ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਇਸ ਲਈ) ਹਰੀ ਦੇ ਸੰਤ ਜਨਾ ਦੀ ਸ਼ਰਨ ਲਈ ਹੈ (ਹੇ ਪ੍ਰਭੂ! ਦਰਸ਼ਨ ਦੀ) ਆਸ ਪੂਰੀ ਕਰ ਦੇ।੨।

**ਛੰਤੁ**— (ਜਦੋਂ) ਅੱਸੂ ਕਤਕ ਦੇ (ਮਹੀਨੇ) ਵਿਚ ਸਰਦ ਰੁਤ ਦਾ ਆਰੰਭ ਹੁੰਦਾ ਹੈ (ਤਦੋਂ ਜੀਵ ਇਸਤ੍ਰੀ ਨੂੰ) ਹਰੀ ਦੇ ਮਿਲਣ ਦੀ ਤਾਂਘ ਉਠਦੀ ਹੈ, ਦਰਸ਼ਨ ਨੂੰ ਖੋਜਦੀ ਫਿਰਦੀ ਹੈ ਕਿ ਉਸ ਗੁਣਾਂ ਦੇ ਖਜ਼ਾਨੇ ਨੂੰ (ਪ੍ਰਭੂ) ਦਾ ਕਦੋਂ ਮੇਲ ਹੋਵੇ? ਪਤੀ-ਪਰਮੇਸ਼ਰ ਤੋਂ ਬਿਨਾ ਸਾਰੇ ਸੁਖ ਨਹੀਂ (ਮਿਲਦੇ) ਹਾਰ, ਕੰਗਣ (ਆਦਿ ਸ਼ਿੰਗਾਰ ਕਰਨਾ) ਫਿਟਕਾਰ ਜੋਗ ਬਣਿਆ ਹੋਇਆ ਹੈ। (ਇਸਤ੍ਰੀ ਭਾਵੇਂ ਕਿਤਨੀ) ਸੋਹਣੀ ਸਿਆਣੀ ਚਤੁਰ ਤੇ ਸ਼ਾਸ਼ਤਰ ਗਿਆਤ ਹੋਵੇ (ਪਰ ਪਤੀ ਮਿਲਾਪ ਤੋਂ ਬਿਨਾ ਉਸ ਦੀ ਹਾਲਤ ਇਉਂ ਹੈ) ਜਿਵੇਂ ਸੁਆਸਾ ਤੋਂ ਬਿਨਾ ਸਰੀਰ (ਵਿਅਰਥ ਹੁੰਦਾ ਹੈ)। (ਮੈਂ) ਇਧਰ ਉਧਰ) ਦਸਾਂ ਦਿਸ਼ਾਂ ਵਲ ਵੇਖਦੀ ਹਾਂ ਮੇਰੇ ਮਨ ਵਿਚ ਪਤੀ-ਪ੍ਰਭੂ ਨੂੰ ਮਿਲਣ ਦੀ ਤਾਂਘ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਹੇ ਗੁਣਾਂ ਦੇ ਖਜ਼ਾਨੇ ਪ੍ਰਭੂ! ਕਿਰਪਾ ਕਰਕੇ (ਆਪਣੇ ਨਾਲ) ਮੇਲ ਲਵੋ।੫।

## ਸਾਰੰਸ਼ ਅਤੇ ਸਿਧਾਂਤ

ਅਸੂ ਤੇ ਕੱਤਕ ਦੀ ਮਿੱਠੀ ਮਿੱਠੀ ਸਰਦੀ ਵਾਲੀ ਰੁਤ ਅੰਦਰ ਜੀਵ-ਇਸਤ੍ਰੀ ਦੇ ਮਨ ਵਿਚੋਂ ਪਤੀ-ਮਿਲਾਪ ਦੀ ਤਾਂਘ ਉਠਣੀ ਸੁਭਾਵਿਕ ਹੈ। ਪਤੀ ਮਿਲਾਪ ਤੋਂ ਬਿਨਾਂ ਇਸਤ੍ਰੀ ਦੀ ਹਾਲਤ ਕਮਲਿਆਂ ਵਾਲੀ ਬਣ ਜਾਂਦੀ ਹੈ। ਤਨ ਤੇ ਕੀਤਾ ਹਾਰ ਸ਼ਿੰਗਾਰ ਉਸਨੂੰ ਉਕਾ ਨਹੀਂ ਸੁਖਾਂਦਾ। ਪਤੀ-ਦੀਦਾਰ ਦੇ ਚਾਅ ਵਿਚ ਹਰ ਪਾਸੇ ਨਜ਼ਰ ਮਾਰਦੀ ਹੈ, ਜਦੋਂ ਦਰਸ਼ਨ ਨਹੀਂ ਹੁੰਦੇ ਤਾਂ ਹਾਰ ਕੇ ਫਿਰ ਤਰਲਾ ਲੈਂਦੀ ਹੈ:—

ਬਿਨਵੰਤਿ ਨਾਨਕ ਧਾਰਿ ਕਿਰਪਾ, ਮੇਲਹੁ ਪ੍ਰਭ ਗੁਣਤਾਸ ਜੀਉ ॥

**ਸਲੋਕ ॥ ਜਲਣਿ ਬੁਝੀ ਸੀਤਲ ਭਏ, ਮਨਿ ਤਨਿ ਉਪਜੀ ਸਾਂਤਿ ॥ ਨਾਨਕ, ਪ੍ਰਭ ਪੂਰਨ ਮਿਲੇ, ਦੁਤੀਆ ਬਿਨਸੀ ਭ੍ਰਾਂਤਿ ॥੧॥ ਸਾਧ ਪਠਾਏ ਆਪਿ ਹਰਿ, ਹਮ ਤੁਮ ਤੇ ਨਾਹੀ ਦੂਰਿ ॥ ਨਾਨਕ, ਭ੍ਰਮ ਭੈ ਮਿਟਿ ਗਏ, ਰਮਣ ਰਾਮ ਭਰਪੂਰਿ ॥੨॥ਛੰਤੁ॥ ਰੁਤਿ ਸਿਸੀਅਰ ਸੀਤਲ, ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥ ਜਲਨਿ ਬੁਝੀ ਦਰਸੁ ਪਾਇਆ, ਬਿਨਸੇ ਮਾਇਆ ਧ੍ਰੋਹ ਜੀਉ ॥ ਸਭਿ ਕਾਮ ਪੂਰੇ ਮਿਲਿ ਹਜੂਰੇ, ਹਰਿ ਚਰਣ ਸੇਵਕਿ ਸੇਵਿਆ ॥ ਹਾਰ ਡੋਰ ਸੀਗਾਰ ਸਭਿ ਰਸ, ਗੁਣ ਗਾਉ ਅਲਖ ਅਭੇਵਿਆ ॥ ਭਾਉ ਭਗਤਿ ਗੋਵਿੰਦ ਬਾਂਛਤ, ਜਮੁ ਨ ਸਾਕੈ ਜੋਹਿ ਜੀਉ ॥ ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ, ਤਹ ਨ ਪ੍ਰੇਮ ਬਿਛੋਹ ਜੀਉ ॥੬॥**

**ਪਦ ਅਰਥ:** ਜਲਣਿ-ਸੜਨ (ਤ੍ਰਿਸ਼ਨਾ ਦੀ ਅੱਗ)। ਸੀਤਲ ਭਏ-ਠੰਡੇ-ਠਾਰ ਹੋ ਗਏ। ਦੁਤੀਆ-ਦ੍ਵੈਤ ਭਾਵ। ਬਿਨਸੀ ਭ੍ਰਾਂਤਿ-ਭਟਕਣ ਨਾਸ਼ ਹੋ ਗਈ। ਸਾਧ-ਗੁਰੂ। ਪਠਾਏ-ਭੇਜੇ। ਹਮ ਤੁਮ ਤੇ-ਅਸਾਂ ਤੁਸਾਂ ਤੋਂ। ਰਮਣ-ਸਿਮਰਣ। ਛੰਤੁ। ਸਿਸੀਅਰ-ਸਿਆਲ ਦੀ ਬਰਫ ਵਾਲੀ ਰੁਤ। ਸੀਤਲ-ਠੰਢੀ। ਮੰਘਰ ਪੋਹਿ-ਮਘਰ ਤੇ ਪੋਹ ਦੇ ਮਹੀਨੇ ਵਿਚ। ਜਲਨਿ-(ਤ੍ਰਿਸ਼ਨਾ ਰੂਪੀ) ਸੜਨ, ਅੱਗ। ਮਾਇਆ ਧ੍ਰੋਹ-ਮਾਇਆ ਦੇ ਧੋਖੇ। ਸੇਵਕਿ-ਸੇਵਕ ਨੇ। ਹਾਰ ਡੋਰ-(ਸੋਨੇ ਦਾ) ਹਾਰ ਤੇ ਉਸ ਦਾ ਧਾਗਾ। ਅਲਖੀ-ਲਖਤਾ ਤੋਂ ਰਹਿਤ ਪ੍ਰਭੂ। ਅਭੇਵਿਆ-ਜਿਸ ਦਾ ਭੇਤ ਨਾ ਪਾਇਆ ਜਾ ਸਕੇ। ਭਾਉ-ਪ੍ਰੇਮ। ਬਾਂਛਤ-ਮੰਗਦਿਆਂ। ਨ ਜੋਹਿ-ਨਹੀਂ ਤਕ ਸਕਦਾ। ਤਹ-ਉਥੇ। ਪ੍ਰੇਮ ਬਿਛੋਹ-ਪ੍ਰੇਮ ਦਾ ਵਿਛੋੜਾ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਪੂਰਨ ਪਰਮਾਤਮਾ ਮਿਲ ਗਏ, ਤਾਂ ਦਵੈਤ ਤੇ ਭਟਕਣਾਂ ਨਾਸ਼ ਹੋ ਗਈ। (ਤ੍ਰਿਸ਼ਨਾ ਦੀ) ਸੜਨ ਬੁਝ ਗਈ ਠੰਢੇ-ਠਾਰ ਹੋ ਕੇ ਮਨ ਤੇ ਸਰੀਰ ਵਿਚ ਸ਼ਾਂਤੀ ਪੈਦਾ ਹੋ ਗਈ।੧।

ਪ੍ਰਭੂ ਨੇ ਆਪ ਹੀ ਸਾਧੂ (ਗੁਰੂ ਜਗਤ ਵਿਚ) ਭੇਜੇ ਹਨ (ਇਹ ਦਸਣ ਲਈ ਕਿ ਉਹ ਪ੍ਰਭੂ) ਅਸਾਂ ਤੁਸਾਂ ਤੋਂ ਦੂਰ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵਿਆਪਕ ਪ੍ਰਭੂ ਨੂੰ ਸਿਮਰਨ ਨਾਲ (ਸਾਰੇ) ਭਰਮ ਤੇ ਡਰ ਨਾਸ਼ ਹੋ ਗਏ ਹਨ।

**ਛੰਤੁ**— ਸਿਆਲ ਦੀ ਸਰਫ ਵਾਲੀ ਰੁਤ ਬਹੁਤ ਠੰਡੀ ਹੈ, ਹਰੀ ਪ੍ਰਭੂ ਮੰਘਰ ਤੇ ਪੋਹ ਦੇ ਮਹੀਨੇ ਵਿਚ (ਆਪ ਆ) ਪ੍ਰਗਟ ਹੋਏ ਹਨ। (ਜਦੋਂ ਮੈਂ ਹਰੀ ਪ੍ਰਭੂ ਦਾ) ਦਰਸ਼ਨ ਪਾਇਆ, (ਮੇਰੀ ਤ੍ਰਿਸ਼ਨਾ ਵਾਲੀ) ਸੜਨ ਬੁਝ ਗਈ ਅਤੇ ਮਾਇਆ ਦੇ ਧੋਖੇ (ਛਲ ਫਰੇਬ) ਨਾਸ਼ ਹੋ ਗਏ। ਹਰੀ ਦੇ ਚਰਨਾਂ ਦੇ ਸੇਵਕ (ਸੰਤ) ਨੇ (ਪ੍ਰਭੂ ਨੂੰ) ਸੇਵਿਆ-ਸਿਮਰਿਆ (ਪ੍ਰਭੂ ਜੀ) ਪ੍ਰਤੱਖ ਮਿਲ ਪਏ, ਅਤੇ (ਸਾਰੇ) ਕਾਰਜ ਪੂਰੇ ਹੋ ਗਏ। (ਹੇ ਭਾਈ! ਉਸ) ਲਖਤਾ ਅਤੇ ਭੇਦ ਤੋਂ ਰਹਿਤ ਹਰੀ ਦੇ ਗੁਣ ਗਾਉ (ਇਸ ਤਰ੍ਹਾਂ) ਸਾਰੇ ਹਾਰ ਡੋਰ ਸ਼ਿੰਗਾਰ (ਅਤੇ ਬਾਕੀ ਸਾਰੇ) ਤਸ (ਸੁਤੇ ਹੀ ਪ੍ਰਭੂ-ਕੀਰਤੀ ਵਿਚ ਆ ਜਾਂਦੇ ਹਨ)।

(ਹੇ ਭਾਈ!) ਗੋਬਿੰਦ-ਪ੍ਰਭੂ ਦੀ ਪ੍ਰੇਮਾ-ਭਗਤੀ ਮੰਗਦਿਆਂ ਜਮ ਕਦੇ ਵੀ (ਕੈੜੀ ਅਖ ਨਾਲ) ਨਹੀਂ ਵੇਖ ਸਕਦਾ। ਨਾਨਕ (ਗੁਰੂ ਜੀ) ਆਖਦੇ ਹਨ ਕਿ ਪ੍ਰਭੂ ਨੇ (ਜਿਥੇ ਜੀਵ ਇਸਤ੍ਰੀ) ਆਪ (ਆਪਣੇ ਨਾਲ) ਮੇਲ ਲਈ ਉਥੇ (ਉਸ ਦਾ) ਕਦੇ ਵੀ (ਪਤੀ ਪਰਮੇਸ਼ਰ ਨਾਲੋਂ) ਵਿਛੋੜਾ ਨਹੀਂ ਹੋ ਸਕਦਾ।੬।

## ਸਾਰੰਸ਼ ਅਤੇ ਸਿਧਾਂਤ

ਸਿਆਲ ਦੀ ਰੁਤ ਓਦੋਂ ਸੁਖਦਾਈ ਤੇ ਸੁਹਾਵਣੀ ਲਗਦੀ ਹੈ ਜਦੋਂ ਪਤੀ-ਪ੍ਰਭੂ ਜੀਵ ਇਸਤ੍ਰੀ ਦੇ ਕੋਲ ਹੁੰਦਾ ਹੈ। ਗੋਵਿੰਦ ਦੀ ਪ੍ਰੇਮਾ-ਭਗਤੀ ਨਾਲ ਸਾਰੇ ਸਾੜੇ ਤੇ ਵਿਛੋੜੇ ਦੂਰ ਹੋ ਜਾਂਦੇ ਹਨ।

**ਸਲੋਕ ॥ ਹਰਿ ਧਨੁ ਪਾਇਆ ਸੋਹਾਗਣੀ, ਡੋਲਤ ਨਾਹੀ ਚੀਤ ॥ ਸੰਤ ਸੰਜੋਗੀ ਨਾਨਕਾ, ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥੧॥ ਨਾਦ ਬਿਨੋਦ ਅਨੰਦ ਕੋਡ, ਪ੍ਰਿਅ ਪ੍ਰੀਤਮ ਸੰਗਿ ਬਨੇ ॥ ਮਨ ਬਾਂਛਤ ਫਲ ਪਾਇਆ, ਹਰਿ ਨਾਨਕ ਨਾਮ ਭਨੇ ॥੨॥ਛੰਤੁ॥ ਹਿਮਕਰ ਰੁਤਿ ਮਨਿ ਭਾਵਤੀ, ਮਾਘੁ ਫਗਣੁ ਗੁਣਵੰਤ ਜੀਉ ॥ ਸਖੀ ਸਹੇਲੀ ਗਾਉ ਮੰਗਲੋ, ਗ੍ਰਿਹਿ ਆਏ ਹਰਿ ਕੰਤ ਜੀਉ ॥ ਗ੍ਰਿਹਿ ਲਾਲ ਆਏ ਮਨਿ ਧਿਆਏ, ਸੇਜ ਸੁੰਦਰਿ ਸੋਹੀਆ ॥ ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ, ਦੇਖਿ ਦਰਸਨ ਮੋਹੀਆ ॥ ਮਿਲੇ ਸੁਆਮੀ ਇਛ ਪੁੰਨੀ, ਮਨਿ ਜਪਿਆ ਨਿਰਮਲ ਮੰਤ ਜੀਉ ॥ ਬਿਨਵੰਤਿ ਨਾਨਕ** ਨਿਤ **ਕਰਹੁ ਰਲੀਆ, ਹਰਿ ਮਿਲੇ ਸ੍ਰੀਧਰ ਕੰਤ ਜੀਉ ॥੭॥**

**ਪਦ ਅਰਥ: ਸੰਤ ਸੰਜੋਗੀ-ਸੰਤ (ਗੁਰੂ)** ਦੇ ਮਿਲਣ ਨਾਲ। ਗ੍ਰਿਹਿ ਹਿਰਦੇ-ਘਰ ਵਿਚ। ਨਾਦ-ਰਾਗਾਂ ਦੀ ਧੁਨੀ। ਬਿਨੋਦ-ਤਮਾਸ਼ੇ। ਕੋਡ-ਕੌਤਕ। ਭਨੇ-ਉਚਾਰਨ ਤੇ। ਮਨ ਬਾਂਛਤ-ਮਨ ਮੰਗੇ।ਛੰਤੁ। ਹਿਮਕਰ—ਹਿਮ-ਬਰਫ, ਕਰ-ਕਰਨ ਵਾਲੀ=ਬਰਫ ਪੈਦਾ ਕਰਨ ਵਾਲੀ। ਮਨਿ-ਮਨ ਵਿਚ। ਗੁਣਵੰਤ-ਗੁਣਾਂ ਵਾਲੇ। ਮੰਗਲੋ-ਖੁਸ਼ੀ ਦਾ ਗੀਤ। ਸੇਜ-ਹਿਰਦਾ ਰੂਪੀ ਸੇਜ। ਸੋਹੀਆ-ਸੋਹਣੀ ਸ਼ੋਭਨੀਕ ਹੋਈ। ਵਣੁ-ਜੰਗਲ। ਤ੍ਰਿਣੁ-ਘਾਹ ਦੇ ਬੂਟੇ। ਤ੍ਰਿਭਵਣ-ਤਿੰਨ ਲੋਕ ਭਾਵ ਸਾਰਾ ਸੰਸਾਰ। ਮੋਹੀਆ-ਮੋਹੀ ਗਈ, ਮਸਤ ਹੋ ਗਈ। ਇਛ ਪੁੰਨੀ-ਆਸਾ ਪੂਰੀ ਹੋਈ। ਮੰਤ-(ਨਾਮ) ਮੰਤਰ। ਰਲੀਆ-ਖੁਸ਼ੀਆਂ। ਸ੍ਰੀ ਧਰ-ਲਛਮੀ ਦਾ ਆਸਰਾ ਪਰਮਾਤਮਾ। ਕੰਤ-ਪਤੀ।

**ਅਰਥ:** (ਹੇ ਭਾਈ! ਜਿਸ) ਸੋਹਾਗ-ਭਾਗ ਵਾਲੀ ਇਸਤ੍ਰੀ ਨੇ ਹਰੀ ਦਾ (ਨਾਮ) ਧਨ ਪ੍ਰਾਪਤ ਕਰ ਲਿਆ ਹੈ, ਉਸਦਾ ਚਿਤ (ਮਾਇਆ ਜਾਂ ਹੋਰ ਰੂਪ ਰੰਗ ਵਾਲੇ ਪਾਸੇ) ਨਹੀਂ ਡੋਲਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤ (ਗੁਰੂ) ਦੇ ਮਿਲਣ ਨਾਲ (ਉਹ) ਮਿਤਰ ਪ੍ਰਭੂ ਹਿਰਦੇ ਰੂਪੀ ਘਰ ਵਿਚ ਆ ਪ੍ਰਗਟ ਹੋਏ ਹਨ।੧।

ਪ੍ਰੀਤਮ ਪਤੀ ਦਾ ਸੰਗ ਹੋਣ ਤੇ ਸਾਰੇ ਰਾਗ-ਨਾਦ, ਤਮਾਸ਼ੇ, ਅਨੰਦ ਮਈ ਕੌਤਕ ਆ ਬਣੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦਾ ਨਾਮ ਉਚਾਰ ਕੇ ਮਨ ਮੰਗੇ ਫਲ ਪਾ ਲਏ ਹਨ।੨।

**ਛੰਤੁ**— ਮਾਘ ਤੇ ਫੱਗਣ (ਦੋਵੇਂ ਮਹੀਨੇ ਬੜੇ) ਗੁਣਾਂ ਵਾਲੇ ਹਨ (ਇਹਨਾਂ ਮਹੀਨਿਆਂ ਵਿਚ) ਬਰਫ਼ਾਨੀ ਰੁਤ ਮਨ ਵਿਚ ਬਹੁਤ ਚੰਗੀ ਲਗਦੀ ਹੈ। ਹੇ ਸਖੀਓ ਸਹੇਲੀਓ! ਤੁਸੀਂ (ਆ ਕੇ) ਖੁਸ਼ੀ ਦੇ ਗੀਤ

ਗਾਓ। (ਕਿਉਂਕਿ ਮੇਰੇ) ਘਰ ਵਿਚ ਪਤੀ-ਪਰਮੇਸ਼ਰ ਜੀ ਆਏ ਹਨ। (ਜਿਹੜੇ ਪਤੀ ਜੀ) ਮਨ ਵਿਚ ਸਿਮਰੇ ਸਨ (ਓਹੀ) ਪਿਆਰੇ ਲਾਲ (ਹਿਰਦੇ ਰੂਪੀ) ਘਰ ਵਿਚ ਆ (ਪਧਾਰੇ ਹਨ, ਜਿਸ ਕਰਕੇ ਮੇਰੀ) ਹਿਰਦਾ ਰੂਪੀ ਸੇਜ ਸੋਹਣੀ ਹੋ ਗਈ ਹੈ। (ਜੀਵ-ਇਸਤ੍ਰੀ ਪਤੀ-ਪਰਮੇਸ਼ਰ ਦਾ) ਦਰਸ਼ਨ ਵੇਖ ਕੇ ਮਸਤ ਹੋ ਗਈ ਹੈ, (ਹੁਣ ਉਸ ਦੇ ਭਾਣੇ) ਵਣ ਤ੍ਰਿਣ, ਤਿੰਨ ਲੋਕ (ਭਾਵ ਸਾਰੇ ਜੀਵ ਜੰਤੂ) ਹਰੇ ਭਰੇ ਦਿਸਦੇ ਹਨ। (ਜਦੋਂ) ਮਨ ਵਿਚ ਪਵਿਤਰ ਮੰਤਰ ਜਪਿਆ (ਤਾਂ ਕੰਤ) ਸੁਆਮੀ ਜੀ ਮਿਲ ਪਏ (ਅਤੇ) ਇਛਾ ਪੂਰੀ ਹੋ ਗਈ। ਨਾਨਕ (ਗੁਰੂ ਜੀ) ਆਖਦੇ ਹਨ (ਕਿ ਹੇ ਸਹੇਲੀਓ!) ਨਿਤ ਖੁਸ਼ੀਆਂ ਕਰੋ (ਆਤਮਿਕ ਅਨੰਦ ਮਾਣੋ) ਕਿਉਂਕਿ ਹੁਣ ਮਾਇਆ ਦੇ ਪਤੀ ਹਰੀ ਜੀ ਆ ਮਿਲੇ ਹਨ।੭।

## ਸਾਰੰਸ਼ ਅਤੇ ਸਿਧਾਂਤ

ਮਾਘ ਤੇ ਫਗਣ ਦਾ ਮਹੀਨਾ ਉਸ ਜੀਵ-ਇਸਤ੍ਰੀ ਲਈ ਗੁਣਾਂ ਭਰਿਆ, ਤੇ ਖੁਸ਼ੀਆਂ ਭਰਿਆ ਹੋ ਜਾਂਦਾ ਹੈ ਜਿਸ ਨੂੰ ਪਤੀ ਪਰਮੇਸ਼ਰ ਆ ਮਿਲਦੇ ਹਨ। ਸਾਰੀ ਬਰਕਤ ਸਤਿਗੁਰੂ ਸੰਤ ਦੀ ਹੈ ਜਿਸ ਦੀ ਕਿਰਪਾ ਨਾਲ ਨਿਰਮਲ ਮੰਤ ਮਿਲਿਆ ਅਤੇ ਨਾਮ ਮੰਤਰ ਸਿਮਰਨ ਦੇ ਫਲ ਸਰੂਪ ਹੀ ਪ੍ਰਭੂ ਦਾ ਮਿਲਾਪ ਹੋਇਆ।

**ਸਲੋਕ ॥ ਸੰਤ ਸਹਾਈ ਜੀਅ ਕੇ, ਭਵਜਲ ਤਾਰਣਹਾਰ ॥ ਸਭ ਤੇ ਊਚੇ ਜਾਣੀਅਹਿ, ਨਾਨਕ ਨਾਮ ਪਿਆਰ ॥੧॥ ਜਿਨ ਜਾਨਿਆ ਸੇਈ ਤਰੇ, ਸੇ ਸੂਰੇ ਸੇ ਬੀਰ ॥ ਨਾਨਕ,ਤਿਨ ਬਲਿਹਾਰਣੈ, ਹਰਿ ਜਪਿ ਉਤਰੇ ਤੀਰ ॥੨॥ਛੰਤੁ॥ ਚਰਣ ਬਿਰਾਜਿਤ ਸਭ ਊਪਰੇ, ਮਿਟਿਆ ਸਗਲ ਕਲੇਸੁ ਜੀਉ ॥ ਆਵਣ ਜਾਵਣ ਦੁਖ ਹਰੇ, ਹਰਿ ਭਗਤਿ ਕੀਆ ਪਰਵੇਸੁ ਜੀਉ ॥ ਹਰਿ ਰੰਗਿ ਰਾਤੇ ਸਹਜਿ ਮਾਤੇ, ਤਿਲੁ ਨ ਮਨ ਤੇ ਬੀਸਰੈ ॥ ਤਜਿ ਆਪੁ, ਸਰਣੀ, ਪਰੇ ਚਰਨੀ, ਸਰਬ ਗੁਣ ਜਗਦੀਸਰੈ ॥ ਗੋਵਿੰਦ ਗੁਣਨਿਧਿ ਸ੍ਰੀ ਰੰਗ ਸੁਆਮੀ, ਆਦਿ ਕਉ ਆਦੇਸੁ ਜੀਉ ॥ ਬਿਨਵੰਤਿ ਨਾਨਕ ਮਇਆ ਧਾਰਹੁ, ਜੁਗੁ ਜੁਗੋ ਇਕ ਵੇਸੁ ਜੀਉ ॥੮॥੧॥੬॥੮॥**

**ਪਦ ਅਰਥ:** ਸੰਤ-ਸੰਤ (ਗੁਰੂ)। ਸਹਾਈ-ਮਦਦਗਾਰ। ਜੀਅ ਕੇ-ਜਿੰਦ ਦੇ। ਜਾਣੀਅਹਿ-ਜਾਣੇ ਜਾਂਦੇ ਹਨ। ਸੂਰੇ-ਸੂਰਮੇ। ਬੀਰ-ਬਹਾਦਰ। ਤੀਰ-ਕਿਨਾਰੇ ਉਤੇ, ਕੰਢੇ ਉਤੇ। ਛੰਤੁ । ਬਿਰਾਜਿਤ-ਵਸ ਰਹੇ ਹਨ। ਕਲੇਸ-ਦੁਖ। ਹਰੇ-ਨਾਸ਼ ਹੋ ਗਏ। ਮਤੇ-ਮਸਤ ਹੋ ਗਏ। ਤਿਲੁ-ਰਤਾ ਭਰ। ਤਜਿ ਆਪੁ-ਅਹੰਕਾਰ ਤਿਆਗ ਕੇ। ਪਰੇ-ਪੜੇ, ਪਏ। ਗੁਣਨਿਧਿ-ਗੁਣਾਂ ਦਾ ਖਜ਼ਾਨਾ। ਸ੍ਰੀਰੰਗ-ਮਾਇਆ ਦਾ ਪਤੀ। ਆਦੇਸ-ਨਮਸਕਾਰ। ਮਇਆ-ਦਇਆ। ਜੁਗੁ ਜੁਗੋ-ਹਰੇਕ ਜੁਗ ਵਿਚ। ਇਕ ਵੇਸੁ-ਇਕੋ ਤਰ੍ਹਾਂ ਦਾ (ਸਰਬ ਵਿਆਪੀ) ਵੇਸ।

**ਅਰਥ:** (ਹੇ ਭਾਈ!) ਸੰਤ (ਗੁਰੂ) ਜਿੰਦ ਦੇ ਮਦਦਗਾਰ ਹਨ (ਜੋ ਸੰਸਾਰ) ਸਮੁੰਦਰ ਤੋਂ ਤਾਰਨ ਵਾਲੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ) ਸਭ ਤੋਂ ਉਤੇ ਜਾਣੇ (ਪਛਾਣੇ) ਜਾਂਦੇ ਹਨ (ਜਿਨ੍ਹਾਂ ਨੂੰ ਪਰਮਾਤਮਾ) ਦੇ ਨਾਮ ਦਾ ਪਿਆਰ ਹੈ।੧।

ਜਿਨ੍ਹਾਂ (ਜਿਗਿਆਸੂਆਂ) ਨੇ (ਮਾਲਕ ਨੂੰ) ਜਾਣਿਆ (ਭਾਵ ਸਾਂਝ ਪਾਈ ਹੈ) ਓਹੀ (ਇਸ ਸੰਸਾਰ ਸਾਗਰ ਤੋਂ) ਤਰ ਗਏ ਹਨ, ਓਹੀ (ਸਹੀ ਅਰਥਾਂ ਵਿਚ) ਸੂਰਮੇ, ਓਹੀ ਬਹਾਦਰ ਹਨ। ਨਾਨਕ ਉਨ੍ਹਾਂ ਤੋਂ ਸਦਕੇ ਜਾਂਦਾ ਹੈ (ਜਿਹੜੇ) ਹਰੀ ਦਾ (ਨਾਮ) ਜਪ ਕੇ (ਸੰਸਾਰ ਦੇ ਪਾਰਲੇ) ਕਿਨਾਰੇ ਉਤੇ ਜਾ ਉਤਰੇ ਹਨ।੨।

**ਛੰਤੁ**– (ਹੇ ਭਾਈ!) ਹਰੀ ਦੇ ਚਰਨ ਜੋ ਸਭ ਦੇ ਉਪਰ ਹਨ (ਭਾਵ ਆਦਰਯੋਗ ਹਨ ਜਿਨ੍ਹਾਂ ਦੇ ਹਿਰਦੇ ਵਿਚ) ਵਸ ਗਏ ਹਨ (ਉਨ੍ਹਾਂ ਦਾ) ਸਾਰਾ ਦੁਖ ਦੂਰ ਹੋ ਗਿਆ ਹੈ। (ਉਨ੍ਹਾਂ ਦੇ) ਜੰਮਣ ਮਰਣ ਦੇ ਦੁਖ ਦੂਰ ਹੋ ਗਏ ਹਨ (ਕਿਉਂਕਿ) ਪਰਮਾਤਮਾ ਦੀ ਭਗਤੀ (ਉਨ੍ਹਾਂ ਦੇ ਮਨ ਵਿਚ) ਪਰਵੇਸ਼ ਕਰ ਗਈ ਹੈ। (ਜਿਹੜੇ) ਹਰੀ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ ਓਹ ਸਹਜ (ਅਡੋਲ ਅਵਸਥਾ) ਵਿਚ ਸਦਾ ਮਸਤ ਰਹਿੰਦੇ ਹਨ, ਰਤਾ ਭਰ (ਸਮੇਂ ਲਈ ਵੀ ਉਨ੍ਹਾਂ ਦੇ) ਮਨ ਤੋਂ (ਪ੍ਰਭੂ ਨਹੀਂ ਵਿਸਰਦਾ)। (ਉਹ) ਅਹੰਕਾਰ ਤਿਆਗ ਕੇ ਸਾਰੇ ਗੁਣਾਂ ਦੇ ਮਾਲਕ ਪ੍ਰਭੂ ਦੀ ਚਰਣ-ਸ਼ਰਣ ਵਿਚ ਪੈ ਗਏ ਹਨ। (ਜੋ) ਗੋਬਿੰਦ, ਆਦਿ ਤੋਂ ਗੁਣਾਂ ਦਾ ਖਜ਼ਾਨਾ ਤੇ ਮਾਇਆ ਦਾ ਪਤੀ ਹੈ (ਉਸ ਨੂੰ ਮੈਂ) ਨਮਸਕਾਰ ਕਰਦਾ ਹਾਂ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਤੇਰਾ ਹਰੇਕ ਜੁਗ ਵਿਚ ਇਕੋ ਤਰ੍ਹਾਂ ਦਾ (ਜੋ ਅਦੁਤੀ) ਵੇਸ (ਸਰੂਪ ਵੇਖਿਆ) ਹੈ, ਮੈਂ ਉਸ ਰੂਪ ਨਾਲ ਜੁੜਿਆ ਰਹਾਂ, (ਬਸ, ਮੇਰੇ ਉਤੇ ਇਹ) ਕਿਰਪਾ ਕਰੀ ਰਖੋ।੮।੧।੬।੮।

# ਸਾਰੰਸ਼ ਅਤੇ ਸਿਧਾਂਤ

ਇਸ ਸਲੋਕ ਤੇ ਛੰਤ ਵਿਚ ਸਤਿਗੁਰੂ ਜੀ ਦਾ ਧੰਨਵਾਦ ਕਰਦੇ ਹਨ ਜੋ ਸੰਸਾਰ ਸਾਗਰ ਤੋਂ ਪਾਰ ਕਰਨ ਵਿਚ ਮਦਦਗਾਰ ਬਣਦੇ ਹਨ। ਨਾਮ ਦਾ ਪਿਆਰ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ ਜੋ ਗੁਰੂ ਦੀ ਕਿਰਪਾ ਨਾਲ ਤਾਰਣਹਾਰ ਦਾ ਰੂਪ ਧਾਰਦਾ ਹੈ। ਜਿਉਂ ਜਿਉਂ ਹਿਰਦੇ ਵਿਚ ਨਾਮ ਭਗਤੀ ਦਾ ਪਰਵੇਸ਼ ਹੁੰਦਾ ਹੈ, ਦੁਖ ਕਲੇਸ਼ ਦੂਰ ਹੋ ਜਾਂਦੇ ਹਨ। ਜਿਹੜਾ ਜਿਗਿਆਸੂ ਆਪਾ ਭਾਵ ਤਿਆਗ ਕੇ ਗੁਰੂ ਦੀ ਚਰਨ ਸ਼ਰਨ ਵਿਚ ਟਿਕ ਜਾਂਦਾ ਹੈ, ਉਸ ਦਾ ਪਰਮੇਸ਼ਰ ਨਾਲ ਪ੍ਰੇਮ ਪੈ ਜਾਂਦਾ ਹੈ। ਉਹ ਜਦੋਂ ਸਹਿਜ ਅਵਸਥਾ ਤੇ ਅਪੜਦਾ ਹੈ ਤਾਂ ਉਸ ਨੂੰ ਪ੍ਰਭੂ ਦਾ ''ਜੁਗੁ ਜੁਗੋ ਇਕ ਵੇਸੁ ਜੀਉ'' ਦਿਸਣ ਲਗ ਪੈਂਦਾ ਹੈ।

# ਓਅੰਕਾਰੁ

ਇਸ ਬਾਣੀ ਦੀ ਰਚਨਾ ਬਾਰੇ ਵਖ ਵਖ ਉਥਾਨਕਾਂ ਇਉਂ ਉਪਲਬਧ ਹਨ:-

੧. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਸੈਂਚੀ ਦੂਜੀ (ਪੋਥੀ ਹਰਿ ਜੀ) ਵਿਚ ਇਸ ਬਾਣੀ ਦੀ ਰਚਨਾ ਤੇ ਪਰਮਾਰਥ ਦਾ ਪ੍ਰਸੰਗ ਰਾਜਾ ਸ਼ਿਵਨਾਭ ਦੇ ਪੰਡਿਤ ਨਾਲ ਹੋਇਆ ਦਸਿਆ ਹੈ ਜਿਸ ਕੋਲ ਉਸ ਦੇ ਬੱਚੇ ਪੜ੍ਹਦੇ ਸਨ।

੨. ਮੱਧ ਭਾਰਤ (ਸੀ.ਪੀ.) ਦੇ ਨਿਮਾਰ ਜ਼ਿਲੇ ਵਿਚ ਮਾਨਧਾਤਾ ਦੀਪ (ਟਾਪੂ) ਅੰਦਰ ਓਅੰਕਾਰ ਦਾ ਪ੍ਰਸਿਧ ਮੰਦਰ ਹੈ ਉਸ ਥਾਂ ਗੁਰੂ ਨਾਨਕ ਦੇਵ ਨੇ ਪੁਜਾਰੀਆਂ ਨੂੰ ਸੁਮਤਿ ਦੇਣ ਲਈ ਜੋ ਰਾਮਕਲੀ ਵਿਚ ਮਨੋਹਰ ਬਾਣੀ ਰਚੀ ਹੈ, ਉਸ ਦੀ ''ਦਖਣੀ ਓਅੰਕਾਰ'' ਸੰਗਯਾ ਹੈ। ਇਹ ਰਚਨਾ ਭੀ ਬਾਵਨ ਅਖਰੀ ਵਾਂਙ ਅੱਖਰਾਂ ਪਰਥਾਇ ਹੈ। [ਗੁਰੂ ਸ਼ਬਦ ਰਤਨਾਕਰ ਪੰਜਾਬੀ ਮਹਾਨ ਕੋਸ਼

੩. ਪੁਰਾਤਨ ਜਨਮ ਸਾਖੀ ਅਨੁਸਾਰ ਇਸ ਬਾਣੀ ਵਿਚ ਅੰਕਿਤ ਅੰਮ੍ਰਿਤ ਉਪਦੇਸ਼ ਬਨਾਰਸ ਦੇ ਪਾਂਡੇ ਚਤਰ ਦਾਸ ਪ੍ਰਤੀ ਹੋਇਆ ਲਿਖਿਆ ਹੈ। [ਪੰਜ ਗ੍ਰੰਥੀ ਸਟੀਕ ਭਾਈ ਵੀਰ ਸਿੰਘ ਜੀ

੪. ਗਿ. ਗਿਆਨ ਸਿੰਘ ਨੇ 'ਤਵਾਰੀਖ ਗੁਰੂ ਖ਼ਾਲਸਾ' ਵਿਚ ਇਸ ਬਾਣੀ ਨੂੰ ਬ੍ਰਿਜ ਨਾਥ ਪੰਡਿਤ ਨਾਲ ਹੋਈ ਗੋਸ਼ਟਿ ਜੋੜਿਆ ਹੈ।

੫. ਪੰਡਤ ਤਾਰਾ ਸਿੰਘ ਨਰੋਤਮ ਨੇ ਦਖਣ ਦੇਸ਼ ਦੇ ਇਕ ਗੋਪਾਲ ਮਿਸਰ ਦਾ ਨਾਮ ਲਿਖਿਆ ਹੈ ਜਿਸ ਨੂੰ ਇਸ ਬਾਣੀ ਰਾਹੀਂ ਉਪਦੇਸ਼ ਦਿਤਾ ਗਿਆ ਹੈ।

੬ ਸੰਪ੍ਰਦਾਈ ਵਿਦਵਾਨਾਂ ਦੇ ਇਹ ਵੀਚਾਰ ਹਨ ਕਿ ਇਸ ਬਾਣੀ ਦਾ ਉਚਾਰਨ ਦਖਣ ਦੇਸ਼ ਵਿਚ ਹੋਣ ਕਰਕੇ ਇਸ ਦਾ ਨਾਮ 'ਦਖਣੀ ਓਅੰਕਾਰੁ' ਰਖਿਆ ਗਿਆ ਹੈ।

**ਨਿਰਣੈ:** ਦਖਣੀ ਰਾਗਣੀ ਦੀ ਕਿਸਮ ਹੈ, ਬਾਣੀ ਦਾ ਨਾਂ ਨਹੀਂ ਹੈ ਕਿਉਂਕਿ ਗੁਰਬਾਣੀ ਵਿਚ ਪ੍ਰਭਾਤੀ ਦਖਣੀ, ਵਡਹੰਸੁ ਦਖਣੀ, ਬਿਲਾਵਲੁ ਦਖਣੀ, ਮਾਰੂ ਦਖਣੀ ਦੀ ਤਰ੍ਹਾਂ ਇਥੇ 'ਰਾਮਕਲੀ ਦਖਣੀ' ਹੈ। ਬਾਣੀ ਦਾ ਨਾਉਂ 'ਓਅੰਕਾਰੁ' ਹੈ ਤੇ ਦਖਣੀ ਕਿਸਮ ਹੈ।

'ਹਰਿ ਜੀ' ਨੇ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਬੜੇ ਸੁੰਦਰ ਅਖਰ ਲਿਖੇ ਹਨ:-

'ਤਬ ਰਾਮਕਲੀ ਰਾਗ ਮਹਿ ਗੁਰੂ ਬਾਬਾ ਨਾਨਕ ਜੀ ਓਅੰਕਾਰ ਦੀ ਸਿਫਤਿ ਲੈ ਉਠਿਆ। ਤਿਸੁ ਸਿਫਤਿ ਮਹਿ ਸਰੀਅਤ ਤਰੀਕਤ, ਮਾਰਫਤ ਹਕੀਕਤ ਸਭ ਸਮਝਾਇ ਦੇਤਾ ਹੈ।'

ਭਾਵੇਂ ਵਿਦਵਾਨਾਂ ਨੇ ਇਸ ਬਾਣੀ ਦੇ ਉਚਾਰਨ ਦੇ ਪਿਛੋਕੜ ਦਸਦੇ ਹੋਏ ਵਖ ਵਖ ਵਿਅਕਤੀਆਂ ਦੇ ਨਾਂਵ ਲਿਖੇ ਹਨ ਪਰ ਸਾਡਾ ਪ੍ਰਯੋਜਨ ਨਾਵਾਂ ਨਾਲ ਨਹੀਂ, ਪ੍ਰਸੰਗ ਦੇ ਭਾਵਾਂ ਨਾਲ ਹੈ। ਭਾਵ ਇਹ ਹੈ ਕਿ ਪੰਡਿਤ ਆਪਣੀ ਉਪ ਜੀਵਕਾ ਲਈ ਬਚਿਆਂ ਨੂੰ 'ਓ ਨਮੋ' ਅਖਰ, ਪੈਂਤੀ ਅਖਰੀ ਤੇ ਪਟੀ ਆਦਿ ਪੜ੍ਹਾਂਦਾ ਲਿਖਾਂਦਾ ਹੈ ਪਰ ਉਸ ਦਾ ਆਪਣਾ ਨਿਸ਼ਚਾ 'ਓਅੰਕਾਰੁ' (ਅਕਾਲ ਪੁਰਖ) ਤੇ ਨਹੀਂ ਹੈ। ਗੁਰੂ ਬਾਬਾ ਜੀ ਰਹਾਉ ਵਾਲੀ ਪੰਕਤੀ ਪੰਡਿਤ ਨੂੰ ਸੰਬੋਧਨ ਕਰਦੇ ਹੋਏ ਅਜਿਹੇ ਅਖਰਾਂ ਦੇ ਲਿਖਣ ਨੂੰ ਜੰਜਾਲ ਦਸਦੇ ਹਨ:-

**ਸੁਣਿ ਪਾਡੇ, ਕਿਆ ਲਿਖਹੁ ਜੰਜਾਲਾ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥**

ਇਹ ਬਾਣੀ ੫੪ ਪਉੜੀਆਂ ਤੇ ਅਧਾਰਤ ਪਟੀ ਦੀ ਤਰਜ਼ ਤੇ ਲਿਖੀ ਗਈ ਹੈ ਜਿਹੜੀ ਕਿ ਆਦਰਸ਼ਕ ਭਾਵਾਂ ਤੇ ਗੁਰਮਤਿ ਸਿਧਾਂਤਾਂ ਨਾਲ ਭਰਪੂਰ ਹੈ। ਇਸ ਬਾਣੀ ਵਿਚ ਅੰਕਿਤ ਆਦਰਸ਼ਕ ਸੰਕਲਪਾਂ ਨੂੰ ਦ੍ਰਿੜ ਕਰਨਾ ਹਰੇਕ ਸਿਖ ਦਾ ਪਰਮ ਧਰਮ ਹੋਣਾ ਚਾਹੀਦਾ ਹੈ:—

**ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥**

ਜੇ ਜੀਵ ਇਸ ਇਕ ਪੰਕਤੀ ਤੇ ਹੀ ਅਮਲ ਕਰ ਲਵੇ ਤਾਂ ਉਸ ਦਾ ਜੀਵਨ ਪਲਟ ਸਕਦਾ ਹੈ, ਉਹ ਗੁਰਮੁਖਿ ਬਣ ਸਕਦਾ ਹੈ।

ਇਸ ਬਾਣੀ ਵਿਚ ਕਈ ਬਿੰਬ ਵਰਤੇ ਹੋਏ ਹਨ ਜਿਨ੍ਹਾਂ ਵਿਚ ਅਟਲ ਸਚਾਈਆਂ ਸਮੋਈਆਂ ਹਨ। ਜਿਵੇਂ:—

ੳ) **ਟੂਟੈ ਨੇਹੁ ਕਿ ਬੋਲਹਿ ਸਹੀ॥ ਟੂਟੈ ਬਾਹ ਦੁਹੂ ਦਿਸ ਗਹੀ ॥**

ਅ) **ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ ਲਦੇ ਪਾਪੇ ਪਾਸਾਰਾ ॥**
**ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥**

(ਏਦਾਂ ਦੀਆਂ ਕਈ ਪੰਕਤੀਆਂ ਹਨ ਜਿਨ੍ਹਾਂ ਦੇ ਗੁਹਝ ਭਾਵ ਤੁਸੀਂ ਅਗੇ ਪੜ੍ਹੋਗੇ)।

ਇਹ ਕਰਤਾਰੀ ਗੁਣਾਂ ਨਾਲ ਗੁੰਫਤ ਹੋਈ ਬਾਣੀ ਜਿਗਿਆਸੂ ਦੇ ਜੀਵਨ ਵਿਚ ਪਰਿਵਰਤਨ ਲਿਆ ਕੇ ਉਸ ਨੂੰ ਸਚਾ ਪੰਡਿਤ ਬਣਾ ਸਕਦੀ ਹੈ। ਜੇ ਵਿਦਵਾਨ, ਪਾਂਧੇ, ਪ੍ਰੋਫੈਸਰ, ਭਾਵ ਅਧਿਆਪਕ ਗੁਰੂ ਬਾਬਾ ਜੀ ਦੀਆਂ ਹੇਠ ਲਿਖੀਆਂ ਪੰਕਤੀਆਂ ਨੂੰ ਆਪਣੇ ਜੀਵਨ ਦਾ ਆਧਾਰ ਬਣਾ ਕੇ ਚਾਟੜਿਆਂ (ਵਿਦਿਆਰਥੀਆਂ ਨੂੰ) ਮਤ ਦੇਣ ਲਗ ਜਾਣ ਤਾਂ ਫਿਰ ਵੇਖੋ ਕਿ ਕਿਵੇਂ ਉਨ੍ਹਾਂ ਦੇ ਗਿਆਨ ਨੇਤਰ ਖੁਲ੍ਹਦੇ ਹਨ। ਉਹ ਨਵੇਂ ਜੀਵਨ ਦੀਆਂ ਕਦਰਾਂ ਕੀਮਤਾਂ ਤੋਂ ਜਾਣੂੰ ਹੋ ਕੇ ਹਰ ਪਾਸੇ ਓਅੰਕਾਰ, ਸਤਿ ਕਰਤਾਰ ਦੇ ਦਰਸ਼ਨ-ਅਭਿਲਾਸ਼ੀ ਬਣਦੇ ਹਨ। ਅੰਤ ਵਿਚ ਤੱਤ ਇਹ ਹੈ:—

੧. **ਪਾਧਾ ਪੜਿਆ ਆਖੀਐ, ਬਿਦਿਆ ਬਿਚਰੈ ਸਹਜਿ ਸੁਭਾਇ ॥**
**ਬਿਦਿਆ ਸੋਧੈ ਤਤੁ ਲਹੈ, ਰਾਮ ਨਾਮਿ ਲਿਵਲਾਇ ॥** [ਪੰਨਾ ੯੩੭

੨. **ਸਚੀ ਪਟੀ ਸਚੁ ਮਨਿ, ਪੜੀਐ ਸਬਦੁ ਸੁ ਸਾਰੁ ॥**
**ਨਾਨਕ, ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮਨਾਮੁ ਗਲਿ ਹਾਰੁ ॥** [ਪੰ: ੯੩੮

ਇਸ ਬਾਣੀ ਦਾ ਆਦਿ, ਮਧ ਤੇ ਅੰਤ ਇਤਨਾ ਭਾਵ-ਪੂਰਤ ਹੈ ਕਿ ਜਿਹੜਾ ਪਾਠਕ ਜਾਂ ਸ੍ਰੋਤਾ ਸੁਰਤਿ ਨਾਲ ਇਸ ਬਾਣੀ ਦਾ ਅਧਿਐਨ ਕਰੇ, ਉਹ ਸੁਤੇ ਹੀ ਇਸ ਦੇ ਮਹਾਂ-ਰਸ ਵਿਚ ਲੀਨ ਹੋ ਜਾਂਦਾ ਹੈ ਅਤੇ ਉਸ ਦਾ ਇਸ ਬਾਣੀ ਨੂੰ ਛੱਡਣ ਤੇ ਉਕਾ ਹੀ ਚਿਤ ਨਹੀਂ ਕਰਦਾ।

## ਰਾਮਕਲੀ ਮਹਲਾ ੧ ਦਖਣੀ ਓਅੰਕਾਰੁ ॥

**ੴ ਸਤਿਗੁਰ ਪ੍ਰਸਾਦਿ ॥ ਓਅੰਕਾਰਿ, ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥ ਓਅੰਕਾਰਿ, ਸੈਲ ਜੁਗ ਭਏ ॥ ਓਅੰਕਾਰਿ, ਬੇਦ ਨਿਰਮਏ ॥ ਓਅੰਕਾਰਿ, ਸਬਦਿ ਉਧਰੇ ॥ ਓਅੰਕਾਰਿ, ਗੁਰਮੁਖਿ ਤਰੇ ॥ ਓਨਮ ਅਖਰ, ਸੁਣਹੁ ਬੀਚਾਰੁ ॥ ਓਨਮ ਅਖਰੁ, ਤ੍ਰਿਭਵਣ ਸਾਰੁ ॥੧॥ ਸੁਣਿ ਪਾਡੇ, ਕਿਆ ਲਿਖਹੁ ਜੰਜਾਲਾ ॥ ਲਿਖੁ ਰਾਮਨਾਮ ਗੁਰਮੁਖਿ ਗੋਪਾਲਾ ॥੧॥ਰਹਾਉ॥**

**ਪਦ ਅਰਥ:** ਓਅੰਕਾਰੁ-ਇਕ ਰਸ ਵਿਆਪਕ, ਅਕਾਲ ਪੁਰਖ। ਓਅੰਕਾਰਿ-ਅਕਾਲ ਪੁਰਖ ਤੋਂ। ਬ੍ਰਹਮਾ ਉਤਪਤਿ-ਬ੍ਰਹਮਾ ਦੀ ਉਤਪਤੀ ਹੋਈ। ਜਿਨਿ-ਜਿਸ (ਬ੍ਰਹਮਾ) ਨੇ। ਚਿਤਿ-ਚਿਤ ਵਿਚ (ਸਿਮਰਿਆ)। ਸੈਲ-ਪਹਾੜ (ਭਾਵ ਦੇਸ਼)। ਜੁਗ-ਕਾਲ। ਭਏ-ਹੋਂਦ ਵਿਚ ਆਏ। ਬੇਦ-ਵੇਦ। ਨਿਰਮਏ-ਪੈਦਾ ਹੋਏ, ਬਣੇ। ਸਬਦਿ-ਸ਼ਬਦ ਦੁਆਰਾ। ਉਧਰੇ-ਬਚ ਗਏ। ਗੁਰਮੁਖਿ-ਜਿਨ੍ਹਾਂ ਦਾ ਮੁਖ ਗੁਰੂ ਵਲ ਹੈ, ਗੁਰੂ ਅਨੁਸਾਰੀ। ਓਨਮ-ਓਮ ਨਮੋ, ਓਅੰ ਨਮਹ, ਓਅੰ ਨੂੰ ਨਮਸਕਾਰ ਹੈ। ਬੀਚਾਰੁ-ਵਿਚਾਰ। ਤ੍ਰਿਭਵਣ ਸਾਰੁ-ਤਿੰਨ੍ਹਾਂ ਲੋਕਾਂ ਦਾ ਤੱਤ।੧। ਪਾਡੇ-(ਪਾਂਡੇ) ਹੇ ਪੰਡਿਤ!। ਕਿਆ ਲਿਖਹੁ-ਕੀ ਲਿਖਦੇ ਹੋ? ਜੰਜਾਲਾ-ਸੰਸਾਰਕ ਧੰਧੇ। ਲਿਖੁ-(ਤੂੰ) ਲਿਖ। ਗੁਰਮੁਖਿ-ਗੁਰੂ ਦੁਆਰਾ। ਗੋਪਾਲਾ-ਗੋਪਾਲ ਦਾ।੧।ਰਹਾਉ।

**ਅਰਥ:** (ਹੇ ਪਾਂਡੇ!) ਇਕ-ਰਸ ਵਿਆਪਕ ਅਕਾਲ ਪੁਰਖ ਤੋਂ ਬ੍ਰਹਮਾ ਦੀ ਉਤਪਤੀ ਹੋਈ ਹੈ, ਜਿਸ (ਬ੍ਰਹਮਾ) ਨੇ (ਉਸ) ਅਕਾਲ ਪੁਰਖ ਨੂੰ (ਆਪਣੇ) ਚਿਤ ਵਿਚ (ਵਸਾਇਆ ਉਸ) ਓਅੰਕਾਰ ਤੋਂ ਹੀ ਪਹਾੜ (ਦੇਸ਼ ਤੇ) ਜੁਗ ਹੋਂਦ ਵਿਚ ਆਏ। ਓਅੰਕਾਰ ਤੋਂ ਹੀ ਵੇਦ ਬਣੇ। ਓਅੰਕਾਰ ਤੋਂ ਹੀ ਸ਼ਬਦ ਦੁਆਰਾ (ਜੀਵ ਵਿਕਾਰਾਂ ਰੂਪੀ ਸੰਸਾਰ ਵਿਚ ਡੁਬਣੋਂ) ਬਚ ਗਏ। ਓਅੰਕਾਰ ਦੁਆਰਾ ਹੀ ਗੁਰਮੁਖ (ਸੰਸਾਰ ਰੂਪੀ ਸਮੁੰਦਰ ਤੋਂ) ਤਰ ਗਏ। (ਹੇ ਪਾਂਡੇ! ਤੁਸੀਂ ਜੋ) ਓ-ਨਮੋ ਅਖਰ (ਲਿਖਦੇ ਹੋ ਉਹ ਨਮਸਕਾਰ ਦੇ ਸੂਚਕ ਹਨ ਪਰ ਉਨ੍ਹਾਂ ਅਖਰ ਦੇ) ਵੀਚਾਰ ਸੁਣੋ। (ਇਹ) 'ਓਅੰ' ਅਖਰ ਤਿੰਨਾਂ ਲੋਕਾਂ ਦਾ ਮੂਲ-ਤੱਤ ਹੈ।੧।

ਹੇ ਪੰਡਿਤ! (ਤੂੰ) ਸੁਣ ਕੀ ਸੰਸਾਰਕ ਧੰਧਿਆਂ (ਵਾਲੇ ਅਖਰ) ਲਿਖ ਰਿਹਾ ਹੈਂ? (ਭਾਵ ਇਹਨਾਂ ਦਾ ਕੋਈ ਲਾਭ ਨਹੀਂ ਹੈ)। (ਇਹਨਾਂ ਨੂੰ ਛੱਡ ਕੇ) ਗੁਰੂ ਦੁਆਰਾ ਪ੍ਰਿਥਵੀ ਦੇ ਪਾਲਕ ਰਾਮ ਦਾ ਨਾਮ ਲਿਖ।੧।ਰਹਾਉ।

**ਸਸੈ, ਸਭੁ ਜਗੁ ਸਹਜਿ ਉਪਾਇਆ, ਤੀਨਿ ਭਵਨ ਇਕ ਜੋਤੀ ॥ ਗੁਰਮੁਖਿ ਵਸਤੁ ਪਰਾਪਤਿ ਹੋਵੈ, ਚੁਣਿ ਲੈ ਮਾਣਕ ਮੋਤੀ ॥ ਸਮਝੈ ਸੂਝੈ ਪੜਿ ਪੜਿ ਬੂਝੈ, ਅੰਤਿ ਨਿਰੰਤਰਿ ਸਾਚਾ ॥ ਗੁਰਮੁਖਿ ਦੇਖੈ ਸਾਚੁ ਸਮਾਲੇ, ਬਿਨੁ ਸਾਚੇ ਜਗੁ ਕਾਚਾ ॥੨॥**

**ਪਦ ਅਰਥ:** ਸਸੈ-ਸਸੇ ਅਖਰ ਦੁਆਰਾ। ਸਹਜਿ-ਸਹਜੇ ਹੀ। ਤੀਨਿ ਭਵਨ-ਤਿੰਨਾਂ ਲੋਕਾਂ ਵਿਚ (ਮਾਤ, ਪਾਤਾਲ, ਆਕਾਸ਼)। ਇਕ ਜੋਤੀ-ਇਕ (ਪਰਮਾਤਮਾ ਦੀ) ਜੋਤਿ (ਪ੍ਰਕਾਸ਼ ਹੈ)। ਗੁਰਮੁਖਿ-ਗੁਰੂ ਅਨੁਸਾਰੀ ਸਿਖ। ਵਸਤੁ-ਰਾਮਨਾਮ ਰੂਪੀ ਵਸਤੂ। ਚੁਣਿ ਲੈ-ਚੁਣ ਲੈਂਦਾ ਹੈ। ਮਾਣਕ ਮੋਤੀ-ਪਰਮੇਸ਼ਰ ਦੇ ਨਾਮ ਰੂਪੀ ਹੀਰੇ ਮੋਤੀ।

ਸਮਝੈ-ਸਮਝ ਲੈਂਦਾ ਹੈ। ਸੂਝੈ-ਬੁਝਦਾ ਹੈ, ਸੁਝਦਾ ਹੈ। ਪੜਿ ਪੜਿ-ਪੜ੍ਹ ਪੜ੍ਹ ਕੇ। ਬੂਝੈ-ਸਮਝਦਾ ਹੈ। ਅੰਤਿ-ਆਖਰ। ਨਿਰੰਤਰਿ-ਇਕ ਰਸ। ਸਮਾਲੇ-ਯਾਦ ਕਰਦਾ ਹੈ। ਕਾਚਾ-ਕੱਚਾ।

**ਅਰਥ:** ਸੱਸੇ (ਅੱਖਰ) ਦੁਆਰਾ (ਗੁਰੂ ਬਾਬਾ ਜੀ ਵਰਣਨ ਕਰਦੇ ਹਨ ਕਿ ਉਸ ਪਰਮੇਸ਼ਰ ਨੇ) ਸਾਰਾ ਜਗਤ ਸਹਿਜੇ ਹੀ ਪੈਦਾ ਕੀਤਾ ਹੈ (ਅਤੇ) ਉਸਨੇ ਤਿੰਨਾਂ ਲੋਕਾਂ ਵਿਚ ਇਕ (ਆਪਣੀ) ਜੋਤਿ (ਹੀ ਪ੍ਰਕਾਸ਼ ਕੀਤੀ ਹੋਈ ਹੈ)। (ਜੋ) ਗੁਰੂ ਅਨੁਸਾਰੀ ਸਿਖ ਹੈ (ਉਸ ਨੂੰ ਇਹ ਰਾਮ ਨਾਮ ਰੂਪੀ) ਵਸਤੂ ਪ੍ਰਾਪਤ ਹੁੰਦੀ ਹੈ (ਅਤੇ ਵੁਹ ਇਹ ਨਾਮ ਰੂਪੀ) ਮਾਣਕ ਮੋਤੀ (ਕੀਮਤੀ ਧਨ) ਚੁਣ ਲੈਂਦਾ ਹੈ। (ਉਹ) ਗੁਰਮੁਖ (ਕੇਵਲ ਗੁਰੂ ਦੀ ਬਾਣੀ ਹੀ) ਸਮਝਦਾ ਬੁਝਦਾ ਹੈ, ਪੜ੍ਹ ਪੜ੍ਹ ਕੇ (ਉਸ ਦੇ ਭਾਵ ਨੂੰ) ਬੁਝਦਾ ਹੈ (ਉਸ ਨੂੰ ਸਮਝ ਆ ਜਾਂਦੀ ਹੈ ਕਿ) ਆਖਰ ਸਦਾ ਥਿਰ ਰਹਿਣ ਵਾਲਾ (ਇਕ ਪ੍ਰਭੂ ਹੀ ਹੈ ਜੋ ਸਭ ਦੇ) ਅੰਦਰ ਇਕ ਰਸ (ਵਿਆਪਕ ਹੋ ਰਿਹਾ ਹੈ)। (ਉਹ) ਗੁਰਮੁਖ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਵੇਖਦਾ ਹੈ, ਸਚ ਸਰੂਪ ਨੂੰ ਸਿਮਰਦਾ ਹੈ (ਅਤੇ ਉਸ ਨੂੰ) ਸਚੇ (ਹਰੀ ਤੋਂ) ਬਿਨਾ (ਸਾਰਾ) ਜਗਤ ਨਾਸ਼ਵੰਤ (ਦਿਸਦਾ ਹੈ)।੨।

# ਸਾਰੰਸ਼ ਅਤੇ ਸਿਧਾਂਤ

(ਪਉੜੀ ੧ ਤੇ ੨)

ਸਾਖੀ ਸ੍ਰੋਤ ਤੋਂ ਇਹ ਪਤਾ ਲਗਦਾ ਹੈ ਕਿ ਜਦੋਂ ਗੁਰੂ ਬਾਬਾ ਜੀ ਸੰਗਲਾਦੀਪ ਤੋਂ ਵਾਪਸੀ ਤੇ ਨਰਬਦਾ ਨਦੀ ਦੇ ਕੰਢੇ ਉਸ ਥਾਂ ਤੇ ਪਹੁੰਚੇ ਜਿਥੇ 'ਓਅੰਕਾਰੁ' ਨਾਂ ਦਾ ਮੰਦਰ ਸੀ, ਆਪ ਜੀ ਨੇ ਉਸ ਮੰਦਰ ਵਿਚ ਸ਼ਿਵ-ਮੂਰਤੀ ਦੀ ਪੂਜਾ ਹੋਂਦੀ ਵੇਖੀ। ਉਥੋਂ ਦਾ ਪੰਡਤ ਜੋ ਚਾਟੜਿਆਂ ਨੂੰ ਲਿਖਾਂਦਾ ਪੜ੍ਹਾਂਦਾ ਸੀ ਓਹ ਭੀ ਸ਼ਿਵ-ਮੂਰਤੀ ਨੂੰ ਹੀ 'ਓਅੰ' ਸਮਝਦਾ ਸੀ ਅਤੇ ਪਟੀ ਤੇ 'ਓਅੰ ਨਮਹ' ਲਿਖਦਾ ਲਿਖਾਂਦਾ ਸੀ। ਗੁਰੂ ਬਾਬਾ ਜੀ ਨੇ ਪੰਡਿਤ ਨੂੰ ਉਪਦੇਸ਼ ਕਰਨ ਹਿਤ ਅਖਰਾਂ ਨੂੰ ਚਿੰਨਾਂ ਦੇ ਤੌਰ ਤੇ ਵਰਤਿਆ। ਪੰਡਿਤ ਦੇ ਮਨ ਵਿਚ ਪਏ ਭੁਲੇਖੇ ਬਾਹਰ ਕਢਣ ਲਈ 'ਓਨਮ ਅਖਰ' ਬਾਰੇ ਆਪਣੇ ਵੀਚਾਰਾਂ ਦਾ ਖੁਲ੍ਹ ਕੇ ਅਦਾਨ ਪ੍ਰਦਾਨ ਕੀਤਾ।

ਪਹਿਲੀ ਪਉੜੀ ਵਿਚ 'ਓਅੰਕਾਰੁ' ਦੇ ਸਰਬ ਵਿਆਪੀ ਰੂਪ ਅਤੇ ਵਿਸ਼ਾਲ ਸ਼ਕਤੀ ਨੂੰ ਨਿਰੂਪਣ ਕੀਤਾ ਹੈ। 'ਓਅੰਕਾਰ' ਸਭ ਪਸਾਰੇ ਦਾ ਮੁੱਢ, ਸਭ ਦਾ ਸੋਮਾਂ, ਸਭ ਦੀ ਰਖਿਆ ਕਰਨ ਵਾਲਾ ਬੀਜ ਰੂਪ ਹੈ। 'ਓਅੰਕਾਰ' ਤੋਂ ਹੀ ਬ੍ਰਹਮਾ ਆਦਿ ਦੇਵਤੇ, ਖਾਣੀਆਂ, ਬਾਣੀਆਂ ਦਿਨ ਰਾਤ, ਪਹਾੜ, ਸਾਰੇ ਵਿਸ਼ਵ ਦਾ ਨਿਰਮਾਣ ਹੋਇਆ ਹੈ। 'ਓਅੰਕਾਰੁ' ਇਕ ਅਨੂਠੀ ਧੁਨੀ ਵੀ ਹੈ ਜੋ ਕਿਸੇ ਮਨੁੱਖ ਤੋਂ ਨਹੀਂ ਹੋਈ ਉਸ 'ਇਕ ਓਅੰਕਾਰੁ' ਤੋਂ ਹੋਈ ਹੈ ਜੋ 'ਸੈਭੰ' ਹੈ। ਭਗਤ ਕਬੀਰ ਜੀ ਲਿਖਦੇ ਹਨ:—

**ਓਅੰਕਾਰ ਆਦਿ ਮੈ ਜਾਨਾ ॥ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥** [ਪੰਨਾ ੩੪੦

ਭਾਵ ਇਹ ਹੈ ਕਿ ਸਭ ਤੋਂ ਪਹਿਲਾਂ ਮੈਂ 'ਓਅੰਕਾਰ' ਜੋ ਸਭ ਦਾ ਆਦਿ (ਮੂਲ) ਹੈ, ਉਸ ਨੂੰ ਜਾਣਦਾ ਹਾਂ। ਜੋ ਵਰਣਾਤਮਿਕ ਅਖਰ ਲਿਖੇ ਤੇ ਮੇਟੇ ਜਾਂਦੇ ਹਨ, ਮੈਂ ਉਨ੍ਹਾਂ ਨੂੰ ਨਹੀ ਮੰਨਦਾ। ਸੋ ਸ਼ਬਦ ਦੇ ਲੇਖ ਨੂੰ ਮਨ ਵਿਚ ਮੰਨਣਾ ਹੀ 'ਓਅੰਕਾਰ' ਨੂੰ ਜਾਣਨਾ ਹੈ।

ਭਾ.ਸ. ਗੁਰਦਾਸ ਜੀ ਨੇ ਵੀ ੩੯ਵੀਂ ਵਾਰ ਦੀ ਦੂਜੀ ਤੇ ਤੇਰ੍ਹਵੀਂ ਪਉੜੀ ਵਿਚ 'ਓਅੰਕਾਰ' ਸ਼ਬਦ ਦੀ ਵਿਆਖਿਆ ਕੀਤੀ ਹੈ:—

੧. **ਓਅੰਕਾਰ ਆਕਾਰ ਕਰਿ, ਏਕੰਕਾਰ ਅਪਾਰ ਸਦਾਇਆ ॥**

੨. **ਓਅੰਕਾਰ ਅਕਾਰ ਕਰਿ, ਤ੍ਰੈ ਗੁਣ ਪੰਜ ਤਤ ਉਪਜਾਯਾ ॥**

**ਬ੍ਰਹਮਾ ਬ੍ਰਿਸਨ ਮਹੇਸ ਸਾਜਿ, ਦਸ ਅਵਤਾਰ ਚਲਿਤ ਵਰਤਾਯਾ॥**

ਦਸਮੇਸ਼ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:–

੧. **ਓਅੰਕਾਰ ਆਦਿ ॥ ਕਥਨੀ ਅਨਾਦਿ ॥**

੨. **ਪ੍ਰਿਥਮ ਕਾਲ ਜਬ ਕਰਾ ਪਸਾਰਾ ॥ ਓਅੰਕਾਰ ਤੇ ਸ੍ਰਿਸਟਿ ਉਪਾਰਾ ॥**

'ਓਅੰਕਾਰੁ ਕੀਆ ਜਿਨਿ ਚਿਤਿ' ਉਚਾਰਨ ਕਰਕੇ ਆਪ ਜੀ ਨੇ ਪੰਡਿਤ ਅਤੇ ਲੋਕਾਂ ਵਿਚ ਪਏ ਭੁਲੇਖਿਆਂ ਨੂੰ ਦੂਰ ਕੀਤਾ ਹੈ। ਇਸ ਬਾਰੇ ਪੜ੍ਹੋ, ਗਉੜੀ ਮਹਲਾ ੧ '**ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥**' ਵਾਲੇ ਸ਼ਬਦ ਦੀ ਵਿਆਖਿਆ ਜੋ ਤੀਜੀ ਪੋਥੀ ਦੇ ਪੰਨਾ ੫੨੨ ਉਤੇ ਅੰਕਿਤ ਹੈ। ਸਿਧਾਂਤ ਇਹ ਹੈ ਕਿ ਸ੍ਰਿਸ਼ਟੀ ਦਾ ਅਖੌਤੀ ਰਚਨਹਾਰ ਬ੍ਰਹਮਾ ਨਹੀਂ ਹੈ, ਓਅੰਕਾਰ (ਕਰਤਾਰ) ਆਪ ਹੈ। ''ਓਅੰਕਾਰੁ'' 'ਬ੍ਰਹਮ ਜੋਤੀ' ਤੇ ਸ਼ਬਦ-ਬ੍ਰਹਮ ਦਾ ਲਖਾਇਕ ਹੈ ਜੋ ਪਰਮ ਸੱਤਾ ਦੇ ਰੂਪ ਵਿਚ ਘਟਾਂ ਘਟਾਂ ਅੰਦਰ ਵਿਆਪਕ ਹੋ ਰਿਹਾ ਹੈ। ਇਸ ਤੋਂ ਬਾਅਦ ਜੋ 'ਰਹਾਉ' ਵਾਲੀ ਪੰਕਤੀ ਹੈ, ਉਹ ਪਾਂਡੇ ਨੂੰ ਆਲ ਜੰਜਾਲ ਤੋਂ ਸੁਚੇਤ ਕਰਾ ਕੇ 'ਰਾਮ ਨਾਮ' ਲਿਖਣ ਦੀ ਪ੍ਰੇਰਨਾ ਦਿੰਦੀ ਹੈ।

ਦੂਜੀ ਪਉੜੀ ਦਾ ਤਤ ਸਾਰ ਇਹ ਹੈ ਕਿ ਸ੍ਰਿਸ਼ਟੀ ਨੂੰ ਰਚ ਕੇ ਹਰੀ ਆਪ ਹੀ ਇਸ ਵਿਚ ਪਰਵੇਸ਼ ਕਰ ਰਿਹਾ ਹੈ ਅਤੇ ਉਸ ਤੋਂ ਬਿਨਾ ਸਾਰਾ ਸੰਸਾਰ ਕੱਚਾ ਹੈ। ਸੋ, ਇਹ ਸਾਰਾ ਗੁਹਝ ਭੇਦ ਸਤਿਗੁਰੂ ਦੀ ਅੰਮ੍ਰਿਤ ਮਈ ਬਾਣੀ ਤੋਂ ਹੀ ਸਮਝਿਆ ਜਾ ਸਕਦਾ ਹੈ।

**ਧਧੈ, ਧਰਮੁ ਧਰੇ ਧਰਮਾ ਪੁਰਿ, ਗੁਣਕਾਰੀ ਮਨੁ ਧੀਰਾ ॥ ਧਧੈ, ਧੂਲਿ ਪੜੈ ਮੁਖਿ ਮਸਤਕਿ, ਕੰਚਨ ਭਏ ਮਨੂਰਾ ॥ ਧਨੁ ਧਰਣੀਧਰੁ, ਆਪਿ ਅਜੋਨੀ, ਤੋਲਿ ਬੋਲਿ ਸਚੁ ਪੂਰਾ ॥ ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ ॥੩॥**

**ਪਦ ਅਰਥ:** ਧਰਮਾਪੁਰਿ-ਧਰਮ ਦੀ ਪੂਰੀ (ਸਤਿਸੰਗਤ, ਧਰਮਸਾਲ) ਵਿਚ। ਗੁਣਕਾਰੀ-ਗੁਣ ਪੈਦਾ ਕਰਨ ਵਾਲਾ। ਧੀਰਾ-ਧੀਰਜਵਾਨ, ਧੀਰਜ ਵਿਚ ਟਿਕਿਆ ਹੋਇਆ। ਧੂਲਿ-ਧੂੜ। ਪੜੈ-ਪੈਂਦੀ ਹੈ। ਮੁਖਿ-ਮੂੰਹ ਉਤੇ। ਮਸਤਕਿ-ਮੱਥੇ ਉਤੇ। ਕੰਚਨ-ਸੋਨਾ। ਭਏ ਮਨੂਰਾ-ਨਿਕੰਮੇ ਲੋਹੇ (ਵਾਂਗ) ਹੋਏ। ਧਨੁ-ਦੌਲਤ। ਧਰਣੀਧਰੁ-ਧਰਤੀ ਦਾ ਆਸਰਾ, ਵਾਹਿਗੁਰੂ। ਅਜੋਨੀ-ਜੂਨਾਂ ਤੋਂ ਰਹਿਤ। ਤੋਲਿ ਬੋਲਿ-ਤੋਲ ਤੇ ਬੋਲ ਵਿਚ, ਭਾਵ ਕਥਨੀ ਤੇ ਕਰਣੀ ਵਿਚ। ਮਿਤਿ-ਅੰਦਾਜ਼ਾ। ਕਰਤਾ-(ਸ੍ਰਿਸ਼ਟੀ ਨੂੰ) ਕਰਨ ਵਾਲਾ ਕਰਤਾਰ। ਕੈ-ਜਾਂ। ਗੁਰੁ ਸੂਰਾ-ਗੁਰੂ ਸੂਰਮਾ (ਬਹਾਦਰ)।

**ਅਰਥ:** ਧਧੇ (ਅਖਰ ਦੁਆਰਾ ਗੁਰਦੇਵ ਫੁਰਮਾਉਂਦੇ ਹਨ ਕਿ ਜਿਹੜਾ ਜੀਵ) ਧਰਮ ਦੀ ਪੁਰੀ ਵਿਚ ਰਹੇ, ਧਰਮ ਨੂੰ (ਆਪਣੇ ਅੰਦਰ) ਟਿਕਾਏ (ਤਾਂ ਇਹ) ਗੁਣ ਹੁੰਦਾ ਹੈ (ਕਿ ਉਸਦਾ) ਮਨ ਧੀਰਜ (ਭਾਵ ਟਿਕਾਉ) ਵਿਚ ਰਹਿੰਦਾ ਹੈ। (ਜਿਸ ਮਨੁੱਖ ਦੇ) ਮੂੰਹ (ਅਤੇ) ਮੱਥੇ ਉਤੇ (ਧਰਮਪੁਰੀ ਦੇ ਨਿਰਮਾਤਾ ਸਤਿਗੁਰੂ ਜੀ ਦੇ ਚਰਨਾ ਦੀ) ਧੂੜ ਪੈਂਦੀ ਹੈ, (ਤਾਂ ਓਹ) ਨਿਕੰਮਾ ਲੋਹਾ ਵੀ ਸੋਨਾ ਹੋ ਜਾਂਦਾ ਹੈ (ਭਾਵ ਮਾੜਾ ਮਨੁੱਖ ਵੀ ਗੁਣ

ਗ੍ਰਹਿਣ ਕਰਨ ਨਾਲ ਚੰਗਾ ਹੋ ਜਾਂਦਾ ਹੈ)। ਧੰਨ ਹੈ (ਉਹ) ਧਰਤੀ ਦਾ ਸਹਾਰਾ (ਵਾਹਿਗੁਰੂ ਜੋ) ਆਪ ਅਜੂਨੀ ਹੈ, ਤੋਲ ਵਿਚ ਪੂਰਾ ਤੇ ਬੋਲ ਵਿਚ (ਸਦਾ ਹੀ) ਸਚ ਰੂਪ ਹੈ। ਕਰਤੇ ਦੀ (ਭਾਵ ਕਰਤਾਰ ਦੀ ਰਚਨਾ ਦਾ ਅੰਦਾਜ਼ਾ) ਕਰਤਾ (ਪੁਰਖ ਆਪ ਹੀ) ਜਾਣਦਾ ਹੈ ਜਾਂ ਗੁਰੂ ਸੂਰਮਾ ਜਾਣਦਾ ਹੈ (ਭਾਵ ਹੋਰ ਕੋਈ ਨਹੀਂ ਜਾਣ ਸਕਦਾ)।੩।

**ਙਿਆਨੁ ਗਵਾਇਆ ਦੂਜਾ ਭਾਇਆ, ਗਰਬਿ ਗਲੇ ਬਿਖੁ ਖਾਇਆ ॥ ਗੁਰ ਰਸੁ ਗੀਤ ਬਾਦ, ਨਹੀ ਭਾਵੈ ਸੁਣੀਐ, ਗਹਿਰ ਗੰਭੀਰੁ ਗਵਾਇਆ ॥ ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ, ਮਨਿ ਤਨਿ ਸਾਚੁ ਸੁਖਾਇਆ ॥ ਆਪੇ ਗੁਰਮੁਖਿ ਆਪੇ ਦੇਵੈ, ਆਪੇ ਅੰਮ੍ਰਿਤੁ ਪੀਆਇਆ ॥੪॥**

**ਪਦ ਅਰਥ:** ਙਿਆਨੁ-(ਗੁਰੂ ਦਾ) ਗਿਆਨ। ਦੂਜਾ ਭਾਇਆ-ਦ੍ਵੈਤ ਭਾਵ ਚੰਗਾ ਲਗਾ। ਗਰਬਿ-ਹੰਕਾਰ ਵਿਚ। ਗਲੇ-ਗਲ (ਸੜ) ਗਏ। ਬਿਖੁ-ਜ਼ਹਰ। ਗੁਰ ਰਸੁ-ਗੁਰੂ ਦਾ (ਪ੍ਰੇਮ) ਰਸ। ਗੀਤ-(ਗੁਰਬਾਣੀ ਦੇ) ਗੀਤ, ਸ਼ਬਦ। ਬਾਦ-ਬਚਨ, ਕਥਨ। ਨਹੀ ਭਾਵੈ ਸੁਣੀਐ-ਸੁਣਨਾ ਚੰਗਾ ਨਹੀਂ ਲਗਦਾ। ਗਹਿਰ ਗੰਭੀਰ-ਅਥਾਹ ਪਰਮਾਤਮਾ ਨੂੰ। ਗਵਾਇਆ-ਗੁਆ ਲਿਆ। ਗੁਰਿ-ਗੁਰੂ ਦੁਆਰਾ। ਅੰਮ੍ਰਿਤੁ ਲਹਿਆ-ਅੰਮ੍ਰਿਤ (ਨਾਮ) ਲਭ ਲਿਆ, ਪ੍ਰਾਪਤ ਕਰ ਲਿਆ। ਮਨਿ-ਮਨ ਵਿਚ। ਤਨਿ-ਸਰੀਰ ਵਿਚ। ਸਾਚੁ-ਸਦਾ ਥਿਰ ਰਹਿਣ ਵਾਲਾ, ਸਿਰਜਣਹਾਰ। ਸੁਖਾਇਆ-ਸੁਖਾ ਗਿਆ, ਚੰਗਾ ਲਗ ਗਿਆ। ਗੁਰਮੁਖਿ-ਗੁਰੂ। ਪੀਆਇਆ-ਪਿਲਾਇਆ।

**ਅਰਥ:** ਙੰਙੇ (ਅਖਰ ਦਾ ਵੀਚਾਰ ਦਸ ਰਹੇ ਹਨ, ਹੇ ਪਾਂਡੇ! ਜਿਸ ਮਨੁੱਖ ਨੂੰ) ਦ੍ਵੈਤ-ਭਾਵ ਚੰਗਾ ਲਗਾ (ਉਸ ਨੇ ਗੁਰੂ ਦਾ) ਗਿਆਨ ਗੁਆ ਦਿਤਾ (ਉਸ ਨੇ ਅਹੰਕਾਰ ਰੂਪੀ) ਜ਼ਹਰ ਖਾ ਲਿਆ (ਅਤੇ) ਹੰਕਾਰ ਵਿਚ ਗਲ (ਸੜ) ਗਿਆ। (ਦ੍ਵੈਤ ਭਾਵ ਕਾਰਨ ਉਸ ਨੂੰ) ਗੁਰੂ ਦਾ (ਪ੍ਰੇਮ ਗੁਰਬਾਣੀ ਦੇ) ਗੀਤ, (ਗੁਰੂ ਦੇ) ਬਚਨ ਸੁਣਨੇ ਨਹੀਂ ਭਾਉਂਦੇ, (ਇਸ ਤਰ੍ਹਾਂ ਉਸ ਨੇ) ਅਥਾਹ ਗੁਣਾਂ ਦੇ ਮਾਲਕ ਨੂੰ ਗੁਆ ਦਿਤਾ। (ਜਿਸ ਮਨੁੱਖ ਨੇ) ਗੁਰੂ ਦੁਆਰਾ ਸਚੁ (ਪ੍ਰਭੂ) ਨੂੰ ਸਿਮਰਿਆ (ਉਸ ਨੇ) ਅੰਮ੍ਰਿਤ (ਨਾਮ) ਪ੍ਰਾਪਤ ਕਰ ਲਿਆ (ਉਸ ਦੇ) ਮਨ ਤੇ ਸਰੀਰ ਵਿਚ ਸਦਾ ਥਿਰ ਰਹਿਣ ਵਾਲਾ ਸਿਰਜਣਹਾਰ ਸੁਖਾਅ ਗਿਆ (ਪਿਆਰਾ ਲਗ ਗਿਆ)। (ਉਹ ਪ੍ਰਭੂ) ਆਪ ਹੀ ਗੁਰਮੁਖ (ਗੁਰੂ) ਹੈ, ਆਪ ਹੀ (ਅੰਮ੍ਰਿਤ) ਦੇਂਦਾ ਹੈ (ਅਤੇ ਉਸਨੇ) ਆਪ ਹੀ (ਗੁਰੂ ਤੋਂ ਸਿਖਾਂ ਨੂੰ ਨਾਮ) ਅੰਮ੍ਰਿਤ ਪਿਲਾਇਆ ਹੈ।੪।

## ਸਾਰੰਸ਼ ਅਤੇ ਸਿਧਾਂਤ

(ਪਉੜੀ ੩ ਤੇ ੪)

ਤੀਜੀ ਪਉੜੀ ਵਿਚ ਗੁਰੂ ਤੇ ਪਰਮੇਸ਼ਰ ਦੀ ਵਡਿਆਈ ਨੂੰ ਇਕਸਾਰ ਦਰਸਾਇਆ ਹੈ ਭਾਵ ਗੁਰੂ ਅਤੇ ਪਰਮੇਸ਼ਰ ਅਭੇਦ ਹਨ। ਗੁਰੂ ਦੀ ਵਡਿਆਈ ਦਾ ਸੋਮਾ ਸਤਿਸੰਗਤ ਹੈ ਜੋ ਧਰਮਪੁਰੀ ਹੈ। ਸਤਿਸੰਗਤ ਵਿਚੋਂ ਇਹ ਜਾਣਕਾਰੀ ਪ੍ਰਾਪਤ ਹੁੰਦੀ ਹੈ:--

**ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ ॥** [ਪੰਨਾ ੯੯੦

ਇਸ ਪਉੜੀ ਦੇ ਇਤਿਹਾਸਕ ਪਿਛੋਕੜ ਵਿਚ ਗੁਰਬਾਣੀ ਦੇ ਮੂਲ ਪਾਠ ਵਿਚ ਲਗੀਆਂ ਲਗਾਂ ਮਾਤਰਾਂ ਵਲ ਵਿਸ਼ੇਸ਼ ਧਿਆਨ ਦੇ ਕੇ ਪਾਠ ਕਰਨ ਦੀ ਸਖਤ ਤਾੜਨਾ ਕੀਤੀ ਗਈ ਹੈ। ਗੁਰਸਿਖਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਲਈ ਦਿਤੀ ਪ੍ਰੇਰਨਾ ਦੀ ਸਾਖੀ ਇਉਂ ਹੈ:–

''ਏਕ ਬੇਰ ਇਕ ਸਿਖ ਪਿਛਲੀ ਰਾਤਿ ਹਜ਼ੂਰਿ ਓਅੰਕਾਰਿ ਪੜਦਾ ਸੀ। ਤਾ ਸਿਖ ਇਹ ਤੁਕ ਓਅੰਕਾਰਿ ਕੀ ਪੜੀ। ਪਰ ਮਾਤ੍ਰਾ ਭੰਗ ਪੜੀ ਪੂਰੀ ਨ ਪੜੀ। ਜੋ ਕਰਤੇ ਕੀ ਮਿਤਿ ਕਰਤਾ ਜਾਨੇ ਕੇ ਜਾਣੈ ਗੁਰ ਸੂਰਾ। ਤਾ ਅਰਦਾਸੀਏ ਸਿਖ ਕਉ ਹੁਕਮੁ ਹੋਆ, ਜੋ ਓਅੰਕਾਰਿ ਪੜਨ ਵਾਲੇ ਸਿਖ ਕਉ ਪਕੜਿ ਕਰਿ ਲਾਠੀਆ ਦੀ ਮਾਰ ਕਰਿ। ਤਾਂ ਸਿਖ ਲਗਾ ਮਰੀਵਣਿ। ਤਾਂ ਸਿਖਾਂ ਆਨ ਕਹਿਆ, ਸਚੇ ਪਾਤਸ਼ਾਹ ਸਿਖ ਤਾਂ ਓਅੰਕਾਰਿ ਪੜਦਾ ਸੀ। ਇਹੁ ਮਰੀਦਾ ਕਿਉਂ ਹੈ। ਹੁਕਮੁ ਹੋਆ, ਓਅੰਕਾਰਿ ਦੇ ਪੜਨ ਵਾਸਤੇ ਨਾਹੀ ਮਰੀਦਾ। ਭੂਲਿ ਕਰਿ ਪੜਦਾ ਹੈ। ਇਤ ਕਰ ਮਰੀਦਾ ਹੈ। ਤੁਮ ਗਿਰੰਥ ਜੀ ਕਾਢੋ। ਤਾਂ ਸਿਖਾਂ ਗਿਰੰਥ ਜੀ ਕਾਢਿਆ। ਫਿਰਿ ਓਅੰਕਾਰ ਪੜਨ ਵਾਲੇ ਸਿਖਾ ਪਾਸਹੁ ਤੁਕ ਪੜਾਈ। ਤਾ ਉਸ ਸਿਖਿ ਫੇਰਿ ਤੁਕਿ ਊਵੇਂ ਪੜੀ। ਲਾ ਮਾਤ੍ਰਾ ਭੰਗ ਪੜੀ। ਜੋ ਕਰਤੇ ਕੀ ਮਿਤਿ ਕਰਤਾ ਜਾਨੇ ਕੇ ਜਾਣੈ ਗੁਰ ਸੂਰਾ। ਫਿਰਿ ਹੁਕਮੁ ਹੋਆ, ਗਿਰੰਥ ਜੀ ਤੇ ਇਹ ਤੁਕ ਕਿਉ ਕਰਿ ਹੈ? ਤਾ ਗਿਰੰਥ ਜੀ ਸਉ ਤੁਕ ਇਉ ਨਿਕਸੀ। ਜੋ ''ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ।'' ਹੁਕਮੁ ਹੋਆ 'ਦੇਖਹੁ ਭਾਈ ਸਿਖ ਜੋ ਮਰੀਦਾ ਸੀ ਸੋ ਅਨਰਥ਼ ਪੜਨ ਵਾਸਤੇ ਮਰੀਦਾ ਸੀ। ਸਿਖ ਵਡੀ ਰਲੀ ਪਾਈ ਹੈ। ਸਿਖ ਜੋ ਇਉ ਪੜਦਾ ਸੀ ''ਕਰਤੇ ਕੀ ਮਿਤਿ ਕਰਤਾ ਜਾਣੈ ਕੇ ਜਾਣੈ ਗੁਰੁ ਸੂਰਾ' ਇਸ ਕਾ ਅਰਥ ਇਉ ਹੋਇ ਗਇਆ, ਕਰਤੇ ਕੀ ਮਿਤ ਕਰਤਾ ਜਾਨਤਾ ਹੈ ਗੁਰੁ ਸੂਰਾ ਕਿਆ ਜਾਨਤਾ ਹੈ।

ਇਉ ਪੜਨ ਕਰਕੇ ਸਿਖ ਗੁਰੂ ਕਉ ਗੁਮ ਕਰਿ ਦੀਆ ਸੋ ਗੁਰੂ ਕਰਤੇ ਕੇ ਸਮਾਨ ਜਾਣਥਾ, ਤਿਸ ਗੁਰੂ ਕਉ ਕਿਹਾ ਗੁਰੂ ਕਿਆ ਜਾਨਤਾ ਹੈ। ਸਿਖ ਵਡੀ ਰੌਲੀ ਪਾਈ ਹੈ। ਤੇ ਗਿਰੰਥ ਜੀ ਵਿਚ ਤੁਕ ਇਉ ਹੈ ਜੋ ''ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ।'' ਇਸ ਕਾ ਅਰਥ ਇਉਂ ਹੋਇ ਗਇਆ ਜਉ ਕਰਤੇ ਕੀ ਮਿਤ ਕਰਤਾ ਜਾਨਤਾ ਹੈ, ਕੇ ਗੁਰ ਸੂਰਾ ਜਾਨਤਾ ਹੈ। ਅਉਰ ਤੀਸਰਾ ਕੋਊ ਨਹੀ ਜਾਨਤਾ। ਗੁਰੂ ਪਰਮੇਸਰ ਇਕ ਰੂਪ ਦਿਖਾਏ ਹਹਿ। ਸੋ ਅਸੰਖ ਠਉੜਿ ਗਿਰੰਥ ਜੀ ਊਪਰਿ ਸਬਦ ਮਹਿ ਗੁਰ ਪਰਮੇਸਰ ਇਕ ਰੂਪ ਦਿਖਾਏ ਹਹਿ। ਸੋ ਇਸ ਤੁਕ ਮਹਿ ਭੀ ਇਕ ਰੂਪ ਦਿਖਾਏ ਹਹਿ। ਜੋ ਮਾਤ੍ਰਾ ਸੋਧ ਕਰਿ ਪੜਦਾ ਹੈ ਤਿਸ ਕਾ ਭਲਾ ਪੜਨਾ ਹੈ। ਅਰ ਜੋ ਸੁਧ ਸ਼ਬਦ ਪੜਦਾ ਨਹੀ ਸੋ ਲਾਇਕ ਸਜਾਇ ਕੇ ਹੈ। ਇਸੀ ਕਰਿ ਸਿਖ ਲਾਠੀਆ ਖਾਧੀਆ ਹੈਨਿ।੩੯।'' [ਪਰਚੀਆਂ ਸੇਵਾ ਦਾਸ

ਚੌਥੀ ਪਉੜੀ ਦੁਆਰਾ ਇਹ ਗਿਆਨ ਬਖਸ਼ਿਆ ਹੈ ਕਿ ਦ੍ਵੈਤ ਤੇ ਅਹੰਕਾਰ ਵਿਚ ਲੱਗਾ ਮਨੁੱਖ ਸਹੀ ਜੀਵਨ ਰਾਹ ਤੋਂ ਉਖੜ ਜਾਂਦਾ ਹੈ, ਉਸ ਨੂੰ ਗੁਰੂ ਦਾ ਜਸ ਕਰਨਾ ਤੇ ਸੁਣਨਾ ਸੁਖਾਂਦਾ ਨਹੀਂ ਹੈ। ਅੰਮ੍ਰਿਤ ਨਾਮ ਦੀ ਦਾਤਿ ਉਸ ਜੀਵ ਨੂੰ ਪ੍ਰਾਪਤ ਹੁੰਦੀ ਹੈ ਜੋ ਗੁਰੂ ਦੇ ਅੰਮ੍ਰਿਤ ਬਚਨ ਗ੍ਰਹਿਣ ਕਰਦਾ ਹੈ। ਜਿਹੜਾ ਮਨੁੱਖ ਗੁਰੂ ਨੂੰ ਛੱਡ ਕੇ ਆਪਣੇ ਗਿਆਨ ਤੇ ਆਸ ਭਰੋਸਾ ਰਖਦਾ ਹੈ, ਉਸਦਾ ਕੁਝ ਨਹੀਂ ਸਵਰਦਾ। ਸਿਧਾਂਤ ਇਹ ਹੈ ਕਿ ਗੁਰੂ ਦਾ ਗਿਆਨ ਚੰਗਾ ਲਗੇ। ਪਰ ਗਿਆਨ-ਅੰਮ੍ਰਿਤ ਵੀ ਪਰਮੇਸ਼ਰ ਆਪ ਹੀ ਬਖਸ਼ਦਾ ਹੈ:–

**ਆਪੇ ਗੁਰਮੁਖਿ ਆਪੇ ਦੇਵੈ, ਆਪੇ ਅੰਮ੍ਰਿਤੁ ਪੀਆਇਆ ॥**

**ਏਕੋ ਏਕੁ ਕਹੈ ਸਭੁ ਕੋਈ, ਹਉਮੈ ਗਰਬ ਵਿਆਪੈ ॥ ਅੰਤਰਿ ਬਾਹਰਿ ਏਕੁ ਪਛਾਣੈ, ਇਉ ਘਰੁ ਮਹਲੁ ਸਿਞਾਪੈ ॥ ਪ੍ਰਭੁ ਨੇੜੈ, ਹਰਿ ਦੂਰਿ ਨ ਜਾਣਹੁ, ਏਕੋ ਸ੍ਰਿਸਟਿ ਸਬਾਈ ॥ ਏਕੰਕਾਰੁ ਅਵਰੁ ਨਹੀ ਦੂਜਾ, ਨਾਨਕ ਏਕੁ ਸਮਾਈ ॥੫॥**

**ਪਦ ਅਰਥ:** ਏਕੋ ਏਕੁ-ਕੇਵਲ ਇਕ (ਪਰਮਾਤਮਾ) ਹੀ। ਗਰਬ ਵਿਆਪੈ-ਹੰਕਾਰ ਆਪਣਾ ਗਲਬਾ ਪਾਉਂਦਾ ਹੈ। ਘਰੁ ਮਹਲੁ-ਨਿਜ ਘਰ (ਸ੍ਵੈ-ਸਰੂਪ) ਤੇ ਪਰਮਾਤਮਾ ਦਾ ਮਹਲ (ਅਸਥਾਨ)। ਸਿਞਾਪੈ-ਪਛਾਣਿਆ ਜਾਂਦਾ ਹੈ। ਸ੍ਰਿਸਟਿ ਸਬਾਈ-ਸਾਰੀ ਸ੍ਰਿਸ਼ਟੀ ਵਿਚ। ਏਕੰਕਾਰੁ-ਸਰਬ ਵਿਆਪਕ ਹਰੀ। ਅਵਰੁ-ਹੋਰ। ਏਕੁ ਸਮਾਈ-ਇਕੋ ਸਮਾਅ ਰਿਹਾ ਹੈ।

**ਅਰਥ:** (ਹੇ ਪਾਂਡੇ! ਕਹਿਣ ਨੂੰ ਤਾਂ) ਸਭ ਕੋਈ ਇਕੋ ਇਕ (ਪਰਮਾਤਮਾ) ਕਹਿੰਦਾ ਹੈ (ਪਰ ਹਰੇਕ ਉਤੇ) ਹਉਮੈ ਦਾ ਹੰਕਾਰ (ਆਪਣਾ) ਗਲਬਾ ਪਾਈ ਰਖਦਾ ਹੈ। (ਜੇ ਮਨੁੱਖ) ਅੰਦਰ ਬਾਹਰ (ਉਸ) ਇਕ (ਪਰਮੇਸ਼ਰ) ਨੂੰ (ਵਿਆਪਕ ਹੋਇਆ) ਪਛਾਣ ਲਵੇ, (ਤਾਂ) ਨਿਜ ਘਰ ਤੇ (ਹਰੀ ਦਾ) ਮਹਲੁ (ਟਿਕਾਣਾ, ਸੌਖਾ) ਪਛਾਣਿਆ ਜਾਂਦਾ ਹੈ। (ਉਹ) ਪ੍ਰਭੂ ਨੇੜੇ ਹੈ, (ਉਸ) ਹਰੀ ਨੂੰ ਦੂਰ ਨ ਸਮਝੋ (ਉਹ) ਸਾਰੀ ਸ੍ਰਿਸ਼ਟੀ ਵਿਚ ਇਕੋ ਹੀ (ਸਮਾਅ ਰਿਹਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕੋ ਇਕ ਵਿਆਪਕ ਹਰੀ ਪ੍ਰਭੂ (ਹਰ ਥਾਂ) ਸਮਾਇਆ ਹੋਇਆ ਹੈ, (ਉਸ ਤੋਂ ਬਿਨਾ) ਹੋਰ ਦੂਜਾ ਕੋਈ (ਹੋਂਦ ਵਾਲਾ) ਨਹੀਂ ਹੈ।੫।

**ਇਸੁ ਕਰਤੇ ਕਉ ਕਿਉ ਗਹਿ ਰਾਖਉ, ਅਫਰਿਓ ਤੁਲਿਓ ਨ ਜਾਈ ॥ ਮਾਇਆ ਕੇ ਦੇਵਾਨੇ ਪ੍ਰਾਣੀ, ਝੂਠਿ ਠਗਉਰੀ ਪਾਈ ॥ ਲਬਿ ਲੋਭਿ ਮੁਹਤਾਜਿ ਵਿਗੂਤੇ, ਇਬ ਤਬ ਫਿਰਿ ਪਛੁਤਾਈ ॥ ਏਕੁ ਸਰੇਵੈ ਤਾ ਗਤਿ ਮਿਤਿ ਪਾਵੈ, ਆਵਣੁ ਜਾਣੁ ਰਹਾਈ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਰਾਖਉਂ, ਤਾਂ। **ਫੁਟਕਲ:** ਅ-ਫਰਿਓ।

**ਪਦ ਅਰਥ:** ਕਰਤੇ ਕਉ-ਕਰਤਾਰ ਨੂੰ। ਕਿਉ-ਕਿਸ ਤਰ੍ਹਾਂ?। ਗਹਿ ਰਾਖਉ-ਫੜ ਕੇ ਰਖਾਂ (ਭਾਵ ਹਿਰਦੇ ਵਿਚ ਟਿਕਾਵਾਂ)। ਅਫਰਿਓ-ਜੋ ਫੜਿਆ ਨਹੀਂ ਜਾ ਸਕਦਾ। ਤੁਲਿਓ ਨ ਜਾਈ-ਜੋ ਤੋਲਿਆ ਨਹੀਂ ਜਾ ਸਕਦਾ। ਦੇਵਾਨੇ-ਮਸਤਾਨੇ। ਪ੍ਰਾਣੀ-ਹੇ ਪ੍ਰਾਨੀ!। ਝੂਠਿ-ਝੂਠੀ। ਠਗਉਲੀ-ਠਗਮੂਰੀ ਠੱਗ ਬੂਟੀ। ਲਬਿ-ਅੰਸ਼ ਮਾਤਰ ਲੋਭ। ਲੋਭਿ-ਲਾਲਚ ਵਿਚ। ਮੁਹਤਾਜਿ-ਮੁਥਾਜੀ ਵਿਚ, ਗਰਜ਼ ਵਿਚ। ਵਿਗੂਤੇ-ਖਰਾਬ ਹੋ ਰਹੇ ਹਨ। ਇਬ ਤਬ-ਹੁਣ ਤੇ ਤਦੋਂ। ਫਿਰਿ-ਉਸ ਤੋਂ ਮਗਰੋਂ ਵੀ। ਸਰੇਵੇ-ਸੇਵੇ, ਸਿਮਰੇ। ਗਤਿ ਮਿਤਿ-ਆਤਮ ਗਤੀ ਦੀ ਅਵਸਥਾ। ਪਾਵੈ-ਪ੍ਰਾਪਤ ਕਰ ਸਕਦਾ ਹੈ। ਆਵਣੁ ਜਾਣੁ-ਜਨਮ ਮਰਨ। ਰਹਾਈ-ਰਹਿ ਜਾਂਦਾ ਹੈ, ਮੁੱਕ ਜਾਂਦਾ ਹੈ।

**ਅਰਥ:** (ਹੇ ਪਾਂਧੇ!) ਇਸ (ਸੰਸਾਰ ਦੇ) ਕਰਤਾਰ ਨੂੰ ਮੈਂ ਕਿਵੇਂ ਫੜ ਕੇ ਰਖਾਂ (ਭਾਵ ਹਿਰਦੇ ਵਿਚ ਕਿਵੇਂ ਵਸਾਵਾਂ, ਉਹ ਤਾਂ) ਫੜਿਆ ਨਹੀਂ ਜਾ ਸਕਦਾ (ਅਤੇ) ਨਾ ਹੀ (ਉਹ) ਤੋਲਿਆ ਜਾ ਸਕਦਾ ਹੈ। (ਉਸਨੇ) ਮਾਇਆ ਦੇ ਮਸਤਾਨੇ ਪ੍ਰਾਣੀ ਉਤੇ (ਮਾਇਆ ਦੀ) ਝੂਠੀ ਠਗ-ਮੂਰੀ ਪਾ ਰਖੀ ਹੈ। ਲਬ ਵਿਚ ਲੋਭ ਤੇ ਮੁਥਾਜੀ

ਵਿਚ ਪੈ ਕੇ (ਜੀਵ) ਖਰਾਬ ਹੋਣ ਕਰਕੇ ਹੁਣ, ਤਦੋਂ, ਫਿਰ (ਭਾਵ ਮੁੜ ਮੁੜ ਕੇ) ਪਛਤਾਉਂਦਾ ਰਹਿੰਦਾ ਹੈ। (ਜੇ ਜੀਵ) ਇਕ (ਪ੍ਰਭੂ) ਨੂੰ ਸੇਵੇ (ਸਿਮਰੇ) ਤਾਂ ਆਤਮਿਕ ਗਤੀ ਦੀ ਅਵਸਥਾ ਪਾ ਸਕਦਾ ਹੈ (ਜਿਸ ਨਾਲ ਇਸ ਦਾ) ਜਨਮ ਮਰਨ ਮੁੱਕ ਜਾਂਦਾ ਹੈ।੬।

# ਸਾਰੰਸ਼ ਅਤੇ ਸਿਧਾਂਤ

(ਪਉੜੀ ੫ ਤੇ ੬)

ਧਾਰਮਿਕ ਵਾਤਾਵਰਨ ਵਿਚ ਹਰ ਕੋਈ ਇਹ ਆਖਦਾ ਹੈ ਕਿ ਪਰਮਾਤਮਾ ਘਟਾਂ ਘਟਾਂ ਵਿਚ ਸਭ ਥਾਵਾਂ ਤੇ ਵਸ ਰਿਹਾ ਹੈ ਪਰ ਇਹ ਸਭ ਆਖਣ ਮਾਤਰ ਤੇ ਅਖਰੀ ਗਿਆਨ ਹੈ। ਅੰਦਰ ਬਾਹਰ ਅਤੇ ਹਰੀ ਨੂੰ 'ਸਦਾ ਅੰਗ ਸੰਗੀ' ਜਾਣਨ ਦਾ ਤੱਤ ਗਿਆਨ ਓਦੋਂ ਹੁੰਦਾ ਹੈ ਜਦੋਂ ਮਨੁੱਖ ਹਉਮੈ ਤੋਂ ਰਹਿਤ ਹੁੰਦਾ ਹੈ:—

**ਆਪੁ ਗਇਆ ਤਾ ਆਪਹਿ ਭਏ ॥** [ਪੰਨਾ ੨੦੨

ਛੇਵੀ ਪਉੜੀ ਵਿਚ ਦਸਿਆ ਹੈ ਕਿ ਪਰਮਾਤਮਾ ਹਰੇਕ ਹਿਰਦੇ ਵਿਚ ਵਸਦਾ ਹੈ ਪਰ ਇਹ ਫੜਿਆ ਨਹੀਂ ਜਾ ਸਕਦਾ, ਅਪਕੜ ਹੈ, ਨਿਰਗੁਣ ਸਰੂਪ ਹੈ। ਮਾਇਆ ਮੋਹ, ਹਉਮੈ ਅਤੇ ਝੂਠ ਦੇ ਚਸਕੇ ਵਿਚ ਫਸਿਆ ਹੋਇਆ ਜੀਵ ਕਮਲਾ ਹੋਇਆ ਫਿਰਦਾ ਹੈ। ਪਰਮਾਤਮਾ ਨਾਲ ਸਾਂਝ ਪਾਉਣ ਦੀ ਇਕੋ ਜੁਗਤੀ ਹੈ:—

**ਏਕੁ ਸਰੇਵੈ ਤਾ ਗਤਿ ਮਿਤਿ ਪਾਵੈ, ਆਵਣੁ ਜਾਣੁ ਰਹਾਈ ॥**

**ਏਕੁ ਅਚਾਰੁ ਰੰਗੁ ਇਕੁ ਰੂਪੁ ॥ ਪਉਣ ਪਾਣੀ ਅਗਨੀ ਅਸਰੂਪੁ ॥ ਏਕੋ ਭਵਰੁ, ਭਵੈ ਤਿਹੁ ਲੋਇ ॥ ਏਕੋ ਬੂਝੈ, ਸੂਝੈ ਪਤਿ ਹੋਇ ॥ ਗਿਆਨੁ ਧਿਆਨੁ ਲੇ, ਸਮਸਰਿ ਰਹੈ ॥ ਗੁਰਮੁਖਿ ਏਕੁ ਵਿਰਲਾ ਕੋ ਲਹੈ ॥ ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ ॥ ਗੁਰੂਦੁਆਰੈ ਆਖਿ ਸੁਣਾਏ ॥੭॥**

**ਪਦ ਅਰਥ:** ਏਕੁ-ਇਕ (ਪਰਮੇਸ਼ਰ)। ਅਚਾਰੁ-ਕਰਮ, ਰਹਿਣੀ ਰੂਪ। ਅਸਰੂਪ । ਭਵਰੁ-ਜੀਵ ਆਤਮਾ। ਤਿਹੁ ਲੋਇ-ਤਿੰਨਾਂ ਲੋਕਾਂ ਵਿਚ। ਪਤਿ-ਇਜ਼ਤ। ਸਮਸਰਿ-ਇਕੋ ਜਿਹਾ, ਬਰਾਬਰ, ਇਕੋ ਜਿਹਾ, ਸਮ ਅਵਸਥਾ। ਦੇਇ-ਦੇਂਦਾ ਹੈ। ਸੁਖ-ਆਤਮਿਕ ਸੁਖ। ਗੁਰੂ ਦੁਆਰੈ-ਗੁਰੂ ਦੀ ਰਾਹੀਂ।

**ਅਰਥ:** (ਹੇ ਪਾਂਡੇ!) ਇਕ (ਪਰਮਾਤਮਾ ਹੀ ਸਾਰੀ ਸ੍ਰਿਸ਼ਟੀ ਦਾ) ਕਰਮ (ਰਹਿਣੀ-ਬਹਿਣੀ ਰੂਪ), (ਇਕ) ਰੰਗ (ਤੇ) ਇਕ ਰੂਪ (ਹੋ ਕੇ ਵਰਤ ਰਿਹਾ ਹੈ)। ਹਵਾ, ਪਾਣੀ (ਅਤੇ) ਅਗਨੀ (ਆਦਿ ਸਭ ਪ੍ਰਭੂ ਨੇ ਹੀ) ਆਪਣਾ ਰੂਪ ਧਾਰਿਆ ਹੈ)। ਇਕੋ (ਪਰਮਾਤਮਾ ਹੀ ਜੀਵ ਰੂਪ) ਭੌਰਾ (ਹੋ ਕੇ) ਤਿੰਨਾਂ ਲੋਕਾਂ ਵਿਚ ਫਿਰ ਰਿਹਾ ਹੈ। (ਜਿਹੜਾ) ਇਕ (ਪਰਮਾਤਮਾ ਨੂੰ ਸਭ ਪਾਸੇ ਵਿਆਪਕ ਹੋਇਆ) ਬੁਝਦਾ ਹੈ (ਉਸ ਨੂੰ ਸਭ ਕੁਝ) (ਇਸ ਤਰ੍ਹਾਂ ਉਸ ਦੀ) ਰਬੀ ਦਰਗਾਹ ਵਿਚ) ਇਜ਼ਤ ਹੁੰਦੀ ਹੈ। ਗੁਰੂ ਦੁਆਰਾ ਕੋਈ ਵਿਰਲਾ ਹੀ ਇਕ (ਪਰਮਾਤਮਾ ਦੇ ਸਰੂਪ ਦਾ) ਗਿਆਨ-ਧਿਆਨ ਪ੍ਰਾਪਤ ਕਰਦਾ ਹੈ (ਅਤੇ) ਇਕੋ ਜਿਹਾ (ਭਾਵ ਸਮਦ੍ਰਿਸ਼ਟਾ) ਰਹਿੰਦਾ ਹੈ। ਜਿਸ ਨੂੰ (ਪਰਮੇਸ਼ਰ ਇਹ ਦਾਤਿ) ਦੇਂਦਾ ਹੈ (ਉਹ, ਉਸ ਦੀ) ਕਿਰਪਾ ਨਾਲ (ਆਤਮਿਕ) ਸੁਖ ਪਾਉਂਦਾ ਹੈ (ਇਕ ਪਰਮੇਸ਼ਰ ਹੀ ਉਸ ਨੂੰ) ਗੁਰੂ ਦੁਆਰਾ (ਅਜੇਹਾ ਉਪਦੇਸ਼ ਆਖ ਕੇ ਸੁਣਾਉਂਦਾ ਹੈ।੭।

**ਊਰਮ ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ, ਗੁਰ ਗੋਪਾਲਾ ॥ ਊਗਵਿਆ ਅਸਰੂਪੁ ਦਿਖਾਵੈ ॥ ਕਰਿ ਕਿਰਪਾ, ਅਪੁਨੈ ਘਰਿ ਆਵੈ ॥ ਊਨਵਿ ਬਰਸੈ, ਨੀਝਰ ਧਾਰਾ ॥ ਊਤਮ ਸਬਦਿ ਸਵਾਰਣਹਾਰਾ ॥ ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥੮॥**

**ਪਦ ਅਰਥ:** ਊਰਮ-ਧਰਤੀ। ਧੂਰਮ-ਧੂੰਆ। ਉਜਾਲਾ-ਪ੍ਰਕਾਸ਼। ਤੀਨਿ ਭਵਣ ਮਹਿ-ਤਿੰਨਾਂ ਲੋਕਾਂ ਵਿਚ। ਊਗਵਿਆ-ਪ੍ਰਕਾਸ਼ ਹੋਇਆ। ਅਸਰੂਪ-ਸ੍ਵੈ ਰੂਪ। ਘਰਿ-ਹਿਰਦੇ ਵਿਚ। ਊਨਵਿ-ਝੁਕ ਕੇ। ਨੀਝਰ ਧਾਰਾ-ਲਗਾਤਾਰ, ਝੜੀ ਲਾ ਕੇ, ਇਕ ਰਸ ਅੰਮ੍ਰਿਤ ਦੀ ਬਰਖਾ। ਊਤਮ ਸਬਦਿ-ਗੁਰੂ ਦੇ ਸ੍ਰੇਸ਼ਟ ਸ਼ਬਦ ਦੁਆਰਾ। ਸਵਾਰਣਹਾਰਾ-ਸਵਾਰਨ ਵਾਲਾ, ਸੋਹਣਾ ਬਣਾਉਣ ਵਾਲਾ। ਭੇਉ-ਭੇਦ। ਦੇਉ-ਦੇਵ ਪ੍ਰਕਾਸ਼ ਰੂਪ।

**ਅਰਥ:** ਧਰਤੀ ਤੇ ਆਕਾਸ਼ ਵਿਚ (ਉਸ ਪ੍ਰਭੂ ਦੀ) ਜੋਤਿ ਦਾ ਪ੍ਰਕਾਸ਼ ਹੈ। ਤਿੰਨਾਂ ਲੋਕਾਂ ਵਿਚ ਇਕੋ ਵੱਡਾ ਪਰਮਾਤਮਾ (ਪਰੀਪੂਰਨ) ਹੈ। (ਉਹ ਪ੍ਰਭੂ, ਗੁਰੂ ਦੁਆਰਾ) ਪ੍ਰਕਾਸ਼ਮਾਨ ਹੋ ਕੇ (ਆਪਣਾ) ਰੂਪ ਵਿਖਾਂਦਾ ਹੈ। ਕਿਰਪਾ ਕਰਕੇ ਆਪਣੇ (ਸੇਵਕਾਂ ਦੇ) ਹਿਰਦੇ ਵਿਚ ਆਉਂਦਾ (ਭਾਵ ਵਸਦਾ ਹੈ)। (ਉਨ੍ਹਾਂ ਦੇ ਹਰਦਿਆਂ ਵਿਚ) ਲਗਾਤਾਰ ਇਕ ਰਸ (ਨਾਮ ਦੀ ਝੜੀ ਲਾ ਕੇ) ਬਰਸਦਾ ਹੈ। (ਇਸ ਤਰ੍ਹਾਂ) ਊਤਮ ਬਾਣੀ ਦੁਆਰਾ (ਉਹ ਸਭ ਦਾ ਜੀਵਨ) ਸਵਾਰਨ ਵਾਲਾ ਹੈ। ਇਸ ਇਕ (ਪ੍ਰਭੂ) ਦਾ (ਜੋ) ਭੇਦ ਜਾਣ ਲੈਂਦਾ ਹੈ, (ਉਸ ਨੂੰ ਗਿਆਨ ਹੋ ਜਾਂਦਾ ਹੈ ਕਿ ਪ੍ਰਭੂ) ਆਪ ਹੀ (ਜਗਤ ਦਾ) ਕਰਨਹਾਰ ਹੈ (ਅਤੇ) ਆਪ ਹੀ ਪ੍ਰਕਾਸ਼ ਰੂਪ ਹੈ।੮।

(ਨੋਟ- 'ਊਰਮ ਧੂਰਮ' ਦਾ ਉਚਾਰਨ 'ਊਰ ਮਧੂ ਰਮ' ਕਰਨਾ ਅਸ਼ੁੱਧ ਹੈ)।

## ਸਾਰੰਸ਼ ਅਤੇ ਸਿਧਾਂਤ

(ਪਉੜੀ ੭ ਤੇ ੮)

ਪਉਣ ਪਾਣੀ, ਅਗਨੀ ਭਾਵ ਸਾਰਾ ਦਿਸਦਾ ਪਸਾਰਾ ਪਰਮਾਤਮਾ ਤੋਂ ਹੀ ਹੋਂਦ ਵਿਚ ਆਇਆ ਹੈ। ਜਿਸ ਨੂੰ ਪ੍ਰਭੂ ਨੇ ਗੁਰੂ ਰਾਹੀਂ ਸ਼ਬਦ ਸੁਰਤਿ ਦੀ ਦਾਤਿ ਬਖਸ਼ ਦਿਤੀ ਹੈ, ਉਹ ਗੁਰਮੁਖ ਹੀ ਪ੍ਰਭੂ ਦਾ ਹਰ ਪਾਸੇ ਦੀਦਾਰ ਕਰ ਸਕਦਾ ਹੈ।

ਅਠਵੀਂ ਪਉੜੀ ਦਾ ਸਾਰਾ ਇਹ ਊਰਮ ਧੂਰਮ (ਪ੍ਰਿਥਵੀ ਤੇ ਆਕਾਸ਼) ਆਦਿ ਤਿੰਨਾਂ ਲੋਕਾਂ ਵਿਚ ਪਰਮੇਸ਼ਰ ਦੀ ਜੋਤਿ ਦਾ ਹੀ ਪ੍ਰਕਾਸ਼ ਹੈ। ਜਿਹੜਾ ਏਕੇ ਦੀ ਸਿਫਿਤਿ ਕਰਦਾ ਹੈ, ਉਹ ਏਕੇ ਨਾਲ ਜੁੜ ਜਾਂਦਾ ਹੈ ਅਤੇ ਉਸ ਨੂੰ ਸਮਝ ਆ ਜਾਂਦੀ ਹੈ ਕਿ ਇਸ ਜਗਤ ਦਾ ਵਾਲੀ ਤੇ ਮਾਲੀ ਗੁਰ-ਪਰਮੇਸ਼ਰ ਆਪਿ ਹੈ। ਬਦਲ ਦਾ ਝੁਕ ਕੇ ਵਸਣ ਵਾਲਾ ਦ੍ਰਿਸ਼ਟਾਂਤ ਵੀ ਕਮਾਲ ਦਾ ਹੈ। ਗੁਰੂ ਜਦੋਂ ਬੱਦਲ ਰੂਪ ਹੋ ਕੇ ਵਸਦਾ ਹੈ ਤਾਂ ਉਪਦੇਸ਼ ਦੀ ਇਕ ਰਸ ਬਰਖਾ ਸਿਖ ਦੇ ਰਿਦੇ ਰੂਪੀ ਆਕਾਸ਼ ਨੂੰ ਸ਼ੁੱਧ ਕਰ ਦਿੰਦੀ ਹੈ।

**ਊਗਵੈ ਸੂਰੁ, ਅਸੁਰ ਸੰਘਾਰੈ ॥ ਊਚਉ ਦੇਖਿ, ਸਬਦਿ ਬੀਚਾਰੈ ॥ ਊਪਰਿ ਆਦਿ ਅੰਤਿ ਤਿਹੁ ਲੋਇ ॥ ਆਪੇ ਕਰੈ, ਕਥੈ, ਸੁਣੈ ਸੋਇ ॥ ਓਹੁ ਬਿਧਾਤਾ, ਮਨੁ ਤਨੁ**

**ਦੇਇ ॥ ਓਹੁ ਬਿਧਾਤਾ, ਮਨਿ ਮੁਖਿ ਸੋਇ ॥ ਪ੍ਰਭੁ ਜਗਜੀਵਨੁ, ਅਵਰੁ ਨ ਕੋਇ ॥ ਨਾਨਕ, ਨਾਮਿ ਰਤੇ ਪਤਿ ਹੋਇ ॥੯॥**

**ਪਦ ਅਰਥ:** ਉਗਵੈ-ਚੜ੍ਹਦਾ ਹੈ। ਸੂਰੁ-(ਗਿਆਨ ਰੂਪੀ) ਸੂਰਜ। ਅਸੁਰ-ਦੈਂਤ (ਕਾਮਾਦਿਕ)। ਸੰਘਾਰੈ-ਮਾਰ ਦੇਂਦਾ ਹੈ। ਊਚਉ ਦੇਖਿ-ਉਚੇ (ਪਰਮਾਤਮਾ ਨੂੰ) ਵੇਖ ਕੇ। ਸਬਦਿ-ਸ਼ਬਦ ਦੁਆਰਾ। ਆਦਿ ਅੰਤਿ-ਆਦਿ ਤੇ ਅੰਤ ਵਿਚ। ਤਿਹੁ ਲੋਇ-(ਤਿਹੁ) ਤਿੰਨਾਂ ਲੋਕਾਂ ਵਿਚ। ਕਥੈ-ਬੋਲਦਾ ਹੈ। ਸੋਇ-ਉਹ (ਪਰਮਾਤਮਾ)। ਬਿਧਾਤਾ-ਰਚਨਹਾਰ। ਮਨਿ-ਮਨ ਵਿਚ। ਮੁਖਿ-ਮੂੰਹ ਵਿਚ। ਜਗਜੀਵਨੁ-ਜਗਤ ਦਾ ਜੀਵਨ। ਨਾਮਿ ਰਤੇ-ਨਾਮ ਵਿਚ ਰੰਗੇ ਜਾਣ ਨਾਲ। ਪਤਿ-ਇਜ਼ਤ।

**ਅਰਥ:** (ਜਦੋਂ ਗੁਰੂ ਦਾ ਗਿਆਨ ਰੂਪੀ) ਸੂਰਜ ਚੜ੍ਹਦਾ ਹੈ (ਤਦੋਂ ਜੀਵ) ਦੈਂਤ ਰੂਪੀ (ਕਾਮਾਦਿਕਾਂ ਨੂੰ) ਮਾਰ ਲੈਂਦਾ ਹੈ। (ਫਿਰ) ਉਚੇ (ਪਰਮਾਤਮਾ) ਨੂੰ ਵੇਖ ਕੇ, ਸ਼ਬਦ ਦੁਆਰਾ ਵੀਚਾਰ ਕਰਦਾ ਹੈ। ਉਸ (ਮਨੁੱਖ ਨੂੰ) ਉਪਰ, ਆਦਿ ਅਤੇ ਅੰਤ ਵਿਚ, ਤਿੰਨਾਂ ਲੋਕਾਂ ਵਿਚ (ਪ੍ਰਭੂ ਆਪ ਹੀ ਸਭ ਕੁਝ) ਕਰਦਾ, ਬੋਲਦਾ (ਅਤੇ) ਸੁਣਦਾ (ਦਿਸਦਾ) ਹੈ। ਉਹ (ਸਭ ਦਾ) ਰਚਣਹਾਰ ਹੈ (ਸਭ ਜੀਵਾਂ ਨੂੰ) ਮਨ ਤੇ ਤਨ ਦੇਂਦਾ ਹੈ। ਓਹ ਬਿਧਾਤਾ (ਸਿਰਜਣਹਾਰ ਹੀ ਉਸ ਦੇ) ਮਨ ਵਿਚ ਤੇ ਮੂੰਹ ਵਿਚ (ਵਸਿਆ ਹੁੰਦਾ) ਹੈ। (ਉਹ) ਪ੍ਰਭੂ ਹੀ ਜਗਤ ਦਾ ਜੀਵਨ (ਦਾਤਾ) ਹੈ, ਹੋਰ ਕੋਈ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿਚ ਰੰਗੇ ਜਾਣ ਨਾਲ (ਰਬੀ-ਦਰਗਾਹ) ਵਿਚ ਇਜ਼ਤ ਹੁੰਦੀ ਹੈ।੯।

**ਰਾਜਨ ਰਾਮ ਰਵੈ ਹਿਤਕਾਰਿ॥ਰਣ ਮਹਿ ਲੂਝੈ ਮਨੂਆ ਮਾਰਿ ॥ ਰਾਤਿ ਦਿਨੰਤਿ ਰਹੈ ਰੰਗਿ ਰਾਤਾ ॥ ਤੀਨਿ ਭਵਨ ਜੁਗ ਚਾਰੇ ਜਾਤਾ ॥ ਜਿਨਿ ਜਾਤਾ, ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ, ਸੀਝਸਿ ਦੇਹਾ ॥ ਰਹਸੀ, ਰਾਮੁ ਰਿਦੈ ਇਕ ਭਾਇ ॥ ਅੰਤਰਿ ਸਬਦੁ, ਸਾਚਿ ਲਿਵ ਲਾਇ ॥੧੦॥**

**ਪਦ ਅਰਥ:** ਰਾਜਨ ਰਾਮ-ਰਾਮ ਰਾਜਾ, ਵਾਹਿਗੁਰੂ। ਰਵੈ-ਸਿਮਰਦਾ ਹੈ। ਹਿਤਕਾਰਿ-ਹਿਤਕਾਰੀ ਪ੍ਰੇਮ ਵਾਲਾ ਹੋ ਕੇ। ਨੋਟ 'ਦਰਪਣ' ਵਿਚ ਪਾਠ, 'ਤਿਹ ਕਾਰਿ' ਪਦ ਛੇਦ ਅੰਕਿਤ ਹੈ, ਜੋ ਠੀਕ ਨਹੀਂ ਹੈ।) ਰਣ ਮਹਿ-(ਸੰਸਾਰ) ਯੁੱਧ ਵਿਚ। ਲੂਝੈ-ਲੜਦਾ ਹੈ। ਮਨੂਆ ਮਾਰਿ-ਮਨ ਮਾਰ ਕੇ। ਰਾਤਿ ਦਿਨੰਤ-ਰਾਤ ਦਿਨ ਵਿਚ। ਰੰਗਿ ਰਾਤਾ-ਰੰਗਿਆ ਰਹਿੰਦਾ ਹੈ। ਜਿਨਿ-ਜਿਸ (ਮਨੁੱਖ) ਨੇ। ਅਤਿ ਨਿਰਮਾਇਲ-ਬਹੁਤ ਹੀ ਪਵਿੱਤਰ। ਸੀਝਸਿ-ਸਫਲ ਹੁੰਦਾ ਹੈ। ਦੇਹਾ-ਸਰੀਰ। ਰਹਸੀ-ਰਹੱਸ (ਖੇੜੇ) ਵਾਲਾ। ਇਕ ਭਾਇ-ਇਕੋ ਜਿਹੇ ਪਿਆਰ ਨਾਲ।

**ਅਰਥ:** (ਜੋ ਮਨੁੱਖ) ਹਿਤਕਾਰੀ (ਹੋ ਕੇ ਉਸ) ਰਾਮ ਰਾਜੇ (ਵਾਹਿਗੁਰੂ ਜੀ) ਦਾ ਸਿਮਰਨ ਕਰਦਾ ਹੈ (ਉਹ) ਸੰਸਾਰ ਦੇ ਯੁੱਧ ਵਿਚ ਮਨ ਮਾਰ ਕੇ (ਪੰਜਾਂ ਕਾਮਾਦਿਕ ਵੈਰੀਆਂ ਨਾਲ) ਲੜਦਾ ਹੈ। (ਉਹ ਦਿਨ ਰਾਤ ਵਾਹਿਗੁਰੂ ਦੇ) ਪਿਆਰ ਵਿਚ ਰੰਗਿਆ ਰਹਿੰਦਾ ਹੈ। (ਉਸ ਨੇ) ਤਿੰਨਾਂ ਲੋਕਾਂ ਵਿਚ ਤੇ ਚੌਹਾਂ ਜੁਗਾਂ ਵਿਚ (ਇਕ ਪ੍ਰਭੂ ਨੂੰ) ਪਛਾਣ ਲਿਆ ਹੈ। ਜਿਸ (ਮਨੁੱਖ) ਨੇ (ਪ੍ਰਭੂ ਨੂੰ) ਜਾਣ ਲਿਆ, ਉਹ ਉਸ ਵਰਗਾ ਹੀ (ਹੋ ਗਿਆ ਹੈ)। (ਉਹ) ਅਤਿ ਪਵਿੱਤਰ ਹੋ ਜਾਂਦਾ ਹੈ (ਅਤੇ) ਉਸ ਦਾ ਸਰੀਰ ਸਫਲ ਹੋ ਜਾਂਦਾ ਹੈ। (ਜੋ ਜੀਵ) ਪ੍ਰੇਮ ਵਾਲਾ ਹੋ ਕੇ

ਇਕ ਰਾਮ ਨੂੰ ਹਿਰਦੇ ਵਿਚ (ਵਸਾਂਦਾ ਹੈ, ਉਸ ਦਾ ਹਿਰਦਾ ਸਦਾ) ਖਿੜਿਆ ਰਹਿੰਦਾ ਹੈ (ਉਸ ਦੇ) ਅੰਦਰ (ਗੁਰੂ ਦਾ) ਸ਼ਬਦ (ਹੁੰਦਾ ਹੈ ਅਤੇ ਸਦਾ) ਸਚੇ (ਪ੍ਰਭੂ) ਵਿਚ ਸੁਰਤਿ ਜੋੜੀ ਰਖਦਾ ਹੈ।੧੦।

# ਸਾਰੰਸ਼ ਅਤੇ ਸਿਧਾਂਤ

(ਪਉੜੀ ੯ ਤੇ ੧੦)

ਜਦੋਂ ਸੂਰਜ ਚੜਦਾ ਹੈ ਤਾਂ ਹਰ ਕੋਈ ਕਹਿੰਦਾ ਹੈ ਕਿ ਵੇਖੋ ਭਾਈ ਸੂਰਜ ਚੜ੍ਹ ਗਿਆ ਹੈ ਪਰ ਓਦੋਂ ਚੋਰ, ਡਾਕੂ, ਦੈਂਤ ਬ੍ਰਿਤੀ ਵਾਲੇ ਲੋਕ ਲੁਕ ਜਾਂਦੇ ਹਨ। ਤਿਵੇਂ ਜਦੋਂ ਗੁਰੂ ਗਿਆਨ ਰੂਪੀ ਸੂਰਜ ਚੜ੍ਹਦਾ ਹੈ ਤਾਂ ਕਾਮਾਦਿਕ ਦੈਂਤ ਨਜ਼ਰ ਨਹੀਂ ਆਉਂਦੇ। ਇਸੇ ਤਰ੍ਹਾਂ ਉਤਪਤੀ ਪਰਲੋ ਕਰਨ ਵਾਲਾ ਕਰਤਾ ਪੁਰਖ ਆਪ ਹੈ। ਜੇ ਮਨੁੱਖ ਆਪਣਾ ਮਨ ਤਨ ਗੁਰੂ ਦੇ ਅਰਪਣ ਕਰ ਦੇਵੇ ਤਾਂ ਓਹ ਫਲ ਪ੍ਰਦਾਤਾ ਪ੍ਰਭੂ ਜੀਵ ਦੇ ਮਨ ਤੇ ਮੁਖ ਵਿਚ ਆ ਵਸਦਾ ਹੈ। ਸਿਧਾਂਤ ਇਹ ਹੈ ਕਿ ਨਾਮ ਵਿਚ ਰਤੇ ਹੋਣ ਨਾਲ ਹੀ ਸੱਚੀ ਮਤਿ ਪ੍ਰਾਪਤ ਹੁੰਦੀ ਹੈ। ਜਿਸ ਨੇ ਪ੍ਰੇਮ ਨਾਲ ਵਾਹਿਗੁਰੂ ਜੀ ਦਾ ਉਚਾਰਨ ਕੀਤਾ ਹੈ ਉਸ ਨੇ ਰਣ ਭੂਮੀ ਵਿਚ ਯੁੱਧ ਕਰਕੇ ਬਿਬੇਕ ਦੀ ਸੈਨਾ ਨਾਲ ਮੋਹ ਦੀ ਸੈਨਾ ਉਤੇ ਵਿਜੇ ਪਾਈ ਹੈ। ਜਿਹੜਾ ਪਰਮੇਸ਼ਰ ਦਾ ਨਾਮ ਜਪ ਕੇ ਨਿਰਮਲ ਹੋ ਗਿਆ ਹੈ, ਉਸ ਨੇ ਪੂਰਨ ਪਦ ਪ੍ਰਾਪਤ ਕਰ ਲਿਆ ਹੈ। ਜਿਸ ਦੀ ਸਤ ਚਿਤ ਅਨੰਦ ਨਾਲ ਪ੍ਰੀਤ ਲਗ ਗਈ ਹੈ, ਉਹ ਉਸੇ ਦਾ ਹੀਂ ਰੂਪ ਬਣ ਗਿਆ ਹੈ।

**ਰੋਸੁ ਨ ਕੀਜੈ, ਅੰਮ੍ਰਿਤੁ ਪੀਜੈ, ਰਹਣੁ ਨਹੀ ਸੰਸਾਰੇ ॥ ਰਾਜੇ ਰਾਇ ਰੰਕ ਨਹੀ ਰਹਣਾ, ਆਇ ਜਾਇ ਜੁਗ ਚਾਰੇ ॥ ਰਹਣ, ਕਹਣ ਤੇ ਰਹੈ ਨ ਕੋਈ, ਕਿਸੁ ਪਹਿ ਕਰਉ ਬਿਨੰਤੀ ॥ ਏਕੁ ਸਬਦੁ ਰਾਮਨਾਮ ਨਿਰੋਧਰੁ, ਗੁਰੁ ਦੇਵੈ ਪਤਿ ਮਤੀ ॥੧੧॥**

**ਪਦ ਅਰਥ:** ਰੋਸੁ-ਰੋਸਾ, ਗਿਲਾ, ਸ਼ਿਕਵਾ। ਰਹਣੁ-ਟਿਕਾਣਾ। ਰਾਇ-ਅਮੀਰ। ਰੰਕ-ਕੰਗਾਲ। ਆਇ ਜਾਇ-ਆਂਦੇ ਜਾਂਦੇ, ਜੰਮਦੇ ਮਰਦੇ। ਜੁਗ ਚਾਰੇ-ਚੌਹਾਂ ਜੁਗਾਂ ਵਿਚ। ਨਹੀ ਰਹਣਾ-ਰਹਿਣਾ (ਜੀਉਂਦੇ ਨਹੀ) ਰਹਣਾ। ਕਹਣ ਤੇ-ਆਖਣ ਤੋਂ। ਰਹੈ ਨ ਕੋਈ-ਕੋਈ ਨਹੀਂ ਰਹਿੰਦਾ, ਕੋਈ ਨਹੀਂ ਰੁਕਦਾ। ਪਹਿ-ਕੋਲ, ਪਾਸ। ਕਰਉ-(ਕਰਉ) ਮੈਂ ਕਰਾਂ। ਨਿਰੋਧਰੁ-ਉਹ ਮੰਤਰ ਜੋ ਕਿਸੇ ਹੋਰ ਮੰਤਰ ਨਾਲ ਬੇ-ਅਸਰ ਨਹੀਂ ਹੋ ਸਕਦਾ। ਪਤਿ ਮਤੀ-ਇਜ਼ਤ ਤੇ ਅਕਲ।

**ਅਰਥ:** (ਹੇ ਪਾਂਡੇ! ਉਸ ਪਰਮੇਸ਼ਰ ਨਾਲ) ਰੋਸਾ ਨਹੀਂ ਕਰਨਾ ਚਾਹੀਦਾ (ਸਗੋਂ ਉਸ ਦਾ) ਅੰਮ੍ਰਿਤ (ਨਾਮ) ਪੀਣਾ ਚਾਹੀਦਾ ਹੈ (ਕਿਉਂਕਿ ਇਸ) ਸੰਸਾਰ ਵਿਚ (ਸਦਾ ਲਈ ਕਿਸੇ ਨੇ) ਨਹੀਂ ਰਹਿਣਾ। ਰਾਜੇ, ਅਮੀਰ (ਜਾਂ) ਕੰਗਾਲ (ਕਿਸੇ ਵੀ ਇਥੇ) ਨਹੀਂ ਰਹਿਣਾ, ਚੌਹਾਂ ਜੁਗਾਂ ਵਿਚ (ਜੀਵ) ਆਉਂਦੇ ਜਾਂਦੇ ਭਾਵ ਜੰਮਦੇ ਮਰਦੇ ਹੀ ਰਹਿੰਦੇ ਹਨ। (ਪ੍ਰੰਤੂ ਇਹ) ਕਹਿਣ ਤੋਂ (ਕਿ ਮੈਂ ਇਥੇ ਹੀ ਰਹਿਣਾ ਹੈ) ਕੋਈ ਨਹੀਂ ਰੁਕਦਾ (ਕੋਈ ਭੀ ਮਨ੍ਹਾ ਨਹੀਂ ਹੁੰਦਾ, ਇਸ ਲਈ ਮੈਂ) ਕਿਸ ਕੋਲ ਬੇਨਤੀ ਕਰਾਂ (ਕਿ ਤੂੰ ਇਉਂ ਨਾ ਆਖ।ਜਿਸ ਨੂੰ) ਗੁਰੂ ਰਾਮ ਨਾਮ ਦਾ ਇਕ ਸ਼ਬਦ (ਉਪਦੇਸ਼) ਹੀ ਨਿਰੋਧਰੁ (ਮੰਤਰ) ਦੇਂਦਾ ਹੈ, (ਉਸ ਦੀ ਲੋਕ ਪਰਲੋਕ ਵਿਚ) ਮਤਿ ਤੇ ਪਤਿ (ਕਾਇਮ ਰਹਿੰਦੀ ਹੈ)।੧੧।

# ਅਰਥ ਭੇਦ ਅਤੇ ਨਿਰਣੈ

**ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥**

ਵਖ ਵਖ ਅਰਥ:

੧. ਏਕ ਜੋ ਰਾਮ ਨਾਮ ਕਾ (ਸਬਦ) ਉਪਦੇਸ਼ ਹੈ ਸੋ ਨਿਰਣੈ ਕਰਕੇ ਉਧਾਰਨੇ ਵਾਲਾ ਹੈ। ਗੁਰੂ ਜੀ ਬੁਧੀ ਮੈਂ ਦੇਵੈ ਤੌਂ ਪਤ ਰਹਤੀ ਹੈ। [ਫ.ਸ.

੨. ਰਾਮ ਨਾਮ ਦਾ ਇਕੋ ਲਫਜ਼ ਹੀ ਨਿਰੋਧਰ ਹੈ (ਭਾਵ ਐਸੇ ਅਸਰ ਵਾਲਾ ਹੈ ਕਿ ਕਿਸੇ ਤਰ੍ਹਾਂ ਬੇ ਅਸਰ ਨਹੀਂ ਹੋ ਸਕਦਾ)। ਇਹ ਗੁਰੂ ਦਿੰਦਾ ਹੈ ਪਤ ਦੁਆਣ ਵਾਲੀ (ਬੁਧੀ) ਦੁਆਰਾ। [ਸ਼ਬਦਾਰਥ

੩. ਇਕ ਸਬਦ, ਰਾਮ ਦਾ ਨਾਮ (ਜੋ ਜੀਵ ਦਾ) ਵਿਸ਼ੇਸ਼ ਕਰਕੇ ਉਧਾਰ ਕਰਨੇ ਵਾਲਾ ਹੈ, (ਜੇ ਉਹ) ਗੁਰੂ (ਮੇਰੀ) ਬੁਧੀ ਵਿਚ ਦੇ ਦੇਵੇ ਤਾਂ ਪਤ ਰਹਿੰਦੀ ਹੈ। [ਪੰਜ ਗ੍ਰੰਥੀ ਸਟੀਕ ਭਾ. ਵੀਰ ਸਿੰਘ ਜੀ

੪. ਸਤਿਗੁਰੂ ਪਰਮਾਤਮਾ ਦੇ ਨਾਮ ਦੀ ਵਡਿਆਈ ਦਾ [illegible] ਟਾ ਹੈ ਜੋ ਵਿਕਾਰਾਂ ਤੋਂ ਬਚਾਅ ਲੈਂਦਾ ਹੈ। ਸਤਿਗੁਰੂ ਪ੍ਰਭੂ-ਪਤੀ ਨਾਲ ਮਿਲਣ ਦੀ ਅਕਲ ਦੇਂਦਾ ਹੈ। [ਦਰਪਣ

**ਨਿਰਣੈ:** ਇਸ ਪਉੜੀ ਦਾ ਆਰੰਭ 'ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ' ਤੋਂ ਹੁੰਦਾ ਹੈ। ਸੰਸਾਰ ਵਿਚ ਇਕ ਦੂਜੇ ਨਾਲ ਰੁਸੇਵਾਂ ਪਾ ਕੇ ਨਾ ਮਤਿ ਕਾਇਮ ਰਹਿ ਸਕਦੀ ਹੈ ਨਾ ਪਤਿ ਬਣ ਸਕਦੀ ਹੈ। ਜਦੋਂ ਗੁਰੂ ਪਾਤਿਸ਼ਾਹ ਰਾਮ ਨਾਮ ਨਿਰੋਧਰ ਮੰਤਰ ਬਖਸ਼ ਦੇਂਦਾ ਹੈ ਤਾਂ ਲੋਕ-ਪਰਲੋਕ ਵਿਚ ਮਤਿ ਤੇ ਪਤਿ ਰਹਿ ਆਉਂਦੀ ਹੈ। ਕੀ ਬੁਧੀ ਦੁਆਰਾ ਜਾਂ ਬੁਧੀ ਵਿਚ ਹੀ ਗੁਰੂ ਸ਼ਬਦ ਦੇਂਦੇ ਹਨ? ਗੁਰੂ ਦਾ ਸ਼ਬਦ ਤਾਂ ਹਿਰਦੇ ਵਿਚ ਵਸਣ ਲਈ ਬੇਨਤੀ ਕੀਤੀ ਜਾਂਦੀ ਹੈ:–

**ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ, ਹਰਿ ਨਾਮਾ ਮਨ ਸੰਗਿ ਧਰਹੁ ॥** [ਪੰਨਾ ੮੨੮

ਨੰਬਰ ੪ ਦੇ ਸਾਹਮਣੇ ਅਰਥਾਂ ਵਿਚ 'ਪਤਿ' ਦੇ ਅਰਥ 'ਪ੍ਰਭੂ-ਪਤੀ' ਕੀਤੇ ਹੋਈ ਵੀ ਠੀਕ ਨਹੀਂ ਹਨ। ਗੁਰਬਾਣੀ ਵਿਚ 'ਪਤਿ' ਸ਼ਬਦ ਆਮ ਤੌਰ ਤੇ 'ਇਜ਼ਤ' ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ। ਕੇਵਲ ਸੰਬੰਧਤ ਪਦਵੀਆਂ ਨਾਲ ਪਤੀ ਦੇ ਅਰਥਾਂ ਵਿਚ ਉਪਲਬਧ ਹੈ ਜਿਵੇਂ ਅਸਪਤਿ ਗਜਪਤਿ ਜਾਂ ਨਰਪਤਿ ਆਦਿ। (ਵੇਖੋ ਇਸੇ ਸਟੀਕ ਦੀ ਪੋਥੀ ਪੰਜਵੀਂ ਪੰਨਾ ੨੭੯)

**ਲਾਜ ਮਰੰਤੀ ਮਰਿ ਗਈ, ਘੂਘਟੁ ਖੋਲਿ ਚਲੀ ॥ ਸਾਸੁ ਦਿਵਾਨੀ ਬਾਵਰੀ, ਸਿਰ ਤੇ ਸੰਕ ਟਲੀ ॥ ਪ੍ਰੇਮਿ ਬੁਲਾਈ ਰਲੀ ਸਿਉ, ਮਨ ਮਹਿ ਸਬਦੁ ਅਨੰਦੁ ॥ ਲਾਲਿ ਰਤੀ ਲਾਲੀ ਭਈ, ਗੁਰਮੁਖਿ ਭਈ ਨਿਚਿੰਦੁ ॥੧੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਘੂੰਘਟੁ, ਸਿਉਂ, ਮਹਿਂ।

**ਪਦ ਅਰਥ:** ਲਾਜ-ਲੋਕ ਲਜਿਆ। ਮਰੰਤੀ-ਮਰਦੀ ਮਰਦੀ। ਮਰਿ ਗਈ-ਉਕੀ ਮਰ ਕੇ ਮੁੱਕ ਗਈ ਹੈ। ਘੂਘਟੁ ਖੋਲਿ-ਘੁੰਡ ਲਾਹ ਕੇ। ਸਾਸੁ-ਸੱਸ (ਭਾਵ ਮਾਇਆ)। ਦਿਵਾਨੀ ਬਾਵਰੀ-ਕਮਲੀ, ਪਾਗਲ। ਸਿਰ ਤੇ-

ਸਿਰ ਤੋਂ। ਸੰਕ-ਸ਼ੰਕਾ। ਟਲੀ-ਟਲ ਗਈ, ਦੂਰ ਹੋ ਗਈ। ਪ੍ਰੇਮਿ-ਪ੍ਰੇਮ ਨਾਲ। ਰਲੀ ਸਿਉ-ਚਾਉ ਨਾਲ। ਲਾਲਿ ਰਤੀ-ਲਾਲ ਪ੍ਰੀਤਮ ਦੇ ਰੰਗ ਵਿਚ ਰੰਗੀ ਹੋਈ। ਲਾਲੀ ਭਈ-ਲਾਲ (ਰੰਗ ਵਾਲੀ) ਹੋ ਗਈ। ਗੁਰਮੁਖਿ-ਗੁਰੂ ਦੁਆਰਾ। ਭਈ ਨਿਚਿੰਦੁ-ਬੇ ਫ਼ਿਕਰ ਹੋ ਗਈ।

**ਅਰਥ:** (ਜੋ ਜੀਵ ਇਸਤ੍ਰੀ) ਘੁੰਡ ਖੋਲ੍ਹ ਕੇ (ਭਾਵ ਨਿਝੱਕ ਹੋ ਕੇ ਪ੍ਰੀਤਮ ਦੇ ਮਾਰਗ ਤੇ) ਚਲ ਪਈ (ਉਸ ਦੀ) ਲੋਕ-ਲਾਜ ਮਰਦੀ ਮਰਦੀ ਉਕੀ ਹੀ ਮਰ ਗਈ। (ਉਸ ਦੀ ਮਾਇਆ ਰੂਪੀ) ਸੱਸ (ਜੋ ਮਤ ਦੇਣ ਵਾਲੀ ਸੀ) ਪਾਗਲ ਹੋ ਗਈ (ਅਤੇ ਉਸ ਦੇ) ਸਿਰ ਤੋਂ ਸ਼ੰਕਾ ਦੂਰ ਹੋ ਗਈ (ਭਾਵ ਉਹ ਬੇਫਿਕਰ ਹੋ ਗਈ)। (ਉਹ ਜੀਵ-ਇਸਤ੍ਰੀ ਪਤੀ ਨੇ) ਪ੍ਰੇਮ ਤੇ ਮੌਜ ਨਾਲ (ਆਪਣੇ ਪਾਸ) ਬੁਲਾ ਲਈ (ਉਸ ਦੇ) ਮਨ ਵਿਚ ਸ਼ਬਦ (ਅਤੇ ਸ਼ਬਦ ਤੋਂ ਪੈਦਾ ਹੋਇਆ) ਅਨੰਦ (ਆ ਟਿਕਿਆ)। (ਉਹ) ਆਪਣੇ ਲਾਲ (ਪ੍ਰੀਤਮ) ਵਿਚ ਰੱਤੀ ਹੋਈ (ਨਾਮ ਜਪੰਦੜੀ) ਲਾਲੀ ਵਾਲੀ ਹੋ ਗਈ (ਅਤੇ) ਗੁਰੂ ਦੁਆਰਾ (ਉਹ ਸੰਸਾਰ ਤੋਂ) ਬੇਫ਼ਿਕਰ ਹੋ ਗਈ।੧੨।

# ਸਾਰੰਸ਼ ਅਤੇ ਸਿਧਾਂਤ

(... ੧੧ ਤੇ ੧੨)

ਇਸ ਸੰਸਾਰ ਵਿਚ ਇਕ ਦੂਜੇ ਨਾਲ ਰੋਸ ਕਰਨ ਵਾਲੀ ਰੁਚੀ ਦਾ ਫੈਲਾਉ ਬਹੁਤ ਹੈ। ਰੋਸ ਵੈਰ ਦੀ ਜੜ੍ਹ ਹੈ। ਰੋਸ ਦੀ ਉਤਪਤੀ ਅਭਿਮਾਨ ਚੋਂ ਹੁੰਦੀ ਹੈ। ਗੁਰੂ ਪਿਤਾ ਜੀ ਨਿਮਰਤਾ ਦਾ ਉਪਦੇਸ਼ ਦਿੰਦੇ ਹਨ:–

**ਰੋਸੁ ਨ ਕਾਹੂ ਸੰਗਿ ਕਰਹੁ, ਆਪਨ ਆਪੁ ਬੀਚਾਰਿ ॥**

**ਹੋਇ ਨਿਮਾਨਾ ਜਗਿ ਰਹਹੁ, ਨਾਨਕ, ਨਦਰੀ ਪਾਰਿ ॥** [ਪੰਨਾ ੨੫੯

ਭਾਈ ਸਾਹਿਬ ਗੁਰਦਾਸ ਜੀ ਨੇ ਵੀ 'ਰੋਸ' ਪਦ ਦੀ ਵਰਤੋਂ ੩੪ਵੀਂ ਵਾਰ ਦੀ ੮ਵੀਂ ਪਉੜੀ ਵਿਚ ਕੀਤੀ ਹੈ:–

**ਵਿਣ ਸੰਜਮ ਰੋਗੀ ਮਰੈ ਚਿਤ ਵੈਦ ਨ ਰੋਸ ॥**

ਭਾਵ ਪੱਥ-ਪਰਹੇਜ਼ ਤੋਂ ਬਿਨਾ ਰੋਗੀ ਮਰ ਜਾਵੇ ਤਾਂ ਦਿਲੋਂ ਵੈਦ ਉਤੇ ਰੋਸ (ਗੁੱਸਾ) ਨਹੀਂ ਕਰਨਾ ਚਾਹੀਦਾ। ਪਰ ਮਨੁੱਖ ਦੀ ਫਿਤਰਤ ਹੈ ਆਪਣਾਂ ਕਸੂਰ ਨਹੀਂ ਮੰਨਦਾ ਦੂਜੇ ਦੇ ਦੋਸ਼ ਧਰਦਾ ਹੈ। ਦੋਸੁ ਦੇਤ ਆਗਹ ਕਉ ਅੰਧਾ।। (ਪੰਨਾ ੨੫੮) ਇਸ ਸੰਸਾਰ ਵਿਚ ਕਿਸੇ ਨੇ ਸਥਿਰ ਨਹੀਂ ਰਹਿਣਾ, ਭਾਵੇਂ ਉਹ ਪਾਤਿਸ਼ਾਹ ਹੈ, ਕੰਗਾਲ ਹੈ, ਅਮੀਰ ਹੈ ਜਾਂ ਫਕੀਰ ਹੈ। ਇਸ ਲਈ ਕਿਸੇ ਅਗੇ ਬੇਨਤੀ ਕਰਨ ਦਾ ਵੀ ਕੋਈ ਲਾਭ ਨਹੀਂ ਹੈ। ਹਾਂ, ਗੁਰੂ ਪਾਸੋਂ ਨਿਰੋਧਰ ਮੰਤਰ ਮਿਲ ਜਾਵੇ ਤਾਂ ਲੋਕ, ਪਰਲੋਕ ਦੀ 'ਪਤਿ ਮਤਿ' ਪੂਰੀ ਰਹਿ ਸਕਦੀ ਹੈ।

ਬਾਰ੍ਹਵੀਂ ਪਉੜੀ ਦਾ ਭਾਵ ਇਹ ਹੈ ਕਿ ਜਦੋਂ ਤਕ ਮਨ ਵਿਚ ਲੋਕ-ਲਾਜ ਹੈ, ਓਦੋਂ ਤਕ ਜੀਵ ਇਸਤ੍ਰੀ ਘੁੰਡ ਕਢਦੀ ਹੈ। ਜਦੋਂ ਇਹ ਘੁੰਡ ਲਾਹ੍ਹ ਕੇ ਪਰੇ ਸੁਟ ਦੇਵੇ ਤਾਂ ਹਿਰਦੇ ਵਿਚ ਹੀ ਸ਼ਬਦ ਦਾ ਅਨੰਦ ਮਾਣ ਸਕਦੀ ਹੈ। ਅਵਿਦਿਆ ਕਾਰਨ ਹੀ ।ਚੰਤਾ ਤੇ ਸ਼ੰਕਾ ਉਤਪੰਨ ਹੁੰਦੀ ਹੈ, ਜਦੋਂ ਸ਼ੰਕਾ ਦੂਰ ਹੋ ਜਾਏ ਤਾਂ ਮਨ ਟਿਕ ਜਾਂਦਾ ਹੈ। ਜਦੋਂ ਲਾਲ ਦੀ ਲਾਲੀ ਬਣ ਜਾਵੇ, ਤਾਂ ਅਨੰਦ ਹੀ ਅਨੰਦ ਹੋ ਜਾਂਦਾ ਹੈ। ਗੁਰਵਾਕ ਇਸ ਸਿਧਾਂਤ ਤੇ ਮੋਹਰ ਲਾਉਂਦੇ ਹਨ:–

(੧) **ਦਹਦਿਸ ਧਾਵਤ ਮਿਟਿ ਗਏ ਨਿਰਮਲ ਥਾਨਿ ਬਸਨਾ।।** [ਪੰਨਾ ੮੧੧

(੨) ਚਿੰਤਾ ਧਾਵਤ ਰਹਿ ਗਏ ਤਾਂ ਮਨਿ ਭਇਆ ਅਨੰਦੁ ॥ [ਪੰਨਾ ੧੪੧੫

**ਲਾਹਾ, ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥ ਲਾੜੀ ਚਾੜੀ ਲਾਇਤਬਾਰੁ ॥ ਮਨਮੁਖੁ ਅੰਧਾ, ਮੁਗਧੁ ਗਵਾਰੁ ॥ ਲਾਹੇ ਕਾਰਣਿ ਆਇਆ ਜਗਿ ॥ ਹੋਇ ਮਜੂਰੁ, ਗਇਆ ਠਗਾਇ ਠਗਿ ॥ ਲਾਹਾ ਨਾਮੁ ਪੂੰਜੀ ਵੇਸਾਹੁ ॥ ਨਾਨਕ, ਸਚੀ ਪਤਿ, ਸਚਾ ਪਾਤਿਸਾਹੁ ॥੧੩॥**

**ਪਦ ਅਰਥ:** ਲਾਹਾ-ਲਾਭ। ਜਪਿ-ਤੂੰ ਜਪ। ਸਾਰੁ-ਸ੍ਰੇਸ਼ਟ। ਬੁਰਾ-ਭੈੜਾ। ਲਾੜੀ ਚਾੜੀ-ਲਾਈ ਚਾਈ, ਲੂਤੀ ਲਾਉਣੀ ਤੇ ਚੁਕਣਾ। ਲਾਇਤਬਾਰੁ-ਚੁਗਲ ਖ਼ੋਰ ''ਲਾਇਤਬਾਰੀ ਖਾਇ ਚੁਗਲ ਸਦਾਇਆ'' (ਭਾ. ਗੁ.। ਗੁਰਬਾਣੀ ਪਾਠ ਦਰਸ਼ਨ ਵਿਚ 'ਲਾਇ ਤਬਾਰੁ' ਪਾਠ ਠੀਕ ਨਹੀਂ। ਵੇਖੋ ਇਸ ਪਦ ਦੀ ਵਰਤੋਂ ਲਈ ਤੀਜੀ ਪੋਥੀ ਦੇ ਪੰਨਾ ੯੩ ਅਤੇ ਨਿਰਣੈ ਲਈ ਵੇਖੋ ਪੋਥੀ ਛੇਵੀਂ ਪੰਨਾ ੨੪੩-੪੪। ਅੰਧਾ-ਅਗਿਆਨੀ। ਮੁਗਧੁ ਗਵਾਰੁ-ਵੱਡਾ ਮੂਰਖ। ਲਾਹੇ ਕਾਰਣਿ-ਲਾਭ ਖਟਣ ਲਈ। ਜਗਿ-ਸੰਸਾਰ ਵਿਚ। ਹੋਇ ਮਜੂਰ-ਮਜ਼ਦੂਰ ਬਣ ਕੇ। ਗਇਆ ਠਗਾਇ-ਠਗਾ ਕੇ ਗਿਆ। ਠਗਿ-ਠਗ ਦੀ ਰਾਹੀਂ। ਪੂੰਜੀ-ਰਾਸ। ਵੇਸਾਹੁ-ਸਿਦਕ। ਪਤਿ-ਇਜ਼ਤ।

**ਅਰਥ:** (ਹੇ ਪਾਂਡੇ!) ਨਾਮ ਰੂਪੀ ਰਤਨ ਨੂੰ ਜਪ (ਇਸ ਜੀਵਨ ਦਾ) ਸ੍ਰੇਸ਼ਟ ਲਾਭ ਹੈ। ਲਾਲਸਾ, ਲਾਲਚ ਤੇ ਹੰਕਾਰ ਬਹੁਤ ਭੈੜਾ ਹੈ। (ਕਿਸੇ ਦੀ) ਲਾਈ ਚਾਈ (ਕਰਨੀ ਭਾਵ ਇਕ ਦੂਜੇ ਵਿਚ ਪਾੜ ਪਾਉਣਾ ਅਤੇ) ਚੁਗ਼ਲ ਖ਼ੋਰ ਬਣਨਾ (ਵੀ ਭੈੜੀ) ਗਲ ਹੈ। ਮਨਮੁਖ ਅਗਿਆਨੀ ਤੇ ਵੱਡਾ ਮੂਰਖ ਹੈ। (ਜੀਵ ਨਾਮ ਦਾ) ਲਾਭ (ਖਟਣ) ਲਈ ਸੰਸਾਰ ਵਿਚ ਆਇਆ ਹੈ (ਪਰ ਇਥੇ ਆ ਕੇ ਮਾਇਆ ਦਾ) ਮਜ਼ਦੂਰ ਹੋ ਕੇ (ਰਹਿ) ਗਿਆ ਹੈ (ਅਤੇ) ਠੱਗਣੀ ਮਾਇਆ ਤੋਂ (ਆਪਣੇ ਆਪ ਨੂੰ) ਠਗਾ ਲਿਆ। (ਜਿਸ ਮਨੁੱਖ ਨੇ) ਸਿਦਕ ਰੂਪ ਪੂੰਜੀ (ਬਣਾਈ ਹੈ) ਤੇ ਨਾਮ ਰੂਪੀ ਲਾਭ ਖਟਿਆ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੂੰ ਸੱਚਾ ਪਾਤਿਸ਼ਾਹ ਸੱਚੀ (ਸਦਾ ਥਿਰ ਰਹਿਣ ਵਾਲੀ) ਇਜ਼ਤ ਬਖਸ਼ਦਾ ਹੈ।੧੩।

**ਆਇ ਵਿਗੂਤਾ, ਜਗੁ ਜਮ ਪੰਥੁ ॥ ਆਈ ਨ ਮੇਟਣ ਕੋ ਸਮਰਥੁ ॥ ਆਥਿ, ਸੈਲ ਨੀਚ ਘਰਿ ਹੋਇ ॥ ਆਥਿ ਦੇਖਿ, ਨਿਵੈ ਜਿਸੁ ਦੋਇ ॥ ਆਥਿ ਹੋਇ, ਤਾ ਮੁਗਧੁ ਸਿਆਨਾ ॥ ਭਗਤਿ ਬਿਹੂਨਾ, ਜਗੁ ਬਉਰਾਨਾ ॥ ਸਭ ਮਹਿ ਵਰਤੈ, ਏਕੋ ਸੋਇ ॥ ਜਿਸਨੋ ਕਿਰਪਾ ਕਰੇ, ਤਿਸੁ ਪਰਗਟੁ ਹੋਇ ॥੧੪॥**

**ਪਦ ਅਰਥ:** ਆਇ-(ਜਗਤ ਵਿਚ) ਆ ਕੇ। ਬਿਗੂਤਾ-ਖਰਾਬ ਹੋਇਆ। ਜਗੁ-ਜਗਤ। ਜਮ ਪੰਥੁ-ਮੌਤ ਦਾ ਰਸਤਾ। ਮਾਈ-ਮਾਇਆ ਦੀ ਤ੍ਰਿਸ਼ਨਾ। ਸਮਰਥੁ-ਸ਼ਕਤੀਵਾਨ। ਆਥਿ-ਮਾਇਆ। ਸੈਲ-ਜੜ੍ਹਮਤਿ, ਪਥਰ ਜਿਹਾ ਭਾਵ ਮੂਰਖ। ਨੀਚ ਘਰਿ-ਨੀਚ (ਪਾਪੀ ਮਨੁੱਖ ਦੇ) ਘਰ ਵਿਚ। ਆਥਿ ਦੇਖਿ-ਮਾਇਆ ਨੂੰ ਵੇਖ ਕੇ। ਦੋਇ-ਦੋਵੇਂ (ਅਮੀਰ ਤੇ ਗੀਰਬ)। ਭਗਤਿ ਬਿਹੂਨਾ-ਭਗਤੀ ਤੋਂ ਸਖਣਾ, ਖਾਲੀ। ਬਉਰਾਨਾ-ਸੁਦਾਈ, ਕਮਲਾ।

**ਅਰਥ:** (ਹੇ ਪਾਂਡੇ! ਜੀਵ) ਸੰਸਾਰ ਵਿਚ ਆ ਕੇ (ਮਾਇਆ ਦੀ ਖਾਤਰ) ਖਰਾਬ ਹੁੰਦਾ ਹੈ। ਜਮ ਦੇ ਮਾਰਗ ਉਤੇ ਚਲਦਾ ਹੈ। ਮਾਇਆ ਦੀ ਤ੍ਰਿਸ਼ਨਾ ਨੂੰ ਮੇਟਣ ਲਈ ਕਿਸੇ ਪਾਸ ਸਮਰਥਾ (ਸ਼ਕਤੀ) ਨਹੀਂ ਹੈ। (ਜੇ) ਧਨ ਮੂਰਖ ਅਤੇ ਨੀਚ (ਮਨੁੱਖ ਦੇ) ਘਰ ਹੋਵੇ (ਉਸ ਨੂੰ) ਵੇਖ ਕੇ ਦੋਵੇਂ ਅਮੀਰ ਤੇ ਗਰੀਬ (ਉਸ ਨੀਚ ਅਗੇ)

ਨਿਵਦੇ (ਝੁਕਦੇ ਹਨ)। (ਜੇ) ਮਾਇਆ (ਪਲੇ) ਹੋਵੇ ਤਾਂ ਮੂਰਖ (ਮਨੁੱਖ ਨੂੰ) ਸਿਆਣਾ (ਸਮਝਿਆ ਜਾਂਦਾ ਹੈ)। ਭਗਤੀ ਤੋਂ ਸਖਣਾ ਸਾਰਾ ਜਗ ਸ਼ੁਦਾਈ (ਕਮਲਾ ਹੋਇਆ ਫਿਰਦਾ) ਹੈ। ਉਹ (ਪ੍ਰਭੂ) ਸਾਰੇ ਜੀਵਾਂ ਵਿਚ ਵਰਤ ਰਿਹਾ ਹੈ (ਪਰ) ਜਿਸ ਉਤੇ (ਪ੍ਰਭੂ ਆਪਣੀ) ਕਿਰਪਾ ਕਰੇ (ਉਸ ਨੂੰ ਸਭ ਵਿਚ) ਵਿਆਪਕ ਹੋਇਆ (ਦਿਸਦਾ ਹੈ)।੧੪।

# ਸਾਰੰਸ਼ ਅਤੇ ਸਿਧਾਂਤ

(ਪਉੜੀ ੧੩ ਤੇ ੧੪)

ਪ੍ਰਾਣੀ ਨਾਮ ਰਤਨ ਰੂਪੀ ਲਾਹਾ ਪ੍ਰਾਪਤ ਕਰਨ ਲਈ ਇਸ ਸੰਸਾਰ ਵਿਚ ਆਇਆ ਹੈ ਪਰ ਇਹ ਮਹਾਂ ਮੂਰਖ ਜੀਵ ਅਹੰਕਾਰ, ਨਿੰਦਾ, ਚੁਗਲੀ ਤੇ ਝੂਠੀ ਵਡਿਆਈ ਵਿਚ ਲਗ ਗਿਆ ਹੈ। ਮੋਹ ਵਿਚ ਫਸ ਕੇ ਇਸਤਰੀ, ਪੁਤਰਾਂ, ਧੀਆਂ ਦਾ ਬੋਝ ਚੁਕਣ ਵਾਲਾ ਮਜੂਰ ਬਣ ਗਿਆ ਹੈ। ਨਾਮ ਦੀ ਪੂੰਜੀ ਤੋਂ ਲਾਹੇ ਵਜੋਂ ਉਕਾ ਹੀ ਲਾਪਰਵਾਹ ਹੋ ਗਿਆ ਹੈ।

ਇਹ ਜੀਵ ਮਾਇਆ ਨੂੰ ਮਾਲਕ ਨਾਲੋਂ ਵੀ ਅਧਿਕ ਪਿਆਰ ਕਰਨ ਲਗ ਪਿਆ ਹੈ। ਇਸ ਅਗਿਆਨੀ ਮਨੁੱਖ ਨੂੰ ਇਹ ਨਹੀਂ ਪਤਾ ਕਿ ਮਾਇਆ ਪਦਾਰਥਾਂ ਦੇ ਸੁਖ-ਭੋਗ ਤਾਂ ਨੀਚਾਂ ਦੇ ਘਰ ਵੀ ਉਪਲਬਧ ਹਨ। ਇਸ ਕਮਲੇ ਨੂੰ ਕਰਤਾਰ ਵਾਲੇ ਪਾਸੇ ਦਾ ਉਕਾ ਖਿਆਲ ਹੀ ਨਹੀਂ। ਜੇ ਗੁਰਬਾਣੀ ਦਾ ਅਧਿਐਨ ਕਰੇ ਤਾਂ ਇਸ ਨੂੰ ਸਮਝ ਆਵੇ ਕਿ:—

**ਮਾਇਆ ਰੰਗ ਬਿਰੰਗ ਖਿਨੇ ਮਹਿ, ਜਿਉ ਬਾਦਰ ਕੀ ਛਾਇਆ ॥** [ਪੰਨਾ ੧੦੦੩

**ਬਿਨੁ ਨਾਵੈ ਸਭੁ ਕੋਈ ਨਿਰਧਨੁ, ਸਤਿਗੁਰਿ ਬੂਝ ਬੁਝਾਈ ॥** [ਪੰਨਾ ੧੨੩੨

ਸਿਧਾਂਤ ਇਹ ਹੈ ਕਿ ਨਾਮ ਤੋਂ ਬਿਨਾ ਸਾਰਾ ਜਗਤ ਹੀ ਨਿਰਧਨ ਹੈ। ਇਸ ਲਈ ਗੁਰਸਿਖਾਂ ਨੂੰ ਆਪਣਾ ਨਾਤਾ ਨਾਮ ਨਾਲ ਜੋੜੀ ਰਖਣਾ ਚਾਹੀਦਾ ਹੈ ਕਿਉਂਕਿ ਇਸ ਨਾਲ ਜਮ ਦਾ ਮਾਰਗ ਮਿਟ ਜਾਂਦਾ ਹੈ।

**ਜੁਗਿ ਜੁਗਿ ਥਾਪਿ, ਸਦਾ ਨਿਰਵੈਰੁ ॥ ਜਨਮਿ ਮਰਣਿ ਨਹੀ ਧੰਧਾ ਧੈਰੁ ॥ ਜੋ ਦੀਸੈ, ਸੋ ਆਪੇ ਆਪਿ ॥ ਆਪਿ ਉਪਾਇ, ਆਪੇ ਘਟ ਥਾਪਿ ॥ ਆਪਿ ਅਗੋਚਰੁ, ਧੰਧੈ ਲੋਈ ॥ ਜੋਗ ਜੁਗਤਿ, ਜਗ ਜੀਵਨੁ ਸੋਈ ॥ ਕਰਿ ਆਚਾਰੁ, ਸਚੁ ਸੁਖੁ ਹੋਈ ॥ ਨਾਮ ਵਿਹੂਣਾ, ਮੁਕਤਿ ਕਿਵ ਹੋਈ ॥੧੫॥**

**ਪਦ ਅਰਥ:** ਜੁਗਿ ਜੁਗਿ-ਹਰੇਕ ਜੁਗ ਵਿਚ (ਹਰ ਸਮੇਂ)। ਥਾਪਿ-ਟਿਕਾ ਕੇ। ਨਿਰਵੈਰੁ-ਵੈਰ ਤੋਂ ਰਹਿਤ। ਜਨਮਿ ਮਰਣਿ-ਜਨਮ ਮਰਣ ਵਿਚ ਨਹੀਂ (ਪੈਂਦਾ)। ਧੈਰੁ-ਦੌੜ ਭਜ, ਭਟਕਣਾ। ਉਪਾਇ-ਪੈਦਾ ਕਰਕੇ। ਘਟ-ਸਰੀਰ। ਥਾਪਿ-ਥਾਪਦਾ, ਬਣਾਂਦਾ ਹੈ। ਅਗੋਚਰੁ-ਮਨ ਇੰਦ੍ਰੀਆਂ ਤੋਂ ਪਰੇ। ਜੋਗ ਜੁਗਤਿ-ਮਿਲਣ ਦੀ ਜੁਗਤੀ। ਜਗ ਜੀਵਨ-ਜਗਤ ਦਾ ਜੀਵਨ। ਸੋਈ-ਓਹ (ਵਾਹਿਗੁਰੂ)। ਕਰਿ ਆਚਾਰੁ-ਕਰਮ ਕਰਕੇ। ਕਿਵ-ਕਿਵੇਂ?।੧੫।

**ਅਰਥ:** (ਹੇ ਪਾਂਡੇ! ਉਹ ਪ੍ਰਭੂ) ਹਰੇਕ ਜੁਗ ਵਿਚ (ਅਨੇਕ ਪ੍ਰਕਾਰ ਦੇ ਸਰੀਰ) ਥਾਪ ਕੇ (ਆਪ) ਸਦਾ ਵੈਰ ਤੋਂ ਰਹਿਤ ਰਹਿੰਦਾ ਹੈ। (ਨਾ ਉਹ) ਜਨਮ ਮਰਣ ਵਿਚ ਹੈ ਨਾ (ਉਸ ਨੂੰ ਕੋਈ) ਧੰਧਾ ਤੇ ਭਟਕਣਾ ਹੈ। ਜੋ (ਪਸਾਰਾ) ਦਿਸਦਾ ਹੈ (ਉਹ ਸਭ ਕੁਝ) ਆਪਿ ਹੀ ਆਪਿ ਹੈ। ਆਪਿ ਹੀ (ਜੀਵ) ਪੈਦਾ ਕਰਕੇ ਆਪ ਹੀ (ਸਾਰੇ)

ਸਰੀਰ ਟਿਕਾਂਦਾ ਹੈ। ਆਪ ਮਨ ਇੰਦ੍ਰੀਆਂ ਤੋਂ ਪਰੇ ਹੈ। ਲੋਕਾਈ ਨੂੰ ਧੰਧਿਆਂ ਵਿਚ (ਲਾ ਰਖਿਆ ਹੈ)। ਜੁੜਨ ਦੀ ਜੁਗਤੀ ਦੇਣ ਵਾਲਾ (ਅਤੇ) ਜਗਤ ਦਾ ਜੀਵਨ (ਵੀ) ਉਹ (ਪ੍ਰਭੂ ਆਪਿ ਹੈ)। (ਹੇ ਪਾਂਡੇ! ਜਿਹੜਾ ਮਨੁੱਖ) ਸਚ ਨੂੰ (ਜੀਵਨ ਦਾ) ਕਰਤਬ (ਬਣਾਂਦਾ ਹੈ, ਉਸ ਨੂੰ ਸੱਚਾ) ਸੁਖ ਪ੍ਰਾਪਤ ਹੁੰਦਾ ਹੈ। (ਜੋ) ਨਾਮ ਤੋਂ ਸਖਣਾ ਹੈ (ਉਹ ਮਨੁੱਖ ਧੰਧਿਆਂ ਤੋਂ) ਕਿਵੇਂ ਮੁਕਤ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)।੧੫।

**ਵਿਣੁ ਨਾਵੈ, ਵੇਰੋਧੁ ਸਰੀਰ ॥ ਕਿਉ ਨ ਮਿਲਹਿ, ਕਾਟਹਿ ਮਨ ਪੀਰ ॥ ਵਾਟ ਵਟਾਊ ਆਵੈ ਜਾਇ ॥ ਕਿਆ ਲੇ ਆਇਆ, ਕਿਆ ਪਲੈ ਪਾਇ ॥ ਵਿਣੁ ਨਾਵੈ, ਤੋਟਾ ਸਭ ਥਾਇ ॥ ਲਾਹਾ ਮਿਲੈ, ਜਾ ਦੇਇ ਬੁਝਾਇ ॥ ਵਣਜੁ ਵਾਪਾਰੁ, ਵਣਜੈ ਵਾਪਾਰੀ ॥ ਵਿਣੁ ਨਾਵੈ, ਕੈਸੀ ਪਤਿ ਸਾਰੀ ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਮਿਲਹਿ, ਕਾਟਹਿਂ, ਨਾਂਵੈਂ, ਜਾਂ।

**ਪਦ ਅਰਥ:** ਵੇਰੋਧੁ ਸਰੀਰ-ਸਰੀਰ ਦਾ ਵਿਰੋਧ (ਭਾਵ ਭੈੜੇ ਕੰਮਾਂ ਵਲੋਂ ਨਹੀਂ ਮੁੜਦਾ)। ਕਿਉ ਨ ਮਿਲਹਿ-ਤੂੰ ਕਿਉਂ ਨਹੀਂ ਮਿਲਦਾ?। ਕਾਟਹਿ ਮਨ ਪੀਰ-ਮਨ ਦੀ ਪੀੜਾ (ਕਿਉਂ ਨਹੀਂ) ਕਟ ਲੈਂਦਾ?। ਵਾਟ-ਰਸਤਾ। ਵਟਾਊ-ਰਾਹੀ, ਮੁਸਾਫਿਰ। ਆਵੈ ਜਾਇ-ਜੰਮਦਾ ਮਰਦਾ ਰਹਿੰਦਾ ਹੈ। ਕਿਆ ਪਲੈ ਪਾਇ-ਕੀ ਪਲੇ ਪਾਉਂਦਾ ਭਾਵ ਖਟਦਾ ਹੈ?। ਤੋਟਾ-ਘਾਟਾ। ਜਾ-ਜਦੋਂ। ਦੇਇ ਬੁਝਾਇ-ਸੂਝ ਬੂਝ ਬਖਸ਼ ਦੇਵੇ। ਪਤਿ ਸਾਰੀ-ਪੂਰੀ ਇਜ਼ਤ।

**ਅਰਥ:** (ਹੇ ਪਾਂਡੇ! ਪਰਮੇਸ਼ਰ ਦੇ) ਨਾਮ ਤੋਂ ਬਿਨਾ ਸਰੀਰ ਦਾ ਵਿਰੋਧ ਹੀ ਰਹਿੰਦਾ ਹੈ (ਭਾਵ ਸਰੀਰ ਭੈੜੇ ਕੰਮ ਕਰਨ) ਵਲੋਂ ਨਹੀਂ ਮੁੜਦਾ। (ਇਸ ਲਈ ਹੇ ਪਾਂਡੇ! ਤੂੰ ਨਾਮ ਜਪ ਕੇ ਉਸ ਪ੍ਰਭੂ ਨੂੰ) ਕਿਉਂ ਨਹੀਂ ਮਿਲਦਾ, ਅਤੇ ਮਨ ਦੀ ਪੀੜਾ (ਕਿਉਂ ਨਹੀਂ) ਦੂਰ ਕਰ ਲੈਂਦਾ?। ਰਾਹੀ (ਵਾਂਙੂੰ ਜੀਵ ਸੰਸਾਰ ਤੇ) ਆਉਂਦਾ (ਜੰਮਦਾ ਤੇ) ਚਲਾ ਜਾਂਦਾ ਹੈ (ਭਾਵ ਮਰ ਜਾਂਦਾ ਹੈ)। (ਦਸ! ਉਥੋਂ) ਕੀ ਲੈ ਕੇ ਆਇਆ ਸੀ (ਅਤੇ ਇਥੇ ਸੰਸਾਰ ਵਿਚ ਆ ਕੇ ਇਸ ਨੇ) ਕੀ ਖਟਿਆ?। ਨਾਮ ਤੋਂ ਬਿਨਾ ਸਭ ਥਾਵਾਂ ਤੇ ਤੋਟਾ ਹੀ ਤੋਟਾ ਹੈ। (ਜੀਵਨ ਦਾ) ਲਾਭ (ਤਦੋਂ) ਮਿਲਦਾ ਹੈ ਜਦੋਂ (ਉਹ ਪ੍ਰਭੂ) ਸਮਝਾ ਦਿੰਦਾ ਹੈ। (ਨਾਮ ਤੋਂ ਸਖਣਾ ਜੀਵ) ਵਪਾਰੀ (ਬਣ ਕੇ ਹੋਰ ਵਿਅਰਥ) ਵਣਜ ਵਪਾਰ ਕਰਦਾ ਰਹਿੰਦਾ ਹੈ। ਨਾਮ ਤੋਂ ਬਿਨਾਂ (ਇਸ ਨੂੰ) ਕਿਸ ਤਰ੍ਹਾਂ ਪੂਰੀ ਪਤਿ (ਪ੍ਰਾਪਤ ਹੋ ਸਕਦੀ ਹੈ? ਭਾਵ ਨਹੀਂ ਹੋ ਸਕਦੀ)।੧੬।

## ਸਾਰੰਸ਼ ਅਤੇ ਸਿਧਾਂਤ

(ਪਉੜੀ ੧੫ ਤੇ ੧੬)

ਸੰਸਾਰ ਦੀ ਲੁਕਾਈ ਵਲ ਨਜ਼ਰ ਮਾਰੀਏ ਤਾਂ ਸਭ ਕੋਈ ਧੰਧਿਆਂ ਅਤੇ ਵੈਰ ਵਿਰੋਧ ਵਿਚ ਫਸਿਆ ਇਆ ਹੈ। ਪਰ ਜਿਸ ਦੇ ਨੇਤਰਾਂ ਵਿਚ ਗੁਰੂ ਗਿਆਨ ਦਾ ਸੁਰਮਾ ਪੈ ਗਿਆ ਹੈ, ਉਸ ਨੂੰ ਸਭ ਪਾਸੇ ਪਰਮੇਸ਼ਰ ਦੀ ਜੋਤਿ ਹੀ ਦਿਖਾਈ ਦਿੰਦੀ ਹੈ:—

**ਜੋ ਦੀਸੈ ਸੁ ਸਗਲ ਤੂੰ ਹੈ, ਪਸਰਿਆ ਪਾਸਾਰੁ ॥**

**ਕਹੁ ਨਾਨਕ ਗੁਰਿ ਭਰਮੁ ਕਾਟਿਆ, ਸਗਲ ਬ੍ਰਹਮ ਬੀਚਾਰੁ ॥** [ਪੰਨਾ ੫੧

ਸੋ ਇਕੋ ਪਰਮੇਸ਼ਰ ਹੀ ਨਿਰਵੈਰ ਹੈ, ਓਹੀ ਅਧੰਧ ਤੇ ਅਬੰਧ ਹੈ। ਸਿਧਾਂਤ ਇਹ ਹੈ ਕਿ ਨਾਮ ਜਪਣ ਤੋਂ ਬਿਨਾ ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ।

ਵੈਰ-ਵਿਰੋਧ ਦਾ ਕਾਰਨ ਵੀ ਨਾਮ ਦੀ ਅਣਹੋਂਦ ਹੈ। ਨਾਮ ਤੋਂ ਬਿਨਾ ਜੀਵ ਰੂਪੀ ਵਣਜਾਰੇ ਨੂੰ ਘਾਟਾ ਹੀ ਘਾਟਾ ਹੈ। '**ਕਿਆ ਲੈ ਆਇਆ, ਕਿਆ ਪਲੈ ਪਾਇ**' ਇਸ ਨੇ ਕਦੇ ਇਹ ਗਲ ਸੋਚੀ ਹੀ ਨਹੀਂ। ਨਾਮ ਦਾ ਵਪਾਰੀ ਬਣੇ ਬਿਨਾ 'ਪਤਿ ਸਾਰੀ' ਵਾਲੀ ਗਲ ਵੀ ਨਹੀਂ ਬਣ ਸਕਦੀ।

**ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ ॥ ਗੁਣਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ, ਗੁਰ ਵੀਚਾਰਿ ॥ ਅਗਮ ਅਗੋਚਰੁ, ਕੀਮਤਿ ਨਹੀਂ ਪਾਇ ॥ ਤਾ ਮਿਲੀਐ, ਜਾ ਲਏ ਮਿਲਾਇ ॥ ਗੁਣਵੰਤੀ, ਗੁਣ ਸਾਰੇ ਨੀਤ ॥ ਨਾਨਕ, ਗੁਰਮਤਿ ਮਿਲੀਐ ਮੀਤ ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਨਹੀਂ, ਤਾਂ, ਜਾਂ।

**ਪਦ ਅਰਥ:** ਸਾਰੇ-ਸੰਭਾਲਦੀ, ਯਾਦ ਕਰਦੀ ਹੈ। ਨੀਤ-ਨਿਤ, ਹਰ ਰੋਜ਼।

**ਅਰਥ:** ਗਿਆਨੀ (ਪੁਰਸ਼) ਉਹ ਹੈ (ਜੋ ਪ੍ਰਭੂ ਦੇ) ਗੁਣਾਂ ਨੂੰ ਵੀਚਾਰਦਾ ਹੈ। (ਪ੍ਰਭੂ ਦੇ) ਗੁਣਾਂ ਵਿਚ ਹੀ (ਉਸ ਪ੍ਰਭੂ ਨਾਲ ਜਾਣ ਪਛਾਣ ਕਰਾਉਣ ਵਾਲਾ) ਗਿਆਨ ਪ੍ਰਾਪਤ ਹੁੰਦਾ ਹੈ। (ਇਸ) ਸੰਸਾਰ ਵਿਚ (ਕੋਈ) ਵਿਰਲਾ (ਗਿਆਨੀ ਪੁਰਸ਼ ਹੈ ਜੋ) ਗੁਣਾਂ ਦਾ ਦਾਤਾ ਹੈ (ਭਾਵ ਗੁਣ ਵੰਡਦਾ ਹੈ)। ਗੁਰੂ ਦੇ (ਸ਼ਬਦ ਦੀ) ਵੀਚਾਰ ਦੁਆਰਾ (ਉਸ ਮਨੁੱਖ ਦੀ ਜੀਵਨ)ਕਰਣੀ ਸੱਚੀ ਹੋ ਜਾਂਦੀ ਹੈ।(ਉਹ ਪ੍ਰਭੂ) ਮਨ ਇੰਦ੍ਰਿਆਂ ਤੋਂ ਪਰੇ ਹੈ (ਅਤੇ ਉਸ ਦੀ) ਕੀਮਤ ਕੋਈ ਨਹੀਂ ਪਾ ਸਕਦਾ। (ਉਸ ਪ੍ਰਭੂ ਨੂੰ) ਤਦੋਂ ਹੀ ਮਿਲਿਆ ਜਾ ਸਕਦਾ ਹੈ ਜਦੋਂ (ਉਹ ਆਪ ਜੀਵ ਨੂੰ) ਮਿਲਾ ਲਏ। ਗੁਣਵਾਨ ਜੀਵ-ਇਸਤ੍ਰੀ ਨਿਤ ਹੀ (ਪਤੀ ਪਰਮੇਸ਼ਰ ਦੇ) ਗੁਣ ਯਾਦ ਕਰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਮਤਿ ਦੁਆਰਾ ਹੀ (ਉਸ) ਪ੍ਰਭੂ ਮਿਤਰ ਨੂੰ ਮਿਲ ਸਕੀਦਾ ਹੈ।੧੭।

**ਕਾਮੁ ਕ੍ਰੋਧੁ, ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥ ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ, ਵੰਨੀ ਸਚੜਾਉ ॥ ਜਗਤੁ ਪਸੂ, ਅਹੰ ਕਾਲੁ ਕਸਾਈ ॥ ਕਰਿ ਕਰਤੈ ਕਰਣੀ ਕਰਿ ਪਾਈ ॥ ਜਿਨਿ ਕੀਤੀ ਤਿਨਿ ਕੀਮਤਿ ਪਾਈ ॥ ਹੋਰ ਕਿਆ ਕਹੀਐ, ਕਿਛੁ ਕਹਣੁ ਨ ਜਾਈ ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਉਂ, ਜਿਉਂ। ਫੁਟਕਲ: 'ਵੰਨੀ ਸਚੜਾਉ' ਨੂੰ 'ਵੰਨੀਸ ਚੜਾਉ' ਨਹੀਂ ਪੜ੍ਹਨਾ।

**ਪਦ ਅਰਥ:** ਕਾਇਆ ਕਉ-ਸਰੀਰ ਨੂੰ। ਗਾਲੈ-ਗਾਲਦਾ, ਸਾੜਦਾ ਹੈ। ਜਿਉ-ਜਿਵੇਂ। ਕੰਚਨ-ਸੋਨਾ। ਸੋਹਾਗਾ-ਇਕ ਖਾਰਾ ਪਦਾਰਥ। ਢਾਲੈ-ਪਿਘਲਾਂਦਾ, ਨਰਮ ਕਰਦਾ ਹੈ। ਕਸਿ ਕਸਵਟੀ-ਕਸਵੱਟੀ ਦੀ ਕਸ-ਘੱਸ। ਸਹੈ-ਸਹਾਰਦਾ, ਸਹਿੰਦਾ ਹੈ। ਸੁ-ਉਹ (ਸੋਨਾ)। ਤਾਉ-ਸੇਕ। ਨਦਰਿ ਸਰਾਫ-ਸਰਾਫ ਦੀ ਨਜ਼ਰ ਵਿਚ। ਵੰਨੀ ਸਚੜਾਉ-ਸਚੀ ਵੰਨੀ ਵਾਲਾ। ਅਹੰਕਾਲੁ-ਹੰਕਾਰ ਰੂਪੀ ਕਾਲ। ਕਸਾਈ-ਜੀਵ ਮਾਰਨ ਵਾਲਾ। ਕਰਤੈ-ਕਰਤਾਰ ਨੇ। ਕਰਣੀ-ਕਰਤੂਤ। ਕਰਿ ਪਾਈ-ਹੱਥ ਵਿਚ ਪਾਈ ਹੈ। ਜਿਨਿ-ਜਿਸ (ਕਰਤਾਰ) ਨੇ। ਕੀਤੀ-(ਸ੍ਰਿਸ਼ਟੀ ਪੈਦਾ) ਕੀਤੀ। ਤਿਨਿ-ਉਸ (ਪ੍ਰਭੂ) ਨੇ। ਕੀਮਤਿ-ਕਦਰ।

**ਅਰਥ:** ਕਾਮ ਤੇ ਕ੍ਰੋਧ ਸਰੀਰ ਨੂੰ ਇਸ ਤਰ੍ਹਾਂ ਗਾਲ ਦਿੰਦਾ ਹੈ ਜਿਵੇਂ ਸੁਹਾਗਾ (ਖਾਰਾ ਪਦਾਰਥ ਭੱਠੀ ਵਿਚ ਪਾ ਕੇ) ਸੋਨੇ ਨੂੰ ਪਿਘਲਾ ਦਿੰਦਾ ਹੈ। (ਉਹ ਢਲਿਆ ਹੋਇਆ) ਸੋਨਾ ਭਠੀ ਦਾ ਸੇਕ ਸਹਿੰਦਾ ਹੈ। (ਫਿਰ ਜਦੋਂ ਪਰਖਿਆ ਜਾਂਦਾ ਹੈ ਤਾਂ) ਕਸਵੱਟੀ ਦੀ ਕਸ ਸਹਾਰਦਾ ਹੈ। (ਉਹ) ਸਰਾਫ਼ ਦੀ ਨਜ਼ਰ ਵਿਚ ਸੱਚੀ ਵੰਨੀ ਵਾਲਾ (ਸਮਝਿਆ ਜਾਂਦਾ ਹੈ, ਭਾਵ ਤਿਵੇਂ ਵਿਸ਼ੇ ਵਿਕਾਰਾਂ ਤੋਂ ਰਹਿਤ ਸਰੀਰ ਗੁਰੂ ਸਰਾਫ ਦੀ ਨਜ਼ਰਾਂ ਵਿਚ ਪਰਵਾਨ ਹੁੰਦਾ ਹੈ)। ਜਗਤ ਪਸ਼ੂ ਹੈ (ਕਿਉਂਕਿ ਇਸ ਭੇਦ ਨੂੰ ਸਮਝਦਾ ਨਹੀਂ) ਹੰਕਾਰ ਰੂਪ ਕਾਲ (ਮਾਨੋ) ਕਸਾਈ ਹੈ (ਭਾਵ ਜੀਵ ਦੇ ਜਨਮ ਮਰਨ ਦਾ ਕਾਰਨ ਹੈ)। ਕਰਤਾਰ ਨੇ (ਰਚਨਾ ਰਚ ਕੇ ਜੀਆਂ ਦੇ) ਹੱਥ ਵਿਚ ਕਰਨੀ ਪਾਈ ਹੈ (ਭਾਵ ਜੈਸੀ ਕਰਨੀ ਤੈਸੀ ਭਰਨੀ ਹੈ)। ਜਿਸ (ਪਰਮਾਤਮਾ) ਨੇ (ਇਹ ਸ੍ਰਿਸ਼ਟੀ ਪੈਦਾ) ਕੀਤੀ ਹੈ ਉਸ ਨੇ ਹੀ (ਇਸ ਦੀ) ਕਦਰ ਪਾਈ ਹੈ (ਭਾਵ ਉਹ ਆਪਣੀ ਕੁਦਰਤਿ ਨੂੰ ਆਪ ਹੀ ਜਾਣਦਾ ਹੈ) ਇਸ ਤੋਂ ਵੱਧ ਹੋਰ ਕੀ ਆਖੀਏ, ਕੁਝ ਨਹੀਂ ਆਖਿਆ ਜਾ ਸਕਦਾ।੧੮।

# ਅਰਥ ਭੇਦ ਅਤੇ ਨਿਰਣੈ

## ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ ਵੰਨੀ ਸਚੜਾਉ ॥

ਪਾਠ ਭੇਦ– ਹੇਠ ਲਿਖੇ ਕੋਸ਼ਕਾਰਾਂ ਨੇ 'ਵੰਨੀ ਸਚੜਾਉ' ਦੀ ਥਾਂ 'ਵੰਨੀਸ ਚੜਾਉ' ਪਾਠ ਪਦ ਛੇਦ ਕੀਤਾ ਹੈ:–

੧. ਪੁਨਾ ਜੋ ਜਪ ਤਪ ਕੀ ਖੈਚ ਰਖਣੀ ਹੈ ਏਹੀ ਕਸਵਟੀ ਪਰਖਣੇ ਕੋ ਕਰੇ ਜੇ ਇਸਟ ਅਨਿਸਟ ਕੀ ਪ੍ਰਾਪਤੀ ਮੈਂ ਸਮਤਾ ਰਹੇ ਤਿਤਿਖੁ ਪਤੀਆ ਹੋ ਤੋਂ ਗੁਰੂ ਰੂਪ ਸਰਾਫ ਕੀ ਨਦਰ ਹੋਤੀ ਹੈ ਔ ਤਬ ਹੀ ਗਯਾਨ ਕੀਆਂ ਭੂਮਕਾ ਰੂਪ (ਵੰਨੀਸ) ਸ੍ਰੇਸ਼ਟ ਰੰਗ ਕਾ ਚੜਾਉ ਹੋਤਾ ਹੈਂ। [ਫ. ਸ., ਨਰੋਤਮ

੨. ਵੰਨੀਸ (ਗ: ਦੇਖੋ ਵੰਨੀ ਦੇਖੋ, ਸੋ ਵਿੰਨਾ) ਚੰਗੇ ਰੰਗ ਦਾ, ਸ਼ੁਭ ਰੰਗ। ਯਥਾ-ਨਦਰਿ ਸਰਾਫ ਵੰਨੀਸ ਚੜਾਇਆ। ਸਰਾਫ ਦੀ ਨਜ਼ਰ ਪੈਣ ਕਰਕੇ ਸੋਹਣੇ ਤੇ ਚੰਗੇ ਰੰਗ ਦਾ ਚੜ੍ਹਾਉ ਹੁੰਦਾ ਹੈ, ਤਿਵੇਂ ਸਤਿਗੁਰ ਦੀ ਨਜ਼ਰ ਨਾਲ ਸਿੱਖ ਤੇ ਸ੍ਰੇਸ਼ਟ ਗਿਆਨ ਰੂਪ ਰੰਗ ਦਾ ਚੜ੍ਹਾਉ ਚੜ੍ਹਦਾ ਹੈ।

[ਕੋਸ਼ ਖਾ. ਟ੍ਰੈ. ਸੁ. ਅੰਮ੍ਰਿਤਸਰ ਤੇ ਮ. ਕੋ.

੩. ਵੰਨੀ ਸਚੜਾਉ-ਸੱਚੀ ਵੰਨੀ ਵਾਲਾ। ਜਦੋਂ ਕਸਵਟੀ ਦੀ ਕਸ ਅਤੇ ਤਾਉ ਨੂੰ ਸਹਿੰਦਾ ਹੈ ਤਾਂ ਸਰਾਫ ਦੀ ਨਜ਼ਰ ਵਿਚ ਸੱਚੀ ਵੰਨਾ ਵਾਲਾ ਹੋ ਜਾਂਦਾ ਹੈ।

[ਸ਼ਬਦਾਰਥ, ਗੁਰੂ ਨਾਨਕ ਬਾਣੀ ਪ੍ਰਕਾਸ਼-ਡਾ. ਤਾਰਨ ਸਿੰਘ

੪. ਵੰਨੀਸ-ਸੋਹਣੇ ਰੰਗ ਵਾਲਾ। ਉਹ (ਢਲਿਆ ਹੋਇਆ) ਸੋਨਾ (ਕੁਠਾਲੀ ਵਿਚ) ਸੇਕ ਸਹਿੰਦਾ ਹੈ, ਫਿਰ ਕਸਵੱਟੀ ਦੀ ਕੱਸ ਸਹਾਰਦਾ ਹੈ (ਭਾਵ, ਕਸਵੱਟੀ ਤੇ ਘਸਾ ਕੇ ਪਰਖਿਆ ਜਾਂਦਾ ਹੈ) ਤੇ ਸੋਹਣੇ ਰੰਗ ਵਾਲਾ ਉਹ ਸੋਨਾ ਸਰਾਫ ਦੀ ਨਜ਼ਰ ਵਿਚ ਕਬੂਲ ਪੈਂਦਾ ਹੈ। [ਦਰਪਣ

**ਨਿਰਣੈ:** ਗੁਰਬਾਣੀ ਵਿਚ 'ਵੰਨੀ' 'ਚੜਾਉ' ਤੇ 'ਸਚੜਾਉ' ਤਿੰਨੇ ਪਦਾਂ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ:--

੧. **ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ ॥** [ਪੰਨਾ ੧੦੧੨

੨. **ਸੇਵਕ ਸੇਵਹਿ ਕਰਮਿ ਚੜਾਉ ॥** [ਪੰਨਾ ੪੬੫

੩. **ਗੁਰਮੁਖਿ ਲਾਲੋ ਲਾਲੁ ਹੈ, ਜਿਉ ਰੰਗਿ ਮਜੀਠ ਸਚੜਾਉ॥** [ਪੰਨਾ ੭੮੬

ਗੁਰਬਾਣੀ ਲਗਮਾਤਰੀ ਨੇਮਾਂ ਦੇ ਆਧਾਰ ਤੇ 'ਵੰਨੀਸ' ਪਾਠ ਸ਼ੁੱਧ ਨਹੀਂ। 'ਵੰਨੀਸ' ਦੇ ਅਰਥ 'ਚੰਗੇ ਰੰਗ' ਦੇ ਕਿਵੇਂ ਬਣ ਸਕਦੇ ਹਨ? ਜੇ 'ਵੰਨੀ' ਦੇ ਅਗੇਤਰ 'ਸ' ਲਗਦਾ ਤਾਂ ਵਿਸ਼ੇਸ਼ਣ ਰੂਪ ਵਿਚ ਇਸ ਦੇ ਅਰਥ 'ਚੰਗੇ ਰੰਗ ਦੇ' ਕੀਤੇ ਜਾ ਸਕਦੇ ਸਨ ਜਿਵੇਂ 'ਸੋਵਿੰਨਾ' ਪਦ ਹੈ। ਦੂਜੀ ਗਲ ਜੇ 'ਵੰਨੀਸ' ਦੇ ਅਰਥ 'ਕਵਸਟੀ' ਕਰੀਏ ਤਾਂ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਇਸ ਦੇ ਅਰਥ 'ਕਵਸਟੀ ਉਤੇ' ਨਹੀਂ ਹੋ ਸਕਦੇ ਕਿਉਂਕਿ 'ਸ' ਮੁਕਤਾ ਹੈ, ਜੇ 'ਸ' ਔਂਕੜ ਸਹਿਤ ਹੁੰਦਾ ਤਾਂ ਅਰਥ ਬਿਵਸਥਾ ਬਦਲ ਸਕਦੀ ਸੀ, ਸਰਾਫ ਸੋਨਾ ਕਸਵਟੀ ਉਤੇ ਲਾ ਕੇ ਪਰਖਦਾ ਹੈ। ਜਦੋਂ ਗੁਰਬਾਣੀ ਵਿਚ 'ਸਚੜਾਉ' ਸ਼ਬਦ ਉਪਬਲਧ ਹੈ, ਫਿਰ ਇਸ ਦੇ ਉਲਟ 'ਚੜਾਉ' ਪਾਠ ਪਦ ਛੇਦ ਕਰਨਾ ਕੋਈ ਸੁਚਜੀ ਗਲ ਨਹੀਂ ਜਾਪਦੀ।

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਸੈਂਚੀ ਦੂਜੀ) 'ਹਰਿ ਜੀ ਤੇ ਚਤਰ ਭੁਜ' ਵਾਲੀ ਵਿਚ ਵੀ ''ਉਸ ਕੀ ਵੰਨੀ ਸੁਚੜਾਉ ਹੋਤੀ ਹੈ'' ਤੋਂ ਵੀ 'ਸਚੜਾਉ' ਪਾਠ ਦੀ ਪੁਸ਼ਟੀ ਹੋਂਦੀ ਹੈ। ਪਾਠ-ਬੋਧ ਗ੍ਰੰਥਾਵਲੀ (ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ) ਵਿਚ ਵੀ 'ਸਚੜਾਉ' ਪਾਠ ਹੀ ਪਰਵਾਨਿਆ ਗਿਆ ਹੈ।

## ਸਾਰੰਸ਼ ਅਤੇ ਸਿਧਾਂਤ

(ਪਉੜੀ ੧੭ ਤੇ ੧੮)

ਨਿਰੀਆਂ ਗਲਾਂ ਕਰਨ ਨਾਲ ਨਾ ਗਿਆਨ ਪਲੇ ਪੈਂਦਾ ਹੈ ਤੇ ਨਾ ਕੋਈ ਗਿਆਨੀ ਬਣ ਸਕਦਾ ਹੈ। ਗਿਆਨੀ ਓਹ ਹੈ ਜੋ ਰਬੀ-ਗੁਣਾਂ ਦਾ ਵੀਚਾਰ ਕਰਦਾ ਹੈ। ਗਿਆਨ ਦਾ ਸੋਮਾ ਪਰਮੇਸ਼ਰ ਦੇ ਗੁਣ ਹਨ। ਸਤ, ਸੰਤੋਖ ਦਇਆ ਆਦਿ ਗੁਣ ਕਮਾਉਣ ਵਾਲੀ ਜੀਵ-ਇਸਤਰੀ ਦਾ ਨਾਉ 'ਗੁਣਵੰਤੀ' ਹੈ। ਗੁਰੂ ਪਾਤਿਸ਼ਾਹ ਜੀ ਦੇ ਸਿਰੀ ਰਾਗ ਅੰਦਰ ਪਵਿਤਰ ਅੰਮ੍ਰਿਤ ਬਚਨ ਹਨ:--

**ਗੁਣਵੰਤੀ ਗੁਣ ਵੀਥਰੈ, ਅਉਗੁਣਵੰਤੀ ਝੂਰਿ ॥**

**ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ ॥** [ਪੰਨਾ ੧੭

ਗੁਣਾਂ ਭਰਪੂਰ ਗੁਰਮਤਿ ਵਾਲੀ ਬੁਧੀ ਜੀਵ ਦੇ ਕਾਮ, ਕ੍ਰੋਧ ਤੇ ਵੈਰ ਅਭਿਮਾਨ ਆਦਿ ਅਵਗੁਣਾਂ ਨੂੰ ਗਾਲ ਦੇਂਦੀ ਹੈ। ਜਿਵੇਂ ਸੋਹਾਗਾ ਸੋਨੇ ਨੂੰ ਕੁਠਾਲੀ ਵਿਚ ਢਾਲਕੇ ਸੋਨੇ ਦੀ ਖੋਟ ਕਢ ਦਿੰਦਾ ਹੈ ਅਤੇ ਸਰਾਫ ਦੀ ਨਦਰ ਪੈਣ ਨਾਲ ਉਸ ਉਤੇ ਚੰਗਾ ਰੰਗ ਚੜ੍ਹਦਾ ਹੈ, ਭਾਵ ਉਹ ਸ਼ੁੱਧ ਹੋ ਕੇ ਨਿਕਲਦਾ ਹੈ ਤਿਵੇਂ ਗੁਰੂ ਸਰਾਫ

ਸਿਖ ਨੂੰ ਨਾਮ ਦੀ ਸਾਧਨਾ ਤੇ ਅਰਾਧਨਾ ਬਖਸ਼ਦਾ ਹੈ। ਜਦੋਂ ਆਪਣੀ ਮਿਹਰ ਦੀ ਦ੍ਰਿਸ਼ਟੀ ਨਾਲ ਵੇਖਦਾ ਹੈ ਤਾਂ ਇਸ ਨੂੰ ਸੇਵਾ ਲਾ ਕੇ ਸ਼ੁੱਧ ਕਰ ਦਿੰਦਾ ਹੈ।

ਦੂਜਾ ਪ੍ਰਮਾਣ ਇਹ ਹੈ ਕਿ ਸਾਰਾ ਸੰਸਾਰ ਬਕਰੇ ਦੀ ਨਿਆਈਂ ਹੈ ਤੇ ਅਹੰਕਾਰ ਰੂਪ ਕਾਲ ਕਸਾਈ ਵਾਂਗੂ ਇਸ ਦਾ ਗਲਾ ਕਟਣ ਵਾਲਾ ਹੈ। ਮਨੁੱਖ ਜੋ ਦੁਖ ਸੁਖ ਭੋਗਦਾ ਹੈ ਇਹ ਮਨੁੱਖ ਦੀ ਕਰਤੂਤ ਉਤੇ ਨਿਰਧਾਰਤ ਹੈ। ਸਿਧਾਂਤ ਇਹ ਹੈ ਕਿ ਮਨੁੱਖ ਜਦੋਂ ਖੋਟਾ ਕੰਮ ਕਰਦਾ ਹੈ ਤਾਂ ਉਸ ਦਾ ਖੋਟਾ ਫਲ ਵੀ ਇਸੇ ਨੂੰ ਹੀ ਭੋਗਣਾ ਪੈਂਦਾ ਹੈ:–

**ਜਿਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥**
**ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥** [ਪੰਨਾ ੩੧੭

**ਖੋਜਤ ਖੋਜਤ ਅੰਮ੍ਰਿਤੁ ਪੀਆ ॥ ਖਿਮਾ ਗਹੀ, ਮਨੁ ਸਤਗੁਰਿ ਦੀਆ ॥ ਖਰਾ ਖਰਾ ਆਖੈ ਸਭੁ ਕੋਇ ॥ ਖਰਾ ਰਤਨੁ, ਜੁਗ ਚਾਰੇ ਹੋਇ ॥ ਖਾਤ ਪੀਅੰਤ ਮੂਏ, ਨਹੀ ਜਾਨਿਆ ॥ ਖਿਨ ਮਹਿ ਮੂਏ, ਜਾ ਸਬਦੁ ਪਛਾਨਿਆ ॥ ਅਸਥਿਰੁ ਚੀਤੁ, ਮਰਨਿ ਮਨੁ ਮਾਨਿਆ ॥ ਗੁਰ ਕਿਰਪਾ ਤੇ, ਨਾਮੁ ਪਛਾਨਿਆ ॥੧੯॥**

**ਪਦ ਅਰਥ:** ਖੋਜਤ ਖੋਜਤ-ਖੋਜਦਿਆਂ ਖੋਜਦਿਆਂ। ਖਿਮਾ-ਸਹਿਨਸ਼ੀਲਤਾ। ਗਹੀ-ਪਕੜੀ, ਧਾਰਨ ਕੀਤੀ। ਸਤਿਗੁਰਿ-ਸਤਿਗੁਰੂ ਦੁਆਰਾ। ਖਾਤ ਪੀਅੰਤ-ਖਾਣ ਪੀਣ ਵਿਚ ਹੀ। ਮੂਏ-ਆਪਾ ਭਾਵ ਤੋਂ ਮਰ ਗਏ। ਅਸਥਿਰੁ ਚੀਤੁ-ਚਿਤ ਅਡੋਲ ਹੋ ਗਿਆ। ਮਰਨਿ-ਮਰਨ ਵਿਚ, ਆਪਾ ਭਾਵ ਮੁਕਾਣ ਵਿਚ। ਮਨੁ ਮਾਨਿਆ-ਮਨ ਪਤੀਜ ਗਿਆ।

**ਅਰਥ:** ਖੋਜਦਿਆਂ ਖੋਜਦਿਆਂ (ਜਿਸ ਨੂੰ ਨਾਮ) ਅੰਮ੍ਰਿਤ (ਲਭਿਆ ਉਸਨੇ) ਪੀਤਾ। (ਉਸ ਨੇ) ਸਹਿਨਸ਼ੀਲਤਾ ਧਾਰਨ ਕੀਤੀ (ਅਤੇ ਆਪਣਾ) ਮਨ ਸਤਿਗੁਰੂ ਦੁਆਰਾ (ਪ੍ਰਭੂ) ਵਿਚ ਲੀਨ ਕਰ ਦਿੱਤਾ। (ਉਸ ਨੂੰ) ਹਰ ਕੋਈ ਖਰਾ ਖਰਾ ਹੀ ਆਖਦਾ ਹੈ (ਕਿਉਂਕਿ ਜੋ) ਖਰਾ (ਨਾਮ) ਰਤਨ ਹੈ (ਉਹ) ਚੌਹਾਂ ਜੁਗਾਂ ਵਿਚ ਹੀ ਖਰਾ ਹੈ। (ਜਿਹੜੇ ਮਨੁੱਖ) ਖਾਣ ਪੀਣ ਵਿਚ (ਆਤਮਿਕ ਮੌਤੇ) ਮਰ ਗਏ (ਉਨ੍ਹਾਂ ਨੇ ਨਾਮ ਰਤਨ ਦੀ ਕਦਰ ਨੂੰ) ਨਹੀਂ ਜਾਣਿਆ। (ਪਰ ਜਿਨ੍ਹਾਂ ਨੇ ਗੁਰੂ ਦੇ) ਸ਼ਬਦ ਨੂੰ ਪਛਾਣ ਲਿਆ (ਉਹ ਇਕ) ਛਿਨ ਵਿਚ ਹੀ (ਆਪਾ-ਭਾਵ ਤੋਂ) ਮਰ ਗਏ (ਉਨ੍ਹਾਂ ਦਾ) ਚਿਤ ਅਡੋਲ ਹੋ ਗਿਆ (ਅਤੇ) ਆਪਾ-ਭਾਵ ਵਲੋਂ ਮਰਨ ਕਰਕੇ (ਉਨ੍ਹਾਂ ਦਾ) ਮਨ ਪਤੀਜ ਗਿਆ। ਗੁਰੂ ਦੀ ਕਿਰਪਾ ਦੁਆਰਾ (ਉਨ੍ਹਾਂ ਨੇ) ਨਾਮ (ਰਤਨ) ਨੂੰ ਪਛਾਣ ਲਿਆ।੧੯।

**ਗਗਨ ਗੰਭੀਰੁ, ਗਗਨੰਤਰਿ ਵਾਸੁ ॥ ਗੁਣ ਗਾਵੈ, ਸੁਖ ਸਹਜਿ ਨਿਵਾਸੁ ॥ ਗਇਆ ਨ ਆਵੈ, ਆਇ ਨ ਜਾਇ ॥ ਗੁਰਪਰਸਾਦਿ, ਰਹੈ ਲਿਵਲਾਇ ॥ ਗਗਨੁ ਅਗੰਮੁ ਅਨਾਥੁ ਅਜੋਨੀ ॥ ਅਸਥਿਰੁ ਚੀਤੁ, ਸਮਾਧਿ ਸਗੋਨੀ ॥ ਹਰਿਨਾਮੁ ਚੇਤਿ, ਫਿਰਿ ਪਵਹਿ ਨ ਜੂਨੀ ॥ ਗੁਰਮਤਿ ਸਾਰੁ, ਹੋਰ ਨਾਮ ਬਿਹੂਨੀ ॥੨੦॥**

**ਪਦ ਅਰਥ:** ਗਗਨ-ਆਕਾਸ਼ (ਵਤ ਸਰਬ ਵਿਆਪਕ ਪ੍ਰਭੂ)। ਗੰਭੀਰ-ਡੂੰਘੇ ਜਿਗਰੇ ਵਾਲਾ। ਗਗਨੰਤਰਿ-ਹਿਰਦੇ (ਰੂਪੀ ਆਕਾਸ਼) ਵਿਚ। ਸਹਜਿ-ਅਡੋਲਤਾ ਵਿਚ। ਨਿਵਾਸੁ-ਵਾਸਾ, ਟਿਕਾਣਾ। ਗਇਆ ਨ

ਆਵੈ-ਆਵਾਗਵਨ ਦੇ ਗੇੜ ਵਿਚ ਨਹੀਂ ਪੈਂਦਾ। ਪਰਸਾਦਿ-ਕਿਰਪਾ ਦੁਆਰਾ ਜੰਮਣ ਮਰਨ ਤੋਂ ਰਹਿਤ। ਗਗਨੁ-ਵਾਹਿਗੁਰੂ। ਅਗੰਮੁ-ਅਪਹੁੰਚ। ਅਨਾਥੁ-ਜਿਸ ਦਾ ਕੋਈ ਮਾਲਕ ਨਹੀਂ ਹੈ। ਅਜੋਨੀ-ਜੂਨਾਂ ਵਿਚ ਨਹੀਂ ਆਉਂਦਾ। ਅਸਥਿਰੁ-ਪੱਕਾ। ਚੀਤੁ-ਚਿਤ। ਸਮਾਧਿ-ਸਮਾਧੀ, ਪਰਮਾਤਮਾ ਵਿਚ ਲੀਨਤਾ। ਸਗੋਨੀ-ਗੁਣਾ ਸਹਿਤ। ਨ ਪਵਹਿ-ਨਹੀਂ ਪਵੇਂਗਾ। ਜੂਨੀ-ਜੂਨਾਂ ਵਿਚ। ਸਾਰੁ-ਸ੍ਰੇਸ਼ਟ। ਬਿਹੂਨੀ-ਖਾਲੀ।

**ਅਰਥ:** (ਜਿਸ ਮਨੁੱਖ ਦਾ) ਆਕਾਸ਼ ਵਤ ਵਿਆਪਕ ਪ੍ਰਭੂ ਵਿਚ ਵਾਸਾ ਹੋ ਜਾਂਦਾ ਹੈ (ਉਹ) ਪ੍ਰਭੂ ਵਰਗਾ ਗੰਭੀਰ ਹੋ ਜਾਂਦਾ ਹੈ। (ਉਹ ਪ੍ਰਭੂ ਦੇ) ਗੁਣ ਗਾਉਂਦਾ ਹੈ (ਜਿਸ ਕਰਕੇ ਉਸ ਦਾ ਆਤਮਿਕ ਸੁਖ) ਸਹਜ ਵਿਚ ਨਿਵਾਸ ਹੋ ਜਾਂਦਾ ਹੈ। (ਉਹ) ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ। (ਉਹ) ਗੁਰੂ ਦੀ ਕਿਰਪਾ ਨਾਲ (ਪ੍ਰਭੂ ਵਿਚ ਆਪਣੀ) ਸੁਰਤਿ ਜੋੜੀ ਰਖਦਾ ਹੈ। (ਉਹ ਸਰਬ ਵਿਆਪਕ ਪ੍ਰਭੂ) ਅਪਹੁੰਚ ਹੈ, ਉਸ ਦਾ ਕੋਈ ਮਾਲਕ ਨਹੀਂ ਹੈ, ਜੂਨਾਂ ਤੋਂ ਰਹਿਤ ਹੈ। (ਉਹ) ਗੁਣਾ ਸਹਿਤ ਸਮਾਧੀ ਦੁਆਰਾ (ਪ੍ਰਭੂ ਵਿਚ ਆਪਣਾ ਧਿਆਨ ਜੋੜ ਕੇ) ਅਡੋਲ ਚਿਤ ਹੋ ਜਾਂਦਾ ਹੈ। (ਹੇ ਭਾਈ!) ਹਰੀ ਦਾ ਨਾਮ ਚੇਤੇ ਕਰ, ਫਿਰ (ਤੂੰ ਵੀ) ਜੂਨਾ ਵਿਚ ਨਹੀਂ ਪਵੇਂਗਾ। ਗੁਰੂ ਦੀ ਮਤਿ (ਸਭ ਤੋਂ) ਸ੍ਰੇਸ਼ਟ ਹੈ, ਹੋਰ (ਹਰ ਪ੍ਰਕਾਰ ਦੀ ਮਤਿ) ਨਾਮ ਤੋਂ ਸਖਣੀ (ਹੁੰਦੀ ਹੈ)।੨੦।

## ਸਾਰੰਸ਼ ਅਤੇ ਸਿਧਾਂਤ

(ਪਉੜੀ ੧੯ ਤੇ ੨੦)

ਜਦੋਂ ਤੱਕ ਮਨੁੱਖ ਨੂੰ ਗੁਰੂ ਪਾਸੋਂ ਨਾਮ-ਅੰਮ੍ਰਿਤ ਦੀ ਦਾਤਿ ਨਹੀਂ ਮਿਲਦੀ ਓਦੋਂ ਤਕ ਇਹ ਖੋਟਾ ਅਤੇ ਖਿਮਾ-ਵਿਹੂਣਾ ਹੀ ਰਹਿੰਦਾ ਹੈ। ਗੁਰੂ ਜੀ ਦਾ ਬਚਨ ਰੂਪੀ ਅੰਮ੍ਰਿਤ ਜਦੋਂ ਪੀ ਲਿਆ ਤਾਂ ਖਿਮਾ ਦਾ ਹਿਰਦੇ ਵਿਚ ਪਰਵੇਸ਼ ਹੋ ਗਿਆ। ਖਿਮਾਂ ਦਾ ਭਾਵ ਇਹ ਹੈ ਕਿ ਕਿਸੇ ਬਲਹੀਣ ਤੋਂ ਬਲਹੀਣ ਦੇ ਖੋਟੇ ਬਚਨ ਸਹਾਰਨੇ, ਗੁਸੇ ਵਿਚ ਆ ਕੇ ਬਦਲੇ ਦੀ ਭਾਵਨਾ ਨਾਲ ਕਿਸੇ ਨੂੰ ਮਾਰਨਾ ਕੁਟਣਾ ਨਹੀਂ। ਖਿਮਾ ਮਾਨੋ ਇਕ ਰਤਨ ਹੈ। ਜਿਹੜੇ ਮਨੁੱਖ ਖਾਣ ਪੀਣ ਵਿਚ ਖਚਿਤ ਰਹਿੰਦੇ ਹਨ, ਉਨ੍ਹਾਂ ਨੂੰ ਖਿਮਾਂ ਦੀ ਸਾਰ ਨਹੀਂ ਹੁੰਦੀ। ਜਿਹੜੇ ਗੁਰੂ ਦੇ ਸ਼ਬਦ ਨੂੰ ਪਛਾਣ ਲੈਂਦੇ ਹਨ ਓਹ ਖੋਟੇ ਪਾਸਿਓ ਹਟ ਕੇ ਖਿਮਾਂ ਦੇ ਧਾਰਨੀ ਬਣ ਜਾਂਦੇ ਹਨ।

ਵੀਹਵੀਂ ਪਉੜੀ ਦਾ ਸਾਰੰਸ਼ ਇਹ ਹੈ ਕਿ ਜਿਹੜਾ ਮਨੁੱਖ ਦਸਮ ਦੁਆਰ ਵਿਚ ਵਸਦਾ ਹੈ ਓਹ ਸਦਾ ਪਰਮੇਸ਼ਰ ਦੇ ਗੁਣ ਗਾਉਣ ਵਿਚ ਲੀਨ ਰਹਿੰਦਾ ਹੈ। ਓਹ ਆਤਮ ਪ੍ਰਾਇਣ ਹੋਇਆ ਮੁੜ ਕੇ ਆਵਾਗਉਣ ਵਿਚ ਨਹੀਂ ਪੈਂਦਾ। ਉਸ ਨੂੰ ਗੁਰੂ ਦੀ ਮਤਿ ਸਭ ਤੋਂ ਸ੍ਰੇਸ਼ਟ ਲਗਦੀ ਹੈ ਅਤੇ ਬਾਕੀ ਨਾਮ-ਵਿਹੂਣੀ ਸ੍ਰਿਸ਼ਟੀ ਨਿਕੰਮੀ ਲਗਦੀ ਹੈ। ਇਸ ਲਈ ਗੁਰੂ ਬਾਬਾ ਜੀ ਇਹ ਤਤ-ਗਿਆਨ ਰੂਪੀ ਉਪਦੇਸ਼ ਦੇ ਰਹੇ ਹਨ:—

**ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ ॥**

**ਘਰ ਦਰ ਫਿਰਿ ਥਾਕੀ ਬਹੁਤੇਰੇ ॥ ਜਾਤਿ ਅਸੰਖ, ਅੰਤ ਨਹੀ ਮੇਰੇ ॥ ਕੇਤੇ ਮਾਤ ਪਿਤਾ ਸੁਤ ਧੀਆ ॥ ਕੇਤੇ ਗੁਰ ਚੇਲੇ ਫੁਨਿ ਹੂਆ ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥ ਕੇਤੀ ਨਾਰਿ ਵਰੁ ਏਕੁ ਸਮਾਲਿ ॥ ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ॥**

**ਦਹਦਿਸ ਢੂਢਿ ਘਰੈ ਮਹਿ ਪਾਇਆ ॥ ਮੇਲੁ ਭਇਆ ਸਤਿਗੁਰੂ ਮਿਲਾਇਆ ॥੨੧॥**

**ਪਦ ਅਰਥ:** ਘਰ ਦਰ-ਘਰਾਂ ਦਰਾਂ (ਭਾਵ ਜੂਨੀਆਂ) ਵਿਚ। ਫਿਰਿ-ਫਿਰ ਕੇ। ਥਾਕੀ-ਥੱਕ ਗਈ ਹਾਂ ਬਹੁਤੇਰੇ-ਬਹੁਤ ਹੀ। ਜਾਤਿ ਅਸੰਖਾ-ਅਨਗਿਣਤ ਜਾਤਾ (ਜਨਮਾਂ) ਵਿਚ। ਮੇਰੇ-ਮੇਰੇ ਪਾਸੋਂ। ਕੇਤੇ-ਕਿਤਨੇ ਹੀ। ਸੁਤ-ਪੁਤਰ। ਧੀਆ-ਧੀਆਂ। ਫੁਨਿ-ਫਿਰ। ਕਾਚੇ ਗੁਰ ਤੇ-ਕੱਚੇ ਗੁਰੂ ਤੋਂ। ਕੇਤੀ ਨਾਰਿ-ਕਿਤਨੀਆਂ ਹੀ ਨਾਰੀਆਂ (ਜੀਵ-ਇਸਤ੍ਰੀਆਂ)। ਵਰੁ ਏਕੁ-ਇਕ ਪਤੀ (ਪਰਮੇਸ਼ੁਰ)। ਦਹਦਿਸ ਢੂਢਿ-ਦਸੀਂ ਪਾਸੀਂ ਭਾਲ ਕੇ। ਘਰੈ ਮਹਿ-ਹਿਰਦੇ ਰੂਪੀ ਘਰ ਵਿਚ। ਮੇਲੁ ਭਇਆ-ਮਿਲਾਪ ਹੋ ਗਿਆ।

**ਅਰਥ:** (ਹੇ ਪਾਂਡੇ! ਇਹ ਜਿੰਦ) ਬਹੁਤ ਜੂਨੀਆਂ ਵਿਚ ਫਿਰ ਫਿਰ ਕੇ ਥਕ ਗਈ ਹੈ। ਮੇਰੇ ਪਾਸੋਂ ਅੰਤ ਨਹੀਂ ਪਾਇਆ ਜਾ ਸਕਦਾ (ਜਿਨ੍ਹਾਂ ਵਿਚ ਇਹ ਭਟਕਦੀ ਰਹੀ)। ਕਿਤਨੇ ਹੀ (ਇਸ ਦੇ) ਮਾਤਾ-ਪਿਤਾ, ਪੁਤਰ ਤੇ ਧੀਆਂ ਬਣੇ। ਕਿਤਨੇ ਹੀ (ਇਸ ਦੇ) ਗੁਰੂ ਫਿਰ (ਕਿਤਨੇ ਹੀ) ਚੇਲੇ (ਬਣੇ ਪਰ ਜੀਵ) ਕੱਚੇ ਗੁਰੂ ਤੋਂ ਮੁਕਤਿ ਨਹੀਂ ਹੋਇਆ। ਕਿਤਨੀਆਂ ਹੀ ਨਾਰੀਆਂ (ਜੀਵ-ਇਸਤ੍ਰੀਆਂ) ਹਨ (ਪਰ) ਇਕ (ਪ੍ਰਭੂ) ਪਤੀ (ਸਭ ਦੀ) ਸੰਭਾਲ ਕਰਦਾ ਹੈ। (ਜੋ) ਗੁਰਮੁਖਿ (ਜੀਵ-ਇਸਤ੍ਰੀ ਹੈ ਉਸ ਦਾ) ਮਰਣ ਜੀਵਣ (ਆਪਣੇ) ਪ੍ਰਭੂ-ਪਤੀ ਨਾਲ ਹੈ। (ਹੇ ਪਾਂਡੇ!) ਦਸਾਂ ਪਾਸੇ (ਪ੍ਰਭੂ ਦੀ ਭਾਲ ਕਰਕੇ ਜਿੰਦ ਨੇ ਹਿਰਦੇ ਰੂਪੀ) ਘਰ ਵਿਚ (ਪਤੀ ਨੂੰ) ਪਾਇਆ। (ਜਦੋਂ ਪ੍ਰਭੂ ਨੇ) ਸਤਿਗੁਰੂ ਮਿਲਾਇਆ (ਤਾਂ ਜਿੰਦੜੀ ਦਾ ਪ੍ਰਭੂ ਨਾਲ) ਮਿਲਾਪ ਹੋ ਗਿਆ।੨੧।

**ਗੁਰਮੁਖਿ ਗਾਵੈ, ਗੁਰਮੁਖਿ ਬੋਲੈ ॥ ਗੁਰਮੁਖਿ ਤੋਲਿ ਤੋੁਲਾਵੈ ਤੋਲੈ ॥ ਗੁਰਮੁਖਿ ਆਵੈ ਜਾਇ ਨਿਸੰਗੁ ॥ ਪਰਹਰਿ ਮੈਲੁ ਜਲਾਇ ਕਲੰਕੁ ॥ ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਮਜਨੁ ਚਜੁ ਅਚਾਰੁ ॥ ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥ ਨਾਨਕ, ਗੁਰਮੁਖਿ ਪਾਵੈ ਪਾਰੁ ॥੨੨॥**

**ਪਦ ਅਰਥ:** ਗੁਰਮੁਖਿ-ਗੁਰੂ ਦੇ ਸਨਮੁਖ ਰਹਿਣ ਵਾਲਾ। ਤੋਲਿ ਤੋੁਲਾਵੈ-(ਗੁਣਾਂ ਨੂੰ) ਤੋਲ ਕੇ ਤੋਲਦਾ ਹੈ ਤੁਲਾਉਂਦਾ ਹੈ। ਨਿਸੰਗੁ-ਸ਼ੰਕੇ ਤੋਂ ਰਹਿਤ। ਪਰਹਰਿ-ਦੂਰ ਕਰਕੇ। ਮੈਲੁ-ਹਉਮੈ ਦੀ ਮੈਲ। ਜਲਾਇ-ਸਾੜ ਦੇਵੇ। ਕਲੰਕੁ-ਦੋਸ਼, ਐਬ। ਮਜਨੁ-ਇਸ਼ਨਾਨ। ਚਜੁ ਆਚਾਰੁ-ਉਚਾ ਆਚਰਣ। ਸਾਰੁ-ਸ੍ਰੇਸ਼ਟ।

**ਅਰਥ:** ਗੁਰੂ ਦੇ ਸਨਮੁਖ ਰਹਿਣ ਵਾਲਾ (ਜੀਵ ਪ੍ਰਭੂ ਦੇ ਗੁਣ) ਗਾਉਂਦਾ ਹੈ, (ਗੁਣ ਹੀ) ਬੋਲਦਾ ਹੈ। ਗੁਰਮੁਖ (ਵਿਚਾਰ ਰੂਪੀ) ਤੋਲ ਨਾਲ (ਪ੍ਰਭੂ ਦੇ ਗੁਣ) ਤੋਲ ਕੇ (ਹੋਰਨਾਂ ਤੋਂ ਵਿਚਾਰ ਦੁਆਰਾ) ਤੁਲਾਂਦਾ ਹੈ। ਗੁਰਮੁਖ ਬੰਧਨ ਰਹਿਤ ਹੋ ਕੇ (ਭਾਵ ਆਪਣੀ ਮਰਜ਼ੀ ਨਾਲ ਜਗਤ ਵਿਚ) ਆਉਂਦਾ (ਤੇ ਇਥੋਂ ਜਾਂਦਾ ਹੈ)। ਗੁਰਮੁਖ (ਅਵਿਦਿਆ ਰੂਪੀ) ਮੈਲ ਦੂਰ ਕਰਕੇ ਅਗਿਆਨ ਰੂਪੀ ਦੋਸ਼ ਸਾੜ ਦੇਂਦਾ ਹੈ। ਗੁਰਮੁਖ ਲਈ (ਗੁਰਬਾਣੀ ਹੀ) ਨਾਦ ਵੇਦ ਤੇ ਵੀਚਾਰ ਹੈ। ਗੁਰਮੁਖ ਲਈ (ਨਾਮ ਹੀ) ਉਚਾ ਆਚਰਨ ਤੇ ਤੀਰਥ ਇਸ਼ਨਾਨ ਹੈ। ਗੁਰਮੁਖ ਲਈ (ਗੁਰੂ ਦਾ) ਸ਼ਬਦ ਹੀ ਸ੍ਰੇਸ਼ਟ ਅੰਮ੍ਰਿਤ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਨਾਮ ਜਪ ਕੇ ਸੰਸਾਰ ਸਾਗਰ ਤੋਂ) ਪਾਰ ਹੋ ਜਾਂਦਾ ਹੈ।੨੨।

# ਸਾਰੰਸ਼ ਅਤੇ ਸਿਧਾਂਤ

(ਪਉੜੀ ੨੧ ਤੇ ੨੨)

ਇਸ ਪਉੜੀ ਵਿਚ 'ਘਰ ਦਰ ਫਿਰਿ ਥਾਕੀ ਬਹੁਤੇਰੇ' ਦਾ ਸੰਕੇਤ ਵੀ ਪੰਡਿਤ ਵਲ ਹੈ। ਇਹ ਜਿੰਦ ਕਈ ਜਨਮਾਂ ਵਿਚ ਕਈ ਵਰਨ ਆਸ਼ਰਮਾਂ ਵਿਚ ਪਰਵੇਸ਼ਦੀ ਰਹੀ। ਜੀਵ, ਕਿਤਨਿਆਂ ਦੇ ਮਾਤਾ ਪਿਤਾ ਕਿਤਨਿਆਂ ਦੇ ਪੁਤਰ ਧੀਆਂ ਬਣੇ, ਕਿਤਨਿਆਂ ਦੇ ਗੁਰੂ ਤੇ ਕਿਤਨਿਆਂ ਦੇ ਚੇਲੇ ਵੀ ਬਣੇ ਪਰ ਮੁਕਤੀ ਫਿਰ ਵੀ ਨਾ ਲਭੀ। ਸਿਧਾਂਤ ਇਹ ਹੈ:--

**ਕਾਚੇ ਗੁਰ ਤੇ ਮੁਕਤਿ ਨ ਹੂਆ ॥**

ਕੱਚੇ ਗੁਰੂ ਤਾਂ ਆਪ ਜੰਮਦੇ ਮਰਦੇ ਰਹਿੰਦੇ ਹਨ, ਉਹ ਕਿਸੇ ਨੂੰ ਕੀ ਮੁਕਤਿ ਕਰਨ ਜੋਗੇ ਹਨ। ਤਾਂ ਹੀ ਗੁਰਬਾਣੀ ਵਿਚ ਆਦੇਸ਼ ਦਿੱਤਾ ਹੈ:--

**ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ॥ ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ॥**
**ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥ ਐਸੇ ਮਰਹੁ ਜਿ ਬਹੁਰਿ ਨ ਮਰਨਾ॥[ਪੰ. ੩੨੭**

ਗੁਰਮੁਖਿ ਦਾ ਮਰਣ ਜੀਵਣ ਉਸ ਪ੍ਰਭੂ ਨਾਲ ਸਾਂਝਾ ਹੈ। ਪ੍ਰਭੂ ਅਜਨਮਾ ਹੈ। ਉਸ ਜੋਤਿ-ਜਗੰਨੇ ਨੂੰ ਗੁਰਮੁਖ ਨੇ ਆਪਣੇ ਹਿਰਦੇ ਵਿਚ ਪਾ ਲਿਆ ਹੈ। ਗੁਰਮੁਖ ਅਵਿਦਿਆ ਰੂਪੀ ਮੈਲ ਤੋਂ ਰਹਿਤ ਹੋਣ ਕਰਕੇ, ਉਸ ਦਾ ਬੋਲ ਤੋਲ, ਨਾਦ, ਬੇਦ, ਮਜਨੁ, ਚਜੁ ਆਚਾਰ, ਸਭ ਕੁਝ ਉਤਮ ਹੁੰਦਾ ਹੈ। ਇਸ ਲਈ ਗੁਰੂ ਬਾਬਾ ਜੀ ਨੇ ਗੁਰਮੁਖ ਆਤਮਾ ਬਾਰੇ ਇਹ ਨਿਰਣਾ ਕਰ ਦਿੱਤਾ ਹੈ:--

**ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥ ਨਾਨਕ ਗੁਰਮੁਖਿ ਪਾਵੈ ਪਾਰੁ॥**

**ਚੰਚਲੁ ਚੀਤੁ, ਨ ਰਹਈ ਠਾਇ ॥ ਚੋਰੀ ਮਿਰਗੁ ਅੰਗੂਰੀ ਖਾਇ ॥ ਚਰਨ ਕਮਲ ਉਰਧਾਰੇ ਚੀਤ ॥ ਚਿਰੁ ਜੀਵਨੁ, ਚੇਤਨੁ ਨਿਤ ਨੀਤ ॥ ਚਿੰਤਤ ਹੀ ਦੀਸੈ, ਸਭੁ ਕੋਇ ॥ ਚੇਤਹਿ ਏਕੁ, ਤਹੀ ਸੁਖੁ ਹੋਇ ॥ ਚਿਤਿ ਵਸੈ, ਰਾਚੈ ਹਰਿਨਾਇ ॥ ਮੁਕਤਿ ਭਇਆ, ਪਤਿ ਸਿਉ ਘਰਿ ਜਾਇ ॥੨੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਠਾਇੰ, ਚੇਤਹਿੰ, ਤਹੀਂ ਹਰਿਨਾਇ, ਸਿਉਂ।

**ਪਦ ਅਰਥ:** ਚੰਚਲੁ-ਇਕ ਥਾਂ ਨਾ ਟਿਕਣ ਵਾਲਾ। ਨ ਰਹਈ-ਨਹੀਂ ਠਹਿਰਦਾ, ਨਹੀਂ ਟਿਕਦਾ। ਠਾਇ-ਥਾਂ ਤੇ। ਚੋਰੀ-ਲੁਕ ਕੇ। ਮਿਰਗੁ-ਮਨ ਰੂਪੀ ਹਿਰਨ। ਅੰਗੂਰੀ-ਨਵੀਂ ਫੁੱਟੀ ਵੇਲ ਭਾਵ ਵਿਸ਼ੇ ਰੂਪ ਹਰੀ ਅੰਗੂਰੀ। ਉਰਧਾਰੇ-ਟਿਕਾਂਦਾ ਹੈ। ਚਿਰੁ ਜੀਵਨੁ-ਚਿਰੰ ਜੀਵੀ, ਵੱਡੀ ਉਮਰ ਵਾਲਾ। ਚੇਤਨੁ-ਸੁਚੇਤ। ਚਿੰਤਤ-ਚਿੰਤਾਤੁਰ, ਫਿਕਰਮੰਦ। ਚੇਤਹਿ-ਚੇਤਦੇ ਸਿਮਰਦੇ ਹਨ। ਤਹੀ-ਉਨ੍ਹਾਂ ਦੇ। ਚਿਤਿ ਵਸੈ-(ਜਿਸ ਦੇ) ਚਿਤ ਵਿਚ (ਪ੍ਰਭੂ) ਵਸਦਾ ਹੈ। ਰਾਚੈ-ਰਚਦਾ, ਲੀਨ ਹੁੰਦਾ ਹੈ। ਹਰਿ ਨਾਇ-ਹਰੀ ਦੇ ਨਾਮ ਵਿਚ। ਪਤਿ ਸਿਉ-ਇਜ਼ਤ ਨਾਲ। ਘਰਿ-(ਨਿਜ) ਘਰ ਵਿਚ।

**ਅਰਥ:** ਚੰਚਲ ਮਨ ਇਕ ਥਾਂ ਤੇ ਨਹੀਂ ਟਿਕਦਾ। (ਇਹ ਮਨ ਰੂਪੀ) ਹਿਰਨ ਲੁਕ ਲੁਕ ਕੇ (ਵਿਸ਼ੇ ਰੂਪ ਹਰੀ) ਅੰਗੂਰੀ ਖਾਂਦਾ ਹੈ। (ਜਿਹੜਾ ਮਨ ਹਰੀ ਦੇ) ਸੋਹਣੇ ਚਰਨ (ਆਪਣੇ ਚਿਤ ਵਿਚ ਟਿਕਾ ਕੇ ਰਖੇ ਉਹ) ਸਦਾ ਲਈ ਚੇਤੰਨ ਤੇ ਚਿਰੰਜੀਵ ਹੋ ਜਾਂਦਾ ਹੈ। (ਸੰਸਾਰ ਵਿਚ) ਸਭ ਕੋਈ ਚਿੰਤਾਤੁਰ ਹੀ ਦਿਸਦਾ ਹੈ (ਪ੍ਰੰਤੂ ਜੋ) ਇਕ (ਪ੍ਰਭੂ ਨੂੰ) ਸਿਮਰਦੇ ਹਨ ਉਨ੍ਹਾਂ ਦੇ (ਹਿਰਦੇ ਵਿਚ) ਸੁਖ ਹੋ ਜਾਂਦਾ ਹੈ। (ਜੋ ਜੀਵ) ਹਰੀ ਦੇ ਨਾਮ ਵਿਚ ਰਚਦਾ (ਲੀਨ ਹੁੰਦਾ ਹੈ, ਉਸ ਦੇ) ਚਿਤ ਵਿਚ (ਪ੍ਰਭੂ ਆ) ਵਸਦਾ ਹੈ। (ਉਹ ਜੀਵ) ਮੁਕਤ ਹੋ ਜਾਂਦਾ ਹੈ (ਅਤੇ) ਇਜ਼ਤ ਨਾਲ (ਨਿਜ) ਘਰ ਵਿਚ ਪਹੁੰਚ ਜਾਂਦਾ ਹੈ।੨੩।

**ਛੀਜੈ ਦੇਹ, ਖੁਲੈ ਇਕ ਗੰਢਿ ॥ ਛੇਆ ਨਿਤ, ਦੇਖਹੁ ਜਗਿ ਹੰਢਿ ॥ ਧੂਪ ਛਾਵ ਜੇ ਸਮ ਕਰਿ ਜਾਣੈ ॥ ਬੰਧਨ ਕਾਟਿ ਮੁਕਤਿ ਘਰਿ ਆਣੈ ॥ ਛਾਇਆ ਛੂਛੀ, ਜਗਤੁ ਭੁਲਾਨਾ ॥ ਲਿਖਿਆ ਕਿਰਤੁ ਧੁਰੇ ਪਰਵਾਨਾ ॥ ਛੀਜੈ ਜੋਬਨੁ, ਜਰੂਆ ਸਿਰਿ ਕਾਲੁ ॥ ਕਾਇਆ ਛੀਜੈ, ਭਈ ਸਿਬਾਲੁ ॥੨੪॥**

**ਪਦ ਅਰਥ:** ਛੀਜੈ-ਟੁਟਦਾ, ਨਾਸ਼ ਹੋ ਜਾਂਦਾ ਹੈ। ਖੁਲੈ-(ਜਦੋਂ) ਖੁਲ੍ਹਦੀ ਹੈ। ਇਕ ਗੰਢਿ-(ਪ੍ਰਾਣਾਂ ਦੀ) ਇਕ ਗੰਢ। ਛੇਆ-ਛੈ, ਨਾਸ਼ ਰੂਪ। ਨਿਤ-ਹਰ ਰੋਜ਼। ਨੋਟ: (ਗੁਰਬਾਣੀ ਪਾਠ ਦਰਸ਼ਨ' ਵਿਚ 'ਛੇਆਨਿਤ' ਜੁੜਤ ਪਾਠ ਦਿਤਾ ਹੈ ਜੋ ਠੀਕ ਨਹੀਂ ਹੈ)। ਹੰਢਿ-ਫਿਰ ਕੇ। ਜਗਿ-ਜਗਤ ਵਿਚ। ਧੂਪ ਛਾਵ-ਧੁਪ, ਛਾਂ, ਭਾਵ ਦੁਖ ਸੁਖ। ਸਮ ਕਰਿ-ਇਕੋ ਜਿਹਾ ਕਰਕੇ, ਬਰਾਬਰ। ਕਾਟਿ-ਕਟ ਕੇ। ਘਰਿ-ਘਰ ਵਿਚ। ਆਵੈ-ਲੈ ਆਉਂਦਾ ਹੈ। ਛਾਇਆ-ਮਾਇਆ। ਛੂਛੀ-ਖਾਲੀ, ਥੋਥੀ। ਧੁਰੇ-ਧੁਰ ਤੋਂ। ਪਰਵਾਨਾ-ਚਿੱਠੀ। ਜੋਬਨੁ-ਜੁਆਨੀ। ਜਰੂਆ-ਬੁਢੇਪਾ। ਸਿਰਿ-ਸਿਰ ਉਤੇ। ਕਾਲੁ-ਮੌਤ। ਸਿਬਾਲੁ-ਪਾਣੀ ਦਾ ਜਾਲਾ।

**ਅਰਥ:** ਜਦੋਂ ਸਰੀਰ ਟੁਟਦਾ ਹੈ (ਤਾਂ ਪ੍ਰਾਣਾਂ ਦੀ ਬੱਧੀ ਹੋਈ) ਇਕ ਗੰਢ ਖੁਲ੍ਹ ਜਾਂਦੀ ਹੈ। ਸਾਰੇ ਜਗਤ ਵਿਚ ਫਿਰ ਕੇ ਵੇਖ ਲਵੋ (ਮੌਤ) ਨਿਤ (ਵਰਤ ਰਹੀ ਹੈ)। (ਜੋ ਜੀਵ) ਦੁਖ ਤੇ ਸੁਖ ਨੂੰ ਇਕੋ ਜਿਹਾ ਕਰਕੇ ਸਮਝੇ (ਤਾਂ ਉਹ ਮਾਇਆ ਮੋਹ ਦੇ) ਬੰਧਨ ਕੱਟ ਕੇ (ਆਪਣੇ ਆਪ ਨੂੰ) ਮੁਕਤੀ ਦੇ ਘਰ ਵਿਚ ਲੈ ਆਉਂਦਾ ਹੈ। ਮਾਇਆ ਥੋਥੀ ਹੈ (ਪਰ ਸਾਰਾ) ਸੰਸਾਰ (ਇਸੇ ਵਿਚ) ਭੁਲਾ ਹੋਇਆ ਹੈ। (ਮਨੁੱਖ ਦੇ ਵੱਸ ਵੀ ਕੀ ਹੈ? ਕਿਉਂਕਿ) ਧੁਰ ਤੋਂ ਹੀ (ਹਰੇਕ ਦਾ) ਕਿਰਤ ਰੂਪੀ ਪਰਵਾਨਾ ਲਿਖਿਆ (ਪਿਆ ਹੈ)। (ਜਦੋਂ) ਜੁਆਨੀ ਖਤਮ ਹੋ ਜਾਂਦੀ ਹੈ, ਬੁਢੇਪਾ ਆ ਜਾਂਦਾ ਹੈ ਮੌਤ ਸਿਰ ਉਤੇ (ਆ ਖੜੀ ਹੁੰਦੀ ਹੈ)। ਕਾਇਆ ਛਿੱਜ ਜਾਂਦੀ ਹੈ ਅਤੇ ਪਾਣੀ ਦੇ ਜਾਲੇ ਵਾਂਗ ਢਿਲੀ ਹੋ ਜਾਂਦੀ ਹੈ।੨੪।

## ਸਾਰੰਸ਼ ਅਤੇ ਸਿਧਾਂਤ

(ਪਉੜੀ ੨੩ ਤੇ ੨੪)

ਕਾਮ ਵਾਸ਼ਨਾ, ਵਾਲਾ ਚੰਚਲ ਮਨ ਹਵਾ ਵਾਂਗ ਇਕ ਥਾਂ ਟਿਕ ਕੇ ਨਹੀਂ ਬੈਠਦਾ। ਜਿਵੇਂ ਹਿਰਨ ਛਪ ਕੇ ਹਰੀ ਅੰਗੂਰੀ ਖਾਂਦਾ ਹੈ ਤਿਵੇਂ ਜੀਵ ਅਨੇਕ ਪੜਦਿਆਂ ਵਿਚ ਲੁਕ ਕੇ ਵਿਸ਼ੇ ਵਿਕਾਰਾਂ ਵਿਚ ਪਰਵਿਰਤ ਹੋਇਆ ਰਹਿੰਦਾ ਹੈ। ਇਸ ਲਈ ਭੋਗਾਂ ਦੀ ਚਿੰਤਾ ਵਿਚ ਹੀ ਮਰਦਾ ਜੰਮਦਾ ਰਹਿੰਦਾ ਹੈ:—

**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ, ਐਸੀ ਚਿੰਤਾ ਮਹਿ ਜੋ ਮਰੈ ॥**

**ਬੇਸਵਾ ਜੋਨਿ ਵਲਿ ਵਲਿ ਅਉਤਰੈ ॥** [ਪੰਨਾ ੫੨੬

ਚਿੰਤਾ ਦਾ ਮੂਲ ਕਾਰਨ ਪ੍ਰਭੂ ਤੋਂ ਅਚੇਤ ਹੋਣਾ ਹੈ। ਜੀਵਨ ਵਿਚ ਮਨੁੱਖ ਨੂੰ ਪ੍ਰਭੂ ਦਾ ਚਿੰਤਨ ਕਰਨ ਲਈ ਵੱਧ ਤੋਂ ਵੱਧ ਸਮਾਂ ਕਢਣਾ ਚਾਹੀਦਾ ਹੈ ਪਰ ਚੰਚਲ ਜੀਵ ਹੋਰ ਪਾਸੇ ਹੀ ਫਿਰਦਾ ਫਿਰਾਂਦਾ ਰਹਿੰਦਾ ਹੈ।

੨੪ਵੀਂ ਪਉੜੀ ਵਿਚ ਕਾਮੀ ਪੁਰਸ਼ ਦਾ ਹਸ਼ਰ ਦਸਿਆ ਹੈ ਕਿ ਵਿਸ਼ੇ ਭੋਗਾਂ ਨਾਲ ਇਸਦਾ ਸਰੀਰ ਕਮਜ਼ੋਰ ਹੋ ਜਾਂਦਾ ਹੈ। ਸੁਆਸਾਂ ਦੀ ਗੰਢ ਖੁਲ੍ਹ ਜਾਂਦੀ ਹੈ ਇਸਦੇ ਜੀਵਨ ਦਾ ਸਦਾ ਲਈ ਭੋਗ ਪੈ ਜਾਂਦਾ ਹੈ। ਸਾਰਾ ਜਗਤ ਮਾਇਆ ਤੇ ਵਿਸ਼ੇ ਵਿਕਾਰਾਂ ਵਿਚ ਲਗ ਕ਼ੇ ਸਾਈਂ ਵਲੋਂ ਵੇਮੁਖ ਹੋਇਆ ਪਿਆ ਹੈ। ਜਦੋਂ ਧੁਰੋਂ ਸੱਦਾ ਆ ਜਾਂਦਾ ਹੈ ਤਾਂ ਚਿੰਤਨਹੀਣ ਕਾਮੀ ਆਪਣਾ ਅਮੋਲਕ ਜਨਮ ਗੁਆ ਕੇ ਖਾਲੀ ਹੱਥ ਟੁਰ ਪੈਂਦਾ ਹੈ।

**ਜਾਪੈ, ਆਪਿ ਪ੍ਰਭੂ ਤਿਹੁ ਲੋਇ ॥ ਜੁਗਿ ਜੁਗਿ ਦਾਤਾ, ਅਵਰੁ ਨ ਕੋਇ ॥ ਜਿਉ ਭਾਵੈ, ਤਿਉ ਰਾਖਹਿ ਰਾਖੁ ॥ ਜਸੁ ਜਾਚਉ, ਦੇਵੈ ਪਤਿ ਸਾਖੁ ॥ ਜਾਗਤੁ ਜਾਗਿ ਰਹਾ, ਤੁਧੁ ਭਾਵਾ ॥ ਜਾ ਤੂ ਮੇਲਹਿ, ਤਾ ਤੁਝੈ ਸਮਾਵਾ ॥ ਜੈ ਜੈਕਾਰੁ ਜਪਉ, ਜਗਦੀਸ ॥ ਗੁਰਮਤਿ ਮਿਲੀਐ ਬੀਸ ਇਕੀਸ ॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਿਹੁਂ, ਜਿਉਂ, ਤਿਉਂ, ਰਾਖਹਿਂ, ਜਾਚਉਂ,ਰਹਾਂ,ਭਾਵਾਂ,ਜਾਂ,ਮੇਲਿਹਂ,ਸਮਾਂਵਾਂ,ਜਪਉਂ।

**ਪਦ ਅਰਥ:** ਜਾਪੈ-ਜਾਪਦਾ ਹੈ, ਪਤਾ ਲਗਦਾ ਹੈ। ਤਿਹੁ ਲੋਇ-ਤਿੰਨਾਂ ਲੋਕਾਂ ਵਿਚ। ਜੁਗਿ ਜੁਗਿ-ਹਰੇਕ ਜੁਗ ਵਿਚ। ਰਾਖੁ-ਰੱਖ। ਜਸੁ ਜਾਚਉ-ਮੈਂ ਸਿਫਤ ਸਾਲਾਹ ਵਡਿਆਈ ਕਰਨੀ ਮੰਗਦਾ ਹਾਂ। ਪਤਿ-ਇਜ਼ਤ। ਸਾਖੁ-ਨਾਮਨਾ। ਜਾਗਿ ਰਹਾ-ਜਾਗ ਕੇ ਰਹਾਂ, ਸੁਚੇਤ ਰਹਾਂ। ਤੁਧ ਭਾਵਾ-ਤੈਨੂੰ ਚੰਗਾ ਲਗਾਂ। ਜਾ-ਜਦੋਂ। ਤੁਝਹਿ ਸਮਾਵਾ-ਤੇਰੇ ਵਿਚ ਸਮਾਅ ਜਾਵਾਂ। ਜੈ ਜੈਕਾਰ-ਜਿੱਤ। ਜਪਉ-ਜਪਦਾ ਹਾਂ, ਆਖਦਾ ਹਾਂ। ਬੀਸ-ਵੀਹ (ਵਿਸਵੇ) ਨਿਸ਼ਚੇ ਹੀ, ਯਕੀਨਨ। ਇਕੀਸ-ਇਕ (ਪਰਮਾਤਮਾ) ਨੂੰ।

**ਅਰਥ:** (ਹੇ ਪਾਂਡੇ!) ਪਤਾ ਲਗਦਾ ਹੈ ਕਿ ਪ੍ਰਭੂ ਆਪ ਹੀ ਤਿੰਨਾਂ ਲੋਕਾਂ ਵਿਚ (ਵਿਆਪਕ ਹੈ)। (ਉਹ) ਹਰੇਕ ਜੁਗ ਵਿਚ (ਸਭਨਾ ਜੀਆਂ ਦਾ) ਦਾਤਾ ਹੈ, (ਉਸ ਤੋਂ ਬਿਨਾ) ਹੋਰ ਕੋਈ (ਦਾਤਾ) ਨਹੀਂ ਹੈ। (ਅਜਿਹੇ ਪ੍ਰਭੂ ਅਗੇ ਬੇਨਤੀ ਹੈ, ਹੇ ਪ੍ਰਭੂ!)ਜਿਵੇਂ (ਤੂੰ ਮੈਨੂੰ) ਰਖਣਾ ਚਾਹੁੰਦਾ ਹੈਂ ਤਿਵੇਂ (ਮੈਨੂੰ) ਰਖ। ਮੈਂ ਤੇਰਾ ਜਸ ਮੰਗਦਾ ਹਾਂ (ਕਿਉਂਕਿ ਤੇਰਾ ਜਸ ਹੀ ਮੈਨੂੰ) ਇਜ਼ਤ ਤੇ ਨਾਮਨਾ ਦਿੰਦਾ ਹੈ। (ਹੇ ਪ੍ਰਭੂ! ਜੇ ਮੈਂ ਪਾਪਾਂ ਤੋਂ) ਸੁਚੇਤ ਰਹਾਂ (ਤਾਂ) ਤੈਨੂੰ ਚੰਗਾ ਲੱਗਾਂ। ਜਦੋਂ ਤੂੰ (ਆਪਣੇ ਨਾਲ) ਮੇਲ ਲਵੇਂ ਤਾਂ ਤੇਰੇ ਵਿਚ ਲੀਨ ਹੋਇਆ ਰਹਾਂ। ਹੇ ਜਗਤ ਦੇ ਪਾਲਕ! ਮੈਂ (ਤੇਰੀ) ਜੈ ਜੈਕਾਰ ਆਖਦਾ ਹਾਂ। (ਇਸ ਤਰ੍ਹਾਂ) ਗੁਰੂ ਦੀ ਮਤਿ ਦੁਆਰਾ ਨਿਸ਼ਚੇ ਹੀ ਇਕ ਈਸ਼ਵਰ ਨੂੰ ਮਿਲ ਸਕੀਦਾ ਹੈ।੨੫।

**ਝਖਿ ਬੋਲਣੁ, ਕਿਆ ਜਗ ਸਿਉ ਵਾਦੁ ॥ ਝੂਰਿ ਮਰੈ ਦੇਖੈ ਪਰਮਾਦੁ ॥ ਜਨਮਿ ਮੂਏ, ਨਹੀ ਜੀਵਣ ਆਸਾ ॥ ਆਇ ਚਲੇ, ਭਏ ਆਸ ਨਿਰਾਸਾ ॥ ਝੂਰਿ ਝੂਰਿ ਝਖਿ,**

**ਮਾਟੀ ਰਲਿ ਜਾਇ ॥ ਕਾਲੁ ਨ ਚਾਂਪੈ, ਹਰਿ ਗੁਨ ਗਾਇ ॥ ਪਾਈ ਨਵਨਿਧਿ, ਹਰਿ ਕੈ ਨਾਇ ॥ ਆਪੇ ਦੇਵੈ ਸਹਜਿ ਸੁਭਾਇ ॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਨਹੀਂ, ਨਾਇੰ।

**ਪਦ ਅਰਥ:** ਝਖਿ ਬੋਲਣੁ-ਝਖ ਮਾਰਨ ਵਾਲਾ, ਵਿਅਰਥ ਬੋਲਣ ਵਾਲਾ ਕਿਆ-ਕੀ?। ਵਾਦ-ਝਗੜਾ। ਝੂਰਿ ਮਰੈ-ਝੂਰ ਝੂਰ ਮੇ ਦੁਖੀ ਹੋ ਕੇ ਮਰਦਾ ਹੈ। ਪਰਮਾਦੁ-ਬਹੁਤ ਮਸਤੀ, ਇਥੇ ਭਾਵ ਪਾਗਲ ਪੁਣਾ ਹੈ। ਜਨਮਿ ਮੂਏ-ਜਮ ਕੇ ਮਰਦੇ ਰਹਿੰਦੇ ਹਨ। ਆਇ ਚਲੇ-ਆ ਕੇ ਚਲੇ ਗਏ। ਝਖਿ-ਝੱਖ ਮਾਰ ਕੇ। ਮਾਟੀ ਰਲਿ ਜਾਇ-ਮਿੱਟੀ ਵਿਚ ਰੁਲ ਜਾਂਦਾ ਹੈ, (ਮਰ ਜਾਂਦਾ ਹੈ)। ਕਾਲੁ ਨ ਚਾਂਪੈ-ਕਾਲ ਨਹੀਂ ਚਬਦਾ। ਸਹਜਿ ਸੁਭਾਇ-ਸੁਤੇ ਸਿਧ ਹੀ।

**ਅਰਥ:** ਜਗਤ ਨਾਲ ਝਗੜਾ ਕਰਨ ਦਾ ਕੀ ਲਾਭ? (ਐਵੇਂ ਫਜੂਲ) ਬੋਲ ਕੇ ਝਖ ਮਾਰਨ (ਵਾਲੀ ਗਲ ਹੈ)। (ਮਨੁੱਖ ਜਦੋਂ ਆਪਣੇ) ਪਾਗਲ ਪੁਣੇ ਨੂੰ ਵੇਖਦਾ ਹੈ ਤਾਂ ਝੂਰ ਝੂਰ ਕੇ ਮਰਦਾ ਹੈ (ਜਿਨ੍ਹਾਂ ਨੂੰ) ਜੀਵਨ ਆਸਾ ਦੇ (ਪ੍ਰਯੋਜਨ ਦਾ ਪਤਾ) ਨਹੀਂ (ਓਹ) ਜਨਮ ਮਰਨ ਦੇ ਚੱਕਰ ਵਿਚ (ਪਏ ਰਹਿੰਦੇ ਹਨ)। (ਅਜਿਹਾ ਜੀਵ) ਝੂਰ ਝੂਰ ਕੇ ਝੱਖ ਮਾਰ ਕੇ (ਭਾਵ ਫਜ਼ੂਲ ਝਗੜ) ਕੇ ਮਿਟੀ ਵਿਚ ਮਿਲ ਜਾਂਦਾ ਹੈ (ਅਥਵਾ ਮਰ ਜਾਂਦਾ ਹੈ)। (ਪਰ ਜਿਹੜਾ ਜੀਵ) ਹਰੀ ਦੇ ਗੁਣ ਗਾਉਂਦਾ ਹੈ (ਉਸ ਨੂੰ) ਕਾਲ ਨਹੀਂ ਚੱਬਦਾ। (ਉਸ ਨੇ) ਹਰੀ ਦੇ ਨਾਮ ਦੁਆਰਾ ਨੌਂ ਨਿਧੀਆਂ ਦੀ ਪ੍ਰਾਪਤੀ ਕਰ ਲਈ ਹੁੰਦੀ ਹੈ। (ਉਹ ਪ੍ਰਭੂ) ਆਪ ਹੀ ਸੁਤੇ ਸਿਧ (ਉਸ ਨੂੰ ਇਹ ਦਾਤ) ਦਿੰਦਾ ਹੈ।੨੬।

## ਸਾਰੰਸ਼ ਅਤੇ ਸਿਧਾਂਤ

(ਪਉੜੀ ੨੫ ਤੇ ੨੬)

ਇਸ ਪਉੜੀ ਵਿਚ ਜਜੇ ਅਖਰ ਦੁਆਰਾ ਪੰਡਿਤ ਨੂੰ ਇਹ ਸਮਝਾ ਰਹੇ ਹਨ ਕਿ ਤੂੰ ਪਰਮੇਸ਼ਰ ਅਗੇ ਜੋਦੜੀ ਕਰ-''ਹੇ ਪ੍ਰਭੂ! ਤੂੰ ਮੈਨੂੰ ਆਪਣਾ ਨਾਮ ਦੇਹ, ਕੀਰਤਨ ਦੇਹ, ਮੇਰੀ ਪਤ ਰਖ। ਮੈਂ ਤਾਂ ਹੀ ਤੇਰਾ ਅੰਮ੍ਰਿਤ ਨਾਮ ਜਪ ਸਕਦਾ ਹਾਂ ਜੇ ਮੇਰੇ ਉਪਰ ਤੇਰੀ ਮਿਹਰ ਹੋਵੇ।'' ਸਿਧਾਂਤ ਇਹ ਹੈ ਕਿ ਜਦੋਂ ਤਕ ਵੀਹ ਵਿਸਵੇ ਭਾਵ ਪੂਰੇ ਵਿਸ਼ਵਾਸ਼ ਨਾਲ ਪ੍ਰਭੂ ਦੀ ਭਗਤੀ ਨਹੀਂ ਕਮਾਈ ਜਾਂਦੀ, ਓਦੋਂ ਤਕ ਇਕ ਈਸ਼ਵਰ ਨਾਲ ਨਹੀਂ ਮਿਲਿਆ ਜਾ ਸਕਦਾ।

੨੬ਵੀਂ ਪਉੜੀ ਵਿਚ ਇਹ ਉਪਦੇਸ਼ ਦਿਤਾ ਹੈ ਕਿ ਵਾਦ-ਵਿਵਾਦ ਕਰਨਾ ਝੱਖਾਂ ਮਾਰਨ ਵਾਲਾ ਕੰਮ ਹੈ। ਪ੍ਰਭੂ-ਪ੍ਰਾਪਤੀ ਲਈ ਹਰੀ ਦੇ ਗੁਣ ਗਾਉਣੇ ਅਤਿ ਜ਼ਰੂਰੀ ਹਨ। ਗੁਣ ਗਾਉਣ ਨਾਲ ਹੀ ਝੂਰਨ ਮਿਟਦਾ ਹੈ। ਨਾਮ-ਸਿਮਰਨ ਦੀ ਬਰਕਤ ਨਾਲ ਜਮ ਨੇੜੇ ਨਹੀਂ ਆਉਂਦਾ ਅਤੇ ਮਨੁੱਖ ਜੀਵਨ-ਮੁਕਤ ਹੋ ਜਾਂਦਾ ਹੈ।

**ਇਆਨੋ ਬੋਲੈ, ਆਪੇ ਬੂਝੈ ॥ ਆਪੇ ਸਮਝੈ, ਆਪੇ ਸੂਝੈ ॥ ਗੁਰ ਕਾ ਕਹਿਆ ਅੰਕਿ ਸਮਾਵੈ ॥ ਨਿਰਮਲ ਸੂਚੇ, ਸਾਚੋ ਭਾਵੈ ॥ ਗੁਰੁ ਸਾਗਰੁ, ਰਤਨੀ ਨਹੀ ਤੋਟ ॥**

**ਲਾਲ ਪਦਾਰਥ ਸਾਚੁ ਅਖੋਟ ॥ ਗੁਰਿ ਕਹਿਆ, ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ, ਕਾਹੇ ਧਾਵਹੁ ॥ ਨਾਨਕ, ਗੁਰਮਤਿ ਸਾਚਿ ਸਮਾਵਹੁ ॥੨੭॥**

**ਪਦ ਅਰਥ:** ਇਆਨੋ-ਗਿਆਨ। ਬੂਝੈ-ਸਮਝਦਾ ਹੈ। ਅੰਕਿ-ਹਿਰਦੇ ਵਿਚ। ਸਾਚੋ ਭਾਵੈ-ਸਚ ਨੂੰ ਚੰਗਾ ਲਗਦਾ ਹੈ। ਗੁਰੁ ਸਾਗਰੁ-ਗੁਰੂ ਸਮੁੰਦਰ ਰੂਪ ਹੈ। ਰਤਨੀ-(ਗਿਆਨ, ਬਿਬੇਕ ਆਦਿ) ਰਤਨਾ ਦੀ। ਤੋਟ-ਕਮੀ, ਥੁੜ। ਅਖੋਟ-ਅਮੁੱਕ ਹੈ। ਗੁਰਿ ਕਹਿਆ-ਗੁਰੂ ਨੇ (ਜੋ) ਆਖਿਆ ਹੈ। ਸਾ-ਓਹ। ਕਰਣੀ-ਕਮਾਈ। ਕਾਹੇ ਧਾਵਹੁ-ਕਿਉਂ ਦੌੜਦੇ ਹੋ?। ਸਾਚਿ-ਯਥਾਰਤ ਵਿਚ। ਸਮਾਵਹੁ-ਲੀਨ ਹੋ ਜਾਓ।

**ਅਰਥ:** (ਪ੍ਰਭੂ) ਆਪ ਹੀ ਗਿਆਨ ਉਚਾਰਦਾ ਹੈ (ਅਤੇ) ਆਪ ਹੀ (ਉਸ ਨੂੰ) ਬੁਝਦਾ ਹੈ। ਆਪ ਹੀ ਸਮਝਦਾ ਹੈ, ਆਪੇ ਜਾਣਦਾ ਹੈ। (ਜਿਨ੍ਹਾਂ ਦੇ) ਹਿਰਦੇ ਵਿਚ ਗੁਰੂ ਦਾ ਕਹਿਆ ਸਮਾਅ ਜਾਂਦਾ ਹੈ (ਉਹ) ਪਵਿੱਤਰ ਤੇ ਸੁਚੇ ਹੁੰਦੇ ਹਨ (ਉਨ੍ਹਾਂ ਨੂੰ) ਸਚ ਰੂਪ (ਪ੍ਰਭੂ) ਪਿਆਰਾ ਲਗਦਾ ਹੈ। ਗੁਰੂ ਸਮੁੰਦਰ ਰੂਪ ਹੈ (ਉਸ ਵਿਚ ਗਿਆਨ ਬਿਬੇਕ ਆਦਿ) ਰਤਨਾ ਦੀ ਥੁੜ ਨਹੀਂ ਹੈ। ਲਾਲਾਂ (ਤੇ ਰਤਨ) ਪਦਾਰਥਾਂ ਦੀ ਥੁੜ ਨਹੀਂ ਹੈ (ਭਾਵ ਅਮੁਕ ਭੰਡਾਰ ਹਨ)। ਗੁਰੂ ਨੇ (ਜੋ ਕੰਮ ਕਰਨ ਲਈ) ਕਹਿਆ (ਦਸਿਆ ਹੈ) ਉਹ ਕਰੋ। ਗੁਰੂ ਦੀ (ਆਪਣੀ) ਕਰਣੀ ਵਲੋਂ ਕਿਉਂ ਭਜਦੇ ਹੋ? ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ) ਗੁਰੂ ਦੀ ਮਤਿ ਦੁਆਰਾ (ਸਚੀ ਕਾਰ ਕਰਕੇ) ਸਚ ਸਰੂਪ ਵਾਹਿਗੁਰੂ ਵਿਚ ਲੀਨ ਹੋ ਜਾਉ।੨੭।

**ਟੂਟੈ ਨੇਹੁ ਕਿ ਬੋਲਹਿ ਸਹੀ ॥ ਟੂਟੈ ਬਾਹ, ਦੁਹੂ ਦਿਸ ਗਹੀ ॥ ਟੂਟਿ ਪਰੀਤਿ ਗਈ, ਬੁਰ ਬੋਲਿ ॥ ਦੁਰਮਤਿ ਪਰਹਰਿ, ਛਾਡੀ ਢੋਲਿ ॥ ਟੂਟੈ ਗੰਠਿ, ਪੜੈ ਵੀਚਾਰਿ ॥ ਗੁਰ ਸਬਦੀ, ਘਰਿ ਕਾਰਜੁ ਸਾਰਿ ॥ ਲਾਹਾ ਸਾਚੁ ਨ ਆਵੈ ਤੋਟਾ ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥੨੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੋਲਹਿੰ, ਬਾਂਹ,ਦੁਹੂੰ। ਫੁਟਕਲ: 'ਸਹੀ' ਉਚਾਰਨ ਵਲ ਵਿਸ਼ੇਸ਼ ਧਿਆਨ ਦਿਓ।

**ਪਦ ਅਰਥ:** ਨੇਹੁ-ਪਿਆਰ। ਕਿ-ਕਿਸੇ ਦੇ। ਬੋਲਹਿ-ਬੋਲਦੇ ਹਨ। ਸਹੀ-ਠੀਕ। ਬਾਹ-ਬਾਂਹ। ਦੁਹੂ ਦਿਸ ਗਹੀ-ਦੋਹਾਂ ਪਾਸਿਓ ਪਕੜਨ (ਭਾਵ ਖਿਚਣ) ਨਾਲ। ਬੁਰਿ ਬੋਲਿ-ਬੁਰੇ ਬੋਲ ਨਾਲ। ਦੁਰਮਤਿ-ਭੈੜੀ ਮਤਿ ਵਾਲੀ ਇਸਤ੍ਰੀ। ਪਰਹਰਿ ਛਾਡੀ-ਛਡ ਦਿਤੀ, ਤਿਆਗ ਦਿਤੀ। ਢੋਲਿ-ਪਿਆਰੇ ਢੋਲੇ (ਖਸਮ) ਨੇ। ਗੰਠਿ-ਗੰਢ। ਪੜੈ ਵੀਚਾਰੁ-(ਜੇ ਮਨ ਵਿਚ) ਵੀਚਾਰ ਪੈ ਜਾਏ। ਸਾਰਿ-ਸੰਭਾਲ। ਲਾਹਾ ਸਾਚੁ-ਸਚ ਰੂਪ ਲਾਭ। ਤੋਟਾ-ਕਮੀ, ਘਾਟਾ ਮੋਟਾ-ਵੱਡਾ।

**ਅਰਥ:** ਕੀ (ਜਿਥੇ ਪਰਸਪਰ) ਪ੍ਰੇਮ ਟੁੱਟਦਾ ਹੈ ਕੀ (ਉਥੇ ਦੋਵੇਂ ਪਾਸੇ) ਸਹੀ ਬੋਲਦੇ ਹਨ? (ਸਹੀ ਨਾ ਬੋਲਣ ਕਰਕੇ ਪ੍ਰੇਮ ਉਸ ਤਰ੍ਹਾਂ ਟੁੱਟ ਜਾਂਦਾ ਹੈ ਜਿਸ ਤਰ੍ਹਾਂ) ਦੋਹਾਂ ਪਾਸਿਓਂ ਖਿਚਣ ਨਾਲ ਬਾਂਹ ਟੁੱਟ ਜਾਂਦੀ ਹੈ। ਬੁਰਾ ਬੋਲ ਬੋਲਣ ਨਾਲ (ਉਸ ਤਰ੍ਹਾਂ) ਪ੍ਰੀਤਿ ਟੁੱਟ ਜਾਂਦੀ ਹੈ (ਜਿਵੇਂ) ਭੈੜੀ ਮਤਿ ਵਾਲੀ ਇਸਤ੍ਰੀ ਨੂੰ ਖਸਮ ਨੇ ਛੱਡ ਦਿੱਤਾ ਹੁੰਦਾ ਹੈ। ਜੇ (ਪ੍ਰੀਤ ਦੀ) ਗੰਢ ਟੁਟ ਜਾਵੇ ਤਾਂ ਵੀਚਾਰ ਦੁਆਰਾ (ਫਿਰ) ਪੈ ਸਕਦੀ ਹੈ। (ਇਸੇ ਤਰ੍ਹਾਂ) ਗੁਰੂ ਦੇ ਸ਼ਬਦ ਦੁਆਰਾ (ਜੀਵਨ) ਕਾਰਜ ਸੰਭਾਲ ਕੇ (ਨਿਜ) ਘਰ ਵਿਚ (ਆ ਜਾਈਦਾ ਹੈ)। ਜਿਥੇ

ਸੱਚਾ (ਜੀਵਨ) ਲਾਭ ਮਿਲਦਾ ਹੈ, (ਉਥੇ ਕਦੇ ਵੀ) ਘਾਟਾ ਨਹੀਂ ਪੈਂਦਾ; (ਜਿਥੇ) ਤਿੰਨਾਂ ਲੋਕਾਂ ਦਾ ਵੱਡਾ ਮਾਲਕ ਪ੍ਰੀਤਮ (ਸਹਾਈ ਹੁੰਦਾ ਹੈ)।੨੮।

# ਅਰਥ ਭੇਦ ਅਤੇ ਨਿਰਣੈ

## ਟੂਟੈ ਨੇਹੁ ਕਿ ਬੋਲਹਿ ਸਹੀ ॥

ਵਖ ਵਖ ਅਰਥ:

੧. ਪਰਸਪਰ ਜੋ ਪ੍ਰੇਮ ਹੈ (ਕਿ ਬੋਲਹਿ) ਖੋਟੇ ਬਚਨ ਬੋਲਨੇ ਸੇ (ਸਹੀ) ਨਿਸਚੇ ਕਰਕੇ ਸੋ (ਨੇਹੁ) ਪ੍ਰੇਮ ਟੂਟ ਜਾਤਾ ਹੈ। [ਫ. ਸ

੨. ਜਬ ਏਸ ਕੀ ਪਰਮੇਸ਼ਰ ਕੇ ਸਾਥ ਤੇ ਪ੍ਰੀਤਿ ਘਟੀ ਤਬ ਏਹ ਸਚਿ ਕਿਉ ਕਰਿ ਬੋਲੈ। [ਗਿ. ਬਿਸ਼ਨ ਸਿੰਘ

੩. ਟੂਟ ਜਾਵੇਗਾ ਪ੍ਰੇਮ ਜਬ ਬੋਲੇਗਾ ਗੁਰ ਕੇ ਸਾਮਣੇ। [ਨਰੋਤਮ

੪. ਕਬੋਲ ਸੇ, ਕੁਵਾਕਯ ਕਰਕੇ ਬੋਲਦਾ ਹੈ। ਟੂਟੇ ਨੇਹੁ ਕਿਬੋਲਹਿ ਸਹੀ (ਓਅੰਕਾਰ) [ਮ. ਕੋ.

੫. ਸਾਹਮਣੇ ਬੋਲਣ ਨਾਲ ਨੇਹੁੰ ਟੁਟ ਜਾਂਦਾ ਹੈ, ਭਾਵ ਹੁਕਮ ਮੰਨਣ ਵਿਚ ਹੀ ਸੁਖ ਹੈ। [ਸ਼ਬਦਾਰਥ, ਦਰਪਣ ਤੇ ਬਾਕੀ ਟੀਕਾਕਾਰ

੬ ਜੋ ਸਹੀ-ਸਖੀ, ਸਹੀ=ਨਿਸਚੇ ਕਰਕੇ,
ਪਤੀ ਦੇ ਸਹੀ=ਸਾਹਮਣੇ ਬੋਲਦੀ ਹੈ, ਉਸ ਦਾ ਨੇਹੁ ਪ੍ਰੇਮ ਟੁਟ ਜਾਂਦਾ ਹੈ। [ਸੰ. ਸ., ਗੁਰਬਾਣੀ ਪਾਠ ਦਰਸ਼ਨ

**ਨਿਰਣੈ:** ਸਹੀ ਪਦ ਦੇ ਅਰਥ ਪੰਜਾਬੀ ਮਹਾਨ ਕੋਸ਼ ਵਿਚ ਇਉਂ ਕੀਤੇ ਗਏ ਹਨ:–

ਸਹੀ- ਪ੍ਰਾ. ਸਹੇਲੀ, ਸੰ. ਸਖੀ. ''ਸਹੀਆ ਵਿਚਿ ਫਿਰੈ ਸੁਹੇਲੀ'' (ਸ੍ਰੀ ਛੰਤ ਮ: ੪) ''ਸੋਈ ਸਹੀ ਸੰਦੇਹ ਨਿਵਾਰੈ'' (ਗਉ ਬਾਵਨ ਕਬੀਰ) ੨. ਸ਼ਸ਼ਕੀ, ਸਹੇ ਦੀ ਮਦੀਨ। ੩. ਫ਼ਾ ਵਿ-ਸਿੱਧਾ ਰਾਸਤ। ੪. ਅ ਸਹੀਹ. ਕ੍ਰਿ ਵਿ-ਬਿਨਾ ਸੰਸੇ, ਨਿਸਚੇ ਕਰਕੇ. ''ਹੈ ਤਉ ਸਹੀ ਲਖੈ ਜਉ ਕੋਈ'', (ਗਉ ਬਾਵਨ ਕਬੀਰ) ੫ ਠੀਕ. ਯਥਾਰਥ. ''ਸੁਣੀਐ ਸਿਖ ਸਹੀ'' (ਵਾਰ ਰਾਮ ੧ ਮ:੧) ''ਜਿਨੀ ਚਲਣੁ ਸਹੀ ਜਾਣੀਆ'' (ਵਡ ਮ: ੩ ਅਲਾਹਣੀ) ''ਭਜਨ ਰਾਮ ਕੋ ਸਹੀ'' (ਸੋਰ ਮ: ੯) ੬. ਸੰਗਯਾ-ਨਿਰਣਾ। 'ਮਿਲਿ ਸਾਧਹ ਕੀਨੋ ਸਹੀ' (ਸਾਰ ਮ: ੫) ੭. ਹਸਤਾਕਰ, ਦਸਤਖ਼ਤ ''ਸ੍ਰੀ ਗੁਰੂ ਤੇ ਨਹਿ ਸਹੀ ਪਵਾਈ'' (ਗੁ ਪ੍ਰ ਸੂ) ੮. ਹਿਸਾਬ ਦੀ ਵਹੀ। ੯ ਦੇਖੋ, ਸਹਨ ''ਮੈ ਤੇਰੀ ਕਠੋਰ ਬਾਣੀ ਬਹੁਤ ਸਹੀ ਹੈ'' (ਜਸਾ)

ਇਸ ਤੋਂ ਇਲਾਵਾ ਆਮ ਬੋਲ ਚਾਲ ਵਿਚ ਅਸੀਂ ਕਹਿ ਦਿੰਦੇ ਹਾਂ 'ਇਸ ਮਾਮਲੇ ਬਾਰੇ ਕੋਈ ਗਲ ਕਰੇ ਤਾਂ ਸਹੀ, ਵੇਖੋ ਕਿਵੇਂ ਉਸ ਨੂੰ ਮਜ਼ਾ ਚਖਾਂਦੇ ਹਾਂ।'

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਇ ਸੰਤ ਸੁਤੇ ਪ੍ਰਕਾਸ਼ ਅਤੇ ਭਾ. ਸ਼ਾਮ ਸਿੰਘ ਜੀ ਵਿਚ ਵੀ 'ਸਹੀ' ਦੇ ਅਰਥ 'ਸਾਹਮਣੇ, ਸਨਮੁਖ ਹੀ ਦਿਤੇ ਹੋਏ ਹਨ। 'ਸਹੀ' ਦੇ ਅਰਥ 'ਸਖੀ' ਜਾਂ 'ਸਹੀ' (ਠੀਕ) ਆਮ ਬੋਲ ਚਾਲ ਵਾਲੀ ਅਰਥਾਵਲੀ ਹੈ। ਜਿਵੇਂ ਕੋਈ ਝਗੜਦਾ ਹੋਵੇ ਕਹਿੰਦੇ ਹਨ ਤੂੰ ਸਾਹਮਣੇ ਹੋ ਤਾਂ ਸਹੀ। 'ਸਹੀ' ਪਦ

ਦੇ ਅਰਥ 'ਸਾਹਮਣੇ' ਨਾ ਆਮ ਵਰਤੋਂ ਵਿਚ ਆਉਂਦੇ ਹਨ ਤੇ ਨਾ ਹੀ ਗੁਰਬਾਣੀ ਅੰਦਰ ਕਿਸੇ ਹੋਰ ਪੰਕਤੀ ਵਿਚ ਕੀਤੇ ਗਏ ਹਨ।

ਇਸੇ ਤਰ੍ਹਾਂ 'ਕਬੋਲ' ਜਾਂ 'ਕੁਬੋਲ' ਸ਼ਬਦ ਆਮ ਵਰਤੇ ਜਾਂਦੇ ਹਨ ਪਰ 'ਕਿਬੋਲ' ਪੰਜਾਬੀ ਹਿੰਦੀ ਜਾਂ ਕਿਸੇ ਹੋਰ ਭਾਸ਼ਾ ਵਿਚ ਨਹੀਂ ਬੋਲਿਆ ਜਾਂਦਾ। ਫਿਰ ਇਸੇ ਪਉੜੀ ਦੀ ਤੀਜੀ ਪੰਕਤੀ ਵਿਚ ''ਟੂਟਿ ਪਰੀਤਿ ਗਈ ਬੁਰ ਬੋਲਿ'' ਅੰਕਿਤ ਹੈ। ਇਸ ਲਈ 'ਕਿ ਬੋਲ' ਨੂੰ ਮਲੋ ਮਲੀ 'ਕਿਬੋਲ' ਜੁੜਤ ਪਦ ਬਣਾ ਕੇ ਲੋੜੀਂਦੇ ਅਰਥ ਕਢਣੇ ਸ਼ੋਭਾ ਨਹੀਂ ਦਿੰਦੇ। ਫਿਰ 'ਬੋਲਹਿ' ਬਹੁ ਬਚਨੀ ਕ੍ਰਿਆ ਨਾਲ ਸਬੰਧ ਰਖਦਾ ਹੈ, ਇਸ ਤਰ੍ਹਾਂ 'ਪਤੀ ਦੇ ਸਾਹਮਣੇ ਬੋਲਦੀ ਹੈ' ਇਹ ਅਰਥ ਵੀ ਕਿਵੇਂ ਠੀਕ ਮੰਨੇ ਜਾ ਸਕਦੇ ਹਨ?

ਅਸਲ ਵਿਚ ਇਸ ਬਾਣੀ ਰਾਹੀਂ ਪਾਂਡੇ ਨੂੰ ਉਪਦੇਸ਼ ਦਿਤਾ ਜਾ ਰਿਹਾ ਹੈ ਹੇ ਪਾਂਡੇ! (ਜਿਥੇ ਪਰਸਪਰ) ਪ੍ਰੇਮ ਟੁੱਟ ਜਾਂਦਾ ਹੈ ਕੀ (ਉਥੇ ਇਕ ਦੂਜਾ ਮਨੁੱਖ) ਸਹੀ ਬੋਲਦੇ ਹਨ? (ਨਹੀਂ, ਸੋ ਅਜਿਹਾ ਪ੍ਰੇਮ ਉਸੇ ਤਰ੍ਹਾਂ ਟੁਟਦਾ ਹੈ ਜਿਵੇਂ ਕਿ) ਬਾਂਹ ਨੂੰ ਦੋਹਾਂ ਪਾਸਿਓ ਜੋਰ ਨਾਲ ਖਿਚਣ ਨਾਲ ਬਾਂਹ ਟੁਟ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

(ਪਉੜੀ ੨੭ ਤੇ ੨੮)

ਜਿਨ੍ਹਾਂ ਗੁਰਮੁਖਾਂ ਨੂੰ ਗੁਰੂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ ਉਹ ਬੋਲ ਬੋਲਣ ਤੇ ਸਮਝਣ ਵਿਚ ਹਉਮੈ ਨਹੀਂ ਦਰਸਾਉਂਦੇ ਸਗੋਂ 'ਸਭੁ ਕਿਛੁ ਆਪੈ ਆਪਿ' ਦੀ ਗਲ ਕਰਦੇ ਹਨ। ਉਹ ਗੁਰੂ ਦੀ ਅਥਾਹ ਸ਼ਕਤੀ ਵਿਚ ਵਿਸ਼ਵਾਸ਼ ਰਖਦੇ ਹਨ। ਉਨ੍ਹਾਂ ਨੂੰ ਜੋ ਜੀਵਨ-ਸਿਖਿਆ ਮਿਲੀ ਹੈ ਉਸ ਦਾ ਪ੍ਰਚਾਰ ਕਰਦੇ ਹਨ:–

**ਗੁਰ ਕਹਿਆ ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ ਕਾਹੇ ਧਾਵਹੁ ॥**

ਇਸ ਪੰਕਤੀ ਵਿਚੋਂ ਇਹ ਸਿਖਿਆ ਮਿਲਦੀ ਹੈ ਕਿ ਗੁਰੂ ਦੀ ਕਰਣੀ ਵਲ ਨਾ ਤਕੋ ਭਾਵ ਗੁਰੂ ਬਣਨ ਦੀ ਰੀਸ ਨਾ ਕਰੋ, ਗੁਰੂ ਦੇ ਦਸੇ ਭਗਤੀ ਵਾਲੇ ਗੁਣਾਂ ਨੂੰ ਗ੍ਰਹਿਣ ਕਰਨ ਲਈ ਉਦਮਸ਼ੀਲ ਹੋਵੋ।

੨੮ਵੀਂ ਪਉੜੀ ਵਿਚ ਇਹ ਉਪਦੇਸ਼ ਹੈ ਕਿ ਜਿਥੇ ਆਦਰ-ਭਾਵਨਾ ਵਾਲਾ ਬੋਲ ਹੋਵੇ ਉਥੇ ਪ੍ਰੇਮ ਨਹੀਂ ਤੁਟਦਾ। ਜੇ ਗੁਰੂ ਦੇ ਭੈ ਭਾਵ ਵਿਚ ਟਿਕ ਕੇ ਪ੍ਰੇਮ ਨਾਲ ਬੋਲਣ ਦੀ ਜਾਚ ਸਿਖੋਗੇ ਤਾਂ ਗੁਰੂ ਨਾਲ ਤੁਹਾਡਾ ਅਟੁੱਟ ਪ੍ਰੇਮ ਬਣਿਆ ਰਹੇਗਾ। ਇਸ ਦੇ ਉਲਟ ਚਲਣ ਨਾਲ ਜਿਵੇਂ ਛੁਟੜ ਇਸਤ੍ਰੀ ਨੂੰ ਪਤੀ ਤਿਆਗ ਦਿੰਦਾ ਹੈ, ਤਿਵੇਂ ਸਿਖ ਨੂੰ ਗੁਰੂ ਮੂੰਹ ਨਹੀਂ ਲਾਉਂਦਾ। ਲੋਕ ਪਰਲੋਕ ਦੇ ਸੁਖਾਂ ਤੋਂ ਵਾਂਜੇ ਹੋ ਜਾਈਦਾ ਹੈ, ਨਰਕਾਂ ਦਾ ਭਾਗੀ ਬਣੀਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਦੀ ਵੀਚਾਰ ਕਰੋ, ਫਿਰ ਗੁਰੂ ਨਾਲ ਤੁਹਾਡੀ ਸਚੀ ਪ੍ਰੀਤ ਸਦਾ ਲਈ ਬਣੀ ਰਹੇਗੀ।

**ਠਾਕਹੁ ਮਨੂਆ, ਰਾਖਹੁ ਠਾਇ ॥ ਠਹਕਿ ਮੁਈ ਅਵਗੁਣਿ ਪਛੁਤਾਇ ॥ ਠਾਕੁਰੁ ਏਕੁ, ਸਬਾਈ ਨਾਰਿ ॥ ਬਹੁਤੇ ਵੇਸ ਕਰੇ ਕੂੜਿਆਰਿ ॥ ਪਰ ਘਰਿ ਜਾਤੀ, ਠਾਕਿ ਰਹਾਈ ॥ ਮਹਲਿ ਬੁਲਾਈ, ਠਾਕ ਨ ਪਾਈ ॥ ਸਬਦਿ ਸਵਾਰੀ, ਸਾਚਿ ਪਿਆਰੀ ॥ ਸਾਈ ਸੋੁਹਾਗਣਿ, ਠਾਕੁਰਿ ਧਾਰੀ ॥੨੯॥**

**ਪਦ ਅਰਥ:** ਠਾਕਹੁ-ਰੋਕੋ। ਠਾਇ-(ਇਕ) ਥਾਂ ਤੇ। ਠਹਕਿ-ਟਕਰਾ ਕੇ। ਸਬਾਈ-ਸਾਰੀ। ਨਾਰਿ-ਨਾਰੀ, ਇਸਤ੍ਰੀ। ਕੂੜਿਆਰਿ-ਕੂੜੀ। ਪਰ ਘਰਿ-ਪਰਾਏ ਘਰ ਵਿਚ। ਜਾਤੀ-ਜਾਂਦੀ ਹੈ। ਠਾਕਿ ਰਹਾਈ-ਰੋਕ ਕੇ ਰਖੀ ਹੈ। ਮਹਲਿ-ਮਹਿਲ ਵਿਚ। ਠਾਕ-ਰੋਕ। ਸਬਦਿ ਸਵਾਰੀ-ਸ਼ਬਦ ਰਾਹੀਂ ਸਵਾਰ ਲਈ ਹੈ। ਸਾਚਿ ਪਿਆਰੀ-ਸਚ ਦੁਆਰਾ (ਪ੍ਰਭੂ ਨੂੰ) ਪਿਆਰੀ ਲਗੀ ਹੈ। ਧਾਰੀ-ਧਾਰਨ ਕਰ ਲਈ ਹੈ (ਆਪਣੀ ਬਣਾ ਲਈ ਹੈ)। (ਨੋਟ- 'ਸੋਹਾਗਣਿ' ਦਾ ਉਚਾਰਨ ਸਸੇ ਨੂੰ ਔਂਕੜ ਵਾਲਾ ਕਰਨਾ ਹੈ)।

ਅਰਥ:: (ਹੇ ਪਾਂਡੇ!) ਮਨ ਨੂੰ ਰੋਕੋ (ਇਸ ਨੂੰ ਇਕ) ਥਾਂ ਤੇ (ਟਿਕਾ ਕੇ) ਰਖੋ, (ਲੋਕਾਈ ਮਾਇਆ ਦੀ ਖਾਤਰ ਆਪਸ ਵਿਚ) ਟਕਰਾ ਕੇ ਮਰ ਗਈ ਹੈ, (ਅਤੇ) ਅਵਗਣਾ ਕਰਕੇ ਪਛਤਾਂਦੀ ਹੈ। (ਪ੍ਰਭੂ) ਇਕ ਹੈ (ਬਾਕੀ) ਸਾਰੀ (ਸ੍ਰਿਸ਼ਟੀ ਜੀਵ) ਇਸਤ੍ਰੀ (ਸਮਾਨ ਹੈ)। ਕੂੜ ਵਿਚ (ਫਸੀ ਹੋਈ) ਦੁਹਾਗਣ ਇਸਤ੍ਰੀ ਬਹੁਤੇ ਹੀ ਵੇਸ (ਹਾਰ-ਸ਼ਿੰਗਾਰ) ਕਰਦੀ ਹੈ। ਪਰਾਏ ਘਰ ਜਾਂਦੀ (ਜੀਵ ਇਸਤ੍ਰੀ) ਗੁਰੂ ਨੇ ਬਾਹਰ ਜਾਣੋਂ ਰੋਕ ਕੇ ਰਖੀ। (ਫਿਰ ਉਹ ਇਸਤ੍ਰੀ ਪ੍ਰਭੂ ਨੇ ਆਪਣੇ) ਮਹਲ ਵਿਚ ਬੁਲਾ ਲਈ (ਅਤੇ ਉਸ ਨੂੰ ਕਿਸੇ ਨੇ ਕੋਈ) ਰੁਕਾਵਟ ਨਹੀਂ ਪਾਈ। ਸ਼ਬਦ ਦੁਆਰਾ (ਗੁਰੂ ਨੇ ਉਹ ਜੀਵ-ਇਸਤ੍ਰੀ) ਸਵਾਰੀ ਹੈ (ਅਤੇ) ਸਚ ਦੁਆਰਾ (ਉਹ ਪ੍ਰਭੂ ਨੂੰ) ਪਿਆਰੀ ਲਗੀ ਹੈ। (ਅਸਲ ਵਿਚ) ਉਹੀ ਸੁਹਾਗ-ਭਾਗ ਵਾਲੀ (ਸੁਹਾਗਣ ਇਸਤ੍ਰੀ ਹੈ ਜੋ) ਮਾਲਕ ਨੇ (ਆਪਣੀ) ਬਣਾ ਲਈ ਹੈ।੨੯।

**ਡੋਲਤ ਡੋਲਤ ਹੇ ਸਖੀ, ਫਾਟੇ ਚੀਰ ਸੀਗਾਰ ॥ ਡਾਹਪਣਿ, ਤਨਿ ਸੁਖੁ ਨਹੀ, ਬਿਨੁ ਡਰ, ਬਿਣਠੀ ਡਾਰ ॥ ਡਰਪਿ ਮੁਈ ਘਰਿ ਆਪਣੈ, ਡੀਠੀ ਕੰਤਿ ਸੁਜਾਣਿ ॥ ਡਰੁ ਰਾਖਿਆ ਗੁਰਿ ਆਪਣੈ, ਨਿਰਭਉ ਨਾਮੁ ਵਖਾਣਿ ॥ ਡੂਗਰਿ ਵਾਸੁ ਤਿਖਾ ਘਣੀ, ਜਬ ਦੇਖਾ ਨਹੀ ਦੂਰਿ ॥ ਤਿਖਾ ਨਿਵਾਰੀ ਸਬਦੁ ਮੰਨਿ, ਅੰਮ੍ਰਿਤੁ ਪੀਆ ਭਰਪੂਰਿ ॥ ਦੇਹਿ ਦੇਹਿ ਆਖੈ ਸਭੁ ਕੋਈ, ਜੈ ਭਾਵੈ ਤੈ ਦੇਇ ॥ ਗੁਰੂ ਦੁਆਰੈ ਦੇਵਸੀ, ਤਿਖਾ ਨਿਵਾਰੈ ਸੋਇ ॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੀਂਗਾਰ, ਨਹੀਂ। ਬਿੰਦੀ ਰਹਿਤ: ਦੇਖਾ

**ਪਦ ਅਰਥ:** ਡੋਲਤ ਡੋਲਤ-ਡੋਲਦਿਆਂ। ਫਾਟੇ-ਫਟ ਗਏ। ਚੀਰ-ਕਪੜੇ। ਸੀਗਾਰ-ਸ਼ਿੰਗਾਰ। ਡਾਹਪਣਿ-ਸਾੜਪੁਣੇ ਵਿਚ। ਤਨਿ-ਸਰੀਰ ਵਿਚ। ਬਿਣਠੀ-ਬਿਨਸੀ, ਨਾਸ਼ ਹੋ ਗਈ। ਡਾਰ-(ਪੰਛੀਆਂ ਦੀ) ਡਾਰ (ਵਾਂਗੂੰ) ਬੇਅੰਤ ਲੁਕਾਈ। ਡਰਪਿ-ਡਰ ਕੇ। ਡੀਠੀ-ਡਿੱਠੀ, ਵੇਖੀ। ਕੰਤਿ ਸੁਜਾਣਿ-ਸਿਆਣੇ ਕੰਤ (ਪ੍ਰਭੂ) ਨੇ। ਡਰੁ-ਭੈ, ਅਦਬ। ਡਰ ਰਾਖਿਆ-ਡਰ ਬਣਾਈ ਰਖਿਆ। ਵਖਾਣਿ-ਉਚਾਰ ਕੇ, ਸਿਮਰ ਕੇ। ਡੂਗਰਿ-ਪਰਬਤ ਉਤੇ। ਵਾਸੁ-ਵਾਸਾ। ਤਿਖਾ ਘਣੀ-(ਮਾਇਆ ਦੀ) ਬਹੁਤ ਤ੍ਰੇਹ। ਦੇਖਾ-ਵੇਖਿਆ। ਨਿਵਾਰੀ-ਦੂਰ ਕਰ ਦਿਤੀ। ਸਬਦੁ ਮੰਨਿ-ਸ਼ਬਦ ਨੂੰ ਮੰਨ ਕੇ। ਭਰਪੂਰਿ-ਭਰ ਕੇ, ਰੱਜ ਕੇ। ਜੈ ਭਾਵੈ-ਜਿਹੜਾ ਉਸ ਨੂੰ ਭਾਉਂਦਾ ਹੈ। ਤੈ ਦੇਇ-ਉਸ ਨੂੰ ਦਿੰਦਾ ਹੈ। ਨਿਵਾਰੈ-ਦੂਰ ਕਰੇਗਾ। ਸੋਇ-ਉਹੀ (ਜੀਵ)।

**ਅਰਥ:** ਹੇ ਸਹੇਲੀ! ਡੋਲਦਿਆਂ ਡੋਲਦਿਆਂ (ਸਾਰੇ) ਕਪੜੇ ਤੇ ਸਿੰਗਾਰ ਫਟ ਗਏ (ਭਾਵ ਬਿਨਾ ਪਤੀ ਮਿਲਾਪ ਦੇ ਸਾਰੇ ਸਾਧਨ ਵਿਅਰਥ ਚਲੇ ਗਏ)। (ਤ੍ਰਿਸ਼ਨਾ ਰੂਪੀ) ਅਗ ਵਿਚ ਸੜਦਿਆਂ ਸਰੀਰ (ਤੇ ਹਿਰਦੇ ਵਿਚ) ਸੁਖ ਨਹੀਂ ਹੋ ਸਕਦਾ। (ਪ੍ਰਭੂ ਪਤੀ ਦੇ) ਡਰ ਤੋਂ ਬਿਨਾ (ਪੰਛੀਆਂ ਦੀ) ਡਾਰ (ਵਾਂਗੂੰ ਅਨਗਿਣਤ ਲੋਕਾਈ) ਨਾਸ਼ ਹੋ ਗਈ। (ਜੋ ਜੀਵ ਇਸਤ੍ਰੀ ਆਪਣੇ) ਹਿਰਦੇ ਵਿਚ (ਪ੍ਰਭੂ ਪਤੀ ਦਾ) ਡਰ ਰਖ ਕੇ (ਤ੍ਰਿਸ਼ਨਾ ਵਲੋਂ) ਮਰ ਗਈ ਹੈ, (ਉਸ ਨੂੰ) ਸਿਆਣੇ ਕੰਤ (ਪ੍ਰਭੂ) ਨੇ ਪਿਆਰ ਦੀ ਨਜ਼ਰ ਨਾਲ ਵੇਖਿਆ ਹੈ। ਨਿਰਭਉ ਪ੍ਰਭੂ ਦਾ ਨਾਮ ਸਿਮਰ ਕੇ (ਉਸ ਨੇ) ਆਪਣੇ ਗੁਰੂ ਦੀ ਰਾਹੀਂ (ਪ੍ਰਭੂ ਦਾ) ਡਰ (ਆਪਣੇ ਹਿਰਦੇ ਵਿਚ) ਬਣਾਈ ਰਖਿਆ। (ਹੇ ਸਖੀ! ਮੇਰਾ) ਵਾਸਾ ਪਰਬਤ ਉਤੇ ਰਿਹਾ (ਭਾਵ ਹੰਕਾਰ ਵਿਚ ਰਹਿੰਦੀ ਰਹੀ ਅਤੇ ਮਾਇਆ ਦੀ) ਤ੍ਰੇਹ ਬਹੁਤ ਲਗੀ ਰਹਿੰਦੀ ਸੀ, (ਪਰ ਜਦੋਂ ਮੈਂ ਨਿਮਰਤਾ ਨਾਲ) ਵੇਖਿਆ (ਤਾਂ ਮੈਨੂੰ ਉਹ ਅੰਮ੍ਰਿਤੁ ਨੇੜੇ ਦਿਸ ਪਿਆ) ਦੂਰ ਨਹੀਂ ਸੀ। ਗੁਰੂ ਦਾ ਸ਼ਬਦ ਮੰਨ ਕੇ (ਮੈਂ ਮਾਇਆ ਦੀ) ਤ੍ਰੇਹ ਦੂਰ ਕਰ ਲਈ (ਅਤੇ) ਅੰਮ੍ਰਿਤ-ਨਾਮ ਭਰ ਭਰ ਕੇ ਪੀਤਾ। (ਹੇ ਭਾਈ!) ਸਭ ਕੋਈ ਆਖਦਾ ਹੈ (ਹੇ ਪ੍ਰਭੂ! ਆਪਣਾ) ਅੰਮ੍ਰਿਤੁ ਦੇਹ, (ਪਰ ਉਹ) ਦੇਂਦਾ ਉਸ ਨੂੰ ਹੈ ਜਿਸ ਤੇ ਉਹ ਪ੍ਰਸੰਨ ਹੁੰਦਾ ਹੈ। (ਉਹ ਪ੍ਰਭੂ ਇਹ ਅੰਮ੍ਰਿਤੁ) ਜਿਸ ਕਿਸੇ ਨੂੰ ਦੇਵੇਗਾ ਗੁਰੂ ਦੁਆਰਾ ਹੀ ਦੇਵੇਗਾ (ਤਾਂ ਹੀ) ਉਹ ਆਪਣੀ ਤ੍ਰਿਸ਼ਨਾ ਦੂਰ ਕਰ ਸਕੇਗਾ।੩੦।

# ਸਾਰੰਸ਼ ਅਤੇ ਸਿਧਾਂਤ

(ਪਉੜੀ ੨੯ ਤੇ ੩੦)

ਠਠੇ ਅਖਰ ਦੁਆਰਾ ਉਪਦੇਸ਼ ਹੈ ਕਿ ਮਨ ਨੂੰ ਮਾਇਆ ਨਾਲ ਠਹਿਕਣ ਟਕਰਾਉਣ ਤੋਂ ਰੋਕਣਾ ਚਾਹੀਦਾ ਹੈ। ਪਿਛੇ ਬਾਵਨ ਅਖਰੀ ਵਿਚ ਇਸ ਬਾਰੇ ਇਹ ਸੰਕੇਤ ਮਿਲਦਾ ਹੈ:—

**ਠਹਕਿ ਠਹਕਿ ਮਾਇਆ ਸੰਗਿ ਮੂਏ॥ ਉਆ ਕੈ ਕੁਸਲ ਨ ਕਤਹੂ ਹੂਏ ॥** [ਪੰਨਾ੨੫੬

ਦੂਜੀ ਗਲ, ਮਨੁੱਖ ਨੂੰ ਆਪਣਾ ਠਾਕੁਰ (ਮਾਲਕ) ਛੱਡ ਕੇ ਕਿਸੇ ਹੋਰ ਥਾਂ ਨਹੀਂ ਜਾਣਾ ਚਾਹੀਦਾ:

**ਖਸਮੁ ਛੋਡਿ ਦੂਜੈ ਲਗੇ, ਡੂਬੇ ਸੇ ਵਣਜਾਰਿਆ ॥** [ਪੰਨਾ ੪੭੦

ਸੰਸਾਰ ਵਿਚ ਜਿਤਨੇ ਜੀਵ ਹਨ ਸਭ ਇਸਤ੍ਰੀ ਰੂਪ ਹਨ ਅਤੇ ਸਭ ਦਾ ਖਸਮ ਇਕ ਹੈ। ਇਕ ਖਸਮ ਨੂੰ ਸਿਮਰਨ ਵਾਲੀ ਇਸਤ੍ਰੀ ਹੀ ਆਪਣੇ ਆਪ ਨੂੰ ਸੁਹਾਗਣਿ ਅਖਵਾ ਸਕਦੀ ਹੈ, ਬਾਕੀ ਦੁਹਾਗਣਾਂ ਹਨ।

ਡਡੇ ਅਖਰ ਦੁਆਰਾ ਦਿਤੇ ਉਪਦੇਸ਼ ਤੋਂ ਇਹ ਸੇਧ ਮਿਲਦੀ ਹੈ ਕਿ ਖਸਮ ਦਾ ਡਰ ਤੇ ਦਰ ਛੱਡ ਕੇ ਜੀਵ ਇਸਤ੍ਰੀ ਡੋਲਦੀ ਹੈ। ਜਦੋਂ ਪਰਮੇਸ਼ਰ ਦਾ ਡਰ ਮਨ ਵਿਚ ਹੋਵੇ ਤਾਂ ਸੰਸਾਰ ਤੋਂ ਡਰ ਨਹੀਂ ਲਗਦਾ। ਗੁਰਵਾਕ ਹਨ:—

**ਡਡਾ ਡਰ ਉਪਜੇ ਡਰੁ ਜਾਈ॥ ਤਾ ਡਰ ਮਹਿ ਡਰੁ ਰਹਿਆ ਸਮਾਈ॥**[ਪੰਨਾ ੩੪੧

ਨਿਰਭਉ ਪਰਮਾਤਮਾ ਦਾ ਨਾਮ ਜਪਣ ਨਾਲ ਸਾਰੇ ਡਰ ਦੂਰ ਹੋ ਜਾਂਦੇ ਹਨ ਅਤੇ ਹਰ ਥਾਂ ਨਿਰਭਉ ਨਿਰੰਕਾਰ ਭਰਪੂਰ ਦਿਸਣ ਲਗ ਪੈਂਦਾ ਹੈ। ਪਰਮੇਸ਼ਰ ਦਾ ਅੰਮ੍ਰਿਤ ਨਾਮ ਪੀਣ ਨਾਲ ਮਾਇਕ ਤ੍ਰਿਸ਼ਨਾ ਮੁਕ ਜਾਂਦੀ ਹੈ ਪਰ ਇਹ ਅੰਮ੍ਰਿਤ ਨਾਮ ਪਰਮੇਸ਼ਰ ਕਿਸੇ ਜੀਵ ਨੂੰ ਸਿਧਾ ਨਹੀਂ ਦਿੰਦਾ, ਗੁਰੂ ਰਾਹੀਂ ਹੀ ਬਖਸ਼ਿਸ਼ ਕਰਦਾ ਹੈ।

**ਢੰਢੋਲਤ ਢੂਢਤ ਹਉ ਫਿਰੀ, ਢਹਿ ਢਹਿ ਪਵਨਿ ਕਰਾਰਿ ॥ ਭਾਰੇ ਢਹਤੇ ਢਹਿ ਪਏ, ਹਉਲੇ ਨਿਕਸੇ ਪਾਰਿ ॥ ਅਮਰ ਅਜਾਚੀ ਹਰਿ ਮਿਲੇ, ਤਿਨ ਕੈ ਹਉ ਬਲਿ ਜਾਉ ॥ ਤਿਨ ਕੀ ਧੂੜਿ ਅਘੁਲੀਐ, ਸੰਗਤਿ ਮੇਲਿ ਮਿਲਾਉ ॥ ਮਨੁ ਦੀਆ ਗੁਰਿ ਆਪਣੈ, ਪਾਇਆ ਨਿਰਮਲ ਨਾਉ ॥ ਜਿਨਿ ਨਾਮੁ ਦੀਆ ਤਿਸੁ ਸੇਵਸਾ, ਤਿਸੁ ਬਲਿਹਾਰੈ ਜਾਉ ॥ ਜੋ ਉਸਾਰੇ ਸੋ ਢਾਹਸੀ, ਤਿਸੁ ਬਿਨੁ ਅਵਰੁ ਨ ਕੋਇ ॥ ਗੁਰਪਰਸਾਦੀ ਤਿਸੁ ਸੰਮ੍ਲਾ, ਤਾ ਤਨਿ ਦੂਖੁ ਨ ਹੋਇ ॥੩੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਜਾਉਂ, ਸੇਵਸਾਂ, ਸੰਮ੍ਲਾਂ, ਤਾਂ।

**ਪਦ ਅਰਥ:** ਢੰਢੋਲਤ-ਦੂਜੇ ਰਾਹੀਂ ਢੂੰਢਣਾ। ਢੂਢਤ-ਢੂਢਦੀ। ਹਉ ਫਿਰੀ-ਮੈਂ (ਸਭ ਪਾਸੇ) ਫਿਰਦੀ ਰਹੀ। ਢਹਿ ਢਹਿ ਪਵਨਿ-ਡਿਗ ਡਿਗ ਕੇ (ਧਰਤੀ ਤੇ) ਪੈ ਰਹੇ ਹਨ। ਕਰਾਰਿ-ਉਰਲੇ ਕਿਨਾਰੇ ਤੇ ਹੀ। ਭਾਰੇ-(ਪਾਪਾਂ ਨਾਲ) ਭਰੇ ਹੋਏ। ਢਹਤੇ-ਢਹਿੰਦਿਆਂ ਹੀ। ਢਹਿ ਪਏ-ਡਿਗ ਪਏ (ਮੁੜ ਕੇ ਉਠ ਨਹੀਂ ਸਕੇ)। ਨਿਕਸੇ ਪਾਰਿ-ਪਾਰ ਨਿਕਲ ਗਏ। ਅਮਰੁ-ਮੌਤ ਤੋਂ ਰਹਿਤ, ਅਬਿਨਾਸ਼ੀ। ਅਜਾਚੀ-ਜੋ ਤੋਲਿਆ ਨਾ ਜਾ ਸਕੇ। ਅਘੁਲੀਐ-ਛੁਟ ਜਾਈਦਾ ਹੈ। ਗੁਰਿ-ਗੁਰੂ ਦੀ ਰਾਹੀਂ ਸੇਵਸਾ-ਸੇਵਾ ਕਰਾਂਗੀ। ਉਸਾਰੇ-ਬਣਾਉਂਦਾ ਹੈ। ਢਾਹਸੀ-ਢਾਹੇਗਾ। ਸੰਮਲਾ-ਯਾਦ ਕਰਾਂ। ਤਨਿ-ਸਰੀਰ ਵਿਚ।

**ਅਰਥ:** ਮੈਂ (ਸੰਸਾਰ ਦਾ) ਸਰਵੇਖਣ ਕਰਦੀ ਫਿਰੀ, (ਸੰਸਾਰ ਸਾਗਰ ਦੇ ਕਿਨਾਰੇ ਤੇ ਵੇਖਿਆ ਕਿ ਹਲਕੇ ਤੇ ਭਾਰੇ ਸਾਰੇ ਹੀ) ਕਢੇ ਤੇ ਡਿਗ ਡਿਗ ਕੇ ਪੈ ਰਹੇ ਸਨ। (ਪਾਪਾਂ ਨਾਲ) ਭਾਰੇ ਤਾਂ ਡਿਗਦਿਆਂ ਹੀ (ਡੁੱਬ ਗਏ ਪਰ) ਹਉਲੇ ਪਾਰ ਨਿਕਲ ਗਏ। (ਜੋ ਪਾਰ ਹੋ ਗਏ, ਉਨ੍ਹਾਂ ਨੂੰ) ਅਬਿਨਾਸ਼ੀ ਤੇ ਅਤੋਲ ਪ੍ਰਭੂ ਜੀ ਮਿਲ ਗਏ, ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ। ਉਨ੍ਹਾਂ (ਗੁਰਮੁਖ ਪਿਆਰਿਆਂ) ਦੀ ਧੂੜ ਕਰਕੇ ਛੁਟੀਦਾ ਹੈ (ਇਸ ਲਈ ਹੇ ਪ੍ਰਭੂ! ਮੈਨੂੰ ਵੀ ਉਨ੍ਹਾਂ ਦੀ) ਸੰਗਤ ਦੇ ਮੇਲ ਵਿਚ ਮਿਲਾ ਦਿਓ। ਮੈਂ ਆਪਣੇ ਗੁਰੂ ਰਾਹੀਂ ਮਨ (ਆਪਣੇ ਪ੍ਰਭੂ ਨੂੰ ਦੇ) ਦਿਤਾ ਹੈ (ਮੈਂ) ਉਸ (ਗੁਰੂ) ਤੋਂ ਸਦਕੇ ਜਾਂਦੀ ਹਾਂ, (ਮੈਂ) ਉਸੇ ਨੂੰ ਸੇਵਾਂਗੀ। (ਉਹ) ਪ੍ਰਭੂ ਜੋ (ਜਗਤ ਨੂੰ) ਬਣਾਂਦਾ ਹੈ ਓਹੀ (ਇਸ ਨੂੰ) ਢਾਂਹਦਾ ਹੈ, (ਨਾਸ਼ ਕਰਦਾ ਹੈ) ਉਸ ਤੋਂ ਬਿਨਾ ਹੋਰ ਕੋਈ (ਕਰਤਾ ਹਰਤਾ) ਨਹੀਂ ਹੈ। (ਮੇਰਾ ਚਿਤ ਕਰਦਾ ਹੈ ਕਿ ਮੈਂ) ਗੁਰੂ ਦੀ ਕਿਰਪਾ ਨਾਲ ਉਸ (ਪਰਮੇਸ਼ਰ) ਨੂੰ ਯਾਦ ਕਰਦੀ ਰਹਾਂ, ਇਸ ਤਰ੍ਹਾਂ (ਮੇਰੇ) ਸਰੀਰ ਵਿਚ (ਕੋਈ) ਦੁਖ ਨਹੀਂ ਰਹੇਗਾ।੩੧।

**ਣਾ ਕੋ ਮੇਰਾ, ਕਿਸੁ ਗਹੀ, ਣਾ ਕੋ ਹੋਆ ਨ ਹੋਗੁ ॥ ਆਵਣਿ ਜਾਣਿ ਵਿਗੁਚੀਐ, ਦੁਬਿਧਾ ਵਿਆਪੈ ਰੋਗੁ ॥ ਣਾਮ ਵਿਹੂਣੇ ਆਦਮੀ, ਕਲਰਕੰਧ ਗਿਰੰਤਿ ॥ ਵਿਣੁ ਨਾਵੈ ਕਿਉ ਛੂਟੀਐ, ਜਾਇ ਰਸਾਤਲਿ ਅੰਤਿ ॥ ਗਣਤ ਗਣਾਵੈ ਅਖਰੀ, ਅਗਣਤੁ ਸਾਚਾ ਸੋਇ ॥ ਅਗਿਆਨੀ ਮਤਿਹੀਣੁ ਹੈ, ਗੁਰ ਬਿਨੁ ਗਿਆਨੁ ਨ ਹੋਇ ॥**

**ਤੂਟੀ ਤੰਤੁ ਰਬਾਬ ਕੀ, ਵਾਜੈ ਨਹੀ ਵਿਜੋਗਿ ॥ ਵਿਛੁੜਿਆ ਮੇਲੈ ਪ੍ਰਭੂ, ਨਾਨਕ ਕਰਿ ਸੰਜੋਗ ॥੩੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਗਹੀਂ, ਨਾਵੈਂ, ਕਿਉਂ, ਅਖਰੀਂ, ਵਿਛੁੜਿਆਂ।

**ਪਦ ਅਰਥ:** ਨਾ ਕੋ-ਨਾ ਕੋਈ। ਕਿਸ ਗਹੀ-ਕਿਸ ਨੂੰ ਪਕੜਾਂ?। ਹੋਗੁ-ਹੋਵੇਗਾ। ਵਿਗੁਚੀਐ-ਖਰਾਬ ਹੋਈਦਾ ਹੈ। ਦੁਬਿਧਾ-ਦੁਚਿਤਾਪਨ। ਵਿਆਪੈ-ਲਗਦਾ ਹੈ। ਨਾਮ-ਨਾਮ। ਵਿਹੂਣੇ-ਸਖਣੇ, ਖਾਲੀ। ਕਲਰ ਕੰਧ ਗਿਰੰਤ-(ਜਿਵੇਂ) ਕਲਰ ਦੀ ਕੰਧ ਗਿਰਦੀ ਹੈ। ਰਸਾਤਲਿ-ਨਰਕ ਵਿਚ। ਅਖਰੀ-ਅਖਰਾਂ ਦੁਆਰਾ। ਅਗਣਤ-ਗਿਣਤੀ ਤੋਂ ਰਹਿਤ। ਮਤਿਹੀਣੁ-ਅਕਲ ਤੋਂ ਖਾਲੀ। ਤੰਤੁ-ਤਾਰ। ਵਾਜੈ ਨਹੀ-ਵਜਦੀ ਨਹੀਂ ਹੈ। ਵਿਜੋਗਿ-ਵਿਛੋੜੇ ਕਰਕੇ, ਟੁਟਣ ਕਰਕੇ। ਕਰਿ ਸੰਜੋਗ-ਮੇਲ ਕਰਕੇ।

**ਅਰਥ:** (ਪ੍ਰਭੂ ਤੋਂ ਬਿਨਾਂ) ਮੇਰਾ ਕੋਈ ਨਹੀਂ ਹੈ (ਇਸ ਲਈ ਮੈਂ) ਕਿਸ ਦਾ (ਪੱਲਾ) ਪਕੜਾਂ? ਨਾ ਕੋਈ (ਪਹਿਲਾਂ ਅਜਿਹਾ ਸਾਥੀ) ਹੋਇਆ ਹੈ (ਅਤੇ) ਨਾ (ਕੋਈ ਅਗੋਂ) ਹੋਵੇਗਾ। (ਮਾਇਆ ਵਿਚ ਲਗ ਕੇ) ਜਨਮ ਮਰਣ ਵਿਚ (ਪੈ ਕੇ ਹੀ) ਖਰਾਬ ਹੋਈਦਾ ਹੈ, ਦੁਚਿਤੇਪਨ (ਦ੍ਵੈਤ) ਵਿਚ (ਜਨਮ ਮਰਣ ਦਾ) ਰੋਗ ਲਗਾ ਰਹਿੰਦਾ ਹੈ। ਨਾਮ ਤੋਂ ਖਾਲੀ ਮਨੁੱਖ (ਇਉਂ ਡਿਗਦੇ ਹਨ ਜਿਵੇਂ) ਕਲਰ ਦੀ ਕੰਧ ਡਿਗਦੀ ਰਹਿੰਦੀ ਹੈ। ਨਾਮ (ਸਿਮਰਨ) ਤੋਂ ਬਿਨਾਂ (ਮਾਇਕ ਬੰਧਨਾਂ ਤੋਂ) ਕਿਵੇਂ ਛੁਟ ਸਕੀਦਾ ਹੈ? ਅੰਤ ਨੂੰ (ਜੀਵ) ਨਰਕਾਂ ਵਿਚ ਹੀ ਪਾਇਆ ਜਾਂਦਾ ਹੈ (ਜੀਵ, ਉਸ ਪ੍ਰਭੂ ਦੇ ਗੁਣ) ਅਖਰਾਂ ਨਾਲ ਬਿਆਨ ਕਰਦਾ ਹੈ (ਪਰ) ਉਹ (ਰਬੀ) ਗਿਆਨ (ਪ੍ਰਾਪਤ) ਨਹੀਂ ਹੁੰਦਾ। ਜਿਵੇਂ ਰਬਾਬ ਦੀ ਤਾਰ ਟੁਟੀ ਹੋਵੇ ਤਾਂ (ਉਹ ਟੁਟਣ) ਕਰਕੇ ਨਹੀਂ ਵਜਦਾ (ਇਸੇ ਤਰ੍ਹਾਂ ਮਨ ਦੀ ਤਾਰ ਜਦੋਂ ਤਕ ਪ੍ਰਭੂ ਨਾਲ ਜੁੜਦੀ ਨਹੀਂ, ਸ਼ਬਦ ਦਾ ਨਾਦ ਪ੍ਰਗਟ ਨਹੀਂ ਹੁੰਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪ੍ਰਭੂ ਸੰਜੋਗ ਬਣਾ ਕੇ ਵਿਛੁੜਿਆਂ ਨੂੰ ਭੀ (ਆਪਣੇ ਨਾਲ) ਮਿਲਾ ਲੈਂਦਾ ਹੈ।੩੨।

# ਸਾਰੰਸ਼ ਅਤੇ ਸਿਧਾਂਤ

(ਪਉੜੀ ੩੧ ਤੇ ੩੨)

ਸਮੁੰਦਰ ਦਾ ਕਿਨਾਰਾ ਹੈ ਪਰ ਸੰਸਾਰ ਦਾ ਕੋਈ ਕਿਨਾਰਾ ਨਹੀਂ। ਜੀਵ ਜਿਤਨਾ ਜੀਅ ਕਰੇ ਢੂੰਢੀ ਜਾਏ, ਆਖਰ ਢਹਿ ਕੇ ਢੇਰੀ ਹੀ ਹੋ ਜਾਂਦਾ ਹੈ। ਹਾਂ, ਇਸ ਪਉੜੀ ਵਿਚ ਉਨ੍ਹਾਂ ਮਨੁੱਖਾਂ ਨੂੰ ਸੰਸਾਰ ਸਾਗਰ ਵਿਚ ਡੁਬਦਾ ਵੇਖਿਆ ਹੈ ਜਿਹੜੇ ਹੰਕਾਰ ਨਾਲ ਭਾਰੇ ਸਨ। ਆਪਣੇ ਸਿਰ ਤੇ ਪਾਪਾਂ ਦੀ ਪੰਡ ਚੁਕੀ ਫਿਰਦੇ ਸਨ। ਹਾਂ, ਸਦਕੇ ਜਾਈਏ ਉਨ੍ਹਾਂ ਗੁਰਮੁਖਾਂ ਤੋਂ ਜੋ ਅਮਰ ਅਜਾਚੀ ਪ੍ਰਭੂ ਨੂੰ ਸਿਮਰ ਕੇ ਸੰਸਾਰ ਸਾਗਰ ਤੋਂ ਪਾਰ ਹੋ ਗਏ ਹਨ।

੩੨ਵੀਂ ਪਉੜੀ ਦਾ ਸਾਰੰਸ਼ ਇਹ ਹੈ ਕਿ ਸੰਸਾਰ ਵਿਚ ਕੋਈ ਕਿਸੇ ਦਾ ਨਹੀਂ, ਕੌਣ ਕਿਸ ਦੀ ਬਾਂਹ ਫੜ ਸਕਦਾ ਹੈ? ਜਿਤਨੇ ਨਾਮ ਤੋਂ ਹੀਣੇ ਪੁਰਸ਼ ਹਨ ਸਭ ਕਲਰ ਦੀ ਕੰਧ ਵਾਂਗ ਢਹਿੰਦੇ ਹੀ ਵੇਖੀਦੇ ਹਨ।

ਮੂਰਖ ਮਨੁੱਖ ਅਭੇਦ ਪ੍ਰਭੂ ਦਾ ਭੇਦ ਅਖਰਾਂ ਤੇ ਅਰਥਾਂ ਨਾਲ ਪਾਉਣਾ ਚਾਹੁੰਦਾ ਹੈ, ਜੋ ਅਸੰਭਵ ਹੈ। ਹਉਮੈ ਦੇ ਰੋਗ ਤੇ ਮਾਇਆ ਦੇ ਮੋਹ ਕਾਰਣ ਹੀ ਮਨੁੱਖੀ ਪ੍ਰਭੂ ਤੋਂ ਵਿਛੜਿਆ ਹੋਇਆ ਹੈ। ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਸੰਜੋਗ ਦੇ ਨੇਮ-ਅਨੁਸਾਰ ਇਸ ਦਾ ਫਿਰ ਮੇਲ ਹੋ ਸਕਦਾ ਹੈ।

**ਤਰਵਰੁ ਕਾਇਆ, ਪੰਖਿ ਮਨੁ, ਤਰਵਰਿ ਪੰਖੀ ਪੰਚ ॥ ਤਤੁ ਚੁਗਹਿ ਮਿਲਿ ਏਕਸੇ, ਤਿਨ ਕਉ ਫਾਸ ਨ ਰੰਚ ॥ ਉਡਹਿ ਤ ਬੇਗੁਲ ਬੇਗੁਲੇ, ਤਾਕਹਿ ਚੋਗ ਘਣੀ ॥ ਪੰਖ ਤੁਟੇ ਫਾਹੀ ਪੜੀ, ਅਵਗੁਣਿ ਭੀੜ ਬਣੀ ॥ ਬਿਨੁ ਸਾਚੇ ਕਿਉ ਛੂਟੀਐ, ਹਰਿ ਗੁਣ ਕਰਮਿ ਮਣੀ ॥ ਆਪਿ ਛਡਾਏ ਛੂਟੀਐ, ਵਡਾ ਆਪਿ ਧਣੀ ॥ ਗੁਰਪਰਸਾਦੀ ਛੂਟੀਐ, ਕਿਰਪਾ ਆਪਿ ਕਰੇਇ ॥ ਅਪਣੈ ਹਾਥਿ ਵਡਾਈਆ, ਜੈ ਭਾਵੈ ਤੈ ਦੇਇ॥੩੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਇਆਂ, ਚੁਗਹਿਂ, ਕਉਂ, ਤਂ, ਤਾਕਹਿਂ, ਕਿਉਂ, ਵਡਾਈਆਂ।

**ਪਦ ਅਰਥ:** ਤਰਵਰੁ-ਦਰਖਤ, ਰੁੱਖ। ਪੰਖਿ ਪੰਚ-ਪੰਜ ਪੰਖੀ (ਪੰਜ ਗਿਆਨ ਇੰਦਰੇ)। ਤਤੁ-ਅਸਲੀ (ਭਾਵ ਨਾਮ ਫਲ)। ਚੁਗਹਿ-ਖਾਂਦੇ ਹਨ। ਮਿਲਿ ਏਕਸੇ-ਇਕਠੇ (ਇਕ ਪ੍ਰਭੂ ਨਾਲ ਮਿਲਕੇ)। ਫਾਸ-ਫਾਹੀ। ਰੰਚ-ਰਤਾ ਭਰ। ਉਡਹਿ-ਉਡਦੇ ਹਨ। ਬੇਗੁਲ ਬੇਗੁਲੇ-ਬਹੁਤ ਛੇਤੀ ਨਾਲ। ਫਾਹੀ ਪੜੀ-ਫਾਹੀ ਪੈ ਜਾਂਦੀ ਹੈ, ਫਸ ਜਾਂਦੇ ਹਨ। ਅਵਗੁਣਿ-ਅਉਗਣਾਂ ਕਰਕੇ, ਭੀੜ ਬਣੀ-ਮੁਸੀਬਤ ਬਣ ਜਾਂਦੀ ਹੈ। ਕਰਮਿ-ਬਖਸ਼ਿਸ਼ ਦੁਆਰਾ। ਮਣੀ-(ਗੁਣਾਂ ਦੀ) ਮਣੀ। ਧਣੀ-ਮਾਲਕ। ਕਰੇਇ-ਕਰੇ। ਵਡਾਈਆ-ਵਡਿਆਈਆਂ। ਜੈ ਭਾਵੈ-ਜਿਹੜਾ ਉਸ ਨੂੰ ਭਾਉਂਦਾ ਹੈ। ਤੈ ਦੇਇ-ਉਸ ਨੂੰ ਦਿੰਦਾ ਹੈ।

**ਅਰਥ:** ਸਰੀਰ (ਇਕ) ਰੁੱਖ (ਸਮਾਨ ਹੈ ਜਿਸ ਉਤੇ) ਮਨ ਰੂਪੀ ਪੰਛੀ ਬੈਠਾ ਹੈ (ਉਸ ਦੇ ਨਾਲ) ਪੰਜ ਪੰਛੀ (ਪੰਜ ਗਿਆਨ ਇੰਦਰੇ) ਹਨ। (ਜਿਹੜੇ ਜੀਵ ਪੰਛੀ) ਇਕੱਠੇ ਹੋ ਕੇ ਤੱਤ (ਨਾਮ ਰੂਪੀ) ਚੋਗ ਚੁਗਦੇ ਹਨ, ਉਨ੍ਹਾਂ ਨੂੰ ਰਤਾ ਭਰ ਵੀ ਫਾਹੀ ਨਹੀਂ ਪੈਂਦੀ। (ਜਿਹੜੇ ਪੰਛੀ) ਬਹੁਤ ਛੇਤੀ ਨਾਲ ਉਡਦੇ ਹਨ (ਮਾਇਕੀ ਪਦਾਰਥਾਂ ਦਾ) ਚੋਗਾ ਤਕਦੇ ਹਨ (ਉਨ੍ਹਾਂ ਦੇ) ਖੰਭ ਟੁੱਟ ਜਾਂਦੇ ਹਨ। (ਤੇ ਉਨ੍ਹਾਂ ਨੂੰ) ਫਾਹੀ ਪੈ ਜਾਂਦੀ ਹੈ। (ਲੋਭ ਦੇ) ਔਗਣ ਕਰਕੇ (ਉਨ੍ਹਾਂ ਤੇ) ਮੁਸੀਬਤ (ਆ) ਬਣਦੀ ਹੈ। ਸਚੇ (ਪ੍ਰਭੂ ਨਾਮ ਤੋਂ) ਬਿਨਾ ਕਿਵੇਂ ਛੁਟ ਸਕੀਦਾ ਹੈ? ਹਰੀ ਦੇ ਗੁਣ (ਗਾਉਣ) ਦੀ ਮਣੀ (ਉਸ ਦੀ) ਬਖਸ਼ਿਸ਼ ਦੁਆਰਾ ਹੀ (ਮੱਥੇ ਤੇ ਲਿਖੀ ਜਾਂਦੀ ਹੈ)। (ਉਹ) ਆਪ ਵੱਡਾ ਮਾਲਕ ਹੈ, (ਜੇ ਉਹ) ਆਪ ਛੁੜਾਵੇ ਤਾਂ ਹੀ ਛੁਟ ਸਕੀਦਾ ਹੈ। (ਉਹ ਪ੍ਰਭੂ ਆਪ) ਕਿਰਪਾ ਕਰੇ ਤਾਂ ਗੁਰੂ ਦੀ ਕਿਰਪਾ ਹੁੰਦੀ ਹੈ, ਗੁਰੂ ਦੀ ਕਿਰਪਾ ਨਾਲ ਹੀ (ਮਾਇਆ ਦੀ ਫਾਹੀ ਚੋਂ) ਛੁਟ ਸਕੀਦਾ ਹੈ। (ਸਭ) ਵਡਿਆਈਆਂ (ਪ੍ਰਭੂ ਦੇ) ਆਪਣੇ ਹੱਥ ਵਿਚ ਹਨ, ਜਿਹੜਾ ਉਸ ਨੂੰ ਭਾਉਂਦਾ ਹੈ, ਉਸੇ ਨੂੰ ਦੇਂਦਾ ਹੈ।੩੩।

**ਥਰ ਥਰ ਕੰਪੈ ਜੀਅੜਾ, ਥਾਨ ਵਿਹੂਣਾ ਹੋਇ ॥ ਥਾਨਿ ਮਾਨਿ ਸਚੁ ਏਕੁ ਹੈ, ਕਾਜੁ ਨ ਫੀਟੈ ਕੋਇ ॥ ਥਿਰੁ ਨਾਰਾਇਣੁ ਥਿਰੁ ਗੁਰੂ, ਥਿਰੁ ਸਾਚਾ ਬੀਚਾਰੁ ॥ ਸੁਰਿਨਰ**

**ਨਾਥਹ ਨਾਥੁ ਤੂ, ਨਿਧਾਰਾ ਆਧਾਰੁ ॥ ਸਰਬੇ ਥਾਨ ਥਨੰਤਰੀ, ਤੂ ਦਾਤਾ ਦਾਤਾਰੁ ॥ ਜਹ ਦੇਖਾ ਤਹ ਏਕੁ ਤੂ, ਅੰਤੁ ਨ ਪਾਰਾਵਾਰੁ ॥ ਥਾਨ ਥਨੰਤਰਿ ਰਵਿ ਰਹਿਆ, ਗੁਰਸਬਦੀ ਵੀਚਾਰਿ ॥ ਅਣਮੰਗਿਆ ਦਾਨੁ ਦੇਵਸੀ, ਵਡਾ ਅਗਮ ਅਪਾਰੁ ॥੩੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਦੇਖਾਂ, ਤਹਂ, ਤੂੰ। ਨੋਟ- ਅਣਮੰਗਿਆ ਨੂੰ ਅਣਮੰਗਿਆਂ ਨਹੀਂ ਉਚਾਰਨਾ।

**ਪਦ ਅਰਥ:** ਕੰਪੈ-ਕੰਬਦਾ ਹੈ। ਜੀਅੜਾ-(ਨਿਮਾਣਾ) ਜੀਵ। ਥਾਨ ਵਿਹੂਣਾ-ਟਿਕਾਣੇ ਤੋਂ ਬਿਨਾ। ਥਾਨਿ-ਥਾਂ ਵਾਲਾ। ਮਾਨਿ-ਮਾਣ ਰਖਣ ਵਾਲਾ। ਨ ਫੀਟੈ-ਨਹੀਂ ਫਿਟਦਾ, ਵਿਗੜਦਾ ਨਹੀਂ ਹੈ। ਥਿਰੁ-ਪੱਕਾ, ਕਾਇਮ ਰਹਿਣ ਵਾਲਾ, ਨਿਹਚਲ। ਸੁਰਿ-ਦੇਵਤੇ, (ਸ੍ਰੇਸ਼ਟ ਮਨੁੱਖ)। ਨਾਥਾ ਦੇ ਨਾਥ-ਨਾਥਾਂ ਦਾ ਮਾਲਕ। ਨਿਧਾਰਾ-ਨਿਆਸਰਿਆਂ। ਆਧਾਰੁ-ਆਸਰਾ। ਸਰਬੇ-ਸਭ ਪਾਸੇ। ਥਾਨ ਥਨੰਤਰੀ-ਥਾਵਾਂ ਤੇ ਥਾਵਾਂ ਦੇ ਅੰਦਰ। ਅਣ ਮੰਗਿਆ-ਬਿਨਾ ਮੰਗਿਆ। ਦੇਵਸੀ-ਦਿੰਦਾ ਹੈ। ਅਗਮੁ-ਅਪਹੁੰਚ। ਅਪਾਰ-ਪਾਰ ਤੋਂ ਰਹਿਤ, ਬੇਅੰਤ।

**ਅਰਥ:** (ਜਦੋਂ ਨਿਮਾਣਾ) ਜੀਵ (ਆਪਣਾ) ਥਾਂ (ਆਸਰਾ) ਗੁਆ ਬੈਠਦਾ ਹੈ (ਤਾਂ) ਥਰ ਥਰ ਕੰਬਦਾ ਹੈ। ਥਾਨ (ਆਸਰਾ) ਦੇਣ ਵਾਲਾ ਤੇ ਮਾਣ ਦੇਣ ਵਾਲਾ ਇਕ ਸਚ ਰੂਪ (ਪਰਮੇਸ਼ਰ) ਹੈ, (ਜੇ ਜੀਵ ਉਸ ਦਾ ਆਸਰਾ ਲਵੇ ਤਾਂ) ਕੋਈ ਕੰਮ ਨਹੀਂ ਵਿਗੜਦਾ। ਹਰੀ ਸਦਾ ਕਾਇਮ ਰਹਿਣ ਵਾਲਾ ਹੈ, ਗੁਰੂ ਕਾਇਮ ਰਹਿਣ ਵਾਲਾ ਹੈ (ਅਤੇ) ਸਦਾ ਥਿਰ ਰਹਿਣ ਵਾਲਾ (ਗੁਰੂ ਦਾ) ਵੀਚਾਰ ਹੈ। (ਹੇ ਪ੍ਰਭੂ!) ਸ੍ਰੇਸ਼ਟ ਮਨੁੱਖਾ ਦਾ ਮਾਲਕ ਤੂੰ ਆਪ ਹੈਂ ਅਤੇ ਨਿਆਸਰਿਆ ਦਾ ਵੀ ਆਸਰਾ ਹੈਂ। ਸਭ ਪਾਸੇ, ਥਾਵਾਂ ਤੇ ਥਾਵਾਂ ਦੇ ਅੰਦਰ (ਤੂੰ ਵਿਆਪਕ ਹੈਂ), ਤੂੰ (ਸਭ ਦਾ) ਦਾਤਾ ਹੈਂ (ਸਭ ਨੂੰ) ਦਾਤਾਂ ਦੇਣ ਵਾਲਾ ਹੈਂ। ਜਿਥੇ ਵੀ ਮੈਂ ਵੇਖਦਾ ਹਾਂ ਉਥੇ ਇਕੋ ਤੂੰ ਹੈਂ, ਤੇਰੇ ਅੰਤ ਦਾ ਉਰਾਰ ਪਾਰ (ਕੋਈ) ਨਹੀਂ (ਪਾ ਸਕਦਾ)। ਗੁਰੂ ਦੇ ਸ਼ਬਦ ਦੁਆਰਾ (ਇਹ) ਵੀਚਾਰ (ਮਿਲਦਾ ਹੈ ਕਿ ਉਹ ਪ੍ਰਭੂ ਸਭ) ਥਾਵਾਂ ਤੇ, ਥਾਵਾਂ ਦੇ ਅੰਦਰ ਵਿਆਪਕ ਹੋ ਰਿਹਾ ਹੈ। (ਉਹ ਪ੍ਰਭੂ ਜੋ) ਵੱਡਾ ਅਪਹੁੰਚ (ਅਤੇ) ਬੇਅੰਤ ਹੈ, ਬਿਨਾ ਮੰਗਿਆ ਦਾਨ ਦੇਂਦਾ ਹੈ,੩੪।

## ਸਾਰੰਸ਼ ਅਤੇ ਸਿਧਾਂਤ

(ਪਉੜੀ ੩੩ ਤੇ ੩੪)

ਮਨ ਇਕ ਪੰਛੀ ਦੀ ਨਿਆਈਂ ਸਰੀਰ ਰੂਪੀ ਰੁੱਖ ਉਤੇ ਬੈਠਾ ਹੈ। ਇਸ ਦੇ ਨਾਲ ਪੰਜ ਗਿਆਨ ਇੰਦ੍ਰੇ ਇਸ ਦੇ ਸਾਥੀ ਮਨ-ਭਾਉਂਦੀ ਚੋਗ ਚੁਗਦੇ ਹਨ। ਜਿਹੜੇ (ਜੀਵ ਪੰਛੀ) ਆਤਮ ਪ੍ਰਾਇਣ ਹੋ ਕੇ ਨਾਮ ਜਪਦੇ ਹਨ ਉਹ ਮਾਇਆ ਦੀ ਫਾਹੀ ਵਿਚ ਨਹੀਂ ਫਸਦੇ। ਜਿਹੜੇ ਮੋਹ ਦੀ ਫਾਹੀ ਵਿਚ ਫਸੇ ਹੋਏ ਹਨ, ਉਨ੍ਹਾਂ ਤੇ ਹਰ ਵੇਲੇ ਭੀੜ ਬਣੀ ਰਹਿੰਦੀ ਹੈ। ਹਾਂ,ਪਰਮੇਸ਼ਰ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਗੁਰੂ ਦੀ ਕਿਰਪਾ ਦੁਆਰਾ ਉਨ੍ਹਾਂ ਦਾ ਛੁਟਕਾਰਾ ਹੋ ਸਕਦਾ ਹੈ।

ਗੁਰੂ ਤੋਂ ਮੂੰਹ ਫੇਰਨ ਵਾਲੇ ਮਨੁੱਖ ਨੂੰ ਕਿਤੇ ਵੀ ਟਿਕਾਣਾ ਨਹੀਂ ਮਿਲਦਾ ਜਿਸ ਕਰਕੇ ਚਿੰਤਾ ਨਾਲ ਉਸ ਦਾ ਦਿਲ ਥਰ ਥਰ ਕੰਬਦਾ ਰਹਿੰਦਾ ਹੈ। ਜਿਸ ਨੂੰ ਟਿਕਾਣਾ ਕਰਨ ਲਈ ਗੁਰੂ ਦਾ ਅਸਥਾਨ (ਦੁਆਰਾ) ਮਿਲ ਜਾਂਦਾ ਹੈ, ਉਸ ਦਾ ਕੋਈ ਕੰਮ ਖ਼ਰਾਬ ਨਹੀਂ ਹੁੰਦਾ।

ਪਰਮੇਸ਼ਰ, ਗੁਰੂ, ਅਤੇ ਸੱਚਾ ਬੀਚਾਰ, ਇਹ ਤਿੰਨੇ ਚੀਜਾਂ ਸਥਿਰ ਹਨ। ਗੁਰਬਾਣੀ ਵਿਚ ਇਸ ਭਾਵ ਵਾਲਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੦੧ ਉਤੇ ਪੜ੍ਹੋ:-

**ਨਿਹਚਲੁ ਏਕੁ ਨਰਾਇਣੋ, ਹਰਿ ਅਗਮ ਅਗਾਧਾ ॥ ....**

ਅੰਤ ਵਿਚ ਪ੍ਰਭੂ ਦੀ ਵਡਿਆਈ ਦਸੀ ਹੈ ਕਿ ਉਹ ਅੰਤਰਜਾਮੀ ਬਿਨਾ ਮੰਗੇ ਦਾਨ ਦੇ ਦਿੰਦਾ ਹੇ।

**ਦਇਆ ਦਾਨੁ ਦਇਆਲੁ ਤੂ, ਕਰਿ ਕਰਿ ਦੇਖਣਹਾਰੁ ॥ ਦਇਆ ਕਰਹਿ ਪ੍ਰਭ ਮੇਲਿ ਲੈਹਿ, ਖਿਨ ਮਹਿ ਢਾਹਿ ਉਸਾਰਿ ॥ ਦਾਨਾ ਤੂ ਬੀਨਾ ਤੁਹੀ, ਦਾਨਾ ਕੈ ਸਿਰਿ ਦਾਨੁ ॥ ਦਾਲਦਭੰਜਨ ਦੁਖ ਦਲਣ, ਗੁਰਮੁਖਿ ਗਿਆਨੁ ਧਿਆਨੁ ॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੂੰ, ਕਰਹਿੰ, ਲੈਹਿੰ, ਮਹਿੰ।

**ਪਦ ਅਰਥ:** ਦੇਖਣਹਾਰੁ-ਖਿਆਲ ਤੇ ਸੰਭਾਲ ਕਰਨ ਵਾਲਾ। ਕਰਹਿ-ਕਰਦਾ ਹੈ। ਮੇਲਿ ਲੇਹਿ-ਮੇਲ ਲੈਂਦਾ ਹੈ। ਢਾਹਿ ਉਸਾਰਿ-ਢਾਹ ਕੇ ਬਣਾਉਣ ਵਾਲਾ। ਦਾਨਾ-ਜਾਨਣ ਵਾਲਾ। ਬੀਨਾ-ਵੇਖਣ ਵਾਲਾ। ਦਾਨਾ ਕੈ ਸਿਰਿ ਦਾਨੁ-ਦਾਤਿਆਂ ਦਾ ਸ਼੍ਰੋਮਣੀ ਦਾਤਾ। ਦਾਲਦ ਭੰਜਨ-ਦਲਿਦਰ (ਕੰਗਾਲੀ) ਨੂੰ ਨਾਸ਼ ਕਰਨ ਵਾਲਾ। ਦੁਖ ਦਲਣ-ਦੁੱਖਾਂ ਨੂੰ ਕੱਟਣ ਵਾਲਾ। ਗੁਰਮੁਖਿ-ਗੁਰੂ ਦੁਆਰਾ।

**ਅਰਥ:** (ਹੇ ਪ੍ਰਭੂ!) ਤੂੰ ਦਇਆ ਕਰਨ ਵਾਲਾ ਦਾਨ ਦੇਣ ਵਾਲਾ ਦਇਆਲੂ ਹੈਂ (ਤੂੰ ਜੀਅ ਜੰਤ ਪੈਦਾ) ਕਰ ਕਰ ਕੇ (ਉਨ੍ਹਾਂ ਦੀ) ਸੰਭਾਲ ਕਰਨ ਵਾਲਾ ਹੈਂ। ਹੇ ਪ੍ਰਭੂ! (ਜਿਸ ਉਤੇ ਤੂੰ) ਦਇਆ ਕਰ ਦੇਵੇਂ (ਉਸ ਨੂੰ) ਤੂੰ ਆਪਣੇ ਨਾਲ ਮਿਲਾ ਲੈਂਦਾ ਹੈਂ, (ਤੂੰ) ਖਿਨ ਵਿਚ (ਸ੍ਰਿਸ਼ਟੀ ਨੂੰ) ਢਾਹ ਕੇ ਬਣਾਉਣ ਵਾਲਾ ਹੈਂ। ਤੂੰ (ਸਭ ਨੂੰ) ਜਾਨਣ ਵਾਲਾ, ਤੂੰ (ਸਭ ਨੂੰ) ਵੇਖਣ ਵਾਲਾ ਹੈਂ (ਤੂੰ) ਦਾਨ (ਕਰਨ ਵਾਲਿਆਂ ਦੇ) ਸਿਰ ਉਤੇ (ਵੱਡਾ) ਦਾਨਵਾਨ ਹੈਂ (ਭਾਵ ਸ਼੍ਰੋਮਣੀ ਦਾਤਾ ਹੈਂ)। (ਤੂੰ) ਦਲਿਦਰਤਾ (ਕੰਗਾਲੀ) ਨੂੰ ਤੋੜਨ ਵਾਲਾ, ਦੁਖਾਂ ਨੂੰ ਦਲਣ (ਭੰਨਣ) ਵਾਲਾ (ਕਟਣ) ਵਾਲਾ ਹੈਂ (ਤੂੰ) ਗੁਰੂ ਦੁਆਰਾ ਹੀ (ਆਪਣਾ) ਗਿਆਨ ਧਿਆਨ (ਬਖਸ਼ਦਾ ਹੈਂ)।੩੫।

**ਧਨਿ ਗਇਐ ਬਹਿ ਝੂਰੀਐ, ਧਨੁ ਮਹਿ ਚੀਤੁ ਗਵਾਰ ॥ ਧਨੁ ਵਿਰਲੀ ਸਚੁ ਸੰਚਿਆ, ਨਿਰਮਲੁ ਨਾਮੁ ਪਿਆਰਿ ॥ ਧਨੁ ਗਇਆ ਤਾ ਜਾਣ ਦੇਹਿ, ਜੇ ਰਾਚਹਿ ਰੰਗਿ ਏਕ ॥ ਮਨੁ ਦੀਜੈ ਸਿਰੁ ਸਉਪੀਐ, ਭੀ ਕਰਤੇ ਕੀ ਟੇਕ ॥ ਧੰਧਾ ਧਾਵਤ ਰਹਿ ਗਏ, ਮਨ ਮਹਿ ਸਬਦੁ ਅਨੰਦੁ ॥ ਦੁਰਜਨ ਤੇ ਸਾਜਨ ਭਏ, ਭੇਟੇ ਗੁਰ ਗੋਵਿੰਦ ॥ ਬਨੁ ਬਨੁ ਫਿਰਤੀ ਢੂਢਤੀ, ਬਸਤੁ ਰਹੀ ਘਰਿ ਬਾਰਿ ॥ ਸਤਿਗੁਰਿ ਮੇਲੀ ਮਿਲਿ ਰਹੀ, ਜਨਮ ਮਰਣ ਦੁਖੁ ਨਿਵਾਰਿ ॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਵਿਰਲੀਂ, ਤਾਂ, ਰਾਚਹਿੰ, ਸਓਂਪੀਐ।

**ਪਦ ਅਰਥ:** ਧਨਿ ਗਇਐ-ਧਨ (ਦੌਲਤ) ਚਲੇ ਜਾਣ ਨਾਲ। ਬਹਿ-ਬੈਠ ਕੇ। ਝੂਰੀਐ-ਝੂਰਦਾ ਹੈ। ਗਵਾਰ-ਮੂਰਖ (ਮਨੁੱਖ ਦਾ)। ਵਿਰਲੀ-ਵਿਰਲਿਆਂ ਨੇ। ਸੰਚਿਆ-ਇਕੱਠਾ ਕੀਤਾ, ਜੋੜਿਆ ਹੈ। ਪਿਆਰਿ-ਪਿਆਰ ਦੁਆਰਾ। ਜੇ ਰਾਚਹਿ-ਜੇ ਰਚ ਜਾਵੇ, ਜੁੜ ਜਾਵੇ। ਰੰਗਿ ਏਕ-ਇਕ ਦੇ ਪ੍ਰੇਮ ਵਿਚ। ਸਿਰ ਸਉਪੀਐ-ਸਿਰ ਵੀ ਭੇਟਾ ਕਰ ਦੇਈਏ। ਧਾਵਤ-ਦੌੜ ਭਜ। ਰਹਿ ਗਏ-ਮੁੱਕ ਗਏ। ਦੁਰਜਨ-ਖੋਟੇ ਜਨ। ਸਾਜਨ-ਚੰਗੇ ਜਨ, ਪੁਰਸ਼। ਭੇਟੇ-ਮਿਲੇ। ਬਨੁ ਬਨੁ-ਜੰਗਲ ਜੰਗਲ। ਬਸਤੁ-ਨਾਮ) ਵਸਤੂ। ਘਰਿ ਬਾਰਿ-ਘਰ ਵਿਚ (ਆਪਣੇ) ਅੰਦਰ ਹੀ। ਸਤਿਗੁਰਿ-ਸਤਿਗੁਰੂ ਨੇ। ਨਿਵਾਰਿ-ਦੂਰ ਕਰ ਦਿਤਾ।

ਅਰਥ: ਮੂਰਖ (ਮਨੁੱਖ ਦਾ) ਚਿਤ ਧਨ (ਦੌਲਤ) ਵਿਚ (ਜੁੜਿਆ) ਹੁੰਦਾ ਹੈ (ਅਤੇ) ਧਨ ਦੇ ਚਲੇ ਜਾਣ ਨਾਲ (ਉਹ) ਬੈਠ ਕੇ ਝੂਰਦਾ ਰਹਿੰਦਾ ਹੈ। ਵਿਰਲਿਆਂ ਨੇ ਹੀ ਪਿਆਰ ਦੁਆਰਾ ਪਵਿੱਤਰ ਨਾਮ ਰੂਪੀ ਧਨ ਇਕੱਠਾ ਕੀਤਾ (ਭਾਵ ਜੋੜਿਆ) ਹੈ।

(ਹੇ ਭਾਈ!) ਜੇ (ਤੂੰ) ਇਕ ਪ੍ਰਭੂ ਦੇ ਪ੍ਰੇਮ ਵਿਚ ਰਚ ਜਾਵੇਂ (ਤਾਂ ਬੇਸ਼ਕ ਤੇਰੇ ਕੋਲੋਂ ਜੇ ਝੂਠਾ) ਧਨ ਚਲਾ ਗਿਆ ਹੈ ਤਾਂ ਜਾਣ ਦੇਹ (ਭਾਵ ਉਸ ਲਈ ਝੂਰ ਨਾਹ)। (ਤੈਨੂੰ ਸਚੇ ਧਨ ਸੰਚਣ ਦੇ ਬਦਲੇ) ਮਨ ਦੇ ਦੇਣਾ ਚਾਹੀਦਾ ਹੈ, ਸਿਰ ਭੀ ਭੇਟਾ ਕਰ ਦੇਣਾ ਚਾਹੀਦਾ ਹੈ, ਫਿਰ ਵੀ (ਇਕ) ਕਰਤਾ ਪੁਰਖ ਦੀ ਟੇਕ ਹੀ (ਮਨ ਵਿਚ ਰਖਣੀ ਚਾਹੀਦੀ ਹੈ)। (ਜਿਨ੍ਹਾਂ ਜਿਗਿਆਸੂਆਂ ਦੇ) ਮਨ ਵਿਚ ਸ਼ਬਦ ਰੂਪ ਅਨੰਦ (ਵਸ ਗਿਆ, ਉਨ੍ਹਾਂ ਦੇ) ਧੰਧੇ ਤੇ ਭਜ-ਦੌੜ (ਸਭ) ਮੁਕ ਗਏ। ਗੁਰੂ ਦੇ ਮਿਲਣ ਨਾਲ (ਜੋ) ਖੋਟੇ (ਕਾਮਾਦਿ ਵੈਰੀ ਸਨ ਉਹ) ਸਜਣ (ਮਿਤਰ) ਬਣ ਗਏ। (ਜੀਵ-ਇਸਤ੍ਰੀ ਜਿਸ ਨਾਮ ਵਸਤੂ ਨੂੰ) ਜੰਗਲ ਜੰਗਲ (ਘਰੋਂ ਬਾਹਰ) ਲਭਦੀ ਫਿਰਦੀ ਰਹੀ, ਉਹ ਵਸਤੂ ਹਿਰਦੇ ਰੂਪੀ ਘਰ ਵਿਚ ਪਈ ਸੀ। (ਜਦੋਂ) ਸਤਿਗੁਰੂ ਨੇ (ਜੀਵ-ਇਸਤ੍ਰੀ ਨਾਮ ਵਸਤੂ ਨਾਲ) ਮੇਲ ਦਿਤੀ (ਤਾਂ ਉਹ ਗੁਰੂ ਨਾਲ) ਮਿਲ ਕੇ (ਟਿਕ ਕੇ ਬੈਠ ਗਈ ਅਤੇ ਗੁਰੂ ਨੇ ਉਸ ਦਾ) ਜਨਮ ਮਰਣ ਦਾ ਦੁਖ ਦੂਰ ਕਰ ਦਿੱਤਾ।੩੬।

# ਸਾਰੰਸ਼ ਅਤੇ ਸਿਧਾਂਤ

(ਪਉੜੀ ੩੫ ਤੇ ੩੬)

੩੫ਵੀਂ ਪਉੜੀ ਪ੍ਰਭੂ ਦੀ ਵਡਿਆਈ ਨੂੰ ਨਿਰੂਪਣ ਕਰਦੀ ਹੈ ਕਿ ਉਹ ਪਰਮੇਸ਼ਰ ਦਾਲਦ-ਭੰਜ, ਦੁਖ-ਦਲਣ ਅਤੇ ਗੁਰਮੁਖਿ ਲਈ ਗਿਆਨ ਤੇ ਧਿਆਨ ਹੈ। ਇਸ ਬਾਰੇ ਭਾਈ ਸਾਹਿਬ ਗੁਰਦਾਸ ਜੀ ਦੀ ਦਸਵੀਂ ਵਾਰ ਦੀ ਨੌਵੀਂ ਪਉੜੀ ''ਬਿਪ ਸੁਦਾਮਾ ਦਾਲਦੀ ਬਾਲ ਸਖਾਈ ਮਿਤ੍ਰ ਸਦਾਏ॥'' ਪੜ੍ਹ ਕੇ ਵੇਖੋ ਕਿ ਕਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਉਸ ਦੀ ਦੁਖ ਤੇ ਭੁਖ ਵਾਲੀ ਹਾਲਤ ਨੂੰ ਬਦਲਿਆ। ਗਿਆਨ ਤੇ ਧਿਆਨ ਬਾਰੇ ਧ੍ਰੂ ਤੇ ਪ੍ਰਹਿਲਾਦ ਦਾ ਪ੍ਰਸੰਗ ਪੜ੍ਹੋ ਤੁਹਾਡੀ ਨਿਸ਼ਾ ਹੋ ਜਾਵੇਗੀ।

੩੬ਵੀਂ ਪਉੜੀ ਵਿਚ ਧਨ ਵਿਚ ਫਸੇ ਹੋਏ ਮੂਰਖ ਦੀ ਗਲ ਕੀਤੀ ਹੈ ਜਿਸ ਨੂੰ ਧਨ ਜਾਣ ਤੇ ਦੁਖ ਝੋਰਾ ਲਗ ਜਾਂਦਾ ਹੈ। ਗੁਰਵਾਕ ਹਨ:—

੧. **ਆਵਤ ਕਉ ਹਰਖ ਜਾਤ ਕਉ ਰੋਵਹਿ, ਇਹੁ ਦੁਖੁ ਸੁਖੁ ਨਾਲੇ ਲਾਗਾ॥ [ਪੰ. ੫੯੮**

੨. **ਜਬ ਕਛੁ ਪਾਵੈ ਤਬ ਗਰਬੁ ਕਰਤ ਹੈ॥**

**ਮਾਇਆ ਗਈ ਤਬ ਰੋਵਨੁ ਲਗਤੁ ਹੈ॥** [ਪੰ. ੪੮੭

ਗੁਰੂ ਬਾਬਾ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਜੇ ਝੂਠਾ ਧਨ ਜਾਂਦਾ ਹੈ ਤਾਂ ਇਸ ਨੂੰ ਜਾਣ ਦੇ, ਚਿੰਤਾ ਦੀ ਥਾਂ ਤੂੰ ਆਪਣੇ ਮਨ ਵਿਚ ਅਨੰਦ ਨੂੰ ਟਿਕਾਉਣ ਲਈ ਉਦਮਸ਼ੀਲ ਹੋ, ਫਿਰ ਤੇਰੇ ਦੁਸ਼ਮਣ ਵੀ ਸਜਣ ਬਣ ਜਾਣਗੇ।

ਸਿਧਾਂਤ ਇਹ ਹੈ ਕਿ ਕਾਇਆ ਤੇ ਮਾਇਆ ਲਈ ਝੂਰਨ ਦੀ ਲੋੜ ਨਹੀਂ। ਆਖਰ ਆਤਮਿਕ ਠੰਡ ਤਾਂ ਸਤਿਗੁਰੂ ਨੇ ਆਪਣੇ ਨਾਲ ਮੇਲ ਕੇ ਹੀ ਪਾਣੀ ਹੈ। ਪਾਉਣੀ ਵਿਚ ਹੀ ਲੋੜੀਂਦੀ ਵਸਤੂ ਹੈ ਜਿਸ ਦਾ ਆਤਮਾ ਗਾਹਕ ਹੈ, ਜਦੋਂ ਗੁਰੂ ਘਰ ਵਿਚ ਘਰੁ ਦਿਖਾ ਦਿੰਦਾ ਹੈ ਤਦੋਂ ਗੁਰੂ ਦੀ ਕਿਰਪਾ ਨਾਲ ਜੀਵ ਦਾ ਜਨਮ ਮਰਣ ਦਾ ਦੁਖ ਵੀ ਦੂਰ ਹੋ ਜਾਂਦਾ ਹੈ।

**ਨਾਨਾ ਕਰਤ ਨ ਛੂਟੀਐ, ਵਿਣੁ ਗੁਣ ਜਮਪੁਰਿ ਜਾਹਿ ॥ ਨਾ ਤਿਸੁ ਏਹੁ ਨ ਓਹੁ ਹੈ, ਅਵਗੁਣਿ ਫਿਰਿ ਪਛੁਤਾਹਿ ॥ ਨਾ ਤਿਸੁ ਗਿਆਨੁ ਨ ਧਿਆਨੁ ਹੈ, ਨਾ ਤਿਸੁ ਧਰਮੁ ਧਿਆਨੁ ॥ ਵਿਣੁ ਨਾਵੈ ਨਿਰਭਉ ਕਹਾ, ਕਿਆ ਜਾਣਾ ਅਭਿਮਾਨੁ ॥ ਥਾਕਿ ਰਹੀ ਕਿਵ ਅਪੜਾ, ਹਾਥ ਨਹੀ ਨਾ ਪਾਰੁ ॥ ਨਾ ਸਾਜਨ ਸੇ ਰੰਗੁਲੇ, ਕਿਸੁ ਪਹਿ ਕਰੀ ਪੁਕਾਰ ॥ ਨਾਨਕ, ਪ੍ਰਿਉ ਪ੍ਰਿਉ ਜੇ ਕਰੀ, ਮੇਲੇ ਮੇਲਣਹਾਰੁ ॥ ਜਿਨਿ ਵਿਛੋੜੀ ਸੋ ਮੇਲਸੀ, ਗੁਰ ਕੈ ਹੇਤਿ ਅਪਾਰਿ ॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਹਿੰ, ਪਛੁਤਾਹਿੰ, ਨਾਵੈਂ, ਅਪੜਾਂ, ਨਹੀਂ, ਕਰੀਂ।

**ਪਦ ਅਰਥ:** ਨਾਨਾ-ਅਨੇਕ ਪ੍ਰਕਾਰ ਦੇ। ਕਰਤ-(ਕਰਮ) ਕਰਦਿਆਂ। ਜਾਹਿ-ਜਾਂਦੇ ਹਨ। ਤਿਸੁ-ਉਸ (ਮਨੁੱਖ) ਨੂੰ। ਏਹੁ-ਇਹ (ਲੋਕ)। ਓਹੁ-ਪਰਲੋਕ। ਅਵਗੁਣਿ-ਅਉਗਣਾਂ ਕਰਕੇ। ਨਿਰਭਉ-ਭੈ ਰਹਿਤ। ਕਹਾ-ਕਿਥੇ?। ਅਭਿਮਾਨੁ-ਹਉਮੈ। ਥਾਕਿ ਰਹੀ-ਥੱਕ ਕੇ ਰਹਿ ਗਈ ਹਾਂ। ਕਿਵ ਅਪੜਾ-ਕਿਵੇਂ ਪਹੁੰਚਾਂ?। ਹਾਥ-ਡੂੰਘਾਈ ਦਾ ਅੰਦਾਜ਼ਾ, ਥਾਹ। ਪਾਰੁ-ਅੰਤ। ਰੰਗੁਲੇ-ਪਿਆਰੇ। ਕਰੀ-ਮੈਂ ਕਰਾਂ। ਪ੍ਰਿਉ ਪ੍ਰਿਉ-ਪਿਆਰਾ ਪਿਆਰਾ। ਹੇਤਿ ਅਪਾਰਿ-ਬੇਅੰਤ ਪਿਆਰ ਰਾਹੀਂ।

**ਅਰਥ:** ਅਨੇਕ ਪ੍ਰਕਾਰ ਦੇ (ਕਰਮ) ਕਰਦਿਆਂ (ਹਉਮੈ ਤੋਂ) ਨਹੀਂ ਛੁਟ ਸਕੀਦਾ, (ਭਗਤੀ ਦੇ) ਗੁਣਾਂ ਤੋਂ ਬਿਨਾ (ਜੀਵ) ਜਮਪੁਰੀ ਵਿਚ ਜਾਂਦੇ ਹਨ (ਕਰਮਾਂ ਦੇ ਬਲ ਬੋਤੇ ਰਹਿਣ ਵਾਲੇ) ਉਸ (ਮਨੁੱਖ ਦਾ) ਨਾ ਇਹ (ਲੋਕ ਸਵਰਦਾ ਹੈ) ਨਾ ਓਹ (ਭਾਵ ਪਰਲੋਕ), ਅਉਗਣ ਕਰਕੇ (ਜੀਵ) ਫਿਰ ਪਛਤਾਉਂਦੇ ਹਨ। (ਗੁਣਾਂ ਤੋਂ ਵਿਹੂਣੇ ਮਨੁੱਖ ਨੂੰ) ਨਾ ਉਸ (ਪ੍ਰਭੂ ਦਾ) ਗਿਆਨ ਹੈ, ਨਾ ਧਿਆਨ (ਦਾ ਪਤਾ ਹੈ, ਅਤੇ) ਨਾ ਹੀ ਉਸ ਨੂੰ ਸਹੀ ਧਿਆਨ ਤੇ ਧਰਮ ਬਾਰੇ (ਕੋਈ ਸੋਝੀ ਹੁੰਦੀ ਹੈ)। ਨਾਮ (ਸਿਮਰਨ) ਤੋਂ ਬਿਨਾਂ ਅਭਿਮਾਨ ਹੀ (ਹਾਸਲ ਹੁੰਦਾ ਹੈ) ਕੀ ਜਾਣੀਏ (ਉਹ) ਨਿਰਭਉ (ਪ੍ਰਭੂ) ਕਿਥੇ (ਵਸਦਾ ਹੈ?) ਮੈਂ (ਕਰਮ ਕਰ ਕਰਕੇ) ਥਕ ਗਈ ਹਾਂ (ਉਸ ਪ੍ਰਭੂ ਤਕ ਕਰਮਾਂ ਨਾਲ) ਕਿਵੇਂ ਪਹੁੰਚਾਂ? (ਨਾ ਉਸ ਪ੍ਰਭੂ ਦੀ ਡੂੰਘਾਈ ਦੀ) ਹਾਥ ਹੈ ਨਾ (ਉਸ ਦੇ ਅੰਤ ਦਾ) ਪਾਰ

ਹੈ। ਓਹ ਪਿਆਰ ਵਾਲੇ ਸਜਨ (ਮਲਾਹ ਵੀ) ਨਹੀਂ ਮਿਲੇ ਹੁਣ ਆਪਣੇ ਦੁਖ ਦੀ ਕੀ) ਪੁਕਾਰ ਕਿਸ ਕੋਲ ਕਰਾਂ?। ਨਾਨਕ (ਗੁਰੂ ਜੀ ਰਸਤਾ ਦਸਦੇ ਹਨ ਕਿ) ਜੇ ਮੈਂ (ਪਪੀਹੇ ਵਾਂਙੂੰ) ਪ੍ਰਿਓ ਪ੍ਰਿਓ (ਪਿਆਰਾ) ਕਰਦੀ ਰਹਾਂ, (ਉਹ) ਮੇਲਣ ਵਾਲਾ (ਪ੍ਰਭੂ ਆਪ ਹੀ ਆਪਣੇ ਨਾਲ) ਮੇਲ ਲਏਗਾ। ਜਿਸ (ਪ੍ਰਭੂ) ਨੇ (ਜੀਵ ਇਸਤ੍ਰੀ) ਵਿਛੋੜੀ ਹੈ ਓਹ (ਪ੍ਰਭੂ ਆਪ ਹੀ ਇਸ ਨੂੰ) ਗੁਰੂ ਦੇ ਪਿਆਰ ਦੁਆਰਾ (ਆਪਣੇ ਨਾਲ) ਮੇਲ ਲਏਗਾ।੩੭।

**ਪਾਪੁ ਬੁਰਾ, ਪਾਪੀ ਕਉ ਪਿਆਰਾ ॥ ਪਾਪਿ ਲਦੇ, ਪਾਪੇ ਪਾਸਾਰਾ ॥ ਪਰਹਰਿ ਪਾਪੁ, ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥ ਨਰਕਿ ਪੜੰਤਉ ਕਿਉ ਰਹੈ, ਕਿਉ ਬੰਚੈ ਜਮਕਾਲੁ ॥ ਕਿਉ ਆਵਣ ਜਾਣਾ ਵੀਸਰੈ, ਝੂਠੁ ਬੁਰਾ ਖੈਕਾਲੁ ॥ ਮਨੁ ਜੰਜਾਲੀ ਵੇੜਿਆ, ਭੀ ਜੰਜਾਲਾ ਮਾਹਿ ॥ ਵਿਣੁ ਨਾਵੈ ਕਿਉ ਛੂਟੀਐ, ਪਾਪੇ ਪਚਹਿ ਪਚਾਹਿ ॥੩੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਉਂ, ਕਿਉਂ, ਜੰਜਲੀਂ, ਮਾਹਿੰ, ਨਾਵੈਂ, ਪਚਹਿੰ, ਪਚਾਹਿੰ।

**ਪਦ ਅਰਥ:** ਪਾਪਿ-ਪਾਪ ਕਰਕੇ। ਲਦੇ-(ਪਾਪਾਂ ਦਾ ਹੀ ਭਾਰ) ਲਦਦਾ ਹੈ। ਪਾਪੇ ਪਾਸਾਰਾ-ਪਾਪਾਂ ਦਾ ਹੀ ਖਿਲਾਰਾ ਖਿਲਾਰਦਾ ਹੈ। ਪਰਹਰਿ-ਤਿਆਗ ਕੇ। ਆਪੁ-ਆਪਣੇ ਆਪ ਨੂੰ। ਸੋਗ-ਸ਼ੋਕ, ਗਮ। ਵਿਜੋਗੁ-ਵਿਛੋੜਾ। ਸੰਤਾਪੁ-ਦੁਖ। ਨਰਕਿ-ਨਰਕ ਵਿਚੋਂ। ਪੜੰਤਉ-ਪੈਣ ਤੋਂ। ਕਿਉ ਬੰਚੈ-ਕਿਵੇਂ ਬਚ ਸਕਦਾ ਹੈਂ?। ਖੈ ਕਾਲੁ-, ਨਾਸ਼ ਕਰਨ ਵਾਲਾ ਕਾਲ। ਜੰਜਾਲੀ-ਜੰਜਾਲਾਂ, ਧੰਧਿਆਂ ਨਾਲ। ਵੇੜਿਆ-ਘੇਰਿਆ ਹੋਇਆ। ਭੀ-ਫਿਰ ਵੀ, ਪਚਹਿ ਪਚਾਹਿ-ਸੜਦੇ ਸੜਾਂਦੇ ਰਹਿੰਦੇ ਹਨ।

**ਅਰਥ:** ਪਾਪ ਮਾੜਾ ਹੈ (ਪਰ) ਪਾਪੀ (ਜੀਵ) ਨੂੰ ਪਿਆਰਾ (ਲਗਦਾ ਹੈ)। (ਉਹ) ਪਾਪ ਕਰਕੇ (ਪਾਪਾਂ ਦਾ ਭਾਰ ਹੀ) ਲਦਦਾ ਹੈ (ਅਤੇ) ਪਾਪਾਂ ਦਾ ਖਿਲਾਰਾ ਖਿਲਾਰਦਾ ਰਹਿੰਦਾ ਹੈ। (ਜਿਹੜਾ ਮਨੁੱਖ) ਪਾਪ ਤਿਆਗ ਕੇ ਆਪਣੇ ਆਪ ਨੂੰ ਭਾਵ ਮੂਲ ਨੂੰ ਪਛਾਣਦਾ ਹੈ, ਉਸ ਨੂੰ ਨਾ ਸੋਗ ਹੁੰਦਾ ਹੈ ਨਾ ਵਿਛੋੜਾ ਤੇ ਦੁਖ ਹੁੰਦਾ ਹੈ। (ਪਾਪੀ ਜੀਵ) ਨਰਕਾਂ ਵਿਚ ਪੈਣ ਤੋਂ ਕਿਵੇਂ (ਬਚਿਆ) ਰਹਿ ਸਕਦਾ ਹੈ (ਅਤੇ) ਜਮ ਕਾਲ ਤੋਂ ਕਿਵੇਂ ਬਚ ਸਕਦਾ ਹੈ? (ਉਸ ਨੂੰ) ਜੰਮਣਾ ਮਰਣਾ ਕਿਵੇਂ ਵਿਸਰ ਸਕਦਾ ਹੈ? (ਭਾਵ ਉਦੋਂ ਤੱਕ ਨਹੀਂ ਮੁਕਦਾ, ਜਦੋਂ ਤਕ ਜੀਵਨ) ਨਾਸ਼ ਕਰਨ ਵਾਲਾ ਝੂਠ ਰੂਪ ਕਾਲ (ਉਸ ਦੇ ਅੰਦਰ ਮੌਜੂਦ ਹੈ)। ਮਨ ਨੂੰ ਜੰਜਾਲਾਂ ਨੇ ਘੇਰਿਆ ਹੋਇਆ ਹੈ (ਜਿਸ ਕਰਕੇ ਇਹ) ਫਿਰ ਫਿਰ (ਭਾਵ ਮੁੜ ਮੁੜ) ਜੰਜਾਲਾਂ ਵਿਚ ਹੀ ਪੈਂਦਾ ਹੈ। ਨਾਮ ਤੋਂ ਬਿਨਾ (ਇਹਨਾਂ ਜੰਜਾਲਾਂ ਤੋਂ) ਕਿਵੇਂ ਛੁਟ ਸਕੀਦਾ ਹੈ? (ਭਾਵ ਨਹੀਂ ਛੁੱਟ ਸਕੀਦਾ, ਇਸ ਲਈ ਪਾਪੀ ਜੀਵ) ਪਾਪਾਂ ਵਿਚ ਹੀ ਸੜਦੇ ਸੜਾਂਦੇ ਰਹਿੰਦੇ ਹਨ।੩੮।

## ਸਾਰੰਸ਼ ਅਤੇ ਸਿਧਾਂਤ

(ਪਉੜੀ ੩੭ ਤੇ ੩੮)

ਨਾਮ ਤੋਂ ਬਿਨਾ ਜਿਤਨੇ ਕਰਮ ਕਰਨੇ ਹਨ ਓਹ ਲੋਕਾਂ ਨੂੰ ਪਤਿਆਉਣ ਵਾਲੇ ਹਨ। ਗੁਰਵਾਕ ਹਨ:-

**ਗੁਰ ਉਪਦੇਸੁ ਕਹਿਓ ਇਹੁ ਸਾਰੁ॥ ਹਰਿ ਕੀਰਤਿ ਮਨ ਨਾਮੁ ਅਧਾਰੁ ॥**

**ਨਾਨਕ, ਉਧਰੇ ਨਾਮ ਪੁਨਹਚਾਰ॥ ਅਵਰਿ ਕਰਮ ਲੋਕਹ ਪਤੀਆਰ॥** [ਪੰ. ੧੧੪੨

ਪ੍ਰਭੂ ਦੀ ਪ੍ਰੇਮਾ-ਭਗਤੀ ਅਤੇ ਨਾਮ ਸਿਮਰਨ ਤੋਂ ਬਿਨਾ ਜਿਤਨਾ ਗਿਆਨ ਧਿਆਨ ਹੈ ਸਭ ਫੋਕਟ ਅਭਿਮਾਨ ਹੈ। ਨਾਮ ਜਪੇ ਬਿਨਾ ਮਨੁੱਖ 'ਨਿਰਭਉ' ਨਹੀਂ ਹੋ ਸਕਦਾ। ਜੀਵ-ਇਸਤ੍ਰੀ ਦਾ ਚਿਤ ਕਰਦਾ ਹੈ ਕਿ ਉਹ ਪਤੀ-ਪਰਮੇਸ਼ਰ ਨੂੰ ਪਰਸੇ ਪਰ ਸੰਸਾਰ ਵਿਚ ਕੋਈ ਅਜੇਹਾ ਮਦਦਗਾਰ ਨਹੀਂ ਮਿਲਦਾ ਜੋ ਇਸ ਨੂੰ ਉਥੇ ਪਹੁੰਚਾ ਦੇਵੇ। ਇਸ ਦੀ ਰਸਾਈ ਪਤੀ-ਪ੍ਰਭੂ ਤਕ ਸਿਧੀ ਨਹੀਂ ਹੋ ਸਕਦੀ। ਜੀਵ ਦੇ ਬਚਣ ਦੀ ਕੇਵਲ ਇਕੋ ਜੁਗਤੀ ਹੈ ਕਿ ਗੁਰੂ ਨਾਲ ਪਿਆਰ ਪਾ ਲਵੇ ਤੇ 'ਪ੍ਰਿਉ ਪ੍ਰਿਉ', 'ਤੂੰ ਹੀ ਤੂੰ ਹੀ' ਪੁਕਾਰੀ ਜਾਵੇ, ਫਿਰ ਪਰਮੇਸ਼ਰ ਇਸ ਨੂੰ ਆਪਣੇ ਆਪ ਹੀ ਗੁਰੂ ਦੁਆਰਾ ਆਪਣੇ ਨਾਲ ਮਿਲਾ ਲਵੇਗਾ।

**ਫਿਰਿ ਫਿਰਿ, ਫਾਹੀ ਫਾਸੈ ਕਊਆ ॥ ਫਿਰਿ ਪਛੁਤਾਨਾ, ਅਬ ਕਿਆ ਹੂਆ॥ ਫਾਥਾ ਚੋਗ ਚੁਗੈ, ਨਹੀ ਬੂਝੈ ॥ ਸਤਗੁਰੁ ਮਿਲੈ, ਤ ਆਖੀ ਸੂਝੈ ॥ ਜਿਉ ਮਛੁਲੀ ਫਾਥੀ ਜਮ ਜਾਲਿ ॥ ਵਿਣੁ ਗੁਰ ਦਾਤੇ, ਮੁਕਤਿ ਨ ਭਾਲਿ ॥ ਫਿਰਿ ਫਿਰਿ ਆਵੈ, ਫਿਰਿ ਫਿਰਿ ਜਾਇ ॥ ਇਕ ਰੰਗਿ ਰਚੈ, ਰਹੈ ਲਿਵ ਲਾਇ ॥ ਇਵ ਛੂਟੈ, ਫਿਰਿ ਫਾਸ ਨ ਪਾਇ ॥੩੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਤੰ, ਆਖੀਂ, ਜਿਉਂ, ਇਵੈਂ।

**ਪਦ ਅਰਥ:** ਫਾਹੀ-ਫਾਹੀ ਵਿਚ। ਫਾਸੈ-ਫਸਦਾ ਹੈ। ਕਊਆ-ਕਾਂ, (ਭਾਵ ਕਾਂ ਵਰਗੀ ਬਿਰਤੀ ਵਾਲਾ ਮਨੁੱਖ) 'ਜਗੁ ਕਊਆ ਮੁਖਿ ਚੁੰਚ ਗਿਆਨ'। ਆਖੀ-(ਗਿਆਨ ਦੀਆਂ) ਅੱਖਾਂ ਨਾਲ। ਜਮ ਜਾਲਿ-ਮੌਤ ਦੇ ਜਾਲ ਵਿਚ। ਇਕ ਰੰਗਿ-ਇਕੋ (ਪ੍ਰਭੂ) ਦੇ ਪਿਆਰ ਵਿਚ। ਇਵ-ਇਸ ਤਰ੍ਹਾਂ। ਫਾਸ ਨ ਪਾਇ-ਫਾਹੀ ਨਹੀਂ ਪੈਂਦੀ।

**ਅਰਥ:** ਕਾਂ ਵਾਲੀ ਗੰਦੀ ਬਿਰਤੀ ਵਾਲਾ ਮਨੁੱਖ ਮੁੜ ਮੁੜ (ਪਾਪਾਂ ਦੀ) ਫਾਹੀ ਵਿਚ ਫਸਦਾ ਹੈ। (ਜਦੋਂ ਮਾੜਾ ਕੰਮ ਕਰਕੇ ਫਸਦਾ ਹੈ ਤਾਂ) ਫਿਰ ਪਛਤਾਂਦਾ ਹੈ ਕਿ ਇਹ ਕੀ ਹੋਇਆ? (ਫਾਹੀ ਵਿਚ) ਫਸਿਆ ਹੋਇਆ (ਲੋਭੀ ਜੀਵ) ਚੋਗ ਚੁਗਦਾ ਹੈ (ਪਰ ਆਪਣੀ ਹਾਲਤ ਨੂੰ) ਨਹੀਂ ਸਮਝਦਾ। (ਜੇ ਇਹ) ਸਤਿਗੁਰੂ ਨੂੰ ਮਿਲ ਪਵੇ, (ਤਾਂ ਇਸ ਨੂੰ ਗਿਆਨ ਦੀਆਂ) ਅੱਖਾਂ ਨਾਲ (ਅਸਲੀਅਤ ਦਾ) ਪਤਾ ਲਗ ਸਕਦਾ ਹੈ। ਜਿਵੇਂ ਮੱਛੀ ਮੌਤ ਦੇ ਜਾਲ ਵਿਚ ਫਸ ਜਾਂਦੀ ਹੈ ਅਤੇ ਛੁੱਟ ਨਹੀਂ ਸਕਦੀ ਤਿਵੇਂ ਹੇ ਜੀਵ! (ਤੂੰ ਵੀ) ਗੁਰੂ ਦਾਤੇ ਤੋਂ ਬਿਨਾ (ਮੋਹ ਮਾਇਆ ਤੇ ਝੂਠ ਦੇ ਜਾਲ ਚੋਂ) ਮੁਕਤੀ ਦੀ ਆਸ ਨਾ ਰਖ।

(ਹੇ ਭਾਈ! ਪਾਪਾਂ ਦੀ ਫਾਹੀ ਵਿਚ ਫਸਿਆ ਹੋਇਆ ਮਨੁੱਖ) ਮੁੜ ਮੁੜ ਕੇ ਆਵਾਗਵਨ ਵਿਚ ਪਿਆ ਰਹਿੰਦਾ ਹੈ (ਭਾਵ ਜੰਮਦਾ ਮਰਦਾ ਰਹਿੰਦਾ ਹੈ)। (ਜੇ ਜੀਵ) ਇਕ (ਪ੍ਰਭੂ ਦੇ) ਪ੍ਰੇਮ ਵਿਚ ਲਿਵ ਲਾ ਕੇ ਜੁੜਿਆ ਰਹੇ, ਇਸ ਤਰ੍ਹਾਂ (ਉਹ ਜਮ ਦੇ ਜਾਲ ਚੋਂ) ਛੁਟ ਸਕਦਾ ਹੈ (ਅਤੇ) ਫਿਰ (ਉਸ ਨੂੰ) ਫਾਹੀ ਨਹੀਂ ਪੈਂਦੀ।੩੯।

**ਬੀਰਾ ਬੀਰਾ ਕਰਿ ਰਹੀ, ਬੀਰ ਭਏ ਬੈਰਾਇ ॥ ਬੀਰ ਚਲੇ ਘਰਿ ਆਪਣੈ, ਬਹਿਣ ਬਿਰਹਿ ਜਲਿ ਜਾਇ ॥ ਬਾਬੁਲ ਕੈ ਘਰਿ ਬੇਟੜੀ, ਬਾਲੀ ਬਾਲੈ ਨੇਹਿ ॥ ਜੇ ਲੋੜਹਿ ਵਰੁ ਕਾਮਣੀ, ਸਤਿਗੁਰੁ ਸੇਵਹਿ ਤੇਹਿ ॥ ਬਿਰਲੋ ਗਿਆਨੀ ਬੂਝਣਉ, ਸਤਿਗੁਰੁ ਸਾਚਿ ਮਿਲੇਇ ॥ ਠਾਕੁਰ ਹਾਥਿ ਵਡਾਈਆ, ਜੈ ਭਾਵੈ ਤੈ ਦੇਇ ॥ ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥ ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ ॥੪੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਰਹਿੰ, ਨੇਂਹਿ, ਲੋੜਹਿੰ,ਸੇਵਹਿੰ,ਤੇਹਿੰ,ਬੂਝਣਉਂ,ਵਡਾਈਆਂ,ਮਹਾਂਪੁਰਖ।

**ਪਦ ਅਰਥ:** ਬੀਰਾ ਬੀਰਾ-ਹੇ ਵੀਰ! ਹੇ ਵੀਰ!। ਕਰਿ ਰਹੀ-ਕਰਕੇ ਰਹਿ ਗਈ ਭਾਵ ਬੁਲਾਂਦੀ ਥਕ ਗਈ। ਬੈਰਾਇ-ਬਿਗਾਨੇ, ਓਪਰੇ। ਬਹਿਣ-ਭੈਣ (ਭਾਵ ਇਹ ਕਾਇਆ)। ਬਿਰਹਿ-ਵਿਛੋੜੇ ਵਿਚ। ਜਲਿ ਜਾਇ-ਸੜ ਜਾਂਦੀ ਹੈ। ਬਾਬੁਲ ਕੈ ਘਰਿ-ਪਿਉ ਦੇ ਘਰ ਵਿਚ। ਬੇਟੜੀ-ਬੇਟੀ, ਧੀ। ਬਾਲੀ ਬਾਲੈ ਨੇਹਿ-ਦੇਹ ਤੇ ਆਤਮਾ ਦੇ ਪਿਆਰ ਵਿਚ। ਵਰੁ-ਪਤੀ। ਕਾਮਣੀ-ਹੇ ਇਸਤ੍ਰੀ!। ਸੇਵਹਿ ਤਿਹਿ-ਉਸ ਨੂੰ ਸਿਮਰੇਂ। ਬਿਰਲਉ-ਵਿਰਲਾ। ਬੂਝਣਉ-ਸਮਝਣ ਵਾਲਾ। ਸਾਚਿ-ਸਚ ਦੁਆਰਾ। ਮਿਲਾਇ-ਮਿਲਾਂਦਾ ਹੈ। ਹਾਥਿ-ਹਥ ਵਿਚ। ਵਡਾਈਆ-ਵਡਿਆਈਆਂ। ਜੈ ਭਾਵੈ-ਜਿਹੜਾ ਉਸ (ਪ੍ਰਭੂ) ਨੂੰ ਭਾਉਂਦਾ ਹੈ। ਤੈ ਦੇਇ-ਉਸ (ਜੀਵ ਨੂੰ) ਦਿੰਦਾ ਹੈ। ਗੁਰਮੁਖਿ-ਗੁਰੂ ਅਨੁਸਾਰੀ। ਮਹਾ ਪੁਰਖ ਕੀ-ਵਡੇ ਮਹਾਂ ਪੁਰਸ਼ਾਂ (ਅਕਾਲ ਪੁਰਖ) ਦੀ। ਨਿਜ ਘਰਿ-ਸਵੈ ਸਰੂਪ ਵਿਚ।

**ਅਰਥ:** (ਕਾਇਆ ਜਦੋਂ ਆਤਮਾ ਨੂੰ) ਵੀਰ ਵੀਰ ਕਰਕੇ ਪੁਕਾਰਦੀ ਰਹਿ ਜਾਂਦੀ ਹੈ, ਵੀਰ (ਆਤਮਾ) ਓਪਰੇ ਬਣ ਜਾਂਦੇ ਹਨ। ਆਤਮਾ ਵੀਰ ਆਪਣੇ ਘਰ ਵਲ ਚਾਲੇ ਪਾ ਦਿੰਦੇ ਹਨ, (ਅਤੇ) ਭੈਣ (ਕਾਇਆ) ਵਿਛੋੜੇ ਵਿਚ ਸੜ ਜਾਂਦੀ ਹੈ। ਬਾਬਲ (ਪਿਤਾ ਪਰਮੇਸ਼ਰ ਦੇ) ਘਰ (ਇਕ) ਬੇਟੀ (ਦੇਹੀ) ਬਾਲੀ ਹੈ (ਅਤੇ ਇਹ ਆਪਣੇ ਭਰਤਾ) ਬਾਲੇ (ਆਤਮਾ ਨਾਲ) ਪਿਆਰ ਵਿਚ ਹੈ। ਜੇ (ਇਹ) ਭੈਣ ਭਰਾ ਦੇ ਪਿਆਰ ਵਿਚ (ਹੀ ਨਾ ਰਹੇ) ਕਾਮਣੀ (ਹੋ ਕੇ ਪਰਮੇਸ਼ਰ ਰੂਪੀ) ਵਰ ਲੋੜੇ (ਤਾਂ ਇਸ ਦੀ ਜੁਗਤੀ ਇਹ ਹੈ ਕਿ ਇਹ) ਉਸ ਸਤਿਗੁਰੂ ਨੂੰ ਸੇਵੇ। (ਪਰ ਇਸ ਅਸਲੀਅਤ ਨੂੰ) ਸਮਝਣ ਵਾਲਾ ਕੋਈ ਵਿਰਲਾ ਗਿਆਨੀ (ਪੁਰਸ਼) ਹੈ (ਜਿਸ ਨੂੰ ਪਤਾ ਹੈ ਕਿ) ਸਤਿਗੁਰੂ ਹੀ ਸਚ ਦੁਆਰਾ (ਪ੍ਰਭੂ ਨਾਲ) ਮਿਲਾਂਦਾ ਹੈ।

ਮਾਲਕ ਦੇ ਹਥ ਵਿਚ (ਸਭ) ਵਡਿਆਈਆਂ ਹਨ ਜਿਹੜਾ ਉਸ ਨੂੰ ਚੰਗਾ ਲਗਦਾ ਹੈ, ਉਸ ਨੂੰ ਦੇਂਦਾ ਹੈ। (ਗੁਰੂ ਦੀ) ਬਾਣੀ ਨੂੰ ਕੋਈ ਵਿਰਲਾ ਹੀ ਵਿਚਾਰੇਗਾ ਜੇ ਕੋਈ ਗੁਰੂ ਅਨੁਸਾਰੀ ਹੋਵੇਗਾ। ਇਹ ਬਾਣੀ ਮਹਾਂ ਪੁਰਖ (ਪਰਮਾਤਮਾ) ਦੀ ਹੈ (ਇਸ ਦੇ ਹਿਰਦੇ ਵਿਚ ਵਸਣ ਨਾਲ) ਸਵੈ-ਸਰੂਪ ਵਿਚ ਵਾਸਾ ਹੋ ਜਾਂਦਾ ਹੈ।੪੦।

## ਅਰਥ ਭੇਦ ਅਤੇ ਨਿਰਣੈ

**ਜੇ ਲੋੜਹਿ ਵਰੁ ਕਾਮਣੀ, ਸਤਿਗੁਰੁ ਸੇਵਹਿ ਤੇਹਿ ॥**

ਵਖ ਵਖ ਅਰਥ:

੧. (ਵਰ) ਪਰਮੇਸੁਰ ਕੋ ਜੀਵ ਰੂਪ ਇਸਤ੍ਰੀ ਚਾਹਿਤੀ ਹੈ ਤੌ ਸਤਿਗੁਰੋਂ ਕੋ (ਤੇਹਿ) ਪ੍ਰੇਮ ਕਰਕੇ ਸੇਵੇ।

[ਫ. ਸ., ਨਰੋਤਮ, ਪੰਜ ਗ੍ਰੰਥੀ ਸਟੀਕ ਭਾ. ਵੀਰ ਸਿੰਘ ਜੀ

੨. ਸੰਸਾਰ ਵਿਚ ਜੀਵ ਰੂਪ ਇਸਤਰੀ ਵਿਆਹੁਣ ਜੋਗ ਲੜਕੀ ਹੈ। ਉਹ ਲੜਕੀ (ਬਾਲੀ) ਲੜਕੇ (ਬਾਲੇ) ਦੇ ਪਿਆਰ ਵਿਚ ਹੁੰਦੀ ਹੈ, ਭਾਵ ਜੀਵ-ਇਸਤ੍ਰੀ ਚਾਹੁੰਦੀ ਹੈ ਪਰਮਾਤਮਾ ਪਤੀ ਨੂੰ ਮਿਲਣਾ, ਪਰ ਮਿਲਾਪ ਤਦ ਹੁੰਦਾ ਹੈ, ਜੇ ਇਸ ਕਾਰਜ ਲਈ ਗੁਰੂ ਦੀ ਸੇਵਾ ਕਰੇ। ਤੇਹਿ-ਤਿਸ ਲਈ, ਇਸ ਕਾਰਜ ਲਈ। [ਸ਼ਬਦਾਰਥ

੩. ਪੰਜਾਬੀ ਮਹਾਨ ਕੋਸ਼ ਵਿਚ ਇਸ ਪੰਕਤੀ ਦਾ ਜੋ ਸ਼ਬਦ ਸਰੂਪ ਦਰਜ ਹੈ ਉਹ ਅਸ਼ੁੱਧ ਹੈ ਅਤੇ ਅਰਥ ਇਉਂ ਕੀਤੇ ਗਏ ਹਨ:–

੨. ਸਨੇਹ, ਮੁਹੱਬਤ ''ਸਤਿਗੁਰ ਸੇਵੇ ਤੇਹ'' (ਓਅੰਕਾਰ)

੪. ਜੇ ਲੋੜਹਿ ਵਰੁ ਕਾਮਣੀ, ਸਤਿਗੁਰੁ ਸੇਵ ਹਿਤੇਹਿ

ਅਰਥ- ਹੇ (ਜੀਵ) ਇਸਤ੍ਰੀ! ਜੇ ਪਤੀ (ਪ੍ਰਭੂ) ਨੂੰ ਮਿਲਣਾ ਚਾਹੁੰਦੀ ਹੈ ਤਾਂ ਪਿਆਰ ਨਾਲ ਸਤਿਗੁਰੂ ਦੇ ਦਸੇ ਰਾਹ ਤੇ ਤੁਰ। [ਦਰਪਣ

**ਨਿਰਣੈ:** ਇਹ ਗਲ ਸਮਝ ਵਿਚ ਨਹੀਂ ਆ ਰਹੀ ਕਿ ਨਵੀਨ ਟੀਕਾਕਾਰਾਂ ਨੇ 'ਸਤਿਗੁਰੁ ਸੇਵਹਿ ਤੇਹਿ' ਦੇ ਅਰਥ ਜਿਵੇਂ ਭਾਈ ਵੀਰ ਸਿੰਘ ਜੀ ਨੇ ਪੰਜ ਗ੍ਰੰਥੀ ਸਟੀਕ ਵਿਚ ''ਸਤਿਗੁਰੂ ਨੂੰ ਹਿਤ ਨਾਲ ਸੇਵੇ'' ਕੀਤੇ ਹਨ, ਕਿਉਂ ਅਪਨਾਉਂਦੇ ਆ ਰਹੇ ਹਨ? ਸ਼ਾਇਦ 'ਹਿਤ ਨਾਲ' ਸ਼ਬਦਾਵਲੀ ਤੋਂ ਹੀ ਦਰਪਣ ਦੇ ਕਰਤਾ ਨੇ 'ਸਤਿਗੁਰੁ ਸੇਵ ਹਿਤਹਿ' ਪਦ ਛੇਦ ਕਰਨ ਦੀ ਪ੍ਰੇਰਨਾ ਲਈ ਹੋਵੇ। ਜਿਸ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਉਕੀ ਨਾ ਮਿਲਦੀ ਹੋਵੇ ਉਸ ਬਾਰੇ ਤਾਂ ਭਾਸ਼ਾ ਵਿਗਿਆਨੀਆਂ ਤੋਂ ਕੋਈ ਸੇਧ ਮਿਲ ਜਾਂਦੀ ਹੈ ਭਾਵੇਂ ਉਹ ਕੋਈ ਕਬੂਲੇ ਜਾਂ ਨਾ ਕਬੂਲੇ ਪਰ ਜਿਸ ਸ਼ਬਦ ਦੀ ਵਰਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ, ਫਿਰ ਉਸ ਦੇ ਦਰਸ਼ਨ ਕਰਕੇ ਹੀ ਠੀਕ ਅਰਥ ਕਿਉਂ ਨਾ ਅਪਨਾਏ ਜਾਣ? ਗੁਰਬਾਣੀ ਵਿਆਕਰਣ ਅਨੁਸਾਰ 'ਤੇਹਿ' ਪਦ ਪੜਨਾਵ ਵਾਚੀ ਹੈ। ਗੁਰਬਾਣੀ ਵਿਚ ਇਸ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਚੋਂ ਇੰਜ ਮਿਲਦੀ ਹੈ:-

੧. **ਪਾਹਣੁ ਨੀਰਿ ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹਿ ॥** (ਓਹ) [ਪੰਨਾ ੬੩੭

੨. **ਅਨਿਕ ਸੇਖ ਨਵਤਨ ਨਾਮੁ ਲੇਹਿ।।ਪਾਰਬ੍ਰਹਮ ਕਾ ਅੰਤੁ ਨ ਤੇਹਿ।।**(ਉਨ੍ਹਾਂ ਤੋਂ)[ਪੰ. ੧੨੩੬

'ਸੇਵਹਿ ਤੇਹਿ' ਪ੍ਰਚਲਤ ਪਾਠ ਨੂੰ ਛੋੜ ਕੇ 'ਸੇਵ ਹਿਤਹਿ' ਪਦ ਛੇਦ ਕਰਨ ਦੀ ਲੋੜ ਹੀ ਨਹੀਂ ਜਦੋਂ ਕਿ ਪੰਕਤੀ ਦੇ ਸਿਧੇ ਤੇ ਸਰਲ ਅਰਥ ਹਨ ਕਿ 'ਹੇ ਕਾਮਣੀ! ਜੇ ਤੂੰ ਵਰ (ਪਤੀ-ਪਰਮਾਤਮਾ ਪ੍ਰਾਪਤ ਕਰਨਾ) ਲੋੜਦੀ ਹੈਂ (ਤਾਂ) ਉਸ ਸਤਿਗੁਰੂ ਨੂੰ ਸੇਵ (ਜੋ ਪਰਮਾਤਮਾ ਨਾਲ ਮੇਲਣ ਵਾਲਾ ਹੈ)।' 'ਸੇਵਹਿ' ਦੇ ਅਰਥ 'ਸੇਵੇ' ਜਿਵੇਂ ਫਰੀਦਕੋਟੀ ਸਟੀਕ ਪੰਜ ਗ੍ਰੰਥੀ ਸਟੀਕ ਵਿਚ ਦਰਜ ਹਨ ਓਹ ਵੀ ਠੀਕ ਨਹੀਂ ਕਿਉਂਕਿ ਸ਼ਬਦ ਸਰੂਪ 'ਸੇਵਹਿ' ਹੈ, 'ਸੇਵੇ' ਨਹੀਂ ਹੈ। ਭਾ. ਕਾਨ੍ਹ ਸਿੰਘ ਜੀ ਨੇ ਸਭ ਨਾਲੋਂ ਨਿਆਰੀ ਗਲ ਕਰ ਦਿਤੀ ਹੈ 'ਤੇਹਿ' ਦੀ ਥਾਂ ਪਾਠ ਹੀ 'ਤੇਹ' ਕਰ ਦਿਤਾ ਅਤੇ ਅਰਥ 'ਸਨੇਹ' ਤੇ ਮੁਹੱਬਤ ਕਰ ਦਿਤੇ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਇਹ ਗਿਆਨ ਦਿਤਾ ਹੈ ਕਿ ਕਾਂ ਟੁਕੜੇ ਦੇ ਲਾਲਚ ਕਰਕੇ ਫਾਹੀ ਵਿਚ ਫਸ ਜਾਂਦਾ ਹੈ ਅਤੇ ਫਿਰ ਪਛਤਾਂਦਾ ਹੈ, ਕਿਉਂਕਿ ਉਹ ਪਹਿਲਾਂ ਤਾਂ ਆਜ਼ਾਦ ਸੀ ਹੁਣ ਕਿਥੇ ਫਸ ਗਿਆ। ਇਸੇ ਤਰ੍ਹਾਂ, ਜੋ ਜੀਵ ਕਾਂ ਦੀ ਨਿਆਈਂ ਵਿਸ਼ੇ ਰੂਪ ਚੋਗ ਚੁਗਦਾ ਹੈ ਉਹ ਮਾਇਆ ਮੋਹ ਦੀ ਫਾਹੀ ਵਿਚ ਫਸਦਾ ਹੈ, ਫਿਰ ਪਛਤਾਂਦਾ ਹੈ ਕਿ ਹੁਣ ਕੀ ਹੋ ਗਿਆ ਹੈ। ਗੁਰਬਾਣੀ ਵਿਚ ''ਕਊਆ ਕਾਗ ਨੀਚ ਕੀ ਸੰਗਿਤ, ਜਾਇ ਕਰੰਗ ਬਿਖੂ ਮੁਖਿ ਲਾਈਐ'' ਵਾਲਾ ਭਾਵ ਇਕ ਹੋਰ ਪੰਕਤੀ ਵਿਚ ਵੀ ਕਾਂ ਦੀ ਨੀਚ ਬਿਰਤੀ ਨੂੰ ਇਸ ਤਰ੍ਹਾਂ ਨਿਰੂਪਣ ਕਰਦਾ ਹੈ:—

**ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ, ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ॥[ਪੰ. ੪੯੩**

ਇਸ ਬਾਰੇ ਭਗਤ ਕਬੀਰ ਜੀ ਦੇ ਬਚਨਾ ਤੋਂ ਨਿਰਮਲ ਸੇਧ ਮਿਲਦੀ ਹ:—

**ਫਾਸਨ ਕੀ ਬਿਧਿ ਸਭੁ ਕੋਊ ਜਾਨੈ, ਛੂਟਨ ਕੀ ਇਕੁ ਕੋਈ ॥ [ਪੰਨਾ ੩੩੧**

ਇਸ ਫਾਹੀ ਤੋਂ ਛੁਟਣ ਦੀ ਬਿਧੀ ਇਹ ਹੈ ਕਿ ਸਤਿਗੁਰੂ ਦਾ ਮਿਲਾਪ ਹੋ ਜਾਵੇ। ਜਿਹੜਾ ਜੀਵ ਕਾਗ-ਮਤਿ ਛਡ ਕੇ ਇਕ ਪਰਮੇਸ਼ਰ ਦੇ ਪ੍ਰੇਮ ਵਿਚ ਰਚਿਆ ਰਹਿੰਦਾ ਹੈ ਉਹ ਜਮਜਾਲ ਵਿਚ ਨਹੀਂ ਫਸਦਾ।

੪੦ਵੀਂ ਪਉੜੀ ਦਾ ਭਾਵ ਇਹ ਹੈ ਕਿ ਕਾਇਆ ਅਤੇ ਜੀਵ-ਹੰਸ ਦਾ ਮੇਲ ਧੁਰੋਂ ਲਿਖੇ ਅਨੁਸਾਰ ਥੋੜੇ ਦਿਨਾਂ ਦਾ ਹੋਣ ਕਰਕੇ ਫਿਰ ਵਿਛੋੜਾ ਹੋ ਜਾਂਦਾ ਹੈ। ਗੁਰਵਾਕ ਹਨ:—

**ਕਾਇਆ ਹੰਸ ਥੀਆ ਵੇਛੋੜਾ, ਜਾਂ ਦਿਨ ਪੁੰਨੇ ਮੇਰੀ ਮਾਏ ॥ [ਪੰਨਾ ੫੮੯**

ਪਰ ਜੀਵ ਦੁਨਿਆਵੀ ਪਦਾਰਥਾਂ ਦੇ ਭੋਗਾਂ ਵਿਚ ਖਚਿਤ ਹੋਇਆ ਰਹਿੰਦਾ ਹੈ। ਕਿਸੇ ਵਿਰਲੇ ਗੁਰਮੁਖ ਨੂੰ ਗੁਰਬਾਣੀ ਵੀਚਾਰ ਦੁਆਰਾ ਗੁਰੂ ਦੇ ਗਿਆਨ ਦੀ ਸੋਝੀ ਆਉਂਦੀ ਹੈ ਅਤੇ ਉਹ ਸਰੀਰ ਦੇ ਮੋਹ ਭੋਗਾਂ ਆਦਿ ਵਲੋਂ ਪਰਤ ਕੇ ਪਰਮਾਤਮਾ ਦੀ ਭਗਤੀ ਵਿਚ ਲਗਦਾ ਹੈ। ਅਜਿਹਾ ਸਿਖ ਸਚ ਖੰਡ ਦਾ ਵਾਸੀ ਬਣ ਜਾਂਦਾ ਹੈ।

**ਭਨਿ ਭਨਿ ਘੜੀਐ, ਘੜਿ ਘੜਿ ਭਜੈ ॥ ਢਾਹਿ ਉਸਾਰੈ, ਉਸਰੇ ਢਾਹੈ ॥ ਸਰ ਭਰਿ ਸੋਖੈ, ਭੀ ਭਰਿ ਪੋਖੈ, ਸਮਰਥ ਵੇਪਰਵਾਹੈ ॥ ਭਰਮਿ ਭੁਲਾਨੇ, ਭਏ ਦਿਵਾਨੇ, ਵਿਣੁ ਭਾਗਾ ਕਿਆ ਪਾਈਐ ॥ ਗੁਰਮੁਖਿ ਗਿਆਨੁ, ਡੋਰੀ ਪ੍ਰਭਿ ਪਕੜੀ, ਜਿਨ ਖਿੰਚੈ ਤਿਨ ਜਾਈਐ ॥ ਹਰਿ ਗੁਣ ਗਾਇ ਸਦਾ ਰੰਗਿ ਰਾਤੇ, ਬਹੁੜਿ ਨ ਪਛੋਤਾਈਐ ॥ ਭਭੈ, ਭਾਲਹਿ ਗੁਰਮੁਖਿ ਬੂਝਹਿ, ਤਾ ਨਿਜ ਘਰਿ ਵਾਸਾ ਪਾਈਐ ॥ ਭਭੈ, ਭਉਜਲੁ ਮਾਰਗੁ ਵਿਖੜਾ, ਆਸ ਨਿਰਾਸਾ ਤਰੀਐ ॥ ਗੁਰਪਰਸਾਦੀ ਆਪੋ ਚੀਨ੍ਹੈ, ਜੀਵਤਿਆ ਇਵ ਮਰੀਐ ॥੪੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਾਗਾਂ, ਭਾਲਹਿੰ, ਬੂਝਹਿੰ, ਤਾਂ, ਜੀਵਤਿਆਂ, ਇੰਵ।

**ਪਦ ਅਰਥ:** ਭਨਿ ਭਨਿ-ਭਜ ਟੁੱਟ ਕੇ। ਘੜਿ ਘੜਿ-ਘੜ ਘੜ ਕੇ। ਭਜੈ-ਨਾਸ਼ ਹੋਂਦੀ ਹੈ। ਉਸਾਰੈ-ਬਣਾਂਦਾ ਹੈ। ਉਸਰੇ-ਬਣੇ ਹੋਏ। ਸਰ-ਸਾਗਰ। ਭਰਿ-ਭਰ ਕੇ। ਸੋਖੈ-ਸੁਕਾਂਦਾ ਹੈ। ਪੋਖੈ-ਭਰਦਾ ਹੈ। ਦਿਵਾਨੇ-ਪਾਗਲ। ਗੁਰਮੁਖਿ ਗਿਆਨ-ਗੁਰੂ ਦਾ ਗਿਆਨ। ਡੋਰੀ-ਡੋਰ। ਪ੍ਰਭਿ-ਪ੍ਰਭੂ ਨੇ। ਜਿਨ-ਜਿਨ੍ਹਾਂ ਦੀ। ਖਿੰਚੈ-ਖਿਚਦਾ ਹੈ। ਤਿਨ-ਉਨ੍ਹਾਂ ਦੀ। ਰੰਗਿ ਰਾਤੇ-ਰੰਗ ਵਿਚ ਰਤੇ ਹੋਏ। ਬਹੁੜਿ-ਫਿਰ, ਮੁੜ ਕੇ। ਭਭੈ-ਭੱਭੇ ਅੱਖਰ ਦੁਆਰਾ। ਭਾਲਹਿ-ਖੋਜਦੇ, ਲਭਦੇ ਹਨ। ਗੁਰਮੁਖਿ ਬੂਝਹਿ-ਗੁਰੂ ਦੁਆਰਾ ਸਮਝਦੇ ਹਨ। ਬਿਖੜਾ-ਔਖਾ। ਆਸ ਨਿਰਾਸਾ-ਆਸਾ ਵਿਚ ਨਿਰਾਸ ਹੋ ਕੇ। ਆਪੋ ਚੀਨੈ-ਆਪਣੇ ਆਪ ਨੂੰ ਪਛਾਣੇ। ਇਵ-ਇਸ ਤਰ੍ਹਾਂ।

**ਅਰਥ:** (ਇਸ ਜਗਤ ਦੀ ਬਣਤਰ ਮਿਟੀ ਦੇ ਭਾਂਡੇ ਵਾਂਗ) ਭਜ ਭਜ ਕੇ ਫਿਰ ਘੜੀ ਜਾਂਦੀ ਹੈ, (ਅਤੇ) ਘੜ ਘੜ ਕੇ (ਫਿਰ) ਭਜਦੀ ਹੈ। (ਜਗਤ ਦਾ ਮਾਲਕ ਜਗਤ-ਬਣਤਰ ਨੂੰ) ਢਾਹ ਕੇ ਉਸਾਰਦਾ ਹੈ, ਬਣੇ ਹੋਏ ਨੂੰ (ਫਿਰ) ਢਾਹ ਦੇਂਦਾ ਹੈ। (ਉਹ) ਵੇਪਰਵਾਹ (ਪ੍ਰਭੂ ਸਭ ਕੁਝ ਕਰਨ ਦੇ) ਸਮਰਥ ਹੈ। (ਅਜੇਹੇ ਸਮਰਥ ਪ੍ਰਭੂ ਨੂੰ) ਭੁਲਾ ਕੇ (ਜੀਵ ਮਾਇਆ ਦੀ) ਭਟਕਣਾ ਵਿਚ ਪਏ ਹੋਏ ਹਨ (ਪਰ) ਭਾਗਾਂ ਤੋਂ ਬਿਨਾ (ਉਨ੍ਹਾਂ ਨੂੰ) ਕੀ ਪ੍ਰਾਪਤ ਹੋ ਸਕਦਾ ਹੈ?। ਗੁਰੂ ਅਨੁਸਾਰੀ ਸਿਖ ਨੂੰ ਗਿਆਨ ਹੈ ਕਿ (ਸਾਡੀ ਸੁਰਤਿ ਰੂਪ) ਡੋਰੀ ਪ੍ਰਭੂ ਨੇ (ਆਪਣੇ) ਹਥ ਵਿਚ ਫੜੀ ਹੋਈ ਹੈ, (ਜਿਨ੍ਹਾਂ ਦੀ ਸੁਰਤਿ ਰੂਪੀ ਡੋਰੀ ਉਹ ਪ੍ਰਭੂ) ਆਪਣੇ ਵੱਲ ਖਿਚਦਾ ਹੈ, ਉਨ੍ਹਾਂ ਦੀ (ਸੁਰਤਿ-ਡੋਰੀ ਉਸ ਪ੍ਰਭੂ ਵਲ) ਜਾਂਦੀ ਹੈ। (ਜਿਹੜੇ ਮਨੁੱਖ) ਹਰੀ ਦੇ ਗੁਣ ਗਾ ਕੇ ਸਦਾ (ਪ੍ਰਭੂ ਦੇ) ਪ੍ਰੇਮ ਵਿਚ ਰੱਤੇ ਰਹਿੰਦੇ ਹਨ ਉਨ੍ਹਾਂ ਨੂੰ ਮੁੜ ਕੇ ਪਛਤਾਵਾ ਨਹੀਂ ਹੁੰਦਾ।

ਭੱਭੇ (ਅਖਰ) ਦੁਆਰਾ (ਦਸਦੇ ਹਨ ਕਿ ਪ੍ਰਭੂ ਦੇ ਸੰਤ ਪ੍ਰਭੂ ਨੂੰ) ਖੋਜਦੇ ਰਹਿੰਦੇ ਹਨ (ਜਦੋਂ) ਗੁਰੂ ਦੁਆਰਾ (ਉਹ ਤਤ-ਵਸਤੂ ਨੂੰ) ਬੁਝ ਲੈਂਦੇ ਹਨ ਤਾਂ (ਉਨ੍ਹਾਂ ਨੂੰ) ਆਪਣੇ (ਹਿਰਦੇ ਰੂਪੀ) ਘਰ (ਅਥਵਾ ਸਵੈ ਸਰੂਪ) ਵਿਚ ਵਾਸਾ ਪ੍ਰਾਪਤ ਹੋ ਜਾਂਦਾ ਹੈ। ਭੱਭੇ (ਅਖਰ ਦੁਆਰਾ ਫਿਰ ਫੁਰਮਾਉਂਦੇ ਹਨ ਕਿ ਇਹ) ਸੰਸਾਰ ਭਵਜਲ (ਤਰਨਾ) ਬਹੁਤ ਔਖਾ ਹੈ, ਆਸਾ ਵਿਚ ਨਿਰਾਸ ਹੋ ਕੇ (ਇਸ ਤੋਂ) ਤਰਿਆ ਜਾ ਸਕਦਾ ਹੈ ਗੁਰੂ ਦੀ ਕਿਰਪਾ ਨਾਲ (ਜੇ ਮਨੁੱਖ) ਆਪਣੇ ਆਪ ਨੂੰ ਪਛਾਣ ਲਏ, ਇਸ ਤਰ੍ਹਾਂ ਜੀਵਤ ਭਾਵ ਤੋਂ ਮਰਿਆ ਜਾਂਦਾ ਹੈ।੪੧।

**ਮਾਇਆ ਮਾਇਆ ਕਰਿ ਮੁਏ, ਮਾਇਆ ਕਿਸੈ ਨ ਸਾਥਿ ॥ ਹੰਸੁ ਚਲੈ ਉਠਿ ਡੁਮਣੋ, ਮਾਇਆ ਭੂਲੀ ਆਥਿ ॥ ਮਨੁ ਝੂਠਾ ਜਮਿ ਜੋਹਿਆ, ਅਵਗੁਣ ਚਲਹਿ ਨਾਲਿ ॥ ਮਨ ਮਹਿ ਮਨੁ ਉਲਟੋ ਮਰੈ, ਜੇ ਗੁਣ ਹੋਵਹਿ ਨਾਲਿ ॥ ਮੇਰੀ ਮੇਰੀ ਕਰਿ ਮੁਏ, ਵਿਣੁ ਨਾਵੈ ਦੁਖੁ ਭਾਲਿ ॥ ਗੜ ਮੰਦਰ ਮਹਲਾ ਕਹਾ, ਜਿਉ ਬਾਜੀ ਦੀਬਾਣੁ ॥ ਨਾਨਕ ਸਚੇ ਨਾਮ ਵਿਣੁ, ਝੂਠਾ ਆਵਣ ਜਾਣੁ ॥ ਆਪੇ ਚਤੁਰੁ ਸਰੂਪੁ ਹੈ, ਆਪੇ ਜਾਣੁ ਸੁਜਾਣੁ ॥੪੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਲਹਿੰ, ਮਹਿੰ, ਹੋਵਹਿੰ, ਨਾਵੈਂ, ਕਹਾਂ।

**ਪਦ ਅਰਥ:** ਹੰਸ-ਜੀਵਾਤਮਾ। ਡੁਮਣੋ-ਦੁਚਿਤਾ। ਆਥਿ-ਹੈ। ਜੋਹਿਆ-ਤੱਕਿਆ। ਚਲਹਿ-ਚਲਦੇ ਹਨ। ਨਾਲਿ-ਸਾਥ। ਉਲਟੋ-(ਮਾਇਆ ਵਲੋਂ) ਉਲਟ ਕੇ। ਗੜ-ਕਿਲ੍ਹੇ। ਮੰਦਰ-ਸੋਹਣੇ ਘਰ, ਮੰਦਰ। ਕਹਾ-ਕਿਥੇ?। ਜਿਉ-ਜਿਵੇਂ। ਬਾਜੀ: ਦੀ ਥਾਨੁ-ਬਾਜੀਗਰ ਦੀ ਸਭਾ।

**ਅਰਥ:** (ਅਨਗਿਣਤ ਜੀਵ) ਮਾਇਆ ਹੀ ਮਾਇਆ (ਇਕੱਠੀ) ਕਰ ਕਰਕੇ ਮਰ ਗਏ (ਪਰ) ਮਾਇਆ ਕਿਸੇ ਦੇ ਨਾਲ ਨਹੀਂ ਗਈ। (ਜਦੋਂ) ਹੰਸ (ਜੀਵਾਤਮਾ) ਦੁਚਿਤਾ ਹੋ ਕੇ (ਇਸ ਸੰਸਾਰ ਚੋਂ) ਉਠ ਕੇ (ਪਰਲੋਕ ਵਲ) ਚਲ ਪੈਂਦਾ ਹੈ (ਓਦੋਂ ਇਸ ਨੂੰ) ਮਾਇਆ ਭੁਲ ਜਾਂਦੀ ਹੈ। ਮਨ (ਝੂਠੀ ਮਾਇਆ ਵਿਚ ਬੱਝਿਆ ਹੋਇਆ) ਝੂਠਾ ਹੈ (ਅਤੇ) ਜਮ ਨੇ (ਇਸ ਨੂੰ) ਤੱਕਿਆ (ਭਾਵ ਆਪਣੀ ਤਾੜ ਵਿਚ ਰਖਿਆ ਹੋਇਆ ਹੈ, ਜਦੋਂ ਜੀਵ ਨੂੰ ਪਰਲੋਕ ਲੈ ਜਾਂਦਾ ਹੈ ਤਾਂ) ਅਵਗੁਣ ਵੀ (ਜੀਵ ਦੇ) ਨਾਲ ਜਾਂਦੇ ਹਨ। (ਜੇ ਜੀਵ ਦੇ) ਨਾਲ (ਭਾਵ ਇਸ ਦੇ ਪਲੇ) ਗੁਣ ਹੋਣ (ਤਾਂ ਇਹ) ਮਨ ਨੂੰ (ਮਾਇਆ ਵਲੋਂ) ਉਲਟਾ ਕਰੇ ਤਾਂ ਮਨ (ਆਪਣੇ) ਅੰਦਰ ਹੀ (ਆਪਾ-ਭਾਵ ਤੋਂ) ਮਰ ਜਾਂਦਾ ਹੈ। (ਅਸਾਂ ਇਹ) ਖੋਜ ਕੇ (ਵੇਖਿਆ ਹੈ ਕਿ ਲੋਕੀ) ਮੇਰੀ (ਮਾਇਆ) ਮੇਰੀ (ਜਾਇਦਾਦ), ਕਰ ਕਰਕੇ ਮਰ ਗਏ, (ਅਤੇ ਉਨ੍ਹਾਂ ਨੂੰ) ਨਾਮ ਤੋਂ ਬਿਨਾ (ਸਭ) ਦੁਖ ਹੀ (ਲਭਿਆ), (ਉਨ੍ਹਾਂ ਦੇ ਪੱਕੇ) ਕਿਲੇ, (ਸੋਹਣੇ) ਮੰਦਰ (ਆਦਿ) ਕਿਥੇ ਗਏ? (ਇਹ ਸਭ) ਬਾਜ਼ੀਗਰ ਦੀ ਸਭਾ (ਵਾਂਗੂ ਖਤਮ ਹੋ ਗਏ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਸੱਚੇ ਨਾਮ ਤੋਂ ਬਿਨਾ (ਸਭ) ਝੂਠਾ ਆਉਣਾ ਜਾਣਾ (ਜੰਮਣਾ ਮਰਣਾ) ਹੈ। (ਪ੍ਰਭੂ) ਆਪ ਹੀ ਸਿਆਣਾ ਸੋਹਣੇ ਸਰੂਪ ਵਾਲਾ, ਅਤੇ ਜਾਣੀ-ਜਾਣ ਹੈ।੪੨।

# ਅਰਥ ਭੇਦ ਅਤੇ ਨਿਰਣੈ

## ਗੁਰਮੁਖ ਗਿਆਨੁ, ਡੋਰੀ ਪ੍ਰਭਿ ਪਕੜੀ, ਜਿਨ ਖਿੰਚੈ ਤਿਨ ਜਾਈਐ ॥

ਵਖ ਵਖ ਅਰਥ:

੧. ਗੁਰਮੁਖ ਪੁਰਸ਼ਾਂ ਕੋ ਤੌਂ ਇਹ ਗਿਆਨ ਹੈ ਜੋ ਹਮਾਰੀ ਵਾਗ ਪਰਮੇਸਰ ਕੇ ਹਥ ਹੈ ਵਹੁ ਪ੍ਰੇਰਕ ਜਿਸ ਤਰਫ ਲੈ ਜਾਏ ਤਹਾਂ ਜਾਈਤਾ ਹੈ। [ਨਰੋਤਮ, ਭਾ. ਵੀਰ ਸਿੰਘ ਜੀ

੨. ਗੁਰਮੁਖਾਂ ਦੀ ਗਿਆਨ ਰੂਪ ਡੋਰੀ ਪ੍ਰਭੂ ਨੇ ਪਕੜ ਰਖੀ ਹੈ। 'ਪ੍ਰਭਿ' ਕਰਤਾ ਕਾਰਕ ਵਿਚ ਹੈ। ਦੇਖੋ ਨੇਮ ੨੦। ਜਿਨ-ਜਿਧਰ। ਤਿਨ-ਉਧਰ। [ਸ਼ਬਦਾਰਥ

੩. ਸਤਿਗੁਰੂ ਦਾ ਗਿਆਨ ਰੂਪ ਡੋਰੀ ਪ੍ਰਭੂ ਨੇ (ਆਪਣੇ) ਹੱਥ ਵਿਚ ਫੜੀ ਹੋਈ ਹੈ। ਜਿਨ੍ਹਾਂ ਨੂੰ (ਇਸ ਡੋਰੀ ਨਾਲ ਆਪਣੇ ਵਲ) ਖਿੱਚਦਾ ਹੈ ਉਹ (ਉਸ ਵਲ) ਤੁਰ ਪੈਂਦੇ ਹਨ (ਭਾਵ ਜਿਨ੍ਹਾਂ ਉਤੇ ਗੋਪਾਲ-ਪ੍ਰਭੂ ਮਿਹਰ ਕਰਦਾ ਹੈ ਉਹ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਉਸ ਦੇ ਚਰਨਾਂ ਵਿਚ ਜੁੜਦੇ ਹਨ)। [ਦਰਪਣ

੪. ਗੁਰਮੁਖਾਂ ਨੇ ਗਿਆਨੁ-ਜਾਣਿਆ ਹੈ ਕਿ ਸਾਰਿਆਂ ਦੇ ਖਾਣ ਪਾਣ ਦੀ ਕਾਲ ਬਧ ਰੂਪੀ ਡੋਰੀ ਪ੍ਰਭੂ ਨੇ ਫੜੀ ਹੋਈ ਹੈ, ਵਾ ਗੁਰਮੁਖਾਂ ਦੀ ਗਿਆਨ-ਬੁਧੀ ਰੂਪੀ ਡੋਰੀ ਪ੍ਰਭੂ ਨੇ ਫੜੀ ਹੋਈ ਹੈ, ਜਿਸ ਤਰਫ ਪ੍ਰਭੂ ਖਿਚਦਾ ਹੈ ਤਿਸੀ ਤਰਫ ਜਾਂਦੇ ਹਨ। [ਸੰ. ਸ.

**ਨਿਰਣੈ**: ਪ੍ਰਸ਼ਨ ਇਹ ਉਠਦਾ ਹੈ ਕਿ ਸਤਿਗੁਰੂ ਦਾ ਗਿਆਨ ਰੂਪੀ ਡੋਰੀ ਜੇ ਪ੍ਰਭੂ ਨੇ ਆਪਣੇ ਹੱਥ ਵਿਚ ਫੜੀ ਹੋਈ ਹੈ ਤਾਂ ਸਤਿਗੁਰੂ ਦੇ ਹੱਥ ਵਿਚ ਕੀ ਹੈ? ਇਸ ਅਰਥ ਨਾਲ ਬੁਧੀਵਾਨਾਂ ਦੀ ਤਸੱਲੀ ਨਹੀਂ ਹੁੰਦੀ। ਨੰਬਰ ੧ ਵਾਲੇ ਅਰਥ ਜੋ ਪੰ. ਤਾਰਾ ਸਿੰਘ ਜੀ ਨਰੋਤਮ ਅਤੇ ਭਾ.ਸ. ਵੀਰ ਸਿੰਘ ਜੀ ਨੇ ਕੀਤੇ ਹਨ ਕਿ ਗੁਰਮੁਖ ਨੂੰ ਗਿਆਨ ਹੈ ਕਿ ਸਾਡੀ ਵਾਗ-ਡੋਰ ਪ੍ਰਭੂ ਦੇ ਹੱਥ ਹੈ, ਇਹ ਠੀਕ ਹਨ। ਪਰ ਇਸ ਪੰਕਤੀ ਦੇ 'ਜਿਨ' ਤੇ 'ਤਿਨ' ਦੇ ਅਰਥ 'ਜਿਧਰ ਤੇ ਉਧਰ' ਭਾਵੇਂ ਪ੍ਰਸੰਗਕ ਅਤੇ ਪੰਜਾਬੀ ਮਹਾਨ ਕੋਸ਼ ਵਿਚ ਵੀ ਅੰਕਿਤ ਹਨ ਪਰ ਗੁਰਬਾਣੀ ਵਿਚ ਇਸ ਪੰਕਤੀ ਤੋਂ ਇਲਾਵਾ ਹੋਰ ਕੋਈ ਪੰਕਤੀ ਨਜ਼ਰੀ ਨਹੀਂ ਪਈ ਜਿਸ ਨਾਲ ਇਨ੍ਹਾਂ ਅਰਥਾਂ ਦੀ ਪੁਸ਼ਟੀ ਹੋ ਸਕੇ। ਗੁਰਬਾਣੀ ਵਿਚ 'ਜਿਸੁ' ਦਾ ਬਹੁ ਵਚਨ 'ਜਿਨ' ਅਤੇ 'ਤਿਸੁ' ਦਾ ਬਹੁ ਵਚਨ 'ਤਿਨ' ਹੀ ਆਉਂਦਾ ਹੈ ਜਿਵੇਂ ਕਿ ਦਰਪਣ ਦੇ ਕਰਤਾ ਨੇ ਵਰਤੇ ਹਨ। ਇਸ ਲਈ ਜੋ ਅਰਥ ਵੀ ਕੀਤੇ ਜਾਣ ਉਨ੍ਹਾਂ ਦਾ ਕੋਈ ਆਧਾਰ ਹੋਣਾ ਚਾਹੀਦਾ ਹੈ। ਲੋੜੀਂਦੇ ਅਰਥ ਪਿਛੇ ਕਰ ਦਿੱਤੇ ਗਏ ਹਨ।

## (੨) ਗੜ ਮੰਦਰ ਮਹਲਾ ਕਹਾ, ਜਿਉ ਬਾਜੀ ਦੀਬਾਣੁ ॥

ਇਸ ਪੰਕਤੀ ਵਿਚ 'ਮਹਲਾ' ਅਤੇ 'ਜਿਉ ਬਾਜੀ ਦੀਬਾਣੁ' ਪੰਕਤੀ ਵਿਚ 'ਦੀਬਾਣੁ' ਨੂੰ 'ਦੀ ਬਾਣੁ' ਵੀ ਪਦ ਛੇਦ ਕੀਤਾ ਜਾਂਦਾ ਹੈ ਜੋ ਕਿ ਠੀਕ ਨਹੀਂ ਹੈ। ਵਖ ਵਖ ਅਰਥ:

੧. (ਗੜ) ਕਿਲੇ ਮੰਦਰ ਔ ਮਹਿਲ ਪਕੇ ਕਿਆ ਹੈਂ (ਦੀਬਾਣੁ) ਕਚਹਰੀਆ ਵਾ ਦੀਵਾਨ ਖਾਨੇ ਏਹ ਸਭ ਐਸੇ ਹੈ ਜੈਸੇ ਨਟ ਕੀ ਬਾਜੀ ਹੈ ਭਾਵ ਸਭ ਦਿਖਾਵੇ ਮਾਤ੍ਰ ਮਿਥਿਆ ਹੈ। [ਫ. ਸ.

੨. ਕਿਲੇ ਤੇ ਸੁੰਦਰ ਮੰਦਰ ਸਹਿਤ ਇਸਤ੍ਰੀਆਂ ਕੇ ਕਹਾਂ ਹੈ ਭਾਵ ਐਸੇ ਗਏ ਜਿਸ ਪ੍ਰਕਾਰ ਬਾਜ਼ੀਗਰ ਕੀ ਸਭਾ ਚਲੀ ਜਾਵੇ ਹੈ ਸ਼ੀਘਰ ਹੀ। [ਨਰੋਤਮ

੩. (ਜਿਨ੍ਹਾਂ) ਕਿਲੇ, ਮੰਦਰਾਂ (ਤੇ) ਇਸਤ੍ਰੀਆਂ (ਨੂੰ ਮੇਰੀ ਮੇਰੀ ਕਰਦਾ ਮਰ ਰਿਹਾ ਸੀ, ਹੁਣ) ਕਿਥੇ ਹਨ (ਤਾਂ) ਬਾਜ਼ੀਗਰ ਦੇ ਪਿੜ ਵਾਂਙੂ (ਖਿੰਡ ਗਏ)। [ਪੰਜ ਗ੍ਰੰਥੀ ਸਟੀਕ ਭਾ. ਵੀਰ ਸਿੰਘ ਜੀ

੪. ਕਿਲੇ, ਪੱਕੇ ਘਰ, ਮਹਲ ਮਾੜੀਆਂ ਤੇ ਹਕੂਮਤ (ਸਭ) ਸਾਥ ਛੱਡ ਗਏ, ਇਹ ਤਾਂ (ਮਦਾਰੀ ਦੀ) ਖੇਡ ਹੀ ਸਨ। [ਦਰਪਣ

**ਨਿਰਣੈ**: 'ਗੁਰਬਾਣੀ ਪਾਠ ਦਰਸ਼ਨ' ਵਿਚ 'ਬਾਜੀ ਦੀਬਾਣੁ' ਨੂੰ 'ਬਾਜੀ ਦੀ ਬਾਣੁ' ਪਦ ਛੇਦ ਕਰਕੇ 'ਬਾਜੀ ਦੀ ਬਣਾਵਟ' ਅਰਥ ਅੰਕਿਤ ਹਨ। ਬਾਕੀ ਦੇ ਸਮੂਹ ਟੀਕਾਕਾਰਾਂ ਨੇ 'ਦੀਬਾਣੁ' ਜੁੜਤ ਪਦ ਹੀ ਰਖਿਆ ਹੈ ਅਤੇ ਅਰਥ ਕਚਹਿਰੀ, ਸਭਾ, ਪਿੜ ਕੀਤੇ ਹਨ ਜੋ ਕੋਸ਼ਾਂ ਅਨੁਸਾਰ ਠੀਕ ਹਨ।

'ਮਹਲਾ' ਪਦ ਦੇ ਅਰਥ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਵੀ 'ਭਾਰਯਾ, ਪਤਨੀ' ਕੀਤੇ ਹਨ ਅਤੇ 'ਗੜ ਮੰਦਰ ਮਹਲਾ ਕਹਾ' ਵਾਲੀ ਪੰਕਤੀ ਹੀ ਦਿਤੀ ਹੈ। ਇਸ ਪਉੜੀ ਅੰਦਰ ਮੇਰੀ ਮੇਰੀ ਕਰਿ ਮੁਏ' ਵਾਲੀ ਪੰਕਤੀ ਵਿਚ, ਕੀ ਇਸਤ੍ਰੀ, ਕੀ ਪਰਵਾਰ, ਕੀ ਮਾਇਆ, ਕੀ ਪਦਾਰਥ, ਹਰੇਕ ਚੀਜ਼ ਹੀ ਸਮਾਅ ਜਾਂਦੀ ਹੈ ਪਰ 'ਗੜ ਮੰਦਰ ਮਹਲਾ' ਦੇ ਨਾਲ 'ਦੀਬਾਣੁ' ਦੇ ਵਰਣਨ ਤੋਂ ਪਤਾ ਲਗਦਾ ਹੈ ਕਿ ਇਹਨਾਂ ਦਾ ਸੰਬੰਧ ਸ਼ਾਹੀ-ਮਹਲਾਂ, ਅਤੇ ਕਚਹਿਰੀ ਨਾਲ ਹੈ।

ਸੰਸਕ੍ਰਿਤ ਵਿਚ 'ਮਹਿਲਾ' ਪਦ ਇਕ ਬਚਨ ਇਸਤ੍ਰੀ ਲਿੰਗ ਨਾਵ ਦਾ ਲਖਾਇਕ ਹੈ ਅਤੇ ਇਸਦਾ ਬਹੁਵਚਨੀ ਰੂਪ 'ਮਹਿਲਾਏਂ' ਹੈ।

ਸੰਬੰਧਤ ਪੰਕਤੀ ਵਿਚ ਗੜ੍ਹ, ਮੰਦਰ ਤੇ ਮਹਲਾ ਤਿੰਨੇ ਪਦ ਬਹੁ ਬਚਨੀ ਪੁਲਿੰਗ ਨਾਵ ਦੇ ਸੂਚਕ ਹਨ। ਜਿਵੇਂ ਅਸੰਖਾ, ਅਨੰਤਾ ਆਦਿ ਦਾ ਸਹੀ ਰੂਪ ਅਸੰਖ ਅਤੇ ਅਨੰਤ ਹੈ ਪਰ ਕਾਵਿ-ਤੋਲ ਦੀ ਪੂਰਤੀ ਲਈ ਕੰਨੇ (ਾ) ਦਾ ਪ੍ਰਯੋਗ ਕੀਤਾ ਗਿਆ ਹੈ, ਇਸੇ ਤਰ੍ਹਾਂ ਇਥੇ 'ਮਹਲ' ਦੇ ਭਾਵ ਅਰਥ 'ਇਸਤ੍ਰੀ' ਹਨ। 'ਮਹਲਾ' ਪੁਲਿੰਗ ਹੈ। ਇਸ ਪੰਕਤੀ ਵਿਚ ਨੰਬਰ ੧ ਤੇ ੪ ਵਾਲੇ ਅਰਥ ਠੀਕ ਹਨ ਕਿਉਂਕਿ ਗੁਰਬਾਣੀ ਵਿਚੋਂ ਇਸ ਭਾਵ ਦੀ ਪੁਸ਼ਟੀ ਹੇਠ ਲਿਖੀ ਪੰਕਤੀ ਰਾਹੀਂ ਕੀਤੀ ਜਾ ਸਕਦੀ ਹੈ:—

**ਘਰ ਮੰਦਰ ਮਹਲ ਸਵਾਰੀਅਹਿ, ਕਿਛੁ ਸਾਥਿ ਨ ਜਾਈ ॥** [ਪੰਨਾ ੬੪੮

'ਜਿਉ ਬਾਜੀ ਦੀਬਾਣੁ' ਦੇ ਅਰਥ 'ਨਰੋਤਮ' ਅਤੇ ਭਾਈ ਵੀਰ ਸਿੰਘ ਜੀ ਵਾਲੇ ਗੁਰਬਾਣੀ ਲਗ ਮਾਤਰੀ ਨੇਮਾਂ ਦੇ ਅਨੁਕੂਲ ਹਨ, ਟਕਸਾਲੀ ਅਰਥ ਠੀਕ ਨਹੀਂ ਹਨ।

# ਸਾਰੰਸ਼ ਅਤੇ ਸਿਧਾਂਤ

(ਪਉੜੀ ੪੧ ਤੇ ੪੨)

ਇਹ ਪਰਮੇਸ਼ਰ ਦੀ ਆਪਣੀ ਕਲਾ ਤੇ ਖੇਡ ਹੈ ਕਿ ਜੀਵ ਰੂਪੀ ਭਾਂਡੇ ਆਪੇ ਬਣਾਉਂਦਾ ਹੈ, ਤੇ ਆਪ ਭੰਨਦਾ ਹੈ। ਆਪੇ ਸਮੁੰਦਰ ਭਰਦਾ ਹੈ ਤੇ ਆਪੇ ਸੁਕਾ ਦਿੰਦਾ ਹੈ:—

**ਰੀਤੇ ਭਰੇ ਭਰੇ ਸਖਨਾਵੈ, ਯਹ ਤਾ ਕੋ ਬਿਵਹਾਰੋ ॥** [ਪੰਨਾ ੫੩੭

ਸੰਸਾਰ ਦੇ ਲੋਕ ਜੋ ਭਰਮ ਵਿਚ ਫਸੇ ਹੋਏ ਹਨ ਉਹ ਪਰਮੇਸ਼ਰ ਦੀ ਖੇਡ ਨਹੀਂ ਸਮਝ ਸਕਦੇ, ਉਸ ਪਰਮੇਸ਼ਰ ਦਾ ਭੇਦ ਨਹੀਂ ਪਾਇਆ ਜਾ ਸਕਦਾ। ਭਾਗਾਂ ਵਾਲੇ ਜੀਵ ਗੁਰੂ ਦੇ ਗਿਆਨ ਦੀ ਸ਼ਰਨੀ ਪੈਂਦੇ ਹਨ, ਉਨ੍ਹਾਂ ਨੂੰ ਗੁਰੂ ਦੇ ਗਿਆਨ ਦੀ ਡੋਰੀ ਮਿਲਦੀ ਹੈ। ਜਿਹੜਾ ਮਨੁੱਖ ਗੁਰੂ ਦੇ ਗਿਆਨ ਨੂੰ ਚੀਨਦਾ ਹੈ ਉਹ ਪਰਮੇਸ਼ਰ ਨੂੰ ਪਾ ਲੈਂਦਾ ਹੈ:—

**ਗੁਰ ਗਮ ਗਿਆਨ ਬਤਾਵੈ ਭੇਦ ॥ ਉਲਟਾ ਰਹੈ ਅਭੰਗ ਅਛੇਦ॥** [ਪੰਨਾ ੩੪੩

ਮਨੁੱਖ ਮਾਇਆ ਪਿਛੇ ਸਾਰਾ ਜੀਵਨ ਬਰਬਾਦ ਕਰ ਦਿੰਦਾ ਹੈ ਪਰ ਮਾਇਆ ਕਿਸੇ ਦੇ ਨਾਲ ਨਹੀਂ ਜਾਂਦੀ। ਮਨੁੱਖ ਧਨ ਕਮਾ ਕਮਾ ਕੇ ਇਥੇ ਖਾ ਖਾ ਕੇ ਜਾਂ ਧਰਤੀ ਵਿਚ ਦਬ ਕੇ ਛੱਡ ਜਾਂਦਾ ਹੈ। ਗੁਰੂ ਪਾਤਿਸ਼ਾਹ ਫੁਰਮਾਉਂਦੇ ਹਨ ਓਇ ਮੂਰਖ ਜੀਵਾ! ਤੂੰ ਉਨ੍ਹਾਂ ਵਲ ਵੇਖ ਜਿਨ੍ਹਾਂ ਦੇ ਰਾਜ, ਘਰ ਮੰਦਰ, ਮਹਲ, ਕਿਲ੍ਹੇ ਫੌਜਾਂ ਸਨ, ਓਹ ਕਿਥੇ ਗਏ? ਇਹ ਸਭ ਕੁਝ 'ਸੁਪਨ ਸਮਾਨੋ' ਹੈ:—

੧. **ਪੇਖਤ ਲੀਲਾ ਰੰਗ ਰੂਪ, ਚਲਨੈ ਦਿਨ ਆਇਆ ॥**
**ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ ॥** [ਪੰਨਾ ੮੧੩

੨. **ਐਥੇ ਗੋਇਲੜਾ ਦਿਨ ਚਾਰੇ ॥ ਖੇਲ ਤਮਾਸਾ ਧੁੰਧੂ ਕਾਰੇ ॥**
**ਬਾਜੀ ਖੇਲਿ ਗਏ ਬਾਜੀਗਰ ਜਿਉ, ਨਿਸਿ ਸੁਪਨੈ ਭਖਲਾਈ ਹੇ॥** [ਪੰਨਾ ੧੦੨੩

ਮਨੁੱਖ ਦੇ ਨਾਲ ਕੀ ਗਿਆ? ਅਮਲ 'ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ' (ਪੰਨਾ ੧੩੮੩)। ਸਿਧਾਂਤ ਇਹ ਹੈ ਕਿ ਨਾਮ ਤੋਂ ਬਿਨਾਂ ਸਭ ਝੂਠ ਹੈ ਅਤੇ ਜੰਮਣ ਮਰਣ ਵੀ ਵਿਅਰਥ ਹੈ।

**ਜੋ ਆਵਹਿ ਸੇ ਜਾਹਿ ਫੁਨਿ, ਆਇ ਗਏ ਪਛੁਤਾਹਿ ॥ ਲਖ ਚਉਰਾਸੀਹ ਮੇਦਨੀ, ਘਟੈ ਨ ਵਧੈ ਉਤਾਹਿ ॥ ਸੇ ਜਨ ਉਬਰੇ, ਜਿਨ ਹਰਿ ਭਾਇਆ ॥ ਧੰਧਾ ਮੁਆ, ਵਿਗੂਤੀ ਮਾਇਆ ॥ ਜੋ ਦੀਸੈ ਸੋ ਚਾਲਸੀ, ਕਿਸ ਕਉ ਮੀਤੁ ਕਰੇਉ ॥ ਜੀਉ ਸਮਪਉ ਆਪਣਾ, ਤਨੁ ਮਨੁ ਆਗੈ ਦੇਉ ॥ ਅਸਥਿਰੁ ਕਰਤਾ ਤੂ ਧਣੀ, ਤਿਸਹੀ ਕੀ ਮੈ ਓਟ ॥ ਗੁਣ ਕੀ ਮਾਰੀ ਹਉ ਮੁਈ, ਸਬਦਿ ਰਤੀ ਮਨਿ ਚੋਟ ॥੪੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਆਵਹਿਂ, ਜਾਹਿਂ, ਪਛੁਤਾਹਿਂ, ਉਤਾਹਿਂ,ਕਰੇਉਂ,ਸੰਮਪਉਂ,ਦੇਉਂ,ਮੈਂ,ਹਉਂ

**ਪਦ ਅਰਥ:** ਆਵਹਿ-ਆਉਂਦੇ ਹਨ। ਜਾਹਿ-ਜਾਂਦੇ ਹਨ। ਫੁਨਿ-ਫਿਰ। ਪਛੁਤਾਹਿ-ਪਛਤਾਂਦੇ ਹਨ। ਮੇਦਨੀ-ਸ੍ਰਿਸ਼ਟੀ। ਉਤਾਹਿ-ਉਪਰ ਨੂੰ। ਉਬਰੇ-ਬਚ ਗਏ। ਹਰਿ ਭਾਇਆ-ਹਰੀ ਨੂੰ ਚੰਗਾ ਲੱਗਾ ਹੈ। ਵਿਗੂਤੀ-ਖਰਾਬ ਹੋਈ। ਕਰੇਉ-ਮੈਂ ਕਰਾਂ, ਬਣਾਵਾਂ। ਸਮਪਉ-ਸੌਂਪਾਂ, ਮੈਂ ਸਮਰਪਣ (ਭੇਟ) ਕਰ ਦਿਆਂ। ਦੇਉ-ਮੈਂ ਦੇਵਾਂ। ਅਸਥਿਰੁ-ਸਦਾ ਥਿਰ ਰਹਿਣ ਵਾਲਾ। ਧਣੀ-ਮਾਲਕ। ਹਉ ਮੁਈ-ਹਉਮੈ ਮਰਦੀ ਹੈ। ਚੋਟ-ਠੋਕਰ।

**ਅਰਥ:** ਜੋ (ਜੀਵ ਸੰਸਾਰ ਵਿਚ) ਆਉਂਦੇ ਹਨ ਓਹ ਫਿਰ (ਸੰਸਾਰ ਚੋਂ) ਚਲੇ ਜਾਂਦੇ ਹਨ (ਓਹ) ਜੰਮੇ ਤੇ ਮਰ ਗਏ (ਇਸ ਤਰ੍ਹਾਂ ਆਵਾਗਵਣ ਵਿਚ ਦੁਖੀ ਹੋ ਕੇ) ਪਛਤਾਉਂਦੇ ਹਨ। (ਉਨ੍ਹਾਂ ਲਈ) ਚੌਰਾਸੀ ਲਖ (ਜੂਨਾਂ ਵਾਲੀ) ਸ੍ਰਿਸ਼ਟੀ ਨਾ (ਹੇਠਾਂ ਵਲ) ਘਟਦੀ ਹੈ, ਨਾ ਉਪਰ ਵਲ ਵਧਦੀ ਹੈ (ਭਾਵ ਉਨ੍ਹਾਂ ਨੂੰ ਜੂਨਾਂ ਦਾ ਦੁਖ ਭੋਗਣਾ ਪੈਂਦਾ ਹੈ)। (ਪ੍ਰਭੂ ਦੇ) ਉਹ ਸੇਵਕ ਜਿਨ੍ਹਾਂ ਨੂੰ ਹਰੀ ਚੰਗਾ ਲੱਗਾ (ਓਹ ਜੂਨਾਂ ਚੋਂ ਪੈਣ ਤੋਂ) ਬਚ ਗਏ। (ਉਨ੍ਹਾਂ ਲਈ, ਮਾਇਆ ਦਾ) ਧੰਧਾ ਮੁਕ ਗਿਆ (ਅਤੇ) ਮਾਇਆ ਦੀ ਖਜਲ ਖੁਆਰੀ (ਵੀ ਮੁਕ ਗਈ)। (ਇਸ ਸੰਸਾਰ ਉਤੇ) ਜੋ ਦਿਸਦਾ ਹੈ ਉਹ (ਸਭ ਕੁਝ) ਚਲਾਇਮਾਨ ਹੈ (ਇਸ ਲਈ ਮੈਂ ਇਹਨਾਂ ਚੋਂ) ਕਿਸ ਨੂੰ (ਆਪਣਾ) ਮਿਤਰ ਬਣਾਵਾਂ? (ਜਿਸ ਨੂੰ ਮੈਂ) ਆਪਣਾ ਜੀਉ (ਜਿੰਦ) ਸੌਂਪ ਦਿਆਂ (ਅਤੇ) ਤਨ ਮਨ (ਉਸ) ਅਗੇ (ਭੇਟਾ ਕਰ) ਦਿਆਂ? (ਮੈਨੂੰ ਪ੍ਰਭੂ ਤੋਂ ਬਿਨਾ ਅਜਿਹਾ ਕੋਈ ਨਹੀਂ ਦਿਸਦਾ ਜਿਸ ਨੂੰ ਸਭ ਕੁਝ ਸੌਂਪਿਆ ਜਾਏ)।

ਹੇ ਕਰਤਾਰ! ਤੂੰ (ਸਭ ਦਾ) ਮਾਲਕ (ਅਤੇ) ਸਦਾ ਥਿਰ ਰਹਿਣ ਵਾਲਾ ਹੈਂ। (ਹੇ ਭਾਈ!) ਮੈਨੂੰ ਉਸ (ਰਚਨਹਾਰ ਦਾ ਆਸਰਾ ਤੇ) ਓਟ ਹੈ। (ਜਦੋਂ ਸੁਰਤਿ ਗੁਰੂ ਦੇ) ਸ਼ਬਦ ਵਿਚ ਰਤੀ (ਲੀਨ) ਹੋ ਗਈ, ਮਨ ਵਿਚ ਚੋਟ ਵਜੀ, (ਇਸ) ਗੁਣ ਦੀ ਮਾਰੀ ਹੋਈ (ਚੋਟ ਨਾਲ ਮੇਰੀ) ਹਉਮੈ ਮਰ ਗਈ।੪੩।

**ਰਾਣਾ ਰਾਉ ਨ ਕੋ ਰਹੈ, ਰੰਗੁ ਨ ਤੁੰਗੁ ਫਕੀਰੁ ॥ ਵਾਰੀ ਆਪੋ ਆਪਣੀ, ਕੋਇ ਨ ਬੰਧੈ ਧੀਰ ॥ ਰਾਹੁ ਬੁਰਾ ਭੀਹਾਵਲਾ, ਸਰ ਡੂਗਰ ਅਸਗਾਹ ॥ ਮੈ ਤਨਿ ਅਵਗਣ ਝੁਰਿ ਮੁਈ, ਵਿਣੁ ਗੁਣ ਕਿਉ ਘਰਿ ਜਾਹ ॥ ਗੁਣੀਆ ਗੁਣ ਲੇ ਪ੍ਰਭ ਮਿਲੇ, ਕਿਉ ਤਿਨ ਮਿਲਉ ਪਿਆਰਿ ॥ ਤਿਨ ਹੀ ਜੈਸੀ ਥੀ ਰਹਾਂ, ਜਪਿ ਜਪਿ ਰਿਦੈ ਮੁਰਾਰਿ ॥**

**ਅਵਗੁਣੀ ਭਰਪੂਰ ਹੈ, ਗੁਣ ਭੀ ਵਸਹਿ ਨਾਲਿ ॥ ਵਿਣੁ ਸਤਗੁਰ ਗੁਣ ਨ ਜਾਪਨੀ, ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਜਾਂਹ, ਗੁਣੀਆਂ, ਮਿਲਉਂ, ਵਸਹਿਂ।

**ਪਦ ਅਰਥ:** ਰਾਣਾ-(ਪਹਾੜੀ ਬੋਲੀ) ਰਾਜਾ। ਰਾਉ-ਰਾਜਾ, ਸਰਦਾਰ। ਰੰਗੁ-ਰੰਕ, ਕੰਗਾਲ। ਤੁੰਗੁ-ਅਮੀਰ। ਫਕੀਰ-ਦਰਵੇਸ਼। ਨ ਬੰਧੇ ਧੀਰ-ਧੀਰਜ ਨਹੀਂ ਬੰਨ੍ਹਦਾ। ਭੀਹਾਵਲਾ-ਡਰਾਉਣਾ। ਡੂਗਰ-ਪਹਾੜ। ਅਸਗਾਹ-ਨਾਹ ਗਾਹਿਆ ਜਾਣ ਵਾਲਾ, ਅਥਾਹ। ਮੈ ਤਨਿ-ਮੇਰੇ ਸਰੀਰ ਵਿਚ। ਝੁਰਿ ਮੁਈ-ਝੂਰ ਝੂਰ ਕੇ ਮਰ ਰਹੀ ਹਾਂ। ਵਿਣੁ ਗੁਣ-(ਭਗਤੀ ਰੂਪ) ਗੁਣਾਂ ਤੋਂ ਬਿਨਾ। ਕਿਉ-ਕਿਵੇਂ?। ਘਰਿ-(ਨਿਜ) ਘਰ ਵਿਚ। ਜਾਹ-ਜਾਵਾਂ। ਗੁਣੀਆ-ਗੁਣਵਾਨ ਪੁਰਸ਼। ਗੁਣ ਲੈ-ਗੁਣ ਲੈ ਕੇ। ਪ੍ਰਭ ਮਿਲੇ-ਪ੍ਰਭੂ ਨੂੰ ਮਿਲ ਪਏ ਹਨ। ਕਿਉ ਤਿਨ ਮਿਲਉ-ਉਨ੍ਹਾਂ ਨੂੰ ਮੈਂ ਕਿਵੇਂ ਮਿਲਾਂ? ਪਿਆਰਿ-ਪਿਆਰ ਨਾਲ। ਥੀ ਰਹਾ-ਹੋ ਰਹਾਂ। ਜਪਿ-ਜਪ ਕੇ। ਰਿਦੈ-ਹਿਰਦੇ ਵਿਚ। ਮੁਰਾਰਿ-ਮੁਰਾਰੀ (ਪ੍ਰਭੂ) ਨੂੰ। ਅਵਗੁਣੀ-ਔਗਣਾ ਨਾਲ। ਭਰਪੂਰਿ-ਭਰਿਆ ਹੋਇਆ। ਵਸਹਿ-ਵਸਦੇ ਹਨ। ਨ ਜਾਪਨੀ-ਪਤਾ ਨਹੀਂ ਲਗਦੇ, ਸੋਝੀ ਨਹੀਂ ਆਉਂਦੀ। ਜਿਚਰੁ-ਜਦ ਤਕ।

**ਅਰਥ:** (ਇਸ ਜਗਤ ਵਿਚ ਭਾਵੇਂ ਕੋਈ) ਰਾਣਾ (ਹੋਵੇ, ਭਾਵ ਕੋਈ) ਕੰਗਾਲ, (ਭਾਵੇਂ ਕੋਈ) ਅਮੀਰ (ਜਾਂ) ਫਕੀਰ (ਹੋਵੇ, ਸਦਾ ਲਈ) ਕੋਈ (ਜੀਉਂਦਾ) ਨਹੀਂ ਰਹਿ ਸਕਦਾ। ਆਪੋ ਆਪਣੀ ਵਾਰੀ ਸਿਰ (ਸਾਰੇ ਚਲੇ ਜਾਣਗੇ, ਇਥੇ) ਕੋਈ ਧੀਰਜ ਨਹੀਂ ਬੰਨ੍ਹ ਸਕਦਾ (ਭਾਵ ਠਹਿਰ ਨਹੀਂ ਸਕਦਾ)। (ਅਗੇ) ਰਸਤਾ ਵੀ ਬਹੁਤ ਭਿਆਨਕ (ਡਰਾਉਣਾ) ਹੈ, ਅਥਾਹ ਜਲ (ਅਤੇ) ਪਹਾੜੀ (ਬਿਖੜਾ ਰਸਤਾ) ਹੈ। ਮੇਰੇ ਸਰੀਰ ਵਿਚ (ਨਿਰੇ) ਔਗਣ ਹਨ (ਜਿਸ ਕਾਰਨ ਮੈਂ) ਝੂਰ ਝੂਰ ਕੇ ਮਰ ਰਹੀ ਹਾਂ ਕਿ (ਭਗਤੀ ਵਾਲੇ) ਗੁਣਾਂ ਤੋਂ ਬਿਨਾ ਮੈਂ ਕਿਵੇਂ (ਆਪਣੇ) ਟਿਕਾਣੇ ਤੇ ਪਹੁੰਚਾਂਗੀ? ਗੁਣੀ ਪੁਰਸ਼ ਗੁਣਾ ਦੀ (ਰਾਸ) ਲੈ ਕੇ (ਪ੍ਰਭੂ ਨੂੰ) ਮਿਲ ਪਏ ਹਨ (ਪਰ ਮੈਂ) ਉਨ੍ਹਾਂ ਨੂੰ ਪਿਆਰ ਨਾਲ ਕਿਵੇਂ ਮਿਲਾਂ? (ਮੈਂ ਵੀ) ਹਿਰਦੇ ਵਿਚ ਹਰੀ ਦਾ ਨਾਮ ਜਪ ਕੇ ਉਨ੍ਹਾਂ ਵਰਗੀ ਹੋ ਜਾਵਾਂ (ਤਦ ਹੀ ਪ੍ਰਭੂ ਨੂੰ ਮਿਲ ਸਕਦੀ ਹਾਂ)। (ਮੇਰਾ ਹਿਰਦਾ) ਔਗੁਣਾਂ ਨਾਲ ਭਰਿਆ ਹੋਇਆ ਹੈ (ਪਰ) ਗੁਣ ਵੀ ਇਸ ਦੇ ਨਾਲ ਹੀ ਵਸਦੇ ਹਨ। (ਹੇ ਭਾਈ!) ਸਤਿਗੁਰੂ ਤੋਂ ਬਿਨਾ ਗੁਣਾਂ ਦੀ ਸੋਝੀ ਨਹੀਂ ਹੋ ਸਕਦੀ ਜਦੋਂ ਤਕ ਕਿ (ਕੋਈ ਗੁਰੂ ਦੇ) ਸ਼ਬਦ ਦੁਆਰਾ (ਉਨ੍ਹਾਂ ਗੁਣਾਂ ਦੀ) ਵੀਚਾਰ ਨਾ ਕਰੇ।੪੪।

## ਸਾਰੰਸ਼ ਅਤੇ ਸਿਧਾਂਤ

(ਪਉੜੀ ੪੩ ਤੇ ੪੪)

ਜਿਹੜੇ ਜੀਵ ਮਿਰਤ ਮੰਡਲ ਵਿਚ ਆਏ ਹਨ ਸਭ ਨਾਸ਼ਵੰਤ ਹਨ। ਚੌਰਾਸੀ ਲਖ ਜੂਨਾਂ ਵਾਲੀ ਸ੍ਰਿਸ਼ਟੀ ਨੇ ਘਟਣਾ ਵਧਣਾ ਨਹੀਂ। ਨਾਮ ਵਿਹੂਣੇ ਮਨਮੁਖਾਂ ਨੂੰ ਚੌਰਾਸੀ ਦਰਵਾਜੇ ਚੋਂ ਲੰਘਣਾ ਹੀ ਪੈਂਦਾ ਹੈ। ਜਿਵੇਂ ਇਸ ਪਉੜੀ ਵਿਚ ਵਰਣਨ ਕੀਤਾ ਹੈ 'ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ' ਤਿਵੇਂ ਸੰਸਾਰ ਦੀ ਅਜਿਹੀ ਹਾਲਤ ਵੇਖ ਕੇ ਹੀ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਉਚਾਰਨ ਕੀਤਾ ਸੀ:--

**ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥** [ਪੰਨਾ ੪੯੮

ਚਲਣਹਾਰ ਨੂੰ ਮੀਤ ਬਣਾਉਣ ਤੇ ਉਸ ਨਾਲ ਪ੍ਰੀਤ ਕਰਨ ਦਾ ਕੋਈ ਲਾਭ ਨਹੀਂ ਹੈ। ਇਸ ਲਈ ਸਮਰਥ ਸਿਰਜਣਹਾਰ ਦੀ ਓਟ ਲੈਣੀ ਹੀ ਲਾਹੇਵੰਦੀ ਹੈ।

ਜਦੋਂ ਕਿ ਆਪੋ ਆਪਣੀ ਵਾਰੀ ਅਨੁਸਾਰ ਸਭ ਨੇ ਮਰਨਾ ਹੈ, ਇਹ ਘਰ ਛਡ ਜਾਣਾ ਹੈ, ਤਾਂ ਕਿਉਂ ਨਾ ਉਸ ਘਰ ਵਿਚ ਪਹੁੰਚਣ ਦਾ ਯਤਨ ਕਰੀਏ, ਜਿਸ ਬਾਰੇ ਗੁਰਦੇਵ ਪਿਤਾ ਜੀ ਨੇ ਸੰਕੇਤ ਕੀਤਾ ਹੈ- 'ਤਿਥੈ ਕਾਲੁ ਨ ਸੰਚਰੈ'। ਸੋ ਅਵਗੁਣਾ ਨੂੰ ਛੋੜ ਕੇ ਗੁਣਾਂ ਨੂੰ ਵਿਹਾਝਣਾ ਹੀ ਲਾਹੇਵੰਦਾ ਰਹੇਗਾ।

੪੪ਵੀਂ ਪਉੜੀ ਦੀਆਂ ਅੰਤਲੀਆਂ ਪੰਕਤੀਆਂ ਵਿਚ ਗੁਰੂ ਬਾਬਾ ਜੀ ਦਸਦੇ ਹਨ ਕਿ ਗੁਣ ਤੇ ਅਵਗੁਣ ਦੋਵੇਂ ਹੀ ਇਸ ਸਰੀਰ ਵਿਚ ਇਕਠੇ ਵਸਦੇ ਹਨ ਪਰ ਸਤਿਗੁਰੂ ਦਾ ਸ਼ਬਦ ਵਿਚਾਰੇ ਬਿਨਾ ਆਤਮਿਕ ਗੁਣਾਂ ਦਾ ਬੋਧ ਨਹੀਂ ਹੁੰਦਾ। ਗੁਣ ਹੋਣ ਤਾਂ ਹਉਮੈ ਭੀ ਮਰ ਜਾਂਦੀ ਹੈ। ਜੇ 'ਗੁਣੀ ਗੁਣੀ ਮਿਲਿ ਲਾਹਾ ਪਾਵਸਿ' ਵਾਲਾ ਉਪਦੇਸ਼ ਚਿਤ ਵਿਚ ਵੱਸ ਜਾਵੇ ਤਾਂ ਜਿਗਿਆਸੂ ਸੰਤ ਜਨਾਂ ਦੀ ਸੰਗਤ ਕਰਕੇ ਨਾਮ ਸਿਮਰਨ ਦੁਆਰਾ ਇਥੋਂ ਜੀਵਨ-ਲਾਹਾ ਖਟ ਕੇ ਆਪਣੇ ਨਾਲ ਲੈ ਜਾ ਸਕਦਾ ਹੈ।

**ਲਸਕਰੀਆ ਘਰ ਸੰਮਲੇ, ਆਏ ਵਜਹੁ ਲਿਖਾਇ ॥ ਕਾਰ ਕਮਾਵਹਿ ਸਿਰਿ ਧਣੀ, ਲਾਹਾ ਪਲੈ ਪਾਇ ॥ ਲਬੁ ਲੋਭੁ ਬੁਰਿਆਈਆ, ਛੋਡੇ ਮਨਹੁ ਵਿਸਾਰਿ ॥ ਗੜਿ ਦੋਹੀ ਪਾਤਿਸਾਹ ਕੀ, ਕਦੇ ਨ ਆਵੈ ਹਾਰਿ ॥ ਚਾਕਰੁ ਕਹੀਐ ਖਸਮ ਕਾ, ਸਉਹੇ ਉਤਰ ਦੇਇ ॥ ਵਜਹੁ ਗਵਾਏ ਆਪਣਾ, ਤਖਤਿ ਨ ਬੈਸਹਿ ਸੇਇ ॥ ਪ੍ਰੀਤਮ ਹਥਿ ਵਡਿਆਈਆ, ਜੈ ਭਾਵੈ ਤੈ ਦੇਇ ॥ ਆਪਿ ਕਰੇ ਕਿਸੁ ਆਖੀਐ, ਅਵਰੁ ਨ ਕੋਇ ਕਰੇਇ ॥੪੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਸਕਰੀਆਂ,ਕਮਾਵਹਿਂ,ਬੁਰਿਆਈਆਂ,ਮਨਹੁਂ,ਸਉਹੇਂ,ਬੈਸਹਿਂ,ਵਡਿਆਈਆਂ।

**ਪਦ ਅਰਥ:** ਲਸਕਰੀਆ-ਫੌਜੀਆਂ, ਸਿਪਾਹੀਆਂ ਨੇ। ਘਰ-ਟਿਕਾਣੇ। ਸੰਮਲੇ-ਸੰਭਾਲੇ, ਮੱਲੇ ਹੋਏ ਹਨ। ਵਜਹੁ-ਤਨਖਾਹ। ਲਿਖਾਇ-ਲਿਖਾ ਕੇ। ਕਾਰ-ਕੰਮ। ਕਮਾਵਹਿ-ਕਰਦੇ ਹਨ। ਸਿਰਿ-ਸਿਰ ਉਤੇ। ਧਣੀ-ਮਾਲਕ ਦੀ। ਪਲੈ ਪਾਇ-ਹਾਸਲ ਕਰਕੇ। ਮਨਹੁ-ਮਨ ਤੋਂ। ਗੜਿ-ਸਰੀਰ ਰੂਪੀ ਕਿਲ੍ਹੇ ਵਿਚ। ਦੋਹੀ-ਦੁਹਾਈ, ਪੁਕਾਰ। ਚਾਕਰੁ-ਨੌਕਰ। ਸਉਹੇ-ਸਾਹਮਣੇ। ਉਤਰ ਦੇਇ-ਜਵਾਬ ਦੇਵੇ। ਤਖਤਿ-ਉਚੀ ਪਦਵੀ। ਨ ਬੈਸਹਿ-ਨਹੀਂ ਬੈਠਦੇ। ਸੇਇ-ਓਹ। ਅਵਰੁ-ਹੋਰ।

**ਅਰਥ:** (ਇਸ ਜਗਤ ਰੂਪੀ ਰਣ ਖੇਤਰ ਵਿਚ ਜੀਵ ਰੂਪ) ਸਿਪਾਹੀਆਂ ਨੇ (ਆਪੋ ਆਪਣੇ) ਟਿਕਾਣੇ ਸੰਭਾਲੇ ਹੋਏ ਹਨ (ਅਤੇ ਸਾਰੇ) ਤਨਖਾਹ (ਰੋਜ਼ੀ) ਲਿਖਾ ਕੇ (ਇਥੇ) ਆਏ ਹਨ। (ਜਿਹੜੇ ਸਿਪਾਹੀ ਆਪਣੇ) ਸਿਰ ਉਤੇ ਮਾਲਕ ਦੀ (ਦਸੀ ਹੋਈ) ਕਾਰ ਕਮਾਉਂਦੇ ਹਨ (ਓਹ ਤਨਖਾਹ ਦੇ ਨਾਲ ਹੋਰ) ਲਾਭ ਵੀ ਖਟਦੇ ਹਨ। (ਉਹ ਲਾਭ ਇਹ ਹੈ ਕਿ ਉਨ੍ਹਾਂ ਨੇ) ਲਬ, ਲੋਭ ਤੇ ਬੁਰਿਆਈਆਂ (ਆਪਣੇ) ਮਨ ਤੋਂ ਵਿਸਾਰ ਛਡੀਆਂ ਹਨ। (ਜਿਹੜਾ ਸਿਪਾਹੀ, ਸਰੀਰ ਰੂਪੀ) ਕਿਲ੍ਹੇ ਵਿਚ (ਸਚੇ) ਪਾਤਿਸ਼ਾਹ ਦੀ ਦੁਹਾਈ ਦੇਂਦਾ ਹੈ (ਓਹ) ਕਦੇ ਵੀ (ਕਿਸੇ ਪਾਸੋਂ ਜੀਵਨ ਬਾਜ਼ੀ) ਹਾਰ ਕੇ ਨਹੀਂ ਆਉਂਦਾ।

(ਦੂਜੇ ਪਾਸੇ ਜੋ) ਮਾਲਕ ਦਾ ਸੇਵਕ ਆਖਿਆ ਜਾਂਦਾ ਹੋਵੇ (ਅਤੇ ਮਾਲਕ ਦੇ) ਸਾਹਮਣੇ (ਭਾਵ ਮੂੰਹ ਉਤੇ) ਜਵਾਬ ਦੇਵੇ, (ਉਹ ਆਪਣੀ) ਤਨਖਾਹ ਵੀ ਗੁਆ ਲੈਂਦਾ ਹੈ (ਇਹੋ ਜਿਹੇ) ਓਹ (ਮਨੁੱਖ) ਤਖਤ ਉਤੇ (ਭਾਵ ਕਿਸੇ ਉਚੀ ਪਦਵੀ ਤੇ ਨਹੀਂ ਬੈਠ ਸਕਦੇ। ਪ੍ਰੀਤਮ (ਪ੍ਰਭੂ ਦੇ) ਹਥ ਵਿਚ (ਸਾਰੀਆਂ) ਵਡਿਆਈਆਂ ਹਨ, ਜਿਹੜਾ ਉਸ ਨੂੰ ਚੰਗਾ ਲਗਦਾ ਹੈ ਉਸ ਨੂੰ (ਉਹ ਵਡਿਆਈਆਂ) ਦੇਂਦਾ ਹੈ। (ਉਹ ਪ੍ਰਭੂ) ਆਪ ਹੀ (ਸਭ ਕੁਝ) ਕਰਦਾ ਹੈ (ਉਸ ਤੋਂ ਬਿਨਾ) ਹੋਰ ਕਿਸ ਨੂੰ ਆਖੀਏ, (ਜਦ ਉਸ ਤੋਂ ਬਿਨਾ) ਕੋਈ ਹੋਰ ਕੁਝ ਕਰ ਹੀ ਨਹੀਂ ਸਕਦਾ ਭਾਵ ਅਸਮਰਥ ਹੈ।੪੫।

**ਬੀਜਉ ਸੂਝੈ ਕੋ ਨਹੀ, ਬਹੈ ਦੁਲੀਚਾ ਪਾਇ ॥ ਨਰਕ ਨਿਵਾਰਣੁ ਨਰਹ ਨਰੁ, ਸਾਚਉ ਸਾਚੈ ਨਾਇ ॥ ਵਣੁ ਤ੍ਰਿਣੁ ਢੂਢਤ ਫਿਰਿ ਰਹੀ, ਮਨ ਮਹਿ ਕਰਉ ਬੀਚਾਰੁ ॥ ਲਾਲ ਰਤਨ ਬਹੁ ਮਾਣਕੀ, ਸਤਿਗੁਰ ਹਾਥਿ ਭੰਡਾਰ ॥ ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ ॥ ਨਾਨਕ, ਪ੍ਰੀਤਮ ਰਸਿ ਮਿਲੇ, ਲਾਹਾ ਲੈ ਪਰਥਾਇ ॥ ਰਚਨਾ ਰਾਚਿ ਜਿਨਿ ਰਚੀ, ਜਿਨਿ ਸਿਰਿਆ ਆਕਾਰੁ ॥ ਗੁਰਮੁਖਿ ਬੇਅੰਤੁ ਧਿਆਈਐ, ਅੰਤੁ ਨ ਪਾਰਾਵਾਰੁ॥੪੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਨਰਹਂ, ਨਰੁ, ਮਹਿਂ, ਕਰਉਂ, ਹੋਵਾਂ।

**ਪਦ ਅਰਥ:** ਬੀਜਉ-ਦੂਜਾ। ਦੁਲੀਚਾ ਪਾਇ-ਗ਼ਲੀਚਾ, (ਆਸਣ) ਵਿਛਾ ਕੇ। ਨਰਕ ਨਿਵਾਰਣ-ਨਰਕਾਂ ਨੂੰ ਦੂਰ ਕਰਨ ਵਾਲਾ, ਭਾਵ ਨਰਕ ਤੋਂ ਬਚਾਉਣ ਵਾਲਾ। ਨਰਹ ਨਰੁ-ਮਨੁੱਖਾਂ ਦਾ ਮਾਲਕ, ਵਾਹਿਗੁਰੂ। ਸਾਚਉ-ਸੱਚਾ ਹੈ। ਸਾਚੈ ਨਾਇ-ਸਚੇ ਨਾਮ ਕਰਕੇ। ਵਣ ਤ੍ਰਿਣ-ਜੰਗਲਾਂ ਵਿਚ। ਢੂਢਤ-ਢੂਢਦੀ ਫਿਰਦੀ ਹੈ। ਫਿਰਿ ਰਹੀ-ਫਿਰ ਕੇ ਥਕ ਗਈ। ਕਰਉ-ਮੈਂ ਕਰਦੀ ਹਾਂ। ਸਤਿਗੁਰ ਹਾਥਿ-ਸਤ੍ਿਗੁਰੂ ਦੇ ਹਥ ਵਿਚ। ਭੰਡਾਰੁ-(ਨਾਮ ਰੂਪੀ ਲਾਲ ਰਤਨਾ ਦਾ) ਖਜ਼ਾਨਾ। ਇਕ ਮਨਿ ਏਕੈ ਭਾਇ-ਪ੍ਰੇਮ ਨਾਲ ਇਕ ਚਿਤ ਹੋ ਕੇ, ਇਕਾਗਰ ਹੋ ਕੇ। ਰਸਿ-ਰਸ ਵਿਚ। ਲਾਹਾ-ਲਾਭ। ਲੈ-ਲੈ ਕੇ। ਪਰਥਾਇ-ਪਰਲੋਕ ਲਈ। ਸਿਰਿਆ-ਸਿਰਜਿਆ, ਬਣਾਇਆ। ਆਕਾਰੁ-ਪਸਾਰਾ। ਗੁਰਮੁਖਿ-ਗੁਰੂ ਦੁਆਰਾ।

**ਅਰਥ:** (ਮੈਨੂੰ ਪ੍ਰਭੂ ਤੋਂ ਬਿਨਾ) ਦੂਜਾ ਕੋਈ ਨਹੀਂ ਦਿਸਦਾ (ਜੋ ਹਰ ਥਾਂ) ਗਲੀਚਾ ਵਿਛਾ ਕੇ ਬੈਠਦਾ ਹੋਵੇ (ਭਾਵ ਆਸਣ ਤੇ ਸੁਭਾਇਮਾਨ ਹੋ ਕੇ ਹੁਕਮ ਕਰਨ ਦੇ ਲਾਇਕ ਹੋਵੇ)। (ਜੋ) ਨਰਕਾਂ ਤੋਂ ਬਚਾਉਣ ਵਾਲਾ, ਮਨੁੱਖਾਂ ਦਾ ਮਾਲਕ ਹੈ, (ਉਹ ਪਰਮੇਸ਼ੁਰ) ਸੱਚੇ ਨਾਮ ਕਰਕੇ ਸੱਚਾ ਹੈ। (ਉਸ ਪਰਮੇਸ਼ੁਰ ਨੂੰ) ਮੈਂ ਜੰਗਲਾਂ ਵਿਚ ਢੂੰਢਦੀ ਢੂੰਢਦੀ ਥਕ ਗਈ ਹਾਂ, (ਅਤੇ ਮੈਂ ਆਪਣੇ) ਮਨ ਵਿਚ (ਇਹ) ਵੀਚਾਰ ਕਰਦੀ ਹਾਂ ਕਿ ਲਾਲਾਂ ਤੇ ਰਤਨਾਂ ਦਾ ਬਹੁਤ (ਕਿਸਮਾਂ ਦੇ) ਮਾਣਕਾਂ ਨਾਲ ਭਰਿਆ ਭੰਡਾਰ (ਖਜ਼ਾਨਾ) ਸਤਿਗੁਰੂ ਦੇ ਹੱਥ ਵਿਚ ਹੈ। ਜੇ ਮੈਂ ਉਤਮ ਹੋਵਾਂ, ਇਕ ਮਨ ਇਕ ਚਿਤ ਹੋ ਕੇ ਪ੍ਰੇਮ ਨਾਲ (ਉਸ ਨੂੰ) ਸਿਮਰਨ ਲਗ ਪਵਾਂ, ਤਾਂ ਸਤਿਗੁਰੂ ਦੀ ਰਾਹੀਂ ਪ੍ਰਭੂ (ਮੈਨੂੰ) ਮਿਲ ਪਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੇ ਉਹ) ਪ੍ਰੀਤਮ ਰਸ ਵਿਚ ਮਿਲ ਪਵੇ (ਤਾਂ ਮੈਂ) ਪਰਲੋਕ ਦਾ ਲਾਭ (ਉਸ ਤੋਂ) ਲੈ ਲਵਾਂ।

ਜਿਸ (ਸਿਰਜਨਹਾਰ) ਨੇ (ਸਾਰੀ) ਰਚਨਾ ਰਚੀ ਹੈ, ਜਿਸ ਨੇ ਸਾਰਾ ਪਸਾਰਾ ਬਣਾਇਆ ਹੈ, (ਜਿਸਦਾ ਕੋਈ ਜੀਵ) ਅੰਤ ਨਹੀਂ ਪਾ ਸਕਦਾ, ਉਸ ਵਾਹਿਗੁਰੂ ਨੂੰ ਗੁਰੂ ਦੁਆਰਾ (ਸੁਆਸ ਸੁਆਸ) ਸਿਮਰਨਾ ਚਾਹੀਦਾ ਹੈ।੪੬।

## ਸਾਰੰਸ਼ ਅਤੇ ਸਿਧਾਂਤ

(ਪਉੜੀ ੪੫ ਤੇ ੪੬)

ਇਸ ਪਉੜੀ ਵਿਚ ਇਹ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਹੈ ਕਿ ਸਾਰੀ ਜਗ੍ਹਾ ਪਰਮੇਸ਼ਰ ਦੀ ਫੌਜ ਹੈ। ਸਾਰੇ ਜੀਵ ਚੰਗਾ ਮੰਦਾ, ਦੁਖ ਸੁਖ ਲਿਖਾ ਕੇ ਸੰਸਾਰ ਵਿਚ ਆਏ ਹਨ। ਜਿਹੜਾ ਜੀਵ ਚਾਕਰੀ ਕਰਦਾ ਹੈ ਨਾਲ ਹੀ ਮਾਲਕ ਦੇ ਸਾਹਮਣੇ ਉਤਰ ਦੇਂਦਾ ਹੈ ਅਜੇਹਾ ਢੀਠ ਮਨੁੱਖ ਪ੍ਰਭੂ ਪ੍ਰਾਇਣ ਨਹੀਂ ਹੋ ਸਕਦਾ ਅਤੇ ਨਾ ਹੀ ਜੀਵਨ ਵਿਚ ਸਫਲਤਾ ਪ੍ਰਾਪਤ ਕਰ ਸਕਦਾ ਹੈ। ਇਸੇ ਤਰ੍ਹਾਂ ਜਿਹੜਾ ਸਿਖ ਗੁਰੂ ਘਰ ਵਿਚ ਗਿਆਨ ਧਿਆਨ ਭੁਲਾ ਕੇ "ਸਲਾਮ ਜਵਾਬ ਦੋਵੈ ਕਰੇ" ਵਾਲੀ ਕਿਰਿਆ ਕਰਦਾ ਹੈ ਉਸ ਦਾ ਹਸ਼ਰ ਇਹ ਹੁੰਦਾ ਹੈ 'ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ'। ਸਿਆਣਾ ਸੇਵਕ ਸਿਪਾਹੀਆਂ ਵਾਂਗ ਮਾਲਕ ਦੀ ਸੇਵਾ ਲਈ ਹਰ ਵੇਲੇ ਤੱਤਪਰ ਰਹਿੰਦਾ ਹੈ।

੪੬ਵੀਂ ਪਉੜੀ ਵਿਚ ਦਸਿਆ ਹੈ ਕਿ ਸੰਸਾਰ ਵਿਚ ਸਿਵਾਇ 'ਗੁਰ-ਪਰਮੇਸ਼ਰ' ਦੇ ਦੂਜਾ ਕੋਈ ਮਨੁੱਖ ਨਹੀਂ ਜਿਹੜਾ ਗ਼ਲੀਚਾ ਵਿਛਾ ਕੇ ਤਖਤ ਉਤੇ ਗਦੀ ਲਗਾ ਕੇ ਬੈਠੇ। ਇਹ ਅਧਿਕਾਰ ਕੇਵਲ ਸਚ ਰੂਪ ਪਰਮੇਸ਼ਰ ਨੂੰ ਹੈ ਜੋ ਨਰਕਾਂ ਦਾ ਦੁਖ ਦੂਰ ਕਰਨ ਵਾਲਾ ਹੈ। ਸਿਧਾਂਤ ਇਹ ਹੈ ਕਿ ਜੋ ਸ੍ਰਿਸ਼ਟੀ ਦਾ ਰਚਨਹਾਰ ਕਰਤਾਰ ਹੈ ਗੁਰੂ ਦੁਆਰਾ ਉਸ ਬੇਅੰਤ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ, ਉਸ ਦੀ ਬਰਾਬਰੀ ਨਹੀਂ ਕਰਨੀ ਚਾਹੀਦੀ।

**ੜਾੜੈ, ਰੂੜਾ ਹਰਿ ਜੀਉ ਸੋਈ ॥ ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥ ੜਾੜੈ, ਗਾਰੁੜੁ ਤੁਮ੍ ਸੁਣਹੁ, ਹਰਿ ਵਸੈ ਮਨ ਮਾਹਿ ॥ ਗੁਰ ਪਰਸਾਦੀ ਹਰਿ ਪਾਈਐ, ਮਤੁ ਕੋ ਭਰਮਿ ਭੁਲਾਹਿ ॥ ਸੋ ਸਾਹੁ ਸਾਚਾ, ਜਿਸ ਹਰਿ ਧਨੁ ਰਾਸਿ ॥ ਗੁਰਮੁਖਿ ਪੂਰਾ, ਤਿਸੁ ਸਾਬਾਸਿ ॥ ਰੂੜੀ ਬਾਣੀ ਹਰਿ ਪਾਇਆ, ਗੁਰ ਸਬਦੀ ਬੀਚਾਰਿ ॥ ਆਪੁ ਗਇਆ ਦੁਖੁ ਕਟਿਆ, ਹਰਿ ਵਰੁ ਪਾਇਆ ਨਾਰਿ ॥੪੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਭੁਲਾਹਿਂ।

**ਪਦ ਅਰਥ:** ਰੂੜਾ-ਸੁੰਦਰ। ਗਾਰੜੁ-ਸੱਪ ਦੀ ਜ਼ਹਰ ਉਤਾਰਨ ਵਾਲਾ ਮੰਤਰ।

**ਅਰਥ:** ੜਾੜੇ (ਅਖਰ ਦੁਆਰਾ ਉਪਦੇਸ਼ ਹੈ ਕਿ ਕੇਵਲ) ਓਹ ਪ੍ਰਭੂ ਹੀ ਸੁੰਦਰ ਹੈ। ਉਸ ਤੋਂ ਬਿਨਾ ਹੋਰ ਕੋਈ ਰਾਜਾ ਨਹੀਂ ਹੈ। 'ੜ' (ਅਖਰ) ਦੁਆਰਾ (ਜੋ ਮਾਇਆ ਸਪਣੀ ਦੀ ਜ਼ਹਰ ਉਤਾਰਨ ਵਾਲਾ) ਗਾਰੜੂ ਮੰਤਰ ਹੈ, ਤੁਸੀਂ ਸੁਣੋ (ਇਸ ਮੰਤਰ ਦੁਆਰਾ) ਹਰੀ ਮਨ ਵਿਚ ਆ ਕੇ ਵਸ ਜਾਂਦਾ ਹੈ। ਗੁਰੂ ਦੀ ਕਿਰਪਾ ਨਾਲ

ਹਰੀ ਨੂੰ ਪਾਈਦਾ ਹੈ ਮਤਾਂ ਕੋਈ (ਮਨੁੱਖ) ਭਰਮ ਵਿਚ ਭੁਲਦੇ ਹੋਣ। ਉਹ ਸਚਾ ਸ਼ਾਹ ਹੈ ਜਿਸ (ਕੋਲ) ਹਰੀ ਦਾ (ਨਾਮ) ਧਨ ਰੂਪੀ ਪੂੰਜੀ ਹੈ। (ਜੋ ਗੁਰੂ ਰਾਹੀਂ) ਪੂਰਾ ਗੁਰਮੁਖ (ਬਣ ਗਿਆ ਹੈ) ਉਸ ਨੂੰ ਸ਼ਾਬਾਸ਼ ਹੈ। (ਉਸ ਨੇ) ਗੁਰੂ ਦੀ ਸੁੰਦਰ ਬਾਣੀ ਅਤੇ ਸ਼ਬਦ ਦੀ ਵੀਚਾਰ ਕਰਕੇ ਹਰੀ ਨੂੰ ਪ੍ਰਾਪਤ ਕੀਤਾ ਹੈ। (ਜਿਸ ਜੀਵ-ਇਸਤ੍ਰੀ ਦਾ) ਆਪਾ-ਭਾਵ (ਹੰਕਾਰ ਦੂਰ ਹੋ) ਗਿਆ ਹੈ (ਜਾਣੋ ਉਸ ਦਾ ਦੁਖ ਕਟਿਆ ਗਿਆ ਹੈ (ਅਤੇ ਉਸ) ਇਸਤ੍ਰੀ ਨੇ ਹਰੀ ਵਰ (ਪਤੀ) ਪਾ ਲਿਆ ਹੈ।੪੭।

**ਸੁਇਨਾ ਰੁਪਾ ਸੰਚੀਐ, ਧਨੁ ਕਾਚਾ ਬਿਖੁ ਛਾਰੁ॥ ਸਾਹੁ ਸਦਾਏ ਸੰਚਿ ਧਨੁ, ਦੁਬਿਧਾ ਹੋਇ ਖੁਆਰੁ॥ ਸਚਿਆਰੀ ਸਚੁ ਸੰਚਿਆ, ਸਾਚਉ ਨਾਮੁ ਅਮੋਲੁ॥ ਹਰਿ ਨਿਰਮਾਇਲੁ ਊਜਲੋ, ਪਤਿ ਸਾਚੀ ਸਚੁ ਬੋਲੁ॥ ਸਾਜਨੁ ਮੀਤ ਸੁਜਾਣੁ ਤੂ, ਤੂ ਸਰਵਰੁ ਤੂ ਹੰਸੁ॥ ਸਾਚਉ ਠਾਕੁਰੁ ਮਨਿ ਵਸੈ, ਹਉ ਬਲਿਹਾਰੀ ਤਿਸੁ॥ ਮਾਇਆ ਮਮਤਾ ਮੋਹਣੀ, ਜਿਨਿ ਕੀਤੀ ਸੋ ਜਾਣੁ॥ ਬਿਖਿਆ ਅੰਮ੍ਰਿਤੁ ਏਕੁ ਹੈ, ਬੂਝੈ ਪੁਰਖੁ ਸੁਜਾਣੁ॥੪੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਚਿਆਰੀਂ, ਹਉਂ।

**ਪਦ ਅਰਥ:** ਰੁਪਾ-ਚਾਂਦੀ। ਸੰਚੀਐ-ਇਕੱਠਾ ਕਰੀਦਾ ਹੈ। ਬਿਖੁ-ਜ਼ਹਿਰ ਰੂਪ। ਛਾਰੁ-ਸੁਆਹ। ਸਾਹੁ-ਸ਼ਾਹ। ਸੰਚਿ ਧਨ-ਧਨ ਇਕਠਾ ਕਰਕੇ। ਦੁਬਿਧਾ-ਦ੍ਵੈਤ ਵਿਚ। ਸਚਿਆਰੀ-ਸਚਿਆਰਾਂ ਨੇ। ਸੰਚਿਆ-ਇਕੱਠਾ ਕੀਤਾ। ਨਿਰਮਾਇਲੁ-ਨਿਰਮਲ, ਪਵਿਤਰ। ਅਮੋਲੁ-ਅਮੋਲਕ। ਊਜਲੋ-ਉਜਲਾ, ਚਮਕ ਵਾਲਾ। ਸਰਵਰ-ਸਰੋਵਰ। ਹੰਸੁ-(ਗੁਰਮੁਖ ਜੀਉੜਾ)। ਮਮਤਾ-ਮੈਂ ਮੇਰੀ। ਮੋਹਣੀ-ਮੋਹ ਲੈਣ ਵਾਲੀ ਮਾਇਆ। ਜਾਣੁ-ਸਮਝ (ਇਥੇ 'ਜਾਣੁ' ਦੇ ਅਰਥ 'ਸੁਜਾਣ' ਕਰਨੇ ਠੀਕ ਨਹੀਂ ਹਨ ਜਿਵੇਂ ਕਿ 'ਗੁਰੂ ਨਾਨਕ ਬਾਣੀ ਪ੍ਰਕਾਸ਼' ਵਿਚ ਕੀਤੇ ਹੋਏ ਹਨ)।

**ਅਰਥ:** ਸੋਨਾ, ਚਾਂਦੀ ਇਕੱਠਾ ਕਰੀਦਾ ਹੈ (ਪਰ ਇਹ ਕੱਚਾ ਧਨ) ਜ਼ਹਰ ਤੇ ਸੁਆਹ ਰੂਪ ਹੈ। (ਕੱਚਾ) ਧਨ ਇਕੱਠਾ ਕਰਕੇ (ਜੋ ਆਪ ਨੂੰ) ਸ਼ਾਹ ਸਦਾਏ (ਉਹ) ਦੁਬਿਧਾ ਵਿਚ (ਪੈ ਕੇ ਖਜਲ) ਖੁਆਰ ਹੀ ਹੁੰਦਾ ਹੈ। ਸਚਿਆਰ (ਸਿਖਾਂ) ਨੇ ਸਚ ਰੂਪ (ਧਨ) ਇਕੱਠਾ ਕੀਤਾ ਹੈ, (ਉਹ) ਸੱਚਾ ਨਾਮ ਹੈ (ਅਤੇ) ਅਮੋਲਕ ਹੈ। ਹਰੀ ਨਿਰਮਲ ਤੇ ਪਵਿਤਰ ਹੈ, ਹਰੀ ਨੂੰ ਸਿਮਰਨ ਕਰਕੇ (ਜਿਸ ਨੂੰ) ਸਚੀ ਪਤਿ (ਪ੍ਰਾਪਤ ਹੁੰਦੀ) ਹੈ (ਉਸਦਾ) ਬੋਲ ਵੀ ਸਚ ਰੂਪ ਹੁੰਦਾ ਹੈ। (ਹੇ ਹਰੀ!) ਤੂੰ (ਸੱਚਾ) ਸਜਣ ਤੇ ਸਿਆਣਾ ਮਿਤਰ ਹੈਂ ਤੂੰ (ਗਿਆਨ ਰੂਪੀ ਹੀਰੇ ਤੇ ਮੋਤੀਆਂ ਦਾ) ਸਰੋਵਰ ਹੈਂ (ਅਤੇ) ਤੂੰ ਹੀ (ਹੀਰਾ ਮੋਤੀ ਚੁਗਣ ਵਾਲਾ) ਹੰਸ ਹੈਂ। (ਜਿਸ ਦੇ) ਮਨ ਵਿਚ ਸੱਚਾ ਮਾਲਕ ਵਸ ਜਾਂਦਾ ਹੈ ਮੈਂ ਉਸ (ਗੁਰਮੁਖ ਹੰਸ) ਤੋਂ ਸਦਕੇ ਹਾਂ। (ਹੇ ਭਾਈ!) ਮਾਇਆ ਦੀ ਮੈਂ-ਮੇਰੀ ਮੋਹਣ ਵਾਲੀ ਹੈ (ਪਰ) ਜਿਸ (ਪ੍ਰਭੂ) ਨੇ (ਇਹ ਮਾਇਆ ਪੈਦਾ) ਕੀਤੀ ਹੈ ਉਸ ਨੂੰ ਜਾਣ-ਪਛਾਣ। (ਜਿਹੜਾ ਮਨੁੱਖ ਉਸ) ਸੁਜਾਨ ਪੁਰਖ (ਵਾਹਿਗੁਰੂ) ਨੂੰ ਜਾਣਦਾ ਹੈ, ਉਹ ਬਿਖ ਤੇ ਅੰਮ੍ਰਿਤ (ਭਾਵ ਦੁਖ ਸੁਖੋ) ਨੂੰ ਇਕ ਸਮਾਨ ਸਮਝਦਾ ਹੈ।੪੮।

# ਸਾਰੰਸ਼ ਅਤੇ ਸਿਧਾਂਤ

ਮਾਇਆ (ਕੱਚਾ ਧਨ) ਇਕੱਠਾ ਕਰਨ ਵਾਲਾ ਸੱਚਾ ਸ਼ਾਹ ਨਹੀਂ ਹੋ ਸਕਦਾ। ਸਚਾ ਸ਼ਾਹ ਉਹ ਹੈ ਜਿਸ ਕੋਲ ਹਰੀ ਦਾ ਨਾਮ ਧਨ ਹੈ। ਭਾਵ ਜਿਸ ਨੇ ਸਾਈਂ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ। ਗੁਰਵਾਕ ਹਨ:–

**ਸੋ ਸਚੁ ਸਾਹੁ, ਜਿਸੁ ਘਰਿ ਹਰਿ ਧਨੁ ਸੰਚਾਣਾ॥**

**ਇਸੁ ਧਨ ਤੇ ਸਭੁ ਜਗੁ ਵਰਸਾਣਾ॥** [ਪੰ. ੩੭੫

ਪਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ ਪਰਮੇਸ਼ਰ ਦੀ ਰੂੜੀ ਬਾਣੀ (ਗੁਰਬਾਣੀ) ਹੈ। ਜਿਸ ਮਨੁੱਖ ਦੇ ਅੰਦਰੋਂ ਅਹੰਕਾਰ ਚਲਾ ਗਿਆ ਉਸ ਨੂੰ ਮਾਲਕ ਦਾ ਦੀਦਾਰ ਹੋ ਗਿਆ।

੪੮ਵੀਂ ਪਉੜੀ ਵਿਚ ਇਹ ਉਪਦੇਸ਼ ਅੰਕਿਤ ਹੈ ਕਿ ਸੋਨਾ ਚਾਂਦੀ ਇਹ ਕੱਚਾ ਧਨ ਹੈ ਜੋ ਸੁਆਹ ਹੈ। ਇਸ ਲਈ, ਇਸ ਧਨ ਦੀ ਕੋਈ ਵਡਿਆਈ ਨਹੀਂ, ਗੁਰੂ ਸਾਹਿਬ ਦਾ ਫੁਰਮਾਨ ਹੈ:–

**ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ ਮਨਮੁਖ ਭੂਲੇ ਅੰਧ ਗਾਵਾਰ ॥** [ਪੰਨਾ ੬੬੫

ਜਿਸ ਦੇ ਮਨ ਵਿਚ ਪਰਮੇਸ਼ਰ ਵਸ ਜਾਂਦਾ ਹੈ। ਉਸ ਤੋਂ ਸਦਕੇ ਜਾਣਾ ਚਾਹੀਦਾ ਹੈ। ਜਿਨ੍ਹਾਂ ਨੇ ਦੁਖ ਸੁਖ ਨੂੰ ਸਮਾਨ ਜਾਣਿਆ ਹੈ ਸਹੀ ਅਰਥਾਂਵਿਚ ਉਨ੍ਹਾਂ ਨੇ ਅਨੰਦ ਮਾਣਿਆ ਹੈ। ਸਿਧਾਂਤ ਇਹ ਹੈ ਕਿ ਮਾਇਆ ਦੀ ਮਮਤਾ ਤੋਂ ਬਚ ਕੇ ਮਾਲਕ ਨਾਲ ਹਿਤ ਚਿਤ ਲਾਉਣਾ ਚਾਹੀਦਾ ਹੈ। ਜਿਸ ਨੂੰ ਬਿਖਿਆ ਤੇ ਅੰਮ੍ਰਿਤ ਭਾਵ 'ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ' ਵਾਲੀ ਅਵਸਥਾ ਪ੍ਰਾਪਤ ਹੋ ਗਈ ਹੈ, ਉਹ ਪੁਰਖ ਜੀਵਨ ਮੁਕਤਿ ਹੈ।

**ਖਿਮਾ ਵਿਹੂਣੇ ਖਪਿ ਗਏ, ਖੂਹਣਿ ਲਖ ਅਸੰਖ ॥ ਗਣਤ ਨ ਆਵੈ ਕਿਉ ਗਣੀ, ਖਪਿ ਖਪਿ ਮੁਏ ਬਿਸੰਖ ॥ ਖਸਮੁ ਪਛਾਣੈ ਆਪਣਾ, ਖੂਲੈ ਬੰਧੁ ਨ ਪਾਇ ॥ ਸਬਦਿ ਮਹਲੀ ਖਰਾ ਤੂ, ਖਿਮਾ ਸਚੁ ਸੁਖ ਭਾਇ ॥ ਖਰਚੁ ਖਰਾ ਧਨੁ ਧਿਆਨੁ ਤੂ, ਆਪੇ ਵਸਹਿ ਸਰੀਰਿ ॥ ਮਨਿ ਤਨਿ ਮੁਖਿ ਜਾਪੈ ਸਦਾ, ਗੁਣ ਅੰਤਰਿ ਮਨਿ ਧੀਰ ॥ ਹਉਮੈ ਖਪੈ ਖਪਾਇਸੀ, ਬੀਜਉ ਵਥੁ ਵਿਕਾਰੁ ॥ ਜੰਤ ਉਪਾਇ ਵਿਚਿ ਪਾਇਅਨੁ, ਕਰਤਾ ਅਲਗੁ ਅਪਾਰੁ ॥੪੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਮਹਲੀਂ, ਵਸਹਿਂ, ਹਉਮੈਂ। ਫੁਟਕਲ: ਅਲੱਗ।

**ਪਦ ਅਰਥ:** ਵਿਹੂਣੇ-ਹੀਨ, ਬਿਨਾ। ਖਪਿ-ਗਏ। ਖੂਹਣਿ-ਖੂਹਣੀਆਂ, ਬਹੁਤ ਵੱਡੀ ਗਿਣਤੀ, ਅਸੰਖ। ਬਿਸੰਖ-ਅਨਗਿਣਤ। ਖੂਲੈ-ਖੁਲ੍ਹ ਜਾਂਦਾ ਹੈ। ਬੰਧੁ-ਬੰਧਨ। ਸਬਦਿ-ਸ਼ਬਦ ਦੁਆਰਾ। ਮਹਲੀ-ਮਹਿਲ ਵਿਚ। ਸੁਖ ਭਾਇ-ਸੌਖੇ ਹੀ। ਵਸਹਿ-ਵਸਦਾ ਹੈ। ਸਰੀਰਿ-ਸਰੀਰ ਵਿਚ। ਧੀਰ-ਧੀਰਜ। ਬੀਜਉ-ਦੂਜੀ। ਵਥੁ-ਵਸਤੂ। ਜੰਤ-ਜੀਵ। ਉਪਾਇ-ਪੈਦਾ ਕਰਕੇ। ਵਿਚਿ-(ਹਉਮੈ) ਵਿਚ। ਪਾਇਅਨ-(ਉਸ ਨੇ ਪਾਏ ਹਨ। ਅਲਗੁ-ਅਸੰਗ, ਵਖਰਾ। ਅਪਾਰੁ-ਬੇਅੰਤ।

**ਅਰਥ:** ਖਿਮਾ ਤੋਂ ਹੀਣ ਖੂਹਣੀਆਂ, ਲੱਖਾਂ, ਅਨਗਿਣਤ (ਜੀਵ) ਖਪ ਕੇ ਮਰ ਗਏ। (ਉਨ੍ਹਾਂ ਦੀ) ਗਿਣਤੀ ਨਹੀਂ ਹੋ ਸਕਦੀ, ਮੈਂ ਕਿਵੇਂ ਗਿਣਤੀ ਕਰਾਂ? ਅਨਗਿਣਤ ਹੀ ਖਪ ਖਪ ਕੇ ਮਰ ਗਏ।

(ਜਿਹੜਾ ਮਨੁੱਖ) ਆਪਣੇ ਮਾਲਕ ਨੂੰ ਪਛਾਣਦਾ ਹੈ, (ਉਸ ਦਾ ਹਉਮੈ ਦਾ) ਬੰਧਨ ਖੁਲ੍ਹ ਜਾਂਦਾ ਹੈ (ਮੁੜ ਕੇ ਉਸਨੂੰ ਬੰਧਨ) ਨਹੀਂ ਪੈਂਦਾ। (ਹੇ ਪ੍ਰਭੂ!) ਤੂੰ ਸ਼ਬਦ ਦੁਆਰਾ (ਉਸ ਦੇ ਸਰੀਰ ਰੂਪੀ) ਮਹਿਲ ਵਿਚ ਖਰਾ (ਵਸਦਾ) ਹੈਂ, ਖਿਮਾ ਤੇ ਸਚ (ਉਸ ਨੂੰ) ਸੁਖੈਨ ਹੀ (ਪ੍ਰਾਪਤ ਹੋ ਜਾਂਦਾ ਹੈ)। (ਹੇ ਪ੍ਰਭੂ! ਤੂੰ) ਹੀ (ਉਸ ਦਾ) ਖਰਚ, ਦੌਲਤ ਤੇ ਧਿਆਨ (ਹੈਂ ਅਤੇ ਤੂੰ) ਆਪ ਹੀ (ਉਸ ਦੇ) ਸਰੀਰ ਵਿਚ ਵਸਦਾ ਹੈਂ। (ਉਹ) ਆਪ ਹੀ (ਆਪਣੇ) ਮਨ ਵਿਚ ਸਰੀਰ ਵਿਚ, ਮੂੰਹ ਵਿਚ, ਸਦਾ (ਤੇਰਾ ਨਾਮ) ਜਪਦਾ (ਤੇਰੇ ਗੁਣ ਗਾਉਂਦਾ) ਹੈ ਜਿਸ ਕਰਕੇ ਉਸਦੇ ਹਿਰਦੇ) ਵਿਚ (ਤੇਰੇ) ਗੁਣ (ਵਸ ਜਾਂਦੇ ਹਨ ਤੇ) ਮਨ ਵਿਚ ਧੀਰਜ (ਸ਼ਾਂਤੀ) ਆ ਜਾਂਦੀ ਹੈ।

(ਹੇ ਭਾਈ!) ਹਉਮੈ ਵਿਚ (ਜੀਵ) ਖਪਦਾ ਖਪਾਂਦਾ ਹੈ, ਦੂਜੀ ਵਸਤੂ ਵਿਕਾਰ ਰੂਪ ਹੁੰਦੀ ਹੈ। ਜੀਵ ਪੈਦਾ ਕਰਕੇ ਉਸ (ਵਾਹਿਗੁਰੂ) ਨੇ ਆਪ ਹੀ (ਸਾਰੇ ਜੀਵ ਹਉਮੈ) ਵਿਚ ਪਾਏ ਹਨ, (ਪਰ ਉਹ ਬੇਅੰਤ ਕਰਤਾ) ਆਪ (ਇਨ੍ਹਾਂ ਤੋਂ) ਵਖਰਾ ਰਹਿੰਦਾ ਹੈ।੪੯।

**ਸ੍ਰਿਸਟੇ ਭੇਉ ਨ ਜਾਣੈ ਕੋਇ ॥ ਸ੍ਰਿਸਟਾ ਕਰੈ, ਸੁ ਨਿਹਚਉ ਹੋਇ ॥ ਸੰਪੈ ਕਉ, ਈਸਰੁ ਧਿਆਈਐ ॥ ਸੰਪੈ, ਪੁਰਬਿ ਲਿਖੇ ਕੀ ਪਾਈਐ ॥ ਸੰਪੈ ਕਾਰਣਿ, ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ ਹੋਰ ॥ ਬਿਨੁ ਸਾਚੇ, ਨਹੀ ਦਰਗਹ ਮਾਨੁ ॥ ਹਰਿ ਰਸੁ ਪੀਵੈ, ਛੁਟੈ ਨਿਦਾਨਿ ॥੫੦॥**

**ਪਦ ਅਰਥ:** ਸ੍ਰਿਸਟੇ-ਸ੍ਰਿਸ਼ਟੀ (ਰਚਣ) ਵਾਲੇ (ਪ੍ਰਭੂ) ਦਾ। ਭੇਉ-ਭੇਦ। ਸ੍ਰਿਸਟਾ-ਵਾਹਿਗੁਰੂ। ਨਿਹਚਉ-ਅਵੱਸ਼, ਹਰ ਹਾਲਤ। ਸੰਪੈ ਕਉ-ਧਨ ਲਈ। ਈਸਰੁ-ਪਰਮਾਤਮਾ। ਪੁਰਬਿ ਲਿਖੇ ਕਾ-ਪਹਿਲੇ ਕਰਮਾਂ ਦੇ ਲਿਖੇ ਅਨੁਸਾਰ। ਚਾਕਰ-ਨੌਕਰ। ਹੋਰ-(ਕਿਸੇ) ਹੋਰ ਪਾਸ। ਮਾਨੁ-ਆਦਰ ਇਜ਼ਤ। ਨਿਦਾਨਿ-ਅੰਤ ਸਮੇਂ, ਓੜਕ ਨੂੰ।

**ਅਰਥ** : ਸ੍ਰਿਸ਼ਟੀ ਰਚਣ ਵਾਲੇ (ਪ੍ਰਭੂ ਦਾ) ਭੇਦ ਕੋਈ ਨਹੀਂ ਜਾਣ ਸਕਦਾ। (ਜੋ ਕੁਝ) ਸਿਰਜਣਹਾਰ ਕਰਦਾ ਹੈ ਉਹ ਅਵੱਸ਼ ਹੁੰਦਾ ਹੈ। ਧਨ ਲਈ ਪਰਮਾਤਮਾ ਧਿਆਈਦਾ ਹੈ। (ਮਨੁੱਖ ਨੂੰ) ਧਨ ਪੂਰਬ ਲਿਖੇ ਕਰਮਾਂ ਅਨੁਸਾਰ ਹੀ ਪ੍ਰਾਪਤ ਹੁੰਦਾ ਹੈ। ਧਨ ਦੀ ਪ੍ਰਾਪਤੀ ਲਈ (ਮਨੁੱਖ ਨੌਕਰ ਤੇ ਚੋਰ (ਭੀ) ਬਣਦੇ ਹਨ। ਪਰ ਧਨ (ਕਿਸੇ ਦੇ) ਨਾਲ ਨਹੀਂ ਜਾਂਦਾ, (ਮਰਨ ਤੋਂ ਪਿਛੋਂ ਕਿਸੇ) ਹੋਰ ਦਾ ਬਣ ਜਾਂਦਾ ਹੈ। ਸਚੇ (ਨਾਮ ਧਨ) ਤੋਂ ਬਿਨਾ (ਰਬੀ) ਦਰਗਾਹ ਵਿਚ (ਕਿਸੇ ਨੂੰ ਵੀ) ਮਾਣ (ਆਦਰ) ਨਹੀਂ ਮਿਲਦਾ। (ਹਾਂ, ਜਿਹੜਾ ਮਨੁੱਖ) ਹਰੀ (ਨਾਮ) ਰਸ ਪੀਂਦਾ ਹੈ (ਓਹ) ਅੰਤ (ਮਾਇਆ ਦੇ ਮੋਹ ਤੋਂ) ਛੁੱਟ ਜਾਂਦਾ ਹੈ।੫੦।

## ਸਾਰੰਸ਼ ਅਤੇ ਸਿਧਾਂਤ

(ਪਉੜੀ ੪੯ ਤੇ ੫੦)

ਖਿਮਾ ਤੋਂ ਸਖਣੇ ਅਨਗਿਣਤ ਲੋਕ ਇਸ ਦੁਨੀਆਂ ਵਿਚ ਨਾਸ਼ ਹੋ ਗਏ। ਜਿਨ੍ਹਾਂ ਨੇ ਆਪਣੇ ਖਸਮ ਨੂੰ ਪਛਾਣਿਆ ਉਨ੍ਹਾਂ ਦੇ ਮਾਇਕੀ ਬੰਧਨ ਤੁਟ ਗਏ। ਕਈ ਮਨੁੱਖ ਮਨ ਵਿਚ ਕੱਚੇ ਧਨ ਦੀ ਇਛਾ ਧਾਰ ਕੇ ਪ੍ਰਭੂ ਦੇ ਸੇਵਕ ਬਣਦੇ ਹਨ ਪਰ ਉਨ੍ਹਾਂ ਨੂੰ ਸੱਚਾ ਧਨ ਨਹੀਂ ਮਿਲਦਾ ਕਿਉਂਕਿ ਉਹ ਹਰੀ ਵਿਚ ਆਪਣੀ ਸੁਰਤਿ ਨਹੀਂ

ਜੋੜਦੇ। ਹਰੇਕ ਮਨੁੱਖ ਨੂੰ ਉਤਨਾ ਹੀ ਧਨ ਮਿਲਦਾ ਹੈ ਜਿਤਨਾ ਹਰੀ ਵਲੋਂ ਪਹਿਲਾਂ ਹੀ ਉਸ ਦੇ ਮਸਤਕ-ਲੇਖ ਵਿਚ ਲਿਖਿਆ ਹੁੰਦਾ ਹੈ। ਸਚੀ ਦਰਗਾਹ ਵਿਚ ਸਚੇ ਧਨ ਦੇ ਵਪਾਰੀਆਂ ਨੂੰ ਆਦਰ ਮਾਣ ਮਿਲਦਾ ਹੈ। ਹਰੀ ਦਾ ਨਾਮ ਰਸ ਪੀਣ ਦੀ ਇਛਾ ਰਖਣ ਵਾਲਾ ਹੀ ਰਬੀ ਦਰ ਉਤੇ ਪਰਵਾਣ ਹੁੰਦਾ ਹੈ। ਜਿਸ ਦੀ ਚਿਤ ਬ੍ਰਿਤੀ ਦਾ ਪਰਵਾਹ ਇਕ ਨਿਰੰਕਾਰ ਵਲ ਹੁੰਦਾ ਹੈ ਉਸ ਦੇ ਹਿਰਦੇ ਵਿਚ ਗੁਣ ਤੇ ਧੀਰਜ ਆ ਜਾਂਦਾ ਹੈ।

੫੦ਵੀਂ ਪਉੜੀ ਵਿਚੋਂ ਇਹ ਸੇਧ ਮਿਲਦੀ ਹੈ ਕਿ ਪਰਮੇਸ਼ੁਰ ਦੇ ਦਿਲ ਦੀ ਗਲ ਕੋਈ ਨਹੀਂ ਜਾਣਦਾ। ਜੋ ਉਹ ਚਾਹੁੰਦਾ ਹੈ ਓਹ ਹਰ ਹਾਲਤ ਵਿਚ ਹੁੰਦਾ ਹੈ। ਮਨੁੱਖ ਧਨ ਦੀ ਖਾਤਰ, ਚਾਕਰੀ ਦੇ ਨਾਲ ਚੋਰੀ ਅਤੇ ਕਈ ਹੋਰ ਪਾਪ ਕਰਮ ਭੀ ਕਰਦਾ ਹੈ ਪਰ ਅੰਤ ਨੂੰ ਧਨ ਸੰਪਦਾ ਆਦਿ ਕੋਈ ਵਸਤੂ ਵੀ ਜੀਵ ਆਪਣੇ ਨਾਲ ਨਹੀਂ ਲਿਜਾਂਦਾ। ਧਨ ਤੇ ਸੰਪਦਾ ਆਦਿ ਤੋਂ ਛੁਟਕਾਰਾ ਪਾਉਣ ਦਾ ਇਕੋ ਇਲਾਜ ਹੈ:—

**ਹਰਿ ਰਸੁ ਪੀਵੈ ਛੁਟੈ ਨਿਦਾਨਿ ॥**

**ਹੇਰਤ ਹੇਰਤ ਹੇ ਸਖੀ, ਹੋਇ ਰਹੀ ਹੈਰਾਨੁ ॥ ਹਉ ਹਉ ਕਰਤੀ ਮੈ ਮੁਈ, ਸਬਦਿ ਰਵੈ ਮਨਿ ਗਿਆਨੁ ॥ ਹਾਰ ਡੋਰ ਕੰਕਨ ਘਣੇ, ਕਰਿ ਥਾਕੀ ਸੀਗਾਰੁ ॥ ਮਿਲਿ ਪ੍ਰੀਤਮ ਸੁਖੁ ਪਾਇਆ, ਸਗਲ ਗੁਣਾ ਗਲਿ ਹਾਰੁ ॥ ਨਾਨਕ, ਗੁਰਮੁਖਿ ਪਾਈਐ, ਹਰਿ ਸਿਉ ਪ੍ਰੀਤਿ ਪਿਆਰੁ ॥ ਹਰਿ ਬਿਨੁ ਕਿਨਿ ਸੁਖੁ ਪਾਇਆ, ਦੇਖਹੁ ਮਨਿ ਬੀਚਾਰਿ ॥ ਹਰਿ ਪੜਣਾ ਹਰਿ ਬੁਝਣਾ, ਹਰਿ ਸਿਉ ਰਖਹੁ ਪਿਆਰੁ ॥ ਹਰਿ ਜਪੀਐ ਹਰਿ ਧਿਆਈਐ, ਹਰਿ ਕਾ ਨਾਮੁ ਅਧਾਰੁ ॥੫੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਮੈਂ, ਸੀਂਗਾਰ, ਸਿਉਂ।

**ਪਦ ਅਰਥ:** ਹੇਰਤ-ਵੇਖਦੀ। ਹੈਰਾਨੁ-ਅਸਚਰਜ। ਰਵੈ-ਸਿਮਰਦੀ ਹੈ। ਕੰਕਨ-ਕੰਗਣ, ਕੜੇ। ਘਣੇ-ਬਹੁਤ। ਅਧਾਰੁ-ਆਸਰਾ।

**ਅਰਥ:** ਹੇ ਸਖੀ! ਮੈਂ (ਪ੍ਰਭੂ ਦਾ ਦਰਸ਼ਨ) ਵੇਖਦੀ ਵੇਖਦੀ ਅਸਚਰਜ ਹੋ ਰਹੀ ਹਾਂ, (ਕਿਉਂਕਿ) ਮੇਰੇ (ਅੰਦਰੋਂ) ਹਉਂ ਹਉਂ ਕਰਨ ਵਾਲੀ ਹਉਮੈ ਮਰ ਗਈ ਹੈ। ਸ਼ਬਦ ਦੁਆਰਾ (ਮੇਰੀ ਜੀਭ ਉਸ ਪ੍ਰਭੂ ਨੂੰ) ਸਿਮਰਦੀ ਹੈ (ਅਤੇ ਮੇਰੇ) ਮਨ ਵਿਚ (ਉਸ ਪ੍ਰਭੂ ਨੂੰ ਪਛਾਣਨ ਦਾ) ਗਿਆਨ (ਆ ਗਿਆ ਹੈ)।

ਮੈਂ ਹਾਰ, ਡੋਰ, ਕੰਗਣ (ਆਦਿ ਗਹਿਣਿਆਂ ਦਾ) ਸ਼ਿੰਗਾਰ ਕਰਕੇ ਥਕ ਗਈ ਸਾਂ (ਪਰ ਪ੍ਰੀਤਮ ਨਹੀਂ ਸੀ ਮਿਲਿਆ, ਹੁਣ ਮੈਂ) ਪ੍ਰੀਤਮ ਨੂੰ ਮਿਲ ਕੇ (ਆਤਮਿਕ) ਸੁਖ ਪਾਇਆ ਹੈ, ਸਾਰੇ ਗੁਣਾਂ ਦਾ ਹਾਰ ਮੇਰੇ ਗਲ ਵਿਚ (ਪੈ ਗਿਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਹਰੀ ਨਾਲ ਪ੍ਰੀਤ ਪਿਆਰ ਪਾਈਦਾ ਹੈ। (ਇਹ ਗਲ ਆਪਣੇ) ਮਨ ਵਿਚ ਵੀਚਾਰ ਕੇ ਵੇਖ ਲਵੋ ਕਿ ਹਰੀ (ਨਾਮ) ਤੋਂ ਬਿਨਾ ਕਿਸ ਨੇ ਸੁਖ ਪਾਇਆ ਹੈ? ਨਹੀਂ। (ਹੇ ਪੰਡਿਤ! ਜੀ) ਹਰੀ ਦਾ ਪੜ੍ਹਨਾ ਹਰੀ ਦਾ ਬੁਝਣਾ (ਇਹ ਹੈ ਕਿ) ਮਨ ਵਿਚ ਹਰੀ ਦਾ ਪਿਆਰ ਰਖੋ। ਹਰੀ ਦਾ (ਨਾਮ) ਜਪਣਾ ਹਰੀ ਦਾ (ਨਾਮ ਹੀ) ਧਿਆਉਣਾ ਚਾਹੀਦਾ ਹੈ (ਅਤੇ) ਹਰੀ ਦਾ ਨਾਮ ਹੀ (ਜੀਵਨ ਦਾ) ਆਸਰਾ ਬਣਾਓ।੫੧।

**ਲੇਖੁ ਨ ਮਿਟਈ ਹੇ ਸਖੀ, ਜੋ ਲਿਖਿਆ ਕਰਤਾਰਿ ॥ ਆਪੇ ਕਾਰਣੁ ਜਿਨਿ ਕੀਆ, ਕਰਿ ਕਿਰਪਾ ਪਗੁ ਧਾਰਿ ॥ ਕਰਤੇ ਹਥਿ ਵਡਿਆਈਆ, ਬੂਝਹੁ ਗੁਰ ਬੀਚਾਰਿ ॥ ਲਿਖਿਆ ਫੇਰਿ ਨ ਸਕੀਐ, ਜਿਉ ਭਾਵੀ ਤਿਉ ਸਾਰਿ ॥ ਨਦਰਿ ਤੇਰੀ ਸੁਖੁ ਪਾਇਆ, ਨਾਨਕ ਸਬਦੁ ਵੀਚਾਰਿ ॥ ਮਨਮੁਖ ਭੂਲੇ ਪਚਿ ਮੁਏ, ਉਬਰੇ ਗੁਰ ਬੀਚਾਰਿ ॥ ਜਿ ਪੁਰਖੁ ਨਦਰਿ ਨ ਆਵਈ, ਤਿਸਕਾ ਕਿਆ ਕਰਿ ਕਹਿਆ ਜਾਇ ॥ ਬਲਿਹਾਰੀ ਗੁਰ ਆਪਣੇ, ਜਿਨਿ ਹਿਰਦੈ ਦਿਤਾ ਦਿਖਾਇ ॥੫੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਡਿਆਈਆਂ, ਜਿਉਂ, ਤਿਉਂ।

**ਪਦ ਅਰਥ:** ਕਰਤਾਰਿ-ਕਰਤਾਰ ਨੇ। ਜਿਨਿ-ਜਿਸ (ਵਾਹਿਗੁਰੂ) ਨੇ। ਪਗੁ-ਪੈਰ। ਫੇਰਿ ਨ ਸਕੀਐ-ਮੋੜਿਆ ਨਹੀਂ ਜਾਂਦਾ। ਜਿਉ ਭਾਵੀ-ਜਿਵੇਂ ਤੈਨੂੰ ਭਾਵੇ, ਚੰਗਾ ਲਗੇ। ਸਾਰਿ-ਸੰਭਾਲ। ਪਚਿ-ਸੜ ਕੇ। ਉਬਰੇ-ਬਚ ਗਏ। ਜਿ-ਜਿਹੜਾ (ਪ੍ਰਭੂ)।

**ਅਰਥ:** ਹੇ ਸਖੀ! (ਜੋ) ਕਰਤਾਰ ਨੇ (ਸਾਡੇ ਮੱਥੇ ਤੇ ਪੂਰਬਲੇ ਕਰਮਾਂ ਦਾ) ਲੇਖ ਲਿਖਿਆ ਹੈ (ਉਹ) ਮਿਟ ਨਹੀਂ ਸਕਦਾ। ਜਿਸ (ਪ੍ਰਭੂ) ਨੇ ਇਹ ਕਾਰਣ (ਸੰਸਾਰ) ਬਣਾਇਆ ਹੈ (ਜੇ) ਉਹ ਆਪਣੀ ਮਿਹਰ ਦੀ ਨਿਗਾਹ ਕਰਕੇ (ਆਪਣੇ) ਚਰਨ (ਸਾਡੇ ਹਿਰਦੇ ਵਿਚ) ਧਰੇ (ਭਾਵ ਵਸਾ ਦੇਵੇ ਤਾਂ ਮਾੜੇ ਲੇਖ ਸੁਤੇ ਹੀ ਮਿਟ ਜਾਂਦੇ ਹਨ)। (ਹੇ ਭਾਈ!) ਕਰਤਾ (ਪੁਰਖ) ਦੇ ਹਥ ਵਿਚ (ਸਭ) ਵਡਿਆਈਆਂ ਹਨ (ਉਨ੍ਹਾਂ ਨੂੰ) ਗੁਰੂ ਦੇ (ਸ਼ਬਦ ਦੀ) ਵੀਚਾਰ ਦੁਆਰਾ ਬੁਝੋ।

(ਧੁਰੋਂ) ਲਿਖਿਆ ਹੋਇਆ (ਲੇਖ ਕਿਸੇ ਤੋਂ) ਮੋੜਿਆ ਨਹੀਂ ਜਾ ਸਕਦਾ, (ਹੇ ਪ੍ਰਭੂ!) ਜਿਵੇਂ (ਤੈਨੂੰ) ਚੰਗਾ ਲੱਗੇ ਤਿਵੇਂ (ਤੂੰ ਸਾਡੀ) ਸੰਭਾਲ ਕਰ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਅਸਾਂ ਗੁਰੂ ਦੇ) ਸ਼ਬਦ ਨੂੰ ਵੀਚਾਰ ਕੇ ਵੇਖਿਆ ਹੈ ਕਿ ਤੇਰੀ ਮਿਹਰ ਦੀ ਨਜ਼ਰ ਨਾਲ ਹੀ ਸੁਖ ਪਾਇਆ ਜਾਂਦਾ ਹੈ। (ਹੇ ਭਾਈ! ਜਿਹੜਾ (ਅਕਾਲ) ਪੁਰਖ (ਇਹਨਾਂ ਅਖਾਂ ਨਾਲ) ਨਜ਼ਰ ਨਹੀਂ ਆਉਂਦਾ ਉਸ ਦਾ (ਬਿਆਨ) ਕੀ ਆਖ ਕੇ ਕੀਤਾ ਜਾਏ? (ਪਾਵ ਉਹ ਬਿਆਨ ਤੇ ਵਖਿਆਨ ਤੋਂ ਬਾਹਰ ਹੈ)। (ਮੈਂ) ਆਪਣੇ ਗੁਰੂ ਤੋਂ ਸਦਕੇ ਹਾਂ ਜਿਸ ਨੇ (ਮੈਨੂੰ ਉਹ ਅਦ੍ਰਿਸ਼ਟ ਪ੍ਰਭੂ) ਹਿਰਦੇ ਵਿਚ ਹੀ ਦਿਖਾ ਦਿੱਤਾ ਹੈ।੫੨।

## ਸਾਰੰਸ਼ ਅਤੇ ਸਿਧਾਂਤ

(ਪਉੜੀ ੫੧ ਤੇ ੫੨)

ਪਰਮੇਸ਼ਰ ਦੀ ਖੋਜ ਕਰਦਿਆਂ ਕਰਦਿਆਂ ਮਨੁੱਖ ਥਕ ਜਾਂਦਾ ਹੈ ਪਰ ਉਸ ਮੰਜ਼ਲ ਤੇ ਨਹੀਂ ਪਹੁੰਚ ਸਕਦਾ ਹੈ ਜਿਥੇ ਕੇਵਲ ਨਾਮ ਦਾ ਹੀ ਪਿਆਰ, ਨਾਮ ਦਾ ਵੀਚਾਰ ਅਤੇ ਨਾਮ ਦਾ ਹੀ ਅਧਾਰ ਹੈ। ਹਉਮੈਂ ਵਿਚ ਕੀਤਾ ਸਿਮਰਨ ਫਲੀਭੂਤ ਨਹੀਂ ਹੁੰਦਾ। ਅਸਲ ਵਿਚ ਜੀਵ-ਇਸਤ੍ਰੀ ਕਰਮ ਕਾਂਡਾਂ ਦੇ ਬਾਹਰੇ ਹਾਰ ਸ਼ਿੰਗਾਰਾਂ ਵਿਚ ਜੁਟੀ ਰਹਿੰਦੀ ਹੈ। ਜੇ ਆਪਣੇ ਗਲ ਵਿਚ ਪਰਮੇਸ਼ਰ ਦੇ ਗੁਣਾ ਦਾ ਹਾਰ ਪ੍ਰੋ ਲਏ ਤਾਂ ਪ੍ਰੀਤਮ ਨੂੰ ਮਿਲ ਕੇ

ਸਦੀਵੀ ਸੁਖ ਪਾ ਸਕਦੀ ਹੈ। ਲੋੜ ਹੈ ਕਿ ਹਰੀ ਹੀ ਪੜ੍ਹਨਾ ਹੋਵੇ ਤੇ ਹਰੀ ਹੀ ਸਮਝਣਾ ਹੋਵੇ ਤੇ ਹਰੀ ਹੀ ਧਿਆਵਣਾ ਹੋਵੇ।

੫੨ਵੀਂ ਪਉੜੀ ਦਾ ਸਾਰ ਇਹ ਹੈ ਕਿ ਜੋ ਲੇਖ ਕਰਤਾ ਪੁਰਖ ਜੀ ਨੇ ਜੀਵ ਦੇ ਮਥੇ ਤੇ ਲਿਖ ਦਿਤਾ ਹੈ, ਉਹ ਮਿਟ ਨਹੀਂ ਸਕਦਾ। ਹਾਂ, ਜੇ ਗੁਰ-ਪਰਮੇਸ਼ਰ ਆਪ ਮੇਟਣਾ ਚਾਹੇ ਤਾਂ ਉਹ ਸਮਰਥ ਹੈ। ਉਚਿਆਂ ਨੂੰ ਨੀਵਾਂ ਤੇ ਨੀਵਿਆਂ ਨੂੰ ਸੁਲਤਾਨ ਬਣਾ ਸਕਦਾ ਹੈ। ਜਿਸ ਤੇ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਕਰਕੇ ਸ਼ਬਦ ਦੀ ਦਾਤਿ ਬਖਸ਼ ਦੇਵੇ ਉਸ ਨੂੰ ਗੁਰੂ ਜੀ ਕਿਰਪਾ ਨਾਲ ਲੋੜੀਂਦਾ ਸੁਖ ਪ੍ਰਾਪਤ ਹੋ ਸਕਦਾ ਹੈ। ਇਸ ਵਿਚ ਸੰਦੇਹ ਨਹੀਂ ਕਿ ਉਹ ਪ੍ਰਭੂ ਅਦ੍ਰਿਸ਼ਟ ਹੈ ਕਿਸੇ ਨੂੰ ਦਿਸਦਾ ਨਹੀਂ ਹੈ ਪਰ ਸਚੇ ਗੁਰੂ ਤੋਂ ਸਦਕੇ ਜਾਈਏ ਜੋ ਹਿਰਦੇ ਵਿਚ ਉਸ ਬੇਅੰਤ ਪ੍ਰਭੂ ਦੇ ਦਰਸ਼ਨ ਕਰਾ ਦਿੰਦਾ ਹੈ। '**ਲੇਖ ਨ ਮਿਟਹੀ ਹੇ ਸਖੀ**....' ਬਾਰੇ ਇਕ ਇਤਿਹਾਸਕ ਸਾਖੀ ਇਉਂ ਪ੍ਰਸਿਧ ਹੈ:–

ਭਾਈ ਕਲਿਆਣੇ ਦੇ ਉਪਦੇਸ਼ ਕਰਕੇ ਮੰਡੀ ਵਾਲਾ ਰਾਜਾ ਹਰੀ ਸੈਣ ਗੁਰੂ ਅਰਜਨ ਦੇਵ ਜੀ ਕੇ ਦਰਸ਼ਨ ਕਰਨ ਆਯਾ ਤਾਂ ਅਗੇ ਗੁਰੂ ਕੇ ਹਜ਼ੂਰ 'ਓਅੰਕਾਰ' ਦਾ ਪਾਠ ਹੋ ਰਿਹਾ ਸੀ ਤਾਂ ਸਿਖ ਨੇ ਓਸ ਵੇਲੇ ਇਹ ਤੁਕ ਪੜ੍ਹੀ ''ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ' ਤਾਂ ਰਾਜੇ ਦੇ ਦਿਲ ਵਿਚ ਸ਼ੰਕਾ ਆਈ ਜਦ ਲੇਖ ਮਿਟ ਹੀ ਨਹੀਂ ਸਕਦਾ ਤਾਂ ਗੁਰੂ ਕੇ ਦਰਸ਼ਨ ਅਰ ਸਤਿਸੰਗ ਵਿਚ ਆਉਣ ਦਾ ਕੀ ਲਾਭ ਹੈ? ਮੈਨੂੰ ਤਾਂ ਪੁਤਰ ਲੈਣ ਦੀ ਅਭਿਲਾਖਾ ਸੀ। ਫੇਰ ਹਰੀ ਸੈਣ ਨੇ ਸਭ ਸੈਨਾ ਸਮੇ ਗੁਰੂ ਜੀ ਨੂੰ ਮੱਥਾ ਟੇਕਿਆ ਅਰ ਭੇਟਾ ਚੜ੍ਹਾਈ ਤੇ ਅਰਦਾਸ ਕੀਤੀ ਸਚੇ ਪਾਤਿਸ਼ਾਹ! ਇਸ ਤੁਕ ਦਾ ਕੀ ਮਤਲਬ ਹੈ? ਤਾਂ ਗੁਰੂ ਜੀ ਨੇ ਕਿਹਾ ਤਿੰਨ ਦਿਨ ਰਹੋ ਆਪ ਨੂੰ ਪਤਾ ਲਗ ਜਾਵੇਗਾ।

ਜਦ ਰਾਜਾ ਹਰੀਸੈਣ ਰਾਤ ਨੂੰ ਸੁਤਾ ਤਾਂ ਸੁਪਨੇ ਵਿਚ ਕੀ ਵੇਖਦਾ ਹੈ ਕਿ ਓਹਂ ਇਕ ਚੰਡਾਲ ਘਰ ਜੰਮਿਆ ਹਾਂ। ਪਹਿਲੇ ਬਾਲ ਅਵਸਥਾ ਦੀ ਸਭ ਗਲ ਵੇਖੀ ਮਗਰੋਂ ਵਿਆਹ ਹੋਯਾ। ਵਹੁਟੀ ਆਈ, ਧੀਆਂ ਪੁਤ੍ਰ ਜਨਮੇ ਸਭਨਾਂ ਸਾਕਾਂ ਸਨਬੰਧੀਆਂ ਦੇ ਘਰ ਵਿਹਾਰ ਵਰਤਦਾ ਰਿਹਾ। ਆਖਰ ਇਕ ਦਿਨ ਘਰ ਵਿਚ ਖਾਣ ਨੂੰ ਕੁਝ ਨਹੀਂ ਸੀ ਰੋਟੀ ਤੋਂ ਬਹੁਤ ਵਿਆਕੁਲ . ਹੋ ਕੇ ਰੱਜ ਕੇ ਪੀਲੂ ਖਾਧੇ ਜਿਸ ਕਰਕੇ ਮਰੋੜ ਲਗ ਪਏ ਏਸੇ ਦੁਖ ਵਿਚ ਪ੍ਰਾਣ ਨਿਕਲ ਗਏ। ਜਦ ਰਾਜੇ ਨੇ ਇਹ ਸੁਪਨਾ ਦੇਖਿਆ ਤਾਂ ਨੀਂਦਰ ਖੁਲ੍ਹ ਗਈ ਅਤੇ ਰਾਜਾ ਬੜਾ ਵਿਆਕੁਲ ਹੋਇਆ। ਜਦ ਸਵੇਰੇ ਰਾਜਾ ਸ਼ਿਕਾਰ ਖੇਡਣ ਗਿਆ ਤਾਂ ਇਕ ਮਿਰਗ ਦੇ ਪਿਛੇ ਘੋੜਾ ਛਡਿਆ ਹਰਨ ਦੂਰ ਨਿਕਲ ਗਿਆ ਪਰ ਪਤਾ ਨਾ ਲਗਾ। ਆਖਰ ਹਾਰ ਕੇ ਇਕ ਦਰਖਤ ਹੇਠ ਜਾ ਬੈਠਾ। ਇਕ ਚੰਡਾਲ ਨੇ ਦੇਖ ਕੇ ਉਸ ਦੇ ਘਰ ਜਾ ਕਿਹਾ ਕਿ ਤੁਹਾਡਾ ਆਦਮੀ ਜੀਊਂਦਾ ਹੈ। ਉਸਦੀ ਵਹੁਟੀ, ਧੀਆਂ, ਪੁਤਰ ਤੇ ਸਭ ਸਨਬੰਧੀ ਭੱਜੇ ਆਏ, ਰਾਜੇ ਦੇ ਗਲ ਵਿਚ ਕਪੜਾ ਪਾਕੇ ਲੈ ਚੱਲੇ ਤਾਂ ਰਾਜੇ ਨੇ ਬੜਾ ਦੁਖੀ ਹੋ ਕੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਧਿਆਨ ਕੀਤਾ:–''ਮਹਾਰਾਜ ਆਪ ਮੈਨੂੰ ਬਚਾਵੋ ਜਿਸ ਤਰ੍ਹਾਂ ਆਪ ਨੇ ਪ੍ਰਹਿਲਾਦ ਨੂੰ ਰਖਿਆ ਸੀ ਮੈਨੂੰ ਰਖੋ।'' ਅੰਤਰਜਾਮੀ ਸਤਿਗੁਰੂ ਜੀ ਨੇ ਉਥੇ ਆ ਦਰਸ਼ਨ ਦਿਤਾ ਅਰ ਚੰਡਾਲਾਂ ਨੂੰ ਕਿਹਾ ਤੁਸੀਂ ਏਸਨੂੰ ਕਿਉਂ ਪਕੜਿਆ ਹੈ ਤਾਂ ਚੰਡਾਲਾਂ ਨੇ ਕਿਹਾ ਏਹ ਸਾਡਾ ਪਿਓ ਹੈ ਅਸੀਂ ਏਹਦੇ ਪੁਤਰ ਹਾਂ ਕਲ ਇਹ ਮਰ ਗਿਆ ਸੀ ਹੁਣ ਇਹ ਕਬਰ ਵਿਚੋਂ ਨਿਕਲ ਆਇਆ ਹੈ ਅਤੇ ਘਰ ਨਹੀਂ ਚਲਦਾ। ਗੁਰੂ ਜੀ ਨੇ ਕਿਹਾ ਇਹ ਤੁਹਾਡਾ ਪਿਉ ਨਹੀਂ ਤੁਸੀਂ ਕਬਰ ਪੁਟ ਦੇਖੋ। ਜਾਂ ਕਬਰ ਪੁਟੀ ਤਾਂ ਰਾਜੇ ਦੀ ਸ਼ਕਲ ਜਿਹਾ ਚੰਡਾਲ ਓਥੋਂ

ਨਿਕਲਿਆ ਤਦ ਰਾਜੇ ਦੀ ਖਲਾਸੀ ਹੋਈ। ਤਾਂ ਗੁਰੂ ਜੀ ਨੇ ਕਿਹਾ (ਹੇ ਰਾਜਨ! ਇਹ ਸਤਿਸੰਗ ਦਾ ਲਾਭ ਹੈ ਕਿ ਸੁਪਨੇ ਵਿਚ ਤੇਰਾ ਸਾਰਾ ਜਨਮ ਜੋ ਤੂੰ ਅਗੇ ਪਾਉਣਾ ਸੀ ਦੂਰ ਹੋ ਗਿਆ ਅਰ ਸੂਲੀ ਦਾ ਕੰਡਾ ਹੋ ਗਿਆ। ਇਸੇ ਤਰ੍ਹਾਂ ਜੋ ਸਤਿਸੰਗ ਵਿਚ ਆਉਂਦੇ ਹਨ ਓਹ ਦੁਖਾਂ ਥੀਂ ਬਚ ਜਾਂਦੇ ਹਨ। ਇਹ ਸੁਣਕੇ ਰਾਜੇ ਨੇ ਗੁਰੂ ਜੀ ਦੇ ਚਰਨ ਫੜ ਲਏ ਅਰ ਗੁਰੂ ਘਰ ਦਾ ਪੱਕਾ ਸਿੱਖ ਹੋ ਗਿਆ। ਇਸ ਨੇ ਦਰਬਾਰ ਸਾਹਿਬ ਅਰ ਤਾਲ ਦੀ ਸੇਵਾ ਬਹੁਤ ਕੀਤੀ ਅਤੇ ਜਿਨ੍ਹਾਂ ਚਿਰ ਜੀਉਂਦਾ ਰਿਹਾ ਧਰਮ ਦਾ ਨਿਆਇ ਕਰਦਾ ਰਿਹਾ ਗਰੀਬਾਂ ਨੂੰ ਸੁਖ ਦੇਂਦਾ ਰਿਹਾ।''

**ਪਾਧਾ ਪੜਿਆ ਆਖੀਐ, ਬਿਦਿਆ ਬਿਚਰੈ ਸਹਜਿ ਸੁਭਾਇ ॥ ਬਿਦਿਆ ਸੋਧੈ ਤਤੁ ਲਹੈ, ਰਾਮਨਾਮ ਲਿਵ ਲਾਇ ॥ ਮਨਮੁਖੁ ਬਿਦਿਆ ਬਿਕ੍ਰਦਾ, ਬਿਖੁ ਖਟੇ ਬਿਖੁ ਖਾਇ ॥ ਮੂਰਖੁ ਸਬਦੁ ਨ ਚੀਨਈ, ਸੂਝ ਬੂਝ ਨ ਕਾਇ ॥੫੩॥**

**ਪਦ ਅਰਥ:** ਪਾਧਾ-(ਪਾਂਧਾ) ਅਧਿਆਪਕ। ਬਿਦਿਆ-ਵਿਦਿਆ ਅਨੁਸਾਰ। ਬਿਚਰੈ-ਵਿਚਰਦਾ ਹੈ (ਭਾਵ ਜੀਵਨ ਬਿਤੀਤ ਕਰਦਾ ਹੈ)। ਸਹਜਿ ਸੁਭਾਇ-ਸਹਜਿ ਸੁਭਾਵਿਕ ਹੀ। ਸੋਧੈ-(ਆਪਾ) ਸੋਧਦਾ ਹੈ। ਤਤੁ-(ਜੀਵਨ ਦੀ) ਅਸਲੀਅਤ, ਭੇਦ। ਲਹੈ-ਲਭਦਾ ਹੈ, ਪ੍ਰਾਪਤ ਕਰਦਾ ਹੈ। ਬਿਕ੍ਰਦਾ-ਵੇਚਦਾ ਹੈ। ਬਿਖੁ-ਜ਼ਹਰ। ਨ ਚੀਨਈ-ਨਹੀਂ ਪਛਾਣਦਾ ਹੈ। ਕਾਇ-ਕੋਈ ਭੀ।

**ਅਰਥ:** (ਹੇ ਭਾਈ!) ਉਸ ਅਧਿਆਪਕ ਨੂੰ ਪੜ੍ਹਿਆ ਹੋਇਆ ਆਖਣਾ ਚਾਹੀਦਾ ਹੈ (ਜੋ) ਸਹਿਜ ਸੁਭਾਵਿਕ ਹੀ ਵਿਦਿਆ ਅਨੁਸਾਰ (ਮਨੁੱਖੀ) ਜੀਵਨ ਵਿਚ ਵਿਚਰਦਾ ਹੈ। (ਉਹ) ਵਿਦਿਆ ਦੁਆਰਾ (ਆਪਣੇ ਆਪ ਨੂੰ) ਸੋਧਦਾ ਹੈ (ਅਤੇ) ਰਾਮ ਨਾਮ ਵਿਚ ਲਿਵ ਲਾ ਕੇ ਤਤ (ਵਸਤੂ ਭਾਵ ਨਾਮ) ਪ੍ਰਾਪਤ ਕਰਦਾ ਹੈ।

(ਦੂਜੇ ਪਾਸੇ) ਮਨਮੁਖ (ਜੀਵ) ਵਿਦਿਆ ਵੇਚਦਾ ਹੈ, ਜ਼ਹਿਰ ਰੂਪ (ਮਾਇਆ) ਖਟਦਾ ਤੇ ਖਾਂਦਾ ਹੈ। (ਉਹ) ਮੂਰਖ ਸ਼ਬਦ ਨੂੰ ਨਹੀਂ ਪਛਾਣਦਾ (ਉਸ ਨੂੰ) ਕੋਈ ਸੂਝ ਬੂਝ ਨਹੀਂ ਹੁੰਦੀ।੫੩।

**ਪਾਧਾ ਗੁਰਮੁਖਿ ਆਖੀਐ, ਚਾਟੜਿਆ ਮਤਿ ਦੇਇ ॥ ਨਾਮੁ ਸਮਾਲਹੁ ਨਾਮੁ ਸੰਗਰਹੁ, ਲਾਹਾ ਜਗ ਮਹਿ ਲੇਇ ॥ ਸਚੀ ਪਟੀ ਸਚੁ ਮਨਿ, ਪੜੀਐ ਸਬਦੁ ਸੁ ਸਾਰੁ ॥ ਨਾਨਕ, ਸੋ ਪੜਿਆ ਸੋ ਪੰਡਿਤੁ ਬੀਨਾ, ਜਿਸੁ ਰਾਮਨਾਮੁ ਗਲਿ ਹਾਰੁ ॥੫੪॥੧॥**

**ਪਦ ਅਰਥ:** ਚਾਟੜਿਆ-ਵਿਦਿਆਰਥੀਆਂ ਨੂੰ। ਮਤਿ-ਸਿੱਖਿਆ, ਅਕਲ। ਸਮਾਲਹੁ-ਸਿਮਰੋ, ਯਾਦ ਕਰੋ। ਸੰਗਰਹੁ-ਇਕੱਠਾ ਕਰੋ। ਲਾਹਾ-ਲਾਭ, ਨੱਫਾ। ਸਾਰੁ-ਸ੍ਰੇਸ਼ਟ। ਬੀਨਾ-ਸਿਆਣਾ।

**ਅਰਥ:** (ਸਹੀ ਅਰਥਾਂ ਵਿਚ ਉਸ ਨੂੰ) ਗੁਰਮੁਖ ਪਾਧਾ ਆਖਣਾ ਚਾਹੀਦਾ ਹੈ ਜੋ ਵਿਦਿਆਰਥੀਆਂ ਨੂੰ (ਇਹ ਸ਼ੁੱਭ) ਸਿਖਿਆ ਦੇਵੇ। (ਹੇ ਵਿਦਿਆਰਥੀਓ! ਤੁਸੀਂ ਪ੍ਰਭੂ ਦਾ) ਨਾਮ ਸਿਮਰੋ, ਨਾਮ (ਧਨ) ਇਕੱਠਾ ਕਰੋ, ਜਗਤ ਵਿਚ (ਇਹ ਜੀਵਨ) ਲਾਭ ਖਟੋ। ਸਚ ਰੂਪ (ਪਰਮੇਸ਼ਰ ਜਿਸ ਦੇ) ਮਨ ਵਿਚ (ਵਸਦਾ ਹੈ ਇਹ) ਸਚੀ ਪਟੀ ਹੈ (ਅਤੇ ਸਤਿਗੁਰੂ ਦਾ) ਉਹ ਸ੍ਰੇਸ਼ਟ ਸ਼ਬਦ ਪੜ੍ਹਨਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪੜ੍ਹਿਆ ਹੋਇਆ, ਪੰਡਿਤ ਤੇ ਸਿਆਣਾ ਅਸਲੀ (ਪਾਂਧਾ) ਹੈ ਜਿਸ ਦੇ ਗਲ ਵਿਚ ਰਾਮ ਨਾਮ ਰੂਪੀ ਹਾਰ ਹੈ (ਭਾਵ ਹਰ ਵੇਲੇ ਪਰਮੇਸ਼ਰ ਨੂੰ ਸਿਮਰਦਾ ਰਹਿੰਦਾ ਹੈ)।੫੪।

# ਸਾਰੰਸ਼ ਅਤੇ ਸਿਧਾਂਤ

(ਪਉੜੀ ੫੩ ਤੇ ੫੪)

ਅਸਲੀ ਪੰਡਿਤ ਉਹ ਹੈ ਜੋ ਸਹਜ ਸੁਭਾਵਿਕ ਵਿਦਿਆ ਦਾ ਵੀਚਾਰ ਕਰ ਕੇ ਅੰਤਰ ਆਤਮੇ ਪਰਮੇਸ਼ਰ ਦੇ ਨਾਮ ਵਿਚ ਸੁਰਤਿ ਟਿਕਾਉਂਦਾ ਹੈ ਅਤੇ ਤਤ-ਵਸਤੂ (ਅੰਮ੍ਰਿਤ) ਪ੍ਰਾਪਤ ਕਰਦਾ ਹੈ। ਜਿਹੜਾ ਪੰਡਿਤ ਵਿਦਿਆ ਨੂੰ ਵੇਚਦਾ ਹੈ ਭਾਵ ਮਾਇਆ ਦਾ ਵਪਾਰ ਕਰਦਾ ਹੈ ਉਹ ਮਾਨੋ ਜ਼ਹਰ ਖਟਦਾ ਹੈ ਤੇ ਜ਼ਹਰ ਹੀ ਖਾਂਦਾ ਹੈ। ਅਜਿਹਾ ਮਨੁੱਖ ਮੂਰਖ ਹੈ ਜੋ ਸ਼ਬਦ ਨਾਲ ਆਪਣੀ ਸਾਂਝ ਨਹੀਂ ਪਾਂਦਾ ਕੇਵਲ ਮਾਇਆ ਦੀ ਹੀ ਝਾਕ ਰਖਦਾ ਹੈ। ਗੁਰਬਾਣੀ ਵਿਚ ਇਸ ਵਿਸ਼ੇ ਤੇ ਅਨਗਿਣਤ ਵਾਕ ਹਨ। ਜਿਸ ਵਿਚ ਹੇਠ ਲਿਖੇ ਤਿੰਨ ਅਵਗਣ ਹਨ, ਗੁਰੂ ਸਾਹਿਬ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਉਹ ਪੜਿਆ ਹੋਇਆ ਮਨੁੱਖ ਵੀ ਮੂਰਖ ਹੈ:—

**ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰੁ ॥** [ਪੰਨਾ ੧੪੦

੫੪ਵੀਂ ਪਉੜੀ ਵਿਚ ਗੁਰਮੁਖ ਪਾਂਧਾ (ਨੇਕ ਅਧਿਆਪਕ) ਉਸ ਨੂੰ ਆਖਿਆ ਹੈ ਜੋ ਵਿਦਿਆਰਥੀਆਂ ਨੂੰ ਨਾਮ ਜਪਣ, ਨਾਮ ਦਾ ਸੰਗ੍ਰਹਿ ਕਰਨ ਦੀ ਮਤਿ ਦੇਂਦਾ ਹੈ। ਸਚੀ ਪਟੀ ਪੜਨ ਨਾਲ ਮਨ ਸੱਚਾ ਹੁੰਦਾ ਹੈ। ਅਸਲੀ ਪੰਡਿਤ ਉਹ ਹੈ ਜਿਸ ਨੇ ਆਪਣੇ ਗਲ ਵਿਚ ਰਾਮ ਨਾਮ ਦਾ ਹਾਰ ਪਾ ਲਿਆ ਹੈ।

ਅੰਤਲੀ ਪਉੜੀ ਵਿਚ 'ਓਅੰਕਾਰ' ਦਾ ਤੱਤ ਕੱਢ ਕੇ ਸਭ ਦੇ ਸਾਹਮਣੇ ਰਖ ਦਿਤਾ ਹੈ। ਅਸਲੀ ਪਾਂਧਾ ਤਾਂ ਸਤਿਗੁਰੂ ਹੈ ਜੋ ਸਿਖਾਂ (ਚਾਟੜਿਆਂ) ਨੂੰ ਸਚੀ ਸਿਖਿਆ ਦਿੰਦਾ ਹੈ। ਓਹ ਅਖਰਾਂ ਦੀ ਮੁਹਾਰਨੀ ਦਾ ਰਟਾ ਲਾਉਣ ਦੀ ਥਾਂ ਦਿਨ ਰਾਤ ਪਰਮੇਸ਼ਰ ਦਾ ਨਾਮ ਜਪਣ ਦੀ ਹਦਾਇਤ ਕਰਦਾ ਹੈ। ਸਚੀ ਪਟੀ, ਗੁਰੂ ਦਾ ਸ਼ਬਦ ਤੇ ਸਚੀ ਸਿਫਤ ਸਲਾਹ ਦੀ ਸੂਚਕ ਹੈ। ਜਿਹੜੇ ਮਨੁੱਖ ਪ੍ਰੇਮ ਨਾਲ ਸਚੀ ਪਟੀ ਪੜ੍ਹਦੇ, ਲਿਖਦੇ ਸੁਣਦੇ ਤੇ ਸੁਣਾਦੇ ਹਨ ਉਨ੍ਹਾਂ ਦੇ ਲੋਕ ਪਰਲੋਕ ਦੇ ਸਾਰੇ ਕਾਰਜ ਰਾਸ ਹੋ ਜਾਂਦੇ ਹਨ।

'ਓਅੰਕਾਰ' ਬਾਣੀ ਦਾ ਅਧਿਐਨ ਕਰਨ ਤੋਂ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਬਾਣੀ ਆਤਮ-ਪਰਬੋਧ ਕਰਾਉਣ ਹਿਤ ਪਾਂਡੇ ਨੂੰ ਸੰਬੋਧਨ ਕੀਤੀ ਹੈ। ਇਹਨਾਂ ਤਿੰਨਾਂ ਪਉੜੀਆਂ ਵਿਚ ਜਿਥੇ ਪਾਂਡੇ ਦੇ ਆਚਾਰ, ਵਿਚਾਰ ਤੇ ਸੁਧਾਰ ਦੇ ਗੁਣਾਂ ਦੀ ਹੋਂਦ ਤੇ ਜ਼ੋਰ ਦਿਤਾ ਹੈ ਉਥੇ ਚਾਟੜਿਆਂ ਨੂੰ ਅਖਰਾਂ ਰੂਪੀ ਮੁਹਾਰਨੀ ਤੋਂ ਉਤੇ ਚੁਕ ਕੇ ਸੁਰਤਿ ਮੰਡਲ ਵਿਚ ਪਰਮੇਸ਼ਰ ਦੀ ਸਚੀ ਸਿਫਤਿ ਸਾਲਾਹ ਖਟਣ ਵਾਲੇ ਸਿਧਾਂਤ ਨਾਲ ਜੋੜਿਆ ਹੈ।

# ਸਿਧ ਗੋਸਟਿ

(ਇਕ ਸਰਵੇਖਣ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ **'ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ'** (ਪੰਨਾ ੭੪੭) ਦੇਣ ਦੀ ਖਾਤਰ ਚਾਰ ਉਦਾਸੀਆਂ ਕੀਤੀਆਂ। ਇਹਨਾਂ ਉਦਾਸੀਆਂ ਵਿਚ ਵਖੋ ਵੱਖ ਫਿਰਕਿਆਂ ਦੇ ਧਾਰਮਿਕ ਆਗੂਆਂ ਨਾਲ ਮਿਲਣੀ ਸਮੇਂ ਕਈ ਵਿਚਾਰ-ਵਟਾਂਦਰੇ ਹੁੰਦੇ ਰਹੇ। ਉਹਨਾਂ ਦਾਰਸ਼ਨਿਕ ਵੀਚਾਰਾਂ ਨੂੰ 'ਗੋਸਟਿ' (ਗੋਸ਼ਟੀ) ਦਾ ਨਾਂ ਦਿਤਾ ਗਿਆ। ਵੱਖ ਵੱਖ ਜਨਮ ਸਾਖੀਆਂ ਵਿਚ ਇਹਨਾਂ ਗੋਸ਼ਟੀਆਂ ਦਾ ਸੰਗ੍ਰਹ ਮਿਲਦਾ ਹੈ। ਜਿਵੇਂ — ਗੋਸਟਿ ਗੋਰਖ ਨਾਥ ਕੀ ਤਥਾ ਖਿੰਥੜੇ ਕੀ ਚਲੀ, ਗੋਸਟਿ ਸ਼ਾਹ ਸਰਫ ਨਾਲ, ਮੱਕੇ ਦੀਆਂ ਗੋਸ਼ਟਾਂ, ਗੋਸਟਿ ਬਾਬੇ ਨਾਨਕ ਜੀ ਕੀ ਕਬੀਰ ਨਾਲਿ, ਗੋਸਟਿ ਗੋਬਿੰਦ ਲੋਕਾਂ ਕੀ, ਆਦਿ ਆਦਿ। ਇਸੇ ਤਰ੍ਹਾਂ 'ਸਿਧ ਗੋਸਟਿ' ਸਿਧਾਂ-ਜੋਗੀਆਂ-ਨਾਥਾਂ ਨਾਲ ਹੋਈ।

'ਗੋਸ਼ਟੀ' ਦਾ ਅਖਰੀ ਅਰਥ ਪਰਸਪਰ ਗਲ-ਬਾਤ ਅਥਵਾ ਵਿਚਾਰ-ਵਟਾਂਦਰਾ ਹਨ ਪਰ ਇਸ ਦਾ ਮੂਲ ਅਧਾਰ ਤਰਕ ਵਿਤਰਕ ਹੀ ਹੁੰਦਾ ਹੈ। ਵੱਖੋ ਵੱਖਰੇ ਮਤਾਂ ਦੇ ਆਗੂਆਂ ਨੇ ਆਪਣੀ ਤੀਖਣ ਬੁਧੀ ਦਾ ਪ੍ਰਗਟਾਵਾ ਕਰਕੇ ਦੂਜੇ ਉਤੇ ਆਪਣੇ ਧਰਮ ਦਾ ਪ੍ਰਭਾਵ ਪਾ ਕੇ ਵਿਜਈ ਬਣਨਾ ਅਤੇ ਆਪਣੇ ਧਰਮ ਦਾ ਅਨੁਆਈ ਬਣਾਉਣਾ ਹੁੰਦਾ ਹੈ। ਇਸ ਤੱਤ ਨੂੰ ਭਾ.ਸ. ਗੁਰਦਾਸ ਜੀ ਨੇ ਪਹਿਲੀ ਵਾਰ ਦੀ ੩੧ਵੀਂ ਪਉੜੀ ਵਿਚ ਇਉਂ ਨਿਰੂਪਣ ਕੀਤਾ ਹੈ:—

**ਸਿਧੀ ਮਨੇ ਬੀਚਾਰਿਆ ਕਿਵੈ ਦਰਸ਼ਨ ਏ ਲੇਵੈ ਬਾਲਾ ॥**
**ਐਸਾ ਜੋਗੀ ਕਲੀ ਮਹਿ ਹਮਰੇ ਪੰਥ ਕਰੇ ਉਜਿਆਲਾ ॥**

ਅਰਥਾਤ ਇਹ ਬਾਲਕ (ਨਾਨਕ) ਜੇ ਕਰ ਸਾਡੇ (ਜੋਗ) ਭੇਖ ਧਾਰ ਲਵੇ ਤਾਂ ਸਾਡੇ ਜੋਗ-ਪੰਥ ਨੂੰ ਕਲਿਜੁਗ ਵਿਚ ਪ੍ਰਗਟ ਕਰ ਦੇਵੇਗਾ ਭਾਵ ਸਾਡਾ ਹਰ ਥਾਂ ਤੇ ਡੰਕਾ ਵਜ ਜਾਵੇਗਾ।

ਗੋਸ਼ਟੀਆਂ ਵਿਚ ਆਮ ਤੌਰ ਤੇ ਦਾਰਸ਼ਨਿਕ ਵੀਚਾਰਾਂ ਦੀ ਹੀ ਲੇਵਾ-ਦੇਵੀ ਹੁੰਦੀ ਹੈ, ਵਾਦ-ਵਿਵਾਦ ਵੀ ਚਲਦਾ ਹੈ, ਵਿਅੰਗਮਈ ਸ਼ਬਦਾਵਲੀ ਦੀ ਵਰਤੋਂ ਵੀ ਕੀਤੀ ਜਾਂਦੀ ਹੈ, ਅਤੇ ਕਈ ਵਾਰੀ ਸੰਜਮ ਤੋਂ ਵੀ ਕੰਮ ਲੈਣਾ ਪੈਂਦਾ ਹੈ। ਗਲ ਕੀ ਜਿਸ ਤਰ੍ਹਾਂ ਦਾ ਵਾਤਾਵਰਨ ਹੋਵੇ, ਉਸੇ ਤਰ੍ਹਾਂ ਦੀ ਵੀਚਾਰਧਾਰਾ ਜ਼ੋਰ ਪਕੜ ਜਾਂਦੀ ਹੈ।

ਇਸ ਬਾਣੀ ਵਿਚ ਹੱਠ-ਯੋਗ ਦਾ ਭਰਵਾਂ ਖੰਡਨ ਕੀਤਾ ਹੈ ਅਤੇ ਸਹਜ-ਜੋਗ ਅਪਨਾਉਣ ਲਈ ਗੁਰਮਤਿ ਦ੍ਰਿਸ਼ਟੀਕੋਨ ਨੂੰ ਉਜਾਗਰ ਕੀਤਾ ਹੈ। 'ਸਿਧ ਗੋਸਟਿ' ੭੩ ਪਉੜੀਆਂ ਤੇ ਆਧਾਰਤ ਇਕ ਮਹੱਤਵਪੂਰਨ ਰਚਨਾ ਹੈ। ਇਸ ਵਿਚ ਸਿਧਾਂ ਵਲੋਂ ਕੀਤੇ ਲਗਪਗ ੭੦ ਪ੍ਰਸ਼ਨ ਹਨ ਜੋ ਜਨ ਸਾਧਾਰਨ ਪੱਧਰ ਦੇ ਨਹੀਂ। 'ਸਿਧ ਗੋਸਟਿ' ਦਾ ਵਿਸ਼ਾ ਬਹੁਤ ਗੰਭੀਰ ਹੈ ਇਸ ਲਈ ਵਿਸ਼ਾਲ ਅਨੁਭਵ ਵਾਲਾ ਆਤਮਿਕ ਅਭਿਆਸੀ ਅਥਵਾ ਵਿਚਾਰਸ਼ੀਲ ਪੁਰਸ਼ ਹੀ ਇਸ ਨੂੰ ਪੂਰੀ ਤਰ੍ਹਾਂ ਸਮਝਣ ਦੇ ਯੋਗ ਹੋ ਸਕਦਾ ਹੈ। ਇਹ

ਗੋਸ਼ਟੀ ਗੁਰਮਤਿ-ਜੋਗ ਅਤੇ ਹਠ-ਜੋਗ ਦੇ ਤੁਲਨਾਤਮਿਕ ਅਧਿਐਨ ਨਾਲ ਭਰੀ ਪਈ ਹੈ। ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ 'ਸਿਧ ਗੋਸਟਿ' ਦੇ ਅਰਥ ਇਉਂ ਅੰਕਿਤ ਹਨ:—

ਸੰਗਯਾ-ਸਿੱਧਾਂ ਦੀ ਗੋਸਟਿ (ਸਭਾ) ੨. ਸਿੱਧਾਂ ਨਾਲ ਪ੍ਰਸ਼ਨ ਉਤਰ ਰਾਮਕਲੀ ਰਾਗ ਵਿਚ ੭੩ ਪਦਾਂ ਦੀ ਸਤਿਗੁਰੂ ਨਾਨਕ ਦੇਵ ਜੀ ਦੀ ਇਕ ਬਾਣੀ, ਜਿਸ ਵਿਚ ਸਿੱਧਾਂ ਨਾਲ ਪ੍ਰਸ਼ਨੋਤਰ ਹੁੰਦੇ ਹਨ ਅਰ ਯੋਗੀਆਂ ਨੂੰ ਪਰਮਾਰਥ ਦਾ ਉਪਦੇਸ਼ ਹੈ।

ਗੁਰਮਤਿ ਮਾਰਗੀਆਂ ਲਈ ਇਸ ਬਾਣੀ ਵਿਚ ਦਿਤੇ ਸਿਧਾਂਤ ਉਤਨੇ ਹੀ ਮਹੱਤਵਪੂਰਨ ਅਤੇ ਉਪਯੋਗੀ ਹਨ ਜਿਤਨੇ ਕਿ 'ਜਪੁ' ਬਾਣੀ ਵਿਚ। ਆਪਣੇ ਪਖ ਦੀ ਪੂਰਤੀ ਕਰਨੀ ਵੀ ਇਕ ਪ੍ਰਕਾਰ ਦੀ ਸੁਘੜਤਾਈ ਤੇ ਸਿਆਣਪ ਹੁੰਦੀ ਹੈ ਪਰ ਗੁਰੂ ਬਾਬਾ ਜੀ ਦਾ ਮਤਿ ਕੂੜ ਤੇ ਪਖੰਡ ਨੂੰ ਵੰਗਾਰਨਾ, ਅਤੇ ਸੱਚੀ ਗਲ ਨਿਧੱੜਕ ਹੋ ਕੇ ਆਖਣੀ ਇਹ ਇਕ ਆਤਮਿਕ-ਆਚਰਨ ਦੀ ਸਿਖਰ ਆਖੀ ਜਾ ਸਕਦੀ ਹੈ।

ਸੰਸਾਰ ਦੇ ਲਿਖਾਰੀ ਆਪਣੇ ਤੋਂ ਪਹਿਲਾਂ ਹੋਏ ਵਿਦਵਾਨਾਂ ਦੀਆਂ ਲਿਖੀਆਂ ਹੋਈਆਂ ਗੋਸ਼ਟੀਆਂ ਨੂੰ ਵੇਖ ਕੇ ਅਥਵਾ ਅਧਾਰ ਬਣਾ ਕੇ ਆਪਣੀ ਅਕਲ ਤੇ ਸ਼ਬਦਾਵਲੀ ਨੂੰ ਉਘਾੜ ਕੇ ਗੋਸ਼ਟੀਆਂ ਕਰਦੇ ਤੇ ਲਿਖਦੇ ਰਹੇ ਪਰ ਇਹ ਪਹਿਲੀ ਸਫਲ ਗੋਸ਼ਟੀ ਹੈ ਜੋ ਨਿਰੰਕਾਰ ਜੀ ਦੇ ਮੰਡਲ ਵਿਚ ਭਿਜੇ ਹੋਏ ਅਨੁਭਵੀ ਵਿਚਾਰਾਂ ਤੇ ਸਿਧਾਂਤਾਂ ਨਾਲ ਵਿਕਸਤ ਹੋ ਕੇ ਮਾਤ-ਲੋਕ ਦੇ ਜੀਆਂ ਨੂੰ ਪ੍ਰਾਪਤ ਹੋਈ ਹੈ। ਇਤਨੇ ਉਚੇ ਪਾਏ ਦੀ ਰਚਨਾ ਅਧਿਆਤਮਿਕ ਖੇਤਰ ਵਿਚ ਕਿਤੇ ਨਜ਼ਰੀ ਨਹੀਂ ਪੈਂਦੀ। ਇਹ ਬਾਣੀ ਸ਼ਾਂਤੀ ਪ੍ਰਦਾਨ ਕਰਨ ਵਾਲੀ ਹੈ। ਭਾ. ਸ. ਗੁਰਦਾਸ ਜੀ ਦੇ ਬਚਨਾ ਦਾ ਹਵਾਲਾ ਸਾਡੀ ਅਗਵਾਈ ਲਈ ਮੌਜੂਦ ਹੈ:—

**ਬਾਬੇ ਕੀਤੀ ਸਿਧ ਗੋਸਟਿ ਸ਼ਬਦਿ ਸਾਂਤਿ ਸਿਧੀ ਵਿਚਿ ਆਈ.**
**ਜਿਣਿ ਮੇਲਾ ਸ਼ਿਵਰਾਤਿ ਦਾ ਖਟ ਦਰਸ਼ਨ ਆਦੇਸਿ ਕਰਾਈ ॥**
**ਸਿਧ ਬੋਲਨਿ ਸ਼ੁਭ ਬਚਨ, ਧਨੁ ਨਾਨਕ ਤੇਰੀ ਵਡੀ ਕਮਾਈ॥** [੧-੪੪

ਸਿਧ ਗੋਸਟਿ ਦੀ ਰਚਨਾ ਕਦੋਂ, ਕਿਸ ਨਾਲ ਤੇ ਕਿਸ ਥਾਂ ਤੇ ਹੋਈ? ਇਸ ਬਾਰੇ ਕੋਈ ਇਤਿਹਾਸਕ ਹਵਾਲਾ ਨਹੀਂ ਮਿਲਦਾ। ਇਨ੍ਹਾਂ ਪ੍ਰਸ਼ਨਾਂ ਦੇ ਉਤਰ ਵਿਦਵਾਨਾਂ ਨੇ ਆਪੋ ਆਪਣੀ ਬੁਧੀ ਤੇ ਖੋਜ ਅਨੁਸਾਰ ਦਿਤੇ ਹਨ ਪਰ ਉਹ ਇਕ ਦੂਜੇ ਦੇ ਵਿਚਾਰਾਂ ਨਾਲ ਮੇਲ ਨਹੀਂ ਖਾਂਦੇ।

ਭਾਈ ਸਾਹਿਬ ਵੀਰ ਸਿੰਘ ਜੀ ਨੇ ਪੰਜ ਗ੍ਰੰਥੀ ਸਟੀਕ ਵਿਚ ਇਸ ਬਾਰੇ ਹੇਠ ਲਿਖਿਆ ਫੁਟ ਨੋਟ ਦਿੱਤਾ ਹੈ:—

"ਇਹ ਬਾਣੀ ਗੋਰਖ ਦੇ ਜੋਗ ਮਤ ਦੇ ਵਡਕਿਆਂ ਨਾਲ, ਜਿਨ੍ਹਾਂ ਨੂੰ ਸਿੱਧ ਕਹਿੰਦੇ ਸਨ, ਹੋਈ ਵੀਚਾਰ ਤੋਂ ਬਾਅਦ ਇਸ ਤਰ੍ਹਾਂ ਲਿਖੀ ਗਈ ਹੈ ਕਿ ਉਸ ਵੇਲੇ ਦੇ ਸਿਧਾਂਤ ਵਿਰੋਲੇ ਹੋਏ ਸਦਾ ਲਈ ਕੰਮ ਆਉਣ। ਗੋਸ਼ਟ ਪਦ ਦਾ ਅਰਥ ਹੈ: ਗਊਆਂ ਦੇ ਖੜਨ ਦਾ ਥਾਂ। ਦੂਸਰਾ ਅਰਥ ਹੈ ਇਕੱਠ, ਵਾਰਤਾਲਾਪ, ਵੀਚਾਰ, ਮੁਬਾਹਿਸਾ। ਪੁਰਾਤਨ ਜਨਮਸਾਖੀ ਦਾ ਲੇਖਕ ਇਸ ਗੋਸਟ ਨੂੰ ਗੋਰਖ ਹਟੜੀ ਵਿਚ ਹੋਈ ਲਿਖਦਾ ਹੈ। ਪਰ ਇਸ ਸਾਖੀ ਤੋਂ ਪੁਰਾਤਨ ਭਾਈ ਗੁਰਦਾਸ ਜੀ ਹਨ। ਓਹ ਦਸਦੇ ਹਨ ਕਿ ਇਹ ਗੋਸਟ ਅਚਲਵਟਾਲੇ ਵਿਚ ਸਿਧਾਂ ਨਾਲ ਹੋਈ, ਅਤੇ ਇਸ ਦਾ ਚੰਗਾ ਵਿਸਥਾਰਵਾਂ ਹਾਲ ਓਹ ਆਪਣੀ ਪਹਿਲੀ ਵਾਰ ਦੀਆਂ ੩੯ ਤੋਂ ੪੪ ਤਕ ੬ ਪੌੜੀਆਂ ਵਿਚ ਦੇਂਦੇ ਹਨ ਤੇ ਇਹ ਬੀ ਦਸਦੇ ਹਨ ਕਿ ਇਸਦੇ ਅਸਰ ਨਾਲ ਸਿਧਾਂ ਨੇ ਸ੍ਰੀ ਗੁਰੂ ਜੀ ਦੇ

ਸ਼ਬਦ ਸਿਧਾਂਤ ਨੂੰ ਮੰਨ ਕੇ ਸ਼ਾਂਤੀ ਪ੍ਰਾਪਤ ਕੀਤੀ ਤੇ ਗੁਰੂ ਜੀ ਨੂੰ ਬਿਜੈਮਾਨ ਹੋਕੇ ਛੇਵਾਂ ਹੀ ਦਰਸਨਾਂ ਤੋਂ ਵਡਿਆਈ ਮਿਲੀ। ਯਥਾ-'ਬਾਬੇ ਕੀਤੀ ਸਿਧ ਗੋਸਟਿ ਸਬਦ ਸਾਂਤਿ ਸਿਧਾਂ ਵਿਚਿ ਆਈ। ਜਿਣ ਮੇਲਾ ਸਿਵ੍ਰਾਤ ਦਾ ਖਟ ਦਰਸਨ ਆਦੇਸ ਕਰਾਈ । ਸਿਧ ਬੋਲਣ ਸੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ । ਵਡਾ ਪੁਰਖ ਪਰਗਟਿਆ ਕਲਜੁਗ ਅੰਦਰ ਜੋਤਿ ਜਗਾਈ।' ਸਿਧ ਗੋਸਟ ਦੇ ਅੰਤ ਵਿਚ ਆਪਣੇ ਨਿੰਮ੍ਰੀ ਭੂਤ ਤਰੀਕੇ ਅਨੁਸਾਰ ਇਹ ਗਲ ਗੁਰੂ ਜੀ ਨੇ ਆਪ ਬੀ ਦਰਸਾਈ ਹੈ।''

ਇਸ ਬਾਰੇ ਡਾ. ਕਿਰਪਾਲ ਸਿੰਘ ਕਰਤਾ ''ਜਨਮ ਸਾਖੀ ਪਰੰਪਰਾ'' ਨੇ ਹੇਠ ਲਿਖਿਆ ਫੁਟ ਨੋਟ ਦੇ ਕੇ ਭਾ. ਵੀਰ ਸਿੰਘ ਜੀ ਦੇ ਵੀਚਾਰਾਂ ਨਾਲ ਸੰਮਤੀ ਪ੍ਰਗਟਾਈ ਹੈ:-

''ਵਲਾਇਤ ਵਾਲੀ ਜਨਮ ਸਾਖੀ ਵਿਚ ਗੁਰੂ ਸਾਹਿਬ ਦੀ ਬਾਣੀ ਸਿਧ ਗੋਸਟ ਗੋਰਖ ਹਟੜੀ (ਪਿਸ਼ਾਵਰ) ਲਿਖੀ ਦਸੀ ਹੈ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਟਿੱਲਾ ਬਾਲਗੁਦਾਈ (ਜ਼ਿਲਾ ਜਿਹਲਮ) ਵਿਚ। ਭਾਈ ਗੁਰਦਾਸ ਜੀ ਨੇ ਗੁਰੂ ਜੀ ਦਾ ਸਿਧ ਗੋਸ਼ਟ ਨੂੰ ਅਚਲ ਵਟਾਲੇ ਲਿਖਣਾ ਦਸਿਆ ਹੈ ਜੋ ਠੀਕ ਜਾਪਦਾ ਹੈ। ਵਲਾਇਤ ਵਾਲੀ ਜਨਮ ਸਾਖੀ ਵਿਚ ਸੁਮੇਰ ਪਰਬਤ ਤੋਂ ਅਚਲ ਆਉਣਾ ਲਿਖਿਆ ਹੈ ਅਤੇ ਭਾਈ ਗੁਰਦਾਸ ਜੀ ਨੇ ਕਰਤਾਰਪੁਰ ਤੋਂ। ਮਿਹਰਬਾਨ ਦੀ ਜਨਮ ਸਾਖੀ ਹਿੱਸਾ ਦੂਜਾ ਤੇ ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਵੀ ਕਰਤਾਰਪੁਰ ਤੋਂ ਅਚਲ ਜਾਣਾ ਲਿਖਿਆ ਹੈ ਜੋ ਠੀਕ ਹੈ।

ਇਉਂ ਜਾਪਦਾ ਹੈ ਕਿ ਗੁਰੂ ਸਾਹਿਬ ਵੱਖ ਵੱਖ ਮਤ ਮਤਾਂਤਰਾਂ ਦੀ ਜਾਣਕਾਰੀ ਕਰਵਾਉਣ ਲਈ ਭਾਈ ਲਹਿਣੇ ਨੂੰ ਅੱਡ ਅੱਡ ਥਾਵਾਂ ਤੇ ਲੈ ਗਏ। ਅਚਲ ਵਟਾਲੇ ਭਾਈ ਲਹਿਣੇ ਦਾ ਨਾਲ ਜਾਣ ਦਾ ਵਰਣਨ ਜਨਮ ਸਾਖੀ ਮਿਹਰਬਾਨ ਹਿਸਾ ਦੂਜਾ ਨੇ ਸਪਸ਼ਟ ਰੂਪ ਵਿਚ ਕੀਤਾ ਹੈ। ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਵਿਚ ਅਚਲ ਜਾਣ ਦੀ ਸਾਖੀ ਭਾਈ ਲਹਿਣੇ ਦੇ ਮਿਲਣ ਤੋਂ ਪਿਛੋਂ ਆਉਂਦੀ ਹੈ। ਲਹਿਣੇ ਦਾ ਨਾਲ ਜਾਣਾ ਠੀਕ ਜਾਪਦਾ ਹੈ।''

ਕੁਝ ਵਿਦਵਾਨਾਂ ਦਾ ਇਹ ਅਨੁਮਾਨ ਹੈ ਕਿ ਇਹ ਰਚਨਾ ਗੁਰੂ ਬਾਬਾ ਜੀ ਨੇ ਆਪਣੇ ਜੀਵਨ ਦੇ ਆਖਰੀ ਪੜਾਅ ਵਿਚ ਕੀਤੀ ਹੋਵੇਗੀ ਜਿਹੜਾ ਕਿ ਆਪ ਜੀ ਨੇ ਕਰਤਾਰਪੁਰ ਗੁਜ਼ਾਰਿਆ। 'ਜਪੁ' ਬਾਣੀ ਦੀ ਭੂਮਿਕਾ ਵੀ ਸਿਧਾਂ ਨਾਲ ਜੋੜੀ ਜਾਂਦੀ ਹੈ ਕਿਉਂਕਿ ੨੮ ਤੋਂ ੩੧ ਚਾਰ ਪਉੜੀਆਂ ਵਿਚ ਜੋਗੀਆਂ ਦੇ ਚਿੰਨ ਮੁੰਦ੍ਰਾ, ਪਤੁ, ਝੋਲੀ, ਬਿਭੂਤ, ਡੰਡਾ ਆਦਿ ਸ਼ਬਦਾਂ ਦੀ ਵਰਤੋਂ ਅਤੇ 'ਆਦੇਸ' ਜੋਗੀਆਂ ਦੀ ਨਮਸਕਾਰ ਕਰਨ ਵਾਲੀ ਸ਼ਬਦਾਵਲੀ ਅੰਕਿਤ ਹੈ। ਸਾਖੀਕਾਰਾਂ ਨੇ ਸਾਖੀਆਂ ਆਪਣੀ ਕਲਪਣਾ ਸ਼ਕਤੀ ਨਾਲ ਹੀ ਘੜੀਆਂ ਹਨ, ਇਸ ਲਈ ਲੋੜੀਂਦੇ ਤੱਥ ਉਪਲਬਧ ਨਹੀਂ ਹਨ।

ਭਾਈ ਵੀਰ ਸਿੰਘ ਜੀ ਅਤੇ ਡਾ. ਕਿਰਪਾਲ ਸਿੰਘ ਦੇ ਉਪ੍ਰੋਕਤ ਨਿਰਣੈ ਨਾਲ ਸਹਿਮਤ ਹੋਣ ਨਾਲ ਵੀ ਇਹ ਗਲ ਸਪਸ਼ਟ ਨਹੀਂ ਹੁੰਦੀ ਕਿਉਂਕਿ ਭਾਈ ਸਾਹਿਬ ਗੁਰਦਾਸ ਜੀ ਦੀ ਪਹਿਲੀ ਵਾਰ ਦੀ ੨੭ਵੀਂ ਪਉੜੀ 'ਸਤਿਗੁਰੁ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ' ਤੋਂ ਬਾਅਦ ੨੮ਵੀਂ ਪਉੜੀ ਦੀਆਂ ਆਰੰਭਕ ਪੰਕਤੀਆਂ ਤੋਂ ਹੀ ਸਪਸ਼ਟ ਹੈ ਕਿ ਪਹਿਲਾਂ ਗੁਰੂ ਬਾਬਾ ਜੀ ਸੁਮੇਰ ਪਰਬਤ ਤੇ ਗਏ:—

**ਬਾਬੇ ਡਿਠੀ ਪਿਰਥਮੀ, ਨਵੈ ਖੰਡਿ ਜਿਥੈ ਤਕਿ ਆਹੀ ॥**
**ਫਿਰਿ ਜਾਇ ਚੜ੍ਹਿਆ ਸੁਮੇਰ ਪਰ, ਸਿੱਧ ਮੰਡਲੀ ਦ੍ਰਿਸਟੀ ਆਈ ॥**

**ਚੌਰਾਸੀਹ ਸਿਧ ਗੋਰਖਾਦਿ, ਮਨ ਅੰਦਰਿ ਗਿਣਤੀ ਵਰਤਾਈ॥**
**ਸਿਧ ਪੁਛਣਿ ਸੁਣਿ ਬਾਲਿਆ, ਕਉਣ ਸਕਤਿ ਤੁਹਿ ਏਥੇ ਲਿਆਈ ॥**
**ਹਉ ਜਪਿਆ ਪਰਮੇਸਰੋ, ਭਾਉ ਭਗਤਿ ਸੰਗਿ ਤਾੜੀ ਲਾਈ ॥**
**ਆਖਣਿ ਸਿਧ ਸੁਣਿ ਬਾਲਿਆ, ਅਪਣਾ ਨਾਉ ਤੁਮ ਦੇਹੁ ਬਤਾਈ ॥**
**ਬਾਬਾ ਆਖੇ ਨਾਥ ਜੀ, ਨਾਨਕ ਨਾਮ ਜਪੇ ਗਤਿ ਪਾਈ ॥**
**ਨੀਚ ਕਹਾਇ ਊਚ ਘਰਿ ਆਈ ॥**

ਅੱਚਲ ਵਟਾਲੇ ਦਾ ਜ਼ਿਕਰ ਅਗੇ ਪਉੜੀ ੩੯ ਵਿਚ ਆਉਂਦਾ ਹੈ।

'ਸਿਧ ਗੋਸਟਿ' ਵਿਚੋਂ ਕਿਸੇ ਥਾਂ ਦਾ ਸੰਕੇਤ ਨਹੀਂ ਮਿਲਦਾ ਜਿਥੇ ਕਿ ਇਹ ਗੋਸ਼ਟੀ ਹੋਈ ਹੋਵੇ। ਸਿਧਾਂ ਨਾਲ ਗੋਸ਼ਟੀ ਕਈ ਥਾਵਾਂ ਤੇ ਹੋਈ ਹੈ। (੧) ਸੁਮੇਰ ਪਰਬਤ (੨) ਗੋਰਖ ਹਟੜੀ (ਪਿਸ਼ਾਵਰ), ਨਾਨਕ ਮਤੇ ਅਤੇ ਅੱਚਲ ਵਟਾਲੇ ਆਦਿ, ਪਰ ਅੱਚਲ ਵਟਾਲੇ ਤੋਂ ਪਹਿਲਾਂ ਗੋਸ਼ਟੀ ਦਾ ਅਸਥਾਨ 'ਸੁਮੇਰ ਪਰਬਤ' ਪ੍ਰਸਿਧ ਹੈ। ਇਸ ਤੱਥ ਦੀ ਪੁਸ਼ਟੀ ਵੱਖ ਵੱਖ ਸਾਰੀਆਂ ਜਨਮ ਸਾਖੀਆਂ ਤੋਂ ਹੋ ਜਾਂਦੀ ਹੈ।

ਗੁਰੂ ਬਾਬਾ ਜੀ ਪੰਜਾਬ ਦੀ ਧਰਤੀ ਤੇ ਵਿਚਰ ਰਹੇ ਸਨ, ਤੇ ਅਚੱਲ ਵਟਾਲਾ ਕਿਹੜਾ ਦੂਰ ਸੀ? ਜੇ ਸਿਧ ਗੋਸਟਿ ਇਥੇ ਹੁੰਦੀ ਤਾਂ ਸਿਧਾਂ ਨੂੰ 'ਕਵਨ ਤੁਮੇ ਕਿਆ ਨਾਉ ਤੁਮਾਰਾ' ਪੁਛਣ ਦੀ ਕੀ ਲੋੜ ਸੀ? ਕੀ ਚਰਪਟ ਨੇ ਗੁਰੂ ਨਾਨਕ ਦੇਵ ਜੀ ਦਾ ਨਾਉਂ ਕਦੇ ਨਹੀਂ ਸੁਣਿਆ ਹੋਵੇਗਾ? ਇਹ ਪ੍ਰਸ਼ਨ ਸੁਮੇਰ ਵਾਲੇ ਸਿਧਾਂ ਦਾ ਪੁਛਣਾ ਹੀ ਠੀਕ ਲਗਦਾ ਹੈ ਕਿਉਂਕਿ ਸਿੱਧ ਤਾਂ ਪਹਾੜਾਂ ਵਿਚ ਛੁਪੇ* ਹੋਏ ਸਨ, ਉਨ੍ਹਾਂ ਦਾ 'ਨਾਨਕ' ਨਾਂ ਤੋਂ ਅਗਿਆਤ ਹੋਣਾ ਸੁਭਾਵਿਕ ਸੀ।

ਗੁਰੂ ਬਾਬਾ ਜੀ ਨੇ ਜੋਗੀਆਂ ਵਲੋਂ ਕੀਤੇ ਔਖੇ ਤੋਂ ਔਖੇ ਪ੍ਰਸ਼ਨਾਂ ਦਾ ਉਤਰ ਜਿਸ ਸੰਜਮ, ਨਿਮਰਤਾ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਦਿੱਤਾ ਹੈ, ਉਸਦੀ ਮਿਸਾਲ ਸੰਸਾਰ ਦੇ ਸਾਰੇ ਇਤਿਹਾਸ ਵਿਚੋਂ ਮਿਲਣੀ ਔਖੀ ਹੈ। ਇਹ ਗੁਰੂ ਨਾਨਕ ਪਾਤਿਸ਼ਾਹ ਜੀ ਦਾ ਵਡੱਪਣ ਹੈ ਕਿ ਆਪ ਜੀ ਨੇ ਸਰਬ ਸ਼ਕਤੀਮਾਨ ਹੁੰਦੇ ਹੋਏ ਵੀ ਆਪਣੇ ਆਪ ਨੂੰ ਵੱਡਾ ਨਹੀਂ ਜਣਾਇਆ ਅਤੇ ਨਾ ਹੀ ਆਪਣੇ ਅਨੁਭਵੀ ਵੀਚਾਰਾਂ ਨੂੰ ਲੋਕਾਂ ਪਾਸੋਂ ਲੁਕਾ ਕੇ ਰਖਿਆ ਹੈ। ਕਲਿਜੁਗੀ ਜੀਵਾਂ ਦੇ ਕਲਿਆਣ ਲਈ ਗੁਹਝ ਗਿਆਨ ਨੂੰ ਸਰਲ ਭਾਵਾਂ ਵਿਚ ਪ੍ਰਤਿਪਾਦਨ ਕਰਨਾ ਆਪ ਜੀ ਦੀ ਇਕ ਵੱਡੀ ਅਮੋਲਕ ਦੇਣ ਹੈ।

ਇਸ ਬਾਣੀ ਦਾ ਕੇਂਦਰੀ ਵਿਸ਼ਾ ਰਹਾਉ ਵਾਲੀ ਪੰਕਤੀ ਹੈ:—

**ਕਿਆ ਭਵੀਐ ਸਚਿ ਸੂਚਾ ਹੋਇ ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥**

ਸੋ ਗੁਰਦੇਵ ਪਿਤਾ ਜੀ ਨੇ ਗ੍ਰਿਹਸਤੀ ਜੀਵਨ ਛੱਡ ਕੇ ਜੰਗਲਾਂ ਤੇ ਕੰਦਰਾਂ ਵਿਚ ਹਠ-ਜੋਗ ਨਾਲ ਸ਼ਕਤੀਆਂ ਪ੍ਰਾਪਤ ਕਰਨ ਵਾਲੀ ਕਿਰਿਆ ਨੂੰ ਨਕਾਰਿਆ ਅਤੇ 'ਇਕਾਂਤੀ' ਹੋਣ ਦੀ ਇਹ ਨਿਸ਼ਾਨੀ ਦਸੀ:-

**ਰਹਹਿ ਇਕਾਂਤਿ ਏਕੋ ਮਨਿ ਵਸਿਆ, ਆਸਾ ਮਾਹਿ ਨਿਰਾਸੋ ॥** [ਪੰਨਾ ੯੩੮

---

*** ਸਿੱਧ ਛਪਿ ਬੈਠੇ ਪਰਬਤੀ ਕਉਣ ਜਗਤ ਕਉ ਪਾਰਿ ਉਤਾਰਾ(ਭਾਈ ਗੁਰਦਾਸ ਵਾਰ ੧-੨੯)**

ਇਸ ਗੋਸ਼ਟੀ ਵਿਚ ਕਈ ਵਿਸ਼ੇ ਹਨ ਜਿਨ੍ਹਾਂ ਨੂੰ ਵੱਖ ਵੱਖ ਪਉੜੀਆਂ ਵਿਚ ਰੂਪਮਾਨ ਕੀਤਾ ਗਿਆ ਹੈ। ਸਾਰੰਸ਼ ਅਤੇ ਸਿਧਾਂਤ ਵਿਚ ਇਹਨਾਂ ਬਾਰੇ ਵਿਸ਼ੇਸ਼ ਜਾਣਕਾਰੀ ਦਿਤੀ ਗਈ ਹੈ।

ਵੈਸੇ ਤਾਂ ਹਰੇਕ ਗੋਸ਼ਟੀ ਵਿਚ ਜਿੱਤ ਹਾਰ ਦਾ ਸਪਸ਼ਟ ਵਰਣਨ ਹੁੰਦਾ ਹੈ ਪਰ 'ਸਿਧ ਗੋਸਟਿ' ਵਿਚ ਇਸ ਸੰਕੇਤ ਦੀ ਅਣਹੋਂਦ ਹੈ। ਸੁਘੜ ਪਾਠਕ ਇਸ ਵਿਚਾਰ ਗੋਸ਼ਟੀ ਦੀ ਗੌਂਦ ਤੇ ਪ੍ਰਭਾਵ ਤੋਂ ਭਾਂਪ ਸਕਦੇ ਹਨ ਕਿ ਗੁਰੂ ਬਾਬਾ ਜੀ ਆਰੰਭ ਤੋਂ ਅੰਤ ਤਕ ਸਿੱਧਾਂ ਤੇ ਭਾਰੂ ਰਹੇ। ਇਸ ਦਾ ਪ੍ਰਤੱਖ ਸਬੂਤ ਇਹ ਹੈ ਕਿ ਸਿੱਧਾਂ ਨੇ ਜਿਤਨੇ ਪ੍ਰਸ਼ਨ ਗੁਰੂ ਬਾਬਾ ਜੀ ਉਤੇ ਕੀਤੇ, ਆਪ ਜੀ ਨੇ ਉਨ੍ਹਾਂ ਦੇ ਉਤਰ ਬੜੇ ਸੰਜਮ, ਠਰੰਮੇ ਤੇ ਆਤਮਿਕ ਵਿਸਵਾਸ਼ ਨਾਲ ਦਿਤੇ, ਜਿਨ੍ਹਾਂ ਨੂੰ ਸਿਧਾਂ ਨੇ ਸਵੀਕਾਰਿਆ। ਗੁਰੂ ਬਾਬਾ ਜੀ ਦਾ ਸਿਧਾਂ ਉਤੇ ਕੋਈ ਵੀ ਪ੍ਰਸ਼ਨ ਨਾ ਕਰਨਾ ਆਪ ਜੀ ਦੀ ਉਦਾਰਤਾ ਅਤੇ ਸਰਬੱਗਤਾ ਦੇ ਇਕ ਅਤਿ ਉਤਮ ਦਰਸ਼ਨ ਹਨ।

ਸਾਰੇ ਪ੍ਰਸ਼ਨਾਂ ਨੂੰ ਇਕ ਪਾਸੇ ਰਖ ਕੇ ਜੋਗੀਆਂ ਦਾ ਧਿਆਨ ਨਾਮ-ਨਿਧਾਨ ਉਤੇ ਕੇਂਦਰਤ ਕਰਨਾ, ਗੁਰਮੁਖ ਪਦ ਦੀ ਵਿਆਖਿਆ ਤੇ ਵਡਿਆਈ ਕਰਨੀ ਗੋਸ਼ਟੀ ਦੇ ਉਦੇਸ਼ ਨੂੰ ਜਿਥੇ ਪੂਰਾ ਕਰਦੀ ਹੈ ਉਥੇ 'ਸ਼ਬਦ ਗੁਰੂ, ਸੁਰਤਿ ਧੁਨਿ ਚੇਲਾ', ਅਤੇ ''ਗੁਰ ਸੰਗਤ ਬਾਣੀ ਬਿਨਾ, ਦੂਜੀ ਓਟ ਨਹੀ ਹੈ ਰਾਈ'' ਵਾਲੇ ਦ੍ਰਿੜ ਸੰਕਲਪ ਨੂੰ ਉਜਾਗਰ ਕਰਦੀ ਹੈ:–

੧. **ਨਾਮਿ ਰਤੇ ਸਿਧ ਗੋਸਟਿ ਹੋਇ ॥ ਨਾਮਿ ਰਤੇ ਸਦਾ ਤਪੁ ਹੋਇ ॥ [ਪੰਨਾ ੯੪੧**

੨. **ਗੁਰਮੁਖਿ ਰਾਮਨਾਮ ਰੰਗਿ ਰਾਤਾ॥ ਨਾਨਕ ਗੁਰਮੁਖਿ ਖਸਮੁ ਪਛਾਤਾ॥[ਪੰਨਾ ੯੪੨**

## ਰਾਮਕਲੀ ਮਹਲਾ ੧ ਸਿਧ ਗੋਸਟਿ ॥

**੧ੴ ਸਤਿਗੁਰ ਪ੍ਰਸਾਦਿ ॥ ਸਿਧ ਸਭਾ ਕਰਿ ਆਸਣਿ ਬੈਠੇ, ਸੰਤ ਸਭਾ ਜੈਕਾਰੋ ॥ ਤਿਸੁ ਆਗੈ ਰਹਰਾਸਿ ਹਮਾਰੀ, ਸਾਚਾ ਅਪਰ ਅਪਾਰੋ ॥ ਮਸਤਕੁ ਕਾਟਿ ਧਰੀ ਤਿਸੁ ਆਗੈ, ਤਨੁ ਮਨੁ ਆਗੈ ਦੇਉ ॥ ਨਾਨਕ, ਸੰਤੁ ਮਿਲੈ ਸਚੁ ਪਾਈਐ, ਸਹਜ ਭਾਇ ਜਸੁ ਲੇਉ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਰੀਂ, ਦੇਉਂ, ਲੇਉਂ।

**ਪਦ ਅਰਥ:** ਸਿਧ ਗੋਸਟਿ-ਸਿਧਾਂ ਨਾਲ (ਗੁਰੂ ਨਾਨਕ ਦੇਵ ਜੀ ਦੀ ਹੋਈ) ਗੋਸ਼ਟੀ (ਵਾਰਤਾਲਾਪ, ਪ੍ਰਸ਼ਨੋਤਰੀ)। ਸਿਧ ਸਭਾ-ਸਿਧਾਂ ਦਾ ਇਕੱਠ, ਮਜਲਸ। ਸੰਤ ਸਭਾ-ਸੰਤਾਂ ਦੀ ਸਭਾ (ਸੰਗਤ)। ਜੈਕਾਰੋ-ਨਮਸਕਾਰ। ਰਹਰਾਸਿ-ਅਰਦਾਸਿ, ਨਮਸਕਾਰ। ਅਪਰ ਅਪਾਰੋ-ਪਰੇ ਤੋਂ ਪਰੇ ਬੇਅੰਤ ਪ੍ਰਭੂ। ਮਸਤਕਿ-ਸਿਰ। ਕਾਟਿ-ਕੱਟ ਕੇ। ਧਰੀ-ਮੈਂ ਧਰਾਂ (ਭੇਟਾ ਕਰਾਂ)। ਦੇਉ-ਮੈਂ ਦੇਵਾਂ (ਅਰਪਨ ਕਰਾਂ)। ਸੰਤੁ-ਅਠੇ ਪਹਿਰ ਵਾਹਿਗੁਰੂ ਜੀ ਨੂੰ ਹਾਜ਼ਰ ਨਾਜ਼ਰ ਜਾਣ ਕੇ ਸਿਮਰਨ ਕਰਨ ਵਾਲੀ ਆਤਮਾ। ਸਹਜ ਭਾਇ-ਸਹਿਜ ਸੁਭਾਵਿਕ। ਲੇਉ-ਮੈਂ ਲੈਂਦਾ (ਪ੍ਰਾਪਤ ਕਰਦਾ) ਹਾਂ।

**ਅਰਥ:** (ਸਿਧ ਗੋਸਟਿ ਦਾ ਪਹਿਲਾ ਪਦਾ ਭੂਮਿਕਾ ਵਜੋਂ ਹੈ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਗੁਰੂ ਬਾਬਾ ਜੀ 'ਸਿਧ ਗੋਸਟਿ' ਬਾਣੀ ਗੁਰੂ ਅੰਗਦ ਦੇਵ ਜੀ ਜਾਂ ਹੋਰ ਸੰਗਤਾਂ ਨੂੰ ਸੁਣਾ ਰਹੇ ਹੋਣ, ਕਿਉਂਕਿ ਗੋਸ਼ਟੀ ਵਿਚ ਪ੍ਰਸ਼ਨੋਤਰੀ ਦਾ ਆਰੰਭ ਰਹਾਉ ਵਾਲੀ ਪੰਕਤੀ ਤੋਂ ਬਾਅਦ ਹੁੰਦਾ ਹੈ)।

ਸਿਧ (ਆਪਣੀ) ਸਭਾ ਲਾ ਕੇ (ਆਪੋ ਆਪਣੇ) ਆਸਣ ਉਤੇ ਬੈਠੇ ਹੋਏ ਸਨ (ਉਨ੍ਹਾਂ ਨੇ) ਸੰਤ ਸਭਾ (ਵੇਖ ਕੇ) ਨਮਸਕਾਰ ਕੀਤੀ। (ਗੁਰੂ ਬਾਬਾ ਜੀ ਨੇ ਕਿਹਾ) ਸਾਡੀ ਉਸ ਅਗੇ ਅਰਦਾਸਿ (ਨਮਸਕਾਰ) ਹੈ (ਜੋ) ਸਦਾ ਥਿਰ ਰਹਿਣ ਵਾਲਾ ਪਰਮੇਸ਼ਰ, ਪਰੇ ਤੋਂ ਪਰੇ, ਬੇਅੰਤ ਹੈ। (ਆਦੇਸ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸ॥)। (ਮੇਰਾ ਚਿਤ ਕਰਦਾ ਹੈ ਕਿ ਮੈਂ ਆਪਣਾ) ਸਿਰ, ਸਰੀਰ ਤੇ ਮਨ ਕਟ ਕੇ ਉਸ (ਸੰਤ ਆਤਮਾ) ਅਗੇ ਰਖ ਦਿਆਂ (ਭਾਵ ਭੇਟਾ ਕਰ ਦਿਆਂ, ਕਿਉਂ?)। ਨਾਨਕ (ਗੁਰੂ ਜੀ ਆਖਦੇ ਹਨ ਜੇ) ਸੰਤ (ਗੁਰੂ) ਮਿਲ ਜਾਵੇ ਤਾਂ ਸਚ (ਪਰਮਾਤਮਾ) ਨੂੰ ਪਾ ਲਈਦਾ ਹੈ। (ਇਸ ਤਰ੍ਹਾਂ, ਮੈਂ) ਸਹਜ ਸੁਭਾਵਿਕ ਹੀ (ਹਰੀ ਦਾ) ਜਸ (ਕੀਰਤਨ ਰੂਪ ਲਾਹਾ) ਲੈਂਦਾ ਰਹਾਂ।੧।

# ਅਰਥ ਭੇਦ ਅਤੇ ਨਿਰਣੈ

## (ੳ) ਸਿਧ ਗੋਸਟਿ

ਆਮ ਟੀਕਾਕਾਰਾਂ ਤੇ ਵਿਦਵਾਨਾਂ ਨੇ (ਸਿਧ ਗੋਸਟਿ' ਦੇ ਅਰਥ 'ਸਿਧਾਂ ਨਾਲ ਹੋਈ ਗੋਸਟੀ' ਗਲਬਾਤ ਵਾਰਤਾਲਾਪ, ਚਰਚਾ, ਬਹਿਸ ਹੀ ਕੀਤੇ ਹਨ ਪਰ ਪ੍ਰੋ. ਸਾਹਿਬ ਸਿੰਘ ਜੀ ਜੋ ਵਿਸ਼ੇਸ਼ ਕਰਕੇ ਇਕ ਅਰਥ ਦੇ ਮੁਦਈ ਹਨ, ਨੇ 'ਸਿਧ ਗੋਸਟਿ' ਦੇ ਅਰਥ ਕੀਤੇ ਹਨ:—

''ਸਿਧ-ਜੋਗ ਸਾਧਨਾ ਵਿਚ ਪੁਗਿਆ ਹੋਇਆ ਜੋਗੀ

ਗੋਸਟਿ-ਚਰਚਾ, ਬਹਸ, ਗਲਬਾਤ।

ਨੋਟ- ਲਫ਼ਜ਼ 'ਸਿਧ' ਦਾ ਦੂਜਾ ਅਰਥ ਹੈ ''ਪਰਮਾਤਮਾ'' ਜਿਵੇਂ:-

**ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥**

**ਪਰਸਤ ਪੈਰ ਸਿਝਤ ਤੇ ਸੁਆਮੀ, ਅਖਰੁ ਜਿਨ ਕਉ ਆਇਆ ॥**

ਇਸ ਤੁਕ ਵਿਚ ਪਹਿਲੇ ਲਫਜ਼ 'ਸਿਧ' ਦਾ ਅਰਥ ਹੈ 'ਪੁੱਗੇ ਹੋਏ ਜੋਗੀ ਦੂਜੇ ਲਫਜ਼ ਸਿਧ ਦਾ ਅਰਥ ਹੈ 'ਪਰਮਾਤਮਾ'। ਲਫਜ਼ ਗੋਸਟਿ ਦਾ ਭੀ ਦੂਜਾ ਅਰਥ 'ਮੇਲ, ਸਨਬੰਧ'। ਸੋ ਇਸ ਤਰ੍ਹਾਂ 'ਸਿਧ ਗੋਸਟਿ' ਦੇ ਦੋ ਅਰਥ ਹਨ:—

(੧) ਸਿਧਾਂ ਨਾਲ ਗਲਬਾਤ। (੨) ਪਰਮਾਤਮਾ ਨਾਲ ਮਿਲਾਪ।

**ਨਿਰਣੈ:** ਭਾਵੇਂ ਭਾ. ਗੁਰਦਾਸ ਜੀ ਦੀ ਪਹਿਲੀ ਵਾਰ ਅਤੇ ਹੋਰ ਜਨਮ ਸਾਖੀਆਂ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿਧਾਂ ਨਾਲ ਹੋਈ ਗੋਸ਼ਟੀ ਤੇ ਮੋਹਰ-ਛਾਪ ਲਾਉਂਦੀਆਂ ਹਨ ਪਰ ਇਸ ਬਾਣੀ ਦਾ ਸਿਰਲੇਖ ਹੀ ਦੂਜੇ ਅਰਥ ਨੂੰ ਰੱਦ ਕਰ ਦਿੰਦਾ ਹੈ।

ਸਾਧਾਰਨ ਪਾਠਕ ਇਹ ਅਰਥ ਪੜ੍ਹ ਕੇ ਭੁਲੇਖੇ ਵਿਚ ਪੈ ਜਾਂਦੇ ਹਨ। ਸਿਧਾਂ ਨਾਲ ਗਲਬਾਤ ਅਤੇ 'ਪਰਮਾਤਮਾ ਨਾਲ ਮਿਲਾਪ' ਦੋਹਾਂ ਸਿਰਲੇਖਾਂ ਵਿਚ ਕਿਤਨਾ ਅੰਤਰ ਹੈ, ਇਹ ਪਾਠਕ ਆਪ ਹੀ ਸੋਚ ਲੈਣਾ ਜੇ

'ਸਿਧਿ ਗੋਸਟਿ' ਦੇ ਅਰਥ 'ਪਰਮਾਤਮਾ ਦਾ ਮਿਲਾਪ' ਕਰੀਏ ਤਾਂ 'ਸਿਧ' ਇਸ ਬਾਣੀ ਚੋਂ ਬਿਲਕੁਲ ਹੀ ਬਾਹਰ ਨਿਕਲ ਜਾਂਦੇ ਹਨ। ਫਿਰ ਇਸ ਪ੍ਰਸ਼ਨੋਤਰੀ ਦਾ ਸੰਬੰਧ ਕਿਸ ਨਾਲ ਹੋਇਆ? ਚਰਪਟ ਤੇ ਗੋਰਖ ਪੂਤੁ ਲੋਹਾਰੀਪਾ ਆਦਿ ਦਾ ਕੀ ਭਾਵ ਹੈ? ਇਸ ਲਈ 'ਸਿਧ ਗੋਸਟਿ'ਦਾ ਦੂਜਾ ਅਰਥ ਕਰਨਾ ਹੀ ਉਚਿਤ ਨਹੀਂ ਹੈ।

**(ਅ) ਸਿਧ ਸਭਾ ਕਰਿ ਆਸਣਿ ਬੈਠੇ, ਸੰਤ ਸਭਾ ਜੈਕਾਰੋ ॥**
**ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥**

ਵਖ ਵਖ ਅਰਥ:

੧. ਸਿਧ ਸਭਾ ਕਰਕੇ ਆਪਣੇ ਆਸਣਾ ਤੇ ਬੈਠੇ ਤਾਂ ਬਾਬੇ ਉਨਾਂ ਨੌਂ ਜੈਕਾਰ ਜਾ ਕਹਿਆ, ਤਾਂ ਓਨਾਂ ਪੁਛਿਆ ਕਿਸ ਦੇ ਅਗੇ ਤੁਧ ਆਦੇਸ ਕੀਤੀ ਹੈ, ਤਾਂ ਬਾਬੇ ਕਹਿਆ ਜੋ ਤੁਸਾਡੇ ਵਿਚ ਆਤਮ ਸਤਾ ਹੈ। ਤਿਸ ਨੂੰ ਮੈਂ ਜੈਕਾਰੁ ਕੀਤਾ ਹੈ। [ਗਿਆਨ ਰਤਨਾਵਲੀ ਭਾ. ਮਨੀ ਸਿੰਘ, ਫ. ਸ. ਤੇ ਬਾਕੀ ਟੀਕੇ

੨. ਗੁਰੂ ਜੀ ਸੁਮੇਰ ਕੇ ਊਪਰ ਗਏ ਊਹਾਂ ਸਭ ਸਿਧ ਏਕਠੇ ਹੂਏ ਹੂਏ ਥੇ। ਸਿਧ ਸਭਾ ਕਰਿ ਆਸਣਿ ਬੈਠੇ ਤਾਂ ਬਚਨ ਗੁਰੂ ਅਰਜਨ ਦੇਵ ਜੀ ਸ੍ਰੈ ਮੁਖ ਤੇ ਉਚਾਰਨ ਕਰਾ ਹੈ (ਕਿਆ ਅਰਥ ਹੈ) ਸਿਧ ਸਭਾ ਕਰਕੇ। ਆਸਣੀ ਆਪੋ ਆਪਣੀ ਬੈਠੇ ਹੂਏ ਥੇ। ਗੁਰੂ ਨਾਨਕ ਜੀ ਐਸੇ ਬਚਨ ਕੀਆ। ਸੰਤ ਸਭਾ ਜੈਕਾਰੋ। ਹੇ ਸੰਤ ਸਭਾ ਜੈ ਜੈ ਕਾਰ ਹੋਵੇ। ਤੁਮਾਰਾ ਉਨ੍ਹਾਂ ਨੇ ਐਸਾ ਬਚਨ ਸੁਣ ਕੇ ਪੂਛਾ ਜੋ ਇਤਨਿਆਂ ਭੀਤਰ ਤੇ ਤੁਮ ਕਿਸ ਕੋ ਨਮਸਕਾਰ ਕਰੀ ਹੈ। ਸੰਤ ਪਾਸ ਜਾਈਏ ਤੌਂ ਸਬ ਕੇ ਨਮਸਕਾਰ ਕਰੀਏ ਤੇ ਪਵਿਤ੍ਰ ਹੋਈਦਾ ਹੈ ਤੇ ਮੂਲ ਤੇ ਗੁਰੂ ਉਤ੍ਰ ਦੇਤੇ ਹੂਏ (੧) ਕਿਆ ਭਵੀਏ। ਸਾਰਿਆਂ ਅਗੇ ਮੱਥਾ ਟੇਕਦੇ ਫਿਰੀਏ। ਸਾਰਿਆਂ ਅਗੇ ਭਵੇਂ ਤੇ ਕਿਆ ਫਲ ਹੋਵੇਗਾ। ਬਿਅਰਥ ਹੀ ਭਵਨਾ ਹੈ। ਸਚਿ ਸੂਚਾ ਹੋਇ। ਪਵਿਤ੍ਰ ਤੇ ਸਚ ਤੇ ਹੋਈਤਾ ਹੈ। ਸਾਚ ਜੋ ਹੈ ਬ੍ਰਹਮ ਤਿਸ ਕੀ ਪ੍ਰਾਪਤੀ ਬਿਨਾ ਮੁਕਤਿ ਨਹੀਂ ਕੋਈ ਹੁੰਦਾ। ਤੁਮ ਸੰਤਾਂ ਕੋ ਬ੍ਰਹਮ ਰੂਪ ਜਾਣਿਆ ਚਾਹੀਏ ਏਹੀ ਸ੍ਰੇਸ਼ਟ ਹੈ ਸੋ ਤੁਮ ਕੋ ਬ੍ਰਹਮ ਸਰੂਪ ਜਾਣ ਕੇ ਨਮਸਕਾਰ ਕਰੀ ਹੈ। [ਨਰੋਤਮ

੩. ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਸਿਖਾਂ ਸੰਤਾਂ ਦੀ ਸੰਗਤ ਵਿਚ ਸਭਾ ਲਗਾਈ ਬੈਠੇ ਸਨ ਕਿ ਸਿਧ ਆ ਗਏ ਤੇ ਆਖਣ ਲਗੇ ਹੇ ਸੰਤ ਸਭਾ (ਆਪ ਜੋਗ) ਸਾਡੀ ਨਮਸਕਾਰ ਹੋਵੇ, (ਇਹ ਕਹਿੰਦੇ ਹੋਏ) ਸਿਧ ਆਸਣ ਲਾ ਕੇ ਸਭਾ (ਜੋੜ ਕੇ) ਬੈਠ ਗਏ। (ਗੁਰੂ ਜੀ ਦਸਦੇ ਹਨ ਅਸਾਂ ਤਦ ਆਖਿਆ) ਸਾਡੀ ਨਮਸਕਾਰ ਉਸ ਅਗੇ ਹੈ ਜੋ ਸਚਾ ਸਦਾ ਥਿਰ ਹੈ ਤੇ ਜੋ ਅਪਰ ਅਪਾਰ ਹੈ।

[ਪੰਜ ਗ੍ਰੰਥੀ ਸਟੀਕ ਭਾ. ਵੀਰ ਸਿੰਘ ਅਤੇ ਸ਼ਬਦਾਰਥ

੪. ਸਤਿਗੁਰ ਆਪਣੇ ਅਕਾਲ ਦੀ ਆਗਿਆ ਦੁਆਰਾ ਚਲਾਏ ਗੁਰਮਤ ਦੀ ਰਸਮ ਅਨੁਸਾਰ ਹਰ ਕੰਮ ਦੇ ਆਰੰਭ ਵਿਚ ਪਹਿਲਾਂ ਅਕਾਲ ਦੇ ਹਜ਼ੂਰ ਅਰਦਾਸ ਕਰਨ ਦੀ ਰਸਮ ਅਦਾ ਕਰਦੇ ਹਨ। ਸਿਧ ਆਸਣ ਜਮਾ ਕੇ ਸਭਾ ਲਾਈ ਬੈਠੇ ਸਨ ਪਰ ਸੰਤ ਸਭਾ ਦੀ ਹੀ ਜਿਤ ਹੋਵੇ, ਇਹ ਸਾਡੀ ਅਰਦਾਸ ਹੈ, ਉਸ ਵਾਹਿਗੁਰੂ ਅਗੇ ਜੋ ਸਤਿ ਸਰੂਪ ਤੇ ਅਪਰ ਅਪਾਰ ਹੈ।

[ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਗਿ. ਨਿਹਾਲ ਸਿੰਘ ਸੂਰੀ

੫. (ਸਾਡੀ) ਨਮਸਕਾਰ ਉਹਨਾਂ ਸੰਤਾਂ ਦੀ ਸਭਾ ਨੂੰ ਹੈ ਜੋ ਰਬੀ ਮਜਲਸ (ਸਤਸੰਗ) ਬਣਾ ਕੇ ਅਡੋਲ ਬੈਠੇ ਹਨ। ਸਾਡੀ ਅਰਦਾਸ ਉਸ ਸਭਾ ਅਗੇ ਹੈ ਜਿਸ ਵਿਚ ਸਦਾ ਕਾਇਮ ਰਹਿਣ ਵਾਲਾ ਅਪਰ ਅਪਾਰ ਪ੍ਰਭੂ (ਪ੍ਰਤੱਖ ਵਸਦਾ) ਹੈ। [ਗੁਰੂ ਨਾਨਕ ਬਾਣੀ ਪ੍ਰਕਾਸ਼ ਡਾ. ਤਾਰਨ ਸਿੰਘ

**ਨਿਰਣੈ:** ਇਸ ਸ਼ੰਕੇ ਦਾ ਸਮਾਧਾਨ ਪਿਛੇ ਕਰ ਦਿਤਾ ਗਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਉਦਾਸੀਆਂ ਸਮੇਂ ਸਤਿਨਾਮੁ ਜਪਾਉਣ, ਗੁਰਮਤਿ ਉਪਦੇਸ਼ ਦ੍ਰਿੜਾਉਣ ਅਤੇ ਗ੍ਰਿਹਸਤੀ ਜੀਵਨ ਦਾ ਮਹੱਤਵ ਪ੍ਰਚਾਰਨ ਹਿਤ ਸਿਧਾਂ ਪਾਸ ਸੁਮੇਰ ਪਰਬਤ ਤੇ ਚਲੇ ਗਏ। ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੇ ਵੀ ਇਸ ਤੱਥ ਨੂੰ ਇਉਂ ਉਜਾਗਰ ਕੀਤਾ ਹੈ:–

**ਅੜਿਲ ॥ ਇਸ ਪ੍ਰਕਾਰ ਜਬ ਚਲੇ ਮੇਰੂ ਪੈ ਜਾਨ ਕੋ ।**
**ਸ਼ਕਤਿ ਸਹਿਤ ਸਭਿ ਸਿੱਧ ਧਰਤਿ ਜਹਿ ਮਾਨ ਕੋ ।**
**ਤਿਨ ਕੋ ਜੀਤਨ ਭਲੇ, ਬਾਤ ਇਤ ਇਉਂ ਭਈ ।**
**ਹੋ ਉਤ ਗੋਰਖ ਕੀ ਸੁਨਹੁ ਰਿਦੈ ਜਯੋ ਤਿਨ ਠਈ ॥੪॥**
**ਦੋਹਰਾ ॥ ਭਰਥਰਿ ਪੂਰਬ ਜਬ ਮਿਲਯੋ ਸੁਨੇ ਬਚਨ ਤਤ ਸਾਰ ।**
**ਗੋਰਖ ਢਿਗ ਗਮਨਯੋ ਤਬਹਿ, ਬੰਦਯੋ ਪਦ ਸਿਰ ਧਾਰਿ ॥੫॥**

ਭਰਥਰਿ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਮੋਹਿਆ ਗਿਆ ਉਸ ਨੇ ਗੋਰਖ ਨੂੰ ਜਾ ਕੇ ਆਖਿਆ ਕਿ ਕਿਸੇ ਥਾਂ ਤੇ ਤੁਸੀਂ ਮਿਲੋ ਤੇ ਗੁਰੂ ਨਾਨਕ ਜੀ ਨੂੰ ਆਪਣੇ ਪੰਥ ਵਿਚ ਲਿਆਉ ਫਿਰ ਸਾਰੇ ਜਗਤ ਵਿਚ ਤੁਹਾਡਾ ਜਸ ਫੈਲ ਜਾਵੇਗਾ। ਉਧਰ ਗੋਰਖ ਨੇ ਮਿਲਣ ਦੀ ਤਿਆਰੀ ਕੀਤੀ ਇਧਰੋਂ ਗੁਰੂ ਬਾਬਾ ਜੀ ਜੋ ਘਟ ਘਟ ਕੇ ਅੰਤਰ ਕੀ ਜਾਨਤ ਸਨ, ਤਿਆਰ ਹੋ ਪਏ:–

**ਪ੍ਰਸਥਾਨੇ ਗੁਰਖਾਨਿ ਹਨਨਿ ਸਭਿ ਸਿੱਧਨ ਮਾਨਾ ॥**
**ਗਏ ਹਿਮਾਚਲ ਊਰਧ ਦੇਖਿ ਬੋਲਯੋ ਮਰਦਾਨਾ ॥**

ਇਸ ਤਰ੍ਹਾਂ 'ਸਿਧ ਸਭਾ' ਤੇ 'ਸੰਤ ਸਭਾ' ਦਾ ਪਰਸਪਰ ਮਿਲਾਪ ਹੋਇਆ।

ਇਸ ਵਿਚ ਸੰਦੇਹ ਨਹੀਂ ਕਿ 'ਸਿਧ ਸਭਾ' ਤੇ 'ਸੰਤ ਸਭਾ' ਦੋਹਾਂ ਨੇ ਆਪਸ ਵਿਚ ਨਮਸਕਾਰ ਕੀਤੀ ਹੋਵੇਗੀ ਪਰ 'ਸੰਤ ਸਭਾ ਜੈ ਕਾਰੋ' ਬਚਨ (ਸਿਧ ਸਭਾ' ਵਲੋਂ ਹੀ ਹੋ ਸਕਦੇ ਹਨ। ਕਿਉਂਕਿ ਭਰਥਰਿ ਜੋਗੀ ਨੇ ਪ੍ਰਸ਼ਨ ਉਤਰ ਕਰਨ ਮਗਰੋਂ ਗੋਰਖ ਨੂੰ ਜਾ ਕੇ ਦਸਿਆ ਤਾਂ ਉਸ ਨੇ ਸਮਝ ਲਿਆ ਸੀ ਕਿ 'ਸੰਤ ਸਭਾ' ਵਾਲਾ ਪੁਰਖ ਵਡਾ ਸ਼ਕਤੀਵਾਨ ਹੈ। ਸਿਧ ਹੈਰਾਨ ਸਨ ਕਿ ਓਹ ਤਾਂ ਵਰ੍ਹਿਆਂ ਬੱਧੀ ਹਠ-ਜੋਗ ਤੇ ਤਪ ਕਰ ਕਰਕੇ ਜੋਗ-ਸ਼ਕਤੀ ਨਾਲ ਇਥੇ ਅਪੜੇ ਹਨ ਪਰ ਇਹ ਛੋਟੀ ਜਿਹੀ ਉਮਰ ਦਾ ਬਾਲਕ ਇਥੇ ਕਿਵੇਂ ਪਹੁੰਚ ਗਿਆ ਹੈ। ਤਾਂ ਹੀ ਉਨ੍ਹਾਂ ਨੇ ਪ੍ਰਸ਼ਨ ਕੀਤਾ ਸੀ:–

**ਸਿਧ ਪੁਛਨ ਸੁਣ ਬਾਲਿਆ, ਕੌਣ ਸ਼ਕਤਿ ਤੁਹਿ ਏਥੇ ਲਿਆਈ ॥**

ਸੋ 'ਸਿਧ ਸਭਾ' ਨੂੰ 'ਸੰਤ ਸਭਾ' ਕਹਿਣਾ ਠੀਕ ਨਹੀਂ ਕਿਉਂਕਿ ਦੋਹਾਂ ਦੇ ਆਤਮਿਕ ਵਿਚਾਰਾਂ, ਰਹਿਣੀ ਬਹਿਣੀ ਕਥਨੀ ਅਤੇ ਕਰਣੀ ਦਾ ਆਪਸ ਵਿਚ ਸੁਮੇਲ ਨਹੀਂ ਹੈ। ਸਿਧਾਂ ਦਾ ਨਿਸ਼ਾਨਾ ਪ੍ਰਭੂ-ਮਿਲਾਪ ਨਹੀਂ ਜਦੋਂ ਕਿ 'ਸੰਤ ਸਭਾ' ਦਾ ਵਿਲਖਣ ਸੰਕਲਪ ਹੇਠ ਲਿਖੀਆਂ ਪੰਕਤੀਆਂ ਤੋਂ ਪ੍ਰਗਟ ਹੋ ਜਾਂਦਾ ਹੈ:–

੧. **ਸੰਤ ਸਭਾ ਕਉ ਸਦਾ ਜੈਕਾਰੁ ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥** [ਪੰਨਾ ੧੯੩

੨. **ਜਿਸ ਕਉ ਚਾਹਹਿ ਸੁਰਿਨਰ ਦੇਵ ॥ ਸੰਤ ਸਭਾ ਕੀ ਲਗਹੁ ਸੇਵ ॥** [ਪੰਨਾ ੧੧੯੨

੩ **ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥** [ਪੰਨਾ ੧੦੩੦

੪. **ਸੰਤ ਸਭਾ ਕੀ ਨਿੰਦਾ ਕਰਤੇ, ਡੂਬੇ ਸਭ ਅਗਿਆਨ ॥** [ਪੰਨਾ ੧੨੦੨

੫. **ਸੰਤ ਸਭਾ ਮੈ ਬੈਸਿ ਕਿ ਕੀਰਤਿ ਮੈ ਕਹਾਂ ॥**
**ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ॥** [ਪੰਨਾ ੧੩੬੧

੬. **ਸੰਤ ਸਭਾ ਓਟ ਗੁਰ ਪੂਰੇ, ਧੁਰਿ ਮਸਤਕਿ ਲੇਖੁ ਲਿਖਾਏ ॥**
**ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਇ ॥** [ਪੰਨਾ ੧੨੬੬

੭. **ਕਰਣੀ ਕੀਰਤਿ ਗੁਰਮਤਿ ਸਾਰੁ ॥ ਸੰਤ ਸਭਾ ਗੁਣ ਗਿਆਨੁ ਬੀਚਾਰੁ ॥** [ਪੰਨਾ ੧੩੬੪

੮. **ਸੰਤ ਸਭਾ ਜੈਕਾਰੁ ਕਰਿ, ਗੁਰਮੁਖਿ ਕਰਮ ਕਮਾਉ ॥** [ਪੰਨਾ ੧੪੧੧

ਸਿਧਾਂ ਬਾਰੇ ਗੁਰਬਾਣੀ ਵਿਚ ਅੰਕਿਤ ਹੈ:--

੧. **ਸਿਧਾ ਸੇਵਨਿ ਸਿਧ ਪੀਰ, ਮਾਗਹਿ ਰਿਧਿ ਸਿਧਿ ॥** [ਪੰਨਾ ੪੧੮

੨. **ਰਿਧਿ ਸਿਧਿ ਜਾ ਕਉ ਫੁਰੀ, ਤਬ ਕਾਹੂ ਸਿਉ ਕਿਆ ਕਾਜ ॥** [ਪੰਨਾ ੧੧੦੩

ਪੰਥ ਗ੍ਰੰਥੀ ਸਟੀਕ (ਭਾਈ ਵੀਰ ਸਿੰਘ ਜੀ) ਅਤੇ 'ਸ਼ਬਦਾਰਥ' ਵਿਚ ਭੀ ਸਿਧਾਂ ਵਲੋਂ ਹੀ 'ਸੰਤ ਸਭਾ' ਨੂੰ ਜੈਕਾਰੁ ਦਰਸਾਈ ਹੈ। ਪਰ ਇਹ ਜ਼ਰੂਰੀ ਨਹੀਂ ਕਿ ਸੰਪੂਰਨ 'ਸਿਧ ਗੋਸਟਿ' ਅੱਚਲ ਵਟਾਲੇ ਹੋਈ ਹੋਵੇ। ਇਸ ਵਿਚ ਸਾਰੇ ਥਾਵਾਂ ਤੇ ਸਿਧਾਂ ਨਾਲ ਹੋਈ ਗੋਸ਼ਟੀ ਦਾ ਨਿਚੋੜ ਹੈ।

ਗੁਰਮਤਿ ਦ੍ਰਿਸ਼ਟੀ ਕੋਨ ਤੋਂ 'ਸੰਤ ਸਭਾ' ਦਾ ਸਿਧ ਮੰਡਲੀ ਨਾਲ ਅਜੋੜ ਹੈ ਕਿਉਂਕਿ ਉਹਨਾਂ ਅੰਦਰ ਰਿਧੀਆਂ ਸਿਧੀਆਂ, ਕਰਾਮਾਤਾਂ ਵਿਖਾ ਕੇ ਦੂਜਿਆਂ ਨੂੰ ਭਰਮਾਉਣ ਦੀ ਭੁੱਖ ਹੈ ਜਦੋਂ ਕਿ ਸੰਤ ਮੰਡਲ ਵਿਚ ਕੇਵਲ ਪਰਮੇਸ਼ਰ ਦੇ ਗੁਣ ਹੀ ਗਾਇਨ ਕੀਤੇ ਜਾਂਦੇ ਹਨ:--

੧. **ਸੰਤ ਮੰਡਲ ਹਰਿ ਜਸੁ ਕਥਹਿ, ਬੋਲਹਿ ਸਤਿ ਸੁਭਾਇ ॥**
**ਨਾਨਕ ਮਨੁ ਸੰਤੋਖੀਐ, ਏਕਸੁ ਸਿਉ ਲਿਵ ਲਾਇ ॥** [ਪੰਨਾ ੨੯੮

੨. **ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ॥** [ਪੰਨਾ ੧੧੪੬

ਜੇ ਕਿਸੇ ਪਾਠਕ ਨੂੰ ਇਹ ਸ਼ੰਕਾ ਉਤਪੰਨ ਹੋਵੇ ਕਿ ਸਿਧ ਤਾਂ ਬਹੁਤ ਸਨ, ਇਸ ਲਈ ਉਨ੍ਹਾਂ ਦੀ ਸਭਾ ਸੀ, ਗੁਰੂ ਬਾਬਾ ਜੀ ਨਾਲ ਤਾਂ ਕੇਵਲ ਮਰਦਾਨਾ ਸੀ, ਦੋਹਾਂ ਦੀ ਗਿਣਤੀ ਨਾਲ ਇਹ ਸੰਤ ਸਭਾ ਕਿਵੇਂ ਬਣ ਗਈ? ਇਸ ਬਾਰੇ ਭਾਈ ਗੁਰਦਾਸ ਜੀ ਦਾ ਕੀਤਾ ਹੋਇਆ ਨਿਰਣਾ ਸਾਡੀ ਅਗਵਾਈ ਲਈ ਮੌਜੂਦ ਹੈ:--

ਇਕ ਸਿਖ ਦੋਇ ਸਾਧ ਸੰਗ ਪੰਜੀ ਪਰਮੇਸਰ ॥

## (ੲ) ਨਾਨਕ ਸੰਤੁ ਮਿਲੈ ਸਚੁ ਪਾਈਐ, ਸਹਜ ਭਾਇ ਜਸੁ ਲੇਉ ॥

ਵਖ ਵਖ ਅਰਥ:

੧. ਜਿਨ੍ਹਾਂ ਸੰਤਾਂ ਦੇ ਮਿਲਿਆਂ ਸਹਜ ਨਾਲ ਪਰਮੇਸੁਰ ਕਾ ਜਸੁ ਕੀਜੀਐ, ਸਾਹਿਬ ਕਾ ਨਾਮੁ ਲੀਜੀਐ। ਭਾਵੇਂ ਤਹਾਂ ਕੋਈ ਜਾਵੈ, ਭਾਵੇਂ ਤਹਾਂ ਕੋਈ ਭਵਦਾ ਫਿਰੈ, ਬਿਨਾ ਪਰਮੇਸਰ ਕੇ ਸਚ ਨਾਮ ਜਸ ਕੀਏ ਤੈ, ਸੁ ਜੀਆਂ ਕੀ ਮੁਕਤਿ ਨਾਹੀ। [ਪੋਥੀ ਹਰਿ ਜੀ

੨. ਜਿਨਾਂ ਸੰਤਾਂ ਦੇ ਮਿਲਣ ਥੀਂ ਸਚ ਪ੍ਰਾਪਤ ਹੋਵੇ, ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਜਿਨਾਂ ਥੀਂ ਸਹਿਜ ਤੇ ਭਾਉ ਤੇ ਜਸ ਮਿਲਦਾ ਹੈ, ਸੋ ਮੇਰਾ ਤਨ ਮਨ ਧਨ ਸਭ ਤਿਨ੍ਹਾਂ ਦਾ ਹੈ। [ਗਿਆਨ ਰਤਨਾਵਲੀ ਭਾ. ਮਨੀ ਸਿੰਘ ਜੀ

੩. ਸ੍ਰੀ ਗੁਰੂ ਜੀ ਕਹਤੇ ਹੈਂ ਸੰਤ ਕੇ ਮਿਲਣੇ ਤੇ ਸਚ ਰੂਪ ਪਰਮੇਸਰ ਕੀ ਪ੍ਰਾਪਤੀ ਹੋਤੀ ਹੈ ਅਰੁ ਸਹਜ ਪਾਇ ਕਹੀਏ ਨਿਰਜਤਨ ਹੀ ਜਸ ਲਈਦਾ ਹੈ। [ਫ. ਸ.

੪. ਗੁਰੂ ਸੰਤ ਦੇ ਮਿਲਣ ਨਾਲ ਹੀ ਉਹ ਸਚਾ ਹਰੀ ਪ੍ਰਾਪਤ ਹੁੰਦਾ ਹੈ, ਫਿਰ ਸੁਭਾਵਿਕ ਵਡਿਆਈ ਮਿਲਦੀ ਹੈ। [ਸ਼ਬਦਾਰਥ

੫. ਮੈਂ ਉਸ ਸੰਤ ਸਭਾ ਅਗੇ ਸਿਰ ਕੱਟ ਕੇ ਧਰ ਦਿਆਂ, ਤਨ ਤੇ ਮਨ ਭੇਟਾ ਰਖ ਦਿਆਂ (ਤਾਂ ਕਿ) ਸੁਖੈਨ ਹੀ ਪ੍ਰਭੂ ਦੇ ਗੁਣ ਗਾ ਸਕਾਂ, (ਕਿਉਂਕਿ) ਹੇ ਨਾਨਕ! ਸੰਤ ਮਿਲ ਪਏ ਤਾਂ ਰਬ ਮਿਲ ਪੈਂਦਾ ਹੈ[ਦਰਪਣ

੬ (ਨਾਨਕ) ਜੇ ਮੈਨੂੰ ਸੰਤ ਮਿਲ ਜਾਏ ਤਾਂ ਸਚਾ ਪ੍ਰਭੂ ਪਾ ਲਈਦਾ ਹੈ। ਇਸ ਤੋਂ ਛੁਟ ਸੰਤਾਂ ਦੀ ਸੰਗਤ ਰਾਹੀਂ ਮੈਂ ਸੁਭਾਵਕ ਹੀ ਦੁਨੀਆਂ ਦੀ ਸ਼ਾਬਾਸ਼ ਲੈਂਦਾ ਹਾਂ (ਕਿ ਕਿੰਨਾ ਭਾਗਾਂ ਵਾਲਾ ਨਾਨਕ ਹੈ ਜੋ ਮਹਾਂ ਪੁਰਸ਼ਾਂ ਤੋਂ ਪ੍ਰੇਰਿਤ ਹੁੰਦਾ ਹੈ। [ਡਾ. ਤਾਰਨ ਸਿੰਘ, ਪ੍ਰੋ. ਨਰੈਣ ਸਿੰਘ

**ਨਿਰਣੈ:** ਨੰਬਰ ੧ ਦੇ ਅਰਥਾਂ ਅਨੁਸਾਰ 'ਲੇਉ' ਪਦ ਦਾ ਉਚਾਰਨ ਬਿੰਦੀ ਰਹਿਤ ਬਣਦਾ ਹੈ ਕਿਉਂਕਿ ਉਪਦੇਸ਼ਾਤਮਿਕ ਰੂਪ ਵਿਚ ਅਰਥ ਕੀਤੇ ਹਨ। ਨੰਬਰ ੬ ਦੀ ਸ਼ਬਦਾਵਲੀ ''ਮੈਂ ਸੁਭਾਵਕ ਹੀ ਦੁਨੀਆਂ ਦੀ ਸ਼ਾਬਾਸ ਲੈਂਦਾ ਹਾਂ ਕਿ ਕਿੰਨਾਂ ਭਾਗਾਂ ਵਾਲਾ ਨਾਨਕ ਹੈ ਜੋ ਮਹਾਂਪੁਰਸ਼ਾਂ ਤੋਂ ਪ੍ਰੇਰਿਤ ਹੁੰਦਾ ਹੈ'' ਇਹ ਬੀਚਾਰ ਗੁਰਮਤਿ ਆਸ਼ੇ ਦੇ ਅਨੁਕੂਲ ਨਹੀਂ ਜਾਪਦੇ। ਭਾਵੇਂ ਪ੍ਰੋ. ਨਰੈਣ ਸਿੰਘ ਜੀ ਨੇ ਬੜੇ ਸੁੰਦਰ ਢੰਗ ਨਾਲ ਪੰਕਤੀ ਦੀ ਵਿਆਖਿਆ ਕੀਤੀ ਹੈ ਕਿ 'ਪਉੜੀ ਵਿਚ ਦੁਨੀਆ ਦੀ ਸ਼ਾਬਾਸ ਲੈਣ ਦਾ ਜ਼ਿਕਰ ਵੀ ਆਇਆ ਹੈ, ਪਰ ਇਸ ਵਿਚ ਕੋਈ ਸੁਆਰਥ ਨਹੀਂ ਹੈ। ਇਕ ਉਹ ਮਨੁੱਖ ਹੁੰਦੇ ਹਨ ਜੋ ਸ਼ੋਭਾ ਲਈ ਬੜੇ ਉਤਾਵਲੇ ਫਿਰਦੇ ਹਨ। ਉਹ ਚੰਗੇ ਕੰਮ ਕਰਦੇ ਹੋਏ ਵੀ ਮਨ ਅੰਦਰ ਅਪਨੀ ਵਾਹ ਵਾਹ ਦੀ ਇਛਾ ਲਈ ਫਿਰਦੇ ਹਨ ਤੇ ਇਸ ਦੀ ਪੂਰਤੀ ਲਈ ਉਹ ਕਈ ਨੀਵੀਆਂ ਹਰਕਤਾਂ ਵੀ ਕਰਨ ਨੂੰ ਤਿਆਰ ਹੁੰਦੇ ਹਨ। ਉਹਨਾਂ ਦਾ ਮਨੋਰਥ ਨਿਰਾ ਧਰਮ ਦਾ ਵਾਧਾ ਨਹੀਂ, ਨਿਜੀ ਵਡਿਆਈ ਦੀ ਭੁਖ ਵੀ ਹੁੰਦੀ ਹੈ। ਪਰ ਇਕ ਉਹ ਹਨ ਜਿਨ੍ਹਾਂ ਦਾ ਜੀਵਣ-ਨਿਸ਼ਾਨਾ ਨਿਰੋਲ ਧਰਮ ਹੈ। ਉਹਨਾਂ ਧਰਮ ਨਾਲ ਅਪਣਾ ਆਪ ਅਭੇਦ ਕਰ ਦਿਤਾ ਹੁੰਦਾ ਹੈ। ਜਦ ਧਰਮ ਦੇ ਕਾਰਜ ਕਰਦਿਆਂ ਉਹਨਾਂ ਦੀ ਸ਼ੋਭਾ ਹੁੰਦੀ ਹੈ ਤਾਂ ਉਹ ਖੁਸ਼ ਹੁੰਦੇ ਹਨ। ਕਿਸੇ ਸੁਆਰਥ ਲਈ ਨਹੀਂ, ਸਗੋਂ ਇਸ ਲਈ ਕਿ ਉਨ੍ਹਾਂ ਦੀ ਸੋਭਾ ਧਰਮ ਦੀਆਂ ਤਾਕਤਾਂ ਨੂੰ ਮਜਬੂਤ ਬਣਾਂਦੀ ਹੈ।'' ਪਰ 'ਸਿਧਿ ਗੋਸਟਿ' ਦੇ ਸੰਦਰਭ ਵਿਚ ਇਹ ਵਿਆਖਿਆ ਭੁਲੇਖਾ ਪਾਊ ਹੈ ਕਿਉਂਕਿ 'ਸ਼ਾਬਾਸ਼' ਵਾਲੀ ਗਲ ਗੁਰੂ ਨਾਨਕ ਦੇਵ ਜੀ ਨਾਲ ਜਾ ਜੁੜਦੀ ਹੈ। ਇਕ ਪਾਸੇ ਗੁਰੂ ਜੀ ਦੁਨੀਆਂ ਦੀਆਂ ਵਡਿਆਈਆਂ ਨੂੰ ਅਗ ਵਿਚ ਸਾੜਦੇ ਹਨ, ਦੂਜੇ ਪਾਸੇ ''ਮੈਂ ਸੁਭਾਵਕ ਹੀ

ਦੁਨੀਆ ਦੀ ਸ਼ਾਬਾਸ ਲੈਂਦਾ ਹਾਂ'' ਆਖਣਾ ਦੋਵੇਂ ਪਰਸਪਰ ਵਿਰੋਧੀ ਭਾਵ ਹਨ। 'ਜਸੁ' ਪਦ ਦੇ ਸਸੇ ਨੂੰ ਔਂਕੜ ਲਗਾ ਹੋਇਆ ਹੈ ਜੋ ਵਿਸ਼ੇਸ਼-ਰਬੀ ਜਸ ਦਾ ਲਖਾਇਕ ਹੈ। ਨੰਬਰ ੫ ਵਾਲੇ ਅਰਥ ਗੁਰਬਾਣੀ ਵਿਆਕਰਣ ਅਨੁਸਾਰ ਠੀਕ ਹਨ। ਇਸ ਤਰ੍ਹਾਂ ਦੇ ਅਰਥ ਪਿਛੇ ਕਰ ਦਿਤੇ ਗਏ ਹਨ:—

**ਨਾਨਕ ਦੁਨੀਆ ਕੀਆ ਵਡਿਆਈਆ ਅਗੀ ਸੇਤੀ ਜਾਲਿ ॥**

**ਏਨੀ ਜਲੀਈ ਨਾਮੁ ਵਿਸਾਰਿਆ, ਇਕ ਨਾ ਚਲੀਆ ਨਾਲਿ ॥** [ਪੰਨਾ ੧੨੯੦

## ਸਾਰੰਸ਼ ਅਤੇ ਸਿਧਾਂਤ

ਇਸ ਭੂਮਿਕਾ ਵਾਲੀ ਪਉੜੀ ਵਿਚ 'ਸੰਤ ਸਭਾ' ਦੀ ਵਡਿਆਈ ਹੈ। 'ਸੰਤ ਸਭਾ' ਦੇ ਭਾਵਕ ਅਰਥ 'ਸਤਿ ਸੰਗਤ' ਹਨ ਜੋ ਗੁਰਬਾਣੀ ਦੀ ਕਸਵਟੀ ਤੇ ਠੀਕ ਉਤਰਦੇ ਹਨ:—

**ਸਤ ਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥**

**ਏਕੋ ਨਾਮੁ ਹੁਕਮੁ ਹੈ, ਨਾਨਕ, ਸਤਿਗੁਰਿ ਦੀਆ ਬੁਝਾਇ ਜੀਉ॥** [ਪੰਨਾ ੭੨

ਗੁਰਮਤਿ ਦਾ ਸਿਧਾਂਤ ਹੈ:—

**ਜਹ ਸਤਿਗੁਰੁ ਤਹ ਸਤਿਸੰਗਤਿ ਬਣਾਈ ॥.....** [ਪੰਨਾ ੧੬੦

ਗੁਰੂ ਅਰਜਨ ਦੇਵ ਮਹਾਰਾਜ ਫੁਰਮਾਉਂਦੇ ਹਨ:—

**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥**

**ਢੋਈ ਤਿਸਹੀ ਨੋ ਮਿਲੈ, ਜਿਨਿ ਪੂਰਾ ਗੁਰੂ ਲਭਾ ॥** [ਪੰਨਾ ੪੪

ਇਸੇ ਤਰ੍ਹਾਂ 'ਮਸਤਕੁ ਕਾਟਿ ਧਰੀ ਤਿਸੁ ਆਗੈ' ਦਾ ਭਾਵ ਮਾਨ-ਅਪਮਾਨ ਤੋਂ ਰਹਿਤ ਹੋ ਕੇ 'ਜੀਉ ਪਿੰਡੁ ਸਭ ਤੇਰਾ' ਦੀ ਭਾਵਨਾ ਨਾਲ ਅਰਦਾਸਿ ਭੇਟ ਗੁਰ-ਪਰਮੇਸ਼ਰ ਅਗੇ ਧਰਨੀ ਹੈ ਅਤੇ ਉਸ ਦੀ ਸਿਫਤਿ ਸਲਾਹ ਕਰਨੀ ਹੈ। ਸੰਤ-ਗੁਰੂ ਦੇ ਮਿਲਾਪ ਲਈ ਸਾਈਂ ਅਗੇ ਸਦਾ ਜੋਦੜੀ ਕਰਨੀ ਚਾਹੀਦੀ ਹੈ।

### ਕਿਆ ਭਵੀਐ, ਸਚਿ ਸੂਚਾ ਹੋਇ ॥ ਸਾਚ ਸਬਦ ਬਿਨੁ, ਮੁਕਤਿ ਨ ਕੋਇ ॥੧॥ਰਹਾਉ॥

**ਪਦ ਅਰਥ:** ਕਿਆ-ਕੀ?। ਭਵੀਐ-ਭਟਕਦੇ ਫਿਰੀਏ। ਸਚਿ-ਸਚ ਦੁਆਰਾ। ਸੂਚਾ-ਸੁੱਚਾ, ਪਵਿੱਤਰ। ਮੁਕਤਿ-ਖ਼ਲਾਸੀ, ਛੁਟਕਾਰਾ।

**ਅਰਥ:** ਇਹ ਰਹਾਉ ਵਾਲੀ ਪੰਕਤੀ 'ਸਿਧ ਗੋਸਟਿ' ਦਾ ਸਾਰ ਹੈ। ਹੁਣ ਗੁਰੂ ਬਾਬਾ ਜੀ ਸਿੱਧਾਂ ਨੂੰ ਸੰਬੋਧਿਤ ਕਰਦੇ ਹੋਏ ਸਿਧਾਂਤਕ ਨੁਕਤੇ ਨਾਲ ਜੋੜਨ ਲਗੇ ਹਨ। ਘਰ ਬਾਹਰ ਛੋੜ ਕੇ ਦੇਸ਼ ਦੇਸ਼ਾਂਤਰਾਂ, ਪਹਾੜਾਂ ਤੇ ਜੰਗਲਾਂ ਵਿਚ) ਫਿਰਨ ਨਾਲ ਕੀ ਬਣਦਾ ਹੈ? (ਜਦੋਂ ਕਿ) ਸਚ ਦੁਆਰਾ ਹੀ ਸੁੱਚਾ (ਪਵਿੱਤਰ) ਹੋਈਦਾ ਹੈ। (ਸਤਿਗੁਰੂ ਦੇ) ਸੱਚੇ ਸ਼ਬਦ ਦੀ (ਕਮਾਈ ਤੋਂ) ਬਿਨਾ (ਜੀਵਨ) ਮੁਕਤੀ (ਪ੍ਰਾਪਤ) ਨਹੀਂ ਹੋ ਸਕਦੀ।੧।ਰਹਾਉ।

# ਸਾਰੰਸ਼ ਅਤੇ ਸਿਧਾਂਤ

ਰਹਾਉ ਵਾਲੀਆਂ ਪੰਕਤੀਆਂ ਆਪਣੇ ਆਪ ਵਿਚ ਭਾਵੇਂ ਸਾਰੰਸ਼ ਅਤੇ ਸਿਧਾਂਤ ਰੂਪ ਹਨ ਪਰ ਪਾਠਕਾਂ ਨਾਲ ਸੰਖੇਪ ਜਿਹੇ ਵੀਚਾਰਾਂ ਦੀ ਸਾਂਝ ਕਰਨੀ ਠੀਕ ਹੋਵੇਗੀ।

ਕਈ ਲੋਕਾਂ ਦੀ ਰੁਚੀ ਤੀਰਥ-ਯਾਤਰਾ ਵਲ ਵਧੇਰੇ ਹੈ। ਉਹ ਇਸ਼ਨਾਨ ਤੇ ਦਾਨ ਕਰਨਾ ਇਕ ਵੱਡੀ ਪ੍ਰਾਪਤੀ ਸਮਝਦੇ ਹਨ। ਪਰ ਇਹਨਾਂ ਪੰਕਤੀਆਂ ਤੋਂ ਕਿਤਨੀ ਸੁੰਦਰ ਸੇਧ ਮਿਲਦੀ ਹੈ:—

**ਕਿਆ ਭਵੀਐ, ਸਚਿ ਸੂਚਾ ਹੋਇ ॥**

ਕੀ ਮਨੁੱਖ ਤੀਰਥਾਂ ਤੇ ਜਾਂ ਦੇਸ਼ ਦੇਸ਼ਾਂਤਰਾਂ ਵਿਚ ਫਿਰਨ ਨਾਲ ਸਚ ਨੂੰ ਪ੍ਰਾਪਤ ਕਰ ਲੈਂਦਾ ਹੈ? ਨਹੀਂ। ਇਸ ਲਈ ਮਨੁੱਖ ਨੂੰ ਜੀਵਨ ਪ੍ਰਾਪਤੀ ਦਾ ਲਕਸ਼ 'ਸਚ' ਬਣਾਉਣਾ ਚਾਹੀਦਾ ਹੈ।

ਗੁਰੂ ਬਾਬਾ ਜੀ ਦੇ ਪਾਵਨ ਵਾਕ ਇਸ ਤਰ੍ਹਾਂ ਸਾਡੀ ਅਗਵਾਈ ਕਰਦੇ ਹਨ:—

ੳ. **ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥**
**ਗੁਰ ਗਿਆਨੁ ਸਾਚਾ ਥਾਨੁ ਤੀਰਥੁ, ਦਸ ਪੁਰਬ ਸਦਾ ਦਸਾਹਰਾ ॥**
**ਹਉ ਨਾਮੁ ਹਰਿ ਕਾ ਸਦਾ ਜਾਚਉ, ਦੇਹੁ ਪ੍ਰਭ ਧਰਣੀਧਰਾ ॥**
**ਸੰਸਾਰੁ ਰੋਗੀ ਨਾਮੁ ਦਾਰੂ, ਮੈਲੁ ਲਾਗੈ ਸਚ ਬਿਨਾ ॥**
**ਗੁਰ ਵਾਕੁ ਨਿਰਮਲੁ ਸਦਾ ਚਾਨਣੁ, ਨਿਤ ਸਾਚੁ ਤੀਰਥੁ ਮਜਨਾ ॥** [ਪੰਨਾ ੬੮੭

ਅ. **ਤਨ ਮਹਿ ਮਨੂਆ, ਮਨ ਮਹਿ ਸਾਚਾ॥ ਸੋ ਸਾਚਾ, ਮਿਲਿ ਸਾਚੇ ਰਾਚਾ॥**[ਪੰ. ੬੮੬

ਸਿਧਾਂਤ ਇਹ ਹੈ ਕਿ ਹਿਰਦੇ ਵਿਚ ਸਚ ਵਸਣ ਨਾਲ ਹੀ ਮਨੁੱਖ ਸੱਚਾ ਹੋ ਸਕਦਾ ਹੈ, ਬਾਹਰ ਫਿਰਨ ਨਾਲ ਤੇ ਇਸ਼ਨਾਨ ਕਰਨ ਨਾਲ ਨਾ ਸੁੱਚਾ ਹੁੰਦਾ ਹੈ ਤੇ ਨਾ ਸੱਚਾ ਹੁੰਦਾ ਹੈ:—

**ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ ॥**
**ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ ॥** [ਪੰਨਾ ੪੭੨

ਸੋ, ਯਾਦ ਰਖੋ ਜਦੋਂ ਵੀ ਮੁਕਤੀ ਹੋਣੀ ਹੈ, ਸਚੇ ਗੁਰੂ ਦੇ ਸ਼ਬਦ (ਉਪਦੇਸ਼) ਨਾਲ ਹੋਣੀ ਹੈ, ਕਚੇ ਗੁਰੂ ਪਾਸੋਂ ਕਦੇ ਵੀ ਮੁਕਤੀ ਨਹੀਂ ਮਿਲਣੀ:—

**ਕਿਆ ਭਵੀਐ ਕਿਆ ਢੂਢੀਐ, ਗੁਰ ਸਬਦਿ ਦਿਖਾਇਆ ॥**
**ਮਮਤਾ ਮੋਹੁ ਵਿਸਰਜਿਆ, ਅਪਨੈ ਘਰਿ ਆਇਆ ॥** [ਪੰਨਾ ੪੧੯

**ਕਵਨ ਤੁਮੇ, ਕਿਆ ਨਾਉ ਤੁਮਾਰਾ, ਕਉਨੁ ਮਾਰਗੁ ਕਉਨੁ ਸੁਆਓ ॥ ਸਾਚੁ ਕਹਉ ਅਰਦਾਸਿ ਹਮਾਰੀ, ਹਉ ਸੰਤ ਜਨਾ ਬਲਿ ਜਾਓ॥ ਕਹਿ ਬੈਸਹੁ, ਕਹ ਰਹੀਐ ਬਾਲੇ, ਕਹ ਆਵਹੁ ਕਹ ਜਾਹੋ॥ ਨਾਨਕੁ ਬੋਲੈ ਸੁਣਿ ਬੈਰਾਗੀ, ਕਿਆ ਤੁਮਾਰਾ ਰਾਹੋ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਤੁਮੇਂ, ਨਾਉਂ, ਕਹਉਂ,ਹਉਂ,ਜਾਓਂ, (ਭਾਵੇਂ ਗੁਰਬਾਣੀ ਵਿਚ ਤੁਮਾਰਾ, ਤੁਮਾਰੇ ਸ਼ਬਦਾਂ ਦੇ ਅਖਰਾਂ ਨੂੰ ਹਰ ਥਾਂ ਤੇ ਅੱਧਾ 'ਹ' ਨਹੀਂ ਲੱਗਾ ਹੁੰਦਾ ਪਰ ਉਚਾਰਨ ਅਧੇ 'ਹ' ਸਹਿਤ ਹੀ ਕਰਨਾ ਹੁੰਦਾ ਹੈ)।

**ਪਦ ਅਰਥ:** ਕਵਨ-ਕੌਣ ਹੈ? ਤੁਮ੍ਹੇ-ਤੂੰ, ਤੁਸੀਂ। ਮਾਰਗੁ-ਰਸਤਾ, ਧਰਮ। ਸੁਆਓ-ਪ੍ਰਯੋਜਨ, ਮਨੋਰਥ। ਕਹਉ-ਮੈਂ ਕਹਿੰਦਾ ਹਾਂ। ਕਹ-ਕਿਥੇ?। ਬੈਸਹੁ-ਬੈਠਦੇ ਹੋ। ਰਹੀਐ-ਰਹਿੰਦੇ ਹੋ। ਬਾਲੇ-ਹੇ ਬਾਲਕ!। ਕਹ-ਕਿਥੋਂ?। ਆਵਹੁ-ਆਏ ਹੋ। ਜਾਹੋ-ਜਾਓਗੇ। ਰਾਹੋ-ਰਸਤਾ, ਭਾਵ ਮਤ।

**ਅਰਥ:** (ਚਰਪਟ ਯੋਗੀ ਨੇ ਪ੍ਰਸ਼ਨ ਕੀਤਾ) (੧) ਤੁਸੀਂ ਕੌਣ ਹੋ? (੨) ਤੁਹਾਡਾ ਨਾਮ ਕੀ ਹੈ? (੩) ਤੁਹਾਡਾ ਪੰਥ ਕੀ ਹੈ? (੪) ਤੁਹਾਡਾ ਇਥੇ ਆਉਣ ਦਾ ਕੀ ਪ੍ਰਯੋਜਨ ਹੈ? (ਗੁਰੂ ਬਾਬਾ ਜੀ ਨੇ ਸਾਰੇ ਪ੍ਰਸ਼ਨਾਂ ਦਾ ਇਹ ਉਤਰ ਦਿੱਤਾ ਕਿ) ਮੈਂ ਸੱਚ ਕਹਿੰਦਾ ਹਾਂ (ਅਤੇ ਇਹ) ਮੇਰੀ ਅਰਦਾਸਿ ਹੈ ਕਿ ਮੈਂ ਸੰਤ ਜਨਾ ਤੋਂ ਸਦਕੇ ਜਾਂਦਾ ਹਾਂ। (ਇਹ ਉਤਰ ਸਿਧ ਸਮਝ ਨਹੀਂ ਸਕੇ, ਇਸ ਲਈ ਸਿਧ ਫਿਰ ਪ੍ਰਸ਼ਨ ਕਰਦੇ ਹਨ ਕਿ) ਹੇ ਬਾਲਕ! ਤੁਸੀਂ ਕਿਥੇ (ਆਸਣ ਲਾ ਕੇ) ਬੈਠਦੇ ਹੋ? (ਭਾਵ ਕਿਹੜੀ ਕਿਹੜੀ ਸਾਧਨਾ ਕਰਦੇ ਹੋ?) (੨) ਕਿਥੇ ਰਹਿੰਦੇ ਹੋ? (ਭਾਵ ਕਿਹੜਾ ਟਿਕਾਣਾ ਹੈ?) (੩) ਕਿਥੋਂ ਆਏ ਹੋ? (੪) ਕਿਥੇ ਜਾਓਗੇ? (੫) ਚਰਪਟ ਪੁਛ ਰਿਹਾ ਹੈ ਬੈਰਾਗੀ (ਸੰਤ!) ਸੁਣ, ਤੇਰਾ ਰਾਹੁ (ਮਤ) ਕੀ ਹੈ? (ਅਗੋਂ) ਨਾਨਕ (ਇਉਂ) ਬੋਲਦਾ ਹੈ।੨।

**ਘਟਿ ਘਟਿ ਬੈਸਿ ਨਿਰੰਤਰਿ ਰਹੀਐ, ਚਾਲਹਿ ਸਤਿਗੁਰ ਭਾਏ ॥ ਸਹਜੇ ਆਏ, ਹੁਕਮਿ ਸਿਧਾਏ, ਨਾਨਕ ਸਦਾ ਰਜਾਏ ॥ ਆਸਣਿ ਬੈਸਣਿ ਥਿਰੁ ਨਾਰਾਇਣੁ, ਐਸੀ ਗੁਰਮਤਿ ਪਾਏ ॥ ਗੁਰਮੁਖਿ ਬੂਝੈ, ਆਪੁ ਪਛਾਣੈ, ਸਚੇ ਸਚਿ ਸਮਾਏ ॥੩॥**

**ਪਦ ਅਰਥ:** ਘਟਿ ਘਟਿ-ਹਿਰਦੇ ਹਿਰਦੇ ਵਿਚ। ਬੈਸਿ-ਬੈਠਾ ਹੋਇਆ ਹੈ। ਨਿਰੰਤਰਿ-ਇਕ ਰਸ। ਚਾਲਹਿ-ਚਲਦੇ ਹਾਂ। ਸਤਿਗੁਰ ਭਾਏ-ਸਤਿਗੁਰੂ ਦੇ ਭਾਣੇ (ਹੁਕਮ) ਵਿਚ। ਸਹਜੇ-ਸਹਜ ਸੁਭਾ। ਹੁਕਮਿ-ਹੁਕਮ ਵਿਚ। ਸਿਧਾਏ-ਚਲੇ ਜਾਵਾਂਗੇ। ਰਜਾਏ-ਰਜ਼ਾ ਵਿਚ। ਆਸਣਿ-ਆਸਣ ਵਾਲਾ। ਬੈਸਣਿ-ਬੈਠਣ ਵਾਲਾ। ਥਿਰੁ-ਪੱਕਾ, ਸਦਾ ਰਹਿਣ ਵਾਲਾ। ਗੁਰਮੁਖਿ-ਗੁਰੂ ਦੁਆਰਾ। ਆਪੁ-ਆਪਣੇ ਆਪ ਨੂੰ। ਸਚੇ ਸਚਿ-ਨਿਰੋਲ ਸਚ (ਪ੍ਰਭੂ) ਵਿਚ।

**ਅਰਥ:** (ਹੁਣ ਗੁਰਦੇਵ ਪਿਛਲੇ ਪੰਜਾਂ ਪ੍ਰਸ਼ਨਾ ਦਾ ਉਤਰ ਦੇਂਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਗੁਰਮੁਖ ਹਨ) ਸਤਿਗੁਰੂ ਦੇ ਹੁਕਮ ਵਿਚ ਚਲਦੇ ਹਨ। (ਓਹ ਜਾਣਦੇ ਹਨ ਕਿ) ਹਰੇਕ ਹਿਰਦੇ ਵਿਚ (ਪ੍ਰਭੂ) ਬੈਠਾ ਹੈ (ਉਸ ਦੇ ਨਾਮ ਵਿਚ ਅਸਿਥਰ ਬੈਠ ਕੇ ਇਕ ਰਸ ਲੀਨ ਰਹਿ ਸਕੀਦਾ ਹੈ।

(ਸਾਰੇ ਜੀਵ ਪ੍ਰਭੂ ਦੇ ਹੁਕਮ ਵਿਚ ਹੀ) ਸਹਜਿ-ਸੁਭਾ (ਇਥੇ ਸੰਸਾਰ ਵਿਚ) ਆਏ (ਉਸ ਦੇ) ਹੁਕਮ ਵਿਚ ਹੀ (ਇਥੋਂ) ਚਲੇ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਦਾ (ਉਸ ਪ੍ਰਭੂ ਦੀ) ਰਜ਼ਾ ਵਿਚ (ਰਹੀਦਾ ਹੈ, ਜਿਸਨੇ) ਅਜਿਹੀ ਗੁਰਮਤਿ ਪਾਈ ਹੈ (ਉਸ ਨੂੰ) ਆਸਣ ਤੇ ਥਿਰ ਬੈਠਣ ਵਾਲਾ ਕੇਵਲ ਪਰਮਾਤਮਾ (ਹੀ ਦਿਸਿਆ ਹੈ)। (ਇਸ ਭੇਦ ਨੂੰ ਉਹ) ਗੁਰਮੁਖ ਸਮਝਦਾ ਹੈ (ਜੋ ਆਪਣੇ) ਆਪ ਨੂੰ ਪਛਾਣਦਾ ਹੈ (ਅਤੇ) ਸਚੇ (ਪ੍ਰਭੂ ਨੂੰ ਪਾ ਕੇ) ਸਚ ਵਿਚ ਲੀਨ ਹੁੰਦਾ ਹੈ।੩।

# ਸਾਰੰਸ਼ ਅਤੇ ਸਿਧਾਂਤ

ਦੂਜੀ ਪਉੜੀ ਵਿਚ ਚਰਪਟ ਵਲੋਂ ਪ੍ਰਸ਼ਨ ਸਨ ਤੁਸੀਂ ਕੌਣ ਹੋਂ? ਤੁਹਾਡਾ ਨਾਮ ਕੀ ਹੈ? ਤੁਹਾਡਾ ਮਤ ਕੀ ਹੈ? ਤੇ ਤੁਹਾਡੇ ਆਉਣ ਦਾ ਪ੍ਰਯੋਜਨ ਕੀ ਹੈ? ਇਨ੍ਹਾਂ ਸਾਰੇ ਪ੍ਰਸ਼ਨਾਂ ਦਾ ਉਤਰ ਇਕੋ ਦਿੱਤਾ ਹੈ 'ਹਉ ਸੰਤ ਜਨਾ ਬਲਿ ਜਾਉ'। ਹਰੇਕ ਪ੍ਰਸ਼ਨ ਦਾ ਵਖਰਾ ਉਤਰ ਨਾ ਦੇਣ ਵਿਚ ਵੀ ਗੁਝਾ ਭੇਦ ਹੈ। ਮਹਾਂ ਪੁਰਸ਼ ਪਰਮੇਸ਼ਰ ਨਾਲ ਜੁੜੇ ਹੋਏ ਹੋਂਦੇ ਹਨ। ਓਹ ਜਨਮ ਮਰਨ ਤੋਂ ਰਹਿਤ ਹੁੰਦੇ ਹਨ "ਜਨਮਿ ਮਰਨਿ ਦੋਹੂ ਮਹਿ ਨਾਹੀ, ਜਨ ਪਰ ਉਪਕਾਰੀ ਆਏ"। ਉਨ੍ਹਾਂ ਦਾ ਕੋਈ ਜਨਮ ਤੇ ਜਾਤ ਨਹੀਂ ਹੁੰਦੀ। ਉਹ ਇਕ ਨਾਮ ਦੇ ਪੁਜਾਰੀ ਹੁੰਦੇ ਹਨ। ਇਸ ਲਈ ਉਹ ਆਪਣਾ ਨਾਮ ਲੈਣਾ ਵੀ ਯੋਗ ਨਹੀਂ ਸਮਝਦੇ। ਪ੍ਰਭੂ ਦੇ ਸੰਤ ਵਾਦ-ਵਿਵਾਦ ਵਾਲੀ ਕਿਸੇ ਪ੍ਰਸ਼ਨੋਤਰੀ ਵਿਚ ਪੈਣਾ ਪਸੰਦ ਨਹੀਂ ਕਰਦੇ, ਉਹ ਕੇਵਲ ਸਾਈਂ ਦੇ ਨਾਮ ਵਿਚ ਹੀ ਮਗਨ ਰਹਿੰਦੇ ਹਨ।

ਜਦੋਂ ਗੁਰੂ ਜੀ ਦੇ ਇਸ ਉਤਰ ਨਾਲ ਚਰਪਟ ਦੀ ਤਸਲੀ ਨਾ ਹੋਈ ਤਾਂ ਉਸ ਹੇਠ ਲਿਖੇ ਪੰਜ ਪ੍ਰਸ਼ਨ ਹੋਰ ਪੁਛੇ:-

੧. ਕਿਥੇ ਬੈਠਦੇ ਹੋ? ੨. ਕਿਥੇ ਰਹਿੰਦੇ ਹੋ? ੩. ਕਿਥੋਂ ਆਏ ਹੋ? ੪. ਕਿਥੇ ਜਾ ਰਹੇ ਹੋ ? ੫. ਤੁਹਾਡਾ ਪੰਥ ਕੀ ਹੈ?

ਇਸ ਬਾਣੀ ਵਿਚ ਹੀ ਇਸ ਦੇ ਦਾਰਸ਼ਨਿਕ ਉਤਰ ਮੌਜੂਦ ਹਨ ਜੋ ਪਾਠਕ ਪਿਛੇ ਪੜ੍ਹ ਆਏ ਹਨ। ਗੁਰੂ ਦੁਆਰਾ ਆਪੇ ਦੀ ਪਛਾਣ ਅਤੇ ਸਚ ਵਿਚ ਸਮਾਉਣਾ ਹੀ ਇਸ ਪਉੜੀ ਦਾ ਸਿਧਾਂਤ ਹੈ:—

**ਗੁਰਮੁਖਿ ਬੂਝੈ ਆਪੁ ਪਛਾਣੈ, ਸਚੇ ਸਚਿ ਸਮਾਏ ॥**

**ਦੁਨੀਆ ਸਾਗਰੁ ਦੁਤਰੁ ਕਹੀਐ, ਕਿਉ ਕਰਿ ਪਾਈਐ ਪਾਰੋ ॥ ਚਰਪਟੁ ਬੋਲੈ ਅਉਧੂ, ਨਾਨਕ, ਦੇਹੁ ਸਚਾ ਬੀਚਾਰੋ ॥ ਆਪੇ ਆਖੈ ਆਪੇ ਸਮਝੈ, ਤਿਸੁ ਕਿਆ ਉਤਰੁ ਦੀਜੈ ॥ ਸਾਚੁ ਕਹਹੁ ਤੁਮ ਪਾਰਗਰਾਮੀ, ਤੁਝੁ ਕਿਆ ਬੈਸਣੁ ਦੀਜੈ ॥੪॥**

**ਪਦ ਅਰਥ:** ਦੁਤਰੁ-ਔਖਾ ਤਰਿਆ ਜਾਣ ਵਾਲਾ। ਕਹੀਐ-ਆਖਿਆ ਜਾਂਦਾ ਹੈ। ਪਾਰੋ-ਪਾਰਲਾ ਕੰਢਾ। ਅਉਧੂ-ਤਿਆਗੀ। ਉਤਰ-ਜਵਾਬ। ਸਾਚ ਕਹਹੁ-ਮੈਂ ਸੱਚ ਕਹਿੰਦਾ ਹਾਂ। ਪਾਰਗਰਾਮੀ-ਪਾਰ ਜਾਣ ਵਾਲਾ। ਬੈਸਣੁ-(ਸਭਾ ਵਿਚ) ਬੈਠਣ।

**ਅਰਥ:** ਸੰਸਾਰ (ਅਥਾਹ) ਸਮੁੰਦਰ ਹੈ (ਜਿਸ ਤੋਂ) ਤਰਨਾ ਔਖਾ ਦਸਿਆ ਜਾਂਦਾ ਹੈ, ਇਸ ਦਾ ਪਾਰਲਾ ਕੰਢਾ ਕਿਸ ਤਰ੍ਹਾਂ ਪ੍ਰਾਪਤ ਕਰੀਏ? ਚਰਪਟ ਜੋਗੀ ਬੋਲਦਾ ਹੈ, ਹੇ ਨਾਨਕ! (ਤੂੰ ਇਸ ਬਾਰੇ) ਸਚਾ ਵੀਚਾਰ ਪ੍ਰਗਟ ਕਰ।

(ਗੁਰੂ ਬਾਬਾ ਜੀ ਨੇ ਉਤਰ ਦਿੱਤਾ ਹੇ ਚਰਪਟ! ਜੋ) ਆਪ ਹੀ ਆਖਦਾ ਹੈ (ਕਿ ਸੰਸਾਰ ਸਾਗਰ ਤੋਂ ਤਰਨਾ ਔਖਾ) ਹੈ (ਅਤੇ) ਆਪ ਹੀ (ਇਸ ਦਾ ਉਤਰ) ਸਮਝਦਾ ਹੈ, ਉਸ ਨੂੰ ਕੀ ਉਤਰ ਦੇਈਏ? ਮੈਂ ਸਚ ਕਹਿੰਦਾ ਹਾਂ ਕਿ ਤੂੰ ਆਪ ਹੀ ਪਾਰਗਰਾਮੀ ਹੈਂ, ਤੈਨੂੰ (ਗੋਸ਼ਟੀ ਵਿਚ ਬਹਿਸ ਕਰਨ ਲਈ) ਕਿਉਂ ਬੈਠਣ ਦੇਈਏ? (ਭਾਵ ਤੈਨੂੰ ਉਤਰ ਜਾਂ ਉਪਦੇਸ਼ ਦੀ ਲੋੜ ਹੀ ਨਹੀਂ ਹੈ)।੪।

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ॥ ਸੁਰਤਿ ਸਬਦਿ ਭਵਸਾਗਰੁ ਤਰੀਐ, ਨਾਨਕ ਨਾਮੁ ਵਖਾਣੇ ॥ ਰਹਹਿ ਇਕਾਂਤਿ ਏਕੋ ਮਨਿ ਵਸਿਆ, ਆਸਾ ਮਾਹਿ ਨਿਰਾਸੋ॥ ਅਗਮੁ ਅਗੋਚਰੁ ਦੇਖਿ ਦਿਖਾਏ, ਨਾਨਕੁ, ਤਾ ਕਾ ਦਾਸੋ॥੫॥**

**ਪਦ ਅਰਥ:** ਜਲ ਮਹਿ-ਪਾਣੀ ਵਿਚ। ਕਮਲੁ-ਕੰਵਲ ਫੁਲ। ਨਿਰਾਲਮ-ਨਿਰਲੇਪ। ਮੁਰਗਾਈ-ਮੁਰਗਾਬੀ। ਨੈ-ਨਦੀ ਵਿਚ। ਸਾਣੇ-ਜਿਵੇਂ। ਸਬਦਿ-ਸ਼ਬਦ ਵਿਚ। ਨਾਮੁ ਵਖਾਣੇ-ਨਾਮ (ਜਪ) ਆਖ ਕੇ। ਰਹਹਿ ਇਕਾਂਤਿ-ਇਕਾਂਤ ਵਿਚ ਰਹਿੰਦੇ ਹਨ। ਮਨਿ-ਮਨ ਵਿਚ। ਆਸਾ ਮਾਹਿ-ਆਸਾ ਵਿਚ। ਨਿਰਾਸੋ-ਨਿਰਾਸ, ਉਦਾਸ। ਅਗਮੁ-ਅਪਹੁੰਚ। ਅਗੋਚਰੁ-ਮਨ ਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਵਾਹਿਗੁਰੂ। ਦੇਖਿ-ਦਿਖਾਏ-(ਆਪ) ਵੇਖ ਕੇ (ਦੂਜਿਆਂ ਨੂੰ) ਵਿਖਾਏ, ਦਰਸ਼ਨ ਕਰਾਏ। ਦਾਸੋ-ਦਾਸ।

**ਅਰਥ:** (ਉਤਰ) ਜਿਸ ਤਰ੍ਹਾਂ ਪਾਣੀ ਵਿਚ (ਰਹਿੰਦਾ ਹੋਇਆ) ਕੰਵਲ ਫੁਲ (ਪਾਣੀ ਤੋਂ) ਨਿਰਲੇਪ ਰਹਿੰਦਾ ਹੈ (ਅਤੇ) ਮੁਰਗਾਬੀ ਨਦੀ ਵਿਚ (ਤੈਰਦੀ ਹੋਈ ਅਭਿੱਜ ਰਹਿੰਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸੇ ਤਰ੍ਹਾਂ ਸੰਸਾਰ ਵਿਚ ਰਹਿੰਦੇ ਹੋਏ ਮਾਇਆ ਦੇ ਮੋਹ ਤੋਂ ਨਿਰਲੇਪ ਹੋ ਕੇ) ਸ਼ਬਦ ਵਿਚ ਸੁਰਤਿ (ਜੋੜ ਕੇ) ਨਾਮ ਜਪ ਕੇ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ। ਜਿਨ੍ਹਾਂ ਦੇ ਮਨ ਵਿਚ ਇਕ (ਪਰਮੇਸ਼ਰ) ਵਸ ਗਿਆ ਹੈ (ਉਹ) ਆਸਾਂ ਵਿਚ ਨਿਰਾਸ (ਅਤੇ ਸਦਾ ਹੀ) ਇਕਾਂਤ ਵਿਚ ਰਹਿੰਦੇ ਹਨ। (ਅਜਿਹਾ ਇਕਾਂਤੀ ਜੋ) ਅਗਮ ਅਗੋਚਰ (ਪ੍ਰਭੂ ਨੂੰ ਆਪ) ਵੇਖ ਕੇ (ਦੂਜਿਆਂ ਨੂੰ ਉਸ ਦੇ) ਦਰਸ਼ਨ ਕਰਾਉਂਦਾ ਹੈ, ਨਾਨਕ ਉਸ (ਇਕਾਂਤੀ) ਦਾ ਦਾਸ ਹੈ।੫।

## ਅਰਥ ਭੇਦ ਅਤੇ ਨਿਰਣੈ

**ਸਾਚੁ ਕਹਹੁ ਤੁਮ ਪਾਰਗਰਾਮੀ, ਤੁਝੁ ਕਿਆ ਬੈਸਣੁ ਦੀਜੈ ॥**

ਇਸ ਪੰਕਤੀ ਦੇ ਪਿਛਲੇ ਹਿੱਸੇ ''ਤੁਝ ਕਿਆ ਬੈਸਣੁ ਦੀਜੈ'' ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:—

੧. ....ਤੁਮ ਕੋ (ਬੈਸਣੁ ਉਤ੍ਰ ਕਿਆ ਦੀਜੀਏ। [ਫ.ਸ.

੨. ਤੈਨੂੰ ਇਸ ਵਿਚਾਰ ਵਿਚ ਕੀ ਬਹਿਣ ਦਈਏ? [ਸ਼ਬਦਾਰਥ

੩. (ਹੇ ਚਰਪਟ!) ਤੇਰੇ (ਪ੍ਰਸ਼ਨ) ਵਿਚ ਕੋਈ ਉਕਾਈ ਲੱਭਣ ਦੀ ਲੋੜ ਨਹੀਂ। [ਦਰਪਣ

੪ ਤੁਸਾਨੂੰ (ਬਹਸ ਵਿਚ) ਬੈਠਣ (ਹੀ) ਕਿਉਂ ਦੇਈਏ? [ਪੰਜ ਗ੍ਰੰਥੀ ਸਟੀਕ ਭਾ. ਵੀਰ ਸਿੰਘ ਜੀ

੫. ਤੁਹਾਡੇ ਪ੍ਰਸ਼ਨ ਵਿਚ ਮੈਨੂੰ ਕੋਈ ਦੋਸ਼ ਲਭਣ ਦੀ ਲੋੜ ਨਹੀਂ। [ਗੁਰੂ ਨਾਨਕ ਬਾਣੀ ਪ੍ਰਕਾਸ਼

**ਨਿਰਣੈ:** ਭਾ. ਕਾਨ੍ਹ ਸਿੰਘ ਜੀ ਨੇ ਪੰਜਾਬੀ ਮਹਾਨ ਕੋਸ਼ ਵਿਚ ਜਿਥੇ 'ਬੈਸਣੁ' ਪਦ ਦੇ ਅਰਥ ਬੈਠਣਾ, ਅਧੀਨ ਹੋਣਾ, ਵਸਣਾ, ਨਿਵਾਸ ਕਰਨਾ ਦਿਤੇ ਹਨ ਉਥੇ ਚੌਥੇ ਨੰਬਰ ਤੇ ਬਹਸਨ, ਬਹਸ ਕਰਨੀ, ਚਰਚਾ ''ਤੁਝ ਕਿਆ ਬੈਸਣੁ ਦੀਜੈ'' (ਸਿਧ ਗੋਸਟਿ) ਅਰਥ ਕੀਤੇ ਹਨ। ਗੁਰਬਾਣੀ ਵਿਆਕਰਣ ਅਨੁਸਾਰ ਜੇ 'ਬੈਸਣੁ' ਦੀ ਥਾਂ 'ਬੈਸਣਿ', ਸਿਹਾਰੀ ਸਰੂਪ ਵਾਲਾ ਹੁੰਦਾ ਤਾਂ ਇਸ ਦੇ ਅਰਥ 'ਬੈਠਣ ਲਈ' ਕਰਨੇ ਹੀ ਉਚਿਤ ਸਨ ਪਰ ਹੁਣ

ਇਹ ਸ਼ਬਦ ਸੰਗਿਆ ਰੂਪ ਵਿਚ ਵਰਤਿਆ ਗਿਆ ਹੈ, ਇਸ ਲਈ ਗੋਸ਼ਟੀ ਦੇ ਸੰਦਰਭ ਵਿਚ ਬੈਸ, ਚਰਚਾ ਦੇ ਅਰਥ ਕਰਨੇ ਹੀ ਪ੍ਰਸੰਗਕ ਹਨ।

ਜਦੋਂ ਚਰਪਟ ਦੇ ਪ੍ਰਸ਼ਨ ਵਿਚ ਹੀ ਉਤਰ ਮੌਜੂਦ ਹੈ, ਫਿਰ ਬੈਸ ਕਰਕੇ ਉਤਰ ਦੇਣ ਦੀ ਕਿਹੜੀ ਲੋੜ ਰਹਿ ਗਈ ਹੈ?। 'ਬੈਸਣੁ' ਦੇ ਉਪ੍ਰੋਕਤ ਅਰਥ ਭਾਵੇਂ ਭਾਵ ਦੇ ਪਖੋਂ ਠੀਕ ਹਨ ਪਰ ਪੰਕਤੀ ਵਿਚ ਆਏ ਸ਼ਬਦ ਸਰੂਪ ਅਨੁਸਾਰ ਅਰਥ ਕਰਨ ਨਾਲ ਪਾਠਕਾਂ ਨੂੰ ਮੂਲਿਕ ਅਰਥਾਂ ਦੀ ਸਹੀ ਸੇਧ ਮਿਲ ਜਾਂਦੀ ਹੈ। ਇਹਨਾਂ ਅਰਥਾਂ ਵਿਚ 'ਬੈਸਣੁ' ਪਦ ਦੇ ਅਰਥ ਕਿਉਂ ਬਹਿਣ ਦੇਈਏ? ਉਕਾਈ, ਦੋਸ਼ ਆਦਿ ਗੋਲ-ਮੋਲ ਜਿਹੀ ਗਲ ਕੀਤੀ ਗਈ ਹੈ। ਗੋਸਟੀ ਵਿਚ ਬੈਠਨ ਨਾ ਦੇਣਾ ਤੇ ਬੈਸ ਨਾ ਕਰਨ ਦੇਣ ਵਿਚ ਵੀ ਅੰਤਰ ਹੈ। ਤੈਨੂੰ ਕਿਉਂ ਬੈਠਣ ਦਈਏ ਤਾਂ ਲੜਾਈ ਵਾਲੀ ਗਲ ਬਣ ਜਾਂਦੀ ਹੈ। ਇਸ ਲਈ ਮਹਾਨ ਕੋਸ਼ ਵਾਲੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

(ਪਉੜੀ ੪ ਤੇ ੫)

ਇਹਨਾਂ ਪਉੜੀਆਂ ਵਿਚ ਸੰਸਾਰ ਸਾਗਰ ਜਿਸ ਤੋਂ ਪਾਰ ਹੋਣਾ ਬਹੁਤ ਔਖਾ ਦਸਿਆ ਜਾਂਦਾ ਹੈ, ਸਿਧਾਂ ਨੇ ਜਦੋਂ ਸੰਤ ਸਭਾ ਪਾਸੋਂ ਵਿਚਾਰ ਪੁਛੀ ਤਾਂ ਗੁਰੂ ਬਾਬਾ ਜੀ ਨੇ ਸ਼ਬਦ ਸੁਰਤਿ ਦੇ ਸੰਗਮ ਦੁਆਰਾ ਪਰਮੇਸ਼ਰ ਦਾ ਨਿਰੰਤਰ ਨਾਮ ਜਪਣਾ ਦਸਿਆ। ਨਾਲ ਹੀ ਦੋ ਪ੍ਰਮਾਣਾਂ ਰਾਹੀਂ ਸਪਸ਼ਟ ਕੀਤਾ ਕਿ ਜਿਵੇਂ ਜਲ ਵਿਚ ਰਹਿੰਦਾ ਹੋਇਆ ਕਉਲ ਫੁਲ ਜਲ ਤੋਂ ਅਸੰਗ ਰਹਿੰਦਾ ਹੈ ਅਤੇ ਮੁਰਗ਼ਾਬੀ ਨਦੀ ਵਿਚ ਰਹਿੰਦੀ ਹੋਈ ਆਪਣੇ ਖੰਭਾਂ ਨੂੰ ਜਲ ਤੋਂ ਅਭਿਜ ਰਖਦੀ ਹੈ, ਇਸੇ ਤਰ੍ਹਾਂ ਸੰਸਾਰ ਵਿਚ ਰਹਿੰਦੇ ਹੋਏ ਮਾਇਕ ਪਦਾਰਥਾਂ ਦੀ ਆਸਾ ਤੇ ਤ੍ਰਿਸ਼ਨਾ ਵਿਚ ਪਰਵਿਰਤ ਨਹੀਂ ਹੋਣਾ, ਗੁਰੂ ਦੇ ਉਪਦੇਸ਼ ਨੂੰ ਮਨ ਵਿਚ ਵਸਾ ਕੇ ਅਮਲ ਵਿਚ ਲਿਆ ਕੇ ਨਿਰਵਿਰਤੀ ਦੇ ਮਾਰਗ ਤੇ ਚਲਕੇ ਬਿਖਮ ਸੰਸਾਰ ਤੋਂ ਪਾਰ ਹੋਣਾ ਹੈ।

**ਸੁਣਿ ਸੁਆਮੀ ਅਰਦਾਸਿ ਹਮਾਰੀ, ਪੂਛਉ ਸਾਚੁ ਬੀਚਾਰੋ ॥ ਰੋਸੁ ਨ ਕੀਜੈ ਉਤਰੁ ਦੀਜੈ, ਕਿਉ ਪਾਈਐ ਗੁਰਦੁਆਰੋ ॥ ਇਹੁ ਮਨੁ ਚਲਤਉ ਸਚ ਘਰਿ ਬੈਸੈ, ਨਾਨਕ ਨਾਮੁ ਅਧਾਰੋ ॥ ਆਪੇ ਮੇਲਿ ਮਿਲਾਏ ਕਰਤਾ, ਲਾਗੈ ਸਾਚਿ ਪਿਆਰੋ ॥੬॥**

**ਪਦ ਅਰਥ:** (ਸੁਆਮੀ-ਹੇ ਨਾਨਕ!) ਸੁਆਮੀ!। ਅਰਦਾਸਿ-ਬੇਨਤੀ। ਪੂਛਉ-ਮੈਂ ਪੁਛਦਾ ਹਾਂ। ਸਾਚੁ ਬੀਚਾਰੋ-ਸਚ ਰੂਪ ਵੀਚਾਰ। ਰੋਸੁ-ਗੁੱਸਾ। ਗੁਰਦੁਆਰੋ-ਗੁਰੂ ਦੇ ਦਰ ਤੋਂ। ਚਲਤਉ-ਚਲਣ ਵਾਲਾ, ਚੰਚਲ। ਸਚ ਘਰਿ ਬੈਸੈ-ਸਚੇ (ਪ੍ਰਭੂ ਦੇ) ਘਰ ਵਿਚ ਬੈਠਦਾ ਹੈ (ਭਾਵ ਟਿਕ ਜਾਂਦਾ ਹੈ)। ਅਧਾਰੋ-ਆਸਰਾ। ਸਾਚਿ-ਸਚ (ਪ੍ਰਭੂ) ਵਿਚ। ਪਿਆਰੋ-ਪਿਆਰ।

**ਅਰਥ:** (ਚਰਪਟ ਹੋਰ ਪ੍ਰਸ਼ਨ ਪੁਛਦਾ ਹੈ-) ਹੇ ਸੁਆਮੀ (ਨਾਨਕ!) ਸਾਡੀ ਬੇਨਤੀ ਸੁਣ, ਮੈਂ (ਤੁਹਾਡੇ ਪਾਸੋਂ) ਸਚ ਰੂਪੀ ਵੀਚਾਰ ਪੁਛਦਾ ਹਾਂ। (ਪਰ ਤੁਸਾਂ) ਗੁੱਸਾ ਨਾ ਕਰਨਾ, ਉਤਰ ਦੇਣਾ ਕਿ ਗੁਰੂ ਦੇ ਦਰ ਤੋਂ (ਪ੍ਰਭੂ) ਕਿਵੇਂ ਪ੍ਰਾਪਤ ਕਰੀਦਾ ਹੈ? ਨਾਨਕ (ਗੁਰੂ ਜੀ ਉਤਰ ਦਿੰਦੇ ਹਨ ਕਿ ਜਦੋਂ) ਇਹ ਚੰਚਲ ਮਨ ਨਾਮ ਰੂਪੀ ਆਸਰਾ (ਲੈ ਲੈਂਦਾ ਹੈ, ਫਿਰ) ਸਚੇ (ਗੁਰੂ) ਦੇ ਘਰ ਵਿਚ ਬੈਠਂ ਜਾਂਦਾ ਹੈ (ਭਾਵ ਟਿਕ ਜਾਂਦਾ ਹੈ)। (ਜਦੋਂ ਜੀਵ

ਦਾ) ਸਚੇ (ਨਾਮ) ਵਿਚ ਪਿਆਰ ਲਗ ਜਾਂਦਾ ਹੈ, ਕਰਤਾ (ਪੁਰਖ) ਆਪ ਹੀ (ਇਸ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੬।

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਦੇ ਤਤ-ਵੀਚਾਰਾਂ ਦੇ ਪ੍ਰਭਾਵ ਦਾ ਇਥੋਂ ਹੀ ਪਤਾ ਲਗ ਜਾਦਾ ਹੈ ਕਿ ਜਿਥੇ ਪਹਿਲਾਂ ਦੂਜੀ ਪਉੜੀ ਵਿਚ 'ਬਾਲੇ' ਪਦ ਨਾਲ ਸੰਬੋਧਨ ਕੀਤਾ ਸੀ ਉਥੇ ਸਿਧਾਂ ਨੇ ਹੁਣ 'ਸੁਆਮੀ' ਅਤੇ 'ਅਰਦਾਸਿ ਹਮਾਰੀ' ਆਦਰਵਾਚੀ, ਸ਼ਬਦਾਵਲੀ ਵਰਤੀ ਹੈ।

ਛੇਵੀਂ ਪਉੜੀ ਵਿਚ ਗੁਰੂ ਦਾ ਦਰ ਕਿਵੇਂ ਪ੍ਰਾਪਤ ਹੋਵੇ? ਇਹ ਪੁਛ ਕੀਤੀ ਹੈ। ਗੁਰੂ ਜੀ ਨੇ ਉਤਰ ਦਿਤਾ ਕਿ ਸੰਤ ਸੰਗਤਿ ਵਿਚ ਬੈਠ ਕੇ ਜਦੋਂ ਪਰਮੇਸ਼ਰ ਦੇ ਨਾਮ ਦਾ ਆਸਰਾ ਪਕੜਨ ਵਾਲੀ ਬ੍ਰਿਤੀ ਬਣ ਜਾਂਦੀ ਹੈ ਤਾਂ ਸਚੇ ਪਰਮਾਤਮਾ ਵਿਚ ਪਿਆਰ ਲਗ ਜਾਂਦਾ ਹੈ ਜਿਸ ਨਾਲ ਸੁਤੇ ਹੀ ਮੇਲ ਹੋ ਜਾਂਦਾ ਹੈ।

ਸਿਧ ਮੰਡਲੀ ਕਿਸੇ ਨਾ ਕਿਸੇ ਤਰ੍ਹਾਂ ਗੁਰੂ ਬਾਬਾ ਜੀ ਨੂੰ ਆਪਣੇ ਪੰਥ ਵਿਚ ਲਿਆਉਣ ਲਈ ਜਤਨਸ਼ੀਲ ਸੀ। ਇਸ ਲਈ, ਗੁਰੂ ਜੀ ਦਾ ਉਤਰ ਸੁਣ ਕੇ ਉਸ ਦੇ ਉਲਟ ਫਿਰ ਆਪਣਾ ਮਤ ਪ੍ਰਗਟ ਕਰਨ ਲਈ ਨਵੀਂ ਗਲ ਚਲਾ ਦਿਤੀ। ਹਾਟੀ ਬਾਟੀ ਛੱਡ ਕੇ ਜੰਗਲਾਂ ਵਿਚ ਰੁੱਖਾਂ ਬਿਰਖਾਂ ਹੇਠ ਰਹਿ ਕੇ ਸ਼ਕਰ-ਕੰਦੀ, ਮੂਲੀਆਂ-ਗਾਜਰਾਂ ਆਦਿ ਦਾ ਅਹਾਰ ਦਾ ਨਵਾ ਪਰਚਾ ਪਾਇਆ ਅਤੇ ਤੀਰਥਾਂ ਉਤੇ ਇਸ਼ਨਾਨ ਕਰ ਕੇ ਜੀਵਨ ਬਤੀਤ ਕਰਨਾ, ਜੋਗ ਦੀ ਜੁਗਤੀ ਦਸੀ।

**ਹਾਟੀ ਬਾਟੀ ਰਹਹਿ ਨਿਰਾਲੇ, ਰੂਖਿ ਬਿਰਖਿ ਉਦਿਆਨੇ ॥ ਕੰਦ ਮੂਲੁ ਅਹਾਰੋ ਖਾਈਐ, ਅਉਧੂ ਬੋਲੈ ਗਿਆਨੇ ॥ ਤੀਰਥਿ ਨਾਈਐ ਸੁਖੁ ਫਲੁ ਪਾਈਐ, ਮੈਲੁ ਨ ਲਾਗੈ ਕਾਈ ॥ ਗੋਰਖ ਪੂਤੁ ਲੋਹਾਰੀਪਾ ਬੋਲੈ, ਜੋਗ ਜੁਗਤਿ ਬਿਧਿ ਸਾਈ ॥੭॥**

**ਪਦ ਅਰਥ:** ਹਾਟੀ-ਹੱਟੀ ਭਾਵ (ਦੁਕਾਨ) ਸ਼ਹਿਰ ਵਿਚ। ਬਾਟੀ-ਰਸਤਿਆਂ ਉਤੇ। ਰਹਹਿ ਨਿਰਾਲੇ-ਵਖਰੇ ਰਹਿੰਦੇ ਹਨ। ਰੂਖਿ ਬਿਰਖਿ-ਰੁੱਖਾਂ, ਬ੍ਰਿਛਾਂ ਹੇਠ। ਉਦਿਆਨੇ-ਜੰਗਲ ਵਿਚ। ਕੰਦ ਮੂਲ-ਸ਼ਕਰਕੰਦੀ, ਗਾਜਰ ਮੂਲੀ ਆਦਿ। ਅਹਾਰੋ-ਅਹਾਰ, ਭੋਜਨ। ਅਉਧੂ-ਤਿਆਗੀ, ਵਿਰੱਕਤ। ਗਿਆਨੇ-ਗਿਆਨ ਦੁਆਰਾ। ਮੈਲੁ-(ਪਾਪਾਂ ਦੀ) ਮੈਲ। ਕਾਈ-ਕੋਈ। ਗੋਰਖ ਪੂਤੁ-ਗੋਰਖ ਦਾ ਪੁਤਰ ਭਾਵ ਚੇਲਾ। ਬਿਧਿ-ਬਿਧੀ, ਤਰੀਕਾ। ਸਾਈ-ਉਹੀ।

**ਅਰਥ:** (ਇਹ ਬਚਨ ਲੋਹਾਰੀਪਾ ਯੋਗੀ ਆਖਦਾ ਹੈ ਕਿ ਅਸੀਂ ਯੋਗੀ ਲੋਕ) ਸ਼ਹਿਰਾਂ ਵਿਚ (ਅਤੇ ਆਮ) ਚਲਦੇ ਰਸਤਿਆਂ ਤੋਂ ਵਖਰੇ (ਹੋ ਕੇ ਜੰਗਲ ਵਿਚ) ਰੁੱਖਾਂ, ਬਿਰਖਾਂ ਹੇਠ ਰਹਿੰਦੇ ਹਾਂ। ਅਉਧੂ ਗਿਆਨ ਦੁਆਰਾ (ਜੋਗ ਮਤ ਤੇ ਅਧਾਰਤ ਗਲ) ਦਸਦਾ ਹੈ ਕਿ ਸ਼ਕਰਕੰਦੀ ਮੂਲੀ-ਗਾਜ਼ਰ (ਖਾਈਏ) ਤਾਂ ਸੁਖ (ਅਨੰਦ ਰੂਪ) ਫਲ ਪ੍ਰਾਪਤ ਕਰ ਲਈਦਾ ਹੈ, (ਫਿਰ) ਪਾਪਾਂ ਦੀ ਮੈਲ ਨਹੀਂ ਲਗਦੀ। ਗੋਰਖ ਦਾ ਚੇਲਾ ਲੋਹਾਰੀਪਾ ਬੋਲਦਾ ਹੈ ਕਿ ਜੋਗ ਦੀ (ਅਸਲ ਜੁਗਤੀ) ਓਹ ਹੈ (ਜੋ ਮੈਂ ਆਖਦਾ ਹਾਂ)।੭।

**ਹਾਟੀ ਬਾਟੀ ਨੀਦ ਨ ਆਵੈ, ਪਰ ਘਰਿ ਚਿਤੁ ਨ ਡੋੁਲਾਈ ॥ ਬਿਨੁ ਨਾਵੈ ਮਨੁ ਟੇਕ ਨ ਟਿਕਈ, ਨਾਨਕ ਭੂਖ ਨ ਜਾਈ ॥ ਹਾਟੁ ਪਟਣੁ ਘਰੁ ਗੁਰੂ ਦਿਖਾਇਆ, ਸਹਜੇ ਸਚੁ ਵਾਪਾਰੋ ॥ ਖੰਡਿਤ ਨਿਦ੍ਰਾ ਅਲਪ ਅਹਾਰੰ, ਨਾਨਕ ਤਤੁ ਬੀਚਾਰੋ ॥੮॥**

**ਪਦ ਅਰਥ:** ਹਾਟੀ-ਘਰ ਵਿਚ। ਬਾਟੀ-ਰਸਤਿਆਂ ਉਤੇ। ਪਰਘਰਿ-ਪਰਾਏ ਘਰ ਵਿਚ (ਭਾਵ ਪਰਾਏ ਮਾਲ ਧਨ ਰੂਪ ਉਤੇ)। ਨ ਡੋਲਾਈ-ਨਾ ਡੋਲਣ ਦੇਵੇ। ਟੇਕ ਨ ਟਿਕਈ-ਉਕਾ ਟਿਕਦਾ ਨਹੀਂ, ਠਹਿਰਦਾ ਨਹੀਂ। ਹਾਟੁ-ਦੁਕਾਨ। ਪਟਣੁ-ਸ਼ਹਿਰ। ਘਰੁ-(ਨਿਜ) ਸਰੂਪ। ਖੰਡਿਤ ਨਿਦ੍ਰਾ-ਨੀਂਦ ਨੂੰ ਘਟਾਂਦਾ ਹੈ। ਅਲਪ ਅਹਾਰੋ-ਥੋੜਾ ਖਾਣਾ। ਤਤੁ ਬੀਚਾਰੋ-ਅਸਲੀ ਵੀਚਾਰ।

**ਅਰਥ:** (ਲੋਹਾਰੀਪਾ ਜੋਗੀ ਦੇ ਵੀਚਾਰ ਸੁਣ ਕੇ) ਨਾਨਕ (ਗੁਰੂ ਜੀ ਆਖਦੇ ਹਨ ਕਿ ਮਨੁੱਖ ਭਾਵੇਂ) ਘਰ ਵਿਚ (ਹੋਵੇ, ਭਾਵੇਂ) ਰਸਤੇ ਵਿਚ ਹੋਵੇ, (ਉਸਨੂੰ ਅਵਿਦਿਆ ਰੂਪੀ) ਨੀਂਦ ਨਾ ਆਵੇ (ਅਤੇ ਉਹ) ਪਰਾਏ ਘਰ ਵਿਚ (ਮਾਲ-ਧਨ, ਪਦਾਰਥ ਜਾਂ ਇਸਤ੍ਰੀ ਉਤੇ ਆਪਣਾ) ਮਨ ਡੋਲਣ ਨਾ ਦੇਵੇ। ਨਾਮ ਤੋਂ ਬਿਨਾ (ਮਨੁੱਖੀ) ਮਨ ਟਿਕਦਾ ਨਹੀਂ (ਭਾਵ ਅਸਥਿਰ ਨਹੀਂ ਹੁੰਦਾ ਅਤੇ ਇਸਦੀ ਮਾਇਆ ਦੀ ਤ੍ਰਿਸ਼ਨਾ ਰੂਪੀ) ਭੁੱਖ ਵੀ ਦੂਰ ਨਹੀਂ ਹੁੰਦੀ। ਗੁਰੂ ਨੇ (ਮੈਨੂੰ ਅਸਲੀ) ਘਰ (ਨਿਜ ਸਰੂਪ) (ਅਤੇ ਬੇਗਮਪੁਰਾ) ਸ਼ਹਿਰ (ਅਤੇ ਨਾਮ ਰੂਪੀ) ਹਟ ਵਿਖਾ ਦਿਤਾ ਹੈ ਜਿਥੇ ਸਹਜ (ਅਵਸਥਾ ਵਿਚ) ਸਚ ਰੂਪੀ ਵਾਪਾਰ (ਹੁੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਹਜ ਅਵਸਥਾ ਵਿਚ) ਥੋੜਾ ਅਹਾਰ (ਹੁੰਦਾ ਹੈ ਜੋ) ਨੀਂਦ ਨੂੰ ਘਟਾਂਦਾ ਹੈ, (ਇਹ) ਤਤ ਵੀਚਾਰ ਹੈ।੮।

# ਸਾਰੰਸ਼ ਅਤੇ ਸਿਧਾਂਤ

(ਪਉੜੀ ੭ ਤੇ ੮)

ਲੋਹਾਰੀਪਾ ਜੋਗੀ ਨੇ ਜਦੋਂ ਗੁਰੂ ਬਾਬਾ ਜੀ ਦਾ ਉਤਰ ਸੁਣਿਆ ਤਾਂ ਕਹਿਣ ਲੱਗਾ ਕਿ ਹਾਟੀ-ਬਾਟੀ ਦੁਨਿਆਵੀ ਧੰਧੇ ਛੱਡ ਕੇ ਜੰਗਲਾਂ ਵਿਚ ਰੁਖਾਂ ਬਿਰਛਾਂ ਹੇਠਾਂ ਰਹਿ ਕੇ, ਅੰਨ ਦਾ ਸੁਆਦ ਛੱਡ ਕੇ, ਸ਼ਕਰ ਕੰਦੀ ਤੇ ਮੂਲੀ ਗਾਜਰਾਂ ਦਾ ਅਹਾਰ ਕਰਕੇ, ਤੀਰਥਾਂ ਤੇ ਇਸ਼ਨਾਨ ਕਰਕੇ ਸੁਖਫਲ ਦੀ ਪ੍ਰਾਪਤੀ ਹੁੰਦੀ ਹੈ, ਇਹ ਜੋਗ ਦੀ ਅਸਲੀ ਜੁਗਤੀ ਹੈ। ਉਸਦਾ ਭਾਵ ਗੁਰੂ ਜੀ ਨੂੰ ਜੋਗ ਮਤ ਦੀ ਉਤਮਤਾ ਦਰਸਾਉਣਾ ਹੈ।

ਗੁਰੂ ਬਾਬਾ ਜੀ ਨੇ ਉਤਰ ਦਿਤਾ ਕਿ ਹਾਟੀ-ਬਾਟੀ ਤੋਂ ਜੁਦਾ ਹੋਣ ਨਾਲ ਕੁਝ ਨਹੀਂ ਬਣਦਾ। ਲੋੜ ਹੈ ਕਿ ਅਗਿਆਨ ਰੂਪੀ ਨੀਂਦ ਨੇੜੇ ਨਾ ਆਵੇ, ਪਰਦਰਬ, ਪਰ ਇਸਤ੍ਰੀ ਨੂੰ ਵੇਖ ਕੇ ਮਨ ਉਕਾ ਨਾ ਡੋਲੇ, "ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ" ਵਾਲੀ ਬ੍ਰਿਤੀ ਪਰਵੇਸ਼ ਕਰੇ। ਪਰਮੇਸ਼ਰ ਦੇ ਸਿਮਰਨ ਤੋਂ ਬਿਨਾ ਮਨ ਅਡੋਲ ਨਹੀਂ ਰਹਿ ਸਕਦਾ। ਇਸ ਲਈ 'ਅਲਪ ਅਹਾਰ ਸੁਲਪਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥ ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ ॥" (ਪਾ. ੧੦) ਦਾ ਧਾਰਨੀ ਬਣਨਾ ਚਾਹੀਦਾ ਹੈ।

ਸਤਵੀਂ ਪਉੜੀ ਵਿਚ "ਤੀਰਥਿ ਨਾਈਐ ਸੁਖੁ ਫਲੁ ਪਾਈਐ, ਮੈਲੁ ਨ ਲਾਗੈ ਕਾਈ" ਇਹ ਬਚਨ ਲੋਹਾਰੀਪਾ ਦੇ ਹਨ ਜਿਨ੍ਹਾਂ ਦਾ ਗੁਰਮਤਿ ਸਿਧਾਂਤਾਂ ਨਾਲ ਕੋਈ ਮੇਲ ਨਹੀਂ ਹੈ। ਪਰ ਸਾਡੇ ਅਜੋਕੇ ਸੰਤ ਜੋ ਸਿਖ ਸੰਗਤਾਂ ਨੂੰ ਗਡੀਆਂ ਤੇ ਬਸਾਂ ਰਾਹੀਂ ਤੀਰਥ-ਯਾਤਰਾ ਕਰਾਂਦੇ ਹਨ, ਓਹ ਵੱਡੇ ਵੱਡੇ ਇਸ਼ਤਿਹਾਰ ਛਪਵਾ ਕੇ ਉਪਰ ਉਕਤ ਪੰਕਤੀਆਂ ਮੋਟੇ ਅਖਰਾਂ ਵਿਚ ਛਪਵਾਂਦੇ ਹਨ ਜੋ ਸਾਧਾਰਨ ਜਿਗਿਆਸੂਆਂ ਲਈ ਭੁਲੇਖੇ ਦਾ ਕਾਰਨ ਬਣਦੇ ਹਨ। ਅਜਿਹਾ ਇਸ਼ਤਿਹਾਰ ਦਾਸ ਨੇ ਨਾਦੇੜ (ਸ੍ਰੀ ਹਜ਼ੂਰ ਸਾਹਿਬ ਸਚਖੰਡ) ਵਿਖੇ ਪੜ੍ਹਿਆ ਸੀ ਜਿਸ ਨੂੰ ਵੇਖ ਕੇ ਬੜੀ ਹੈਰਾਨੀ ਹੋਈ ਹੋਈ ਕਿ ਕਿਵੇਂ ਗੁਰੂ ਨਾਨਕ ਦੇਵ ਜੀ ਦਾ ਨਾਂ ਵਰਤ ਕੇ ਅਖਉਤੀ ਸੰਤ

ਸੰਗਤਾਂ ਨੂੰ ਤੀਰਥ-ਇਸ਼ਨਾਨ ਦਾ ਸੁਖ ਫਲ ਦਸਕੇ ਤੀਰਥ-ਯਾਤਰਾ ਕਰਨ ਦੀ ਪ੍ਰੇਰਨਾ ਦੇਂਦੇ ਹਨ ਜਦੋਂ ਕਿ ਗੁਰਮਤਿ ਦਾ ਸਿਧਾਂਤ ਹੈ:–

**ਤੀਰਥ ਹਮਰਾ ਹਰਿ ਕੋ ਨਾਮੁ॥ ਗੁਰਿ ਉਪਦੇਸਿਆ ਤਤੁ ਗਿਆਨੁ॥[ਪੰਨਾ ੧੧੪੨**

**ਦਰਸਨੁ ਭੇਖ ਕਰਹੁ ਜੋਗਿੰਦ੍ਰਾ, ਮੁੰਦ੍ਰਾ ਝੋਲੀ ਖਿੰਥਾ ॥ ਬਾਰਹ ਅੰਤਰਿ ਏਕੁ ਸਰੇਵਹੁ, ਖਟੁ ਦਰਸਨ ਇਕ ਪੰਥਾ ॥ ਇਨ ਬਿਧਿ ਮਨੁ ਸਮਝਾਈਐ ਪੁਰਖਾ, ਬਾਹੁੜਿ ਚੋਟ ਨ ਖਾਈਐ ॥ ਨਾਨਕੁ ਬੋਲੈ ਗੁਰਮੁਖਿ ਬੂਝੈ, ਜੋਗ ਜੁਗਤਿ ਇਵ ਪਾਈਐ ॥੯॥**

**ਪਦ ਅਰਥ:** ਦਰਸਨੁ-ਮਤ, ਭੇਖ। ਜੋਗਿੰਦ੍ਰਾ-ਯੋਗੀ ਰਾਜਾ। ਝੋਲੀ-ਭਿਖਯਾ ਮੰਗਣ ਦੀ ਗੁੱਥੀ। ਖਿੰਥਾ-ਗੋਦੜੀ। ਬਾਰਹ-ਜੋਗੀਆਂ ਦੇ ਬਾਰ੍ਹਾਂ ਫਿਰਕੇ-ਹੇਤੂ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧੂੜ, ਚੋਲੀ, ਰਾਵਲ ਅਤੇ ਦਾਸ। ਏਕੁ ਸਰੇਵਹੁ-ਇਕ ਨੂੰ ਸੇਵੋ। ਖਟੁ ਦਰਸਨੁ-ਛੇ ਭੇਖ-ਜੋਗੀ, ਜੰਗਮ, ਸੇ੍ਵੜੇ, ਸੰਨਯਾਸੀ, ਬੈਰਾਗੀ ਅਤੇ ਮਦਾਰੀ। ਇਕ ਪੰਥਾ-ਇਕ 'ਆਈ ਪੰਥ'। ਪੁਰਖਾ-ਹੇ (ਸ੍ਰੇਸ਼ਟ) ਪੁਰਖ! (ਨਾਨਕ)। ਬਾਹੁੜਿ-ਮੁੜ ਕੇ। ਚੋਟ-(ਮਾਇਆ ਦੀ) ਚੋਟ। ਇਵ-ਇਸ ਤਰ੍ਹਾਂ।

**ਅਰਥ:** (ਹੁਣ ਯੋਗੀ ਗੁਰੂ ਬਾਬਾ ਜੀ ਅਗੇ ਆਪਣੇ ਯੋਗ ਮਤ ਦੀ ਵਡਿਆਈ ਕਰਦਾ ਹੋਇਆ ਆਖਦਾ ਹੈ ਹੇ ਨਾਨਕ!) ਜੋਗੀਆਂ ਦਾ ਭੇਖ ਸਭ ਤੋਂ ਵੱਡਾ ਹੈ, (ਇਸ ਭੇਖ) ਮਤ ਨੂੰ ਧਾਰਨ ਕਰੋ, ਮੁੰਦ੍ਰਾ (ਝੋਲੀ ਤੇ ਗੋਦੜੀ (ਰਖੋ)। (ਜੋਗੀਆਂ ਦੇ) ਛੇ ਭੇਖ ਹਨ (ਅਗੋਂ ਉਸ ਦੇ) ੧੨ ਫਿਰਕੇ ਹਨ (ਉਨ੍ਹਾਂ ਵਿਚ ਸਾਡਾ) ਇਕ (ਆਈ) ਪੰਥ (ਸ੍ਰੇਸ਼ਟ) ਹੈ (ਉਸ ਨੂੰ) ਸੇਵੋ। ਹੇ ਪੁਰਖਾ! ਇਸ ਤਰੀਕੇ ਨਾਲ ਮਨ ਨੂੰ ਸਮਝਾਉਣਾ ਚਾਹੀਦਾ ਹੈ, ਮੁੜ ਕੇ (ਮਾਇਆ ਦੀ) ਸੱਟ ਨਹੀਂ ਸਹਾਰਨੀ ਪੈਂਦੀ। ਨਾਨਕ (ਜੋ ਬਚਨ) ਬੋਲਦਾ ਹੈ (ਉਸ ਨੂੰ ਕੋਈ) ਗੁਰਮੁਖ ਸਮਝਦਾ ਹੈ (ਅਤੇ ਉਸ ਨੂੰ ਪਤਾ ਲਗ ਜਾਂਦਾ ਹੈ ਕਿ) ਜੋਗ ਦੀ ਜੁਗਤੀ ਇਸ ਤਰ੍ਹਾਂ ਪਾਈਦੀ ਹੈ।੯।

**ਅੰਤਰਿ ਸਬਦੁ ਨਿਰੰਤਰਿ ਮੁਦ੍ਰਾ, ਹਉਮੈ ਮਮਤਾ ਦੂਰਿ ਕਰੀ ॥ ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ, ਗੁਰ ਕੈ ਸਬਦਿ ਸੁ ਸਮਝ ਪਰੀ ॥ ਖਿੰਥਾ ਝੋਲੀ ਭਰਿਪੁਰਿ ਰਹਿਆ, ਨਾਨਕ ਤਾਰੈ ਏਕੁ ਹਰੀ ॥ ਸਾਚਾ ਸਾਹਿਬੁ ਸਾਚੀ ਨਾਈ, ਪਰਖੈ ਗੁਰ ਕੀ ਬਾਤ ਖਰੀ ॥੧੦॥**

**ਪਦ ਅਰਥ:** ਅੰਤਰਿ-(ਹਿਰਦੇ) ਅੰਦਰ। ਨਿਰੰਤਰਿ-ਇਕ ਰਸ, ਲਗਾਤਾਰ। ਮਮਤਾ-ਮੈਂ ਮੇਰੀ ਦੀ ਪਕੜ। ਨਿਵਾਰੈ-ਦੂਰ ਕਰਦਾ ਹੈ। ਭਰਿਪੁਰਿ-ਭਰਪੂਰ ਪਰੀਪੂਰਣ। ਖਰੀ-ਸੱਚੀ।

**ਅਰਥ:** (ਗੁਰੂ ਬਾਬਾ ਜੀ ਫੁਰਮਾ ਰਹੇ ਹਨ- ਹੇ ਜੋਗੀ! ਜਿਸ ਦੇ ਹਿਰਦੇ) ਅੰਦਰ (ਗੁਰੂ ਦਾ) ਸ਼ਬਦ ਇਕ ਰਸ (ਵਸ ਰਿਹਾ ਹੈ) ਉਸ ਨੇ ਆਪਣੇ ਕੰਨਾ ਵਿਚ (ਇਹ) ਮੁੰਦ੍ਰਾ (ਪਾਈਆਂ ਹਨ ਜਿਸ ਨਾਲ ਉਸ ਨੇ) ਹਉਮੈ ਅਤੇ ਮੈਂ-ਮੇਰੀ ਦੀ ਪਕੜ ਸਭ ਦੂਰ ਕਰ ਲਈ ਹੈ। (ਜਿਸ ਨੂੰ) ਗੁਰੂ ਦੇ ਸ਼ਬਦ ਦੁਆਰਾ (ਅਸਲੀਅਤ ਦੀ) ਸਮਝ ਪੈ ਗਈ ਹੈ (ਉਹ) ਕਾਮ ਕ੍ਰੋਧ ਤੇ ਅਹੰਕਾਰ ਨੂੰ ਮਿਟਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਸਭ ਪਾਸੇ) ਪਰੀਪੂਰਣ (ਵਿਆਪਕ) ਹੋ ਰਿਹਾ ਹੈ (ਇਹ ਸਮਝ ਉਸਨੇ) ਗੋਦੜੀ ਤੇ ਝੋਲੀ (ਬਣਾਈ ਹੈ, ਉਸ ਦਾ ਇਹ ਨਿਸ਼ਚਾ ਹੈ ਕਿ) ਇਕ ਹਰੀ (ਸਭ ਨੂੰ ਸੰਸਾਰ ਸਾਗਰ ਤੋਂ) ਤਾਰਦਾ ਹੈ। (ਉਹ) ਸਚਾ

ਸਾਹਿਬ ਹੈ (ਉਸ ਦੀ) ਵਡਿਆਈ ਵੀ ਸੱਚੀ ਹੈ (ਉਹ) ਗੁਰੂ ਦੀ (ਦਸੀ ਹੋਈ) ਖਰੀ ਗਲ ਪਛਾਣ ਲੈਂਦਾ ਹੈ (ਭਾਵ ਉਸ ਉਤੇ ਨਿਸ਼ਚਾ ਕਰ ਲੈਂਦਾ ਹੈ)।੧੦।

**ਊਂਧਉ ਖਪਰੁ, ਪੰਚ ਭੂ ਟੋਪੀ ॥ ਕਾਂਇਆ ਕੜਾਸਣੁ, ਮਨੁ ਜਾਗੋਟੀ ॥ ਸਤੁ ਸੰਤੋਖੁ ਸੰਜਮੁ ਹੈ ਨਾਲਿ ॥ ਨਾਨਕ, ਗੁਰਮੁਖਿ ਨਾਮੁ ਸਮਾਲਿ ॥੧੧॥**

**ਪਦ ਅਰਥ:** ਊਂਧਉ-ਉਲਟਾ। ਖਪਰੁ-ਜੋਗੀਆਂ ਦਾ ਭਿਖਿਆ ਮੰਗਣ ਵਾਲਾ ਭਾਂਡਾ, ਪਿਆਲਾ। ਪੰਚ ਭੂ-ਪੰਜ ਭੂਤ (ਤੱਤ), ਦੈਵੀ ਸੰਪ੍ਰਦਾ ਦੇ ਪੰਜ ਗੁਣ। ਕੜਾਸਣੁ-ਕਾਇਆ ਨੂੰ ਕੜਨ (ਕਸਣ) ਵਾਲਾ ਆਸਣ। ਜਾਗੋਟੀ-ਲੰਗੋਟੀ। ਗੁਰਮੁਖਿ-ਗੁਰੂ ਦੀ ਰਾਹੀਂ। ਸਮਾਲਿ-ਸੰਭਾਲਦਾ, ਯਾਦ ਕਰਦਾ ਰਹੇ।

**ਅਰਥ:** (ਮਨ ਰੂਪੀ) ਖਪਰ ਨੂੰ (ਆਸਾ ਰੂਪੀ ਭਿਖਿਆ ਤੋਂ) ਉਲਟਾ ਕਰ (ਇਸ ਖਪਰ ਵਿਚ) ਪੰਜ ਦੈਵੀ ਸੰਪ੍ਰਦਾ ਦੇ ਗੁਣ (ਰਖ, ਇਹ) ਟੋਪੀ (ਬਣਾ ਕੇ ਪਾ)। ਸਰੀਰ ਨੂੰ (ਵਿਕਾਰਾਂ ਤੋਂ ਰਹਿਤ ਕਰ) ਸਤ, ਸੰਤੋਖ, ਸੰਜਮ, (ਇਹ ਸਭ ਦੇ) ਨਾਲ ਹੈ, ਇਹ ਤਿੰਨ ਚੇਲੇ ਬਣਾ, ਇਸ ਤਰ੍ਹਾਂ ਕੜ ਆਸਣ ਹੋਵੇ ਮਨ ਨੂੰ (ਗੁਰੂ ਦੇ ਗਿਆਨ ਨਾਲ ਜਗਾ ਭਾਵ ਕਾਬੂ ਕਰ, ਇਹ) ਲੰਗੋਟੀ (ਬੰਨ੍ਹ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਰਾਹੀਂ (ਪ੍ਰਭੂ ਦਾ) ਨਾਮ ਯਾਦ ਕਰ।੧੧।

## ਸਾਰੰਸ਼ ਅਤੇ ਸਿਧਾਂਤ

(ਪਉੜੀ ੯, ੧੦ ਤੇ ੧੧)

ਲੋਹਾਰੀਪਾ ਗੁਰੂ ਬਾਬਾ ਜੀ ਨੂੰ ਯੋਗੀ-ਰਾਜ ਬਣਨ ਦੀ ਸਲਾਹ ਦੇ ਕੇ ਯੋਗ ਮਤ ਦੀ ਵਡਿਆਈ ਕਰ ਰਿਹਾ ਹੈ। ਛੇ ਭੇਖਾਂ ਤੇ ੧੨ ਫਿਰਕਿਆਂ ਦਾ ਵਿਸਥਾਰ ਦਸ ਕੇ ਇਕ ਆਈ ਪੰਥ ਨੂੰ ਸ੍ਰੇਸ਼ਟ ਮੰਨ ਕੇ ਉਸ ਦੀ ਸੇਵਾ ਕਰਨ ਲਈ ਪ੍ਰੇਰਨਾ ਕਰਦਾ ਹੈ ਪਰ ਗੁਰੂ ਬਾਬਾ ਜੀ ਸਮਝਦੇ ਹਨ ਕਿ ਕਿਸੇ ਧਰਮ ਦੇ ਕੇਵਲ ਬਾਹਰਲੇ ਚਿੰਨ ਹੀ ਮਨੁੱਖ ਨੂੰ ਧਰਮ ਵਿਚ ਪੱਕਾ ਕਰਨ ਦੇ ਸਹਾਇਕ ਨਹੀਂ ਹੁੰਦੇ।

ਇਹ ਜੋਗੀ ਬਾਹਰਲੇ ਭੇਖ ਤੇ ਸੰਜਮ ਉਤੇ ਜੋਰ ਦਿੰਦਾ ਹੈ ਪਰ ਗੁਰੂ ਜੀ ਅੰਦਰਲੀ ਰਹਿਣੀ ਤੇ ਜ਼ੋਰ ਦਿੰਦੇ ਹਨ। ਜਦੋਂ ਤਕ ਹਿਰਦੇ ਵਿਚ ਗੁਰੂ ਦਾ ਸ਼ਬਦ ਨਿਰੰਤਰ ਨਹੀਂ ਵਸਦਾ, ਮਨ ਵਿਕਾਰਾਂ ਵਲੋਂ ਨਹੀਂ ਮੁੜਦਾ, ਜਦੋਂ ਤਕ ਮਨ ਤੇ ਤਨ ਤੋਂ ਹਉਮੈ ਤੇ ਪਦਾਰਥਾਂ ਦੀ ਮਮਤਾ ਦੂਰ ਨਹੀਂ ਹੁੰਦੀ, ਝੋਲੀ ਮੁੰਦ੍ਰਾ ਤੇ ਗੋਦੜੀ ਪਾਉਣ ਦਾ ਕੋਈ ਲਾਭ ਨਹੀਂ ਹੈ। ਲੋੜ ਹੈ ਸਚੇ ਸਾਹਿਬ ਦਾ ਨਾਮ ਜੋ ਸੰਸਾਰ ਸਾਗਰ ਤੋਂ ਤਾਰਨ ਵਾਲਾ ਹੈ, ਉਹ ਜਪਿਆ ਜਾਏ। ਜੇ ਭੇਖ ਧਾਰ ਕੇ ਮਨ ਕਾਬੂ ਵਿਚ ਨ ਆਇਆ ਤਾਂ ਸਾਰਾ ਅਡੰਬਰ ਵਿਅਰਥ ਹੀ ਗਿਆ।

ਸਤੁ, ਸੰਤੋਖ, ਸੰਜਮ ਆਦਿ ਦੈਵੀ ਗੁਣਾਂ ਦੀ ਰਾਸਿ ਹੋਵੇ ਤਾਂ ਅਗਿਆਨਤਾ ਨਾਸ਼ ਹੁੰਦੀ ਹੈ ਅਤੇ ਸੁੱਤਾ ਹੋਇਆ ਮਨ ਜਾਗ ਉਠਦਾ ਹੈ। ਗੁਰੂ ਦਾ ਨਾਮ ਚੇਤੇ ਕਰਨ ਨਾਲ ਜੀਵਨ ਵਿਚ ਪਲਟਾ ਆਉਂਦਾ ਹੈ, ਫਿਰ ਖੱਪਰ, ਟੋਪੀ, ਲੰਗੋਟੀ ਆਦਿ ਦੀ ਲੋੜ ਨਹੀਂ ਭਾਸਦੀ। ਸਿਧਾਂਤ ਇਹ ਹੈ ਕਿ:--

**ਗੁਰਮੁਖਿ ਮਨ ਮੇਰੇ ਨਾਮੁ ਸਮਾਲਿ॥ ਸਦਾ ਨਿਬਹੈ ਚਲੈ ਤੇਰੈ ਨਾਲਿ॥[ਪੰਨਾ ੫੯੦**

ਸ਼ਬਦ ਦਾ ਨਿਰੰਤਰ ਸਿਮਰਨ ਕਰਨ ਬਾਰੇ ਸਿਮਰਨ ਕਰਨ ਵਾਲੇ ਅਨੁਭਵੀ ਮਹਾਂ ਪੁਰਸ਼ ਹੀ ਦਸ ਸਕਦੇ ਹਨ। ਪਰ ਜੋ ਵੀਚਾਰ ਪ੍ਰਚਲਤ ਹਨ ਉਨ੍ਹਾਂ ਅਨੁਸਾਰ ਤਾਂ ਪਹਿਲੀ ਅਵਸਥਾ ਜਿਹਵਾ ਨਾਲ ਨਾਮ ਜਪਣ

ਦੀ ਹੈ। ਇਸ ਜਾਪ ਦਾ ਅਭਿਆਸ ਹੀ ਲਗਾਤਾਰੀ ਸਿਮਰਨ ਦਾ ਰੂਪ ਧਾਰਦਾ ਹੈ। ਬਿਨਾ ਕਿਸੇ ਤਰੱਦਦ ਦੇ, ਸੁਤੇ ਸਿਧ ਹੀ 'ਵਾਹਿਗੁਰੂ' ਦਾ ਸਿਮਰਨ ਹੁੰਦਾ ਹੈ। ਪਰ ਜਿਵੇਂ ਮੋਟਰ ਚਲਾਉਣ ਤੋਂ ਪਹਿਲਾਂ ਇੰਜਣ ਸਟਾਰਟ ਕਰਨਾ ਪੈਂਦਾ ਹੈ। ਜੇ ਕੋਈ ਖਰਾਬੀ ਹੋਵੇ ਤਾਂ ਉਸ ਨੂੰ ਧੱਕਾ ਮਾਰਨ ਦੀ ਵੀ ਲੋੜ ਪੈ ਜਾਂਦੀ ਹੈ ਪਰ ਜਦੋਂ ਸਟਾਰਟ ਹੋ ਜਾਵੇ ਤਾਂ ਆਪ ਮੁਹਾਰੇ ਦੌੜਦੀ ਹੈ। ਇਸੇ ਤਰ੍ਹਾਂ ਸਿਮਰਨ ਲਈ ਪਹਿਲਾਂ ਅਭਿਆਸ ਦੀ ਲੋੜ ਹੈ। ਜਦੋਂ ਮਨ ਅੰਤਰਮੁਖੀ ਹੋ ਜਾਂਦਾ ਹੈ ਤਾਂ ਆਪ ਮੁਹਾਰੇ ਇਕਾਗਰਤਾ ਆ ਜਾਂਦੀ ਹੈ ਤੇ ਰੱਸ ਬੱਝ ਜਾਂਦਾ ਹੈ। ਜਦੋਂ ਨਾਮ ਦੇ ਰਹੱਸ ਦੀ ਝਰਨਾਟਾਂ ਛਿੜ ਪੈਂਦੀਆਂ ਹਨ ਅਤੇ ਆਤਮਿਕ ਬਲ ਵਧਦਾ ਹੈ ਤਾਂ ਜਨਮਾਂ ਜਨਮਾਂਤਰਾਂ ਦੇ ਪਾਪਾਂ ਦੀ ਮੈਲ ਦੂਰ ਹੋ ਜਾਂਦੀ ਹੈ, ਮਨ ਨਿਰਮਲ ਤੇ ਮਤ ਪਵਿਤਰ ਹੋ ਜਾਂਦੀ ਹੈ।

ਜੋਗੀ ਲੋਕ ਜੋਗ ਕਮਾ ਕੇ ਮਾਨਸਿਕ ਸ਼ਕਤੀਆਂ ਪ੍ਰਾਪਤ ਕਰਦੇ ਹਨ ਤੇ ਉਨ੍ਹਾਂ ਦੀ ਪ੍ਰਦਰਸ਼ਨੀ ਦਾ ਬਾਜ਼ਾਰ ਲਾ ਕੇ ਲੋਕਾਂ ਨੂੰ ਪ੍ਰਭਾਵਤ ਕਰਦੇ ਹਨ। ਤੀਰਥਾਂ ਤੇ ਨਹਾਉਣ ਨਾਲ ਸਰੀਰ ਦੀ ਮੈਲ ਸਾਫ਼ ਹੋ ਸਕਦੀ ਹੈ ਪਰ ਮਨ ਦੀ ਮੈਲ ਉਤਾਰਨ ਲਈ ਨਾਮ ਦੇ ਰੰਗ ਦੀ ਲੋੜ ਹੈ। ਹੱਠ ਵਾਲੇ ਸਾਧਨ ਸਰੀਰ ਨੂੰ ਡੰਡੇ ਦੀ ਨਿਆਈਂ ਸਿਧਾ ਰਖਦੇ ਹਨ ਪਰ ਅਜਿਹੀਆਂ ਸਾਧਨਾ ਨਾਲ ਕਾਮ ਕ੍ਰੋਧ ਤੇ ਕਾਬੂ ਨਹੀਂ ਪਾਇਆ ਜਾ ਸਕਦਾ। ਸਪਤ ਸ੍ਰਿੰਗ ਰਿਸ਼ੀ ਜਿਸ ਨੇ ਆਪਣੀ ਕਠਿਨ ਤਪਸਿਆ ਨਾਲ ਇੰਦਰ ਦਾ ਤਖਤ ਹਿਲਾ ਦਿਤਾ ਸੀ, ਉਹ ਵੀ ਜਮ ਦੇ ਵਸ ਪੈ ਗਿਆ। ਭਾਵ ਤਪੱਸਵੀ ਮਨੁੱਖ ਕਾਮ ਕ੍ਰੋਧ ਤੇ ਕਾਬੂ ਨਹੀਂ ਪਾ ਸਕਦਾ। ਚੌਹਾਂ ਵਰਨਾ ਦੇ ਸਿਆਣਿਆਂ ਨੂੰ ਪੰਜਾਂ ਵੈਰੀਆਂ ਨੇ ਛਲ ਲਿਆ ਹੈ। ਇਨ੍ਹਾਂ ਤੇ ਕਾਬੂ ਪਾਉਣ ਦੀ ਬਿਧੀ ਸਾਧ ਸੰਗਤ ਦੀ ਕਿਰਪਾ ਰੂਪ ਝੋਲੀ ਹੈ।

ਗੁਰੂ ਨਾਨਕ ਦੇਵ ਜੀ ਜੋਗੀਆਂ ਦੀ ਮੁੰਦ੍ਰਾ (ਸਾਧਨਾ) ਨੂੰ ਨਾ ਗੌਲਦੇ ਹਨ ਤੇ ਨਾ ਹੀ ਖਿੰਥਾ ਤੇ ਝੋਲੀ ਨੂੰ ਕੋਈ ਮਹੱਤਵ ਦਿੰਦੇ ਹਨ। ਆਪ ਦਸਦੇ ਹਨ ਕਿ ਪਰਮੇਸ਼ਰ ਨੂੰ ਸਰਬ ਥਾਈਂ ਰਵਿਆ ਸਮਝ ਕੇ ਨਾਮ ਜਪਣ ਨਾਲ ਮਨ ਮਾਇਆ ਦੀ ਚੋਟ ਤੋਂ ਬਚ ਸਕਦਾ ਹੈ।

ਭਾਈ ਸਾਹਿਬ ਗੁਰਦਾਸ ਜੀ ਨੇ ਵੀ ਜੋਗੀਆਂ ਦੇ ਮੰਗਣ ਵਾਲੇ ਪਖ ਨੂੰ ਨਕਾਰਿਆ ਅਤੇ ਸ਼ਰਮਿੰਦਾ ਕੀਤਾ ਹੈ: 'ਹੋਇ ਅਤੀਤ ਗ੍ਰਿਹਸਤ ਤਜਿ, ਫਿਰ ਉਨਹੂੰ ਕੇ ਘਰ ਮੰਗਣ ਜਾਈ॥' (ਵਾਰ ੧-੪੦)। ਜੋਗੀ, ਲੋਕਾਂ ਨੂੰ ਘਰ ਬਾਹਰ ਛੱਡ ਕੇ ਜੰਗਲ ਜਾਣ ਦਾ ਉਪਦੇਸ਼ ਦਿੰਦੇ ਹਨ, ਆਪ ਮੂੰਡ ਮੁੰਡਾ ਕੇ ਰੂਪੋਂ ਕਰੂਪ ਹੋ ਕੇ ਹਥ ਵਿਚ ਠੂਠਾ ਫੜ ਕੇ ਘਰੋਂ ਘਰੀ ਭਿਖਿਆ ਮੰਗਣ ਲਗ ਪੈਂਦੇ ਹਨ। ਗੁਰੂ ਸਾਹਿਬ ਕਹਿੰਦੇ ਹਨ ਕਿ ਇਨ੍ਹਾਂ ਨੂੰ ਲਜਿਆ ਵੀ ਨਹੀਂ ਆਉਂਦੀ। ਸੋ ਜੀਵਨ ਵਿਚ ਪੰਜਾਂ ਨਾਲ ਸੰਘਰਸ਼ ਕਰਨ ਦੀ ਲੋੜ ਹੈ। ਰਿਧੀਆਂ ਸਿਧੀਆਂ ਦੀ ਭੁੱਖ ਮਨੁੱਖ ਨੂੰ ਤਿਆਗੀ ਬਣਨ ਦੀ ਥਾਂ ਪਦਾਰਥ-ਵਾਦੀ ਬਣਾ ਦਿੰਦੀ ਹੈ। ਸਚ ਅਤੇ ਸੰਜਮ ਵਿਚ ਰਹਿਣ ਨਾਲ ਸਹਿਜੇ ਹੀ ਗੁਰਮਤੀ ਜੀਵਨ ਦੀ ਸੋਝੀ ਆ ਜਾਂਦੀ ਹੈ।

**ਕਵਨੁ ਸੁ ਗੁਪਤਾ, ਕਵਨੁ ਸੁ ਮੁਕਤਾ ॥ ਕਵਨੁ ਸੁ, ਅੰਤਰਿ ਬਾਹਰਿ ਜੁਗਤਾ ॥ ਕਵਨੁ ਸੁ ਆਵੈ, ਕਵਨੁ ਸੁ ਜਾਇ ॥ ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥੧੨॥ ਘਟਿ ਘਟਿ ਗੁਪਤਾ, ਗੁਰਮੁਖਿ ਮੁਕਤਾ ॥ ਅੰਤਰਿ ਬਾਹਰਿ, ਸਬਦਿ ਸੁ**

**ਜੁਗਤਾ ॥ ਮਨਮੁਖਿ ਬਿਨਸੈ, ਆਵੈ ਜਾਇ ॥ ਨਾਨਕ, ਗੁਰਮੁਖਿ ਸਾਚਿ ਸਮਾਇ ॥੧੩॥**

**ਪਦ ਅਰਥ:** ਗੁਪਤਾ-ਲੁਕਿਆ ਹੋਇਆ। ਅੰਤਰ ਬਾਹਰਿ-ਅੰਦਰੋਂ ਬਾਹਰੋਂ। ਜੁਗਤਾ-ਜੁੜਿਆ ਹੋਇਆ ਹੈ। ਆਵੈ-ਆਉਂਦਾ ਹੈ, ਭਾਵ ਜੰਮਦਾ ਹੈ। ਜਾਇ-ਜਾਂਦਾ ਹੈ, ਭਾਵ ਮਰਦਾ ਹੈ। ਤ੍ਰਿਭਵਣਿ-ਤਿੰਨਾਂ ਭਵਣਾ (ਲੋਕਾਂ) ਵਿਚ। ਘਟਿ ਘਟਿ-ਹਰੇਕ ਹਿਰਦੇ ਵਿਚ। ਸਬਦਿ-ਸ਼ਬਦ ਵਿਚ।

**ਅਰਥ:** (ਸਿਧ ਸਭਾ ਨੇ ਪੁਛਿਆ ਕਿ ਜੋ ਸ੍ਰਿਸ਼ਟੀ ਵਿਚ) ਲੁਕਿਆ ਹੋਇਆ ਹੈ ਉਹ ਕੌਣ ਹੈ? (ਜੋ) ਮੁਕਤ ਹੈ ਉਹ ਕੌਣ ਹੈ? (ਜੋ) ਅੰਦਰੋਂ ਬਾਹਰੋਂ (ਪ੍ਰਭੂ ਨਾਲ) ਜੁੜਿਆ ਹੋਇਆ ਹੈ ਉਹ ਕੌਣ ਹੈ? ਜੋ ਆਉਂਦਾ ਭਾਵ ਜੰਮਦਾ ਹੈ (ਤੇ) ਮਰਦਾ ਹੈ ਉਹ ਕੌਣ ਹੈ? ਉਹ ਕੌਣ ਹੈ ਜੋ ਤਿੰਨਾਂ ਭਵਣਾਂ ਭਾਵ ਸਾਰੇ ਵਿਸ਼ਵ ਵਿਚ ਸਮਾਅ ਰਿਹਾ ਹੈ?।੧੨।

(ਗੁਰੂ ਜੀ ਉਤਰ ਦਿੰਦੇ ਹਨ ਕਿ ਉਹ ਹਰੀ) ਹਰੇਕ ਸਰੀਰ ਵਿਚ ਲੁਕਿਆ ਹੋਇਆ (ਵਸਦਾ) ਹੈ, ਗੁਰੂ ਅਨੁਸਾਰੀ (ਜੀਵ) ਬੰਧਨਾਂ ਤੋਂ ਮੁਕਤ ਹੈ। ਅੰਦਰੋਂ ਬਾਹਰੋਂ ਉਹ ਜੁੜਦਾ ਹੈ ਜੋ ਸ਼ਬਦ ਵਿਚ ਜੁੜਦਾ ਹੈ। ਆਪਹੁਦਰਾ ਮਨੁੱਖ ਨਾਸ਼ ਹੁੰਦਾ ਹੈ ਤੇ ਜੰਮਦਾ ਮਰਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਜੀਉੜਾ) ਸੱਚ (ਹਰੀ) ਵਿਚ ਸਮਾਉਂਦਾ ਹੈ।੧੩।

## ਸਾਰੰਸ਼ ਅਤੇ ਸਿਧਾਂਤ

(ਪਉੜੀ ੧੨ ਤੇ ੧੩)

ਗੁਪਤ ਤੇ ਪ੍ਰਗਟ ਕੀ ਹੈ? ਇਹ ਬਹੁਤ ਸੂਖਮ ਵੀਚਾਰ ਹੈ। ਜਿਹੜੀ ਵਸਤੂ ਲਿਵ-ਮੰਡਲ ਦੀ ਹੈ, ਉਸ ਨੂੰ ਬੁੱਧੀ ਮੰਡਲ ਰਾਹੀਂ ਸਮਝਣ ਦਾ ਯਤਨ ਕਰਨਾ ਕਿਸ ਅਰਥ? ਸੱਚ ਨੂੰ ਪਛਾਨਣਾ ਬੁਧੀ ਮੰਡਲ ਦਾ ਕੰਮ ਹੈ ਪਰ ਸਚ ਨੂੰ ਮਾਨਣਾ ਸੁਰਤਿ ਮੰਡਲ ਦਾ ਰਹੱਸ ਹੈ। ਅੰਤਰ ਤੇ ਬਾਹਰ ਸ਼ਬਦ ਨਾਲ ਜੁੜਨ ਦੀ ਜੁਗਤੀ ਸੂਖਮ ਹੈ। "**ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥ ਨਾਨਕ, ਨਾਮਿ ਸਾਲਾਹਿਐ ਮਨੁ ਤਨੁ ਸੀਤਲੁ ਹੋਇ ॥**" ਇਹ ਸ਼ਬਦ-ਸੁਰਤਿ ਦੀ ਸਪਰਸ਼-ਕਲਾ ਹੈ। ਗੁਰੂ ਦੀ ਸ਼ਰਣ ਪੈਣ ਅਤੇ ਨਿਰੰਤਰ ਨਾਮ ਅਭਿਆਸ ਕਮਾਈ ਨਾਲ ਗੁਪਤ ਤੇ ਪ੍ਰਗਟ ਵਰਤਾਰੇ ਦੀ ਸੋਝੀ ਆ ਜਾਂਦੀ ਹੈ। ਗੁਰਵਾਕ ਹਨ:–

**ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ, ਘਟਿ ਘਟਿ ਹਰਿ ਭਰਪੂਰਿ ਰਹਿਆ॥**

**ਨਾਮੁ ਰਤਨ ਤਿਨਾ ਹਿਰਦੈ ਪ੍ਰਗਟਿਆ, ਜੋ ਗੁਰ ਸਰਣਾਈ ਭਜਿ ਪਇਆ॥** [ਪੰ. ੧੩੩੪

ਗੁਪਤ ਪ੍ਰਗਟ ਨੂੰ ਪਛਾਨਣ ਦੀ ਬਿਧੀ ਦਾ ਸੰਕੇਤ ਗੁਰਬਾਣੀ ਚੋਂ ਇਉਂ ਪ੍ਰਾਪਤ ਹੁੰਦਾ ਹੈ:–

**ਗਿਆਨ ਅੰਜਨੁ ਭੈ ਭੰਜਨਾ, ਦੇਖੁ ਨਿਰੰਜਨ ਭਾਇ ॥**

**ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥** [ਪੰਨਾ ੫੭

ਗੁਰਮੁਖ ਜੀਉੜਾ ਜੋ ਸਚ ਵਿਚ ਸਮਾਇਆ ਹੁੰਦਾ ਹੈ, ਉਹ ਗੁਪਤ ਪ੍ਰਗਟ ਸਭ ਥਾਵਾਂ ਤੇ ਨਿਰੰਜਨੀ ਜੋਤਿ ਦੇ ਦਰਸ਼ਨ ਕਰਦਾ ਹੈ।

ਪਰਮਾਤਮਾ ਗੁਪਤ ਕਿਥੇ ਹੈ ਤੇ ਪ੍ਰਗਟ ਕਿਥੇ ਹੈ? ਇਸ ਦਾ ਉਤਰ ਇਹ ਹੈ ਕਿ ਜਿਵੇਂ ਪਾਣੀ ਧਰਤੀ ਵਿਚ ਗੁਪਤ ਹੈ ਪਰ ਜਿਥੇ ਅਵਰਨ (ਪੜਦਾ) ਨਹੀਂ ਉਥੇ ਪ੍ਰਗਟ ਹੈ। ਇਸੇ ਤਰ੍ਹਾਂ, ਜਿਥੇ ਗਿਆਨ ਹੈ ਉਥੇ ਪਰਮਾਤਮਾ ਪ੍ਰਗਟ ਹੈ, ਜਿਥੇ ਅਗਿਆਨ ਹੈ ਉਥੇ ਪ੍ਰਗਟ ਦਿਖਾਈ ਨਹੀਂ ਦਿੰਦਾ।

**ਕਿਉ ਕਰਿ ਬਾਧਾ, ਸਰਪਨਿ ਖਾਧਾ ॥ ਕਿਉ ਕਰਿ ਖੋਇਆ, ਕਿਉ ਕਰਿ ਲਾਧਾ ॥ ਕਿਉ ਕਰਿ ਨਿਰਮਲੁ, ਕਿਉ ਕਰਿ ਅੰਧਿਆਰਾ ॥ ਇਹੁ ਤਤੁ ਬੀਚਾਰੈ, ਸੁ ਗੁਰੂ ਹਮਾਰਾ ॥੧੪॥**

**ਪਦ ਅਰਥ:** ਕਿਉਕਰਿ-ਕਿਸ ਤਰ੍ਹਾਂ?। ਬਾਧਾ-(ਮੋਹ ਵਿਚ) ਬੱਧਾ ਗਿਆ। ਸਰਪਨਿ-ਸੱਪਣੀ (ਮਾਇਆ)। ਖੋਇਆ-ਗਵਾ ਲਿਆ। ਲਾਧਾ-ਲਭ ਪਿਆ। ਨਿਰਮਲੁ-ਹਉਮੈ ਦੀ ਮੈਲ ਤੋਂ ਰਹਿਤ। ਅੰਧਿਆਰਾ-ਅਗਿਆਨਤਾ ਵਿਚ। ਤਤੁ-ਅਸਲੀਅਤ।

**ਅਰਥ:** (ਸਿਧ ਸਭਾ ਪੁਛਦੀ ਹੈ, ਨਾਨਕ ਜੀ! ਦਸੋ ਜੀਵ) ਕਿਸ ਤਰ੍ਹਾਂ (ਮੋਹ ਵਿਚ) ਬੰਨ੍ਹਿਆ ਗਿਆ (ਤੇ ਕਿਸ ਤਰ੍ਹਾਂ ਇਸ ਨੂੰ) ਮਾਇਆ (ਸੱਪਣੀ) ਨੇ ਖਾ ਲਿਆ? (ਜੀਵ ਨੇ ਮਨੁੱਖਾ ਜਨਮ) ਕਿਸ ਤਰ੍ਹਾਂ (ਵਿਅਰਥ) ਗਵਾ ਲਿਆ (ਅਤੇ ਫਿਰ ਇਹ ਜਨਮ ਇਸ ਨੂੰ) ਕਿਵੇਂ ਪ੍ਰਾਪਤ ਹੋਇਆ?। (ਇਹ ਜੀਵ) ਕਿਸ ਤਰ੍ਹਾਂ ਹਉਮੈ ਦੀ ਮੈਲ ਤੋਂ ਰਹਿਤ ਹੋ ਸਕਦਾ ਹੈ (ਅਤੇ) ਕਿਵੇਂ ਅਗਿਆਨਤਾ ਵਿਚ ਰਹਿੰਦਾ ਹੈ? ਇਸ ਅਸਲੀਅਤ ਨੂੰ (ਜੋ) ਵੀਚਾਰਦਾ ਹੈ ਉਹ (ਜਾਣੋ) ਸਾਡਾ ਗੁਰੂ ਹੈ (ਭਾਵ ਉਸ ਨੂੰ ਸਾਡੀ ਨਮਸਕਾਰ ਹੈ)।੧੪।

**ਦੁਰਮਤਿ ਬਾਧਾ, ਸਰਪਨਿ ਖਾਧਾ ॥ ਮਨਮੁਖਿ ਖੋਇਆ, ਗੁਰਮੁਖਿ ਲਾਧਾ ॥ ਸਤਿਗੁਰੁ ਮਿਲੈ, ਅੰਧੇਰਾ ਜਾਇ ॥ ਨਾਨਕ, ਹਉਮੈ ਮੇਟਿ ਸਮਾਇ ॥੧੫॥**

**ਪਦ ਅਰਥ:** ਦੁਰਮਤਿ-ਖੋਟੀ ਮਤ। ਮੇਟਿ-ਮਿਟਾ ਕੇ, ਦੂਰ ਕਰਕੇ। ਸਮਾਇ-ਸਮਾਅ ਜਾਂਦਾ ਹੈ, ਲੀਨ ਹੋ ਜਾਂਦਾ ਹੈ।

**ਅਰਥ:** (ਹੁਣ ਗੁਰਦੇਵ ਉਪ੍ਰੋਕਤ ਪ੍ਰਸ਼ਨਾਂ ਦਾ ਉਤਰ ਦੇਂਦੇ ਹਨ)। ਖੋਟੀ ਮਤ ਨੇ (ਜੀਵ ਨੂੰ) ਬੰਨ੍ਹ ਲਿਆ (ਅਤੇ) ਮਾਇਆ ਨੇ ਖਾ ਲਿਆ ਹੈ। ਮਨਮੁਖ (ਬਣਨ ਕਰਕੇ ਇਸਨੇ ਜਨਮ) ਗਵਾ ਲਿਆ (ਅਤੇ) ਗੁਰਮੁਖ (ਬਣ ਕੇ ਜੀਵਨ) ਲਾਹਾ ਪ੍ਰਾਪਤ ਕਰ ਲਿਆ ਹੈ। (ਜੇ) ਸਤਿਗੁਰੂ ਮਿਲ ਪਵੇ ਤਾਂ (ਅਗਿਆਨਤਾ ਦਾ) ਹਨੇਰਾ ਦੂਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਆਪਣੀ) ਹਉਮੈ ਦੂਰ ਕਰਕੇ (ਪ੍ਰਭੂ ਵਿਚ) ਲੀਨ ਹੋ ਸਕਦਾ ਹੈ।੧੫।

## ਸਾਰੰਸ਼ ਅਤੇ ਸਿਧਾਂਤ

(ਪਉੜੀ ੧੪ ਤੇ ੧੫)

੧੪ਵੀਂ ਪਉੜੀ ਵਿਚ ਛੇ ਪ੍ਰਸ਼ਨ ਹਨ ਤੇ ੧੫ਵੀਂ ਪਉੜੀ ਵਿਚ ਉਨ੍ਹਾਂ ਪ੍ਰਸ਼ਨਾ ਦੇ ਉਤਰ ਹਨ। ਗੁਰਬਾਣੀ ਵਿਚ ਭਗਤ ਕਬੀਰ ਜੀ ਦੇ ਬਚਨ ਹਨ:--

**ਸਰਪਨੀ ਤੇ ਊਪਰਿ, ਨਹੀ ਬਲੀਆ ॥**

**ਜਿਨਿ ਬ੍ਰਹਮਾ ਬਿਸਨੁ ਮਹਾ ਦੇਉ ਛਲੀਆ ॥** [ਪੰਨਾ ੪੮੦

ਨਿਮਾਣਾ ਤੇ ਨਿਤਾਣਾ ਜਿਹਾ ਜਿਗਿਆਸੂ ਕੀ ਚੀਜ਼ ਹੈ ਜਦੋਂ ਕਿ ਮਾਇਆ ਨੇ ਐਨੇ ਵਡੇ ਵਡੇ ਦੇਵਤਿਆਂ ਨੂੰ ਖਾ ਲਿਆ ਹੈ। ਜੀਵ ਜਦੋਂ ਜੰਮਿਆ ਪਰਵਾਰ ਵਿਚ ਖੁਸ਼ੀਆਂ ਦੇ ਸ਼ਾਦਿਆਨੇ ਵਜੇ ਪਰ ਸੰਸਾਰ ਦੀ ਹਵਾ ਲਗਦੇ ਹੀ ਜੀਵ ਦੀ ਸੁਰਤਿ ਪ੍ਰਭੂ ਨਾਲੋਂ ਟੁੱਟ ਕੇ ਮਾਇਆ ਨਾਲ ਜੁੜ ਗਈ। ਖੋਟੀ ਮਤ ਤੇ ਮਾਇਆ ਨੇ ਇਸ ਜੀਵ ਨੂੰ ਮਨਮੁਖ ਬਣਾ ਦਿਤਾ। ਮਨਮੁਖ ਨੇ ਸਰੀਰਕ ਭੋਗਾਂ ਵਿਚ ਖਚਿਤ ਹੋ ਕੇ ਆਪਣਾ ਮੂਲ ਗਵਾ ਲਿਆ। ਗੁਰਮੁਖ ਨੇ ਗੁਰੂ ਦੇ ਬਚਨ ਸੁਣ ਕੇ ਗਿਆਨ ਦਾ ਖਜ਼ਾਨਾ ਖਟ ਲਿਆ:—

**ਗੁਰਮੁਖਿ ਲਾਹਾ ਲੈ ਗਏ, ਮਨਮੁਖ ਚਲੇ ਮੂਲੁ ਗਵਾਇ ਜੀਉ ॥** [ਪੰਨਾ ੭੪

ਸਿਧਾਂਤ ਇਹ ਹੈ ਕਿ ਸਤਿਗੁਰੂ ਦਾ ਮਿਲਾਪ ਹੋ ਜਾਵੇ ਤਾਂ ਅਗਿਆਨਤਾ ਦਾ ਅੰਧੇਰਾ ਕਟਿਆ ਜਾਂਦਾ ਹੈ ਤੇ ਗੁਰੂ-ਗਿਆਨ ਦਾ ਦੀਵਾ ਹਿਰਦੇ ਵਿਚ ਬਲ ਪੈਂਦਾ ਹੈ। ਜਿਥੇ ਗੁਰੂ ਗਿਆਨ ਦਾ ਪ੍ਰਕਾਸ਼ ਹੋ ਜਾਵੇ ਉਥੋਂ ਹਉਮੈ ਦਾ ਬੋਰੀਆ ਬਿਸਤਰਾ ਸੁਤੇ ਹੀ ਗੋਲ ਹੋ ਜਾਂਦਾ ਹੈ।

**ਸੁੰਨ ਨਿਰੰਤਰਿ ਦੀਜੈ ਬੰਧੁ ॥ ਉਡੈ ਨ ਹੰਸਾ, ਪੜੈ ਨ ਕੰਧੁ ॥ ਸਹਜ ਗੁਫਾ, ਘਰੁ ਜਾਣੈ ਸਾਚਾ ॥ ਨਾਨਕ, ਸਾਚੇ ਭਾਵੈ ਸਾਚਾ ॥੧੯॥**

**ਪਦ ਅਰਥ:** ਸੁੰਨ-ਅਫੁਰ। ਨਿਰੰਤਰਿ-ਇਕ ਰਸ। ਬੰਧੁ-ਬੰਨਾ। ਹੰਸਾ-(ਮਨ ਰੂਪੀ) ਹੰਸ। ਕੰਧੁ-ਸਰੀਰ। ਸਹਜ ਗੁਫਾ-ਸਹਜ (ਰਬੀ ਗਿਆਨ ਦੀ) ਅਵਸਥਾ ਵਾਲੀ ਗੁਫਾ (ਘਰ)। ਭਾਵੈ-ਪਿਆਰਾ ਲਗਦਾ ਹੈ।

**ਅਰਥ:** (ਜੇ) ਇਕ ਰਸ ਅਫੁਰ ਹਰੀ ਵਿਚ (ਟਿਕ ਕੇ ਵਿਕਾਰਾਂ ਨੂੰ) ਬੰਨਾ ਲਾ ਦਿਤਾ ਜਾਵੇ (ਤਾਂ) ਨਾ (ਮਨ ਰੂਪੀ) ਹੰਸ ਉਡਦਾ ਭਾਵ ਇਧਰ ਉਧਰ ਭਟਕਦਾ ਹੈ (ਅਤੇ) ਨਾ (ਹੀ ਇਸ ਦਾ) ਸਰੀਰ ਟੁੱਟਦਾ ਹੈ। (ਜਿਹੜਾ ਮਨੁੱਖ) ਸਹਜ (ਰਬੀ ਗਿਆਨ ਦੀ) ਅਵਸਥਾ ਵਾਲੀ ਗੁਫਾ ਨੂੰ ਆਪਣਾ ਸੱਚਾ ਘਰ ਸਮਝਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸਚੇ (ਪ੍ਰਭੂ ਨੂੰ ਪਿਆਰਾ ਲਗਦਾ ਹੈ) ਤੇ ਉਹ ਸੱਚਾ (ਮਨੁੱਖ) ਹੈ।੧੯।

# ਸਾਰੰਸ਼ ਅਤੇ ਸਿਧਾਂਤ

ਮਨਮੁਖ ਦਾ ਮਨ ਰੂਪੀ ਹੰਸ ਹਰ ਵੇਲੇ ਉਡਦਾ ਰਹਿੰਦਾ ਹੈ ਭਾਵ ਟਿਕ ਕੇ ਆਪਣੇ ਟਿਕਾਣੇ ਤੇ ਨਹੀਂ ਬੈਠਦਾ। ਪਰ ਗੁਰਮੁਖ ਜਿਸ ਨੇ ਆਪਣਾ ਜੀਵਨ ਗੁਰੂ ਦੇ ਹੁਕਮ ਵਿਚ ਢਾਲਿਆ, ਅਥਵਾ ਜੀਵਨ-ਜੁਗਤੀ ਨੂੰ ਸਮਝ ਲਿਆ ਹੈ, ਉਸ ਨੇ ਨਿਰੰਤਰ ਨਾਮ ਜਪ ਕੇ ਬੁਰਿਆਈਆਂ ਨੂੰ ਬੰਨਾ ਲਾ ਦਿਤਾ ਹੈ ਅਤੇ ਚੰਗਿਆਈਆਂ ਦਾ ਧਾਰਨੀ ਬਣ ਗਿਆ ਹੈ। ਉਸ ਦਾ ਮਨ ਅਫੁਰ ਅਵਸਥਾ ਦਾ ਵਾਸੀ ਹੋ ਜਾਂਦਾ ਹੈ। ਜਿਵੇਂ ਜੋਗੀ ਲੋਕ ਪਹਾੜ ਦੀ ਗੁਫਾ ਵਿਚ ਬੈਠ ਕੇ ਆਪਣੇ ਸਰੀਰ ਵਿਚ ਆਤਮ-ਜੋਤਿ ਲਭਣ ਦਾ ਜਤਨ ਕਰਦੇ ਹਨ, ਤਿਵੇਂ ਸੰਤ ਲੋਕ ਸਰੀਰ ਨੂੰ ਸ਼ਾਂਤ ਰੂਪੀ ਗੁਫਾ ਬਣਾ ਕੇ ਇਸ ਵਿਚ ਹੀ ਕਰਤਾਰ ਦੇ ਦਰਸ਼ਨ ਕਰਦੇ ਹਨ। ਜੋਗੀ ਦਸਮ ਦੁਆਰਾ ਵਿਚ ਸੁਆਸ ਚੜਾ ਕੇ ਸੁੰਨ ਸਮਾਧੀ ਲਾਉਂਦੇ ਹਨ ਪਰ ਗੁਰਮੁਖ ਚੇਤਨ ਰੂਪ ਸੁੰਨ ਵਿਚ ਮਨ ਬੰਨ੍ਹ ਕੇ ਰਖਦੇ ਹਨ। ਗੁਰਮੁਖ ਜੀਊੜਾ ਸਰੀਰ ਰੂਪੀ ਗੁਫਾ ਵਿਚ ਨਿਰੰਤਰ ਨਾਮ ਸਿਮਰਨ ਵਿਚ ਮਸਤ ਰਹਿੰਦਾ ਹੈ। ਭਾਵ ਉਸ ਦੀ ਬਿਰਤੀ ਅੰਤਰਮੁਖੀ ਹੋ ਜਾਂਦੀ ਹੈ। ਅਜਿਹਾ ਮਨੁੱਖ ਗੁਰ-ਪਰਮੇਸ਼ਰ ਜੀ ਨੂੰ ਚੰਗਾ ਲਗਦਾ ਹੈ ਅਤੇ ਉਸ ਦਾ ਸਰੀਰ ਟੁੱਟਦਾ ਨਹੀਂ ਭਾਵ ਉਹ ਜਨਮ ਮਰਨ ਦੇ ਗੇੜੇ ਚੋਂ ਬਾਹਰ ਨਿਕਲ ਜਾਂਦਾ ਹੈ।

**ਕਿਸੁ ਕਾਰਣਿ ਗ੍ਰਿਹੁ ਤਜਿਓ, ਉਦਾਸੀ ॥ ਕਿਸੁ ਕਾਰਣਿ, ਇਹੁ ਭੇਖੁ ਨਿਵਾਸੀ ॥ ਕਿਸੁ ਵਖਰ ਕੇ ਤੁਮ ਵਣਜਾਰੇ ॥ ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥੧੭॥ ਗੁਰਮੁਖਿ ਖੋਜਤ, ਭਏ ਉਦਾਸੀ ॥ ਦਰਸਨ ਕੈ ਤਾਈ, ਭੇਖ ਨਿਵਾਸੀ ॥ ਸਾਚ ਵਖਰ ਕੇ ਹਮ ਵਣਜਾਰੇ ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮॥**

**ਪਦ ਅਰਥ:** ਕਾਰਣਿ-ਵਾਸਤੇ, ਲਈ। ਗ੍ਰਿਹੁ-ਘਰ। ਤਜਿਓ-ਤਿਆਗਿਆ। ਉਦਾਸੀ-ਉਦਾਸ (ਭੇਖ)। ਭੇਖੁ ਨਿਵਾਸੀ-ਭੇਖ ਧਾਰਨ ਵਾਲਾ। ਵਖਰ-ਮਾਲ, ਸੌਦਾ। ਵਣਜਾਰੇ-ਵਾਪਾਰ। ਕਿਉਕਰਿ-ਕਿਸ ਤਰ੍ਹਾਂ?। ਸਾਥ– ਕਾਫਲਾ, ਸਾਥ ਨੂੰ। ਪਾਰੇ-ਪਾਰ।

**ਅਰਥ:** (ਹੁਣ ਸਿਧ ਫਿਰ ਨਵੇਂ ਪ੍ਰਸ਼ਨ ਕਰਕੇ ਗੁਰੂ ਬਾਬਾ ਜੀ ਤੋਂ ਪੁਛਦੇ ਹਨ, ਦਸੋ ਤੁਸਾਂ) ਕਿਸ ਕਾਰਨ ਕਰਕੇ ਘਰ ਛਡਿਆ ਤੇ ਉਦਾਸੀ ਹੋਏ ਹੋ? ਕਿਸ ਕਾਰਨ ਕਰਕੇ ਇਸ (ਉਦਾਸੀ) ਭੇਖ ਦੇ ਧਾਰਨੀ ਬਣੇ ਹੋ? ਤੁਸੀਂ ਕਿਸ ਸੌਦੇ ਦੇ ਵਾਪਾਰੀ ਹੋ? (ਤੁਸੀਂ ਆਪਣੇ) ਸਾਥ ਨੂੰ (ਸੰਸਾਰ ਸਾਗਰ ਤੋਂ) ਕਿਵੇਂ ਪਾਰ ਲੰਘਾਓਗੇ?।੧੭।

(ਗੁਰੂ ਬਾਬਾ ਜੀ ਸਿਧਾਂ ਨੂੰ ਇਉਂ ਉਤਰ ਦਿੰਦੇ ਹਨ ਕਿ ਅਸੀਂ) ਗੁਰਮੁਖਾਂ ਨੂੰ ਲਭਣ ਲਈ ਉਦਾਸੀ ਹੋਏ ਹਾਂ। (ਗੁਰਮੁਖਾਂ ਦੇ) ਦਰਸ਼ਨਾਂ ਲਈ (ਉਦਾਸੀ) ਭੇਖ ਧਾਰਨ ਕੀਤਾ ਹੈ। ਅਸੀਂ ਸੱਚੇ ਸੌਦੇ ਦੇ ਵਾਪਾਰੀ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ (ਦਸੇ ਰਾਹ ਤੇ ਜੋ ਟੁਰਦਾ ਹੈ ਉਹ ਸੰਸਾਰ ਸਾਗਰ ਤੋਂ) ਪਾਰ ਉਤਰ ਜਾਂਦਾ ਹੈ।੧੮।

## ਸਾਰੰਸ਼ ਅਤੇ ਸਿਧਾਂਤ

(ਪਉੜੀ ੧੭ ਤੇ ੧੮)

ਸਿੱਧਾਂ ਨੇ ਗੁਰੂ ਜੀ ਤੇ ਨਵੇਂ ਪ੍ਰਸ਼ਨ ਕੀਤੇ ''ਜੇ ਸਾਡੀ ਹਾਟੀ ਬਾਟੀ ਤਿਆਗਣ ਨੂੰ ਤੁਸੀਂ ਪਸੰਦ ਨਹੀਂ ਕਰਦੇ ਤਾਂ ਤੁਸੀਂ ਆਪਣਾ ਘਰ ਬਾਰ ਛੱਡ ਕੇ ਉਦਾਸੀਆਂ ਵਾਲਾ ਬਾਣਾ ਕਿਉਂ ਧਾਰਨ ਕੀਤਾ ਹੈ? ਤੁਸੀਂ ਕਿਸ ਸੌਦੇ ਦੇ ਵਾਪਾਰੀ ਹੋ? ਤੁਹਾਡਾ ਜੀਵਨ ਉਦੇਸ਼ ਕੀ ਹੈ?। ਗ੍ਰਿਹਸਤੀ ਜੀਵਨ ਵਿਚ ਰਹਿ ਕੇ ਤੁਸੀਂ ਆਪਣੇ ਸੰਗੀਆਂ-ਸਾਥੀਆਂ ਨੂੰ ਸੰਸਾਰ ਸਾਗਰ ਤੋਂ ਕਿਵੇਂ ਪਾਰ ਲੰਘਾ ਸਕੋਗੇ?।''

ਗੁਰੂ ਬਾਬਾ ਜੀ ਨੇ ਬੜੇ ਸੁੰਦਰ ਉਤਰ ਦਿਤੇ ਕਿ ਅਸੀਂ ਤਾਂ ਗੁਰਮੁਖਾਂ ਦੀ ਭਾਲ ਵਿਚ ਉਦਾਸੀ ਬਣੇ ਹਾਂ, ਵੈਸੇ ਅਸੀਂ ਗ੍ਰਿਹਸਤੀ ਹਾਂ। ਇਸ ਭੇਖ ਨੂੰ ਧਾਰਨ ਦਾ ਸਾਡਾ ਮੰਤਵ ਕੇਵਲ ਗੁਰਮੁਖਾਂ ਦਾ ਦਰਸ਼ਨ ਕਰਨਾ ਹੈ, ਅਸੀਂ ਕਿਸੇ ਭੇਖ ਨੂੰ ਕੋਈ ਮਹੱਤਵ ਨਹੀਂ ਦਿੰਦੇ ਕਿਉਂਕਿ ''**ਭੇਖੀ ਪ੍ਰਭੂ ਨ ਲਭਈ, ਵਿਣੁ ਸਚੀ ਸਿਖੰ॥ (ਪੰਨਾ ੧੦੯੯)** ਇਹ ਸਾਡਾ ਸਿਧਾਂਤ ਹੈ। ਅਸੀਂ ਸਚ ਦੇ ਵਪਾਰੀ ਹਾਂ। ਇਸ ਸਿਖਿਆ ਤੇ ਅਮਲ ਕਰਕੇ 'ਸੰਗੀ ਸਾਥੀ ਸਗਲ ਤਰਾਈ' ਵਾਲਾ ਸਾਡਾ ਆਦਰਸ਼ ਸੁਤੇ ਹੀ ਪੂਰਾ ਹੋ ਜਾਂਦਾ ਹੈ।

ਜਨਮ ਵਟਾਉਣ ਤੋਂ ਭਾਵ ਜੀਵਨ ਵਿਚ ਪਰਿਵਰਤਨ ਦਾ ਹੈ। ਹਰ ਮਨੁੱਖ ਜੋ ਆਵਾਗਵਨ ਵਿਚ ਫਸਿਆ ਹੋਇਆ ਹੈ, ਉਹ ਦੁਖੀ ਹੈ, ਛੁਟਕਾਰਾ (ਮੁਕਤੀ) ਚਾਹੁੰਦਾ ਹੈ। ਗੁਰੂ ਬਾਬਾ ਜੀ ਉਤਰ ਦਿੰਦੇ ਹਨ ਕਿ ਸਤਿਗੁਰੂ ਦੇ ਘਰ ਜਨਮ ਲੈਣ ਨਾਲ ਭਾਵ ਸਤਿਗੁਰੂ ਦੀ ਸ਼ਰਨ ਪੈਣ ਨਾਲ ਆਸਾ, ਤ੍ਰਿਸ਼ਨਾ, ਰਜੋ, ਤਮੋ, ਸਤੋ ਸਭ ਉਤੇ ਕਾਬੂ ਪਾਇਆ ਜਾ ਸਕਦਾ ਹੈ। ਜਦੋਂ ਅਡੋਲ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਇਹ ਜਗਤ ਜੋ ਲੋਹੇ ਵਾਂਗੂ ਕਰੜਾ ਹੈ, ਗੁਰਮੁਖ ਬਣਕੇ ਉਸ ਨੂੰ ਜਿਤ ਲਈਦਾ ਹੈ। ਇਸੇ ਨੂੰ 'ਮਨਿ ਜੀਤੈ ਜਗੁ ਜੀਤੁ'' ਅਤੇ ''**ਮਨਮੁਖ ਹਾਰ ਗੁਰਮੁਖ ਸਦ ਜੀਤਿ**'' (**ਪੰ. ੮੯੮**) ਆਖਿਆ ਹੈ। ਪਰ ਇਹ ਸਾਰੀ ਕਿਰਪਾ ਤਾਰਣਹਾਰ ਗੁਰੂ ਪਰਮੇਸ਼ਰ ਦੀ ਹੈ ਜੋ ਸ਼ਰਨ ਪੈਣ ਵਾਲਿਆਂ ਨੂੰ ਸੰਸਾਰ ਸਾਗਰ ਤੋਂ ਤਾਰ ਲੈਂਦਾ ਹੈ।

੨੦ਵੀਂ ਪਉੜੀ ਦੇ ਤੱਤਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਗੁਰਮੁਖ ਦੀ ਸ਼ਖਸੀਅਤ ਸ਼ਬਦ ਦੀ ਕਮਾਈ ਨਾਲ ਬਣਦੀ ਹੈ। ਅਨਹਦ ਸ਼ਬਦ ਦਾ ਵਜਣਾ ਆਤਮਿਕ-ਖੇੜੇ ਦਾ ਪ੍ਰਤੀਕ ਹੈ। ਸ਼ਬਦ ਦੀ ਕਮਾਈ ਤੋਂ ਬਿਨਾ ਫੋਕੀਆਂ ਗਲਾਂ ਮਾਰਨ ਨਾਲ ਕੁਝ ਨਹੀਂ ਬਣਦਾ। ਅਨਹਦ ਬਾਣੀ ਦਾ ਪ੍ਰਕਾਸ਼ ਓਦੋਂ ਹੁੰਦਾ ਹੈ ਜਦੋਂ ਹਉਮੈ ਮੁਕ ਜਾਦੀ ਹੈ।

ਸੰਸਾਰ ਵਿਚ ਜਨਮ ਲੈਣ ਵਾਲਿਆਂ ਦੀ ਗਿਣਤੀ ਦਾ ਕੋਈ ਸਹੀ ਅਨੁਮਾਨ ਨਹੀਂ ਲਾ ਸਕਦਾ ਪਰ ਇਤਨੀ ਵਡੀ ਗਿਣਤੀ ਚੋਂ ਕੋਈ ਵਿਰਲਾ ਹੀ ਸਤਿਗੁਰੂ ਦੇ ਘਰ ਜਨਮ ਲੈਂਦਾ ਹੈ ਅਤੇ ਸਤਿਗੁਰੂ ਨੂੰ ਹੀ ਆਪਣਾ ਮਾਤਾ ਪਿਤਾ ਸਮਝਦਾ ਹੈ। ਕੇਵਲ 'ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ'' ਪੜ੍ਹਨ ਨਾਲ ਨਿਬੇੜਾ ਨਹੀਂ ਹੁੰਦਾ, ਸਹੀ ਅਰਥਾਂ ਵਿਚ ਮਾਤਾ ਪਿਤਾ ਮੰਨਣਾ ਤੇ ਸਤਿਗੁਰੂ ਦੀ ਆਗਿਆ ਵਿਚ ਚਲਣਾ ਹੀ ਇਕ ਵਿਸ਼ੇਸ਼ ਅਮਲ ਹੈ। ਇਹ ਅਮਲ 'ਲਾਲਾ ਗੋਲਾ' ਬਣ ਕੇ ਗੁਰੂ ਦੀ ਕਾਰ ਕਰਨ ਵਾਲਾ ਹੁੰਦਾ ਹੈ।

**ਆਦਿ ਕਉ ਕਵਨੁ ਬੀਚਾਰੁ ਕਥੀਅਲੇ, ਸੁੰਨ ਕਹਾ ਘਰ ਵਾਸੋ ॥ ਗਿਆਨ ਕੀ ਮੁਦ੍ਰਾ ਕਵਨ ਕਥੀਅਲੇ, ਘਟਿ ਘਟਿ ਕਵਨ ਨਿਵਾਸੋ ॥ ਕਾਲ ਕਾ ਠੀਗਾ ਕਿਉ ਜਲਾਈਅਲੇ, ਕਿਉ ਨਿਰਭਉ ਘਰਿ ਜਾਈਐ ॥ ਸਹਜ ਸੰਤੋਖ ਕਾ ਆਸਣੁ ਜਾਣੈ, ਕਿਉ ਛੇਦੇ, ਬੈਰਾਈਐ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੈ, ਤਾ ਨਿਜ ਘਰਿ ਹੋਵੈ ਵਾਸੋ ॥ ਜਿਨਿ ਰਚਿ ਰਚਿਆ, ਤਿਸੁ ਸਬਦਿ ਪਛਾਣੈ, ਨਾਨਕੁ ਤਾ ਕਾ ਦਾਸੋ ॥੨੧॥**

**ਪਦ ਅਰਥ:** ਆਦਿ ਕਉ-ਮੁੱਢ ਦਾ। ਕਥੀਅਲੇ-ਦਸੋ। ਸੁੰਨ-ਅਫੁਰ (ਪ੍ਰਭੂ)। ਵਾਸੋ-ਵਾਸਾ, ਟਿਕਾਣਾ। ਮੁਦ੍ਰਾ-ਨਿਸ਼ਾਨੀ, ਜੋਗੀਆਂ ਦੇ ਪੰਜ ਸਾਧਨ-ਖੇਚਰੀ, ਭੂਚਰੀ, ਗੋਚਰੀ, ਚਾਚਰੀ, ਉਨਮਨੀ। ਠੀਗਾ-ਸੋਟਾ। ਕਿਉ ਜਲਾਈਅਲੇ-ਕਿਵੇਂ ਸਾੜਿਆ ਜਾਏ? ਛੇਦੇ-ਵਿੰਨ੍ਹੇ। ਬੈਰਾਈਐ-ਵੈਰੀ ਨੂੰ। ਬਿਖੁ-ਜ਼ਹਿਰ। ਜਿਨਿ-ਜਿਸ (ਵਾਹਿਗੁਰੂ) ਨੇ। ਰਚਿ-ਬਣਾ ਕੇ। ਰਚਿਆ-(ਸੰਸਾਰ) ਬਣਾਇਆ।੨੧।

**ਅਰਥ:** (ਆਦਿ) ਮੁੱਢ ਵਿਚ ਕੌਣ ਸੀ (ਤੁਸੀਂ ਕੀ) ਬੀਚਾਰ ਦਸਦੇ ਹੋ? ਅਫੁਰ ਪਰਮਾਤਮਾ ਕਿਸ ਅਸਥਾਨ ਵਿਖੇ ਵਸਦਾ ਹੈ? ਗਿਆਨ ਦੀ ਕਿਹੜੀ ਮੁਦ੍ਰਾ (ਨਿਸ਼ਾਨੀ) ਹੈ? ਹਰੇਕ ਹਿਰਦੇ ਵਿਚ ਕਿਸ ਦਾ ਨਿਵਾਸ (ਟਿਕਾਣਾ) ਹੈ? ਮੌਤ ਦਾ ਡੰਡਾ ਕਿਸ ਤਰ੍ਹਾਂ ਸਾੜੀਏ ਅਤੇ ਕਿਸ ਤਰ੍ਹਾਂ, ਭੈ ਤੋਂ ਰਹਿਤ ਘਰ ਵਿਚ ਜਾਈਏ? (ਮਨੁੱਖ ਕਿਵੇਂ) ਸ਼ਾਂਤ ਤੇ ਸੰਤੋਖ ਦਾ ਆਸਣ (ਲਾਉਣਾ) ਜਾਣੇ ਅਤੇ ਵੈਰੀਆਂ ਨੂੰ ਕਿਵੇਂ ਵਿੰਨ੍ਹੇ?

(ਗੁਰੂ ਜੀ ਹੁਣ ਸਾਰੇ ਪ੍ਰਸ਼ਨ ਦਾ ਇਕ ਉੱਤਰ ਦੇ ਰਹੇ ਹਨ) ਗੁਰੂ ਦੇ ਉਪਦੇਸ਼ ਦੁਆਰਾ (ਜੋ ਜੀਵ) ਹਉਮੈ ਅਤੇ ਮਾਇਆ ਰੂਪੀ ਜ਼ਹਿਰ ਦੂਰ ਕਰਦਾ ਹੈ ਤਾਂ (ਉਸ ਦਾ) ਨਿਜ ਘਰ (ਸਰੂਪ) ਵਿਚ ਵਾਸਾ ਹੁੰਦਾ ਹੈ। ਜਿਸ (ਪ੍ਰਭੂ) ਨੇ (ਸੰਸਾਰ) ਰਚਿਆ ਹੈ ਉਸ (ਪ੍ਰਭੂ) ਨੂੰ (ਜੋ) ਸ਼ਬਦ ਦੁਆਰਾ ਪਛਾਣਦਾ ਹੈ, ਨਾਨਕ ਉਸ ਦਾ ਦਾਸ ਹੈ।੨੧।

# ਸਾਰੰਸ਼ ਅਤੇ ਸਿਧਾਂਤ

ਪਹਿਲੀਆਂ ਸਤਰਾਂ ਦੇ ਪ੍ਰਸ਼ਨਾਂ ਨੂੰ ਗੁਰੂ ਬਾਬਾ ਜੀ ਕੋਈ ਵਿਸ਼ੇਸ਼ ਅਹਿਮੀਅਤ ਨਹੀਂ ਦੇ ਰਹੇ ਕਿਉਂਕਿ ਜੋ ਅਵਿਅਕਤ ਹੈ, ਅਕਾਲ ਹੈ, ਅਗਮ-ਅਗੋਚਰ ਹੈ, ਜਿਸ ਦਾ ਕੋਈ ਆਦਿ ਦਸ ਨਹੀਂ ਸਕਦਾ, ਉਸ ਨੂੰ ਕਾਲ ਤੇ ਦੇਸ਼ ਦੀਆਂ ਹੱਦਾਂ ਵਿਚ ਵਿਚਰ ਰਿਹਾ ਮਨੁੱਖ ਉਸ ਦੀ ਗਤੀ ਬਾਰੇ ਕਿਵੇਂ ਕੋਈ ਜਾਣਕਾਰੀ ਦੇ ਸਕਦਾ ਹੈ? ਹਾਂ, ਅਗੇ ਨੰਬਰ ੨੩ ਪਉੜੀ ਵਿਚ 'ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ'' ਵਿਚ ਉਤਰ ਦੇ ਦਿਤਾ ਹੈ। ਸ੍ਰਿਸ਼ਟੀ ਦੇ ਆਦਿ ਬਾਰੇ ਜਪੁ ਜੀ ਵਿਚ ਗੁਰੂ ਬਾਬਾ ਜੀ ਨੇ ਆਪ ਹੀ ਸੰਕੇਤ ਦਿਤਾ ਹੈ:–

**ਜਾ ਕਰਤਾ ਸਿਰਸਟੀ ਕਉ ਸਾਜੇ, ਆਪੇ ਜਾਣੈ ਸੋਈ ॥ (ਜਪੁ)**

ਇਸ ਉਤਰ ਤੋਂ ਬਿਨਾ ਹੋਰ ਜਿਤਨੀਆਂ ਵੀਚਾਰਾਂ ਹਨ ਸਭ ਮਨੋਕਲਪਿਤ ਹਨ। ਇਸ ਤਰ੍ਹਾਂ ਆਦਿ ਵੀਚਾਰ ਦਾ ਮੂਲ ਗੁਰੂ-ਵੀਚਾਰ ਹੈ। ਗੁਰੂ ਦੀ ਸੰਗਤ ਵਿਚ ਗੁਰੂ ਉਪਦੇਸ਼ ਦੁਆਰਾ ਨਿਜ ਸਰੂਪ ਦੀ ਪਛਾਣ ਕਰਨੀ ਹੀ ਗਿਆਨ ਦੀ ਅਸਲੀ ਮੁਦ੍ਰਾ (ਨਿਸ਼ਾਨੀ) ਹੈ। ਗੁਰੂ ਦੇ ਸ਼ਬਦ ਦੁਆਰਾ ਜੀਵ ਜਦੋਂ ਆਤਮ ਪ੍ਰਾਇਣ ਹੋ ਜਾਂਦਾ ਹੈ ਕਾਲ ਆਪਣੇ ਆਪ ਹੀ ਦੂਰ ਹੋ ਜਾਂਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ ਜੀਵ ਨਿਰਭਉ ਹੋ ਕੇ ਸਤ ਸੰਤੋਖ ਦਾ ਆਸਣ ਪ੍ਰਾਪਤ ਕਰ ਲੈਂਦਾ ਹੈ ਜਿਸ ਦੇ ਫਲ ਸਰੂਪ ਕਾਮ, ਕ੍ਰੋਧ ਆਦਿ ਵੈਰੀ ਵਿੰਨ੍ਹੇ ਜਾਂਦੇ ਹਨ।

**ਕਹਾ ਤੇ ਆਵੈ, ਕਹਾ ਇਹੁ ਜਾਵੈ, ਕਹਾ ਇਹੁ ਰਹੈ ਸਮਾਈ ॥ ਏਸੁ ਸਬਦ ਕਉ ਜੋ ਅਰਥਾਵੈ, ਤਿਸੁ ਗੁਰ ਤਿਲੁ ਨ ਤਮਾਈ ॥ ਕਿਉ ਤਤੈ ਅਵਿਗਤੈ ਪਾਵੈ, ਗੁਰਮੁਖਿ ਲਗੈ ਪਿਆਰੋ ॥ ਆਪੇ ਸੁਰਤਾ ਆਪੇ ਕਰਤਾ, ਕਹੁ ਨਾਨਕ ਬੀਚਾਰੋ ॥ ਹੁਕਮੇ ਆਵੈ ਹੁਕਮੇ ਜਾਵੈ, ਹੁਕਮੇ ਰਹੈ ਸਮਾਈ ॥ ਪੂਰੇ ਗੁਰ ਤੇ ਸਾਚੁ ਕਮਾਵੈ, ਗਤਿ ਮਿਤਿ ਸਬਦੇ ਪਾਈ॥੨੨॥**

**ਪਦ ਅਰਥ:** ਕਹਾ ਤੇ-ਕਿਥੋਂ? ਇਹੁ-ਇਹ (ਜੀਵ)। ਸਬਦ-ਬਚਨ। ਅਰਥਾਵੈ-ਤਾਤਪਰਜ ਦਸ ਦੇਵੇ। ਤਿਲੁ-ਤਿਲ ਭਰ, ਥੋੜਾ ਜਿਤਨਾ। ਤਮਾਈ-ਲਾਲਚ, ਲੋਭ। ਤਤੈ-ਸਚੀ (ਅਸਲੀਅਤ) ਨੂੰ। ਅਵਿਗਤੈ-ਅਵਿਅਕਤ ਪ੍ਰਭੂ ਨੂੰ। ਗੁਰਮੁਖਿ-ਗੁਰੂ ਦੀ ਰਾਹੀਂ। ਪਿਆਰੋ-ਪਿਆਰ। ਸੁਰਤਾ-ਬੁਧੀਵਾਨ, ਸੁਣਨ ਵਾਲਾ। ਕਰਤਾ-ਕਰਣ ਵਾਲਾ। ਗਤਿ-ਗਤੀ। ਮਿਤਿ-ਅੰਦਾਜ਼ਾ।੨੨।

**ਅਰਥ:** (ਜੋਗੀਆਂ ਦੇ ਪ੍ਰਸ਼ਨ ਹਨ ਕਿ ਇਹ ਜੀਵ) ਕਿਥੋਂ ਆਉਂਦਾ ਹੈ, ਇਹ ਕਿਥੇ ਚਲਾ ਜਾਂਦਾ ਹੈ, (ਫਿਰ) ਕਿਥੇ ਇਹ ਜਾ ਕੇ ਸਮਾਅ ਜਾਂਦਾ ਹੈ?। ਇਸ ਬਚਨ ਨੂੰ ਜੋ ਅਰਥਾ ਦੇਵੇ (ਭਾਵ ਇਸ ਦਾ ਤਤਪਰਜ ਦਸ ਦੇਵੇ ਮੈਂ ਸਮਝਾਂਗਾ ਕਿ) ਉਸ ਗੁਰੂ ਨੂੰ ਤਿਲ ਭਰ ਵੀ (ਕਿਸੇ ਚੀਜ ਦਾ) ਲਾਲਚ ਨਹੀਂ ਹੈ। ਤਤ (ਸਰੂਪ)

ਅਵਿਅਕਤ (ਪਰਮਾਤਮਾ, ਦਾ) ਭੇਦ (ਕੋਈ) ਕਿਵੇਂ ਪਾ ਸਕਦਾ ਹੈ? ਗੁਰੂ ਦੁਆਰਾ (ਉਸ ਰਬੀ ਜੋਤਿ ਨਾਲ) ਕਿਵੇਂ ਪਿਆਰ ਲਗ ਸਕਦਾ ਹੈ?।

(ਹੁਣ ਉਪ੍ਰੋਕਤ ਪ੍ਰਸ਼ਨਾਂ ਦਾ ਉਤਰ ਸੁਣੋ। ਜੀਵ) ਹੁਕਮ ਵਿਚ ਆਉਂਦਾ ਹੈ, ਹੁਕਮ ਵਿਚ ਜਾਂਦਾ ਹੈ (ਆਉਣ ਤੋਂ ਪਹਿਲਾਂ ਤੇ ਜਾਣ ਤੋਂ ਬਾਅਦ) ਹੁਕਮ ਵਿਚ ਹੀ ਸਮਾਇਆ ਰਹਿੰਦਾ ਹੈ। (ਜੋ ਜੀਵ) ਪੂਰੇ ਗੁਰੂ ਤੋਂ ਗਿਆਨ ਪ੍ਰਾਪਤ ਕਰਕੇ ਸੱਚ ਨੂੰ ਕਮਾਉਂਦਾ ਹੈ (ਉਹ) ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦੀ) ਗਤੀ ਤੇ ਅਨੁਮਾਨ ਪਾ ਲੈਂਦਾ ਹੈ।੨੨।

## ਸਾਰੰਸ਼ ਅਤੇ ਸਿਧਾਂਤ

ਪਹਿਲੀ ਸਤਰ ਦੇ ਪ੍ਰਸ਼ਨ ਦਾ ਉਤਰ ਦਾ ਹਰੇਕ ਮਨੁੱਖ ਨਹੀਂ ਦੇ ਸਕਦਾ।

ਐਵੇਂ ਅਟਕਲ ਪਚੂ ਗਿਆਨ ਦੀਆਂ ਗਲਾਂ ਜਿਤਨਾ ਕਿਸੇ ਦਾ ਜੀਅ ਕਰੇ ਕਰੀ ਚਲੇ ਪਰ ਜੇ ਇਸ ਦਾ ਉਤਰ ਇਤਨਾ ਆਸਾਨ ਹੁੰਦਾ ਤਾਂ ਇਹ ਪ੍ਰਸ਼ਨ ਕਰਨ ਵਾਲਾ ਜੋਗੀ ਇਹ ਅਖਰ ਕਦੇ ਨਾ ਕਹਿੰਦਾ 'ਏਸੁ ਸਬਦ ਕਉ ਜੋ ਅਰਥਾਵੈ, ਤਿਸੁ ਗੁਰ ਤਿਲੁ ਨ ਤਮਾਈ' ਅਸਲ ਵਿਚ ਇਹ ਪ੍ਰਸ਼ਨ ਹਰ ਸੂਝਵਾਨ ਦੇ ਹਿਰਦੇ ਚੋਂ ਉਠਦਾ ਹੈ ਕਿ ਜੀਵ ਕਿਥੋਂ ਆਉਂਦਾ ਹੈ?, ਕਿਥੇ ਜਾਂਦਾ ਹੈ?, ਫਿਰ ਆਉਣ ਤੋਂ ਪਹਿਲਾਂ ਕਿਥੇ ਰਹਿੰਦਾ ਸੀ? ਸਰੀਰ ਛੱਡਣ ਤੋਂ ਬਾਅਦ ਕਿਥੇ ਜਾ ਸਮਾਉਂਦਾ ਹੈ? ਗੁਰੂ ਬਾਬਾ ਜੀ ਨੇ ਪੰਜਵੀਂ ਸਤਰ ਵਿਚ ਸਾਰਾ ਉਤਰ ਦੇ ਦਿਤਾ ਹੈ ਕਿ ਪਰਮੇਸ਼ਰ ਦੇ ਹੁਕਮ ਵਿਚ ਹੀ ਸਭ ਆਵਾਜਾਈ ਹੈ। ਪਰ ਛੇਵੀਂ ਸਤਰ ਤੋਂ ਪਤਾ ਲਗਦਾ ਹੈ ਕਿ ਉਸ ਦੇ ਹੁਕਮ ਵਿਚ ਕ੍ਰਿਤ-ਕਰਮ ਦੀ ਖੇਡ ਹੈ। ਜਿਹੜਾ ਜੀਵ ਗੁਰੂ ਦੀ ਸ਼ਰਨ ਵਿਚ ਆ ਕੇ ਸਚ ਦੀ ਦਾਤਿ ਪ੍ਰਾਪਤ ਕਰ ਲੈਂਦਾ ਹੈ, ਉਸ ਦੀ ਕਮਾਈ ਕਰਦਾ ਹੈ, ਉਹ ਪ੍ਰਭੂ ਦੀ ਗਤੀ ਦਾ ਥੋੜਾ; ਜਿਹਾ ਅੰਦਾਜ਼ਾ ਲਾ ਸਕਦਾ ਹੈ ਪਰ ਪੂਰੀ ਤਰ੍ਹਾਂ ਉਹ ਵੀ ਵਰਣਨ ਨਹੀਂ ਕਰ ਸਕਦਾ। ਸੋ ਗੁਰੂ ਬਾਬਾ ਜੀ ਦੇ ਹੇਠ ਲਿਖੇ ਵਾਕਾਂ ਤੋਂ ਲੋੜੀਂਦੀ ਸੇਧ ਇਉਂ ਪ੍ਰਾਪਤ ਹੁੰਦੀ ਹੈ:–

**ਅਲਖ ਅਪਾਰ ਅਗੰਮ ਅਗੋਚਰ, ਨਾ ਤਿਸੁ ਕਾਲੁ ਨ ਕਰਮਾ ॥**
**ਜਾਤਿ ਅਜਾਤਿ ਅਜੋਨੀ ਸੰਭਉ, ਨਾ ਤਿਸੁ ਭਾਉ ਨ ਭਰਮਾ ॥੧॥**
**ਸਾਚੇ ਸਚਿਆਰ ਵਿਟਹੁ ਕੁਰਬਾਣੁ ॥**
**ਨਾ ਤਿਸੁ ਰੂਪ ਵਰਨੁ ਨਹੀ ਰੇਖਿਆ, ਸਾਚੈ ਸਬਦਿ ਨੀਸਾਣੁ ॥** [ਪੰਨਾ ੫੯੭

**ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ, ਸੁੰਨ ਨਿਰੰਤਰਿ ਵਾਸੁ ਲੀਆ ॥ ਅਕਲਪਤ ਮੁਦ੍ਰਾ, ਗੁਰਗਿਆਨੁ ਬੀਚਾਰੀਅਲੇ, ਘਟਿ ਘਟਿ ਸਾਚਾ ਸਰਬ ਜੀਆ॥ ਗੁਰ ਬਚਨੀ ਅਵਿਗਤਿ ਸਮਾਈਐ, ਤਤੁ ਨਿਰੰਜਨੁ ਸਹਜਿ ਲਹੈ ॥ ਨਾਨਕ ਦੂਜੀ ਕਾਰ ਨ ਕਰਣੀ, ਸੇਵੈ ਸਿਖੁ ਸੁ ਖੋਜਿ ਲਹੈ ॥ ਹੁਕਮੁ ਬਿਸਮਾਦੁ ਹੁਕਮਿ ਪਛਾਣੈ, ਜੀਅ ਜੁਗਤਿ ਸਚੁ ਜਾਣੈ ਸੋਈ ॥ ਆਪੁ ਮੇਟਿ ਨਿਰਾਲਮੁ ਹੋਵੈ, ਅੰਤਰਿ ਸਾਚੁ ਜੋਗੀ ਕਹੀਐ ਸੋਈ ॥੨੩॥**

**ਪਦ ਅਰਥ:** ਬਿਸਮਾਦੁ-ਅਸਚਰਜ। ਸੁੰਨ-ਅਫੁਰ। ਨਿਰੰਤਰਿ-ਆਪਣੇ ਆਪ ਵਿਚ। ਅਕਲਪਤ-ਕਲਪਣਾ ਤੋਂ ਰਹਿਤ। ਅਵਿਗਤਿ-ਅਵਿਅਕਤ (ਪਰਮੇਸ਼ਰ) ਵਿਚ। ਤਤੁ ਨਿਰੰਜਨੁ-ਵਾਹਿਗੁਰੂ। ਸਰਬ ਜੀਆ-ਸਭ ਜੀਆਂ ਨੂੰ (ਜੀਵਨ ਦੇਣ ਵਾਲਾ)। ਲਹੈ-ਲਭਦਾ ਹੈ। ਨਿਰਾਲਮ-ਨਿਰਲੇਪ।

**ਅਰਥ:** (ਹੁਣ ਪਿਛੇ ੨੧ ਤੇ ੨੨ ਪਉੜੀਆਂ ਦੇ ਪ੍ਰਸ਼ਨਾਂ ਦਾ ਉਤਰ ਗੁਰੂ ਬਾਬਾ ਜੀ ਇਉਂ ਦੇ ਰਹੇ ਹਨ)। (ਸ੍ਰਿਸ਼ਟੀ ਦੇ) ਆਦਿ ਦਾ ਵੀਚਾਰ ਵਿਸਮਾਦ (ਅਸਚਰਜ) ਆਖਿਆ ਜਾਂਦਾ ਹੈ (ਕਿਉਂਕਿ ਓਦੋਂ ਕੇਵਲ) ਅਫੁਰ ਅਵਸਥਾ (ਵਿਚ ਪਰਮਾਤਮਾ ਨੇ ਆਪ ਆਪਣੇ) ਅੰਦਰ ਹੀ ਵਾਸਾ ਕੀਤਾ ਹੋਇਆ ਸੀ। ਗੁਰੂ ਦਾ (ਗਿਆਨ) ਜੋ ਕਲਪਣਾ ਤੋਂ ਰਹਿਤ ਹੈ (ਅਸਲੀ) ਮੁਦ੍ਰਾ (ਨਿਸ਼ਾਨੀ) ਹੈ, (ਅਸਾਂ ਉਸ ਦੀ) ਵੀਚਾਰ ਕੀਤੀ ਹੈ, ਸਾਰੇ ਜੀਆਂ ਵਿਚ, ਘਟਾਂ ਘਟਾਂ ਵਿਚ (ਉਹ) ਸਚਾ (ਪ੍ਰਭੂ ਵਸ ਰਿਹਾ ਹੈ)।

ਅਵਿਅਕਤ (ਪ੍ਰਭੂ) ਵਿਚ ਗੁਰੂ ਦੇ ਬਚਨਾਂ ਦੁਆਰਾ ਹੀ ਸਮਾਈਦਾ ਹੈ, (ਇਸ ਤਰ੍ਹਾਂ) ਤਤੁ ਨਿਰੰਜਨੁ (ਪਰਮੇਸ਼ਰ) ਸਹਜੇ ਹੀ ਪਾ ਲਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦੇ ਬਚਨ ਤੇ ਚਲਣ ਤੋਂ ਸਿਵਾ ਹੋਰ ਕੋਈ) ਦੂਜੀ ਕਾਰ ਨਹੀਂ ਕਰਨੀ ਚਾਹੀਦੀ, (ਜੋ) ਸਿਖ (ਅਜੇਹੀ ਕਾਰ ਕਰਦਾ ਹੈ) ਉਹ ਖੋਜ ਕੇ (ਤੱਤ ਨਿਰੰਜਨ) ਲਭ ਲੈਂਦਾ ਹੈ। (ਪ੍ਰਭੂ ਦਾ) ਹੁਕਮ ਅਸਚਰਜ ਹੈ (ਪਰ ਜਿਹੜਾ ਮਨੁੱਖ ਹੁਕਮੀ ਦੇ ਹੁਕਮ) ਵਿਚ (ਚਲ ਕੇ) ਹੁਕਮ ਨੂੰ ਪਛਾਣ ਲੈਂਦਾ ਹੈ, ਓਹੀ ਜੀਵਨ ਜੁਗਤੀ (ਅਤੇ) ਸੱਚ (ਪਰਮੇਸ਼ਰ ਨੂੰ) ਜਾਣਦਾ ਹੈ (ਭਾਵ ਉਸ ਨਾਲ ਪੱਕੀ ਸਾਂਝ ਪਾਉਂਦਾ ਹੈ)। (ਉਹ) ਆਪਾ-ਭਾਵ ਮਿਟਾ ਕੇ (ਦੁਨੀਆਂ ਤੋਂ) ਨਿਰਲੇਪ ਹੁੰਦਾ ਹੈ, (ਉਸ ਦੇ) ਅੰਦਰ ਸਚ ਸਮਾਅ ਗਿਆ ਹੁੰਦਾ ਹੈ (ਅਤੇ ਸਹੀ ਅਰਥਾਂ ਵਿਚ) ਉਸੇ ਨੂੰ ਜੋਗੀ ਕਹਿਆ ਜਾਂਦਾ ਹੈ।੨੩।

## ਸਾਰੰਸ਼ ਅਤੇ ਸਿਧਾਂਤ

ਸ੍ਰਿਸ਼ਟੀ ਰਚਨਾ ਬਾਰੇ ਗੁਰੂ ਜੀ ਨੇ ਭਾਰਤੀ ਚਿੰਤਕਾਂ ਵਾਂਗੂੰ ਕੋਈ ਕਲਪਣਾ ਨਹੀਂ ਕੀਤੀ। ਪ੍ਰਭੂ ਨੇ ਸੰਸਾਰ ਨੂੰ ਕਿਵੇਂ ਹੋਂਦ ਵਿਚ ਲਿਆਂਦਾ, ਇਹ ਸਮਝ ਤੋਂ ਪਰੇ ਦੀ ਗਲ ਹੈ। ਹਾਂ, ਜੇ ਕੋਈ ਇਸ ਬਾਰੇ ਨਿਸ਼ਚਿਤ ਗਲ ਕਰਨੀ ਹੈ ਤਾਂ ਉਹ ਪਰਮੇਸ਼ਰ ਦਾ ਹੁਕਮ ਹੈ। ਮਾਰੂ ਰਾਗ ਵਿਚ ਵੀ ਗੁਰੂ ਬਾਬਾ ਜੀ ਨੇ ਇਸ ਵਿਸ਼ੇ ਤੇ ਇਹੋ ਵੀਚਾਰ ਪ੍ਰਗਟਾਏ ਹਨ:–

**ਵਿਰਲੇ ਕਉ ਗੁਰ ਸਬਦੁ ਸੁਣਾਇਆ॥ ਕਰਿ ਕਰਿ ਦੇਖੈ ਹੁਕਮੁ ਸਬਾਇਆ॥**
**ਖੰਡ ਬ੍ਰਹਮੰਡ ਪਾਤਾਲ ਅਰੰਭੇ, ਗੁਪਤਹੁ ਪਰਗਟੀ ਆਇਦਾ॥**
**ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥**
**ਨਾਨਕ ਸਾਚਿ ਰਤੇ ਬਿਸਮਾਦੀ, ਬਿਸਮ ਭਏ ਗੁਣ ਗਾਇਦਾ ॥** [ਪੰਨਾ ੧੦੩੬

ਸੋ ਇਥੇ ''ਬਿਸਮ ਪੇਖੈ, ਬਿਸਮੁ ਸੁਣੀਐ, ਬਿਸਮਾਦੁ ਨਦਰੀ ਆਇਆ'' ਵਾਲਾ ਤਤ ਗਿਆਨ ਹੈ। ਜਦੋਂ ਇਹ ਰਚਨਾ ਨਹੀਂ ਸੀ ਓਦੋਂ ਵੀ 'ਆਪੇ ਆਪਿ' ਸੀ, ਜਦੋਂ ਇਸ ਰਚਨਾ ਦਾ ਅੰਤ ਹੋ ਜਾਵੇਗਾ ਤਾਂ ਵੀ 'ਆਪੇ ਆਪਿ' ਹੀ ਰਹਿ ਜਾਏਗਾ। ਪੂਰੇ ਦਾ ਕੀਤਾ ਹੋਇਆ ਸਭ ਕੁਝ ਪੂਰਾ (ਮੁਕੰਮਲ) ਹੈ, ਅਧੂਰਾ ਜਾਂ ਘੱਟ

ਵੱਧ ਕੁਝ ਨਹੀਂ ਹੈ। ਘਾਟ ਹਮੇਸ਼ਾਂ ਉਸ ਚੀਜ਼ ਚੋਂ ਪਾਈ ਜਾਂਦੀ ਹੈ ਜਦੋਂ ਉਸ ਤੋਂ ਪਹਿਲਾਂ ਕੋਈ ਚੀਜ਼ ਵੇਖੀ ਗਈ ਹੋਵੇ। ਇਸ ਲਈ ਆਦਿ ਬਾਰੇ ਸਭ ਕੁਝ ਵਿਸਮਾਦ ਹੈ:—

**ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾਲਮੁ ਅਪਰ ਅਪਾਰੀ ॥**

**ਆਪੇ ਕੁਦਰਤਿ ਕਰਿ ਕਰਿ ਦੇਖੈ, ਸੁੰਨਹੁ ਸੁੰਨੁ ਉਪਾਇਦਾ॥** (ਪੂਰਾ ਸ਼ਬਦ ਪੜ੍ਹੋ) [ਪੰ. ੧੦੩੭

**ਅਵਿਗਤੋ ਨਿਰਮਾਇਲੁ ਉਪਜੇ, ਨਿਰਗੁਣ ਤੇ ਸਰਗੁਣੁ ਥੀਆ ॥ ਸਤਿਗੁਰ ਪਰਚੈ ਪਰਮਪਦੁ ਪਾਈਐ, ਸਾਚੈ ਸਬਦਿ ਸਮਾਇ ਲੀਆ ॥ ਏਕੇ ਕਉ ਸਚੁ ਏਕਾ ਜਾਣੈ, ਹਉਮੈ ਦੂਜਾ ਦੂਰਿ ਕੀਆ ॥ ਸੋ ਜੋਗੀ ਗੁਰ ਸਬਦੁ ਪਛਾਣੈ, ਅੰਤਰਿ ਕਮਲੁ ਪ੍ਰਗਾਸੁ ਥੀਆ ॥ ਜੀਵਤੁ ਮਰੈ ਤਾ ਸਭੁ ਕਿਛੁ ਸੂਝੈ, ਅੰਤਰਿ ਜਾਣੈ ਸਰਬ ਦਇਆ ॥ ਨਾਨਕ ਤਾ ਕਉ ਮਿਲੈ ਵਡਾਈ, ਆਪੁ ਪਛਾਣੈ ਸਰਬ ਜੀਆ ॥੨੪॥**

**ਪਦ ਅਰਥ:** ਅਵਿਗਤੋ-ਵਿਅਕਤੀ ਰਹਿਤ (ਪ੍ਰਭੂ) ਤੋਂ। ਨਿਰਮਾਇਲੁ-ਨਿਰਮਲ ਰੂਪ ਪ੍ਰਭੂ। ਨਿਰਗੁਣ-ਮਾਇਆ ਦੇ ਤਿੰਨ ਗੁਣਾਂ ਤੋਂ ਰਹਿਤ। ਸਰਗੁਣ-ਮਾਇਆ ਦੇ ਤਿੰਨ ਗੁਣਾਂ ਸਹਿਤ। ਥੀਆ-ਹੋਇਆ। ਪਰਚੈ-ਪਤੀਜ ਜਾਂਦਾ ਹੈ। ਪਰਮਪਦ-ਉਚੀ ਆਤਮਿਕ ਗਿਆਨ ਦੀ ਅਵਸਥਾ।

**ਅਰਥ:** (ਹੁਣ ਗੁਰੂ ਜੀ ਕਿਸੇ ਵਿਸ਼ੇਸ਼ ਪ੍ਰਸ਼ਨ ਦਾ ਉਤਰ ਨਹੀਂ ਦੇ ਰਹੇ ਜੋਗੀਆਂ ਨੂੰ ਗੁਰਮਤਿ ਵਿਆਖਿਆ ਰਾਹੀਂ ਕ੍ਰਿਤਾਰਥ ਕਰ ਰਹੇ ਹਨ)।

ਵਿਅਕਤੀ ਰਹਿਤ (ਪ੍ਰਭੂ) ਤੋਂ (ਆਪ ਹੀ) ਨਿਰਮਲ ਰੂਪ ਪ੍ਰਭੂ ਪ੍ਰਗਟ ਹੋਏ ''ਆਪੀਨੈ ਆਪਿ ਸਾਜੀਓ ਆਪੀਨੈ ਰਚਿਓ ਨਾਉ'' ਅਤੇ ਨਿਰਗੁਣ ਤੋਂ ਸਰਗੁਣ ਰੂਪ (ਵਿਕਾਸ) ਹੋਂਦ ਵਿਚ ਆਇਆ। ਸਤਿਗੁਰੂ ਦੇ ਪਤੀਜਣ ਨਾਲ ਪਰਮਪਦ ਪ੍ਰਾਪਤ ਹੁੰਦਾ ਹੈ, ਸਚੇ ਸ਼ਬਦ (ਬ੍ਰਹਮ) ਨੇ (ਜੀਵ ਨੂੰ ਜਦੋਂ ਆਪਣੇ) ਵਿਚ ਲੀਨ ਕਰ ਲਿਆ (ਓਦੋਂ ਤੋਂ ਉਹ) ਇਕ ਪਰਮੇਸ਼ਰ ਨੂੰ ਹੀ ਇਕੋ ਸਚਾ ਸਰੂਪ ਜਾਣਦਾ ਹੈ (ਕਿਉਂਕਿ ਉਸ ਨੇ) ਹਉਮੈ (ਅਤੇ) ਦੂਜਾ (ਭਾਵ) ਦੂਰ ਕਰ ਲਿਆ ਹੈ। ਜੋਗੀ ਉਹ ਹੈ (ਜੋ) ਗੁਰੂ ਦਾ ਸ਼ਬਦ ਪਛਾਣਦਾ ਹੈ, ਉਸ ਦੇ ਅੰਦਰ ਕਮਲ ਪ੍ਰਕਾਸ਼ ਹੋ ਗਿਆ ਹੈ (ਭਾਵ ਉਸ ਦੇ ਹਿਰਦੇ ਵਿਚ ਆਤਮਿਕ ਖੇੜਾ ਆ ਗਿਆ ਹੈ)। (ਜੋ ਪ੍ਰਾਣੀ) ਜੀਵਤ ਭਾਵ ਤੋਂ ਮਰਦਾ ਹੈ ਉਸ ਨੂੰ ਸਭ ਕੁਝ (ਅਗਮ ਨਿਗਮ ਦਾ ਭੇਦ) ਪਤਾ ਲਗ ਜਾਂਦਾ ਹੈ (ਅਤੇ ਉਹ) ਸਭ ਤੇ ਦਇਆ (ਕਰਨ ਵਾਲੇ ਨੇਮ ਨੂੰ ਆਪਣੇ ਹਿਰਦੇ) ਅੰਦਰ (ਜਾਣ ਲੈਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਜੀਵ) ਨੂੰ (ਰਬੀ ਦਰਬਾਰ ਵਿਚ) ਵਡਿਆਈ ਮਿਲਦੀ ਹੈ ਅਤੇ ਆਪਣੇ ਆਪ ਨੂੰ ਪਛਾਣਦਾ ਹੈ ਕਿ 'ਮਨ ਤੂੰ ਜੋਤਿ ਸਰੂਪੁ ਹੈਂ'। (ਇਸੇ ਤਰ੍ਹਾਂ) ਸਭ ਜੀਆਂ ਵਿਚ (ਉਸ ਜੋਤਿ ਦੇ ਦਰਸ਼ਨ ਕਰਦਾ ਹੈ)।੨੪।

## ਸਾਰੰਸ਼ ਅਤੇ ਸਿਧਾਂਤ

ਘਟਾਂ ਘਟਾਂ ਵਿਚ ਉਸ ਪ੍ਰਭੂ ਦੀ ਜੋਤਿ ਪਸਰ ਰਹੀ ਹੈ। ਧਰਤੀ, ਚੰਨ ਸੂਰਜ ਤਾਰੇ, ਪਸ਼ੂ, ਪੰਛੀ ਦਰਿਆ, ਸਮੁੰਦਰ, ਪਹਾੜ ਗਲ ਕੀ ਸਾਰੀ ਪ੍ਰਕਿਰਤੀ ਹੀ ਪ੍ਰਭੂ ਦੇ ਹੁਕਮ ਰੂਪੀ ਸੂਤਰ ਵਿਚ ਪਰੋਤੀ ਹੋਈ ਹੈ। ਜਿਸ ਜੀਵ ਦਾ ਮਨ ਗੁਰੂ ਦੇ ਸ਼ਬਦ ਨਾਲ ਪਰਚ ਗਿਆ, ਜਾਣੋ ਉਸ ਨੂੰ ਤਤ ਗਿਆਨ ਪ੍ਰਾਪਤ ਹੋ ਗਿਆ। ਉਹ

ਅਸਲੀ ਜੋਗੀ ਹੈ, ਜਿਸ ਨੇ ਹਉਮੈ ਤੇ ਕਾਬੂ ਪਾ ਲਿਆ ਹੈ। ਉਹ ਆਪੇ ਦੀ ਪਛਾਣ ਕਰਕੇ ਸਾਰੇ ਜੀਆਂ ਵਿਚ ਪ੍ਰਭੂ ਦੀ ਜੋਤਿ-ਦਰਸ਼ਨ ਦਾ ਅਨੰਦ ਮਾਣਦਾ ਹੈ।

ਪਿਛੇ 'ਓਅੰਕਾਰੁ' ਬਾਣੀ ਵਿਚ ਵਿਚਾਰ ਕਰ ਆਏ ਹਾਂ ਕਿ ਓਅੰਕਾਰ ਤੋਂ ਹੀ ਸਾਰੀ ਉਤਪਤੀ ਹੋਈ ਹੈ। ਸ੍ਰੀ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਇਸੇ ਵੀਚਾਰ ਨੂੰ ਦ੍ਰਿੜ ਕਰਾਇਆ ਹੈ:—

**੧. ਓਅੰਕਾਰਿ ਸਭ ਸ੍ਰਿਸਟਿ ਉਪਾਈ ॥** [ਪੰਨਾ ੧੦੬੧

**੨. ਓਅੰਕਾਰਿ ਏਕੋ ਰਵਿ ਰਹਿਆ, ਸਭੁ ਏਕਸ ਮਾਹਿ ਸਮਾਵੈਗੋ ॥** [ਪੰਨਾ ੧੩੧੦

**੩ ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥** [ਪੰਨਾ ੧੦੦੩

ਸਿਧਾਂਤ ਇਹ ਹੈ ਕਿ ਜਦੋਂ ਤੀਕ ਜੀਵ ਨੂੰ ਗੁਰੂ ਦੇ ਸ਼ਬਦ ਦੀ ਪਛਾਣ ਨਹੀਂ ਹੁੰਦੀ, ਉਸ ਦੀ ਹਉਮੈ ਦੂਰ ਨਹੀਂ ਹੁੰਦੀ, ਤੇ ਨਾ ਹੀ ਕੰਵਲ ਪ੍ਰਗਾਸਦਾ ਹੈ। ਇਸ ਲਈ ਲੋੜ ਹੈ ਗੁਰੂ ਦੇ ਸ਼ਬਦ ਦੁਆਰਾ ਸਚ ਨੂੰ ਪਛਾਣਨ ਦੀ। ਸਚ ਦੀ ਪਛਾਣ ਤਾਂ ਹੁੰਦੀ ਹੈ ਜਦੋਂ ਆਤਮ-ਗਿਆਨ ਹੁੰਦਾ ਹੈ:—

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥**
**ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥** [ਪੰਨਾ ੪੨੧

**ਸਾਚੌ ਉਪਜੈ ਸਾਚਿ ਸਮਾਵੈ, ਸਾਚੇ ਸੂਚੇ ਏਕ ਮਇਆ ॥ ਝੂਠੇ ਆਵਹਿ ਠਵਰ ਨ ਪਾਵਹਿ, ਦੂਜੈ ਆਵਾਗਉਣੁ ਭਇਆ ॥ ਆਵਾਗਉਣੁ ਮਿਟੈ ਗੁਰ ਸਬਦੀ, ਆਪੇ ਪਰਖੈ ਬਖਸਿ ਲਇਆ ॥ ਏਕਾ ਬੇਦਨ ਦੂਜੈ ਬਿਆਪੀ, ਨਾਮੁ ਰਸਾਇਣੁ ਵੀਸਰਿਆ ॥ ਸੋ ਬੂਝੈ ਜਿਸੁ ਆਪਿ ਬੁਝਾਏ, ਗੁਰ ਕੈ ਸਬਦਿ ਸੁ ਮੁਕਤੁ ਭਇਆ ॥ ਨਾਨਕ, ਤਾਰੇ ਤਾਰਣਹਾਰਾ, ਹਉਮੈ ਦੂਜਾ ਪਹਰਹਰਿਆ ॥੨੫॥**

**ਪਦ ਅਰਥ:** ਸਾਚੌ-ਸਚੇ (ਹਰੀ) ਤੋਂ। ਉਪਜੈ-ਪੈਦਾ ਹੁੰਦਾ ਹੈ। ਸਾਚਿ-ਸਚ ਵਿਚ। ਏਕ ਮਇਆ-ਇਕ ਮਈ, ਇਕ ਰੂਪ। ਆਵਹਿ-ਆਉਂਦੇ ਜੰਮਦੇ ਹਨ। ਠਵਰ-ਥਾਂ, ਟਿਕਾਣਾ। ਦੂਜੈ-ਦਵੈਤ ਭਾਵ ਕਰਕੇ। ਆਵਾਗਉਣੁ-ਜਨਮ ਮਰਨ ਦਾ ਗੇੜ। ਪਰਖੈ-ਪਰਖਦਾ ਹੈ। ਬੇਦਨ-ਵੇਦਨ, ਪੀੜ, ਦੁਖ। ਬਿਆਪੀ-ਲਗ ਹੋਈ ਹੈ, ਦੁਖੀ ਹੋ ਰਹੀ ਹੈ। ਰਸਾਇਣੁ-ਰੱਸਾਂ ਦਾ ਘਰ। ਪਰਹਰਿਆ-ਦੂਰ ਕਰ ਦਿਤਾ ਹੈ।

**ਅਰਥ:** (ਗੁਰਮੁਖ) ਸਚੇ (ਪ੍ਰਭੂ ਤੋਂ) ਪੈਦਾ ਹੁੰਦਾ ਹੈ (ਅਤੇ) ਸਚ ਵਿਚ ਲੀਨ ਹੋ ਜਾਂਦਾ ਹੈ (ਇਸ ਤਰ੍ਹਾਂ) ਗੁਰਮੁਖ ਸਚ ਦੁਆਰਾ ਸੁਚੇ (ਹੋ ਕੇ ਪ੍ਰਭੂ ਨਾਲ) ਇਕ ਮਿਕ (ਹੋ ਜਾਂਦੇ ਹਨ)। ਝੂਠੇ (ਮਨੁੱਖ ਸੰਸਾਰ ਵਿਚ) ਆਉਂਦੇ ਹਨ (ਪਰ ਉਹ ਸਚ ਦਾ) ਟਿਕਾਣਾ ਪ੍ਰਾਪਤ ਨਹੀਂ ਕਰਦੇ, ਦਵੈਤ ਭਾਵ ਕਰਕੇ (ਉਨ੍ਹਾਂ ਦਾ) ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ। ਆਵਾਗਵਨ ਦਾ ਚਕਰ ਗੁਰੂ ਦੇ ਸ਼ਬਦ ਦੁਆਰਾ ਮਿਟਦਾ ਹੈ, (ਪ੍ਰਭੂ) ਆਪ ਹੀ (ਜੁੜੇ ਹੋਏ ਜੀਵ ਨੂੰ) ਪਰਖਦਾ ਹੈ (ਤੇ ਉਸ ਨੂੰ) ਬਖਸ਼ ਲੈਂਦਾ ਹੈ। (ਜਿਨ੍ਹਾਂ ਨੂੰ) ਰਸਾਂ ਦਾ ਘਰ (ਪ੍ਰਭੂ) ਵਿਸਰ ਜਾਂਦਾ ਹੈ (ਉਨ੍ਹਾਂ ਨੂੰ ਹਉਮੈ ਤੇ) ਦੂਜੇ (ਭਾਵ ਦੇ ਕਾਰਨ) ਇਕ ਪੀੜਾ ਦੁਖ ਦੇਂਦੀ ਰਹਿੰਦੀ ਹੈ। ਜਿਸ ਨੂੰ (ਪ੍ਰਭੂ) ਆਪ ਬੁਝਾਉਂਦਾ ਹੈ (ਉਸ ਮਨੁੱਖ ਨੂੰ ਹਉਮੈ ਦੀ) ਸੋਝੀ ਆਉਂਦੀ ਹੈ, ਗੁਰੂ ਦੇ ਸ਼ਬਦ ਦੁਆਰਾ

ਉਹ (ਹਉਮੈ ਤੋਂ) ਮੁਕਤ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਤਾਰਨਹਾਰ ਪ੍ਰਭੂ (ਉਸ ਜੀਵ ਨੂੰ ਸੰਸਾਰ ਸਾਗਰ ਤੋਂ) ਤਾਰਦਾ ਹੈ (ਜਿਸ ਨੇ) ਹਉਮੈ ਅਤੇ ਦੂਜਾ-ਭਾਵ ਦੂਰ ਕਰ ਦਿੱਤਾ ਹੈ।੨੫।

# ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸ਼ੱਕ ਨਹੀਂ ਕਿ ਸਾਰੀ ਸ੍ਰਿਸ਼ਟੀ ਦੀ ਉਤਪਤੀ ਪਰਮੇਸ਼ਰ ਤੋਂ ਹੋਈ ਹੈ, ਪਰ ਜਦੋਂ ਜੀਵ ਸੰਸਾਰ ਵਿਚ ਆਏ ਤਾਂ ਅਨੇਕ ਪ੍ਰਕਾਰ ਦੇ ਕਰਮ ਕਰਨ ਨਾਲ ਇਹਨਾਂ ਦੇ ਤੌਰ ਤਰੀਕੇ ਵਖਰੇ ਹੋ ਗਏ, ਸੁਭਾਵ ਵਖਰੇ ਹੋ ਗਏ। ਇਸ ਤਰ੍ਹਾਂ ਮਨੁੱਖਤਾ ਦੀ ਵੰਡ ਜਾਤ ਪਾਤ ਜਾਂ ਦੇਸ਼ ਦੀਆਂ ਹਦਾਂ ਤੇ ਨਿਰਭਰ ਨਹੀਂ, ਕਰਮਾਂ ਤੇ ਆਧਾਰਤ ਹੈ। ਗੁਰੂ ਸਾਹਿਬ ਨੇ ਜੀਵਾਂ ਨੂੰ ਦੋ ਸ੍ਰੇਣੀਆਂ ਵਿਚ ਵੰਡਿਆ ਹੈ। ਇਕ ਗੁਰਮੁਖ ਤੇ ਦੂਜੀ ਮਨਮੁਖ। ਗੁਰਮੁਖ ਉਹ ਹੈ ਜਿਸ ਦਾ ਮੂੰਹ ਗੁਰੂ ਵਲ ਹੈ ਅਤੇ ਮਨਮੁਖ ਉਹ ਹੈ ਜਿਸ ਦਾ ਮੁਖ ਆਪਣੇ ਮਨ ਵਲ ਹੈ। ਇਸ ਦ੍ਰਿਸ਼ਟੀਕੋਨ ਤੇ ਇਸ ਪਉੜੀ ਦੀ ਆਰੰਭਕ ਪੰਕਤੀ 'ਸਾਚੋ ਉਪਜੈ ਸਾਚਿ ਸਮਾਵੈ' ਦੇ ਅਰਥ ਕੀਤੇ ਹਨ। ਗੁਰਮੁਖ ਸਚੇ ਪਰਮੇਸ਼ਰ ਤੋਂ ਪੈਦਾ ਹੁੰਦੇ ਹਨ ਅਤੇ ਸਚ ਵਿਚ ਹੀ ਸਮਾਏ ਭਾਵ ਇਕ-ਮਿਕ ਹੋਏ ਰਹਿੰਦੇ ਹਨ ਅਤੇ ਪਰਮ ਪਦਵੀ ਪ੍ਰਾਪਤ ਕਰ ਲੈਂਦੇ ਹਨ, ਇਸ ਲਈ ਓਹ ਜੀਵਨ ਮੁਕਤ ਹਨ। ਪਰ ਦੂਜੇ ਪਾਸੇ ਮਾਇਆ ਵਿਚ ਫਸੇ ਗ੍ਰਸੇ ਹੋਏ ਝੂਠ ਬੋਲਣ ਵਾਲੇ ਮਨਮੁਖ ਹਨ ਜੋ ਸਦਾ ਹੀ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ। ਇਸ ਆਵਾਗਵਨ ਚੋਂ ਕਢਣ ਦੀ ਸ਼ਕਤੀ ਗੁਰ-ਸ਼ਬਦ ਵਿਚ ਹੈ। ਜਿਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਪਛਾਣ ਲੈਂਦਾ ਹੈ ਉਹ ਜੀਵਨ-ਮੁਕਤ ਹੋ ਜਾਂਦਾ ਹੈ।

ਜੋਗ ਮਤ ਵਿਚ ਜੋ ਰਿਧੀਆਂ ਸਿਧੀਆਂ ਕਰਾਮਾਤਾਂ ਵਿਖਾਉਣ ਦਾ ਧਨੀ ਹੋਵੇ, ਉਸ ਨੂੰ 'ਸਿਧ' ਆਖਿਆ ਜਾਂਦਾ ਹੈ। ਪਰ ਗੁਰੂ ਜੀ ਸਿਧਾਂ ਤੇ ਮੁਕਾਬਲੇ ਤੇ 'ਗੁਰਮੁਖ' ਨੂੰ ਆਦਰਸ਼ਕ ਮਨੁੱਖ ਮੰਨਦੇ ਹਨ। ਇਹ ਸਾਰੀ ਖੇਡ ਪ੍ਰਭੂ-ਮਿਹਰ ਦੀ ਹੈ, ਜਿਸ ਉਤੇ ਪ੍ਰਭੂ ਬਖਸ਼ਿਸ਼ ਕਰਦਾ ਹੈ ਉਸ ਨੂੰ ਗੁਰੂ-ਸ਼ਬਦ ਦੀ ਸੋਝੀ ਕਰਾ ਦਿੰਦਾ ਹੈ। ਉਹ ਹਉਮੈ ਤੇ ਦੂਜਾ ਭਾਵ ਤਿਆਗ ਦਿੰਦਾ ਹੈ, ਜਿਸਦੇ ਫਲ ਸਰੂਪ ਤਾਰਨਹਾਰ ਹਰੀ ਉਸ ਨੂੰ ਸੰਸਾਰ ਸਾਗਰ ਤੋਂ ਤਾਰ ਲੈਂਦਾ ਹੈ।

**ਮਨਮੁਖਿ ਭੂਲੈ, ਜਮ ਕੀ ਕਾਣਿ ॥ ਪਰ ਘਰੁ ਜੋਹੈ, ਹਾਣੇ ਹਾਣਿ ॥ ਮਨਮੁਖਿ ਭਰਮਿ ਭਵੈ ਬੇਬਾਣਿ ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥ ਸਬਦੁ ਨ ਚੀਨੈ, ਲਵੈ ਕੁਬਾਣਿ ॥ ਨਾਨਕ, ਸਾਚਿ ਰਤੇ ਸੁਖੁ ਜਾਣਿ ॥੨੬॥**

**ਪਦ ਅਰਥ:** ਕਾਣਿ-ਮੁਥਾਜੀ। ਪਰ ਘਰੁ-ਪਰਾਇਆ ਘਰ। ਜੋਹੈ-ਤਕਦਾ ਹੈ। ਹਾਣੇ ਹਾਣਿ-ਘਾਟਾ ਹੀ ਘਾਟਾ। ਭਰਮਿ ਭਵੈ-ਭਰਮ ਵਿਚ ਭਉਂਦਾ ਹੈ। ਬੇਬਾਣਿ-ਬੀਆਬਾਨ (ਉਜਾੜ) ਵਿਚ। ਵੇ ਮਾਰਗਿ-ਕੁਰਾਹੇ ਪੈ ਕੇ। ਮੂਸੈ-ਲੁਟਿਆ ਜਾਂਦਾ ਹੈ। ਮੰਤ੍ਰਿ ਮਸਾਣਿ-ਮਸਾਣਾਂ ਵਿਚ ਮੰਤਰ ਪੜ੍ਹਨ ਵਾਲਾ। ਨ ਚੀਨੈ-ਨਹੀਂ ਪਛਾਣਦਾ, ਸਮਝਦਾ। ਲਵੈ-ਬੋਲਦਾ ਹੈ। ਕੁਬਾਣਿ-ਦੁਰ ਬਚਨ, ਖੋਟੇ ਬੋਲ।

**ਅਰਥ:** ਮਨਮੁਖ (ਮਾਇਆ ਵਿਚ ਖਚਿਤ ਹੋਣ ਕਾਰਨ ਸਹੀ ਜੀਵਨ ਦੇ ਰਸਤੇ ਤੋਂ) ਖੁੰਝ ਜਾਂਦਾ ਹੈ (ਜਿਸ ਕਰਕੇ) ਜਮ ਦੀ ਮੁਥਾਜੀ ਵਿਚ (ਫਸਿਆ ਰਹਿੰਦਾ ਹੈ)। (ਉਹ) ਨਿਜ ਘਰ ਨੂੰ ਛੱਡ ਕੇ ਪਰਾਏ ਘਰ ਨੂੰ (ਭਾਵ ਪਰਾਈ ਇਸਤ੍ਰੀ ਵਲ) ਤਕਦਾ ਹੈ (ਜਿਸ ਕਰਕੇ ਉਸ ਨੂੰ) ਘਾਟਾ ਹੀ ਘਾਟਾ (ਪੈਂਦਾ ਹੈ)। ਮਨਮੁਖ ਭਰਮ

ਵਿਚ (ਪਿਆ ਹੋਇਆ) ਬੀਆਬਾਨ (ਉਜਾੜ) ਵਿਚ ਹੀ ਭਉਂਦਾ ਰਹਿੰਦਾ ਹੈ। ਮਸਾਣਾ ਵਿਚ ਮੰਤਰ ਪੜ੍ਹਨ ਵਾਲਾ (ਮਨੁੱਖ) ਕੁਰਾਹੇ ਪੈ ਕੇ ਲੁਟਿਆ ਜਾਂਦਾ ਹੈ। (ਉਹ ਮਨੁੱਖ ਗੁਰੂ ਦੇ) ਸ਼ਬਦ ਨੂੰ ਨਹੀਂ ਸਮਝਦਾ ਦੂਰ-ਬਚਨ ਬੋਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਸਚ ਵਿਚ ਰੱਤੇ (ਰੰਗੇ ਗਏ ਹਨ, ਸਹੀ ਅਰਥਾਂ ਵਿਚ ਉਨ੍ਹਾਂ ਨੇ ਹੀ ਆਤਮਿਕ) ਸੁਖ ਨੂੰ ਜਾਣਿਆ (ਤੇ ਮਾਣਿਆ) ਹੈ।੨੬।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਮਨਮੁਖ ਦੀ ਜੀਵਨ-ਤਸਵੀਰ ਖਿਚੀ ਹੈ। ਮਨਮੁਖ ਹਮੇਸ਼ਾਂ ਜੀਵਨ ਦੇ ਸਹੀ ਰਸਤੇ ਤੋਂ ਖੁੰਝਿਆ ਰਹਿੰਦਾ ਹੈ। ਉਹ ਪਰਾਏ ਰੂਪ ਤੇ ਧੰਨ ਵਲ ਆਪਣੀ ਨਿਗਾਹ ਰਖਦਾ ਹੈ ਅਤੇ ਅਜੇਹੇ ਕੁਕਰਮ ਵਿਚ ਉਸ ਨੂੰ ਘਾਟਾ ਹੀ ਘਾਟਾ ਪੈਂਦਾ ਹੈ। ਮਨਮੁਖ ਨੂੰ ਸ਼ਬਦ ਦੀ ਸੋਝੀ ਨਹੀਂ ਹੁੰਦੀ। ਜਦੋਂ ਮੂਹੋਂ ਬੋਲਦਾ ਹੈ ਤਾਂ ਖੋਟੇ ਬਚਨ ਹੀ ਬੋਲਦਾ ਹੈ। ਮੜ੍ਹੀਆਂ ਮਸਾਣਾਂ ਤੇ ਜਾ ਕੇ ਮੰਤਰ ਸਿਖਣ ਵਾਲਾ ਮਨੁੱਖ ਹਮੇਸ਼ਾਂ ਟੇਢੇ ਮਾਰਗ ਤੇ ਹੀ ਚਲਦਾ ਹੈ। ਗੁਰੂ ਅਮਰਦਾਸ ਜੀ ਦਾ ਬਚਨ ਹੈ:--

**੧. ਮਨਮੁਖ ਅਗਿਆਨਿ ਕੁਮਾਰਗਿ ਪਾਏ॥**
**ਹਰਿਨਾਮੁ ਬਿਸਾਰਿਆ, ਬਹੁ ਕਰਮ ਦ੍ਰਿੜਾਏ॥**
**ਭਵਜਲਿ ਡੂਬੇ ਦੂਜੈ ਭਾਏ ॥** [ਪੰਨਾ ੨੩੧

**੨. ਨਾਮ ਨ ਚੇਤਹਿ ਸਬਦੁ ਨ ਵੀਚਾਰਹਿ, ਇਹ ਮਨਮੁਖ ਕਾ ਆਚਾਰੁ ॥** [ਪੰਨਾ ੫੦੯

ਮਨਮੁਖ ਉਸ ਸੁਕੇ ਖੜੋਤੇ ਦਰਖਤ ਵਾਂਗ ਹਨ ਜਿਸ ਦੀ ਕਦੀ ਛਾਂ ਨਹੀਂ ਤੇ ਨਾ ਹੀ ਫਲ ਲਗਦੇ ਹਨ, ਉਹਨਾਂ ਦੀ ਦੁਰਦਸ਼ਾ ਦਾ ਵਰਣਨ ਹੇਠ ਲਿਖੀਆਂ ਪੰਕਤੀਆਂ ਰਾਹੀਂ ਇਉਂ ਹੁੰਦਾ ਹੈ:--

**ਮਨਮੁਖ ਊਭੇ ਸੁਕਿ ਗਏ, ਨਾ ਫਲੁ ਤਿੰਨਾ ਛਾਉ ॥**
**ਤਿੰਨਾ ਪਾਸਿ ਨ ਬੈਸੀਐ, ਓਨਾ ਘਰੁ ਨ ਗਿਰਾਉ ॥**
**ਕਟੀਅਹਿ ਤੈ ਨਿਤ ਜਾਲੀਅਹਿ, ਓਨਾ ਸਬਦੁ ਨ ਨਾਉ॥** [ਪੰਨਾ ੬੬

ਮਾਝ ਕੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਨੇ ਮਨਮੁਖ ਨੂੰ ਲੂਣ ਹਰਾਮੀ ਦਸਿਆ ਅਤੇ ਅਕ੍ਰਿਤ ਘਣ ਦਸਿਆ ਹੈ। ਮਨਮੁਖ ਉਹ ਹੈ ਜੋ ਨਾਮ ਨਹੀਂ ਜਪਦਾ, ਸ਼ਬਦ ਨਹੀਂ ਵੀਚਾਰਦਾ, ਲੋਭ ਤੇ ਪਾਪ ਕਰਮ ਕਮਾਣ ਵਿਚ ਹੀ ਲਗਾ ਰਹਿੰਦਾ ਹੈ। ਸਹੀ ਰਸਤੇ ਤੋਂ ਭਟਕਿਆ ਹੋਇਆ ਅਜਿਹਾ ਮਨੁੱਖ ਲੋਕ ਪਰਲੋਕ ਵਿਚ ਧੱਕੇ ਹੀ ਖਾਂਦਾ ਹੈ।

**ਗੁਰਮੁਖਿ, ਸਾਚੇ ਕਾ ਭਉ ਪਾਵੈ ॥ ਗੁਰਮੁਖਿ, ਬਾਣੀ ਅਘੜੁ ਘੜਾਵੈ ॥ ਗੁਰਮੁਖਿ, ਨਿਰਮਲ ਹਰਿ ਗੁਣ ਗਾਵੈ ॥ ਗੁਰਮੁਖਿ, ਪਵਿਤ੍ਰੁ ਪਰਮਪਦੁ ਪਾਵੈ ॥ ਗੁਰਮੁਖਿ, ਰੋਮਿ ਰੋਮਿ ਹਰਿ ਧਿਆਵੈ ॥ ਨਾਨਕ, ਗੁਰਮੁਖਿ ਸਾਚਿ ਸਮਾਵੈ ॥੨੭॥**

**ਪਦ ਅਰਥ:** ਭਉ-ਡਰ। ਅਘੜੁ-ਜੋ ਘੜਿਆ (ਸਾਧਿਆ ਸਵਾਰਿਆ) ਹੋਇਆ ਨਹੀਂ। ਘੜਾਵੈ-ਸੋਧ ਲੈਂਦਾ ਹੈ। ਰੋਮਿ ਰੋਮਿ-ਹਰੇਕ ਰੋਮ ਦੁਆਰਾ, ਭਾਵ ਓਤਿ ਪੋਤਿ।

**ਅਰਥ:** ਗੁਰਮੁਖ (ਗੁਰੂ ਅਨੁਸਾਰੀ ਸਿਖ ਆਪਣੇ ਹਿਰਦੇ ਵਿਚ) ਸਚੇ (ਪਰਮੇਸ਼ਰ) ਦਾ ਡਰ ਰਖਦਾ ਹੈ, ਗੁਰੂ ਦੀ ਬਾਣੀ ਦੁਆਰਾ ਅਸਾਧ ਮਨ ਨੂੰ ਚੰਗੀ ਤਰ੍ਹਾਂ ਸਾਧ ਲੈਂਦਾ ਹੈ। ਗੁਰਮੁਖ (ਜੀਉੜਾ) ਪਵਿਤਰ ਤੇ ਉਚੀ ਪਦਵੀ ਪ੍ਰਾਪਤ ਕਰਦਾ ਹੈ। ਗੁਰਮੁਖ ਰੋਮ ਰੋਮ ਦੁਆਰਾ ਹਰੀ ਨੂੰ ਧਿਆਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ ਸਦਾ ਥਿਰ ਪ੍ਰਭੂ ਵਿਚ ਲੀਨ ਹੁੰਦਾ ਹੈ।੨੭।

# ਅਰਥ ਭੇਦ ਅਤੇ ਨਿਰਣੈ

## ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥

ਵਖ ਵਖ ਅਰਥ:

੧. ਗੁਰਮੁਖ ਰੋਮ ਰੋਮ ਦੁਆਰਾ ਪਰਮੇਸ਼ਰ ਨੂੰ ਅਰਾਧਦਾ ਹੈ। [ਭਾ. ਵੀਰ ਸਿੰਘ ਤੇ ਹੋਰ ਟੀਕਾਕਾਰ

੨. ਗੁਰਮੁਖਿ ਮਨੁੱਖ ਤਨੋਂ ਮਨੋਂ ਪਰਮਾਤਮਾ ਨੂੰ ਯਾਦ ਕਰਦਾ ਹੈ। [ਦਰਪਣ

**ਨਿਰਣੈ:** ਰੋਮ ਰੋਮ ਧਿਆਉਣ ਦਾ ਅਰਥ 'ਤਨੋ ਮਨੋ' ਕਰਨਾ ਠੀਕ ਨਹੀਂ ਹਨ। ਗੁਰਬਾਣੀ ਵਿਚ ਸਾਨੂੰ 'ਰੋਮਿ ਰੋਮਿ ਦੀ ਵਰਤੋਂ ਦੇ ਦਰਸ਼ਨ ਹੇਠ ਲਿਖੀਆਂ ਪੰਕਤੀਆਂ ਚੋਂ ਹੁੰਦੇ ਹਨ:–

**੧. ਚਉਦਸਿ, ਚਉਦਹ ਲੋਕ ਮਝਾਰਿ॥ ਰੋਮ ਰੋਮ ਮਹਿ ਬਸਹਿ ਮੁਰਾਰਿ॥[ਪੰਨਾ ੩੪੪**

**੨. ਰੋਮਿ ਰੋਮਿ ਰਵਿਆ ਹਰਿ ਨਾਮੁ ॥ ਸਤਿਗੁਰ ਪੂਰੈ ਕੀਨੋ ਦਾਨੁ ॥ [ਪੰਨਾ ੧੧੪੪**

ਇਹਨਾਂ ਦੋਹਾਂ ਪੰਕਤੀਆਂ ਤੋਂ ਸਪਸ਼ਟ ਹੈ ਕਿ ਹਰੇਕ ਰੋਮ ਵਿਚ ਭਾਵ ਜ਼ਰੇ ਜ਼ਰੇ ਵਿਚ ਪਰਮੇਸ਼ਰ ਦਾ ਨਾਮ ਵਿਆਪਕ ਹੈ।

ਦਸਮੇਸ਼ ਪਿਤਾ ਜੀ ਨੇ ਇਸ ਪਦ ਦਾ ਪ੍ਰਯੋਗ ਇਉਂ ਕੀਤਾ ਹੈ:–

**ਰੋਮ ਰੋਮ ਜੇ ਰਸਨਾ ਪਾਊ ॥ ਤਦਪ ਖਾਲਸਾ ਜਸ ਤੋਹਿ ਗਾਊਂ ॥**

ਇਸ ਸ਼ਬਦ ਦੀ ਵਰਤੋਂ ਦੇ ਹੋਰ ਦਰਸ਼ਨ ਕਰੋ:–

**੧. ਬਾਣੀ ਰਾਮ ਨਾਮ ਸੁਣੀ, ਸਿਧਿ ਕਾਰਜ ਸਭਿ ਸੁਹਾਏ ਰਾਮ ॥**
**ਰੋਮੇ ਰੋਮਿ ਰੋਮਿ ਰੋਮੇ, ਮੈ ਗੁਰਮੁਖਿ ਰਾਮੁ ਧਿਆਏ ਰਾਮ ॥ [ਪੰਨਾ ੪੪੩**

**੨. ਰੋਮਿ ਰੋਮਿ ਮਨਿ ਤਨਿ ਇਕ ਬੇਦਨ, ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥[ਪੰ. ੮੩੬**

ਗੁਰਮੁਖ ਦਾ ਹਰੇਕ ਰੋਮ ਪਰਮੇਸ਼ਰ ਦਾ ਸਿਮਰਨ ਕਰਦਾ ਹੈ। ਜਦੋਂ ਗੁਰਮੁਖਿ ਗੁਰੂ ਦਾ ਸ਼ਬਦ ਹਿਰਦੇ ਵਿਚ ਧਾਰਦਾ ਹੈ, ਸਿਮਰਨ ਦੀ ਮਹਿਮਾ ਸੁਣਦਾ ਹੈ, ਉਸ ਦਾ ਰੋਮ ਰੋਮ ਖੜਾ ਹੋ ਜਾਂਦਾ ਹੈ। ਉਸ ਸਰੀਰ ਵਿਚ ਜਦੋਂ ਉਸ ਦੀ ਸੁਰਤਿ ਗੁਰੂ ਸ਼ਬਦ ਨਾਲ ਸਪਰਸ਼ ਕਰਦੀ ਹੈ, ਅਥਵਾ ਪ੍ਰੇਮ ਦੇ ਬਾਣ ਨਾਲ ਜਦੋਂ ਉਸਦਾ ਮਨ ਵਿੰਨ੍ਹਿਆ ਜਾਂਦਾ ਹੈ ਤਾਂ ਰੋਮ ਰੋਮ ਚੋਂ ਵਾਹਿਗੁਰੂ ਵਾਹਿਗੁਰੂ ਸ਼ਬਦ ਦੀ ਧੁਨੀ ਸੁਣਾਈ ਦਿੰਦੀ ਹੈ। ਗੁਰਮੁਖ ਦੀ ਇਸ ਨਿਸ਼ਾਨੀ ਦੀ ਪੁਸ਼ਟੀ ਹੇਠ ਲਿਖੇ ਪ੍ਰਮਾਣ ਰਾਹੀਂ ਭੀ ਹੋ ਜਾਂਦੀ ਹੈ:–

**ਨਾਮੁ ਸਲਾਹਨਿ ਨਾਮੁ ਮੰਨਿ, ਅਸਥਿਰੁ ਜਗਿ ਸੋਈ ॥**
**ਹਿਰਦੈ ਹਰਿ ਹਰਿ ਚਿਤਵੈ, ਦੂਜਾ ਨਹੀ ਕੋਈ ॥**

ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ ॥
ਗੁਰਮੁਖਿ ਜਨਮੁ ਸਕਾਰਥਾ, ਨਿਰਮਲੁ ਮਲੁ ਖੋਈ ॥
ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ ॥ [ਪੰਨਾ ੧੨੪੭

ਸੋ ਸਾਰੇ ਸਰੀਰ ਵਿਚ ਨਾਮ ਦੀ ਨਿਰੰਤਰ ਰੌ ਚਲ ਪੈਣੀ ''ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ'' ਦੀ ਪ੍ਰਤੀਕ ਹੈ।

**ਗੁਰਮੁਖਿ ਪਰਚੈ, ਬੇਦ ਬੀਚਾਰੀ ॥ ਗੁਰਮੁਖਿ ਪਰਚੈ, ਤਰੀਐ ਤਾਰੀ ॥ ਗੁਰਮੁਖਿ ਪਰਚੈ, ਸੁ ਸਬਦਿ ਗਿਆਨੀ ॥ ਗੁਰਮੁਖਿ ਪਰਚੈ, ਅੰਤਰ ਬਿਧਿ ਜਾਨੀ ॥ ਗੁਰਮੁਖਿ ਪਾਈਐ, ਅਲਖ ਅਪਾਰੁ ॥ ਨਾਨਕ, ਗੁਰਮੁਖਿ ਮੁਕਤਿ ਦੁਆਰੁ ॥੨੮॥**

**ਪਦ ਅਰਥ:** ਗੁਰਮੁਖਿ-ਗੁਰੂ ਦਾ ਅਨੁਸਾਰੀ, ਸਿਖ ਗੁਰੂ ਦੇ ਸਨਮੁਖ ਰਹਿਣ ਵਾਲਾ ਸਿਖ। ਪਰਚੈ-ਪਰਚਦਾ, ਪਤੀਜਦਾ ਹੈ। ਬੇਦ-ਗਿਆਨ। ਵੀਚਾਰੀ-ਵੀਚਾਰਨ ਵਾਲਾ, ਤੱਤ ਬੇਤਾ। ਤਾਰੀ-(ਨਾਮ ਸਿਮਰਨ ਦੀ) ਤਾਰੀ ਦੁਆਰਾ। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਗਿਆਨੀ-(ਆਤਮਿਕ) ਸੋਝੀ ਵਾਲਾ। ਅੰਤਰ ਬਿਧਿ-ਅੰਦਰਲੀ, ਆਤਮਿਕ-ਰਹਿਣੀ ਦੀ ਜੁਗਤੀ। ਜਾਨੀ-ਜਾਣ ਲੈਂਦਾ। ਗਾਲਖ-ਲਖਤਾ ਰਹਿਤ ਵਾਹਿਗੁਰੂ। ਅਪਾਰੁ-ਪਾਰ ਰਹਿਤ, ਬੇਅੰਤ (ਪ੍ਰਭੂ)। ਮੁਕਤਿ ਦੁਆਰੁ-ਮੁਕਤੀ ਦਾ ਦਰਵਾਜ਼ਾ।

**ਅਰਥ:** ਗੁਰੂ ਅਨੁਸਾਰੀ ਸਿਖ (ਗੁਰੂ ਦੇ ਸ਼ਬਦ ਨਾਲ) ਪਰਚਦਾ ਹੈ (ਅਤੇ ਉਹ ਗੁਰੂ) ਗਿਆਨ ਦੇ ਵੀਚਾਰਨ ਵਾਲਾ (ਤੱਤ ਬੇਤਾ ਹੁੰਦਾ ਹੈ)। ਗੁਰੂ ਦਾ ਅਨੁਸਾਰੀ (ਨਾਮ ਸਿਮਰਨ ਦੀ) ਤਾਰੀ ਦੁਆਰਾ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ। ਗੁਰੂ ਅਨੁਸਾਰੀ (ਗੁਰੂ ਸ਼ਬਦ ਨਾਲ) ਪਤੀਜਦਾ ਹੈ (ਅਤੇ) ਸ਼ਬਦ ਦੁਆਰਾ (ਆਤਮਿਕ) ਸੋਝੀ ਵਾਲਾ (ਹੁੰਦਾ ਹੈ)। ਗੁਰਮੁਖਿ (ਗੁਰੂ ਸ਼ਬਦ ਨਾਲ) ਪਤੀਜਦਾ ਹੈ (ਜਿਸ ਕਰਕੇ ਉਹ) ਅੰਦਰਲੀ (ਆਤਮਿਕ) ਰਹਿਣੀ ਦੀ ਜੁਗਤੀ ਜਾਣ ਲੈਂਦਾ ਹੈ। (ਸੋ) ਗੁਰਮੁਖ (ਬਣ ਕੇ ਹੀ) ਲਖਤਾ ਤੋਂ ਰਹਿਤ ਤੇ ਬੇਅੰਤ (ਪ੍ਰਭੂ) ਨੂੰ ਪਾ ਸਕੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖਿ (ਬਣ ਕੇ) ਮੁਕਤੀ ਦਾ ਘਰ ਪ੍ਰਾਪਤ ਕਰ ਸਕੀਦਾ ਹੈ।੨੮।

# ਅਰਥ ਭੇਦ ਅਤੇ ਨਿਰਣੈ

## ਗੁਰਮੁਖਿ ਪਰਚੈ ਬੇਦ ਬੀਚਾਰੀ ॥

ਵਖ ਵਖ ਅਰਥ:

੧. ਬਾਬਾ ਬੋਲਿਆ ਇਹ ਮਨ ਪਰਚੈ ਬਿਨਾ ਰਹਿੰਦਾ ਨਾਹੀ ਪਰ ਗੁਰਮੁਖਾਂ ਦਾ ਪਰਚਾ ਬੇਦਾਂ ਦੇ ਬੀਚਾਰ ਵਿਚ ਹੈ। [ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਭਾਈ ਮਨੀ ਸਿੰਘ ਜੀ

੨. ਗੁਰਮੁਖਿ ਬੇਦ ਕੇ ਬੀਚਾਰਨੇ ਮੈਂ ਪਰਚੇ ਹੂਏ ਹੈਂ। [ਫ. ਸ.

੩. ਗੁਰਮੁਖਿ ਉਪਦੇਸ਼ ਤੇ ਗਿਆਤ ਵਸਤੂ ਕੇ ਪੁਨਾ ਪੁਨਾ ਜਾਨਨੇ ਮੈ ਬੇਦੋਂ ਕਾ ਵੀਚਾਰਵਾਨ ਹੋਤਾ ਹੈ। [ਨਰੋਤਮ

੪. ਗੁਰੂ ਦੁਆਰਾ ਮਨ ਦੀ ਨਿਸ਼ਾ ਹੋ ਜਾਣ ਨਾਲ ਮਨੁੱਖ ਨੂੰ ਉਹ ਵਿਚਾਰ (ਗਿਆਨ) ਮਿਲ ਜਾਂਦਾ ਹੈ ਜੋ ਹੋਰ ਲੋਕ ਵੇਦਾਂ ਦੇ ਵਿਚਾਰ ਤੋਂ ਲੈਣਾ ਚਾਹੁੰਦੇ ਹਨ। [ਸ਼ਬਦਾਰਥ

੫. ਗੁਰਮੁਖ ਨਾਲ ਪਰਚਾ ਪੈ ਜਾਣ ਕਰਕੇ (ਭਾਵ ਉਸਦੇ ਮਿਲਾਪ ਸਤਿਸੰਗ ਉਪਦੇਸ਼ (ਜੀਵ) ਗਯਾਨ ਦਾ ਵੀਚਾਰਨਹਾਰ ਹੋ ਜਾਂਦਾ ਹੈ। [ਪੰਜ ਗ੍ਰੰਥੀ ਸਟੀਕ ਭਾਈ ਵੀਰ ਸਿੰਘ ਜੀ

੬ ਜਿਸ ਦੇ ਮਨ ਦੀ ਨਿਸ਼ਾ ਗੁਰੂ ਦੁਆਰਾ ਹੋ ਜਾਂਦੀ ਹੈ, ਉਹ ਮਾਨੋ ਵੇਦਾਂ ਦਾ ਗਿਆਤਾ ਹੋ ਜਾਂਦਾ ਹੈ। [ਗੁਰੂ ਨਾਨਕ ਬਾਣੀ ਪ੍ਰਕਾਸ਼

੭. ਜੋ ਮਨੁੱਖ ਗੁਰੂ ਨਾਲ ਡੂੰਘੀ ਸਾਂਝ ਬਣਾ ਲੈਂਦਾ ਹੈ (ਭਾਵ, ਜਿਸ ਨੂੰ ਸਤਿਗੁਰੂ ਵਿਚ ਪੂਰਨ ਵਿਸ਼ਵਾਸ਼ ਹੋ ਜਾਂਦਾ ਹੈ) ਉਹ ਮਾਨੋ ਵੇਦਾਂ ਦਾ ਗਿਆਤਾ ਹੋ ਗਿਆ ਹੈ (ਉਸ ਨੂੰ ਵੇਦਾਂ ਦੀ ਲੋੜ ਨਹੀਂ ਰਹਿ ਜਾਂਦੀ)। [ਦਰਪਣ

**ਨਿਰਣੈ:** ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ 'ਗੁਰਸਿਖਾਂ ਦਾ ਪਰਚਾ ਬੇਦਾਂ ਦੇ ਬੀਚਾਰ ਵਿਚ ਹੈ, ਭੁਲੇਖਾ ਪਾਊ ਹੈ। ਇਸ ਪਉੜੀ ਵਿਚ 'ਗੁਰਮੁਖਿ' ਪਦ ਦੇ ਅਰਥ 'ਗੁਰੂ ਦੁਆਰਾ' ਕਰਨ ਨਾਲੋਂ ਗੁਰੂ ਅਨੁਸਾਰੀ ਸਿਖ ਕਰਨੇ ਹੀ ਪ੍ਰਸੰਗਕ ਹਨ ਕਿਉਂਕਿ ਜਿਵੇਂ ੨੯ਵੀਂ ਪਉੜੀ ਵਿਚ 'ਮਨਮੁਖਿ' ਭੂਲੇ ਜਮ ਕੀ ਕਾਣਿ।।.... ਮਨਮੁਖਿ ਭਰਮਿ ਭਵੈ ਬੇਬਾਣਿ'' ਦਾ ਜ਼ਿਕਰ ਹੈ ਤੋਂ ਮਨਮੁਖ ਦੀ ਕ੍ਰਿਆ ਦਾ ਪਤਾ ਲਗਦਾ ਹੈ ਤਿਵੇਂ ਇਸ ਪਉੜੀ ਵਿਚ ਗੁਰਮੁਖਿ ਦੀ ਰਹਿਣੀ ਨੂੰ ਵਿਅਕਤ ਕੀਤਾ ਗਿਆ ਹੈ।

ਜਿਥੋਂ ਤਕ 'ਗੁਰਮੁਖਿ ਪਰਚੈ ਬੇਦ ਬੀਚਾਰੀ' ਵਾਲੀ ਪੰਕਤੀ ਦੇ ਅਰਥਾਂ ਦਾ ਸਬੰਧ ਹੈ, ਕੇਵਲ 'ਬੇਦ' ਸ਼ਬਦ 'ਵੇਦਾਂ' ਦਾ ਪ੍ਰਤੀਕ ਮੰਨ ਕੇ ਅਰਥ ਕਰਨੇ ਠੀਕ ਨਹੀਂ। ਕੋਸ਼ ਵਿਚ ਇਕ ਸ਼ਬਦ ਦੇ ਕਈ ਕਈ ਅਰਥ ਹਨ। ਜਦੋਂ ਗੁਰਬਾਣੀ ਵਿਚੋਂ ਸਾਨੂੰ ਬੇਦਾਂ ਦੀ ਅਸਲੀਅਤ ਬਾਰੇ ਗਿਆਨ ਮਿਲਦਾ ਹੈ ਕਿ ਇਹਨਾਂ ਵਿਚ ਕੇਵਲ ਪੁੰਨ ਪਾਪ ਕਰਮਾਂ ਦਾ ਜ਼ਿਕਰ ਹੈ ਵਾਹਿਗੁਰੂ ਜੀ ਦੇ ਸ਼ਬਦ ਬਾਰੇ ਕੋਈ ਗਿਆਨ ਨਹੀਂ ਹੈ, ਫਿਰ ਗੁਰਮੁਖਿ ਨੂੰ 'ਬੇਦ-ਬੀਚਾਰੀ' ਬਣਨ ਦੀ ਗਲ ਕਿਵੇਂ ਠੀਕ ਸਿੱਧ ਹੋ ਸਕਦੀ ਹੈ:-

**ਬੇਦ ਪੁਕਾਰੇ ਪੁੰਨੁ ਪਾਪੁ, ਸੁਰਗ ਨਰਕ ਕਾ ਬੀਉ ॥**
**ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ ॥** [ਪੰਨਾ ੧੨੪੩

ਅਥਵਾ **ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ,**
**ਬਿਨੁ ਸਬਦੈ ਸੁਰਤਿ ਨ ਪਾਈ ॥** [ਪੰਨਾ ੧੧੩੦

ਵੇਦਾਂ ਤੋਂ ਠੀਕ ਅਗਵਾਈ ਨਹੀਂ ਮਿਲ ਸਕਦੀ। ਅਸਲ ਗਿਆਨ ਤੇ ਲਿਵ ਵਾਲੀ ਗਲ ਕੇਵਲ ਸਤਿਗੁਰੂ ਜੀ ਦੀ ਅੰਮ੍ਰਿਤ ਬਾਣੀ ਹੀ ਦਸਦੀ ਹੈ। ਵੇਦ ਨੂੰ ਵੀ ਗੁਰੂ ਦੇ ਗਿਆਨ ਦਾ ਆਸਰਾ ਲੈਣ ਦੀ ਲੋੜ ਹੈ, ਕਿਉਂਕਿ ਵੇਦਾਂ ਵਿਚ ਕਰਤਾਰੀ ਗੁਣਾਂ ਵਾਲੀ ਕੋਈ ਗਲ ਨਹੀਂ ਹੈ। ਇਸ ਲਈ ਗੁਰਮੁਖਿ ਦੀ ਬੇਦਾਂ ਨਾਲ ਕਿਵੇਂ ਸਾਂਝ ਬਣ ਸਕਦੀ ਹੈ?

ਭਾਈ ਸਾਹਿਬ ਗੁਰਦਾਸ ਜੀ ਨੇ ਸਿਖ ਦੀ ਰਹਿਤ ਬਾਰੇ ਇਉਂ ਸੰਕੇਤ ਦਿੱਤਾ ਹੈ:-

**ਸ਼ਬਦ ਸੁਰਤਿ ਪਰਚਾ ਕਰੈ, ਸਤਿਗੁਰੁ ਪਰਚੈ ਮਨ ਪਰਚਾਏ।।**[ਭਾ. ਗੁ. ੨੮-੧੫(੬)

ਸ਼ਬਦ ਦੇ ਸੁਰਤਿ ਦਾ ਪਰਚਾ ਹੀ ਗੁਰਮੁਖਿ ਦਾ ਅਮਲੀ ਜੀਵਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਮਾਣੀਕ ਸਿਧਾਂਤ ''ਸਭ ਨਾਦ ਬੇਦ ਗੁਰਬਾਣੀ' ਨੂੰ ਅਖੋਂ ਓਹਲੇ ਕਰਕੇ ਕਿਹੜਾ ਸਿਖ 'ਬੇਦ-ਬੀਚਾਰੀ' ਬਣੇਗਾ? ਸੋ ਇਥੇ ਬੇਦ-ਬੀਚਾਰੀ ਤੋਂ ਭਾਵ ਗੁਰਮਤਿ ਦਾ ਗਿਆਨ-ਬੇਤਾ ਬਣਨਾ ਹੈ। ਇਸ ਲਈ ਗੁਰੂ ਸਾਹਿਬ ਜੀ ਦੇ ਪਾਵਨ ਆਦੇਸ਼ ਨੂੰ ਮੁਖ ਰਖੀਏ:--

**੧. ਵੇਦ ਕਤੇਬ ਕੇ ਭੇਦ ਸਭੈ ਤਜ, ਕੇਵਲ ਕਾਲ ਕ੍ਰਿਪਾਨਿਧਿ ਮਾਨਯੋ ॥ [ਤਤੁ ਸਵੱਯੇ**

**੨. ਬ੍ਰਹਮੇ ਚਾਰ ਹੀ ਬੇਦ ਬਨਾਯੇ ॥ ਸਰਬ ਲੋਕ ਤਿੰਹ ਕਰਮ ਚਲਾਯੇ ॥**

**ਜਿਨ ਕੀ ਲਿਵ ਹਰਿ ਚਰਨਨ ਲਾਗੀ॥ ਤੇ ਬੇਦਨ ਤੇ ਭਯੇ ਤਿਆਗੀ॥[ਬਚਿਤ੍ਰ ਨਾਟਕ**

ਦਰਪਣ ਵਾਲੇ ਅਰਥਾਂ ਦਾ ਦੋਹਰਾ ਮਾਪ ਦੰਡ ਹੈ ਇਕ ਪਾਸੇ ਕਹਿਣਾ ''ਓਹ ਮਾਨੋ ਵੇਦਾਂ ਦਾ ਗਿਆਤਾ ਹੋ ਗਿਆ ਹੈ'' ਦੂਜੇ ਪਾਸੇ ''ਉਸ ਨੂੰ ਵੇਦ ਦੀ ਲੋੜ ਨਹੀਂ ਰਹਿ ਜਾਂਦੀ'' ਜਾਪਦੀਆਂ ਇਹ ਦੋਵੇਂ ਗਲਾਂ ਸ੍ਵੈ-ਵਿਰੋਧੀ ਹਨ।

ਭਗਤ ਕਬੀਰ ਜੀ ਨੇ ਵੇਦ ਵੀਚਾਰੀ ਪੰਡਤਾਂ ਦੀ ਇਕ ਪੰਕਤੀ ਰਾਹੀਂ ਲਾਹ ਪਾਹ ਕਰ ਦਿੱਤੀ ਹੈ:-

**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ, ਜਾ ਤੇ ਭਰਮੁ ਨ ਜਾਇ ॥**

**ਆਪ ਡੁਬੇ ਚਹੁ ਬੇਦ ਮਹਿ, ਚੇਲੇ ਦੀਏ ਬਹਾਇ ॥੧੦੪॥ [ਪੰਨਾ ੧੩੭੦**

**ਗੁਰਮੁਖਿ ਅਕਥੁ ਕਥੈ ਬੀਚਾਰਿ ॥ ਗੁਰਮੁਖਿ ਨਿਬਹੈ ਸਪਰਵਾਰਿ ॥ ਗੁਰਮੁਖਿ ਜਪੀਐ ਅੰਤਰਿ ਪਿਆਰਿ ॥ ਗੁਰਮੁਖਿ ਪਾਈਐ, ਸਬਦਿ ਅਚਾਰਿ ॥ ਸਬਦਿ ਭੇਦਿ ਜਾਣੈ ਜਾਣਾਈ ॥ ਨਾਨਕ, ਹਉਮੈ ਜਾਲਿ ਸਮਾਈ ॥੨੯॥**

**ਪਦ ਅਰਥ:** ਗੁਰਮੁਖਿ-ਗੁਰੂ ਅਨੁਸਾਰੀ ਸਿਖ। ਅਕਥੁ-ਕਥਨ ਤੋਂ ਰਹਿਤ। ਨਿਬਹੈ-ਨਿਬਹਦਾ ਹੈ, ਪੁਗ ਜਾਂਦਾ ਹੈ। ਸਪਰਵਾਰਿ-ਪਰਵਾਰ ਵਿਚ ਰਹਿੰਦਿਆਂ। ਸਬਦਿ-(ਗੁਰੂ ਦੇ) ਸ਼ਬਦ ਰਾਹੀਂ। ਅਚਾਰਿ-ਆਚਰਨ ਨਾਲ। ਭੇਦਿ-ਵਿੰਨ੍ਹ ਕੇ। ਜਾਣਾਈ-ਹੋਰਨਾਂ ਨੂੰ ਜਣਾਉਂਦਾ ਹੈ। ਜਾਲਿ-ਸਾੜ ਕੇ।

**ਅਰਥ:** ਗੁਰੂ ਅਨੁਸਾਰੀ ਸਿਖ (ਗੁਰੂ ਸ਼ਬਦ) ਵੀਚਾਰ ਦੁਆਰਾ ਅਕਥ (ਪ੍ਰਭੂ ਦੇ ਗੁਣ) ਕਥਦਾ ਹੈ। ਗੁਰੂ ਅਨੁਸਾਰੀ ਸਿਖ ਪਰਵਾਰ ਵਿਚ ਰਹਿੰਦਿਆਂ ਹੀ (ਜੀਵਨ ਬਾਜੀ ਚੋਂ) ਪੁਗ ਜਾਂਦਾ ਹੈ। (ਗੁਰੂ ਅਨੁਸਾਰੀ ਸਿਖ ਜਾਣਦਾ ਹੈ ਕਿ) ਗੁਰੂ ਰਾਹੀਂ ਹਿਰਦੇ ਵਿਚ ਪਿਆਰ ਨਾਲ (ਪ੍ਰਭੂ) ਨੂੰ ਜਪਣਾ ਚਾਹੀਦਾ ਹੈ।। ਗੁਰੂ ਅਨੁਸਾਰੀ ਸਿਖ (ਜਾਣਦਾ ਹੈ ਕਿ ਗੁਰੂ ਦੇ) ਸ਼ਬਦ ਦੁਆਰਾ (ਉਚੇ) ਆਚਾਰ ਵਾਲਾ (ਬਣ ਸਕੀਦਾ ਹੈ)। (ਗੁਰੂ ਅਨੁਸਾਰੀ ਸਿਖ ਗੁਰੂ ਦੇ ਸ਼ਬਦ ਦੁਆਰਾ ਆਪਣਾ ਮਨ) ਵਿੰਨ੍ਹ ਕੇ (ਪ੍ਰਭੂ ਨੂੰ) ਜਾਣਦਾ ਹੈ (ਤੇ ਹੋਰਨਾਂ ਦੀ ਪ੍ਰਭੂ ਨਾਲ) ਜਾਣ-ਪਛਾਣ ਕਰਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਅਨੁਸਾਰੀ ਸਿਖ ਜਾਣਦਾ ਹੈ ਕਿ) ਹਉਮੈ ਸਾੜ ਕੇ (ਹਰੀ ਵਿਚ) ਸਮਾਉਂਦਾ ਹੈ।੨੯।

**ਗੁਰਮੁਖਿ, ਧਰਤੀ ਸਾਚੈ ਸਾਜੀ ॥ ਤਿਸ ਮਹਿ, ਓਪਤਿ ਖਪਤਿ ਸੁ ਬਾਜੀ ॥ ਗੁਰ ਕੈ ਸਬਦਿ, ਰਪੈ ਰੰਗੁ ਲਾਇ ॥ ਸਾਚਿ ਰਤਉ, ਪਤਿ ਸਿਉ ਘਰਿ ਜਾਇ ॥ ਸਾਚ ਸਬਦ ਬਿਨੁ, ਪਤਿ ਨਹੀ ਪਾਵੈ ॥ ਨਾਨਕ ਬਿਨੁ ਨਾਵੈ, ਕਿਉ ਸਾਚਿ ਸਮਾਵੈ ॥੩੦॥**

**ਪਦ ਅਰਥ:** ਸਾਚੈ-ਸਚੇ (ਹਰੀ) ਨੇ। ਸਾਜੀ-ਬਣਾਈ ਹੈ। ਤਿਸੁ ਮਹਿ-ਉਸ (ਧਰਤੀ) ਵਿਚ। ਓਪਤਿ-ਉਤਪਤੀ। ਖਪਤਿ-ਨਾਸ਼ ਹੋਣਾ। ਬਾਜੀ-ਖੇਡ। ਰਪੈ-ਰੰਗਿਆ ਜਾਂਦਾ ਹੈ। ਰੰਗੁ ਲਾਇ-ਪ੍ਰੇਮ ਲਾ ਕੇ। ਰਤਉ-ਰੱਤਾ ਹੋਇਆ। ਪਤਿ-ਇਜ਼ਤ, ਆਦਰ। ਕਿਉ-ਕਿਵੇਂ?।

**ਅਰਥ:** ਗੁਰੂ ਅਨੁਸਾਰੀ ਸਿਖ (ਜਾਣਦਾ ਹੈ ਕਿ) ਸਚੇ ਹਰੀ ਨੇ (ਸਮੂਹ ਜੀਆਂ ਲਈ ਇਹ) ਧਰਤੀ ਬਣਾਈ ਹੈ। ਉਸ (ਵਿਸ਼ਵ ਰੂਪ ਧਰਤੀ) ਵਿਚ (ਜੀਵ ਦੀ) ਉਤਪਤੀ ਤੇ ਨਾਸ਼ਮਾਨਤਾ ਉਸ ਦੀ (ਇਕ) ਖੇਡ ਹੈ। (ਜਦੋਂ ਜੀਵ) ਗੁਰੂ ਦੇ ਸ਼ਬਦ ਨਾਲ ਪ੍ਰੇਮ ਲਾ ਕੇ (ਨਾਮ ਰੰਗ ਨਾਲ) ਰੰਗਿਆ ਜਾਦਾ ਹੈ (ਉਹ) ਸਚ ਵਿਚ ਰੱਤਾ ਹੋਇਆ ਇਜ਼ਤ ਨਾਲ (ਰਬੀ) ਘਰ ਵਿਚ (ਪਹੁੰਚ) ਜਾਂਦਾ ਹੈ। ਸਚੇ ਸ਼ਬਦ ਤੋਂ ਬਿਨਾ (ਕੋਈ) ਮਨੁੱਖ ਵੀ ਰਬੀ ਦਰਗਾਹ ਵਿਚ ਆਦਰ ਨਹੀਂ ਪਾਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾ ਕਿਵੇਂ ਕੋਈ ਸੱਚੇ (ਪ੍ਰਭੂ) ਵਿਚ ਸਮਾਅ ਸਕਦਾ ਹੈ? (ਭਾਵ ਨਹੀਂ ਲੀਨ ਹੋ ਸਕਦਾ)।੩੦।

# ਅਰਥ ਭੇਦ ਅਤੇ ਨਿਰਣੈ

## ਗੁਰਮੁਖਿ ਧਰਤੀ ਸਾਚੈ ਸਾਜੀ ॥

ਵਖ ਵਖ ਅਰਥ:

੧. ਏਹੁ ਜਿ ਧਰਤੀ ਪਰਮੇਸਰਿ ਸਾਜੀ ਸੁ ਧਰਤੀ ਭੀ ਗੁਰਮੁਖ ਪੈਦਾ ਕੀਤੀ ਹੈ। [ਹਰਿ ਜੀ

੨. ਗੁਰਮੁਖ ਧਰਤੀ ਹੈ ਅਥਵਾ ਗੁਰਮੁਖਾਂ ਦੇ ਸਰੀਰ ਜੋ ਹੈ ਸੋ ਧਰਤੀ ਹੈ ਸੋ ਸੱਚੇ ਨੇ ਸਾਜੀ ਹੈ। [ਗਿਆਨ ਰਤਨਾਵਲੀ ਭਾਈ ਮਨੀ ਸਿੰਘ ਜੀ

੩. ਗੁਰਮੁਖਿ ਐਸੇ ਜਾਨਤੇ ਹੈ ਜੋ ਪ੍ਰਥੀ ਜਗਤ ਰਚਨਾ ਸਾਚੈ ਪਰਮੇਸਰ ਨੇ ਆਪ ਹੀ ਮਾਇਆ ਸ਼ਕਤੀ ਸੇ ਰਚਨਾ ਰਚ ਕੇ ਉਤਪਤ ਕਰੀ ਹੈ। [ਨਰੋਤਮ

੪. ਗੁਰਮੁਖ (ਜਾਣਦਾ ਹੈ ਕਿ) ਇਹ ਧਰਤੀ ਸਚੇ (ਪਰਮੇਸ਼ਰ) ਨੇ ਸਾਜੀ ਹੈ। [ਭਾ. ਵੀਰ ਸਿੰਘ ਜੀ

੫. ਸਚੇ ਪ੍ਰਭੂ ਨੇ ਗੁਰਮੁਖ ਮਨੁੱਖ (ਪੈਦਾ ਕਰਨ) ਵਾਸਤੇ ਧਰਤੀ ਬਣਾਈ ਹੈ। [ਦਰਪਣ

**ਨਿਰਣੈ:** ਇਸ ਪੰਕਤੀ ਵਿਚ 'ਗੁਰਮੁਖਿ' ਦੇ ਅਰਥ ਗੁਰੂ ਅਨੁਸਾਰੀ ਸਿਖ ਕਰਨੇ ਹੀ ਉਚਿਤ ਹਨ। ਇਹ ਕਹਿਣਾ ਕਿ ਇਹ ਧਰਤੀ ਗੁਰਮੁਖ ਲਈ ਜਾਂ ਗੁਰਮੁਖ ਪੈਦਾ ਕਰਨ ਲਈ ਬਣਾਈ ਹੈ, ਗੁਰਮਤਿ ਕਸਵਟੀ ਤੇ ਪੂਰੇ ਨਹੀਂ ਉਤਰਦੇ।

ਧਰਤੀ ਸਾਰੇ ਜੀਵ ਜੰਤੂਆਂ ਦੇ ਕਰਮ ਕਮਾਉਣ ਲਈ ਬਣਾਈ ਗਈ ਹੈ, ਭਾਵੇਂ ਕੋਈ ਗੁਰਮੁਖ ਹੈ ਜਾਂ ਮਨਮੁਖ ਹੈ। ਦਿਨ ਰਾਤ ਹਵਾ, ਚੰਨ, ਸੂਰਜ ਸਭ ਲਈ ਸਾਂਝੇ ਹਨ। ਜੇ ਮਨਮੁਖਾਂ ਲਈ ਜਾਂ ਮਨਮੁਖ ਪੈਦਾ ਕਰਨ

ਲਈ ਕੋਈ ਵਖਰੇ ਧਰਤੀ ਹੁੰਦੀ ਤਾਂ ਇਥੇ 'ਗੁਰਮੁਖਾਂ ਲਈ ਧਰਤੀ ਬਣਾਈ ਹੈ' ਅਰਥ ਠੀਕ ਹੋਣੇ ਸਨ। ਗੁਰਵਾਕ ਹਨ:—

**ਰਾਤਿ ਦਿਨਸੁ ਉਪਾਇਅਨੁ, ਸੰਸਾਰ ਕੀ ਵਰਤਣਿ ॥** [ਪੰਨਾ ੯੪੮

ਇਥੇ ਸਰੀਰ ਨੂੰ ਧਰਤੀ ਆਖ ਕੇ ਭਾਵਕ ਅਰਥ ਕਰਨੇ ਵੀ ਠੀਕ ਨਹੀਂ ਜਿਵੇਂ ਕਿ ਪੁਰਾਤਨ ਟੀਕਾਕਾਰਾਂ ਨੇ ਕੀਤੇ ਹਨ। ਗੁਰਬਾਣੀ ਵਿਚ ਗੁਰਮੁਖਿ ਪਦ ਦੇ ਅਰਥ-ਗੁਰਸਿਖ, ਗੁਰੂ ਅਤੇ ਵਾਹਿਗੁਰੂ ਹਨ। ਸੋ ਇਥੇ 'ਗੁਰਮੁਖਿ' ਪਦ ਦੇ ਅਰਥ ਗੁਰੂ ਅਨੁਸਾਰੀ ਸਿਖ ਕਰਨੇ ਹੀ ਪ੍ਰਕਰਣ ਦੇ ਅਨੁਕੂਲ ਹੋਣਗੇ ਕਿਉਂਕਿ ਗੁਰਮੁਖ ਨੂੰ ਤਤ-ਗਿਆਨ ਦ੍ਰਿੜ ਹੁੰਦਾ ਹੈ।

**ਗੁਰਮੁਖਿ ਅਸਟ ਸਿਧੀ, ਸਭਿ ਬੁਧੀ ॥ ਗੁਰਮੁਖਿ, ਭਵਜਲੁ ਤਰੀਐ ਸਚ ਸੁਧੀ ॥ ਗੁਰਮੁਖਿ, ਸਰ ਅਪਸਰ ਬਿਧਿ ਜਾਣੈ ॥ ਗੁਰਮੁਖਿ, ਪਰਵਿਰਤਿ ਨਰਵਿਰਤਿ ਪਛਾਣੈ ॥ ਗੁਰਮੁਖਿ, ਤਾਰੇ ਪਾਰਿ ਉਤਾਰੇ ॥ ਨਾਨਕ, ਗੁਰਮੁਖਿ ਸਬਦਿ ਨਿਸਤਾਰੈ ॥੩੧॥**

**ਪਦ ਅਰਥ:** ਅਸਟ ਸਿਧੀ-ਅੱਠ ਸਿਧੀਆਂ। ਬੁਧੀ-ਬੁਧੀਆਂ। ਸਚ ਸੁਧੀ-ਸੁਧਤਾਈ (ਸੁਚਮਤਾ)। ਸਰ ਅਪਸਰ-ਚੰਗਾ ਮੰਦਾ। ਬਿਧਿ-ਬਿਧੀ, ਤਰੀਕਾ। ਪਰਵਿਰਤਿ-ਗ੍ਰਹਿਣ ਕਰਨਾ। ਨਰਵਿਰਤਿ-ਤਿਆਗਣਾ।

**ਅਰਥ:** ਗੁਰਮੁਖ (ਬਣਨ ਨਾਲ) ਅੱਠ ਸਿਧੀਆਂ ਅਤੇ ਸਾਰੀਆਂ ਬੁਧੀਆਂ (ਪ੍ਰਾਪਤ ਹੋ ਜਾਂਦੀਆਂ ਹਨ)। ਗੁਰਮੁਖ (ਬਣਨ ਨਾਲ) ਸੱਚੀ ਸੂਝ ਪ੍ਰਾਪਤ ਕਰਕੇ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ। ਗੁਰਮੁਖ (ਜੀਉੜਾ) ਚੰਗੇ ਮੰਦੇ ਭਾਵ ਸਤ ਅਸੱਤ ਦੀ ਬਿਧੀ ਜਾਣਦਾ ਹੈ। ਗੁਰਮੁਖ (ਜੀਉੜਾ) ਪਰਵਿਰਤੀ (ਗ੍ਰਹਿਣ ਕਰਨ ਵਾਲੀ ਅਤੇ) ਨਿਰਵਿਰਤੀ (ਤਿਆਗਣ ਵਾਲੀ ਹਰੇਕ ਗਲ ਨੂੰ) ਪਛਾਣਦਾ ਹੈ। ਗੁਰਮੁਖ (ਜਿਥੇ ਆਪ ਤਰਦਾ ਹੈ, ਉਥੇ ਹੋਰਨਾਂ ਨੂੰ ਸੰਸਾਰ ਸਾਗਰ ਤੋਂ) ਤਾਰ ਕੇ ਪਾਰ ਉਤਾਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ ਗੁਰੂ ਸ਼ਬਦ ਦੁਆਰਾ (ਕ੍ਰੋੜਾਂ ਜੀਵਾਂ ਨੂੰ ਗੁਰੂ ਦੇ ਗਿਆਨ ਨਾਲ ਜੋੜ ਕੇ ਸੰਸਾਰ ਤੋਂ) ਨਿਸਤਾਰਾ ਕਰਾ ਦਿੰਦਾ ਹੈ।੩੧।

## ਸਾਰੰਸ਼ ਅਤੇ ਸਿਧਾਂਤ

(ਪਉੜੀ ੨੭ ਤੋਂ ੩੧)

ਪਉੜੀ ਨੰਬਰ ੨੭ ਤੋਂ ੩੧ ਤੱਕ ਗੁਰਮੁਖ ਦੇ ਲੱਛਣ ਤੇ ਉਸ ਦੀ ਆਦਰਸ਼ਕ ਕਰਣੀ ਨੂੰ ਨਿਰੂਪਣ ਕੀਤਾ ਹੈ।

ਗੁਰਮੁਖ ਦੇ ਹਿਰਦੇ ਵਿਚ ਪਰਮੇਸ਼ਰ ਦਾ ਭੈ ਹੁੰਦਾ ਹੈ। ਉਸ ਭੈ ਦੇ ਅਧੀਨ ਹੀ ਗੁਰਮੁਖ ਅੰਮ੍ਰਿਤ ਵੇਲੇ ਜਾਗਦਾ ਤੇ ਸਾਈਂ ਦੇ ਸਿਮਰਨ ਵਿਚ ਲੀਨ ਹੁੰਦਾ ਹੈ। ਵਾਹਿਗੁਰੂ ਗੁਰ-ਮੰਤਰ ਦੀ ਕਮਾਈ ਅਤੇ ਗੁਰਬਾਣੀ ਦੇ ਉਪਦੇਸ਼ ਦੁਆਰਾ ਅਘੜ ਮਨ ਨੂੰ ਘੜਦਾ ਅਥਵਾ ਅਸਾਧ ਮਨ ਨੂੰ ਸਾਧਦਾ ਤੇ ਸਵਾਰਦਾ ਹੈ।

ਗੁਰਮੁਖ, ਗੁਰ-ਸ਼ਬਦ ਤੇ ਸਿਖਿਆ ਦੇ ਪ੍ਰਭਾਵ ਨੂੰ ਕਬੂਲਦਾ ਹੋਇਆ ਗੁਰੂ ਦੀ ਪ੍ਰੇਰਨਾ ਦੁਆਰਾ ਕਰਮਸ਼ੀਲ ਹੋ ਕੇ ਆਪਣੀ ਜੀਵਨ ਉਸਾਰੀ ਕਰਦਾ ਹੈ। ਉਹ ਇਕ ਅਜਿਹਾ ਆਦਰਸ਼ਕ ਮਨੁੱਖੀ ਸਰੂਪ ਪੇਸ਼ ਕਰਦਾ ਹੈ ਜਿਸ ਤੋਂ ਪ੍ਰੇਰਤ ਹੋ ਕੇ ਅਨੇਕਾਂ ਲੋਕ ਗੁਰੂ ਵਾਲੇ ਬਣ ਕੇ ਆਪਣਾ ਜੀਵਨ ਸਵਾਰਦੇ ਹਨ।

ਗੁਰੂ ਨਾਨਕ ਦੇਵ ਜੀ ਨੇ ਉਸ ਸਿਖ ਨੂੰ 'ਗੁਰਮੁਖਿ' ਪਦਵੀ ਦਿਤੀ ਹੈ ਜੋ ਸਚੀ ਕਾਰ ਕਮਾਉਂਦਾ ਹੈ ਅਤੇ ਗੁਰੂ ਦੇ ਹੁਕਮ ਵਿਚ ਚਲਦਾ ਹੈ:—

**ਗੁਰਮੁਖਿ ਹੋਇ ਸੁ ਹੁਕਮੁ ਪਛਾਣੈ, ਮਾਨੈ ਹੁਕਮੁ ਸਮਾਇਦਾ ॥ [ਪੰਨਾ ੧੦੩੬**

ਗੁਰਮੁਖ ਖਾਂਦਾ, ਪੀਂਦਾ, ਦੁਨਿਆਵੀ ਕਾਰ ਕਰਦਾ, ਸਮਾਜ ਵਿਚ ਵਿਚਰਦਾ ਹੋਇਆ ਨਾਮ ਵਿਚ ਸਮਾਇਆ ਰਹਿੰਦਾ ਹੈ। ਨਾਮ ਤੋਂ ਨਿੰਮਰਤਾ ਦੀ ਪੂੰਜੀ ਨਾਲ ਮਾਲੋ ਮਾਲ ਹੁੰਦਾ ਹੈ। ਸਤ, ਸੰਤੋਖ, ਦਇਆ ਧਰਮ ਤੇ ਹੱਕ ਹਲਾਲ ਦੀ ਕਮਾਈ ਕਰਕੇ ਵੰਡ ਛਕਦਾ ਹੈ। ਆਸਾ ਵਿਚ ਨਿਰਾਸ ਰਹਿੰਦਾ ਹੈ। ਗੁਰਮੁਖ ਦਾ ਪਰਚਾ ਨਿਰੋਲ ਗੁਰ-ਸ਼ਬਦ ਹੁੰਦਾ ਹੈ। ਉਹ ਦੁਨਿਆਵੀ ਹਾਵਾਂ-ਭਾਵਾਂ ਵਿਸ਼ੇ ਵਿਕਾਰਾਂ ਤੋਂ ਆਪਣਾ ਆਪ ਬਚਾ ਕੇ ਰਖਦਾ ਹੈ। 'ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ' ਵਾਲੇ ਦਰਸ਼ਨ ਦੀ ਝਲਕ ਗੁਰਮੁਖ ਦੇ ਜੀਵਨ ਚੋਂ ਪ੍ਰਤਖ ਦਿਸਦੀ ਹੈ ਕਿਉਂਕਿ ਗੁਰਮੁਖ ਸਚੇ ਪਿਆਰ ਤੇ ਆਚਾਰ ਦਾ ਸਦਕਾ ਹੀ ਸੰਸਾਰ ਵਿਚ ਨਿਰਵਿਕਾਰ ਹੋ ਕੇ ਵਿਚਰਦਾ ਹੈ।

ਗੁਰਮੁਖ ਨੂੰ ਦ੍ਰਿੜ ਗਿਆਨ ਹੁੰਦਾ ਹੈ ਕਿ ਉਹ ਇਸ ਧਰਤੀ ਉਤੇ ਧਰਮ ਤੇ ਪਰਉਪਕਾਰ ਕਮਾਉਣ ਲਈ ਆਇਆ ਹੈ। ਗੁਰਮੁਖ ਨੂੰ ਆਤਮ-ਤੱਤ ਦੀ ਸੋਝੀ ਹੁੰਦੀ ਹੈ ਕਿ ਸਚੇ ਸ਼ਬਦ ਦੀ ਕਮਾਈ ਤੋਂ ਬਿਨਾ ਰਬੀ ਦਰਗਾਹ ਵਿਚ ਪਤਿ ਨਹੀਂ ਹੁੰਦੀ। ਗੁਰਮੁਖ ਗੁਰੂ ਦੇ ਸ਼ਬਦ ਨਾਲ ਮਨ ਨੂੰ ਭੇਦਣਾ ਜਾਣਦਾ ਹੈ, ਇਸ ਲਈ ਉਹ ਰਿਧੀਆਂ ਸਿਧੀਆਂ ਵਿਚ ਨਹੀਂ ਫਸਦਾ। ਉਸ ਨੂੰ ਪਰਵਿਰਤੀ ਤੇ ਨਿਰਵਿਰਤੀ ਮਾਰਗ ਦੀ ਚੰਗੀ ਤਰ੍ਹਾਂ ਸੋਝੀ ਹੁੰਦੀ ਹੈ। ਉਹ ਆਪ ਸਚੇ ਮਾਰਗ ਤੇ ਚਲਦਾ ਤੇ ਸਭ ਨੂੰ ਸਚੇ ਮਾਰਗ ਤੇ ਚਲਾਉਂਦਾ ਹੈ। ਇਸ ਤਰ੍ਹਾਂ ਅਨੇਕ ਜੀਆਂ ਦਾ ਗੁਰ-ਸ਼ਬਦ ਦੁਆਰਾ ਉਧਾਰ ਕਰਦਾ ਹੈ:—

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥ [ਪੰਨਾ ੬੦੮**

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਮੁਖ ਦੀ ਕਰਣੀ ਦਾ ਜੋ ਜੀਵਨ-ਚਿਤਰ ਸਾਡੇ ਸਾਹਮਣੇ ਰਖਿਆ ਹੈ ਉਹ ਕਮਾਲ ਦਾ ਹੈ:—

**ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥**
**ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ ॥ ੧ ॥**
**ਗੁਰਮੁਖਿ ਮਨੂਆ ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥**
**ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥ ੨ ॥**
**ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥ ਸਚੈ ਸਬਦੇ ਸਚੁ ਸੁਭਾਖੀ ॥**
**ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ ॥੩॥**
**ਗੁਰਮੁਖਿ ਮਨੁ ਨਿਰਮਲੁ ਸਤ ਸਰਿ ਨਾਵੈ ॥ ਮੈਲੁ ਨ ਲਾਗੈ ਸਚਿ ਸਮਾਵੈ ॥**
**ਸਚੋ ਸਚੁ ਕਮਾਵੈ ਸਦ ਹੀ ਸਚੀ ਭਗਤਿ ਦ੍ਰਿੜਾਇਦਾ ॥ ੪ ॥**
**ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ ॥ ਗੁਰਮੁਖਿ ਸਚੁ ਕਮਾਵੈ ਕਰਣੀ ॥**
**ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ ॥ ੫ ॥**
**ਗੁਰਮੁਖਿ ਸਚੀ ਊਤਮ ਬਾਣੀ ॥ ਗੁਰਮੁਖਿ ਸਚੋ ਸਚੁ ਵਖਾਣੀ ॥**

ਗੁਰਮੁਖਿ ਸਦ ਸੇਵਹਿ ਸਚੋ ਸਚਾ ਗੁਰਮੁਖਿ ਸਬਦੁ ਸੁਣਾਇਦਾ ॥ ੬ ॥
ਗੁਰਮੁਖਿ ਹੋਵੈ ਸੁ ਸੋਝੀ ਪਾਏ ॥ ਹਉਮੈ ਮਾਇਆ ਭਰਮੁ ਗਵਾਏ ॥
ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ ॥ ੭ ॥
ਗੁਰਮੁਖਿ ਸਚੁ ਸੰਜਮੁ ਕਰਣੀ ਸਾਰੁ ॥ ਗੁਰਮੁਖਿ ਪਾਏ ਮੋਖ ਦੁਆਰੁ ॥
ਭਾਇ ਭਗਤਿ ਸਦਾ ਰੰਗਿ ਰਾਤਾ ਆਪੁ ਗਵਾਇ ਸਮਾਇਦਾ ॥੮॥
ਗੁਰਮੁਖਿ ਹੋਵੈ ਮਨੁ ਖੋਜਿ ਸੁਣਾਏ ॥ ਸਚੈ ਨਾਮਿ ਸਦਾ ਲਿਵ ਲਾਏ ॥
ਜੋ ਤਿਸੁ ਭਾਵੈ ਸੋਈ ਕਰਸੀ ਜੋ ਸਚੇ ਮਨਿ ਭਾਇਦਾ ॥ ੯ ॥
ਜਾ ਤਿਸੁ ਭਾਵੈ ਸਤਿਗੁਰੂ ਮਿਲਾਏ ॥ ਜਾ ਤਿਸੁ ਭਾਵੈ ਤਾ ਮੰਨਿ ਵਸਾਏ ॥
ਆਪਣੈ ਭਾਣੈ ਸਦਾ ਰੰਗਿ ਰਾਤਾ ਭਾਣੈ ਮੰਨਿ ਵਸਾਇਦਾ ॥ ੧੦ ॥
ਮਨ ਹਠਿ ਕਰਮ ਕਰੇ ਸੋ ਛੀਜੈ ॥ ਬਹੁਤੇ ਭੇਖ ਕਰੇ ਨਹੀ ਭੀਜੈ ॥
ਬਿਖਿਆ ਰਾਤੇ ਦੁਖੁ ਕਮਾਵਹਿ ਦੁਖੇ ਦੁਖਿ ਸਮਾਇਦਾ ॥ ੧੧ ॥
ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥ ਮਰਣ ਜੀਵਣ ਕੀ ਸੋਝੀ ਪਾਏ ॥
ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥ ੧੨ ॥
ਗੁਰਮੁਖਿ ਮਰਹਿ ਸੁ ਹਹਿ ਪਰਵਾਣੁ ॥ ਆਵਣ ਜਾਣਾ ਸਬਦੁ ਪਛਾਣੁ ॥
ਮਰੈ ਨ ਜੰਮੈ ਨ ਦੁਖੁ ਪਾਏ ਮਨ ਹੀ ਮਨਹਿ ਸਮਾਇਦਾ ॥੧੩॥
ਸੇ ਵਡਭਾਗੀ ਜਿਨੀ ਸਤਿਗੁਰੁ ਪਾਇਆ ॥ ਹਉਮੈ ਵਿਚਹੁ ਮੋਹੁ ਚੁਕਾਇਆ ॥
ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਦਰਿ ਸਚੈ ਸੋਭਾ ਪਾਇਦਾ ॥ ੧੪ ॥
ਆਪੇ ਕਰੇ ਕਰਾਏ ਆਪੇ ॥ ਆਪੇ ਵੇਖੈ ਥਾਪਿ ਉਥਾਪੇ ॥
ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ ਸਚੁ ਸੁਣਿ ਲੇਖੈ ਪਾਇਦਾ ॥ ੧੫ ॥
ਗੁਰਮੁਖਿ ਸਚੋ ਸਚੁ ਕਮਾਵੈ ॥ ਗੁਰਮੁਖਿ ਨਿਰਮਲੁ ਮੈਲੁ ਨ ਲਾਵੈ ॥
ਨਾਨਕ ਨਾਮਿ ਰਤੇ ਵੀਚਾਰੀ ਨਾਮੇ ਨਾਮਿ ਸਮਾਇਦਾ ॥੧੬॥੧॥੧੫॥

[ਪੰਨਾ ੧੦੫੮-੫੯

ਜਿਨ੍ਹਾਂ ਮਨੁੱਖਾਂ ਨੇ ਨਾਮ ਜਪਿਆ, ਪਰਮੇਸ਼ਰ ਦੀ ਭਗਤੀ ਕੀਤੀ, ਉਹ ਗੁਰਮੁਖ ਬਣ ਗਏ। ਉਨ੍ਹਾਂ ਦੇ ਅੰਦਰ ਆਤਮਿਕ ਸ਼ਕਤੀ ਪੈਦਾ ਹੋਈ, ਜਿਸ ਨੇ ਦੈਂਤਾਂ ਤੇ ਦੇਵਤਿਆਂ ਦੇ ਯੁੱਧ ਵਿਚ ਕ੍ਰਾਂਤੀ ਲਿਆਂਦੀ। ਪਾਪੀਆਂ ਨੂੰ ਦੰਡ ਦਿਤਾ, ਧਰਮੀਆਂ ਦਾ ਜੈਕਾਰ ਕਰਾਇਆ ਅਤੇ ਉਚੇ ਆਚਰਨ ਦੀ ਉਸਾਰੀ ਵਿਚ ਲੋੜੀਂਦਾ ਯੋਗਦਾਨ ਪਾਇਆ। ਮਨ ਵਿਚੋਂ ਮੋਹ, ਮਾਇਆ ਤੇ ਮਮਤਾ ਨੂੰ ਕਢ ਦਿਤਾ। ਆਤਮਿਕ ਉਚਤਾ ਨਾਲ 'ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ' ਦੀਆਂ ਭਾਵਨਾ ਵਾਲੀਆਂ ਸ਼ਖਸੀਅਤਾਂ ਉਭਰੀਆਂ। ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਕਰੋੜਾਂ ਜੀਵਾਂ ਦਾ ਉਧਾਰ ਹੋਇਆ। ਜਿਵੇਂ ਸਮੁੰਦਰ ਤੋਂ ਪਥਰ ਤਰੇ ਤਿਵੇਂ ਨਾਮ ਜਪਣ ਨਾਲ ਪਥਰ-ਵਤ ਵੱਡੇ ਪਾਪੀ ਜੀਵ ਸੰਸਾਰ ਸਾਗਰ ਤੋਂ ਤਰ ਗਏ। ਪਥਰ ਤਰਨ ਵਾਲੀ ਗਲ ਨੂੰ ਅਲੰਕਾਰਕ ਰੂਪ ਵਿਚ ਭਗਤ ਨਾਮਦੇਵ ਜੀ ਨੇ ਇਉਂ ਪ੍ਰਤਿਪਾਦਨ ਕੀਤਾ ਹੈ:--

**ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥** [ਪੰਨਾ ੩੪੫

ਭਗਤਾਂ ਤੇ ਸੰਸਾਰੀਆਂ ਦੀ ਵੀਚਾਰ ਧਾਰਾ ਦਾ ਆਪਸ ਵਿਚ ਕਦੇ ਸੁਮੇਲ ਨਹੀਂ ਹੋਇਆ। ਗੁਰਮੁਖਾਂ ਵਿਚ ਸੇਵਾ ਸਿਮਰਨ ਤੇ ਤਿਆਗ ਵਰਗੇ ਦੈਵੀ ਗੁਣ ਹੁੰਦੇ ਹਨ ਜਿਨ੍ਹਾਂ ਦਾ ਸਦਕਾ ਓਹ ਪਰਉਪਕਾਰੀ ਹੁੰਦੇ ਹੋਏ ਕਾਮੀ ਕ੍ਰੋਧੀ ਅਹੰਕਾਰੀ ਬ੍ਰਿਤੀਆਂ ਦਾ ਦਮਨ ਕਰਕੇ ਜੀਵਨ ਖੇਤਰ ਵਿਚ ਵਿਜੇ ਪ੍ਰਾਪਤ ਕਰਦੇ ਹਨ।

ਨਾਮ ਵਿਚ ਰੱਤੇ ਹੋਏ ਗੁਰਮੁਖ ਸੰਸਾਰ ਵਿਚ ਵਿਚਰਦੇ ਹੋਏ ਚੇਤੰਨ ਰਹਿੰਦੇ ਹਨ। ਓਹ ਸਹਿਜ ਸਮਾਧੀ ਦੁਆਰਾ ਪ੍ਰਭੂ ਵਿਚ ਸਮਾਏ ਰਹਿੰਦੇ ਹਨ ਤੇ ਖੋਟੇ ਖਰੇ ਦੀ ਪਛਾਣ ਰਖਦੇ ਹਨ। ਤਨ ਨੂੰ ਹੱਟੀ ਬਣਾ ਕੇ ਮਨ ਨੂੰ ਵਣਜਾਰਾ ਬਣਾ ਕੇ ਸੱਚੇ ਨਾਮ ਦਾ ਬਿਉਪਾਰ ਕਰਦੇ ਹਨ। ਨਾਮ ਜਪਣ ਵਿਚ ਇਤਨੀ ਸ਼ਕਤੀ ਹੈ ਕਿ ਗੁਰਮੁਖ ਜੀਉੜਿਆਂ ਨੂੰ ਸਾਰੇ ਭਵਣਾਂ ਦੀ ਸੋਝੀ ਹੋ ਜਾਂਦੀ ਹੈ:—

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥**

**ਨਾਮੇ ਰਾਤੇ, ਹਉਮੈ ਜਾਇ ॥ ਨਾਮਿ ਰਤੇ, ਸਚਿ ਰਹੇ ਸਮਾਇ ॥ ਨਾਮਿ ਰਤੇ, ਜੋਗ ਜੁਗਤਿ ਬੀਚਾਰੁ ॥ ਨਾਮਿ ਰਤੇ, ਪਾਵਹਿ ਮੋਖ ਦੁਆਰੁ॥ ਨਾਮਿ ਰਤੇ, ਤ੍ਰਿਭਵਣ ਸੋਝੀ ਹੋਇ ॥ ਨਾਨਕ, ਨਾਮਿ ਰਤੇ ਸਦਾ ਸੁਖੁ ਹੋਇ ॥੩੨॥**

**ਪਦ ਅਰਥ:** ਨਾਮੇ-ਨਾਮ ਵਿਚ। ਸਚਿ-ਸਚ ਵਿਚ। ਪਾਵਹਿ-ਪਾਉਂਦੇ ਹਨ। ਮੋਖ ਦੁਆਰ-ਮੁਕਤੀ ਦਾ ਦਰਵਾਜਾ। ਤ੍ਰਿਭਵਣ-ਤਿੰਨਾਂ ਲੋਕਾਂ ਦੀ।੩੨।

**ਅਰਥ:** (ਜੋ) ਨਾਮ ਵਿਚ ਰੱਤੇ ਹਨ (ਉਨ੍ਹਾਂ ਦੀ) ਹਉਮੈ ਦੂਰ ਹੋ ਜਾਂਦੀ ਹੈ। (ਜੋ) ਨਾਮ ਵਿਚ ਰੱਤੇ ਹਨ (ਉਹ) ਸਚ ਵਿਚ ਸਮਾਏ ਰਹਿੰਦੇ ਹਨ। (ਜੋ) ਨਾਮ ਵਿਚ ਰੱਤੇ ਹਨ (ਉਨ੍ਹਾਂ ਨੂੰ) ਜੋਗ ਦੀ ਜੁਗਤੀ ਦਾ (ਤੱਤ) ਵੀਚਾਰ ਹੁੰਦਾ ਹੈ। (ਜੋ) ਨਾਮ ਵਿਚ ਰੱਤੇ ਹਨ (ਓਹ) ਮੁਕਤੀ ਦਾ ਦਰਵਾਜਾ ਪ੍ਰਾਪਤ ਕਰਦੇ ਹਨ। (ਜੋ) ਨਾਮ ਵਿਚ ਰੱਤੇ ਹਨ (ਉਨ੍ਹਾਂ ਨੂੰ) ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਨਾਮ ਵਿਚ ਰੱਤੇ ਹਨ। (ਉਨ੍ਹਾਂ ਨੂੰ) ਸਦਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੩੨।

**ਨਾਮਿ ਰਤੇ, ਸਿਧ ਗੋਸਟਿ ਹੋਇ ॥ ਨਾਮਿ ਰਤੇ, ਸਦਾ ਤਪੁ ਹੋਇ ॥ ਨਾਮਿ ਰਤੇ, ਸਚੁ ਕਰਣੀ ਸਾਰੁ ॥ ਨਾਮਿ ਰਤੇ, ਗੁਣ ਗਿਆਨ ਬੀਚਾਰੁ ॥ ਬਿਨੁ ਨਾਵੈ, ਬੋਲੈ ਸਭੁ ਵੇਕਾਰੁ ॥ ਨਾਨਕ,ਨਾਮਿ ਰਤੇ, ਤਿਨ ਕਉ ਜੈਕਾਰੁ ॥੩੩।**

**ਪਦ ਅਰਥ:** ਤਪੁ-ਤਪੱਸਿਆ। ਸਾਰੁ-ਸ੍ਰੇਸ਼ਟ। ਵੇਕਾਰੁ-ਵਿਅਰਥ, ਫਜ਼ੂਲ। ਜੈਕਾਰੁ-ਨਮਸਕਾਰ।

**ਅਰਥ:** (ਜੋ) ਨਾਮ ਵਿਚ ਰੱਤੇ ਹਨ (ਉਨ੍ਹਾਂ ਦੀ ਸੁਤੇ ਹੀ) 'ਸਿਧ ਗੋਸਟਿ' ਹੁੰਦੀ ਰਹਿੰਦੀ ਹੈ। (ਜੋ) ਨਾਮ ਵਿਚ ਰੱਤੇ ਹਨ, (ਉਨ੍ਹਾਂ ਦਾ) ਸਦਾ ਹੀ (ਜਪ) ਤਪ ਹੁੰਦਾ ਹੈ। (ਜੋ) ਨਾਮ ਵਿਚ ਰੱਤੇ ਹਨ (ਉਨ੍ਹਾਂ ਦੀ) ਸਚ ਰੂਪ ਸ੍ਰੇਸ਼ਟ ਕਰਣੀ ਹੁੰਦੀ ਹੈ। (ਜੋ) ਨਾਮ ਵਿਚ ਰੱਤੇ ਹਨ (ਓਹ ਪ੍ਰਭੂ ਦੇ) ਗੁਣਾਂ ਤੇ ਗਿਆਨ ਦਾ ਵੀਚਾਰ (ਕਰਦੇ ਹਨ)। ਨਾਮ ਤੋਂ ਬਿਨਾ (ਜੋ ਕੁਝ ਕੋਈ) ਬੋਲਦਾ ਹੈ, ਸਭ ਵਿਅਰਥ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਨਾਮ ਵਿਚ ਰੱਤੇ ਹਨ ਉਨ੍ਹਾਂ ਨੂੰ (ਮੇਰੀ) ਨਮਸਕਾਰ ਹੈ।੩੩।

# ਅਰਥ ਭੇਦ ਅਤੇ ਨਿਰਣੈ

## ਨਾਮਿ ਰਤੇ ਸਿਧ ਗੋਸਟਿ ਹੋਇ ॥

ਵਖ ਵਖ ਅਰਥ:

੧. ਜੋ ਪਰਮੇਸ਼ੁਰ ਦੇ ਨਾਮ ਨਾਲ ਰੱਤੇ ਹੈਂ ਓਨ੍ਹਾਂ ਦੀ ਸਿੱਧਾਂ ਦੇਵਤਿਆਂ ਨਾਲ ਗੋਸ਼ਟ ਹੋਂਦੀ ਹੈ।
[ਗਿਆਨ ਰਤਨਾਵਲੀ ਭਾ. ਮਨੀ ਸਿੰਘ ਜੀ

੨. ਨਾਮ ਦੀ ਪ੍ਰੀਤ ਕਰੇ ਤੇ ਸਿਧਾਂ ਮੋ ਚਰਚਾ ਕੀ ਬਾਣੀ ਕੇ ਯੋਗ ਹੋ ਜਾਤਾ ਹੈ। [ਨਰੋਤਮ

੩. ਨਾਮ ਮੈਂ ਜੋ ਰਤੇ ਹੈਂ ਉਨ ਕੋ (ਸਿਧ) ਪ੍ਰਸਿਧ ਰੂਪ ਹਰੀ ਕੇ ਸਾਥ (ਗੋਸਟਿ) ਮਿਲਾਪਤਾ ਹੋਤੀ ਹੈ।[ਫ. ਸ

੪. ਨਾਮ ਵਿਚ ਰਤਿਆਂ (ਆਪੇ) ਸਿਧ ਗੋਸਿਟ ਹੋ ਜਾਂਦੀ ਹੈ। [ਭਾਈ ਵੀਰ ਸਿੰਘ ਜੀ

੫. (ਪ੍ਰਭੂ ਦੇ) ਨਾਮ ਵਿਚ ਰੱਤਿਆਂ ਹੀ ਪ੍ਰਭੂ ਨਾਲ ਮਿਲਾਪ ਹੁੰਦਾ ਹੈ। [ਦਰਪਣ

੬. ਨਾਮ ਵਿਚ ਰਤੇ ਗੁਰਮੁਖਾਂ ਦਾ ਪਰਸਪਰ ਵਿਚਾਰ ਵਟਾਂਦਰਾ ਹੁੰਦਾ ਹੀ ਰਹਿੰਦਾ ਹੈ। [ਪੰ. ਨਰੈਣ ਸਿੰਘ

**ਨਿਰਣੈ:** ਜਦੋਂ ਕਿ ਬਾਣੀ ਦਾ ਨਾਮ ਹੀ 'ਸਿਧ ਗੋਸਟਿ' ਹੈ ਫਿਰ ਇਸ ਦੇ ਅਰਥ ਪ੍ਰਭੂ ਨਾਲ ਗਲਬਾਤ ਜਾਂ ਮਿਲਾਪ ਦੀ ਗਲ ਕਰਨੀ ਠੀਕ ਨਹੀਂ ਹੈ। ਮਨ ਹਠ ਦੇ ਬਲ ਨਾਲ ਸਿਧ ਸਾਧਨਾ ਕਰਕੇ ਕਰਾਮਾਤੀ ਸ਼ਕਤੀਆਂ ਨਾਲ ਸੰਪੰਨ ਸਨ ਜਿਸ ਕਰਕੇ ਸਾਧਾਰਨ ਮਨੁੱਖ ਉਨ੍ਹਾਂ ਨਾਲ ਗਲਬਾਤ ਕਰਨ ਤੋਂ ਭੀ ਭੈ ਖਾਂਦਾ ਸੀ। ਪਰਮੇਸ਼ੁਰ ਦੇ ਨਾਮ ਤੋਂ ਬਿਨਾ 'ਧਿਗੁ ਸਿਧੀ ਧਿਗੁ ਕਰਾਮਾਤਿ' ਨੂੰ ਨੰਗਿਆਂ ਕਰਨ ਵਾਲੀ ਇਹ ਗੋਸ਼ਟੀ ਹੈ। ਭਾ. ਗੁਰਦਾਸ ਜੀ ਦੇ ਬਚਨ- ''ਸਿਧ ਤੰਤ੍ਰ ਮੰਤ੍ਰ ਕਰ ਝੜ ਪਏ, ਸਬਦ ਗੁਰੂ ਕੇ ਕਲਾ ਛਪਾਈ'' ਸਾਡੀ ਅਗਵਾਈ ਲਈ ਮੌਜੂਦ ਹਨ। ਨਾਮ ਵਿਚ ਰੱਤਾ ਮਨੁੱਖ ਨਿਰਭਉ ਹੋ ਕੇ ਸਚੀ ਗਲ ਕਰਨ ਤੋਂ ਪਿਛੇ ਨਹੀਂ ਹਟਦਾ, ਡੱਟ ਕੇ ਸਿਧਾਂਤਕ ਚਰਚਾ ਕਰਦਾ ਹੈ। ਸੋ ਗੁਰੂ ਬਾਬਾ ਜੀ ਨੇ ਇਹ ਪ੍ਰਗਟ ਕੀਤਾ ਕਿ ''ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਂਥੇ ਨਹੀ'' (੧-੪੩)। ਨਾਮ ਵਿਚ ਰਤਿਆਂ ਹੀ ਸਹੀ ਅਰਥਾਂ ਵਿਚ ਸਿਧਾਂ ਨਾਲ ਗੋਸ਼ਟੀ ਹੋ ਸਕਦੀ ਹੈ ਵਰਨਾ ਗੋਸ਼ਟੀ ਦਾ ਮੰਤਵ ਅਧੂਰਾ ਹੀ ਰਹਿ ਜਾਂਦਾ ਹੈ।

'ਦਰਪਣ' ਦੇ ਕਰਤਾ ਨੇ ਆਮ ਤੌਰ ਤੇ ਫਰੀਦਕੋਟੀ ਟੀਕੇ ਵਾਲੇ ਅਰਥਾਂ ਨੂੰ ਆਪਣਾ ਆਧਾਰ ਬਣਾਇਆ ਹੈ ਇਸ ਲਈ ਨੰਬਰ ੩ ਤੇ ੫ ਵਾਲੇ ਅਰਥਾਂ ਤੋਂ ਸਿਵਾ ਹੋਰ ਕਿਸੇ ਵਿਦਵਾਨ ਦੀ ਇਹਨਾਂ ਅਰਥਾਂ ਨਾਲ ਸੰਮਤੀ ਨਹੀਂ ਹੈ। ਇਸ ਵਿਚ ਸੰਦੇਹ ਨਹੀਂ ਕਿ 'ਸਿਧ' ਦੇ ਅਰਥ ਪਰਮਾਤਮਾ ਵੀ ਹਨ ਪਰ ਅਰਥ ਹਮੇਸ਼ਾਂ ਪ੍ਰਕਰਣ ਅਨੁਸਾਰ ਹੀ ਹੁੰਦੇ ਹਨ। ਜਦੋਂ ਬਾਣੀ ਦਾ ਸਿਰਲੇਖ ਹੀ 'ਸਿਧ ਗੋਸਟਿ' ਸਿੱਧਾਂ ਦੀ ਗੋਸ਼ਟੀ (ਗਲਬਾਤ) ਹੈ ਤਾਂ ਤੇ ਇਥੇ 'ਸਿਧ' ਪਦ ਦੇ ਅਰਥ 'ਪਰਮਾਤਮਾ' ਜਾਂ 'ਗੁਰਮੁਖ' ਕਰਨੇ ਉਚਿਤ ਨਹੀਂ ਹਨ।

**ਪੂਰੇ ਗੁਰ ਤੇ, ਨਾਮੁ ਪਾਇਆ ਜਾਇ ॥ ਜੋਗ ਜੁਗਤਿ, ਸਚਿ ਰਹੈ ਸਮਾਇ ॥ ਬਾਰਹ ਮਹਿ ਜੋਗੀ ਭਰਮਾਏ, ਸੰਨਿਆਸੀ ਛਿਅ ਚਾਰਿ ॥ ਗੁਰ ਕੈ ਸਬਦਿ, ਜੋ ਮਰਿ ਜੀਵੈ, ਸੋ ਪਾਏ ਮੋਖ ਦੁਆਰੁ ॥ ਬਿਨੁ ਸਬਦੈ, ਸਭਿ ਦੂਜੈ ਲਾਗੇ, ਦੇਖਹੁ ਰਿਦੈ ਬੀਚਾਰਿ ॥ ਨਾਨਕ, ਵਡੇ ਸੇ ਵਡਭਾਗੀ, ਜਿਨੀ ਸਚੁ ਰਖਿਆ ਉਰਧਾਰਿ ॥੩੪॥**

**ਪਦ ਅਰਥ:** ਤੇ-ਤੋਂ, ਪਾਸੋਂ। ਬਾਰਹ ਮਹਿ-(ਜੋਗੀਆਂ ਦੇ) ਬਾਰ੍ਹਾਂ (ਫਿਰਕਿਆਂ) ਵਿਚ। ਭਰਮਾਏ-ਭਟਕ ਰਹੇ ਹਨ। ਛਿਅ ਚਾਰਿ-੬+੪ ਦਸ ਫਿਰਕੇ-ਤੀਰਥ, ਆਸ਼ਰਮ, ਬਨ, ਆਰਨਯ, ਗਿਰਿ, ਪਰਬਤ, ਸਾਗਰ, ਸਰਸ੍ਵਤ, ਭਾਰਤੀ, ਪੂਰੀ। ਉਰਧਾਰਿ-ਹਿਰਦੇ ਵਿਚ ਧਾਰ ਕੇ।੩੪।

**ਅਰਥ:** (ਹੇ ਭਾਈ!) ਪੂਰੇ ਗੁਰੂ ਤੋਂ (ਪ੍ਰਭੂ ਦਾ) ਨਾਮ ਪ੍ਰਾਪਤ ਹੁੰਦਾ ਹੈ। (ਜੋ) ਸਚ ਵਿਚ ਸਮਾਇਆ ਰਹਿੰਦਾ ਹੈ (ਉਸ ਪਾਸ ਹੀ ਅਸਲੀ) ਜੋਗ ਦੀ ਜੁਗਤੀ ਹੈ। (ਜੋਗੀ ਆਪਣੇ) ਬਾਰ੍ਹਾਂ ਫਿਰਕਿਆਂ ਵਿਚ (ਅਤੇ) ਸੰਨਿਆਸੀ (ਆਪਣੇ) ਦਸ (ਫਿਰਕਿਆਂ ਦੀਆਂ ਸਾਧਨਾਂ ਵਿਚ) ਭਟਕ ਰਹੇ ਹਨ। (ਪਰ) ਜੋ ਗੁਰੂ ਦੇ ਸ਼ਬਦ ਦੁਆਰਾ (ਆਪਾ-ਭਾਵ ਵਲੋਂ) ਮਰ ਕੇ ਜੀਊਂਦਾ ਹੈ, ਉਹ ਮੁਕਤੀ ਦਾ ਦੁਆਰਾ ਪ੍ਰਾਪਤ ਕਰਦਾ ਹੈ। (ਹੇ ਭਾਈ! ਆਪਣੇ ਹਿਰਦੇ ਵਿਚ ਵਿਚਾਰ ਕੇ ਵੇਖ ਲਵੋ ਕਿ ਗੁਰੂ ਦੇ) ਸ਼ਬਦ ਤੋਂ ਬਿਨਾ ਸਾਰੇ ਦਵੈਤ ਭਾਵ ਵਿਚ ਲਗੇ ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ (ਮਨੁੱਖ) ਵਡੇ ਹਨ (ਓਹ) ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਸਚੇ (ਪ੍ਰਭੂ) ਨੂੰ ਹਿਰਦੇ ਵਿਚ ਟਿਕਾ ਕੇ ਰਖਿਆ ਹੈ।੩੪।

## ਸਾਰੰਸ਼ ਅਤੇ ਸਿਧਾਂਤ

(ਪਉੜੀ ੩੨ ਤੋਂ ੩੪)

ਇਹ ਤਿੰਨੇ ਪਉੜੀਆਂ ਨਾਮ ਦੀ ਮਹਿਮਾ ਨਾਲ ਭਰਪੂਰ ਹਨ। ਸਾਰੀ ਬਾਣੀ ਦਾ ਧੁਰਾ ਹੀ ਨਾਮ ਹੈ। ਇਸ ਲਈ ਨਾਮ ਦੀ ਪ੍ਰਾਪਤੀ ਦਾ ਥਹੁ ਬਾਣੀ ਚੋਂ ਪਤਾ ਲਗਦਾ ਹੈ ਕਿ:—

**ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥**

ਨਾਮ ਜਪਣ ਤੇ ਜਪਾਉਣ ਦਾ ਹਰੇਕ ਪ੍ਰਾਣੀ ਨੂੰ ਅਧਿਕਾਰ ਹੈ ਪਰ ਨਾਮ ਦਾ ਦਾਤਾ ਕੇਵਲ ਸਤਿਗੁਰੂ ਹੈ। ਗੁਰਬਾਣੀ ਵਿਚ 'ਪੂਰੇ ਗੁਰੂ' ਦਾ ਥਾਂ ਥਾਂ ਤੇ ਜ਼ਿਕਰ ਕਰਨ ਦਾ ਵਿਸ਼ੇਸ਼ ਮੰਤਵ ਹਰੇਕ ਪ੍ਰਾਣੀ ਨੂੰ ਜਗਾਉਣਾ ਹੈ ਤਾਂ ਜੋ ਉਹ ਕੱਚੇ ਗੁਰੂ ਦੇ ਫੰਧੇ ਵਿਚ ਫਸ ਕੇ ਆਪਣਾ ਅਮੋਲਕ ਜੀਵਨ ਭੌਂਹ ਦੇ ਭਾੜੇ ਨਾ ਗਵਾ ਦੇਵੇ। ਸੋ ਪਖੰਡੀ ਗੁਰੂਆਂ ਤੋਂ ਬਚਣ ਲਈ, ਸੁਚੇਤ ਕਰਨ ਲਈ, 'ਪੂਰੇ ਗੁਰ ਤੇ ਨਾਮ ਪਾਇਆ ਜਾਏ' ਵਾਲੀ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ।

ਗੁਰੂ ਤੋਂ ਨਾਮ ਪ੍ਰਾਪਤੀ ਵਾਲੀ ਧਾਰਨਾ ਨਵੀਂ ਨਹੀਂ, ਪੁਰਾਤਨ ਹੈ। ਗੁਰਬਾਣੀ ਵਿਚ ਇਸ ਬਾਰੇ ਸੰਕੇਤ ਮਿਲਦੇ ਹਨ:—

੧. **ਭਾਈ ਰੇ! ਗੁਰਬਿਨੁ ਭਗਤਿ ਨ ਹੋਇ॥**
**ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥** [ਪੰਨਾ ੫੯

੨. **ਬਿਨੁ ਗੁਰੁ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥**
**ਬਿਨੁ ਗੁਰ ਸੇਵੇ ਸੁਖੁ ਨ ਹੋਈ, ਪੂਰੈ ਭਾਗਿ ਗੁਰੁ ਪਾਵਣਿਆ ॥** [ਪੰਨਾ ੧੧੫

ਭਗਤ ਕਬੀਰ ਜੀ ਨੇ ਸੁਆਮੀ ਰਾਮਾਨੰਦ ਜੀ, ਕ੍ਰਿਸ਼ਨ ਜੀ ਨੇ ਗਰਗ ਮੁਨੀ, ਰਾਜਾ ਜਨਕ ਨੇ ਅਸ਼ਟਾਵਕਰ (ਜਿਸ ਦੇ ਸਰੀਰ ਦੇ ਅਠ ਅੰਗ ਵਿੰਗੇ ਸਨ), ਗੋਰਖ ਨੇ ਭਰਥਰੀ ਅਤੇ ਅਰਜਨ ਨੇ ਸ੍ਰੀ ਕ੍ਰਿਸ਼ਨ

ਜੀ ਨੂੰ ਗੁਰੂ ਧਾਰਿਆ। ਇਸੇ ਤਰ੍ਹਾਂ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਅਤੇ ਅਗੋਂ ਦਸਾਂ ਪਾਤਿਸ਼ਾਹੀਆਂ ਤਕ ਗੁਰੂ ਧਾਰਨ ਦੀ ਪਰੰਪਰਾ ਜਾਰੀ ਰਹੀ।

ਨਾਮ ਤੋਂ ਬਿਨਾ ਕੋਈ ਜੀਵ ਗੁਰਮੁਖ ਨਹੀਂ ਬਣ ਸਕਦਾ। ਭਾਵੇਂ ਸੈਂਕੜੇ ਚੰਦਰਮਾ ਤੇ ਹਜਾਰਾਂ ਸੂਰਜ ਨਿਤ ਪਏ ਚੜ੍ਹਨ ਪਰ ਗੁਰੂ ਤੋਂ ਬਿਨਾ ਘੋਰ ਅੰਧਕਾਰ ਹੀ ਬਣਿਆ ਰਹਿੰਦਾ ਹੈ। ਗੁਰੂ ਕਾਲ ਵਿਚ ਵੀ ਕੱਚੇ ਡੰਭੀ, ਭੇਖੀ, ਪਖੰਡੀ ਗੁਰੂਆਂ ਨੇ, ਇਤਨਾ ਜਾਲ ਵਿਛਾ ਦਿਤਾ ਸੀ ਕਿ ਸਚੇ ਗੁਰੂ ਦੀ ਪਛਾਣ ਕਰਨੀ ਹਰੇਕ ਮਨੁੱਖ ਦੇ ਵਸ ਦੀ ਗਲ ਨਹੀਂ ਸੀ। ਗੁਰੂ ਘਰ ਵਿਚ ਵੀ ਗੁਰ-ਗਦੀ ਦੀ ਪ੍ਰਾਪਤੀ ਲਈ ਕਈ ਝਗੜੇ ਹੁੰਦੇ ਰਹੇ ਜਿਸ ਬਾਰੇ ਗੁਰਮਤਿ ਪਾਠਕ ਜਾਣੂੰ ਹਨ। ਇਹੋ ਹੀ ਕਾਰਨ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਖਸ਼ੀ ਪੂਜਾ ਤੋਂ ਹਟਾ ਕੇ ਪੰਜ ਪਿਆਰਿਆਂ ਵਿਚ ਆਪਦਾ ਰੂਪ ਪਾ ਕੇ ਪੰਜ ਪਰਵਾਣੀ ਰਾਜ ਸਥਾਪਿਤ ਕਰ ਦਿਤਾ। ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਖਾਲਸੇ ਨੇ ਅਰਦਾਸਿ ਕਰਕੇ ਪੁਛਿਆ ''ਸਚੇ ਗੁਰਦੇਵ ਪਿਤਾ! ਖ਼ਾਲਸੇ ਨੂੰ ਕਿਸ ਦੇ ਲੜ ਲਾ ਚਲੇ ਹੋ? ਤਦੋਂ ਗੁਰੂ ਗਰੀਬ ਨਿਵਾਜ ਜੀ ਨੇ ਫੁਰਮਾਇਆ ਸੀ-ਖ਼ਾਲਸਾ ਅਕਾਲ ਪੁਰਖ ਕੋ ਸੌਂਪਿਆ ਹੈ, ਜਿਸ ਨੇ ਸਾਡੇ ਇਸ ਸਰੀਰ ਦੇ ਦਰਸ਼ਨ ਕਰਨੇ ਹੋਣ ਤਾਂ ਖਾਲਸੇ ਵਿਚ ਕਰੇ ਅਤੇ ਸੰਗਤਾਂ ਤਾਈਂ ਹੇਠ ਲਿਖਿਆ ਆਦੇਸ਼ ਦਿੱਤਾ:—

**ਗੁਰੂ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣਾ।**
**ਪੂਜਾ-ਅਕਾਲ ਪੁਰਖ ਜੀ ਦੀ ਕਰਣੀ।**
**ਦਰਸ਼ਨ-ਖਾਲਸਾ ਜੀ ਦੇ ਕਰਨੇ।**
**ਪਰਚਾ-ਗੁਰ ਸ਼ਬਦ (ਵਾਹਿਗੁਰੂ) ਦਾ ਪਾਉਣਾ।**

ਸੋ, ਸਾਡਾ ਫਰਜ਼ ਬਣਦਾ ਹੈ ਕਿ ਅਸੀਂ ''ਸ਼ਬਦ ਸੁਰਤਿ ਪਰਚਾ ਕਰੈ, ਸਤਿਗੁਰੂ ਪਰਚੈ ਮਨ ਪਰਚਾਏ'' ਦੇ ਉਪਦੇਸ਼ ਨੂੰ ਕਮਾਈਏ ਅਤੇ ਵਡਭਾਗੀਆਂ ਦੀ ਸੂਚੀ ਵਿਚ ਸ਼ਾਮਲ ਹੋਈਏ:—

**ਨਾਨਕ, ਵਡੇ ਸੇ ਵਡਭਾਗੀ, ਜਿਨੀ ਸਚੁ ਰਖਿਆ ਉਰਧਾਰਿ ॥**

**ਗੁਰਮੁਖਿ, ਰਤਨੁ ਲਹੈ ਲਿਵਲਾਇ ॥ ਗੁਰਮੁਖਿ ਪਰਖੈ ਰਤਨੁ ਸੁਭਾਇ ॥ ਗੁਰਮੁਖਿ, ਸਾਚੀ ਕਾਰ ਕਮਾਇ ॥ ਗੁਰਮੁਖਿ, ਸਾਚੇ ਮਨੁ ਪਤੀਆਇ ॥ ਗੁਰਮੁਖਿ, ਅਲਖੁ ਲਖਾਏ ਤਿਸੁ ਭਾਵੈ ॥ ਨਾਨਕ, ਗੁਰਮੁਖਿ ਚੋਟ ਨ ਖਾਵੈ ॥੩੫॥**

**ਪਦ ਅਰਥ:** ਰਤਨੁ-ਨਾਮ ਰੂਪੀ ਰਤਨ। ਲਹੈ-ਲਭ ਲੈਂਦਾ ਹੈ, ਪ੍ਰਾਪਤ ਕਰ ਲੈਂਦਾ ਹੈ। ਸੁਭਾਇ-ਸੁਭਾਵਕ ਹੀ। ਪਤੀਆਇ-ਪਤੀਜਣਾ ਕਰਨਾ। ਲਖਾਇ-ਲਖ ਲੈਂਦਾ ਹੈ। ਤਿਸੁ-ਉਸ (ਪਰਮਾਤਮਾ) ਨੂੰ। ਚੋਟ-ਸੱਟ।

**ਅਰਥ:** ਗਰਮੁਖ (ਜੀਉੜਾ ਆਪਣੇ ਪ੍ਰਭੂ ਨਾਲ) ਸੁਰਤਿ ਜੋੜ ਕੇ ਨਾਮ (ਰਤਨ) ਪ੍ਰਾਪਤ ਕਰ ਲੈਂਦਾ ਹੈ। ਗੁਰਮੁਖ (ਜੀਉੜਾ) ਸੁਭਾਵਕ ਹੀ (ਨਾਮ) ਰਤਨ ਨੂੰ ਪਛਾਣ ਲੈਂਦਾ ਹੈ। ਗੁਰਮੁਖ (ਜੀਉੜਾ ਸਦਾ ਹੀ) ਸਾਚੀ ਕਾਰ ਕਮਾਉਂਦਾ ਹੈ। ਗੁਰਮੁਖ (ਜੀਉੜਾ) ਸਚੇ (ਪ੍ਰਭੂ) ਵਿਚ (ਲੀਨ ਹੋਣ ਕਰਕੇ ਆਪਣਾ) ਮਨ ਪਰਚਾਅ ਲੈਂਦਾ ਹੈ। (ਜਦੋਂ) ਉਸ (ਪਰਮਾਤਮਾ) ਨੂੰ ਭਾਉਂਦਾ ਹੈ (ਤਾਂ ਗੁਰੂ ਉਸ ਗੁਰਮੁਖ ਨੂੰ) ਅਲਖ-ਪ੍ਰਭੂ ਦੀ ਲਖਤਾ ਕਰਾ

ਦਿੰਦਾ ਹੈ। ਨਾਨਕ (ਗੁਰੂ ਜੀ ਦਸਦੇ ਹਨ ਕਿ) ਗੁਰਮੁਖ (ਜੀਉੜਾ ਮਾਇਆ-ਮੋਹ ਆਦਿ ਕਿਸੇ ਵਿਕਾਰ ਦੀ) ਸੱਟ ਨਹੀਂ ਖਾਂਦਾ।੩੫।

**ਗੁਰਮੁਖਿ, ਨਾਮੁ ਦਾਨੁ ਇਸਨਾਨੁ ॥ ਗੁਰਮੁਖਿ, ਲਾਗੈ ਸਹਜਿ ਧਿਆਨੁ ॥ ਗੁਰਮੁਖਿ ਪਾਵੈ ਦਰਗਹ ਮਾਨੁ ॥ ਗੁਰਮੁਖਿ, ਭਉ ਭੰਜਨੁ ਪਰਧਾਨੁ ॥ ਗੁਰਮੁਖਿ, ਕਰਣੀ ਕਾਰ ਕਰਾਏ ॥ ਨਾਨਕ, ਗੁਰਮੁਖਿ ਮੇਲਿ ਮਿਲਾਏ ॥੩੬॥**

**ਪਦ ਅਰਥ:** ਲਗੈ-ਲਗਦਾ, ਜੁੜਦਾ ਹੈ। ਸਹਜਿ-ਸਹਜ (ਅਵਸਥਾ) ਵਿਚ। ਮਾਨੁ-ਆਦਰ। ਭਉ ਭੰਜਨੁ-ਡਰ ਨੂੰ ਨਾਸ਼ ਕਰਨ ਵਾਲਾ। ਪਰਧਾਨੁ-ਵੱਡਾ ਭਾਵ ਪਰਮੇਸ਼ਰ।

**ਅਰਥ:** ਗੁਰਮੁਖ (ਗੁਰੂ ਅਨੁਸਾਰੀ ਸਿਖ ਆਪ) ਨਾਮ (ਜਪਦਾ ਹੈ, ਹੋਰਨਾਂ ਨੂੰ ਨਾਮ) ਦਾਨ ਦੇਂਦਾ ਹੈ (ਅਤੇ) ਇਸ਼ਨਾਨ (ਕਰਦਾ ਹੈ)। ਗੁਰਮੁਖ (ਰਬੀ) ਦਰਗਾਹ ਵਿਚ ਆਦਰ ਪਾਉਂਦਾ ਹੈ। ਗੁਰਮੁਖ ਭੈ ਨਾਸ਼ ਕਰਨ ਵਾਲੇ ਪਰਧਾਨ (ਪਰਮੇਸ਼ਰ) ਨੂੰ ਪ੍ਰਾਪਤ ਕਰ ਲੈਂਦਾ ਹੈ। ਗੁਰਮੁਖ (ਸਤਿਗੁਰੂ ਦੀ ਦਸੀ ਹੋਈ) ਕਾਰ (ਆਪ ਨਾਮ ਜਪਦਾ ਹੈ ਤੇ ਹੋਰਨਾਂ ਤੋਂ ਇਹ ਕਾਰ) ਕਰਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਪ੍ਰਭੂ ਦੇ) ਮੇਲ ਵਿਚ ਮਿਲਾ ਦਿੰਦਾ ਹੈ।੩੬।

**ਗੁਰਮੁਖਿ, ਸਾਸਤ੍ਰ ਸਿਮ੍ਰਿਤਿ ਬੇਦ ॥ ਗੁਰਮੁਖਿ ਪਾਵੈ, ਘਟ ਘਟਿ ਭੇਦ ॥ ਗੁਰਮੁਖਿ, ਵੈਰ ਵਿਰੋਧ ਗਵਾਵੈ ॥ ਗੁਰਮੁਖਿ, ਸਗਲੀ ਗਣਤ ਮਿਟਾਵੈ ॥ ਗੁਰਮੁਖਿ, ਰਾਮਨਾਮ ਰੰਗਿ ਰਾਤਾ ॥ ਨਾਨਕ, ਗੁਰਮੁਖਿ ਖਸਮੁ ਪਛਾਤਾ ॥੩੭॥**

**ਪਦ ਅਰਥ:** ਭੇਦ-ਭੇਤ, ਰਮਜ਼। ਗਵਾਵੈ-ਗਵਾ ਦੇਂਦਾ ਹੈ, ਖਤਮ ਕਰ ਦਿੰਦਾ ਹੈ। ਗਣਤ-ਭੇਦ ਭਾਵ ਵਾਲੀ ਗਿਣਤੀ।

**ਅਰਥ:** ਗੁਰਮੁਖ (ਜੀਵ) ਨੂੰ ਸ਼ਾਸਤਰਾਂ, ਸਿਮਰਤੀਆਂ ਅਤੇ ਵੇਦਾਂ (ਆਦਿਕ ਧਰਮ ਗ੍ਰੰਥਾਂ ਦੀ ਸੁਤੇ ਸੋਝੀ ਹੁੰਦੀ ਹੈ)। ਗੁਰਮੁਖ (ਇਹ) ਭੇਦ ਪਾ ਲੈਂਦਾ ਹੈ ਕਿ ਘਟਾਂ ਘਟਾਂ ਵਿਚ (ਇਕੋ ਅਕਾਲੀ ਜੋਤਿ ਵਿਆਪਕ ਹੋ ਰਹੀ ਹੈ)। ਗੁਰਮੁਖ (ਇਕ ਦੂਜੇ ਨਾਲ) ਵੈਰ ਵਿਰੋਧ ਵਾਲਾ (ਭੇਦ-ਭਾਵ) ਦੂਰ ਕਰ ਦਿੰਦਾ ਹੈ। ਗੁਰਮੁਖ ਸਾਰੀਆ ਗਿਣਤੀਆਂ (ਚਿੰਤਾਵਾਂ) ਮੁਕਾ ਦਿੰਦਾ ਹੈ। ਗੁਰਮੁਖ ਪ੍ਰਭੂ ਦੇ ਨਾਮ ਰੰਗ ਵਿਚ ਰੰਗਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ ਨੇ (ਆਪਣੇ) ਮਾਲਕ (ਵਾਹਿਗੁਰੂ) ਨੂੰ ਪਛਾਣ ਲਿਆ ਹੈ।੩੭।

# ਅਰਥ ਭੇਦ ਅਤੇ ਨਿਰਣੈ

## ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥

ਵਖ ਵਖ ਅਰਥ:

੧. ਗੁਰਮੁਖ ਸਾਸਤ੍ਰ ਸਿੰਮ੍ਰਿਤ ਬੇਦ ਨੂੰ ਸਮਝਦੇ ਹਨ। [ਗਿਆਨ ਰਤਨਾਵਲੀ

੨. ਗੁਰਮੁਖਿ ਖਟ ਸਾਸਤ੍ਰ ਅਠਾਈ ਸਿਮ੍ਰਤੀਆਂ ਚਾਰ ਵੇਦ ਕੋ ਵਿਚਾਰਤੇ ਹੈਂ। [ਨਰੋਤਮ

੩. ਗੁਰਮੁਖੋਂ ਨੇ ਸਾਸਤ੍ਰ ੬ ਸਿੰਮ੍ਰਤੀ ਬੇਦ ੪ ਇਨ ਸਭ ਕੇ ਸਿਧਾਂਤ ਕੋ ਜਾਣ ਲੀਆ ਹੈ। [ਫ. ਸ.

੪. ਗੁਰਮੁਖ ਸ਼ਾਸਤ੍ਰਾਂ, ਸਿੰਮ੍ਰਿਤੀਆਂ ਤੇ ਵੇਦਾਂ (ਦੇ ਭੇਦ ਨੂੰ ਜਾਣਦਾ ਹੈ)। [ਭਾਈ ਵੀਰ ਸਿੰਘ ਜੀ

੫. ਗੁਰਮੁਖ, ਸ਼ਾਸਤ੍ਰਾਂ, ਸਿਮ੍ਰਿਤੀਆਂ ਤੇ ਵੇਦਾਂ ਆਦਿਕ ਤੋਂ ਪ੍ਰੇਰਨਾ ਲੈਂਦਾ ਹੈ।

[ਡਾ. ਤਾਰਨ ਸਿੰਘ, ਪੰ. ਨਰੈਣ ਸਿੰਘ

੬ ਜੋ ਮਨੁੱਖ ਗੁਰੂ ਦੇ ਦਸੇ ਰਾਹ ਤੇ ਤੁਰਦਾ ਹੈ ਉਹ (ਮਾਨੋ) ਸ਼ਾਸਤ੍ਰਾਂ ਸਿਮ੍ਰਿਤੀਆਂ ਤੇ ਵੇਦਾਂ ਦਾ ਗਿਆਨ ਹਾਸਲ ਕਰ ਚੁਕਾ ਹੈ। [ਦਰਪਣ

**ਨਿਰਣੈ**: ਗੁਰਮੁਖ ਸ਼ਾਸਤ੍ਰਾਂ ਸਿਮ੍ਰਤੀਆਂ ਤੇ ਵੇਦਾਂ ਦੇ ਵੀਚਾਰਾਂ ਦਾ ਪੁਜਾਰੀ ਨਹੀਂ ਅਤੇ ਨਾ ਹੀ ਇਹਨਾਂ ਤੋਂ ਪ੍ਰੇਰਨਾ ਲੈ ਕੇ ਕੋਈ ਕਰਮ ਕਰਦਾ ਹੈ। ਕਿਉਂਕਿ ਇਹਨਾਂ ਗ੍ਰੰਥਾਂ ਵਿਚ ਦਿਤੇ ਵੀਚਾਰ ਗੁਰਮਤਿ ਸਿਧਾਂਤਾਂ ਨਾਲ ਮੇਲ ਨਹੀਂ ਖਾਂਦੇ:—

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ ॥** [ਪੰਨਾ ੯੨੦

ਇਥੇ ਵਡਿਆਈ ਗੁਰਮੁਖ ਦੀ ਹੋ ਰਹੀ ਹੈ ਕਿ ਗੁਰਮੁਖ ਵੇਦਾਂ, ਸਿਮ੍ਰਤੀਆਂ ਬੇਦਾਂ ਦਾ ਗਿਆਤਾ ਹੁੰਦਾ ਹੈ, ਸ਼ਾਸਤਰਾਂ ਦੀ ਨਹੀਂ ਹੋ ਰਹੀ। ਗੁਰਮੁਖ ਨਾਮ ਜਪਦਾ ਹੈ। ਨਾਮ ਜਪਣ ਵਾਲੇ ਗੁਰਮੁਖ ਲਈ ਨਾਮ ਹੀ ਸਭ ਕੁਝ ਹੈ। 'ਗੁਰਮੁਖਿ ਪਰਚੈ ਬੇਦ ਬੀਚਾਰੀ॥ ਗੁਰਮੁਖ ਪਰਚੈ ਤਰੀਐ ਤਾਰੀ॥' ਤੋਂ ਹੀ ਸਪਸ਼ਟ ਹੈ ਕਿ ਗੁਰਮੁਖ ਨਾਮ ਦੇ ਅਭਿਆਸ ਵਿਚ ਪਰਚਦਾ ਹੈ, ਇਹੀ ਉਸ ਦਾ ਬੇਦ (ਗਿਆਨ)-ਬੀਚਾਰੀ ਹੋਣਾ ਹੈ। ਬੇਦਾਂ ਬਾਰੇ ਗੁਰਮਤਿ ਵਿਚ ਹੇਠ ਅੰਕਿਤ ਨਿਰਣਾ ਉਪਲਬਧ ਹੈ, ਉਸ ਤੇ ਅਮਲ ਕਰਨਾ ਚਾਹੀਦਾ ਹੈ:—

ੳ. **ਨਾਮੁ ਹਮਾਰੈ ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥** [ਪੰਨਾ ੧੧੪੫

ਅ. **ਸਭਿ ਨਾਦ ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿਗਪਾਣੀ ॥** [ਪੰਨਾ ੮੭੯

ਸੋ, ਨੰਬਰ ੫ ਵਾਲੇ ਅਰਥ ਗੁਰਮਤਿ ਆਸ਼ੇ ਦੇ ਪ੍ਰਤਿਕੂਲ ਹਨ।

## ਸਾਰੰਸ਼ ਅਤੇ ਸਿਧਾਂਤ

(ਪਉੜੀ ੩੫ ਤੋਂ ੩੭)

ਗੁਰੂ ਦੇ ਹੁਕਮ ਦਾ ਅਨੁਸਾਰੀ ਬਣਨ ਨਾਲ ਸਮੂਹ ਧਾਰਮਿਕ ਪੁਸਤਕਾਂ ਦਾ ਗਿਆਨ ਸੁਤੇ ਹੀ ਹੋ ਜਾਂਦਾ ਹੈ। ਗੁਰਮੁਖ ਜੀਉੜਾ ਵਾਹਿਗੁਰੂ ਜੀ ਦੀ ਸਰਬ ਵਿਆਪਕਤਾ ਦੇ ਭੇਦ ਦਾ ਗਿਆਤਾ ਹੋਣ ਕਾਰਨ ਵੈਰ-ਵਿਰੋਧ ਵਾਲੀ ਰੁਚੀ ਮੁਕਾਅ ਦਿੰਦਾ ਹੈ। ਸਾਰਿਆਂ ਨਾਲ ਗੁਣਾਂ ਦੀ ਸਾਂਝ ਕਰਦਾ ਹੈ ਅਤੇ ਸਦਾ ਹੀ ਨਾਮ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। ਸਿਧਾਤ ਇਹ ਹੈ ਕਿ ਗੁਰਮੁਖ ਨੂੰ ਪ੍ਰਭੂ ਦੀ ਪਛਾਣ ਹੋ ਜਾਂਦੀ ਹੈ। ਗੁਰਦੇਵ ਪਿਤਾ ਸਭ ਨੂੰ ਇਹ ਉਪਦੇਸ਼ ਦਿੰਦੇ ਹਨ:—

**ਵਵਾ ਵੈਰੁ ਨ ਕਰੀਐ ਕਾਹੂ ॥ ਘਟਿ ਘਟਿ ਅੰਤਰਿ ਬ੍ਰਹਮ ਸਮਾਹੂ ॥**
**ਵਾਸੁਦੇਵ ਜਲ ਥਲ ਮਹਿ ਰਵਿਆ ॥ ਗੁਰਪ੍ਰਸਾਦਿ ਵਿਰਲੈ ਹੀ ਗਵਿਆ॥**
**ਵੈਰ ਵਿਰੋਧ ਮਿਟੇ ਤਿਹ ਮਨ ਤੇ॥ ਹਰਿ ਕੀਰਤਨ ਗੁਰਮੁਖਿ ਜੋ ਸੁਨਤੇ॥**[ਪੰ. ੨੫੯

ਨਾਮ ਜਪਣ ਨਾਲ ਗੁਰਮੁਖ ਮਾਇਆ ਮੋਹ ਤੇ ਵੈਰ ਭਾਵਨਾ ਵਾਲੇ ਵਾਦ-ਵਿਵਾਦ ਵਿਚ ਆਪਦਾ ਜਨਮ ਨਹੀਂ ਗਵਾਉਂਦੇ, ਰਬੀ ਜੋਤਿ ਹਿਰਦੇ ਵਿਚ ਵਸਾਉਂਦੇ ਹਨ।

**ਬਿਨੁ ਗੁਰ ਭਰਮੈ, ਆਵੈ ਜਾਇ ॥ ਬਿਨੁ ਗੁਰ, ਘਾਲ ਨ ਪਵਈ ਥਾਇ ॥ ਬਿਨੁ ਗੁਰ, ਮਨੂਆ ਅਤਿ ਡੋਲਾਇ ॥ ਬਿਨੁ ਗੁਰ, ਤ੍ਰਿਪਤਿ ਨਹੀ ਬਿਖੁ ਖਾਇ ॥ ਬਿਨੁ ਗੁਰ, ਬਿਸੀਅਰੁ ਡਸੈ ਮਰਿ ਵਾਟ ॥ ਨਾਨਕ, ਗੁਰ ਬਿਨੁ, ਘਾਟੇ ਘਾਟ ॥੩੮॥**

**ਪਦ ਅਰਥ:** ਘਾਲ-ਮਿਹਨਤ, ਸੇਵਾ। ਨ ਪਵਈ-ਨਹੀਂ ਪੈਂਦੀ। ਅਤਿ ਡੋਲਾਇ-ਬਹੁਤ ਡੋਲਦਾ ਹੈ। ਤ੍ਰਿਪਤਿ-ਸ਼ਾਂਤੀ, ਰਜੇਵਾਂ। ਬਿਖੁ-ਜ਼ਹਿਰ। ਬਿਸੀਅਰ-ਸੱਪ। ਡਸੈ-ਡੰਗਦਾ ਹੈ। ਮਰਿ ਵਾਟ-ਰਸਤੇ ਤੇ ਮਰ ਜਾਂਦਾ ਹੈ।

**ਅਰਥ:** ਗੁਰੂ ਤੋਂ ਬਿਨਾ (ਮਨੁੱਖ) ਭਟਕਦਾ ਹੈ (ਅਤੇ) ਜੰਮਦਾ ਮਰਦਾ ਰਹਿੰਦਾ ਹੈ। ਗੁਰੂ ਤੋਂ ਬਿਨਾ (ਕੀਤੀ) ਕਮਾਈ (ਰਬੀ ਦਰਗਾਹ ਵਿਚ) ਕਬੂਲ ਨਹੀਂ ਪੈਂਦੀ। ਗੁਰੂ ਤੋਂ ਬਿਨਾਂ (ਮਨੁੱਖੀ) ਮਨ ਬਹੁਤ ਡੋਲਦਾ ਹੈ। ਗੁਰੂ ਤੋਂ ਬਿਨਾ (ਮਾਇਆ ਦੀ) ਜ਼ਹਿਰ ਖਾ ਕੇ (ਮਨੁੱਖੀ ਮਨ ਦੀ) ਤ੍ਰਿਪਤੀ ਨਹੀਂ ਹੁੰਦੀ। ਗੁਰੂ ਤੋਂ ਬਿਨਾ (ਮਾਇਆ ਰੂਪੀ) ਸੱਪ ਡਸਦਾ (ਡੰਗਦਾ) ਹੈ, (ਅਤੇ ਮਨੁੱਖ ਜੀਵਨ ਦੇ) ਅਧ-ਵਾਟੇ ਹੀ ਮਰ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਤੋਂ ਬਿਨਾ (ਜੀਵਨ ਵਿਚ ਨਿਰਾ) ਘਾਟਾ ਹੀ ਘਾਟਾ ਹੈ।੩੮।

## ਸਾਰੰਸ਼ ਅਤੇ ਸਿਧਾਂਤ

ਪਿਛਲੀਆਂ ਪਉੜੀਆਂ ਵਿਚ ਗੁਰਮੁਖ ਦੀ ਜੀਵਨ ਵਿਆਖਿਆ ਕੀਤੀ ਗਈ ਹੈ। ਇਸ ਪਉੜੀ ਵਿਚ ਜੋ ਗੁਰੂ ਵਾਲਾ ਨਹੀਂ ਉਸ ਨੂੰ ਮਨਮੁਖ ਗਰਦਾਨਿਆ ਗਿਆ ਹੈ ਅਤੇ ਉਸ ਦੀ ਦੁਰਦਸ਼ਾ ਦਾ ਵਰਣਨ ਹੈ:-

**ਮਨਮੁਖਿ ਆਵੈ ਮਨਮੁਖਿ ਜਾਵੈ ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥**

**ਜਿਤਨੇ ਨਰਕ ਸੇ ਮਨਮੁਖਿ ਭੋਗੈ, ਗੁਰਮੁਖਿ ਲੇਪੁ ਨ ਮਾਸਾ ਹੇ ॥** [ਪੰ. ੧੦੭੩

ਮਨਮੁਖ ਦਾ ਜੀਵਨ ਕਾਮ ਕ੍ਰੋਧ ਅਹੰਕਾਰ ਤੇ ਵਿਸ਼ੇ ਵਿਕਾਰਾਂ ਨਾਲ ਲਿਬੜਿਆ ਹੋਇਆ ਹੁੰਦਾ ਹੈ ਉਸ ਦਾ ਚਿਤ ਹਰ ਵੇਲੇ ਡੋਲਦਾ ਰਹਿੰਦਾ ਹੈ। ਗੁਰੂ ਤੋਂ ਬਿਨਾ ਉਸ ਦਾ ਜੀਵਨ ਜ਼ਹਰੀਲਾ ਬਣ ਜਾਂਦਾ ਹੈ ਕਿਉਂਕਿ ਮਾਇਆ ਰੂਪ ਸੱਪ ਉਸ ਨੂੰ ਡੰਗ ਜਾਂਦਾ ਹੈ। ਗੁਰਬਾਣੀ ਵਿਚ ਨਿਗੁਰੇ ਮਨੁੱਖ ਬਾਰੇ ਲਿਖਿਆ ਹੈ ਕਿ ਉਹ ਬਹੁਤ ਗਲੋਖੜ ਹੁੰਦਾ ਹੈ, ਅਤੇ ਉਸ ਦਾ ਨਾਉ ਲੈਣਾ ਹੀ ਮਾੜਾ ਹੈ:-

੧. **ਜਿਉ ਨਿਗੁਰਾ ਬਹੁ ਬਾਤਾ ਜਾਣੈ, ਓਹੁ ਹਰਿ ਦਰਗਹ ਹੈ ਭ੍ਰਸਟੀ ॥** [ਪੰਨਾ ੫੨੮

੨. **ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ ॥** [ਪੰਨਾ ੪੩੫

**ਜਿਸੁ ਗੁਰੁ ਮਿਲੈ, ਤਿਸੁ ਪਾਰਿ ਉਤਾਰੈ ॥ ਅਵਗਣ ਮੇਟੈ, ਗੁਣਿ ਨਿਸਤਾਰੈ ॥ ਮੁਕਤਿ ਮਹਾ ਸੁਖ, ਗੁਰ ਸਬਦੁ ਬੀਚਾਰਿ ॥ ਗੁਰਮੁਖਿ, ਕਦੇ ਨ ਆਵੈ ਹਾਰਿ ॥ ਤਨੁ ਹਟੜੀ, ਇਹੁ ਮਨੁ ਵਣਜਾਰਾ ॥ ਨਾਨਕ, ਸਹਜੇ ਸਚੁ ਵਾਪਾਰਾ ॥੩੯॥**

**ਅਰਥ:** ਜਿਸ (ਮਨੁੱਖ) ਨੂੰ ਗੁਰੂ ਮਿਲਦਾ ਹੈ, ਉਸ ਨੂੰ (ਉਹ ਸੰਸਾਰ ਸਾਗਰ ਤੋਂ) ਪਾਰ ਉਤਾਰ ਦੇਂਦਾ ਹੈ। (ਗੁਰੂ ਉਸ ਦੇ) ਅਵਗਣ ਦੂਰ ਕਰ ਦੇਂਦਾ ਹੈ (ਅਤੇ) ਗੁਣਾ ਰਾਹੀਂ (ਉਸ ਨੂੰ) ਤਾਰ ਦੇਂਦਾ ਹੈ। ਗੁਰੂ ਦਾ

ਸ਼ਬਦ ਵਿਚਾਰ ਕੇ (ਮਨੁੱਖ ਨੂੰ) ਮੁਕਤੀ (ਆਦਿ) ਵਡੇ (ਆਤਮਿਕ) ਸੁਖ (ਪ੍ਰਾਪਤ ਹੋ ਜਾਂਦੇ ਹਨ)। ਗੁਰਮੁਖ (ਜੀਉੜਾ ਸੰਸਾਰ ਵਿਚ) ਕਦੇ (ਵੀ ਕਿਸੇ ਤੋਂ ਆਪਣੀ ਜੀਵਨ ਬਾਜ਼ੀ) ਹਾਰ ਕੇ ਨਹੀਂ ਆਉਂਦਾ। (ਗੁਰਮੁਖ ਆਪਣੇ) ਸਰੀਰ ਨੂੰ ਹੱਟੀ (ਅਤੇ) ਮਨ ਨੂੰ ਵਪਾਰੀ ਬਣਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਹਜ (ਅਵਸਥਾ ਵਿਚ) ਸਚ ਰੂਪੀ ਵਪਾਰ ਹੁੰਦਾ ਹੈ।੩੯।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੇ ਮਿਲਣ ਨਾਲ ਜਿਗਿਆਸੂ ਦੇ ਜੀਵਨ ਵਿਚ ਜੋ ਪਲਟਾ ਆਉਂਦਾ ਹੈ ਉਸ ਨਾਲ ਇਸ ਦਾ ਜੀਵਨ ਸਵਰ ਜਾਂਦਾ ਹੈ। ਜਿਵੇਂ ਸੋਰਠਿ ਰਾਗ ਵਿਚ ਗੁਰੂ ਜੀ ਨੇ ਤਨ ਨੂੰ ਖੇਤ, ਮਨ ਨੂੰ ਹਾਲੀ, ਨਾਮ ਨੂੰ ਬੀਜ, ਤੇ ਸੰਤੋਖ ਨੂੰ ਸੁਹਾਗਾ ਬਣਾਉਣ ਦਾ ਉਪਦੇਸ਼ ਦਿਤਾ ਹੈ, ਉਸੇ ਤਰ੍ਹਾਂ ਇਸ ਪਉੜੀ ਵਿਚ 'ਤਨੁ ਹਟੜੀ ਇਹੁ ਮਨੁ ਵਣਜਾਰਾ' ਰੂਪਕ ਅਲੰਕਾਰ ਵਰਤਿਆ ਹੈ। ਤਨ ਹੱਟੀ ਬਣ ਜਾਏ ਅਤੇ ਮਨ ਨਾਮ ਦਾ ਵਣਜਾਰਾ ਬਣ ਜਾਵੇ ਤਾਂ ਮਾਇਆ ਮੋਹ ਵਲੋਂ ਸੁਤੇ ਹੀ ਅਡੋਲ ਹੋ ਜਾਈਦਾ ਹੈ:—

**ਇਹੁ ਤਨੁ ਹਾਟੁ ਸਰਾਫ ਕੋ ਭਾਈ, ਵਖਰੁ ਨਾਮੁ ਅਪਾਰੁ ॥**
**ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ, ਗੁਰ ਸਬਦਿ ਕਰੇ ਵੀਚਾਰੁ ॥**
**ਧਨੁ ਵਾਪਾਰੀ ਨਾਨਕਾ ਭਾਈ, ਮੇਲਿ ਕਰੇ ਵਾਪਾਰੁ ॥** [ਪੰਨਾ ੬੩੬

ਇਸ ਪਉੜੀ ਦਾ ਸਿਧਾਂਤ 'ਗੁਰ ਸਬਦ ਬੀਚਾਰ' ਨੂੰ ਬੜਾ ਮਹੱਤਵ ਦਿੰਦਾ ਹੈ। ਜੀਵਨ-ਮੁਕਤੀ ਅਤੇ ਆਤਮਿਕ ਸੁਖਾਂ ਦਾ ਮੂਲ ਸ਼ਬਦ-ਵੀਚਾਰ ਹੈ। ਅਉਗਣਾਂ ਤੇ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਗੁਰ-ਸ਼ਬਦ ਵੀਚਾਰ ਹੀ ਸਹਾਇਕ ਹੋ ਸਕਦਾ ਹੈ ਅਤੇ ਗੁਰੂ ਸ਼ਬਦ ਦੀ ਕਮਾਈ ਦੁਆਰਾ ਹੀ ਸੰਸਾਰ ਰੂਪੀ ਬਿਖਮ ਸਾਗਰ ਤੋਂ ਤਰਿਆ ਜਾ ਸਕੀਦਾ ਹੈ।

**ਗੁਰਮੁਖਿ ਬਾਂਧਿਓ ਸੇਤੁ, ਬਿਧਾਤੈ ॥ ਲੰਕਾ ਲੂਟੀ, ਦੈਤ ਸੰਤਾਪੈ ॥ ਰਾਮਚੰਦਿ ਮਾਰਿਓ, ਅਹਿ ਰਾਵਣੁ ॥ ਭੇਦੁ ਬਭੀਖਣ, ਗੁਰਮੁਖਿ ਪਰਚਾਇਣੁ ॥ ਗੁਰਮੁਖਿ, ਸਾਇਰਿ ਪਾਹਣ ਤਾਰੇ ॥ ਗੁਰਮੁਖਿ, ਕੋਟਿ ਤੇਤੀਸ ਉਧਾਰੇ ॥੪੦॥**

**ਪਦ ਅਰਥ:** ਸੇਤੁ-ਪੁਲ। ਬਿਧਾਤੈ-ਵਿਧਾਤੇ (ਸਿਰਜਨਹਾਰ ਕਰਤਾਰ) ਨੇ। ਦੈਤ-ਦੈਂਤ, ਜੁਲਮ ਕਰਨ ਵਾਲੇ। ਸੰਤਾਪੈ-ਦੁਖ ਦਿਤਾ। ਅਹਿ ਰਾਵਣੁ-ਹੰਕਾਰੀ ਰਾਵਣ ਨੂੰ। ਭੇਦ-ਰਾਜ਼। ਬਭੀਖਣ-ਰਾਵਣ ਦਾ ਛੋਟਾ ਭਾਈ। ਪਰਚਾਇਣੁ-ਪਰਚਾ (ਗਿਆਨ ਦੀ ਜਾਣਕਾਰੀ)। ਸਾਇਰਿ-ਸਮੁੰਦਰ ਤੋਂ। ਪਾਹਣ-ਪੱਥਰ। ਕੋਟਿ ਤੇਤੀਸ-ਤੇਤੀ ਕ੍ਰੋੜ ਭਾਵ ਅਨਗਿਣਤ ਜੀਵ। ਉਧਾਰੇ-ਤਾਰ ਦਿਤੇ।

**ਅਰਥ:** ਰਚਨਹਾਰ (ਕਰਤਾਰ) ਨੇ ਗੁਰਮੁਖ (ਰਾਮ ਚੰਦਰ ਰੂਪ ਹੋ ਕੇ ਸਮੁੰਦਰ ਤੇ) ਪੁਲ ਬੰਨ੍ਹਿਆ। (ਫਿਰ ਰਾਵਨ ਤੋਂ ਸੋਨੇ ਦੀ) ਲੰਕਾ ਲੁਟੀ (ਅਤੇ) ਦੈਂਤਾਂ ਨੂੰ ਦੁਖ ਦਿਤਾ। (ਗੁਰਮੁਖ ਰੂਪ) ਰਾਮ ਚੰਦਰ ਨੇ ਹੰਕਾਰੀ ਰਾਵਣ ਨੂੰ ਮਾਰਿਆ। ਗੁਰਮੁਖ ਭਭੀਖਣ ਨੇ (ਰਾਵਣ ਨੂੰ ਮਾਰਨ ਲਈ) ਭੇਦ (ਦਸਿਆ ਅਤੇ ਰਾਮ ਚੰਦਰ ਜੀ ਨਾਲ) ਪਰਚਾ ਪਾਇਆ। ਗੁਰਮੁਖ (ਰਾਮ ਚੰਦਰ) ਨੇ ਸਮੁੰਦਰ ਉਤੇ (ਪੁਲ ਬੰਨ੍ਹਿਆ ਅਤੇ ਰਾਮ ਨਾਮ ਲਿਖ ਕੇ

ਪਾਣੀ ਉਤੇ) ਪਥਰ ਤਾਰੇ। (ਇਸ ਤਰ੍ਹਾਂ) ਗੁਰਮੁਖ ਨੇ ਤੇਤੀ ਕ੍ਰੋੜ (ਲੋਕ, ਭਾਵ ਬੇਅੰਤ ਜੀਵ ਸੰਸਾਰ ਸਾਗਰ ਤੋਂ) ਤਾਰ ਦਿਤੇ।੪੦।

**ਭਾਵ ਅਰਥ:** ਪਰਮੇਸ਼ਰ ਨੇ ਗੁਰਮੁਖਾਂ ਲਈ ਨਾਮ ਰੂਪੀ ਸੰਸਾਰ ਸਾਗਰ ਤੇ ਤਾਰਨ ਲਈ ਨਾਮ ਰੂਪੀ ਪੁਲ ਬੰਨ੍ਹਿਆ। ਨਾਮ ਦੀ ਬਰਕਤ ਨਾਲ ਗੁਰਮੁਖ ਰੂਪੀ ਰਾਮ ਚੰਦਰ ਨੇ ਦੇਹ ਰੂਪੀ ਲੰਕਾ ਨੂੰ ਕਾਮਦਾਇਕ ਦੈਤਾਂ ਦੇ ਕਬਜ਼ੇ ਚੋਂ ਛੁੜਾਇਆ ਅਤੇ ਹੰਕਾਰ ਰੂਪੀ ਰਾਵਨ ਨੂੰ ਮਾਰ ਮੁਕਾਇਆ। ਜਿਵੇਂ ਭਭੀਖਣ ਦਾ ਭੇਦ ਦਸਣਾ ਰਾਵਣ ਨੂੰ ਮਾਰਨ ਵਿਚ ਕੰਮ ਆਇਆ ਤਿਵੇਂ ਗੁਰੂ ਦਾ ਬਖਸ਼ਿਆ ਸ਼ਬਦ ਗੁਰਮੁਖ ਦੇ ਕੰਮ ਆਇਆ। ਜਿਵੇਂ ਰਾਮ ਚੰਦਰ ਜੀ ਨੇ ਸਮੁੰਦਰ ਤੇ ਪੁਲ ਬੰਨ੍ਹਦਿਆਂ ਪਥਰਾਂ ਤੇ ਰਾਮ ਨਾਮ ਲਿਖ ਕੇ ਪਾਣੀ ਤੋਂ ਤਾਰ ਦਿਤੇ ਤਿਵੇਂ, ਗੁਰਮੁਖ ਨੇ ਬੇਅੰਤ ਪਥਰ ਵਤ ਪਾਪੀ ਸੰਸਾਰ ਸਾਗਰ ਤੋਂ ਤਾਰ ਦਿਤੇ। (ਤੱਤ ਇਹ ਹੈ ਕਿ) ਗੁਰਮੁਖ ਨੇ (ਨਾਮ ਦੀ ਕਣੀ ਦੇ ਕੇ) ਤੇਤੀ ਕ੍ਰੋੜ ਭਾਵ ਅਨਗਿਣਤ ਜੀਵਾਂ ਦਾ ਉਧਾਰ ਕਰ ਦਿਤਾ।

**ਗੁਰਮੁਖਿ ਚੂਕੈ ਆਵਣ ਜਾਣੁ ॥ ਗੁਰਮੁਖਿ, ਦਰਗਹ ਪਾਵੈ ਮਾਣੁ ॥ ਗੁਰਮੁਖਿ, ਖੋਟੇ ਖਰੇ ਪਛਾਣੁ ॥ ਗੁਰਮੁਖਿ, ਲਾਗੈ ਸਹਜਿ ਧਿਆਨੁ ॥ ਗੁਰਮੁਖਿ, ਦਰਗਹ ਸਿਫਤਿ ਸਮਾਇ ॥ ਨਾਨਕ, ਗੁਰਮੁਖਿ ਬੰਧੁ ਨ ਪਾਇ ॥੪੧॥**

**ਅਰਥ:** ਗੁਰਮੁਖ ਦਾ ਆਣਾ ਜਾਣਾ (ਜੰਮਣਾ ਮਰਣਾ) ਮੁਕ ਜਾਂਦਾ ਹੈ। ਗੁਰਮੁਖ ਪਰਮੇਸ਼ਰ ਦੀ ਦਰਗਹ ਵਿਚ ਆਦਰ-ਮਾਣ ਪਾਉਂਦਾ ਹੈ। ਗੁਰਮੁਖ ਖੋਟੇ ਤੇ ਖਰੇ ਦੀ ਪਛਾਣ (ਰਖਦਾ ਹੈ)। ਗੁਰਮੁਖ ਦਾ ਸਹਜ (ਪਰਮਾਤਮਾ) ਵਿਚ ਧਿਆਨ ਜੁੜਿਆ ਰਹਿੰਦਾ ਹੈ। ਗੁਰਮੁਖ (ਹਰੀ ਦੀ) ਸਿਫਤ ਸ਼ਾਲਾਹ ਦੁਆਰਾ ਰਬੀ ਦਰਗਾਹ ਵਿਚ ਸਮਾਅ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ ਦੇ (ਰਾਹ ਵਿਚ ਕੋਈ ਵੀ) ਰੁਕਾਵਟ ਨਹੀਂ ਪਾਂਦਾ।੪੧।

**ਗੁਰਮੁਖਿ ਨਾਮੁ ਨਿਰੰਜਨੁ ਪਾਏ ॥ ਗੁਰਮੁਖਿ, ਹਉਮੈ ਸਬਦਿ ਜਲਾਏ॥ ਗੁਰਮੁਖਿ, ਸਾਚੇ ਕੇ ਗੁਣ ਗਾਏ ॥ ਗੁਰਮੁਖਿ, ਸਾਚੈ ਰਹੈ ਸਮਾਏ ॥ ਗੁਰਮੁਖਿ, ਸਾਚਿ ਨਾਮਿ ਪਤਿ ਊਤਮ ਹੋਇ॥ ਨਾਨਕ, ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ ॥੪੨॥**

**ਅਰਥ:** ਗੁਰਮੁਖ ਮਾਇਆ ਰਹਿਤ ਪ੍ਰਭੂ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ। ਗੁਰਮੁਖਿ ਸ਼ਬਦ ਦੁਆਰਾ ਹਉਮੈ ਨੂੰ ਸਾੜ ਦੇਂਦਾ ਹੈ। ਗੁਰਮੁਖ ਸਚੇ (ਪ੍ਰਭੂ) ਦੇ ਗੁਣ ਗਾਉਂਦਾ ਹੈ। ਗੁਰਮੁਖ ਸਚੇ (ਪ੍ਰਭੂ) ਵਿਚ ਲੀਨ ਹੋਇਆ ਰਹਿੰਦਾ ਹੈ। ਗੁਰਮੁਖ ਦੀ ਸਚੇ ਨਾਮ ਵਿਚ (ਜੁੜਨ ਕਰਕੇ) ਚੰਗੀ ਇਜ਼ਤ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ ਨੂੰ ਸਾਰੇ ਭਵਣਾਂ (ਲੋਕਾਂ) ਦੀ ਸੋਝੀ ਹੁੰਦੀ ਹੈ।੪੨।

## ਸਾਰੰਸ਼ ਅਤੇ ਸਿਧਾਂਤ

(ਪਉੜੀ ੪੦ ਤੋਂ ੪੨)

'ਹਿੰਦੂ ਮਿਥਿਹਾਸ ਕੋਸ਼' ਵਿਚ ਲਿਖਿਆ ਹੈ ਕਿ ਵਿਸ਼ਨੂੰ ਨੇ ਰਾਵਣ ਦਾ ਨਾਸ਼ ਕਰਨ ਲਈ ਰਾਮ ਚੰਦਰ ਦੇ ਰੂਪ ਵਿਚ ਅਵਤਾਰ ਧਾਰਨ ਕੀਤਾ। ਉਨ੍ਹਾਂ ਦੇ ਨਾਲ ਇਸ ਮੰਤਵ ਦੀ ਪ੍ਰਾਪਤੀ ਲਈ ਅਣਗਿਣਤ ਬਾਂਦਰਾਂ ਤੇ ਰਿੱਛਾਂ ਨੇ ਵੀ ਜਨਮ ਲਿਆ। ਰਾਮ ਨੇ ਰਾਖਸ਼ਾਂ ਨਾਲ ਏਨੀਆਂ ਲੜਾਈਆਂ ਕੀਤੀਆਂ ਅਤੇ ਉਨ੍ਹਾਂ ਨੂੰ ਏਨੇ

ਨੁਕਸਾਨ ਪਹੁੰਚਾਏ ਕਿ ਰਾਵਣ ਗੁੱਸੇ ਨਾਲ ਭਰ ਗਿਆ। ਗੁੱਸੇ ਨਾਲ ਅਤੇ ਰਾਮ ਦੀ ਪਤਨੀ ਸੀਤਾ ਲਈ ਵਾਸ਼ਨਾ ਨਾਲ ਭਰਿਆ ਹੋਇਆ ਉਹ ਲੰਕਾ ਤੋਂ ਚਲ ਪਿਆ ਅਤੇ ਰਾਮ ਦੇ ਨਿਵਾਸ ਸਥਾਨ ਤੇ ਪਹੁੰਚਿਆ। ਇਕ ਸਾਧੂ ਫਕੀਰ ਦਾ ਭੇਸ ਬਣਾ ਕੇ ਸੀਤਾ ਨੂੰ ਚੁਰਾ ਕੇ ਲੈ ਗਿਆ। ਉਥੇ ਇਸ ਨੇ ਸੀਤਾ ਨੂੰ ਬੜਾ ਤੰਗ ਕੀਤਾ ਤੇ ਆਪਣੀ ਰਾਣੀ ਬਣਨ ਲਈ ਪ੍ਰੇਰਿਆ ਅਤੇ ਰਾਣੀ ਨਾ ਬਣਨ ਦਾ ਸੂਰਤ ਵਿਚ ਮਾਰ ਦੇਣ ਤੇ ਖਾ ਜਾਣ ਦੀਆਂ ਧਮਕੀਆਂ ਵੀ ਦਿੱਤੀਆਂ, ਪਰ ਪਤੀਵਰਤਾ ਸੀਤਾ ਨਾ ਹੀ ਕਰਦੀ ਰਹੀ ਅਤੇ ਇਸ ਤਰ੍ਹਾਂ ਉਹ ਰਾਵਣ ਦੀ ਇਕ ਰਾਣੀ ਦੀ ਮਧਿਅਸਥਤਾ ਕਾਰਨ ਮੌਤ ਤੋਂ ਬਚੀ ਰਹੀ। ਰਾਮ ਨੇ ਸੁਗਰੀਵ ਤੇ ਹਨੂਮਾਨ ਨੂੰ ਜਿਨ੍ਹਾਂ ਪਾਸ ਬਾਦਰਾਂ ਤੇ ਰਿਛਾਂ ਦੀ ਅਣਗਿਣਤ ਸੈਨਾ ਸੀ, ਆਪਣੀ ਸਹਾਇਤਾ ਲਈ ਬੁਲਾਇਆ ਉਨ੍ਹਾਂ ਨੇ ਰਾਮ ਨਾਂ ਦਾ ਇਕ ਪੁਲ ਸਮੁੰਦਰ ਤੇ ਬਣਾਇਆ ਅਤੇ ਉਸ ਨੂੰ ਪਾਰ ਕਰਕੇ ਲੰਕਾ ਪਹੁੰਚ ਗਏ। ਬੜੀ ਭਾਰੀ ਲੜਾਈ ਹੋਈ ਅਤੇ ਕਾਫੀ ਦੇਰ ਤਕ ਉਨ੍ਹਾਂ ਦੀ ਲੜਾਈ ਬਰਾਬਰ ਚਲਦੀ ਰਹੀ। ਦੋਵੇਂ ਪਾਸੇ ਜਿੱਤਣ ਦੀ ਸੰਭਾਵਨਾ ਬਣੀ ਹੋਈ ਸੀ। ਰਾਮ ਨੇ ਤੀਰ ਨਾਲ ਰਾਵਣ ਦਾ ਇਕ ਸਿਰ ਵੱਢ ਸੁਟਿਆ, ''ਪਰ ਉਸ ਵੱਢੇ ਹੋਏ ਸਿਰ ਦੇ ਜ਼ਮੀਨ ਤੇ ਡਿਗਦਿਆਂ ਹੀ ਉਸਦਾ ਦੂਸਰਾ ਸਿਰ ਸਰੀਰ ਵਿਚੋਂ ਨਿਕਲ ਕੇ ਲਗ ਜਾਂਦਾ।'' ਅੰਤ ਵਿਚ ਰਾਮ ਨੇ ਬ੍ਰਹਮਾਸਤਰ ਨੂੰ ਚਲਾਇਆ। ਬ੍ਰਹਮਾਸੱਤਰ ਧਨੁਸ਼ ਤੋਂ ਨਿਕਲਦਿਆਂ ਹੀ ਰਾਵਣ ਦੇ ਸੀਨੇ ਵਿਚ ਪ੍ਰਵੇਸ਼ ਕਰਕੇ ਪਿੱਠ ਵਿਚੋਂ ਨਿਕਲ ਸਮੁੰਦਰ ਵਿਚ ਡੁਬਕੀ ਲਾ ਸਾਫ ਹੋ ਰਾਮ ਦੇ ਤਰਕਸ਼ ਵਿਚ ਦਾਖਲ ਹੋ ਗਿਆ। ਰਾਵਣ ਜ਼ਮੀਨ ਤੇ ਡਿੱਗ ਪਿਆ ਅਤੇ ਮਰ ਗਿਆ। ਸਾਰੇ ਦੇਵਤਿਆਂ ਨੇ ਆਕਾਸ਼ ਤੇ ਇਕੱਠੇ ਹੋਕੇ ਖੁਸ਼ੀਆਂ ਮਨਾਉਂਦਿਆਂ ਰਾਮ ਦੀ ਅਰਥਾਤ ਵਿਸ਼ਨੂੰ ਦੀ ਬੜੀ ਉਸਤਤਿ ਕੀਤੀ, ਕਿਉਂ ਜੇ ਉਨ੍ਹਾਂ ਨੇ ਉਸ ਰਾਵਣ ਨੂੰ ਮਾਰਿਆ ਸੀ ਜੋ ਉਨ੍ਹਾਂ ਦਾ ਸਰਵਨਾਸ਼ ਕਰ ਸਕਦਾ ਸੀ।''

ਸ੍ਰੀ ਰਾਮ ਚੰਦਰ ਜੀ ਨੇ ਸਮੁੰਦਰ ਉਤੇ ਪੁਲ ਬੱਧਾ, ਰਾਵਣ ਨੂੰ ਮਾਰ ਕੇ ਲੰਕਾ ਲੁਟ ਲਈ ਤੇ ਸੀਤਾ ਜੀ ਨੂੰ ਛੁੜਾ ਲਿਆ। ਪਰ ਇਸ ਲੜਾਈ ਵਿਚ ਫਤਹਿ ਤਾਂ ਹੋਈ ਜਦੋਂ ਘਰ ਦੇ ਭੇਤੀ ਬਭੀਖਣ ਨੇ ਰਾਵਣ ਨੂੰ ਮਾਰਨ ਦਾ ਗੁੱਝਾ ਭੇਦ ਦਸਿਆ। ਕਹਿੰਦੇ ਹਨ ਕਿ ਸ੍ਰੀ ਰਾਮਚੰਦਰ ਜੀ ਨੇ ਰਾਵਣ ਦਾ ਇਕ ਸੌ ਇਕ ਵਾਰ ਸਿਰ ਵਢਿਆ ਪਰ ਰਾਵਣ ਤਾਂ ਭੀ ਨਾ ਮਰਿਆ, ਆਪ ਬੜੇ ਹੈਰਾਨ ਹੋਏ। ਓਦੋਂ ਭਭੀਸ਼ਣ ਨੇ ਦਸਿਆ ਮਹਾਰਾਜ! ਆਪ ਭਾਵੇਂ ਕਿਤਨੀ ਵਾਰ ਇਸ ਦੇ ਸਿਰ ਵੱਢ ਦਿਓ ਇਸਦੀ ਮੌਤ ਨਹੀਂ ਹੋਣੀ ਕਿਉਂਕਿ ਇਸ ਦੀ ਨਾਭੀ ਵਿਚ ਅੰਮ੍ਰਿਤ ਦਾ ਕੁੰਭ ਹੈ। ਇਸਨੂੰ ਨਾਭੀ ਤੋਂ ਮਾਰੋਗੇ ਤਾਂ ਮਰੇਗਾ। ਫਿਰ ਸ੍ਰੀ ਰਾਮ ਚੰਦਰ ਜੀ ਨੇ ਰਾਵਣ ਦੀ ਨਾਭੀ ਵਿਚ ਅਗਨ ਬਾਣ ਮਾਰਿਆ, ਤਦ ਮਰਿਆ।

ਜਿਵੇਂ ੪੦ਵੀਂ ਪਉੜੀ ਵਿਚ ਗੁਰਮੁਖ ਵਿਅਕਤੀਆਂ ਦਾ ਜ਼ਿਕਰ ਕੀਤਾ ਹੈ ਤਿਵੇਂ ਵਡਹੰਸ ਕੀ ਵਾਰ ਮਹਲਾ ੪ ਦੀ ੧੩ਵੀਂ ਪਉੜੀ ਵਿਚ ਵੀ ਗੁਰਮੁਖਾਂ ਦੀ ਵਡਿਆਈ ਦਾ ਵਰਣਨ ਕੀਤਾ ਗਿਆ ਹੈ:—

**ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥**
**ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥**
**ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥**
**ਬਿਨੁ ਗੁਰ ਹਰਿ ਹਰਿਨਾਮੁ ਨ ਕਿਨੈ ਪਾਇਆ ਮੇਰੇ ਭਾਈ ॥**
**ਗੁਰਮੁਖਿ, ਭਗਤਿ ਹਰਿ ਆਪਿ ਲਹਾਈ ॥** [ਪੰਨਾ ੫੯੧

ਕਈ ਆਲੋਚਕ ਇਹ ਆਖਦੇ ਹਨ ਕਿ ਗੁਰਬਾਣੀ ਵਿਚ ਤਾਂ '**ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੜਿ ਗਇਆ॥' (ਪੰਨਾ ੯੫੩)** ਦਾ ਵਰਣਨ ਹੈ, ਫਿਰ 'ਰਾਮ' ਗੁਰਮੁਖ ਕਿਵੇਂ ਹੋਇਆ? ਕਿਉਂਕਿ ਜੋ ਗੁਰਮੁਖਿ ਹੋਂਦਾ ਹੈ ਉਹ ਰੋਂਦਾ ਨਹੀਂ ਹੈ? ਅਜੇਹੇ ਆਲੋਚਕ ਜੋ "**ਸਤਿਜੁਗ ਤੈ ਮਾਣਿਓ ਛਲਿਓ ਬਲ ਭਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ ਰਾਮ ਰਘਵੰਸ ਕਹਾਇਓ॥**" ਵਾਲਾ ਪ੍ਰਮਾਣ ਆਪਣੇ ਸਾਹਮਣੇ ਰਖਣ ਤਾਂ ਸ਼ੰਕਾ ਸੁਤੇ ਹੀ ਨਵਿਰਤ ਹੋ ਜਾਂਦੀ ਹੈ। ਸ੍ਰੀ ਰਾਮ ਚੰਦਰ ਰਬ ਨਹੀਂ ਸਨ। ਜੇ ਗੁਰਮੁਖ ਸਨ, ਤਾਂ ਹੀ 'ਰਾਮਰਾਜ' ਦੀ ਸੁਪ੍ਰਸਿਧਤਾ ਸੰਸਾਰ ਵਿਚ ਉਜਾਗਰ ਹੋਈ ਸੀ। ਪੰਚਮ ਪਾਤਿਸ਼ਾਹ ਜੀ ਨੇ 'ਰਾਮ ਰਾਜ' ਸ਼ਬਦਾਵਲੀ ਨੂੰ ਇਉਂ ਵਰਤਿਆ ਹੈ:-

**ਰਾਮਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥** **[ਪੰਨਾ ੮੧੭**

੪੧ਵੀਂ ਤੇ ੪੨ਵੀਂ ਪਉੜੀ ਵਿਚ ਗੁਰਮੁਖਿ ਦੀ ਪਰਧਾਨ ਕਰਣੀ ਨੂੰ ਹੀ ਪ੍ਰਸਤੁਤ ਕੀਤਾ ਗਿਆ ਹੈ।

**ਕਵਣ ਮੂਲੁ, ਕਵਣ ਮਤਿ ਵੇਲਾ ॥ ਤੇਰਾ ਕਵਣੁ ਗੁਰੂ, ਜਿਸ ਕਾ ਤੂ ਚੇਲਾ ॥ ਕਵਣ ਕਥਾ ਲੇ, ਰਹਹੁ ਨਿਰਾਲੇ ॥ ਬੋਲੈ ਨਾਨਕੁ, ਸੁਣਹੁ ਤੁਮ ਬਾਲੇ ॥ ਏਸੁ ਕਥਾ ਕਾ ਦੇਇ ਬੀਚਾਰੁ ॥ ਭਵਜਲੁ, ਸਬਦਿ ਲੰਘਾਵਣਹਾਰੁ ॥੪੩॥**

**ਪਦ ਅਰਥ:** ਮੂਲ-ਮੁੱਢ, ਆਰੰਭ। ਮਤਿ-ਸਿਖਿਆ। ਵੇਲਾ-ਸਮਾਂ। ਕਥਾ-ਗਲ। ਨਿਰਾਲੇ-ਨਿਰਲੇਪ, ਵਖਰੇ। ਬਾਲੇ-ਹੇ ਬਾਲਕ! (ਨਾਨਕ)। ਸਬਦਿ-ਸ਼ਬਦ ਦੁਆਰਾ।

**ਅਰਥ:** (ਪ੍ਰਸ਼ਨ, ਜੀਵਨ ਦਾ) ਕੀ ਮੁੱਢ ਹੈ? ਸਿਖਿਆ ਲੈਣ ਦਾ ਕਿਹੜਾ ਸਮਾਂ ਹੈ? ਤੇਰਾ ਗੁਰੂ ਕੌਣ ਹੈ ਜਿਸ ਦਾ ਤੂੰ ਚੇਲਾ ਹੈਂ? ਤੁਸੀਂ ਕਿਹੜੀ ਗਲ ਨਾਲ ਨਿਰਲੇਪ ਰਹਿੰਦੇ ਹੋ? ਨਾਨਕ ਕਹਿੰਦਾ ਹੈ (ਕਿ ਜੋਗੀਆਂ ਨੇ ਇਉਂ ਆਖਿਆ ਹੇ) ਬਾਲਕ! ਤੂੰ ਸੁਣ ਇਸ ਗਲ ਦਾ ਵੀਚਾਰ ਦੱਸ (ਕਿ ਤੂੰ ਕਿਸ ਤਰ੍ਹਾਂ) ਸ਼ਬਦ ਦੁਆਰਾ ਸੰਸਾਰ ਸਾਗਰ ਤੋਂ ਪਾਰ ਲੰਘਾਉਣ ਦੇ ਸਮਰਥ ਹੋਇਆ ਹੈਂ?।੪੩।

**ਪਵਨ ਅਰੰਭੁ, ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥ ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ, ਜੁਗਿ ਜੁਗਿ ਗੁਰ ਗੋਪਾਲਾ ॥ ਏਕੁ ਸਬਦੁ, ਜਿਤ ਕਥਾ ਵੀਚਾਰੀ ॥ ਗੁਰਮੁਖਿ, ਹਉਮੈ ਅਗਨਿ ਨਿਵਾਰੀ ॥੪੪।**

**ਪਦ ਅਰਥ:** ਪਵਨ-ਪ੍ਰਾਣ। ਸੁਰਤਿ ਧੁਨਿ-ਸੁਰਤਿ ਦੀ ਧੁਨੀ। ਰਹਉ-ਮੈਂ ਰਹਿੰਦਾ ਹਾਂ। ਨਿਰਾਲਾ-ਨਿਰਲੇਪ। ਜੁਗਿ ਜੁਗਿ-ਹਰੇਕ ਜੁਗ ਵਿਚ ਭਾਵ ਹਰ ਸਮੇਂ। ਏਕੁ ਸਬਦੁ-(ਗੁਰੂ ਦਾ ਕੇਵਲ) ਇਕ ਸ਼ਬਦ। ਅਗਨਿ-(ਤ੍ਰਿਸ਼ਨਾ ਦੀ) ਅੱਗ। ਨਿਵਾਰੀ-ਦੂਰ ਕੀਤੀ।

**ਅਰਥ:** ਪ੍ਰਾਣ (ਜੀਵਨ ਦਾ) ਮੁੱਢ ਹਨ, (ਅਤੇ ਮਨੁੱਖਾ ਜਨਮ ਸਤਿਗੁਰੂ ਦੀ) ਸਿਖਿਆ ਲੈਣ ਦਾ ਵੇਲਾ ਹੈ। (ਮੇਰਾ) ਗੁਰੂ ਸ਼ਬਦ ਹੈ (ਅਤੇ ਮੇਰੀ) ਸੁਰਤਿ ਚੇਲਾ ਹੈ (ਜਿਸ ਵਿਚ ਸ਼ਬਦ ਦੀ) ਧੁਨੀ (ਗੂੰਜਦੀ ਹੈ)। (ਮੈਂ ਆਪਣੇ ਹਿਰਦੇ ਵਿਚ ਉਸ) ਕਥਨ-ਰਹਿਤ (ਪਰਮੇਸ਼ਰ ਦੀ) ਕਥਾ ਲੈ ਕੇ ਨਿਰਲੇਪ ਰਹਿੰਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰ-ਪਰਮੇਸ਼ਰ ਦੀ (ਕਥਾ) ਹਰੇਕ ਜੁਗ ਵਿਚ (ਚਲਦੀ ਹੈ)। (ਕੇਵਲ) ਇਕ

(ਗੁਰੂ ਦਾ) ਸ਼ਬਦ ਹੈ ਜਿਸ ਰਾਹੀਂ (ਮੈਂ ਉਕਤ) ਕਥਾ ਵੀਚਾਰੀ ਹੈ (ਅਤੇ ਉਸ ਸ਼ਬਦ ਨਾਲ ਹੀ ਮੈਂ) ਗੁਰੂ ਦੁਆਰਾ ਹਉਮੈ ਦੀ ਅੱਗ ਦੂਰ ਕੀਤੀ ਹੈ।੪੪।

## ਸਾਰੰਸ਼ ਅਤੇ ਸਿਧਾਂਤ

(ਪਉੜੀ ੪੩ ਤੇ ੪੪)

ਜੀਵਨ ਖੇਤਰ ਵਿਚ ਇਹ ਪ੍ਰਸ਼ਨ ਵਡਮੁਲੇ ਹਨ। ਇਨ੍ਹਾਂ ਦੇ ਉਤਰ ਦੀ ਜਿਤਨੀ ਲੋੜ ਸਿੱਧਾਂ ਨੂੰ ਭਾਸੀ, ਅਜ ਵੀ ਉਤਨੀ ਲੋੜ ਹਰੇਕ ਜਿਗਿਆਸੂ ਜੋਗੀ ਮਹਿਸੂਸ ਕਰਦਾ ਹੈ। ਪਿਛਲੀਆਂ ਪਉੜੀਆਂ ਵਿਚ ਗੁਰਮੁਖ ਬਣਨ ਲਈ ਅਤੇ ਗੁਰੂ ਦੀ ਲੋੜ ਤੇ ਚਾਨਣਾ ਪਾਇਆ ਸੀ। ਇਹ ਇਕ ਅਟਲ ਸਚਾਈ ਹੈ ਕਿ ਗੁਰੂ ਤੋਂ ਬਿਨਾ ਨਾ ਮਨ ਦਾ ਤਾਕ ਉਘੜ ਸਕਦਾ ਹੈ, ਨਾ ਅਗਿਆਨਤਾ ਦਾ ਅੰਧਕਾਰ ਕਟਿਆ ਜਾ ਸਕਦਾ ਹੈ ਅਤੇ ਨਾ ਹੀ ਸੰਸਾਰ ਸਾਗਰ ਤੋਂ ਪਾਰ ਹੋਣ ਦਾ ਭੇਦ ਪਤਾ ਲਗ ਸਕਦਾ ਹੈ। ਗੁਰੂ ਬਾਬਾ ਜੀ ਨੇ ੪੩ਵੀਂ ਪਉੜੀ ਵਿਚ ਕੀਤੇ ਪ੍ਰਸ਼ਨਾਂ ਦਾ ਉਤਰ ੪੪ਵੀਂ ਪਉੜੀ ਵਿਚ ਦਿੱਤਾ ਹੈ।

ਜੀਵ ਦਾ ਮੂਲ ਪਵਣ (ਪ੍ਰਾਣ) ਹਨ, ਜਿਨ੍ਹਾਂ ਦੀ ਹੋਂਦ ਨਾਲ ਸਰੀਰਕ ਢਾਂਚਾ ਕਾਇਮ ਹੈ। ਜੇ ਸੁਆਸ ਨਿਕਲ ਜਾਣ ਤਾਂ ਸਰੀਰ ਸੁਆਹ ਦੀ ਢੇਰੀ ਹੋ ਜਾਂਦਾ ਹੈ। ਭਾਵੇਂ ਅਜੋਕੇ ਵਿਗਿਆਨੀਆਂ ਨੇ ਖੋਜ ਖੇਤਰ ਵਿਚ ਬੜੇ ਮਾਹਰਕੇ ਮਾਰੇ ਹਨ ਪਰ ਇਹ ਗਲ ਕੋਈ ਨਹੀਂ ਦਸ ਸਕਿਆ ਕਿ ਪੰਜਾਂ ਤੱਤਾਂ ਤੋਂ ਸਰੀਰ ਕਿਵੇਂ ਬਣਦਾ ਹੈ? ਇਸ ਵਿਚ ਪ੍ਰਾਣ ਕਿਵੇਂ ਪਾਏ ਜਾਂਦੇ ਹਨ ਤੇ ਪ੍ਰਾਣ ਕਿਵੇਂ ਬਾਹਰ ਨਿਕਲਦੇ ਹਨ? ਸਾਰੇ ਵਿਦਵਾਨ ਚੌਹਾਂ ਖਾਣੀਆਂ (ਅੰਡਜ,ਜੇਰਜ, ਸੇਤਜ, ਉਤਭੁਜ) ਤੋਂ ਜੀਆਂ ਦੀ ਉਤਪਤੀ ਦਸਦੇ ਹਨ ਪਰ ਗੁਰਬਾਣੀ ਅਨੁਸਾਰ, ਜੀਵ ਪ੍ਰਭੂ ਦੇ ਹੁਕਮ ਨਾਲ ਆਉਂਦੇ ਹਨ ਤੇ ਹੁਕਮ ਨਾਲ ਮਿਲੀ ਆਰਥਨਾ ਵਿਚ ਦੁਖ ਸੁਖ ਭੋਗ ਕੇ ਚਲੇ ਜਾਂਦੇ ਹਨ।

ਗੁਰੂ ਨਾਨਕ ਦੇਵ ਜੀ ਨੇ ਜੋ 'ਸ਼ਬਦ' ਗੁਰੂ ਦਸਿਆ ਹੈ ਉਸ ਸ਼ਬਦ ਤੋਂ ਸਾਰਾ ਬ੍ਰਹਮੰਡ ਹੋਂਦ ਵਿਚ ਆਇਆ, ਉਸੇ ਨਾਮ ਤੋਂ ਆਕਾਸ਼ ਤੋਂ ਪਾਤਾਲ ਬਣੇ। ਗੁਰੂ ਬਾਬਾ ਜੀ ਦਾ ਨਿਜੀ ਜੀਵਨ ਰਬੀ-ਸ਼ਬਦ ਉਤੇ ਆਧਾਰਤ ਸੀ। ਆਪ ਉਸ ਦਾ ਇਕ ਖਿਨ ਭਰ ਵਿਸਾਰਨਾ ਮੌਤ ਸਮਝਦੇ ਸਨ। ਕੋਈ ਮਨੁੱਖੀ ਸਰੀਰ ਗੁਰੂ ਜੀ ਦਾ ਗੁਰੂ ਨਹੀਂ ਸੀ। ਜਿਨ੍ਹਾਂ ਲੋਕਾਂ ਨੇ ਸੰਤ ਰੇਣ, ਤੇ ਕਬੀਰ ਜੀ ਨੂੰ ਗੁਰੂ ਨਾਨਕ ਦੇਵ ਜੀ ਦਾ ਗੁਰੂ ਲਿਖਿਆ, ਜੇ ਉਹਨਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਆਪਣੇ ਪਾਵਨ ਬਚਨ **'ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ ਗੁਰੁ ਮਿਲਿਆ ਸੋਈ ਜੀਉ॥' (ਪੰਨਾ ੫੯੯)** ਬਾਰੇ ਬੋਧ ਹੁੰਦਾ ਤਾਂ ਉਹ ਕਦੇ ਅਜਿਹੀ ਭੁੱਲ ਨਾ ਕਰਦੇ।

ਬਹੁਤੀ ਲੁਕਾਈ ਨੂੰ 'ਸ਼ਬਦ-ਸੁਰਤਿ' ਦੇ ਸੰਜੋਗ ਦਾ ਗਿਆਨ ਹੀ ਨਹੀਂ ਹੈ। ਜੋ ਨਾਮ ਰਸਨਾ ਦੁਆਰਾ ਜਪਿਆ ਜਾਂਦਾ ਹੈ ਉਹ ਹਿਰਦੇ ਵਿਚ ਪਰਵੇਸ਼ ਕਰਦਾ ਹੈ। ਹਿਰਦੇ ਵਿਚ ਇਕਾਗਰਤਾ ਆਉਣ ਨਾਲ ਸੁਰਤਿ ਟਿਕਦੀ ਹੈ। ਟਿਕੀ ਹੋਈ ਸੁਰਤਿ ਜਦੋਂ ਸ਼ਬਦ ਨਾਲ ਸਪਰਸ਼ ਕਰਦੀ ਹੈ ਤਾਂ ਮਨ, ਸੁਰਤਿ, ਮਤਿ ਅਤੇ ਬੁਧੀ ਵਿਚ ਇਕ ਵਿਸਮਾਦੀ ਹਾਲਤ ਛਾ ਜਾਂਦੀ ਹੈ ਜਿਸ ਦਾ ਰਸ ਤੇ ਰਹੱਸ ਕੇਵਲ ਨਾਮ ਅਭਿਆਸੀ ਹੀ ਜਾਣਦੇ ਹਨ। ਮਨੁੱਖੀ ਮਨ ਦੀ ਘਾੜਤ ਇਥੇ ਹੀ ਘੜੀ ਜਾਂਦੀ ਹੈ। ਸ਼ਬਦ ਸੁਰਤਿ ਦੇ ਸੰਗਮ ਦਾ ਵਰਣਨ ਅਕਥਨੀਯ ਹੈ। ਇਹ ਤਾਂ ਗੁੰਗੇ ਦੀ ਮਿਠਿਆਈ ਵਾਲਾ ਸੁਆਦ ਹੈ। ਜਿਵੇਂ ਸੁਹਾਗਣਿ, ਪਤੀ ਮਿਲਾਪ ਦੇ ਸੰਜੋਗ ਦਾ ਰੱਸ

ਕਿਸੇ ਨੂੰ ਨਹੀਂ ਦਸ ਸਕਦੀ, ਤਿਵੇਂ ਸ਼ਬਦ-ਸੁਰਤਿ ਦੇ ਸੰਜੋਗ ਦੁਆਰਾ ਪ੍ਰਾਪਤ ਹੋਇਆ ਨਾਮ ਮਾਣਿਆ ਜਾ ਸਕਦਾ ਹੈ ਪਰ ਉਸ ਦਾ ਬਿਆਨ ਕਰਨਾ ਮਨੁੱਖ ਦੀ ਸਮਰਥਾ ਤੋਂ ਬਾਹਰ ਦੀ ਗੱਲ ਹੈ।

ਗੁਰੂ, ਸਰੀਰ ਨਹੀਂ। ਪਾਰਬ੍ਰਹਮ-ਪਰਮੇਸ਼ਰ ਅਥਵਾ ਸ਼ਬਦ-ਜੋਤਿ ਹੀ ਗੁਰੂ ਹੈ ਜਿਸ ਨੇ ਗੁਰੂ ਨਾਨਕ ਦੇਵ ਜੀ ਵਿਚ ਪਰਵੇਸ਼ ਕੀਤਾ। ਇਸੇ ਤਰ੍ਹਾਂ, ਬਾਕੀ ਗੁਰੂ ਵਿਅਕਤੀਆਂ ਨੂੰ ਸ਼ਬਦ ਜੋਤਿ ਪ੍ਰਾਪਤ ਹੋਈ। ਹੁਣ ਅਸੀਂ ਗੁਰੂ ਗ੍ਰੰਥ ਸਾਹਿਬ ਅੱਗੇ ਕਿਉਂ ਮਥਾ ਟੇਕਦੇ ਹਾਂ? ਇਸ ਲਈ ਕਿ ਆਪ ਜੀ ਵਿਚ ਗੁਰੂ ਦੀ ਬਾਣੀ ਗੁਰੂ ਜੋਤਿ ਦੇ ਅਨੁਭਵੀ ਗਿਆਨ ਦਾ ਭੰਡਾਰ ਮੌਜੂਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ 'ਸ਼ਬਦ' ਕਰਕੇ ਹੈ, ਪਾਲਕੀ ਜਾਂ ਰੁਮਾਲਿਆਂ ਕਰਕੇ ਨਹੀਂ। ਇਹ 'ਸ਼ਬਦ-ਗੁਰੂ' ਨਵਾਂ ਨਹੀਂ, ਸ੍ਰਿਸ਼ਟੀ ਦੇ ਆਦਿ ਵਿਚ ਵੀ ਸੀ ਤੇ ਹੁਣ ਵੀ ਹੈ ਤੇ ਅਗੋਂ ਵੀ ਰਹੇਗਾ।

ਪ੍ਰਾਣਾਂ ਦਾ ਆਧਾਰ ਪਵਨ ਹੈ ਅਤੇ ਸਤਿਗੁਰੂ ਦੀ ਮਤਿ (ਸਿਖਿਆ) ਲੈਣ ਦਾ ਵੇਲਾ ਮਨੁੱਖਾ ਜਨਮ ਹੈ। ਸ਼ਬਦ-ਗੁਰੂ ਵਿਚ ਸਾਰੀਆਂ ਸ਼ਕਤੀਆਂ, ਸਾਰੇ ਫਲ ਅਤੇ ਸਾਰੇ ਗਿਆਨ ਸਮੋਏ ਹੋਏ ਹਨ। ਜੇ ਸੁਰਤਿ ਗੁਰੂ ਦੇ ਸ਼ਬਦ ਨਾਲ ਇਕ ਸੁਰ ਨਹੀਂ ਹੋਈ ਤਾਂ ਜਾਣੋ ਅਜੇ ਸਿਖ ਗੁਰੂ ਦਾ ਚੇਲਾ ਨਹੀਂ ਬਣਿਆ:—

**ਦਸਵਾਂ ਪਾਤਿਸ਼ਾਹ ਗੱਦੀ ਗੁਰਿਆਈ ਦੀ ਗ੍ਰੰਥ ਨੂੰ ਦੇ ਹੈ ਗਇਆ ॥**
**ਅਜ ਪ੍ਰਤੱਖ ਗੁਰੂ ਹੈ ਅਸਾਡਾ ਗ੍ਰੰਥ ਸਾਹਿਬ, ਸੋਈ ਗਇਆ ਜੋ ਗ੍ਰੰਥੋਂ ਗਇਆ ॥**

**[ਬੰਸਾਵਲੀ ਨਾਮਾ ਚਰਣ-੧੦**

**ਮੈਣ ਕੇ ਦੰਤ, ਕਿਉ ਖਾਈਐ ਸਾਰੁ ॥ ਜਿਤੁ ਗਰਬੁ ਜਾਇ, ਸੁ ਕਵਣੁ ਆਹਾਰੁ ॥ ਹਿਵੈ ਕਾ ਘਰੁ ਮੰਦਰੁ, ਅਗਨਿ ਪਿਰਾਹਨੁ ॥ ਕਵਨ ਗੁਫਾ, ਜਿਤੁ ਰਹੈ ਅਵਾਹਨੁ ॥ ਇਤ ਉਤ, ਕਿਸ ਕਉ ਜਾਣਿ ਸਮਾਵੈ॥ ਕਵਨ ਧਿਆਨੁ, ਮਨੁ ਮਨਹਿ ਸਮਾਵੈ ॥੪੫॥**

**ਪਦ ਅਰਥ:** ਮੈਣ-ਮੋਮ। ਦੰਤ-ਦੰਦ। ਕਿਉ-ਕਿਵੇਂ?। ਸਾਰੁ-ਲੋਹਾ। ਗਰਬੁ-ਅਹੰਕਾਰ। ਆਹਾਰੁ-ਭੋਜਨ, ਖਾਣਾ। ਹਿਵੈ ਕਾ-ਬਰਫ ਦਾ। ਪਿਰਾਹਨੁ-ਚੋਲਾ। ਅਵਾਹਨੁ-ਅਹਿੱਲ, ਅਡੋਲ। ਮਨਹਿ-ਮਨ ਵਿਚ।

**ਅਰਥ:** (ਪ੍ਰਸ਼ਨ) ਮੋਮ ਦੇ ਦੰਦਾਂ ਨਾਲ ਲੋਹਾ ਕਿਵੇਂ ਖਾਧਾ ਜਾਵੇ? (ਜੀਵਾਤਮਾ ਮੋਮ ਵਾਂਗ ਨਰਮ ਭਾਵ ਕੋਮਲ ਹੈ ਜਦੋਂ ਕਿ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਹ ਵਿਕਾਰ ਲੋਹੇ ਵਾਂਗ ਕਰੜੇ ਹਨ। ਇਸ ਨੂੰ ਮੋਮ ਦੇ ਦੰਦ ਕਿਵੇਂ ਚਬਣ? ਭਾਵ ਕੋਮਲ ਆਤਮਾ ਇਨ੍ਹਾਂ ਨੂੰ ਕਿਵੇਂ ਹਜ਼ਮ ਕਰ ਸਕਦੀ ਹੈ?)। ਉਹ ਭੋਜਨ ਕਿਹੜਾ ਹੈ ਜਿਸ ਦੇ (ਖਾਣ ਨਾਲ) ਅਹੰਕਾਰ ਦੂਰ ਹੋ ਜਾਵੇ? ਜੇ ਬਰਫ ਦਾ ਘਰ ਹੋਵੇ, ਅਗ ਦਾ ਉਸ (ਉਤੇ) ਚੋਲਾ ਹੋਵੇ, ਉਹ ਕਿਹੜੀ ਗੁਫਾ ਹੈ ਜਿਸ ਵਿਚ ਜੀਵ ਅਡੋਲ ਰਹਿ ਸਕਦਾ ਹੈ? (ਭਾਵ ਕਾਮ ਕ੍ਰੋਧ ਦੀ ਅਗਨੀ ਵਿਚ ਸੜ ਰਿਹਾ ਜੀਵ ਕਿਵੇਂ ਅਹਿਲ ਰਹਿ ਸਕਦਾ ਹੈ?)। ਇਥੇ ਉਥੇ (ਹਰ ਥਾਂ ਤੇ) ਕਿਸ ਨੂੰ (ਹਾਜ਼ਰ ਨਾਜ਼ਰ ਸਮਝ ਕੇ ਜੀਵ ਉਸ ਵਿਚ) ਲੀਨ ਹੋ ਸਕਦਾ ਹੈ? (ਉਹ) ਕਿਹੜਾ ਧਿਆਨ ਹੈ (ਜਿਸ ਕਰਕੇ) ਮਨ ਮਨ ਵਿਚ ਸਮਾਅ ਜਾਂਦਾ ਹੈ।੪੫।

**ਹਉ ਹਉ ਮੈ ਮੈ, ਵਿਚਹੁ ਖੋਵੈ ॥ ਦੂਜਾ ਮੇਟੈ, ਏਕੋ ਹੋਵੈ ॥ ਜਗੁ ਕਰੜਾ, ਮਨਮੁਖੁ ਗਾਵਾਰੁ ॥ ਸਬਦੁ ਕਮਾਈਐ, ਖਾਈਐ ਸਾਰੁ ॥ ਅੰਤਰਿ ਬਾਹਰਿ, ਏਕੋ ਜਾਣੈ ॥ ਨਾਨਕ, ਅਗਨਿ ਮਰੈ ਸਤਿਗੁਰ ਕੈ ਭਾਣੈ ॥੪੬॥**

**ਅਰਥ:** (ਉਤਰ- ਜਿਹੜਾ ਮਨੁੱਖ) ਮੈਂ ਮੇਰੀ (ਆਪਣੇ) ਅੰਦਰੋਂ ਨਾਸ਼ ਕਰ ਦਿੰਦਾ ਹੈ (ਉਹ ਦਵੈਤ (ਵੈਰ ਵਿਰੋਧ) ਮਿਟਾ ਦਿੰਦਾ ਹੈ, (ਸਭ ਨਾਲ) ਇਕੋ ਜਿਹਾ (ਵਰਤਦਾ ਹੈ)। (ਜੋ) ਮਨਮੁਖ ਹੈ (ਉਹ) ਮੂਰਖ ਹੈ (ਜਿਸ ਕਰਕੇ) ਲੋਹੇ ਵਾਂਗ) ਕਰੜਾ ਜਗਤ (ਉਸ ਨੂੰ ਦੁਖ ਦੇਂਦਾ) ਹੈ। (ਇਸ ਲਈ ਸਤਿਗੁਰੂ ਦੇ) ਸ਼ਬਦ ਨੂੰ ਕਮਾਈਏ (ਭਾਵ ਗੁਰ ਉਪਦੇਸ਼ ਨਾ ਵਿਸਰੇ, ਤਾਂ ਹੀ ਸ਼ਬਦ ਦੀ ਸ਼ਕਤੀ ਨਾਲ) ਲੋਹਾ ਚੱਬਾ ਲਈਦਾ ਹੈ। (ਜਿਹੜਾ ਜੀਵ) ਅੰਦਰ ਬਾਹਰ ਇਕ (ਪਰਮੇਸ਼ਰ ਨੂੰ ਸਰਬ ਵਿਆਪਕ) ਸਮਝਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦੀ ਤ੍ਰਿਸ਼ਨਾ ਰੂਪੀ ਦੁਖਦਾਈ) ਅੱਗ ਸਤਿਗੁਰੂ ਦੀ ਰਜ਼ਾ ਵਿਚ ਚਲਣ ਨਾਲ ਖ਼ਤਮ ਹੋ ਜਾਂਦੀ ਹੈ।੪੬।

**ਸਚ ਭੈ ਰਾਤਾ, ਗਰਬੁ ਨਿਵਾਰੈ ॥ ਏਕੋ ਜਾਤਾ, ਸਬਦੁ ਵੀਚਾਰੈ ॥ ਸਬਦੁ ਵਸੈ ਸਚੁ, ਅੰਤਰਿ ਹੀਆ ॥ ਤਨੁ ਮਨੁ ਸੀਤਲੁ, ਰੰਗਿ ਰੰਗੀਆ ॥ ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ॥ ਨਾਨਕ, ਨਦਰੀ ਨਦਰਿ ਪਿਆਰੇ ॥੪੭॥**

**ਪਦ ਅਰਥ:** ਸਚ ਭੈ-ਸਚੇ (ਪ੍ਰਭੂ ਦੇ) ਡਰ ਵਿਚ। ਰਾਤਾ-ਰੱਤਾ ਹੋਇਆ। ਗਰਬੁ ਨਿਵਾਰੈ-ਹੰਕਾਰ ਨੂੰ ਦੂਰ ਕਰ ਦਿੰਦਾ ਹੈ। ਹੀਆ-ਹਿਰਦੇ ਵਿਚ। ਰੰਗਿ-ਰੰਗ (ਪ੍ਰੇਮ) ਵਿਚ। ਰੰਗੀਆ-ਰੰਗਿਆ ਜਾਂਦਾ ਹੈ। ਬਿਖੁ-ਜ਼ਹਿਰ। ਨਦਰੀ-(ਮਿਹਰ ਦੀ) ਨਦਰ ਕਰਨ ਵਾਲਾ (ਵਾਹਿਗੁਰੂ)।੪੭।

**ਅਰਥ:** (ਜਿਹੜਾ ਮਨੁੱਖ) ਸੱਚੇ (ਪ੍ਰਭੂ ਦੇ) ਡਰ ਵਿਚ ਰੱਤਾ ਹੋਇਆ ਹੈ (ਓਹ ਆਪਣੇ ਅਦਰੋਂ) ਹੰਕਾਰ ਨੂੰ ਦੂਰ ਕਰ ਦਿੰਦਾ ਹੈ। (ਉਸ ਨੇ) ਇਕ (ਪ੍ਰਭੂ ਨੂੰ ਵਿਆਪਕ) ਜਾਣਿਆ ਹੈ (ਅਤੇ ਉਹ ਕੇਵਲ ਗੁਰੂ ਦੇ) ਸ਼ਬਦ ਨੂੰ ਵੀਚਾਰਦਾ ਹੈ। (ਜਦੋਂ ਗੁਰੂ ਦਾ) ਸ਼ਬਦ ਵਸਦਾ ਹੈ (ਓਦੋਂ) ਸਚ ਰੂਪ (ਪ੍ਰਭੂ) ਉਸ ਦੇ ਹਿਰਦੇ ਵਿਚ ਆ ਵਸਦਾ ਹੈ। (ਪ੍ਰਭੂ ਦੇ ਪ੍ਰੇਮ) ਰੰਗ ਵਿਚ (ਉਹ) ਰੰਗਿਆ ਜਾਂਦਾ ਹੈ (ਤੇ ਉਸ) ਦਾ ਤਨ ਮਨ ਠੰਢਾ-ਠਾਰ ਹੋ ਜਾਂਦਾ ਹੈ। (ਉਹ) ਕਾਮ, ਕ੍ਰੋਧ ਰੂਪੀ ਜ਼ਹਿਰ ਦੀ (ਤ੍ਰਿਸ਼ਨਾ ਰੂਪ) ਅਗ ਨੂੰ ਦੂਰ ਕਰ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਨਦਰ ਕਰਨ ਵਾਲੇ ਪਿਆਰੇ ਪ੍ਰਭੂ ਦੀ (ਮਿਹਰ ਦੀ) ਨਦਰਿ ਨਾਲ (ਨਿਹਾਲ ਹੋ ਜਾਂਦਾ ਹੈ)।੪੭।

## ਸਾਰੰਸ਼ ਅਤੇ ਸਿਧਾਂਤ

(ਪਉੜੀ ੪੫ ਤੋਂ ੪੭)

੪੫ਵੀਂ ਪਉੜੀ ਰਾਹੀਂ ਸਿਧਾਂ ਵਲੋਂ ਪ੍ਰਸ਼ਨ ਹਨ ਕਿ ਹੇ ਬਾਲੇ! ਤੂੰ ਜੋਗ ਦੀ ਕੋਈ ਸਾਧਨਾ ਨਹੀਂ ਕੀਤੀ ਤੇ ਨਾ ਹੀ ਕੋਈ ਜਪ ਤਪ ਕੀਤਾ ਹੈ, ਇਸ ਲਈ ਤੇਰੇ ਦੰਦ ਮੋਮ ਦੇ ਹਨ। ਇਹਨਾਂ ਦੰਦਾਂ ਨਾਲ ਸਾਰ ਕਿਵੇਂ ਖਾਧਾ ਜਾ ਸਕਦਾ ਹੈ? ਓਹ ਅਹਾਰ ਕਿਹੜਾ ਹੈ ਜਿਸ ਨਾਲ ਅਹੰਕਾਰ ਮਿਟ ਜਾਵੇ? ਇਸ ਦਾ ਉਤਰ ਇਹ ਹੈ ਕਿ ਆਤਮਿਕ ਨਿਰਬਲਤਾ ਨਾਲ ਬਰਫ ਦੇ ਘਰ ਵਿਚ ਅਹੰਕਾਰ ਨਹੀਂ ਖਤਮ ਹੋ ਸਕਦਾ। ਅਗਨੀ ਦਾ ਪਿਰਾਹਨ (ਪਹਿਰਾਵਾ ਤਾਮਸੀ) ਕਿਵੇਂ ਰਹਿ ਸਕਦਾ ਹੈ? ਭਾਵ ਜਿਵੇਂ ਬਰਫ ਨੂੰ ਅੱਗ ਗਾਲਦੀ ਹੈ ਤਿਵੇਂ ਇਹ

ਸੁਭਾਉ ਸਰੀਰ ਨੂੰ ਗਾਲਦਾ ਹੈ- **'ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥' (ਪੰਨਾ ੯੩੨)**। ਇਸ ਤੋਂ ਅਗਲਾ ਪ੍ਰਸ਼ਨਾ ਗੁਫਾ ਬਾਰੇ ਹੈ, ਜਿਸ ਦਾ ਉਤਰ ਅਗੇ ਦਰਜ ਹੈ।

ਉਹ ਗੁਫਾ ਕਿਹੜੀ ਹੈ ਜਿਥੇ ਮਨ ਪ੍ਰਾਣਾਂ ਦੀ ਸਵਾਰੀ ਛੱਡ ਕੇ ਇਸਥਿਤ ਹੁੰਦਾ ਹੈ? ਉਹ ਧਿਆਨ ਕਿਹੜਾ ਜਿਸ ਨਾਲ ਮਨ ਦੀ ਮਨੌਤ ਮਨ ਵਿਚ ਹੀ ਮੁਕ ਜਾਂਦੀ ਹੈ? ਇਸ ਦਾ ਉਤਰ ''ਗੁਰ ਕੇ ਸਬਦਿ ਇਹ ਗੁਫਾ ਵੀਚਾਰੇ'' ਹੈ ਅਤੇ ਧਿਆਨ ਦੀ ਸੋਝੀ ਗੁਰੂ ਦਾ ਗਿਆਨ ਮਨ ਵਿਚ ਆਉਣ ਨਾਲ ਹੋ ਜਾਂਦੀ ਹੈ। ਇਸ ਬਾਰੇ ਭਗਤ ਧੰਨਾ ਜੀ ਦੇ ਬਚਨ ਬੜੇ ਢੁਕਵੇਂ ਹਨ:-

**ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ, ਧਿਆਨੁ ਮਾਨੁ ਮਨ ਏਕ ਮਏ ॥**

**ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ ॥[ਪੰਨਾ ੪੮੭**

ਮਨ ਵਿਚ ਪਦਾਰਥਾਂ ਦੀ ਪਕੜ ਹੋਣ ਕਰਕੇ, ਦਵੈਤ ਤੇ ਈਰਖਾ ਦੀ ਅਗ ਹਰ ਵੇਲੇ ਬਲਦੀ ਰਹਿੰਦੀ ਹੈ। ਜੇ ਮਨੁੱਖ 'ਮੈਂ' ਨੂੰ ਅੰਦਰੋਂ ਕੱਢ ਦੇਵੇ ਤਾਂ ਮਨ ਮੋਮ ਵਾਂਗੂ ਕੋਮਲ ਸੁਭਾਵ ਵਾਲਾ ਹੋ ਸਕਦਾ ਹੈ ਅਤੇ ਭਾਵ ਹੰਗਤਾ ਦੇ ਢਲਣ ਨਾਲ ਹੀ ਵਾਹਿਗੁਰੂ ਜੀ ਨਾਲ ਇਕਮਿਕ ਹੋ ਸਕੀਦਾ ਹੈ। ਲੋਹੇ ਨੂੰ ਖਾਣਾ ਕੀ ਹੈ? ਜਗਤ ਲੋਹੇ ਸਮਾਨ ਕਰੜਾ ਹੈ। ਲੋਹਾ ਮਾਨੋ ਮਨਮੁਖਤਾ ਹੈ। ਗੁਰੂ ਸ਼ਬਦ ਦੀ ਬੀਚਾਰ ਨਾਲ ਮਨਮੁਖਤਾ ਨੂੰ ਖਾਧਾ ਜਾ ਸਕਦਾ ਹੈ। ਸ਼ਬਦ ਨੂੰ ਕਮਾਉਣ ਨਾਲ ਸਚ ਦੀ ਪ੍ਰਾਪਤੀ ਹੁੰਦੀ ਹੈ ਜਦੋਂ ਹਉਮੈ ਦਾ ਅਭਾਵ ਹੋ ਜਾਂਦਾ ਹੈ ਮਨ ਪਰਮੇਸ਼ਰ ਦੇ ਧਿਆਨ ਵਿਚ ਜੁੜ ਜਾਂਦਾ ਹੈ, ਕਾਮ ਕ੍ਰੋਧ ਆਦਿ ਸਭ ਭਸਮ ਹੋ ਜਾਂਦੇ ਹਨ। ਫਿਰ ਹਾਲਤ ''ਜਲ ਤਰੰਗ ਜਿਉ ਜਲਹਿ ਸਮਾਇਆ'' ਵਾਲੀ ਬਣ ਜਾਂਦੀ ਹੈ। ਜਿਸ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵਸ ਜਾਂਦਾ ਹੈ ਉਹ ਸੀਤਲ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਜਦੋਂ ਵਾਹਿਗੁਰੂ ਜੀ ਮਿਹਰ ਦੀ ਨਜ਼ਰ ਕਰਦੇ ਹਨ ਤਾਂ ਜੀਵ ਨੂੰ ਆਤਮਿਕ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ।

**ਕਵਨ ਮੁਖਿ, ਚੰਦੁ ਹਿਵੈ ਘਰੁ ਛਾਇਆ ॥ ਕਵਨ ਮੁਖਿ, ਸੂਰਜੁ ਤਪੈ ਤਪਾਇਆ ॥ ਕਵਨ ਮੁਖਿ, ਕਾਲੁ ਜੋਹਤ ਨਿਤ ਰਹੈ ॥ ਕਵਨ ਬੁਧਿ, ਗੁਰਮੁਖਿ ਪਤਿ ਰਹੈ ॥ ਕਵਨੁ ਜੋਧੁ, ਜੋ ਕਾਲੁ ਸੰਘਾਰੈ ॥ ਬੋਲੈ ਬਾਣੀ, ਨਾਨਕੁ ਬੀਚਾਰੈ ॥੪੮॥**

**ਪਦ ਅਰਥ:** ਕਵਨ ਮੁਖਿ-ਕਿਸ ਮੁਖ (ਸਾਧਨ) ਨਾਲ। ਚੰਦੁ ਹਿਵੈ ਘਰ-ਚੰਦ (ਜੋ) ਬਰਫ ਦਾ ਘਰ ਹੈ। ਛਾਇਆ-ਛਾਂ ਰਹੇ, ਭਾਵ ਆਪਣੀ ਸੀਤਲਤਾ ਦਾ ਪ੍ਰਭਾਵ ਪਾਈ ਰਖੇ। ਸੂਰਜੁ-(ਗਿਆਨ ਦਾ) ਸੂਰਜ। ਤਪੈ ਤਪਾਇਆ-ਤਪਾਇਆ ਹੋਇਆ ਤਪਦਾ ਰਹੇ। ਕਾਲੁ-ਮੌਤ। ਜੋਹਤ ਰਹੈ-ਤੱਕਣ ਤੋਂ ਰਹਿ ਜਾਵੇ, ਹੱਟ ਜਾਵੇ। ਬੁਧਿ-ਬੁਧੀ, ਸਮਝ। ਪਤਿ ਰਹੈ-ਇਜ਼ਤ ਰਹਿ ਆਵੇ। ਜੋਧੁ-ਜੋਧਾ, ਸੂਰਮਾ। ਸੰਘਾਰੈ-ਮਾਰ ਲੈਂਦਾ ਹੈ।

**ਅਰਥ:** ਕਿਸ (ਸਾਧਨ ਨਾਲ) ਚੰਦ ਜੋ ਬਰਫ ਦਾ ਘਰ ਹੈ (ਆਪਣੀ ਸੀਤਲਤਾ ਦਾ ਪ੍ਰਭਾਵ) ਪਾਈ ਰਖੇ? ਕਿਸ ਸਾਧਨ ਨਾਲ (ਗਿਆਨ ਰੂਪੀ) ਸੂਰਜ ਤਪਾਇਆ ਤਪਦਾ ਰਹੇ? ਕਿਸ ਸਾਧਨ ਨਾਲ ਕਾਲ ਨਿਤ ਤੱਕਣ ਤੋਂ ਹਟ ਜਾਵੇ?। (ਉਹ) ਕਿਹੜੀ ਸਮਝ ਹੈ ਜਿਸ ਨਾਲ ਗੁਰਮੁਖ ਦੀ ਇਜ਼ਤ ਰਹਿ ਆਉਂਦੀ ਹੈ? (ਉਹ) ਕਿਹੜਾ ਸੂਰਮਾ ਹੈ ਜੋ ਮੌਤ ਨੂੰ ਮਾਰ ਲੈਂਦਾ ਹੈ?। ਨਾਨਕ (ਸਿੱਧਾਂ ਦੇ ਇਨ੍ਹਾਂ ਪ੍ਰਸ਼ਨਾਂ ਨੂੰ) ਵੀਚਾਰਦਾ ਹੈ (ਅਤੇ ਉਤਰ ਵਿਚ ਇਉਂ) ਬਾਣੀ ਬੋਲਦਾ ਹੈ।੪੮।

**ਸਬਦੁ ਭਾਖਤ, ਸਸਿ ਜੋਤਿ ਅਪਾਰਾ ॥ ਸਸਿ ਘਰਿ ਸੂਰੁ ਵਸੈ, ਮਿਟੈ ਅੰਧਿਆਰਾ ॥ ਸੁਖੁ ਦੁਖੁ ਸਮ ਕਰਿ, ਨਾਮੁ ਅਧਾਰਾ ॥ ਆਪੇ ਪਾਰਿ ਉਤਾਰਣਹਾਰਾ ॥ ਗੁਰ ਪਰਚੈ, ਮਨੁ ਸਾਚਿ ਸਮਾਇ ॥ ਪ੍ਰਣਵਤਿ ਨਾਨਕੁ, ਕਾਲੁ ਨ ਖਾਇ ॥੪੯॥**

**ਪਦ ਅੰਰਥ:** ਭਾਖਤ-ਉਚਾਰਦਿਆਂ। ਸਸਿ-ਚੰਦਰਮਾ। ਸੂਰੁ-ਸੂਰਜ (ਭਾਵ ਗਿਆਨ)। ਸਮ-ਇਕੋ ਜਿਹਾ। ਅਧਾਰਾ-ਆਸਰਾ। ਪਰਚੈ-ਪਰਚਦਾ, ਪਤੀਜਦਾ ਹੈ। ਸਾਚਿ-ਸੱਚੇ (ਪਰਮੇਸ਼ਰ ਵਿਚ)। ਪ੍ਰਣਵਤਿ-ਬੇਨਤੀ ਕਰਦਾ ਹੈ।

**ਅਰਥ:** (ਗੁਰੂ ਦਾ) ਸ਼ਬਦ ਉਚਾਰਦਿਆਂ ਚੰਨ (ਠੰਢੇ ਮਨ) ਵਿਚ ਬੇਅੰਤ ਪ੍ਰਕਾਸ਼ ਹੋ ਜਾਂਦਾ ਹੈ। ਮਨ (ਚੰਨ ਰੂਪ) ਘਰ ਵਿਚ ਗਿਆਨ ਰੂਪੀ ਸੂਰਜ (ਆ) ਵਸਦਾ ਹੈ (ਅਤੇ ਅਗਿਆਨਤਾ ਰੂਪ) ਹਨੇਰਾ ਦੂਰ ਹੋ ਜਾਂਦਾ ਹੈ। (ਜਦੋਂ) ਦੁਖ ਸੁਖ ਇਕੋ ਜਿਹਾ ਕਰਕੇ (ਮਨੁੱਖ) ਨਾਮ ਨੂੰ (ਜੀਵਨ ਦਾ) ਆਸਰਾ ਬਣਾ ਲੈਂਦਾ ਹੈ (ਤਦੋਂ ਸੰਸਾਰ ਸਾਗਰ ਤੋਂ) ਪਾਰ ਉਤਾਰਨ ਵਾਲਾ (ਪ੍ਰਭੂ ਆਪ ਹੀ ਇਸ ਨੂੰ ਤਾਰ ਲੈਂਦਾ ਹੈ)। (ਜਦੋਂ) ਗੁਰੂ ਪਰਚ ਜਾਂਦਾ ਹੈ ਮਨ ਸਚੇ (ਪ੍ਰਭੂ) ਵਿਚ ਲੀਨ ਹੋ ਜਾਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਅਜਿਹੇ ਜੀਵ ਨੂੰ) ਕਾਲ ਨਹੀਂ ਖਾਂਦਾ (ਭਾਵ ਮੌਤ ਉਸਦੇ ਨੇੜੇ ਨਹੀਂ ਢੁਕਦੀ)।੪੯।

## ਸਾਰੰਸ਼ ਅਤੇ ਸਿਧਾਂਤ

(ਪਉੜੀ ੪੮ ਤੋਂ ੪੯)

੪੮ਵੀਂ ਪਉੜੀ ਵਿਚ ਜੋਗੀਆਂ ਦੇ ਇਸਤਲਾਹੀ ਸ਼ਬਦ 'ਚੰਨ' ਤੇ 'ਸੂਰਜ' ਦੀ ਵਰਤੋਂ ਕੀਤੀ ਹੈ। ਇਸ ਮਨ ਵਿਚ ਕਿਵੇਂ ਚੰਦ ਸਮਾਨ ਸੀਤਲਤਾਈ ਰਹੇ ਅਤੇ ਮਨ ਵਿਚ ਕਿਵੇਂ ਗਿਆਨ ਰੂਪ ਸੂਰਜ ਪ੍ਰਕਾਸ਼ਦਾ ਰਹੇ? ਸ਼ਬਦ ਦੀ ਕਮਾਈ ਨਾਲ ਭਾਵ ਨਾਮ-ਸਿਮਰਨ ਨਾਲ ਮਨ ਵਿਚ ਸੀਤਲਤਾ ਅਤੇ ਆਤਮਿਕ ਗਿਆਨ ਨਾਲ ਬ੍ਰਿਤੀ ਅਖੰਡਾਕਾਰ ਹੋਂਦੀ ਹੈ। ਗੁਰਬਾਣੀ ਵਿਚ ਅੰਕਿਤ ਹੈ:–

**ਚੰਦਨ ਚੰਦੁ ਨ ਸਰਦ ਰੁਤਿ, ਮੂਲਿ ਨ ਮਿਟਈ ਘਾਂਮ ॥**

**ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿ ਨਾਮੁ ॥** [ਪੰਨਾ ੭੦੯

ਸ਼ਬਦਾਰਥੀ ਵਿਦਵਾਨਾਂ ਅਨੁਸਾਰ ਮਨੁੱਖ ਦੀ ਆਪਣੀ ਸਮਝ ਗੁਰੂ ਦੇ ਗਿਆਨ ਤੋਂ ਬਿਨਾ ਇਉਂ ਨਿਘ ਤੋਂ ਸਖਣੀ ਤੇ ਹਨੇਰੀ ਹੈ, ਜਿਵੇਂ ਸੂਰਜ ਦੀ ਗਰਮੀ ਨਾਲ ਚਾਨਣਾ ਪੈਣ ਤੋਂ ਬਿਨਾ ਚੰਨ ਦੀ ਹਾਲਤ ਹੁੰਦੀ ਹੈ।

ਕਾਲ ਨੂੰ ਸੰਘਾਰਨ ਦੀ ਜੁਗਤੀ ਇਹ ਹੈ ਕਿ ਨਿਸਚੇ ਕਰਕੇ ਮਨ ਗੁਰੂ ਦੇ ਰਸ-ਭਰਪੂਰ ਸ਼ਬਦ ਵਿਚ ਸਮਾਅ ਜਾਵੇ। ਗੁਰੂ ਦੇ ਸ਼ਬਦ ਨਾਲ ਪਰਚਾ ਪਾਉਣ ਵਾਲੀ ਬੁਧੀ ਨਾਲ ਹੀ ਰਬੀ ਦਰਗਾਹ ਵਿਚ ਪਤਿ ਰਹਿ ਆਉਂਦੀ ਹੈ। ਇਸ ਲਈ ਲੋੜ ਹੈ ਕਿ ਮਨ ਨੂੰ ਸਾਈਂ ਦੇ ਚਰਨਾ ਵਿਚ ਟਿਕਾਇਆ ਜਾਵੇ। ਇਸ ਤਰ੍ਹਾਂ ਮੌਤ ਦਾ ਭੈ ਆਪ-ਮੁਹਾਰੇ ਦੂਰ ਹੋ ਜਾਂਦਾ ਹੈ।

**ਨਾਮੁ ਤਤੁ, ਸਭ ਹੀ ਸਿਰਿ ਜਾਪੈ ॥ ਬਿਨੁ ਨਾਵੈ, ਦੂਖੁ ਕਾਲੁ ਸੰਤਾਪੈ ॥ ਤਤੋ ਤਤੁ ਮਿਲੈ, ਮਨੁ ਮਾਨੈ ॥ ਦੂਜਾਂ ਜਾਇ, ਇਕਤੁ ਘਰਿ ਆਨੈ ॥ ਬੋਲੈ ਪਵਨਾ, ਗਗਨੁ ਗਰਜੈ ॥ ਨਾਨਕ ਨਿਹਚਲੁ, ਮਿਲਣੁ ਸਹਜੈ ॥੫੦॥**

**ਪਦ ਅਰਥ:** ਤਤੁ-ਨਿਚੋੜ, ਅਸਲੀਅਤ। ਸਭ ਹੀ ਸਿਰਿ-ਸਾਰੇ (ਤੱਤਾਂ ਤੋਂ) ਸ਼੍ਰੋਮਣੀ। ਜਾਪੈ-ਪਤਾ ਲਗਦਾ ਹੈ। ਸੰਤਾਪੈ-ਦੁੱਖੀ ਕਰਦਾ ਹੈ। ਤਤੋ ਤਤੁ-ਨਿਰੋਲ ਤਤ (ਨਾਮ)। ਮਨੁ ਮਾਨੈ-ਮਨ ਮੰਨਦਾ, ਪਤੀਜਦਾ ਹੈ। ਦੂਜਾ-ਦੂਜਾ (ਭਾਵ)। ਇਕਤੁ ਘਰਿ-ਇਕ ਘਰ ਵਿਚ। ਬੋਲੈ ਪਵਨਾ-ਸ਼ਬਦ ਬੋਲਦਾ ਹੈ। ਗਗਨੁ-ਦਸਮ ਦੁਆਰ। ਗਰਜੈ-ਗਰਜਦਾ ਹੈ, ਗੜ ਗੜ ਕਰਦਾ ਹੈ। ਸਹਜੈ-ਸਹਿਜੇ ਹੀ।

**ਅਰਥ:** ਪਤਾ ਲਗਦਾ ਹੈ ਕਿ ਨਾਮ ਤੱਤੁ ਸਭ ਤੋਂ ਸ਼੍ਰੋਮਣੀ ਹੈ। ਨਾਮ ਤੋਂ ਬਿਨਾ ਮੌਤ (ਰੂਪੀ ਡਰ) ਸਤਾਉਂਦਾ, ਦੁੱਖ ਦੇਂਦਾ ਹੈ। (ਪਰਮਾਤਮਾ) ਤਤ ਨਾਲ (ਜਦੋਂ ਜੀਵਾਤਮਾ ਦਾ) ਤਤ ਮਿਲਦਾ ਹੈ ਤਾਂ ਮਨ ਪਤੀਜ ਜਾਂਦਾ ਹੈ। (ਤਦੋਂ) ਦੂਜਾ (ਭਾਵ) ਮਿਟ ਜਾਂਦਾ ਹੈ (ਤੇ ਜੀਵ) ਇਕ ਘਰ ਵਿਚ ਆ ਟਿਕਦਾ ਹੈ। ਸ਼ਬਦ ਬੋਲਦਾ ਹੈ ਤੇ ਦਸਮ ਦੁਆਰ ਉਸ ਸ਼ਬਦ ਦੀ (ਗੂੰਜ ਨਾਲ) ਗਜਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਮਨ) ਨਿਹਚਲ ਹੋ ਜਾਂਦਾ ਹੈ (ਓਦੋਂ ਨਾਮ ਦੁਆਰਾ ਹਰੀ ਨਾਲ) ਸਹਿਜੇ ਹੀ ਮੇਲ ਹੋ ਜਾਂਦਾ ਹੈ।੫੦।

# ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਪਰਮੇਸ਼ਰ ਦੇ ਨਾਮ ਦੀ ਮਹਿਮਾ ਦਰਸਾਈ ਹੈ ਜੋ ਸਭ ਕਰਮਾਂ ਤੋਂ ਸ੍ਰੇਸ਼ਟ ਹੈ:—

**ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ [ਪੰਨਾ ੨੬੬**

ਸ਼ਬਦ ਦੇ ਜਾਪ ਨਾਲ ਮਨੁੱਖ ਹਿਰਦੇ ਅੰਦਰ ਚੰਦਰਮਾ ਵਰਗੀ ਠੰਢਕ ਤੇ ਸੂਰਜ ਵਰਗਾ ਚਾਨਣ ਦੇਣ ਵਾਲੀ ਜੋਤਿ ਜਗ ਪੈਂਦੀ ਹੈ ਜਿਸ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ। ਰਸਨਾ ਨਾਲ ਨਾਮ ਜਪਣ ਦਾ ਫਲ ਸੁਖਦਾਈ ਹੈ:—

**ਰਸਨਾ ਜਪੀਐ ਏਕੁ ਨਾਮੁ ॥ ਈਹਾ ਸੁਖੁ ਆਨੰਦੁ ਘਨਾ,**
**ਆਗੈ ਜੀਅ ਕੈ ਸੰਗਿ ਕਾਮ ॥ [ਪੰਨਾ ੨੧੧**

ਨਾਮ ਜਪਣ ਨਾਲ ਮਨ ਨਿਰਮਲ ਹੁੰਦਾ ਹੈ ਮਤਿ ਉਜਲ ਹੁੰਦੀ ਹੈ। ਜਦੋਂ ਮਨ ਵਿਚੋਂ ਦਵੈਤ-ਭਾਵ ਨਿਕਲਦਾ ਹੈ, ਓਦੋਂ ਨਾਮ ਦੀ ਸ਼ਕਤੀ ਕਾਇਮ ਹੋਂਦੀ ਹੈ ਫਿਰ ਜੀਵ-ਤੱਤ ਦਾ ਪਰਮ-ਤੱਤ ਨਾਲ ਮੇਲ ਹੋ ਜਾਂਦਾ ਹੈ। ਜਿਹੜੀਆਂ ਅਵਾਜ਼ਾਂ (ਧੁਨੀਆਂ) ਜੋਗੀ ਲੋਗ ਸਮਾਧੀਆਂ ਲਾ ਕੇ ਸੁਣਦੇ ਹਨ ਅਤੇ ਦਸਮ ਦੁਆਰ ਵਿਚ ਅਨਹਦ ਸ਼ਬਦ ਵਜਣ ਦੀਆਂ ਗਲਾਂ ਕਰਦੇ ਹਨ, ਓਹ ਅਵਸਥਾ ਗੁਰਮਤਿ ਅਨੁਸਾਰ ਭਗਤੀ ਕਰਨ ਨਾਲ ਸਹਿਜੇ ਹੀ ਪ੍ਰਾਪਤ ਹੋ ਜਾਂਦੀ ਹੈ।

**ਅੰਤਰਿ ਸੁੰਨੰ ਬਾਹਰਿ ਸੁੰਨੰ, ਤ੍ਰਿਭਵਣ ਸੁੰਨ ਮਸੁੰਨੰ ॥ ਚਉਥੇ ਸੁਨੈ ਜੋ ਨਰੁ ਜਾਣੈ, ਤਾ ਕਉ ਪਾਪੁ ਨ ਪੁੰਨੰ ॥ ਘਟਿ ਘਟਿ, ਸੁੰਨ ਕਾ ਜਾਣੈ ਭੇਉ ॥ ਆਦਿ ਪੁਰਖੁ**

**ਨਿਰੰਜਨ ਦੇਉ ॥ ਜੋ ਜਨੁ, ਨਾਮ ਨਿਰੰਜਨ ਰਾਤਾ ॥ ਨਾਨਕ, ਸੋਈ ਪੁਰਖੁ ਬਿਧਾਤਾ ॥੫੧॥**

**ਪਦ ਅਰਥ:** ਸੁੰਨੰ-ਸੁੰਨ ਅਵਸਥਾ। ਤ੍ਰਿਭਵਣ-ਤਿੰਨਾਂ ਲੋਕਾਂ ਵਿਚ। ਸੁੰਨ ਮਸੁੰਨੰ-ਮਹਾਂ ਸੁੰਨ, ਨਿਰੋਲ ਨਿਰਗੁਣ ਪ੍ਰਭੂ। ਚਉਥੇ ਸੁੰਨੈ-ਚੌਥੇ ਸੁੰਨ ਪਦ ਵਿਚ। ਭੇਉ-ਭੇਤ। ਬਿਧਾਤਾ-ਰਚਨਹਾਰ ਪ੍ਰਭੂ।

**ਅਰਥ:** (ਇਕ) ਸੁੰਨ (ਮਨੁੱਖ ਦੇ ਹਿਰਦੇ) ਅੰਦਰ ਹੈ, (ਇਕ) ਸੁੰਨ (ਹਿਰਦੇ) ਤੋਂ ਬਾਹਰ ਹੈ, ਮਹਾ-ਸੁੰਨ ਤਿੰਨਾਂ ਭਵਣਾਂ ਵਿਚ (ਸਮਾਈ ਹੋਈ ਹੈ)। ਚੌਥੇ ਸੁੰਨ (ਸਹਜ ਅਵਸਥਾ ਵਿਚ ਪਹੁੰਚ ਕੇ) ਜੋ ਮਨੁੱਖ (ਪ੍ਰਭੂ ਨੂੰ) ਜਾਣ ਲੈਂਦਾ ਹੈ, ਉਸ ਨੂੰ ਪਾਪ ਪੁੰਨ (ਦਾ ਕੋਈ ਲੇਸ ਨਹੀਂ ਲਗਦਾ)। ਨਿਰਗੁਣ ਪ੍ਰਭੂ ਜੋ ਘਟਾਂ ਘਟਾਂ ਵਿਚ ਵਸਦਾ ਹੈ (ਉਹ, ਉਸ ਦਾ) ਭੇਦ ਜਾਣ ਲੈਂਦਾ ਹੈ। ਆਦਿ ਪੁਰਖ, (ਵਾਹਿਗੁਰੂ) ਮਾਇਆ ਤੋਂ ਰਹਿਤ ਤੇ ਪ੍ਰਕਾਸ਼ ਰੂਪ ਹੈ। ਜੋ ਜਨ ਪ੍ਰਭੂ ਦੇ ਨਾਮ ਵਿਚ ਰੱਤਾ ਜਾਂਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਜਨ ਨੂੰ ਇਉਂ ਸਮਝੋ ਕਿ) ਓਹੀ ਰਚਨਹਾਰ ਪ੍ਰਭੂ ਦਾ ਰੂਪ (ਬਣ ਜਾਂਦਾ) ਹੈ।੫੧।

# ਅਰਥ ਭੇਦ ਅਤੇ ਨਿਰਣੈ

## ਅੰਤਰਿ ਸੁੰਨੰ ਬਾਹਰਿ ਸੁਨੰ, ਤ੍ਰਿਭਵਣ ਸੁੰਨ, ਮਸੁੰਨੰ ॥

ਇਸ ਪੰਕਤੀ ਨੂੰ *'ਸ਼ਬਦਾਰਥ' (ਪੰਜਵੀਂ ਵਾਰ-੧੯੭੯) ਵਿਚ ''ਅੰਤਰਿ ਸੁਨੰ ਬਾਹਰਿ ਸੁਨੰ ਤ੍ਰਿਭਵਣ ਸੁਨਮ ਸੁੰਨੰ' ਪਦ ਛੇਦ ਕੀਤਾ ਗਿਆ ਹੈ ਪਰ ਬਾਕੀ ਸਮੂਹ ਟੀਕਾਕਾਰਾਂ ਨੇ 'ਸੁਨ ਮਸੁਨੰ' ਹੀ ਪਾਠ ਪਦ ਛੇਦ ਕੀਤਾ ਹੈ। ਜਿਵੇਂ ਪੰਜਾਬੀ ਵਿਚ 'ਘੁੰਨ ਮਸੁੰਨ' ਸ਼ਬਦ ਬੋਲਦੇ ਹਾਂ, ਉਸੇ ਤਰ੍ਹਾਂ ਇਥੇ 'ਸੁੰਨ ਮਸੁੰਨ' ਸ਼ਬਦ ਹੀ ਪ੍ਰਵਾਣਿਤ ਹੈ। ਜਿਥੋਂ ਤੱਕ ਅਰਥਾਂ ਦਾ ਸਬੰਧ ਹੈ ਹੇਠ ਲਿਖੇ ਕਈ ਅਰਥ ਉਪਲਬਧ ਹਨ:—

੧. 'ਸੁੰਨ' ਨਾਮ ਹੈ 'ਸਮਾਧਿ' ਕਾ। 'ਸਮਾਧਿ' ਨਾਮ ਹੈ ਨਿਹਚਲੁ ਹੋਣੇ ਕਾ। ਸੋ ਨਿਹਚਲੁ ਤੌਂ ਪਰਮੇਸ਼ਵਰ ਹੀ ਹੈ। ਜੋ ਗੁਰੋਂ ਕੇ ਉਪਦੇਸ਼ੋਂ ਕੋ ਜਾਣਤੇ ਹੈਂ'-ਅੰਤਰ ਭੀ ਪ੍ਰਮਸੇਵਰ ਹੈ, ਬਾਹਰ ਭੀ ਪਰਮੇਸ਼ਵਰ ਹੀ ਹੈ, ਤੀਨੋ ਭਵਨੋ ਵਿਖੇ ਪਰਮੇਸ਼ਵਰ ਹੀ ਵਿਆਪ ਰਿਹਾ ਹੈ। [ਅਨੰਦ ਘਨ

੨. (ਅੰਤਰ) ਸੁਪਨ ਮੈਂ ਭੀ ਵਹੁ ਸੁੰਨ ਹੈ ਅਰ (ਬਾਹਰਿ) ਜਾਗ੍ਰਤ ਮੈਂ ਭੀ ਸੁੰਨ ਹੈ ਮਨ ਤ੍ਰਿਭਵਣ ਤੀਸਰਾ ਭਵਣ ਜੋ ਸਖੋਪਤ ਹੈ ਤਿਸ ਮੈ ਭੀ ਸੁੰਨ ਹੀ ਹੈ। ਜੋ ਕਹੈ ਸੁੰਨਵਾਦ ਆ ਜਾਵੇਗਾ ਤਿਸ ਪਰ ਕਹਤੇ ਹੈਂ (ਮਸੁਨੰ) ਚੇਤਨ ਰੂਪ ਹੈ। [ਫ. ਸ.

੩. (ਇਕ) ਅੰਤਰੀਵ ਸੁੰਨ ਹੈ, (ਇਕ) ਬਾਹਰ ਵੀ ਸੁੰਨ, (ਇਕ) ਤ੍ਰੈ ਭਵਨ ਹੀ ਸੁੰਨ ਮਸੁਨੰ ਹੈ। ਮਸੁੰਨ ਦਾ ਅਰਥ ਕਈ ਦਾਨੇ ਅਸੁੰਨ ਭੀ ਕਰਦੇ ਹਨ। ਇਸ ਨਾਲ ਤੁਕ ਦੇ ਅਰਥ ਇਹ ਬਣਨਗੇ। 'ਅੰਦਰ ਦੀ ਸੁੰਨ ਬਾਹਰ ਦੀ ਭੀ ਸੁੰਨ ਇਹ ਦੋਵੇਂ ਸੁਨਾਂ ਤ੍ਰੈਭਵਣ ਦੀ ਸੁੰਨ ਦੇ ਅੰਤਰਗਤ ਹਨ ਜੋ ਤ੍ਰਿਭਵਣ ਕਿ 'ਸੁੰਨ ਅਸੁੰਨ' ਦੀ ਪਰਸਪਰ ਕ੍ਰਿਯਾ ਦੇ ਆਸਰੇ ਪ੍ਰਾਣਧਾਰੀ ਹੁੰਦੀ ਹੈ। ਇਹ ਸੁੰਨ ਅਸੁੰਨ ਦੀ ਦ੍ਵੰਦ ਕ੍ਰਿਆ ਹੈ ਤੇ ਚੌਥੇ ਟਿਕਾਣੇ ਦ੍ਵੰਦਾਤੀਤ ਸੁੰਨ-ਪਰਮਾਤਮਾ ਹੈ ਜੋ ਆਦਿ ਪੁਰਖ ਨਿਰੰਜਨ ਦੇਉ ਹੈ।

[ਪੰਜ ਗ੍ਰੰਥੀ ਸਟੀਕ ਭਾਈ ਵੀਰ ਸਿੰਘ ਜੀ

***'ਹੁਣ ੧੯੯੨ ਦੀ ਛਾਪ ਵਿਚ 'ਸੁੰਨਮਸੁੰਨੰ' ਠੀਕ ਰੂਪ ਵਿਚ ਪਦ ਛੇਦ ਉਪਲਬਧ ਹੈ।**

੪. (ਜਦੋਂ ਹਿਰਦੇ ਵਿਚ ਨਿਰੋਲ ਪ੍ਰਭੂ ਨਾਮ ਦੀ ਸਚਾਈ ਪਰਗਟ ਹੋ ਪੈਂਦੀ ਹੈ ਤਾਂ ਇਹ ਯੀਕਨ ਬਣ ਜਾਂਦਾ ਹੈ ਕਿ) ਅੰਦਰ ਤੇ ਬਾਹਰ (ਭਾਵ) ਗੁਪਤ ਤੇ ਪਰਗਟ, ਦਿਸਦੇ ਤੇ ਅਣਦਿਸਦੇ ਪਦਾਰਥਾਂ ਵਿਚ ਹਰ ਥਾਂ) ਸਾਰੀ ਤ੍ਰਿਲੋਕੀ ਵਿਚ ਉਹੀ ਪ੍ਰਭੂ ਵਿਆਪਕ ਹੈ ਜਿਸ ਵਿਚ ਮਾਇਆ ਵਾਲੇ ਫੁਰਨੇ ਨਹੀਂ ਉਠਦੇ (ਕਿਉਂਕਿ ਮਾਇਆ ਤਾਂ ਉਸ ਦੀ ਆਪਣੀ ਬਣਾਈ ਖੇਡ ਹੈ)। [ਦਰਪਣ

**ਨਿਰਣੈ**: ਡਾ. ਬਲਬੀਰ ਸਿੰਘ ਜੀ ਨੇ ਸੁੰਨ ਬਾਰੇ ਜੋ ਸਮਾਧਾਨ ਕੀਤਾ ਹੈ ਉਸ ਨੂੰ **'ਸਿਧ ਗੋਸਟਿ ਇਕ ਅਧਿਐਨ' (ਪੰਨਾ ੧੬-੧੭)** ਵਿਚ ਭਾਈ ਜੋਧ ਸਿੰਘ ਜੀ ਨੇ ਪ੍ਰਸਤੁਤ ਕੀਤਾ ਹੈ, ਪਾਠਕਾਂ ਦੀ ਦ੍ਰਿਸ਼ਟੀ ਗੋਚਰਾ ਕੀਤਾ ਜਾਂਦਾ ਹੈ:–

ਡਾ. ਬਲਬੀਰ ਸਿੰਘ ਅਨੁਸਾਰ ਇਹ ਤਿੰਨੇ ਪਾਲਾਂ ਨਾਗਾਰਜੁਨ, ਜੋ ਸ਼ੂਨਯਵਾਦ ਦਾ ਵੱਡਾ ਸਮਰਥਕ ਸੀ, ਦੀ ਰਚੀ ਪੁਸਤਕ ਮਧਿਮਿਅਕ-ਕਾਰਿਕਾ ਦੀ ਵ੍ਰਿਤੀ ਦੇ ਸਲੋਕਾਂ ਦਾ ਉਲਥਾ ਹਨ। ਗੁਰੂ ਜੀ ਫੁਰਮਾਉਂਦੇ ਹਨ ਤੁਸੀਂ ਆਖਦੇ ਹੋ ਅੰਦਰ ਵੀ ਸੁੰਨ ਹੈ, ਬਾਹਰ ਵੀ ਸੁੰਨ ਹੈ। ਤਿੰਨਾਂ ਲੋਕਾਂ ਵਿਚ ਸੁੰਨ ਹੀ ਸੁੰਨ ਹੈ। ਜੋ ਮਨੁੱਖ ਤੁਰੀਯਾ ਅਵਸਥਾ ਦੇ ਸੁੰਨ ਨੂੰ ਜਾਣਦਾ ਹੈ ਉਹ ਪਾਪ ਪੁੰਨ ਤੋਂ ਅਲੇਪ ਹੋ ਜਾਂਦਾ ਹੈ। ਭਾਵ, ਕਰਮਾਂ ਦੇ ਫਲ ਅਨੁਸਾਰ ਉਸ ਨੂੰ ਆਵਾਗਵਨ ਵਿਚ ਭਟਕਣਾ ਨਹੀਂ ਪੈਂਦਾ। ਜੋ ਪੁਰਸ਼ ਸਾਰੇ ਘਟਾਂ ਵਿਚ ਵਰਤ ਰਹੀ ਸੁੰਨ ਦਾ ਭੇਦ ਸਮਝ ਲੈਂਦਾ ਹੈ, ਉਹ ਮਾਇਆ-ਰਹਿਤ, ਪ੍ਰਕਾਸ਼-ਸਰੂਪ, ਆਦਿ ਪੁਰਖੁ ਦਾ ਰੂਪ ਹੈ। ਪਰ ਅਸੀਂ ਇਹ ਮੰਨਦੇ ਹਾਂ ਕਿ:–

**ਜੋ ਜਨੁ ਨਾਮ ਨਿਰੰਜਨ ਰਾਤਾ ॥ ਨਾਨਕ ਸੋਈ ਪੁਰਖੁ ਬਿਧਾਤਾ॥**

ਜੋ ਮਨੁੱਖ ਨਿਰੰਜਨ ਨਾਮ ਵਿਚ ਲੱਗਾ ਹੋਇਆ ਹੈ ਉਹ ਬਿਧਾਤਾ ਪੁਰਖ ਦਾ ਰੂਪ ਹੈ। ਯੁਕਤੀ ਇਸ ਵਿਚ ਇਹ ਹੈ ਕਿ ਸੁੰਨ ਦਾ ਧਿਆਨ ਕਰਕੇ ਸੁੰਨ ਦਾ ਰੂਪ ਹੋ ਸਕਦਾ ਹੈ। ਪ੍ਰਕਾਸ਼ ਸਰੂਪ ਨਿਰੰਜਨ ਦਾ ਰੂਪ ਕਿਵੇਂ ਹੋ ਸਕਦਾ ਹੈ?

ਇਕ ਹੋਰ ਇਤਰਾਜ਼ ਗੁਰੂ ਜੀ ਜੋਗੀਆਂ ਦੀ ਇਸ ਮਨੌਤ ਉਤੇ ਕਰਦੇ ਹਨ:–

ਹਠ-ਯੋਗੀ ਮੰਨਦੇ ਹਨ ਕਿ ਜਦੋਂ ਪ੍ਰਾਣ ਹਿਰਦੇ ਦੇ ਅਨਹਤ-ਚਕਰ ਵਿਚੋਂ ਹੁੰਦੇ, ਬ੍ਰਹਮ-ਗ੍ਰੰਥੀ ਨੂੰ ਵਿੰਨ੍ਹ ਕੇ, ਅਗਾਹਾਂ ਲੰਘਦੇ ਹਨ ਤਾਂ ਗਹਿਣਿਆਂ ਦੀ ਛਣਕਾਰ ਵਰਗੀ ਮਿੱਠੀ ਮਿੱਠੀ ਆਵਾਜ਼ ਸੁਣੀਂਦੀ ਹੈ। ਪਹਲਾ ਸ਼ੂਨਯ ਹਿਰਦੇ ਵਿਚ ਹੈ। ਇਸੇ ਤਰ੍ਹਾਂ ਜਦੋਂ ਵਿਸ਼ੁੱਧੀ ਚੱਕ੍ਰ ਨੂੰ ਲੰਘ ਕੇ, ਪ੍ਰਾਣ, ਵਿਸ਼ਨੂੰ-ਗ੍ਰੰਥੀ ਨੂੰ ਵਿੰਨ੍ਹਦੇ ਹਨ ਅਤੇ ਸੰਘ ਦੇ ਅਤੀ-ਸ਼ੂਨਯ ਵਿਚ ਪੁੱਜਦੇ ਹਨ ਤਾਂ ਭੇਰੀ ਦੀ ਅਵਾਜ਼ ਸੁਣੀਂਦੀ ਹੈ। ਜਦੋਂ ਪ੍ਰਾਣ, ਭਰਵੱਟਿਆਂ ਦੇ ਵਿਚਕਾਰ ਆਗਿਆ-ਚੱਕਰ ਲੰਘ ਕੇ ਰੁਦ੍ਰ-ਗ੍ਰੰਥੀ ਨੂੰ ਵਿਨ੍ਹਦੇ ਹਨ ਤਾਂ ਇਕ ਪ੍ਰਕਾਰ ਦੇ ਢੋਲ ਦੀ ਅਵਾਜ਼ ਸੁਣੀਂਦੀ ਹੈ। ਜਦੋਂ ਅਗੇ ਦੇਵ-ਸਥਾਨ ਵਿਚ ਅਪੜਦੇ ਹਨ ਤਾਂ ਵੀਣਾ ਦੀ ਆਵਾਜ਼ ਆਉਂਦੀ ਹੈ। ਸੰਘ ਵਿਚ ਅਤੀ-ਸ਼ੂਨਯ ਹੈ ਅਤੇ ਭਰਵੱਟਿਆਂ ਵਿਚਕਾਰ ਮਹਾਂ-ਸ਼ੂਨਯ। ਜਦੋਂ ਚਿਤ ਧੇਯ ਨਾਲ ਇਕ-ਰੂਪ ਹੋ ਜਾਂਦਾ ਹੈ ਤਾਂ ਜੋਗੀ ਈਸ਼੍ਵਰਵਤ ਉਤਪਤੀ ਤੇ ਸੰਘਾਰ-ਕਰਤਾ ਹੋ ਜਾਂਦਾ ਹੈ।

(ਹਠਯੋਗ ਪ੍ਰਦੀਪਿਕਾ, ਸਲੋਕ ੭੦-੭੭, ਅਧਿਆਇ ੪)

ਸੁੰਨ ਬਾਰੇ ਵਿਸਥਾਰ ਸਹਿਤ ਵਿਆਖਿਆ 'ਸਾਰੰਸ਼ ਅਤੇ ਸਿਧਾਂਤ' ਦੇ ਸਿਰਲੇਖ ਹੇਠ ਅਗੇ ਪੜ੍ਹੋ।

**ਸੁੰਨੋ ਸੁੰਨੁ, ਕਹੈ ਸਭੁ ਕੋਈ ॥ ਅਨਹਤ ਸੁੰਨੁ, ਕਹਾ ਤੇ ਹੋਈ ॥ ਅਨਹਤ ਸੁੰਨਿ ਰਤੇ, ਸੇ ਕੈਸੇ ॥ ਜਿਸ ਤੇ ਉਪਜੇ, ਤਿਸ ਹੀ ਜੈਸੇ ॥ ਓਇ ਜਨਮਿ ਨ ਮਰਹਿ, ਨ ਆਵਹਿ ਜਾਹਿ ॥ ਨਾਨਕ, ਗੁਰਮੁਖਿ ਮਨੁ ਸਮਝਾਹਿ ॥੫੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ, ਮਰਹਿੰ, ਆਵਹਿੰ, ਜਾਹਿੰ, ਸਮਝਾਹਿੰ।

**ਪਦ ਅਰਥ:** ਸੁੰਨੋ ਸੁੰਨ-ਨਿਰੋਲ ਸੁੰਨ। ਅਨਹਤ ਸੁੰਨ-ਇਕ ਰਸ ਪ੍ਰਗਟ।

**ਅਰਥ:** (ਸਿਧਾਂ ਨੇ ਹੋਰ ਪ੍ਰਸ਼ਨ ਪੁਛੇ ਕਿ) ਸੁੰਨ ਹੀ ਸੁੰਨ ਸਭ ਕੋਈ ਆਖਦਾ ਹੈ (ਭਾਵ ਉਸ ਬਾਰੇ ਜਾਣਨਾ ਚਾਹੁੰਦਾ ਹੈ ਪਰ ਜੋ) ਨਾਸ਼ ਤੋਂ ਰਹਿਤ ਸੁੰਨ ਹੈ (ਓਹ) ਕਿਥੋਂ ਹੋਈ ਹੈ? (ਜਿਹੜੇ) ਅਨਹਤ ਸੁੰਨ ਨਾਲ ਰੱਤੇ ਹਨ ਓਹ ਕਿਹੋ ਜਿਹੇ ਹਨ? (ਉਤਰ) ਜਿਸ (ਪ੍ਰਭੂ ਤੋਂ) ਪੈਦਾ ਹੋਏ ਹਨ (ਉਹ) ਉਸ ਵਰਗੇ ਹੀ ਹਨ। ਓਹ ਜੰਮਦੇ ਮਰਦੇ ਨਹੀਂ ਹਨ, ਨਾ ਆਉਂਦੇ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਗੁਰੂ ਦੁਆਰਾ (ਆਪਣੇ) ਮਨ ਨੂੰ ਸਮਝਾਉਂਦੇ ਹਨ।੫੨।

**ਨਉ ਸਰ ਸੁਭਰ, ਦਸਵੈ ਪੂਰੇ ॥ ਤਹ ਅਨਹਤ ਸੁੰਨ, ਵਜਾਵਹਿ ਤੂਰੇ ॥ ਸਾਚੈ ਰਾਚੇ, ਦੇਖਿ ਹਜੂਰੇ ॥ ਘਟਿ ਘਟਿ ਸਾਚੁ ਰਹਿਆ ਭਰਪੂਰੇ ॥ ਗੁਪਤੀ ਬਾਣੀ, ਪਰਗਟੁ ਹੋਇ ॥ ਨਾਨਕ, ਪਰਖਿ ਲਏ ਸਚੁ ਸੋਇ ॥੫੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਉਂ, ਦਸਵੈਂ, ਲਜਾਵਹਿੰ।

**ਪਦ ਅਰਥ:** ਨਉ ਸਰ-ਨੌਂ ਗਲਕਾਂ। ਸੁਭਰ-ਨਕੋ ਨਕ ਭਰੀਆਂ ਹੋਈਆਂ। ਦਸਵੈ-ਦਸਮ ਦੁਆਰ। ਤਹ-ਉਥੇ (ਜਿਸ ਅਵਸਥਾ ਵਿਚ)। ਅਨਹਤਿ ਸੁੰਨ-ਅਫੁਰ ਅਵਸਥਾ। ਵਜਾਵਹਿ ਤੂਰੇ-ਵਾਜੇ ਵਜਾਉਂਦੇ ਹਨ। ਸਾਚੈ ਰਾਚੇ-ਸਚੇ (ਪ੍ਰਭੂ) ਵਿਚ ਰਚੇ (ਟਿਕੇ) ਹੋਏ ਹਨ। ਦੇਖਿ ਹਜੂਰੇ-ਹਾਜ਼ਰ ਨਾਜ਼ਰ ਵੇਖ ਕੇ। ਗੁਪਤੀ-ਲੁਕੀ ਹੋਈ।

**ਅਰਥ:** ਨੌਂ ਗੋਲਕਾਂ ਨੂੰ ਨਕੋ ਨਕ ਭਰ ਕੇ ਦਸਮ ਦੁਆਰ ਨੂੰ ਪੂਰ ਲਿਆ ਜਾਵੇ (ਭਾਵ ਇੰਦ੍ਰਿਆਂ ਦੀ ਪੂਰਨ ਤੌਰ ਤੇ ਤ੍ਰਿਪਤੀ ਹੋ ਜਾਏ) ਤਾਂ (ਉਥੇ) ਅਨਹਤ ਦੇ ਵਾਜੇ ਵਜਾਂਦੇ ਹਨ। (ਨਾਮੀ) ਸੱਚੇ (ਪ੍ਰਭੂ) ਨੂੰ ਹਾਜ਼ਰ ਨਾਜ਼ਰ ਵੇਖ ਕੇ ਉਸ ਵਿਚ ਟਿੱਕੇ ਰਹਿੰਦੇ ਹਨ। (ਉਹ) ਸਚ ਰੂਪ (ਪਰਮੇਸ਼ਰ ਉਨ੍ਹਾਂ ਨੂੰ) ਹਰੇਕ ਹਿਰਦੇ ਵਿਚ ਭਰਪੂਰ ਹੋਇਆ (ਦਿਸਦਾ ਹੈ)। (ਇਸ ਅਵਸਥਾ ਤੇ ਅਪੜ ਕੇ) ਗੁਪਤੀ ਬਾਣੀ ਦਾ ਪ੍ਰਕਾਸ਼ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੂੰ ਇਹ ਬਾਣੀ ਪ੍ਰਗਟ ਹੁੰਦੀ ਹੈ ਉਹ (ਮਨੁੱਖ) ਉਸ ਸਚ ਰੂਪ ਹਰੀ ਨੂੰ ਪਰਖ ਲੈਂਦਾ ਹੈ (ਭਾਵ ਪਛਾਣ ਲੈਂਦਾ ਹੈ)।੫੩।

**ਸਹਜ ਭਾਇ ਮਿਲੀਐ, ਸੁਖੁ ਹੋਵੈ ॥ ਗੁਰਮੁਖਿ ਜਾਗੈ, ਨੀਦ ਨ ਸੋਵੈ ॥ ਸੁੰਨ ਸਬਦੁ, ਅਪਰੰਪਰਿ ਧਾਰੈ ॥ ਕਹਤੇ ਮੁਕਤੁ, ਸਬਦਿ ਨਿਸਤਾਰੈ ॥ ਗੁਰ ਕੀ ਦੀਖਿਆ, ਸੇ ਸਚਿ ਰਾਤੇ ॥ ਨਾਨਕ, ਆਪੁ ਗਵਾਇ ਮਿਲਣ ਨਹੀ ਭ੍ਰਾਤੇ ॥੫੪॥**

**ਪਦ ਅਰਥ:** ਸਹਜ ਭਾਇ-ਸਹਿਜ ਸੁਭਾਵਿਕ ਹੀ। ਅਪਰੰਪਰਿ-ਬੇਅੰਤ ਪਰਮੇਸ਼ਰ ਵਿਚ। ਧਾਰੈ-ਟਿਕਾਈ ਰਖਦਾ ਹੈ। ਸਬਦਿ-ਸ਼ਬਦ ਦੁਆਰਾ। ਦੀਖਿਆ-ਸਿਖਿਆ। ਭ੍ਰਾਤੇ-ਭ੍ਰਾਂਤੀ, ਭਟਕਣਾ।

**ਅਰਥ:** (ਜੇ ਪ੍ਰਭੂ ਨੂੰ) ਸਹਜ ਸੁਭਾਵਿਕ ਮਿਲੀਏ (ਤਾਂ ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। (ਇਸ ਤਰ੍ਹਾਂ ਜੋ ਮਿਲਦਾ ਹੈ ਉਹ) ਗੁਰਮੁਖ (ਜੀਉੜਾ) ਸੁਚੇਤ ਰਹਿੰਦਾ ਹੈ, (ਅਵਿਦਿਆ ਦੀ) ਨੀਂਦ ਨਹੀਂ ਸੌਂਦਾ। ਨਿਰਗੁਣ ਬ੍ਰਹਮ ਸ਼ਬਦ (ਉਸ ਗੁਰਮੁਖ ਨੂੰ) ਬੇਅੰਤ ਪਰਮੇਸ਼ਰ ਵਿਚ ਟਿਕਾਈ ਰਖਦਾ ਹੈ। (ਉਹ ਬ੍ਰਹਮ ਸ਼ਬਦ) ਕਹਿੰਦਿਆਂ (ਹਉਮੈ ਤੋਂ) ਮੁਕਤ ਹੋ ਜਾਂਦਾ ਹੈ (ਅਤੇ ਗੁਰੂ ਦੇ) ਸ਼ਬਦ ਦੁਆਰਾ (ਹੋਰਨਾਂ ਨੂੰ ਵੀ) ਪਾਰ ਕਰ ਲੈਂਦਾ ਹੈ। (ਜਿਨ੍ਹਾਂ ਨੇ) ਗੁਰੂ ਦੀ ਸਿਖਿਆ (ਪ੍ਰਾਪਤ ਕਰ ਲਈ ਹੈ) ਉਹ ਸਚੇ (ਪ੍ਰਭੂ) ਵਿਚ ਰੱਤੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਆਪਾ (ਹੰਕਾਰ) ਗਵਾ ਦਿਤਾ ਹੈ (ਉਨ੍ਹਾਂ ਦਾ ਪ੍ਰਭੂ) ਮਿਲਾਪ ਹੋ ਜਾਂਦਾ ਹੈ (ਭਾਵ ਉਨ੍ਹਾਂ ਅੰਦਰ ਕਿਸੇ ਪ੍ਰਕਾਰ ਦੀ ਭਟਕਣਾ ਨਹੀਂ ਰਹਿੰਦੀ)।੫੪।

# ਅਰਥ ਭੇਦ ਅਤੇ ਨਿਰਣੈ

## ਸੁੰਨ ਸਬਦੁ ਅਪਰੰਪਰਿ ਧਾਰੈ ॥ ਕਹਤੇ ਮੁਕਤੁ ਸਬਦਿ ਨਿਸਤਾਰੈ ॥

ਵਖ ਵਖ ਅਰਥ:

੧. (ਸੁੰਨ) ਅਫੁਰ ਜੋ (ਅਪਰੰਪਰਿ) ਪਰਮਾਤਮਾ ਹੈ ਤਿਸ ਕੋ ਗੁਰੁ ਉਪਦੇਸ ਕਰਕੇ ਜੋ ਧਾਰਤੇ ਹੈਂ ਸੋ ਆਪ ਤੋਂ ਮੁਕਤਿ ਹੈਂ ਅਰ ਜਿਨ ਕੇ ਉਪਦੇਸ਼ ਕਰਤੇ ਹੈਂ ਤਿਨ ਕੋ ਭੀ ਤਾਰ ਲੇਤੇ ਹੈਂ।

੨. ਸੁੰਨ ਦਾ ਸ਼ਬਦ ਅਪਰੰਪਰ (ਪਰਮਾਤਮਾ) ਨੇ ਧਾਰਨ ਕੀਤਾ ਹੋਇਆ ਹੈ। ਇਸ ਲਈ (ਉਸ ਅਪਰੰਪਰ ਸ਼ਬਦ ਨੂੰ) ਕਹਿਣ ਵਾਲੇ ਮੁਕਤ ਹਨ (ਤੇ ਓਹ ਹੋਰਨਾਂ ਨੂੰ ਨਾਮ ਦੁਆਰਾ ਤਾਰਦੇ ਹਨ)।

[ਪੰਜ ਗ੍ਰੰਥੀ ਸਟੀਕ ਭਾਈ ਵੀਰ ਸਿੰਘ ਜੀ

੩. ਜੋ ਅਫੁਰ ਬ੍ਰਹਮ ਅਪਰੰਪਰ ਸੰਸਾਰ ਸੇ ਪਰਾ ਰੂਪ ਹੈ, ਉਸ ਨੂੰ ਗੁਰ ਸ਼ਬਦ ਦੁਆਰਾ ਹਿਰਦੇ ਵਿਚ ਧਾਰਨ ਕਰੇ। ਸ਼ਬਦ ਦੇ ਕਹਿਣ ਵਾਲੇ ਆਪ ਮੁਕਤ ਰੂਪ ਹਨ, ਅਤੇ ਜਿਗਿਆਸੂਆਂ ਨੂੰ ਉਪਦੇਸ਼ ਦੇ ਕੇ ਸ਼ਬਦਿ-ਸੰਸਾਰ ਤੋਂ ਤਾਰਦੇ ਹਨ। [ਸੰ.ਸ.

੪. ਪਰਮਾਤਮਾ ਦੀ ਸਿਫਤਿ-ਸਾਲਾਹ ਦੀ ਬਾਣੀ ਉਸ ਨੂੰ ਬੇਅੰਤ ਪ੍ਰਭੂ ਵਿਚ ਟਿਕਾਈ ਰਖਦੀ ਹੈ, (ਇਸ ਬਾਣੀ ਨੂੰ) ਉਚਾਰ ਉਚਾਰ ਕੇ ਗੁਰਮੁਖ ਹਉਮੈ ਤੋਂ ਸੁਤੰਤਰ ਹੋ ਜਾਂਦਾ ਹੈ। (ਹੋਰਨਾਂ ਨੂੰ) ਇਸ ਸ਼ਬਦ ਦੀ ਰਾਹੀਂ ਮੁਕਤ ਕਰਾਂਦਾ ਹੈ। [ਦਰਪਣ

**ਨਿਰਣੈ:** ਟੀਕਾਕਾਰਾਂ ਨੇ 'ਅਪਰੰਪਰਿ' ਦੇ ਰਾਰੇ ਨੂੰ ਲਗੀ ਸਿਹਾਰੀ ਵਲ ਧਿਆਨ ਨਹੀਂ ਦਿਤਾ ਜੋ 'ਵਿਚ' ਦੇ ਅਰਥ ਦਿੰਦੀ ਹੈ ਅਤੇ ਨਾ ਹੀ ਬਾਕੀ ਲੱਗਾਂ ਮਾਤਰਾਂ ਨੂੰ ਗਹੁ ਨਾਲ ਵੇਖਣ ਦਾ ਜਤਨ ਕੀਤਾ ਹੈ ਜਿਸ ਕਰਕੇ ਭਿੰਨ ਭਿੰਨ ਅਰਥ ਹੋਂਦ ਵਿਚ ਆ ਗਏ ਹਨ।

ਜਿਹੜਾ ਮਨੁੱਖ ਅਵਿਦਿਆ ਦੀ ਨੀਂਦ ਚੋਂ ਜਾਗ ਪਿਆ ਹੈ, ਉਹ ਸਦਾ ਚੇਤੰਨ ਰਹਿੰਦਾ ਹੈ। ਅਫੁਰ ਸ਼ਬਦ ਉਸ ਨੂੰ ਪਾਰਬ੍ਰਹਮ ਪਰਮੇਸ਼ਰ ਵਿਚ ਟਿਕਾਈ ਰਖਦਾ ਹੈ, ਭਾਵ ਉਸ ਦੀ ਸੁਰਤਿ ਇਕ ਬਿੰਦੂ ਤੇ ਕਾਇਮ ਰਹਿੰਦੀ ਹੈ। ਉਹ ਆਪ ਹਉਮੈ ਤੋਂ ਮੁਕਤ ਹੁੰਦਾ ਹੈ ਅਤੇ ਹੋਰਨਾਂ ਨੂੰ ਗੁਰੂ ਸ਼ਬਦ ਦੁਆਰਾ ਸੰਸਾਰ ਸਾਗਰ ਤੋਂ ਪਾਰ ਕਰ ਲੈਂਦਾ ਹੈ।

# ਸਾਰੰਸ਼ ਅਤੇ ਸਿਧਾਂਤ

(ਪਉੜੀ ੫੧ ਤੋਂ ੫੪)

ਦੋਹਾਂ ਪਉੜੀਆਂ ਵਿਚ 'ਸੁੰਨ ਅਵਸਥਾ' ਦੀ ਵਿਆਖਿਆ ਕੀਤੀ ਗਈ ਹੈ। 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ 'ਸੁੰਨ' ਪਦ ਦੇ ਕਈ ਅਰਥ ਦਰਜ ਹਨ:—

ਸੁੰਨ, ਖ਼ਾਲੀ, ਚੇਤਨਤਾ ਰਹਿਤ, ਆਕਾਸ਼, ਅਫੁਰ ਬ੍ਰਹਮ, ਪ੍ਰਕ੍ਰਿਤਿ, ਮਹਾਂ ਪ੍ਰਲੈ ਦੀ ਉਹ ਦਸ਼ਾ ਜਦ ਕੁਝ ਨਹੀਂ ਸੀ, ਧੁਨਿ, ਸ਼ੋਗ।

ਨਾਮ ਸਿਮਰਨ ਦੇ ਅਭਿਆਸ ਨਾਲ ਅੰਤਰ ਆਤਮੇ ਇਹ ਅਨੁਭਵ ਹੁੰਦਾ ਹੈ ਕਿ ਪਰਮਾਤਮਾ ਹਰੇਕ ਘੱਟ ਵਿਚ ਵਿਆਪਕ ਹੈ। ਉਹ 'ਸੁੰਨ' ਅਫੁਰ ਬ੍ਰਹਮ ਸਾਡੇ ਅੰਦਰ ਵੀ ਹੈ ਤੇ ਤਿੰਨਾਂ ਲੋਕਾਂ ਵਿਚ ਵੀ ਰਵਿਆ ਹੋਇਆ ਹੈ। ਜਿਹੜੇ ਜੀਵ ਤਿੰਨ ਗੁਣੀ ਮਾਇਆ ਤੋਂ ਉਪਰ ਉਠ ਕੇ ਚੌਥੇ ਪਦ ਵਿਚ ਵਿਚਰਦੇ ਹਨ ਉਹ ਪਾਪ ਪੁੰਨ ਤੋਂ ਉਪਰ ਉਠ ਜਾਂਦੇ ਹਨ ਅਤੇ ਉਹ ਪਰਮੇਸ਼ਰ ਦੇ ਨਾਮ ਵਿਚ ਰੱਤੇ ਰਹਿੰਦੇ ਹਨ।

ਜੋਗੀ ਲੋਕ ਮਨ ਨੂੰ ਮਾਇਕ ਚੇਸ਼ਟਾ ਤੋਂ ਬੇਰੰਗ ਵਾਲੀ ਹਾਲਤ ਨੂੰ 'ਸੁੰਨ' ਜਾਂ 'ਅਨਹਤ ਸੁੰਨ' ਆਖਦੇ ਹਨ ਪਰ ਗੁਰੂ ਜੀ ਦੀ ਵੀਚਾਰ ਹੈ ਕਿ ''ਘਟਿ ਘਟਿ ਵਾਸੀ ਸਰਬ ਨਿਵਾਸੀ ਪ੍ਰਭ ਨੇਰੈ ਹੀ ਤੇ ਨੇਰਾ'' ਨਾਲ ਅਟੁੱਟ ਸਾਂਝ ਪਾਉਣੀ, ਉਸ ਨੂੰ ਪ੍ਰਤੱਖ ਜਾਣ ਕੇ ਉਸ ਵਿਚ ਸਦੀਵ ਕਾਲ ਰਚੇ ਰਹਿਣ ਦਾ ਨਾਮ 'ਸੁੰਨ' ਹੈ। ਸਿਧਾਂ, ਜੋਗੀਆਂ ਦਾ 'ਸੁੰਨ' ਸ਼ਬਦ ਨਾਲ ਬਹੁਤ ਸਨੇਹ ਹੈ। ਜੋਗੀ ਇਸ ਨੂੰ ਸ਼ਿਵ-ਸ਼ਕਤੀ ਦਾ ਨਾਂ ਵੀ ਦੇਂਦੇ ਹਨ ਅਤੇ ਇਹ ਆਖਦੇ ਹਨ ਕਿ ਸਾਰੀਆਂ ਸ਼ਕਤੀਆਂ 'ਸੁੰਨ ਸ਼ਕਤੀ' ਚੋਂ ਨਿਕਲਦੀਆਂ ਹਨ। ਇਸ ਲਈ ਓਹ ਜੋਗ ਆਸਣ ਲਾ ਕੇ ਰੇਚਕ ਪੂਰਕ ਕੁੰਭਕ ਸੁਆਸਾਂ ਨੂੰ ਖਿਚਣ ਲੰਮੇ ਕਰਨ ਦੀ ਕਿਰਿਆ, ਪ੍ਰਾਣਾਯਮ ਆਦਿ ਕਰਨ ਵਿਚ ਗਲਤਾਨ ਰਹਿੰਦੇ ਹਨ। ਇੰਦ੍ਰਿਆਂ ਨੂੰ ਬਾਹਰਲੇ ਵ੍ਰਿਸ਼ਿਆਂ ਤੋਂ ਹਟਾ ਕੇ ਅੰਦਰ ਕਿਸੇ ਇਕ ਨੁਕਤੇ ਤੇ ਧਿਆਨ ਟਿਕਾਂਦੇ ਹਨ। ਹਠ ਕਰਮਾਂ ਨਾਲ ਕੁੰਡਲਨੀ ਖੋਲ੍ਹਦੇ ਹਨ ਜੋ ਗੁਦਾ ਤੇ ਲਿੰਗ ਵਿਚਕਾਰ ਹੈ।

ਗੁਰਬਾਣੀ ਵਿਚ ਕੁੰਡਲਨੀ ਖੋਹਲਣ ਦਾ ਸਹਿਜ ਮਾਰਗ ਹੈ:- **ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ' (ਪੰਨਾ ੧੪੦੨)**

ਸ੍ਰੀ ਵਿਵੇਕਾ ਨੰਦ ਦੇ ਗੁਰੂ ਸ੍ਰੀ ਕ੍ਰਿਸ਼ਨ ਪਰਮੇਸ਼ਰ ਦੇ ਤਜਰਬੇ ਬਾਰੇ ਪੁਸਤਕ 'ਸੇਇੰਗਜ਼ ਆਫ਼ ਸ੍ਰੀ ਰਾਮ ਕ੍ਰਿਸ਼ਨਾ' ਦੀ ਚੌਥੀ ਐਡੀਸ਼ਨ ਵਿਚ ਲਿਖਿਆ ਹੈ ਕਿ ਮੈਂ ਛੇ ਮਹੀਨੇ ਨਿਰਵਿਕਲਪ ਸਮਾਧੀ ਵਿਚ ਗਿਆ

ਜਿਥੋਂ ਮਾਮੂਲੀ ਇਨਸਾਨ ਮੁੜ ਕੇ ਨਹੀਂ ਆ ਸਕਦਾ। ਕਿਉਂਕਿ ਇਕੀ ਦਿਨ ਮਗਰੋਂ ਸਰੀਰ ਸੁਕੇ ਹੋਏ ਪਤੇ ਵਾਂਗੂੰ ਡਿਗ ਪੈਂਦਾ ਹੈ। ਜੋਗੀਆਂ ਦਾ ਸੁੰਨ ਪ੍ਰਾਕਿਰਤਕ ਹੈ, ਮਾਇਆ ਦੇ ਪ੍ਰਭਾਵ ਤੋਂ ਮੁਕਤ ਨਹੀਂ ਹੈ। ਗੁਰਮਤਿ ਚਿੰਤਨ ਧਾਰਾ ਦੇ ਜੋਗ ਮਤਿ ਨਾਲ ਸਿਧਾਂਤਕ ਮਤਭੇਦ ਹਨ। ਗੁਰਮਤਿ ਵਿਚ ਪੱਥਰ ਦੀ ਮੂਰਤੀ ਵਾਂਗ ਨਿਰਜਿੰਦ ਪਏ ਰਹਿਣ ਵਾਲੀ ਸੁੰਨ ਲਈ ਕੋਈ ਥਾਂ ਨਹੀਂ। ਇਥੇ ਤਾਂ 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ' ਦਾ ਆਦੇਸ਼ ਹੈ। ਇਸ ਰਹੱਸ ਵਿਚ ਲਗਾਤਾਰ ਨਾਮ-ਸਿਮਰਨ ਪ੍ਰਭੂ ਦੀ ਹੋਂਦ ਨੂੰ ਘਟਾਂ ਘਟਾਂ ਵਿਚ ਲਖਾਉਂਦਾ ਹੈ।

੫੨ਵੀਂ ਪਉੜੀ ਵਿਚ ਜੋਗੀਆਂ ਨੇ 'ਅਨਹਤ ਸੁੰਨ' ਦੀ ਗਲ ਪੁਛੀ ਹੈ। ਆਹਤ ਤੇ ਅਨਾਹਦ ਦੋ ਪ੍ਰਕਾਰ ਦੇ ਸ਼ਬਦ ਹੁੰਦੇ ਹਨ। ਆਵਾਜ਼ ਦੇਣ ਵਾਲੇ ਸ਼ਬਦ 'ਆਹਤ' ਅਤੇ ਬਿਨਾਂ ਕਿਸੇ ਟਕਰਾ ਦੇ ਆਪ ਮੁਹਾਰੇ ਵਜ ਰਹੇ ਸ਼ਬਦ ਨੂੰ 'ਅਨਾਹਤ' ਸ਼ਬਦ ਕਿਹਾ ਜਾਂਦਾ ਹੈ। ਯੋਗ ਦਰਸ਼ਨ ਅਨੁਸਾਰ ਈਸ਼ਵਰ, ਜੀਵ ਤੇ ਪ੍ਰਕ੍ਰਿਤੀ ਤਿੰਨੇ ਅਨਾਦੀ ਹਨ। ਈਸ਼ਵਰ ਨੂੰ ਸੰਸਾਰ ਦਾ ਕਰਤਾ ਨਹੀਂ ਮੰਨਿਆ ਗਿਆ। ਪ੍ਰੰਤੂ ਜਿਹੜਾ ਸ਼ਬਦ ਗੁਰੂ ਬਾਬਾ ਜੀ ਨੇ ਉਚਾਰਨ ਕੀਤਾ ਹੈ, ਇਹ ਪੂਰਾ ਈਸ਼ਵਰਵਾਦੀ ਹੈ। ਜੋਗੀਆਂ ਦੀ ਸੁੰਨ ਇਕ ਰਸਮੀ ਜੋਗ ਹੈ ਪਰ ਗੁਰਮਤਿ ਭਗਤੀ ਯੋਗ ਤੇ ਆਤਮਿਕ ਯੋਗ ਨੂੰ ਮਹੱਤਤਾ ਦੇਂਦੀ ਹੈ ਜਿਸ ਨਾਲ ਵਿਸਮਾਦ ਅਵਸਥਾ ਪ੍ਰਾਪਤ ਹੁੰਦੀ ਹੈ। ਗੁਰਮਤਿ ਵਿਚ ਸੁੰਨ ਵਾਹਿਗੁਰੂ ਦਾ ਰੂਪ ਹੈ ਕਿਉਂਕਿ ਵਾਹਿਗੁਰੂ ਦੇ ਨਾਮ ਨਾਲ ਵਿਸਮਾਦ ਵਾਲੀ ਅਵਸਥਾ ਪ੍ਰਾਪਤ ਹੁੰਦੀ ਹੈ:–

**ਅਨਹਦ ਸਬਦੁ ਵਜੈ ਦਿਨੁ ਰਾਤੀ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ॥[ਪੰ. ੯੦੪**

ਜਿਹੜੇ ਵਾਹਿਗੁਰੂ ਨਾਲ ਅਭੇਦ ਹੋ ਜਾਂਦੇ ਹਨ ਉਹ ਵਾਹਿਗੁਰੂ ਦਾ ਹੀ ਰੂਪ ਬਣ ਜਾਂਦੇ ਹਨ।

ਜਿਹੜਾ 'ਸੁੰਨ' ਸ਼ਬਦ ਗੁਰੂ ਬਾਬਾ ਜੀ ਨੇ ਉਚਾਰਨ ਕੀਤਾ ਹੈ ਸਾਰਾ ਈਸ਼ਵਰਵਾਦੀ ਹੈ। ਅੰਦਰ ਬਾਹਰ, ਜ਼ਰੇ ਜ਼ਰੇ ਵਿਚ ਪ੍ਰਭੂ ਦੀ ਵਿਆਪਕਤਾ ਦਾ ਪ੍ਰਤੀਕ ਹੈ। ਜੋਗੀਆਂ ਵਾਲੀ ਸੁੰਨ ਅਵਸਥਾ ਦਾ ਗੁਰਮਤਿ ਨਾਲ ਕੋਈ ਮੇਲ ਨਹੀਂ। ਗੁਰਬਾਣੀ ਵਿਚ ਇਹੋ ਜਿਹੀ ਸਰੀਰਕ ਕ੍ਰਿਆਵਾਂ ਨੂੰ ਨਕਾਰਿਆ ਗਿਆ ਹੈ:–

**ਨਿਉਲੀ ਕਰਮ ਭੁਇਅੰਗਮ ਭਾਠੀ॥ ਰੇਚਕ ਕੁੰਭਕ ਪੂਰਕ ਮਨਿ ਹਾਠੀ॥**

**ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ, ਗੁਰ ਸਬਦ ਮਹਾ ਰਸੁ ਪਾਇਆ॥[ਪੰ. ੧੦੪੩**

ਤਿੰਨ ਅਵਸਥਾ (ਜਾਗਤ, ਸੁਪਨ, ਤੇ ਸਖੋਪਤ) ਵਿਚ ਮਾਇਆ ਦਾ ਪ੍ਰਭਾਵ ਬਣਿਆ ਰਹਿੰਦਾ ਹੈ। ਜਾਗਦਿਆਂ ਮਨੁੱਖ ਸੋਚ ਕੇ ਕਰਮ ਕਰਦਾ ਹੈ, ਸੁਪਨੇ ਵਿਚ ਵੇਖਦਾ ਹੈ, ਤੀਜੀ ਅਵਸਥਾ ਦੋਹਾਂ ਨਾਲੋਂ ਵਖਰੀ, ਮਨੁੱਖ ਗੂੜੀ ਨੀਂਦ ਵਿਚ ਸੁਤਾ ਰਹਿੰਦਾ ਹੈ ਇਹਨਾਂ ਵਿਚ ਕੀਤੇ ਸਾਰੇ ਕਰਮ ਮਾਇਆ ਅਧੀਨ ਹਨ। ਇਨ੍ਹਾਂ ਤੋਂ ਉਪਰ ਉਠਣ ਨਾਲ ਆਤਮਿਕ ਅਵਸਥਾ ਸਹਜ-ਪਦ ਵਿਚ ਪੁਜਦੀ ਹੈ, ਇਹ ਅਵਸਥਾ ਹੀ 'ਸੁੰਨ' ਅਫੁਰ ਅਵਸਥਾ ਹੈ ਜਿਥੇ 'ਜੋਤਿ' ਦਾ ਪ੍ਰਗਟਾਅ ਹੁੰਦਾ ਹੈ:–

**ਨਉ ਦਰ ਠਾਕੇ ਧਾਵਤੁ ਰਹਾਏ॥ ਦਸਵੈ ਨਿਜ ਘਰਿ ਵਾਸਾ ਪਾਏ॥**

**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ, ਗੁਰਮਤੀ ਸਬਦੁ ਸੁਣਾਵਣਿਆ॥[ਪੰ. ੧੨੪**

ਸੁੰਨ ਅਵਸਥਾ ਦਾ ਬਿਆਨ ਜਾਂ ਵਿਸਥਾਰ ਕਰਨਾ ਮੇਰੇ ਵਸ ਦੀ ਗਲ ਨਹੀਂ ਕਿਉਂਕਿ ਮੈਂ ਇਸ ਅਵਸਥਾ ਦਾ ਨਿਰੰਤਰ ਰਸ ਨਹੀਂ ਮਾਣ ਸਕਿਆ।

ਇਸ ਸਰੀਰ ਦੇ ਨੌਂ ਦਰਵਾਜੇ ਹਨ, ਦੋ ਅੱਖਾਂ, ਦੋ ਨਾਸਾਂ, ਦੋ ਕੰਨ, ਇਕ ਮੂੰਹ ਤੇ ਦੋ ਮਲ ਮੂਤ ਕਢਣ ਦੀਆਂ ਥਾਵਾਂ। ਇਹਨਾਂ ਨੂੰ ਕਰਮ ਇੰਦ੍ਰੇ ਤੇ ਗਿਆਨ ਇੰਦ੍ਰੇ ਵੀ ਕਿਹਾ ਗਿਆ ਹੈ। ਜਿਸ ਬੇੜੀ ਵਿਚ ਇਕ ਨਹੀਂ, ਨੌਂ ਮੋਰੀਆਂ ਹੋਣ ਜੇ ਕੋਈ ਇਹਨਾਂ ਨੂੰ ਬੰਦ ਕੀਤੇ ਬਿਨਾ ਸਵਾਰ ਹੋ ਜਾਵੇ ਤਾਂ ਉਸ ਨੇ ਡੁਬਣਾ ਹੀ ਹੈ। ਇਸ ਤਰ੍ਹਾਂ ਇਹਨਾਂ ਨੂੰ ਵਿਸ਼ੇ ਵਿਕਾਰਾਂ ਤੋਂ ਬਚਾ ਕੇ ਇਕਾਗਰ ਚਿਤ ਹੋ ਕੇ ਅਦ੍ਰਿਸ਼ਟ ਮੰਡਲ ਵਿਚ ਲਿਵ ਲਾਇਆਂ ਹੀ 'ਸਾਚੇ ਰਾਚੇ ਦੇਖਿ ਹਜੂਰੇ' ਵਾਲੀ ਅਵਸਥਾ ਪ੍ਰਾਪਤ ਹੁੰਦੀ ਹੈ। ਗੁਰੂ ਅਮਰਦਾਸ ਜੀ ਨੇ ਇਸ ਲਈ ਨੇਤਰਾਂ, ਕੰਨਾਂ ਤੇ ਰਸਨਾ ਨੂੰ ਰਸਮਈ ਉਪਦੇਸ਼ ਦੇ ਕੇ ਅੰਤ ਵਿਚ **'ਹਰਿ, ਜੀਉ ਗੁਫਾ ਅੰਦਰਿ ਰਖ ਕੈ, ਵਾਜਾ ਪਵਣੁ ਵਜਾਇਆ' (ਪੰ. ੯੨੨)** ਦੀ ਗਲ ਖੋਲ੍ਹੀ ਹੈ।

ਨੌਂ ਦਰਵਾਜਿਆਂ ਤੋਂ ਭਾਵ ਹੈ ਬਾਹਰਮੁਖੀ ਬ੍ਰਿਤੀ ਨੂੰ ਅੰਦਰ ਵਲ ਮੋੜ ਕੇ ਸਿਮਰਨ ਨਾਲ ਜੋੜਨਾ ਇਥੇ ਸੰਸਾਰੀ ਸੰਗੀਤ ਤੂਤਣੀਆਂ ਤੇ ਵਾਜਿਆਂ ਦੀ ਆਵਾਜ਼ ਪੰਜ ਸ਼ਬਦ ਦੀ ਪ੍ਰਤੀਕ ਨਹੀਂ। ਨਿਰੰਕਾਰੀ ਸੰਗੀਤ ਦੀ ਧੁਨੀ ਦਾ ਆਪਣਾ ਵਿਲਖਣ ਅਸਥਾਨ ਹੈ। ਗੁਪਤੀ ਬਾਣੀ ਦੇ ਪ੍ਰਗਟ ਹੋਣ ਤੋਂ ਭਾਵ ਪ੍ਰਭੂ ਦਾ ਨਾਮ ਹੈ। ਨਾਮ ਦਾ ਜਪ ਕਰਨਾ, ਸਿਮਰਨ, ਤੇ ਧਿਆਨ ਇਹਨਾਂ ਸਭਨਾਂ ਦਾ ਮੁਖ ਮੰਤਵ ਪ੍ਰੇਮ ਨਾਲ ਪ੍ਰਭੂ ਦੀ ਯਾਦ ਵਿਚ ਜੁੜਨਾ ਹੈ:-

੧. **ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥** [ਪੰਨਾ ੨੬੩

੨. **ਗੁਰਬਾਣੀ ਸੁਨਤ ਮੇਰਾ ਮਨ ਦ੍ਰਵਿਆ, ਮਨੁ ਭੀਨਾ ਨਿਜ ਘਰਿ ਆਵੈਗੋ॥** [ਪੰ. ੧੩੦੮

ਗੁਪਤ ਬਾਣੀ ਪ੍ਰਗਟ ਬਾਰੇ ਸਾਨੂੰ ਸ੍ਰੀ ਗੁਰੂ ਅਮਰਦਾਸ ਜੀ ਇਉਂ ਸੇਧ ਪਰਦਾਨ ਕਰਦੇ ਹਨ:--

**ਨਉ ਦਰਵਾਜੇ ਕਾਇਆ ਕੋਟੁ ਹੈ, ਦਸਵੈ ਗੁਪਤੁ ਰਖੀਜੈ ॥**
**ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥**
**ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥**
**ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥**
**ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥** [ਪੰਨਾ ੯੫੪

ਸੋ, ਅਮਲੀ ਜੀਵਨ ਜੀਉਣ ਨਾਲ ਹੀ 'ਅਨਹਦ ਸ਼ਬਦ' ਤੇ 'ਸੁੰਨ ਅਵਸਥਾ' ਦੀ ਸੋਝੀ ਹੋ ਸਕਦੀ ਹੈ ਕਿਉਂਕਿ ਇਹ ਕਥਨੀ ਦਾ ਮਾਰਗ ਨਹੀਂ ਹੈ। ਸੁਖਮਨੀ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਅਵਸਥਾ ਦਾ ਸੰਕੇਤ ਇਉਂ ਕੀਤਾ ਹੈ:--

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥**
**ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥**
**ਤਿਨਿ ਦੇਖਿਆ ਜਿਸੁ ਆਪਿ ਦਿਖਾਏ॥ਨਾਨਕ ਤਿਸੁ ਜਨ ਸੋਝੀ ਪਾਏ॥੧॥** [ਪੰ. ੨੯੩

੫੪ਵੀਂ ਪਉੜੀ ਵਿਚ 'ਸਹਜ ਭਾਇ ਮਿਲੀਐ ਸੁਖ ਹੋਇ' ਦੀ ਗਲ ਕੀਤੀ ਹੈ। ਗੁਰਮਤਿ ਸਹਿਜ ਦਾ ਮਾਰਗ ਹੈ। ਨਾਮ ਸਹਿਜ ਨਾਲ ਜਪਣਾ ਹੈ। ਜਲਦੀ ਜਲਦੀ ਕਾਹਲੀ ਕਾਹਲੀ ਹਠ ਅਤੇ ਜ਼ੋਰ ਜ਼ੋਰ ਨਾਲ ਨਾਮ ਰਟਣਾ, ਜਗਰਾਤੇ ਕੱਟਣੇ (ਰੈਣਿ ਸਬਾਈਆਂ ਕਰਨੀਆਂ) ਇਹ ਕਰਮ ਗੁਰਮਤਿ ਅਨੁਕੂਲ ਨਹੀਂ ਹਨ। ਹਾਂ, ਜੇ ਸਹਜ ਧਿਆਨ ਵਿਚ ਜੁੜਿਆਂ ਰਾਤ ਬਤੀਤ ਹੋ ਜਾਏ ਤਾਂ ਹੀ ਰੈਣਿ-ਸਬਾਈ ਵੀ ਸਫਲੀ ਹੈ। ਅਸੀਂ ਨਾਮ ਜਪਣ

ਵਾਲੇ ਸ਼ਬਦ ਨੂੰ ਤੇਜ਼ ਇੰਜਣ ਵਾਂਗ ਚਲਾਂਦੇ ਹਾਂ ਜਿਵੇਂ ਕਿ ਅਸਾਂ ਅਜ ਹੀ ਆਪਣੇ ਟਿਕਾਣੇ ਤੇ ਪਹੁੰਚ ਜਾਣਾ। ਇਸ ਤਰ੍ਹਾਂ ਸਰੀਰਕ ਸ਼ਕਤੀ ਦਾ ਪ੍ਰਯੋਗ ਸੁਖਦਾਈ ਨਹੀਂ ਹੁੰਦਾ। ਸਿਮਰਨ ਦੀ ਜੋ ਜਾਚ ਭਗਤ ਕਬੀਰ ਜੀ ਨੇ ਸਿਖਾਈ ਹੈ, ਓਹ ਪਲੇ ਬੰਨਣ ਦੀ ਲੋੜ ਹੈ:

**ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥**

**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥** [ਪੰਨਾ ੪੭੮

ਜਿਵੇਂ ਕਾਹਲੀ ਨਾਲ ਤੇਜ ਮਧਾਣੀ ਮਾਰ ਕੇ ਦੁਧ ਰਿੜਕਿਆਂ ਮਖਣ ਨਹੀਂ ਨਿਕਲਦਾ ਉਲਟਾ ਤਤ ਜ਼ਾਇਆ ਹੋ ਜਾਂਦਾ ਹੈ ਤਿਵੇਂ ਨਾਮ ਸਿਮਰਨ ਲਈ ਸਰੀਰ ਨੂੰ ਮਟਕੀ ਤੇ ਮਨ ਨੂੰ ਮਧਾਣੀ ਬਣਾਓ, ਸ਼ਬਦ ਨੂੰ ਸਹਜ ਧੁਨੀ ਨਾਲ ਰਿੜਕੋ ਫਿਰ ਗੁਰੂ ਦੀ ਕਿਰਪਾ ਨਾਲ ਤੁਸੀਂ 'ਅੰਮ੍ਰਿਤ' ਪੀ ਕੇ ਅਮਰ ਪਦਵੀ ਪ੍ਰਾਪਤ ਕਰਨ ਦੇ ਭਾਗੀ ਬਣ ਸਕਦੇ ਹੋ, ਵਰਨਾ ਨਹੀਂ।

**ਕੁਬੁਧਿ ਚਵਾਵੈ, ਸੋ ਕਿਤੁ ਠਾਇ ॥ ਕਿਉ ਤਤੁ ਨ ਬੂਝੈ, ਚੋਟਾ ਖਾਇ ॥ ਜਮ ਦਰਿ ਬਾਧੇ, ਕੋਇ ਨ ਰਾਖੈ ॥ ਬਿਨੁ ਸਬਦੈ, ਨਾਹੀ ਪਤਿ ਸਾਖੈ ॥ ਕਿਉ ਕਰਿ ਬੂਝੈ, ਪਾਵੈ ਪਾਰੁ ॥ ਨਾਨਕ, ਮਨਮੁਖਿ ਨ ਬੁਝੈ ਗਵਾਰੁ ॥੫੫॥**

**ਪਦ ਅਰਥ:** ਕੁਬੁਧਿ-ਖੋਟੀ ਮਤ। ਚਵਾਵੈ-ਦੂਰ ਕਰ ਲੈਂਦਾ ਹੈ। ਸੁ ਕਿਤੁ ਠਾਇ-ਉਹ ਕਿਹੜੇ ਥਾਂ ਤੇ। ਤਤੁ-ਅਸਲੀਅਤ। ਚੋਟਾ-ਸੱਟਾਂ। ਬਾਧੇ-ਬੱਧੇ ਹੋਏ ਨੂੰ। ਪਤਿ-ਇਜ਼ਤ। ਸਾਖੈ-ਸਾਖ, ਸ਼ੁਹਰਤ। ਪਾਰੁ-ਪਾਰਲਾ ਪਾਸਾ। ਗਵਾਰੁ-ਮੂਰਖ।

**ਅਰਥ:** ਉਹ ਕਿਹੜੀ ਥਾਂ ਹੈ (ਜਿਸ ਦੁਆਰਾ) ਮਨੁੱਖ ਖੋਟੀ ਮਤ ਦੂਰ ਕਰ ਲੈਂਦਾ ਹੈ? (ਮਨੁੱਖ) ਅਸਲੀਅਤ ਨੂੰ ਕਿਉਂ ਨਹੀਂ ਸਮਝਦਾ? ਸੱਟਾਂ ਖਾਂਦਾ ਹੈ (ਭਾਵ ਦੁਖੀ ਹੁੰਦਾ ਹੈ)। ਜਮਾਂ ਦੇ ਦਰ ਉਤੇ ਬੱਧੇ ਹੋਏ ਨੂੰ ਕੋਈ ਨਹੀਂ ਬਚਾਂਦਾ। (ਗੁਰੂ ਦੇ) ਸ਼ਬਦ ਤੋਂ ਬਿਨਾ ਇਜ਼ਤ ਤੇ ਸਾਖ ਨਾਲ (ਕੋਈ ਜੀਵ ਭੀ ਪ੍ਰਭੂ ਦੇ ਦਰਬਾਰ ਵਿਚ) ਨਹੀਂ (ਜਾਂਦਾ)। (ਇਹ) ਕਿਵੇਂ (ਅਸਲੀਅਤ ਨੂੰ) ਸਮਝੇ ਤੇ (ਸੰਸਾਰ ਸਾਗਰ ਤੋਂ) ਪਾਰ ਹੋ ਜਾਵੇ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਮਨਮੁਖ ਮੂਰਖ (ਜੀਵ) ਸਮਝਦਾ ਹਰੀ ਨਹੀਂ ਹੈ (ਹੁਣ ਗੁਰੂ ਬਾਬਾ ਜੀ ਖੋਟੀ ਮਤ ਦੂਰ ਕਰਨ ਦੀ ਜੁਗਤੀ ਦਸਦੇ ਹਨ)।੫੫।

**ਕੁਬੁਧਿ ਮਿਟੈ, ਗੁਰ ਸਬਦੁ ਬੀਚਾਰਿ ॥ ਸਤਿਗੁਰੁ ਭੇਟੈ, ਮੋਖ ਦੁਆਰ ॥ ਤਤੁ ਨ ਚੀਨੈ, ਮਨਮੁਖੁ ਜਲਿ ਜਾਇ ॥ ਦੁਰਮਤਿ ਵਿਛੁੜਿ, ਚੋਟਾ ਖਾਇ ॥ ਮਾਨੈ ਹੁਕਮੁ, ਸਭੇ ਗੁਣ ਗਿਆਨ ॥ ਨਾਨਕ, ਦਰਗਹ ਪਾਵੈ ਮਾਨੁ ॥੫੬॥**

**ਅਰਥ:** ਗੁਰੂ ਦੇ ਸ਼ਬਦ ਨੂੰ ਵੀਚਾਰ ਕੇ ਖੋਟੀ ਮਤ ਦੂਰ ਹੋ ਜਾਂਦੀ ਹੈ। (ਜਿਹੜਾ) ਸਤਿਗੁਰੂ ਨੂੰ ਮਿਲਦਾ ਹੈ। (ਉਸ ਨੂੰ) ਮੁਕਤੀ ਦਾ ਦਰ (ਪ੍ਰਾਪਤ ਹੋ ਜਾਂਦਾ ਹੈ)। ਮਨਮੁਖ ਅਸਲੀਅਤ ਨੂੰ ਨਹੀਂ ਪਛਾਣਦਾ (ਜਿਸ ਕਰਕੇ ਵਿਕਾਰਾਂ ਵਿਚ ਹੀ) ਸੜ ਜਾਂਦਾ ਹੈ। ਖੋਟੀ ਮਤ (ਹੋਣ ਕਾਰਨ ਪ੍ਰਭੂ ਤੋਂ) ਵਿਛੜ ਕੇ ਸੱਟਾਂ ਖਾਂਦਾ ਹੈ (ਭਾਵ ਦੁਖੀ ਹੁੰਦਾ ਹੈ)। (ਜੋ ਮਨੁੱਖ ਗੁਰੂ ਦਾ) ਹੁਕਮ ਮੰਨਦਾ ਹੈ (ਉਸ ਵਿਚ) ਸਾਰੇ ਗੁਣ (ਤੇ ਸਾਰੇ) ਗਿਆਨ (ਆ ਜਾਂਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਰਬੀ ਦਰਗਾਹ ਵਿਚ) ਮਾਣ ਪ੍ਰਾਪਤ ਕਰਦਾ ਹੈ।

# ਸਾਰੰਸ਼ ਅਤੇ ਸਿਧਾਂਤ

(ਪਉੜੀ ੫੫ ਤੇ ੫੬)

ਪਿਛੇ ੫੫ਵੀਂ ਪਉੜੀ ਵਿਚ ''ਦੁਰਮਤਿ ਬਾਧਾ ਸਰਪਨਿ ਖਾਧਾ'' ਦਾ ਉਲੇਖ ਇਹ ਪ੍ਰਗਟ ਕਰਦਾ ਹੈ ਕਿ ਮਨੁੱਖ ਖੋਟੀ ਮਤ ਕਾਰਨ ਹੀ ਮੋਹ ਮਾਇਆ ਤੇ ਜੰਜਾਲਾਂ ਵਿਚ ਬੱਧਾ ਪਿਆ ਹੈ ਅਤੇ ਮਾਇਆ ਸਪਣੀ ਨੇ ਇਸ ਨੂੰ ਖਾ ਲਿਆ ਹੈ। ਹੁਣ ਜੋਗੀ ਫਿਰ ਪੁਛਦੇ ਹਨ ਕਿ ਖੋਟੀ ਬੁਧੀ ਕਿਸ ਥਾਂ ਤੇ ਕਿਵੇਂ ਗਵਾਵੇ? ਤੱਤ ਨੂੰ ਬੁਝੇ ਬਿਨਾ ਪਾਰਗਰਾਮੀ ਕਿਵੇਂ ਬਣੇ?

੫੬ਵੀਂ ਪਉੜੀ ਵਿਚ ਇਸ ਦਾ ਉਤਰ ਹੈ ਕਿ ਗੁਰੂ ਦੀ ਬਾਣੀ ਪੜ੍ਹਨ ਨਾਲ ਹੁਕਮ ਮੰਨਣ ਨਾਲ ਖੋਟੀ ਬੁੱਧੀ ਨਾਸ਼ ਹੁੰਦੀ ਹੈ। ਗੁਰ ਸ਼ਬਦ ਦੀ ਵਿਚਾਰ ਨਾਲ ਖੋਟੀ ਬੁਧੀ ਮਿਟਦੀ ਹੈ। ਜੇ ਅੰਤਰ ਆਤਮੇ ਝਾਤ ਪਾਈਏ ਤਾਂ ਪ੍ਰਤੀਤ ਹੁੰਦਾ ਹੈ ਕਿ ਮਨੁੱਖ ਦਾ ਮਨ ਤੇ ਬੁਧੀ ਆਮ ਤੌਰ ਤੇ ਖਿੰਡੇ ਰਹਿੰਦੇ ਹਨ। ਜੀਵ ਮਨ ਦੇ ਆਖੇ ਲਗ ਕੇ ਕਈ ਪ੍ਰਕਾਰ ਦੇ ਪਾਪ ਕਰਦਾ ਹੈ। ਮਾੜੇ ਫੁਰਨੇ ਹੀ ਮਾੜੇ ਕਰਮ ਕਰਨ ਵਲ ਧਕੇਲਦੇ ਹਨ। ਜੋ ਫੁਰਨਾ ਮਨ ਚੋਂ ਨਿਕਲਦਾ ਹੈ, ਬੁੱਧੀ ਉਸ ਨੂੰ ਸੇਧ ਦਿੰਦੀ ਹੈ। ਜੋ ਮਲੀਨ ਬੁਧੀ ਹੈ ਉਹ ਕਦੇ ਵੀ ਚੰਗੇ ਪਾਸੇ ਨਹੀਂ ਜਾਣ ਦੇਂਦੀ। ਇਸ ਕਰਕੇ ਜੀਵ ਭਟਕਦਾ ਹੈ। ਗੁਰੂ ਨਾਨਕ ਦੇਵ ਜੀ ਨੇ ਬੁਧੀ ਨੂੰ ਸਵਛ ਕਰਨ ਦੀ ਜੁਗਤੀ ਜਪੁ ਬਾਣੀ ਵਿਚ ਦਸੀ ਹੈ:–

**ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥** [ਪੰਨਾ ੪

ਮਨ ਨੀਵਾ ਤੇ ਮਤ ਉਚੀ ਰਖਣ ਲਈ ਰੋਜ਼ ਗੁਰੂ ਚਰਨਾ ਵਿਚ ਅਰਦਾਸ ਕਰਦੇ ਰਹੀਏ। ਅਰਦਾਸ ਵੀ ਇਕ ਸਾਧਨ ਹੈ ਜੋ ਕੁਬੁਧਿ ਨੂੰ ਦੂਰ ਕਰਨ ਵਿਚ ਸਹਾਇਕ ਹੁੰਦਾ ਹੈ। ਨਿਬੇੜਾ ਤਾਂ ਹੁਕਮ ਮੰਨਣ ਤੇ ਹੋਣਾ ਹੈ 'ਮਾਨੈ ਹੁਕਮੁ ਸਭੇ ਗੁਣ ਗਿਆਨ' ਸਭ ਤੋਂ ਸ਼੍ਰੋਮਣੀ ਕਰਮ ਹੁਕਮ ਮੰਨਣਾ ਹੈ:–

**ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ ॥** [ਪੰਨਾ ੪੭੧

ਸੋ ਪਹਿਲਾਂ ਗੰਦੇ ਭਾਂਡੇ ਨੂੰ ਸਾਫ ਕਰਨ ਦਾ ਸਾਧਨ ਕੀਤਾ ਜਾਏ ਫਿਰ ਇਸ ਵਿਚ ਅੰਮ੍ਰਿਤ ਪਾਈਏ ਤਾਂ ਜੀਵਨ ਦੀ ਸੁਗੰਧੀ ਤੇ ਹੁਲਾਰਾ ਆਉਂਦਾ ਹੈ। ਨਾਮ ਤੇ ਨਾਮੀ ਦੇ ਮਿਲਾਪ ਵਾਲੀ ਅਵਸਥਾ ਦਾ ਮੁੱਢ ਬਝਦਾ ਹੈ। ਸਿਧਾਂਤ ਇਹ ਹੈ ਕਿ ਖੋਟੀ ਮਤ ਤੋਂ ਖਲਾਸੀ ਪਾ ਕੇ ਹੀ ਵਿਕਾਰਾਂ ਤੋਂ ਛੁਟਕਾਰਾ ਹੋਣਾ ਹੈ। ਨਿਰਮਲ ਹਿਰਦੇ ਨਾਲ ਸਿਮਰਿਆ ਨਾਮ ਹੀ ਫਲੀ ਭੂਤ ਹੋਣਾ ਹੈ ਅਤੇ ਗੁਰੂ ਦੀ ਨਦਰਿ ਨੇ ਇਸ ਸੰਸਾਰ ਸਾਗਰ ਤੋਂ ਪਾਰ ਕਰਨਾ ਹੈ।

**ਸਾਚੁ ਵਖਰੁ ਧਨੁ, ਪਲੈ ਹੋਇ ॥ ਆਪਿ ਤਰੈ, ਤਾਰੇ ਭੀ ਸੋਇ ॥ ਸਹਜਿ ਰਤਾ ਬੂਝੈ ਪਤਿ ਹੋਇ ॥ ਤਾ ਕੀ ਕੀਮਤਿ ਕਰੈ ਨ ਕੋਇ ॥ ਜਹ ਦੇਖਾ, ਤਹ ਰਹਿਆ ਸਮਾਇ ॥ ਨਾਨਕੁ, ਪਾਰਿ ਪਰੈ ਸਚ ਭਾਇ ॥੫੭॥**

**ਪਦ ਅਰਥ:** ਵਖਰ-ਸੌਦਾ, ਵਸਤੂ। ਪਲੈ ਹੋਇ-ਹਾਸਲ ਹੋਵੇ। ਸਹਜਿ-ਅਡੋਲ ਅਵਸਥਾ ਵਿਚ। ਪਤਿ-ਇਜ਼ਤ। ਸਚ ਭਾਇ-ਸਚ ਦੇ ਪਿਆਰ ਦੁਆਰਾ।

**ਅਰਥ:** (ਜਿਸ ਜਿਗਿਆਸੂ ਦੇ) ਪਲੇ ਸਚ ਰੂਪੀ ਵਸਤੂ (ਤੇ ਸਚ ਰੂਪੀ) ਧਨ ਹੋਵੇ, ਉਹ ਆਪ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ (ਅਤੇ ਹੋਰਨਾਂ ਨੂੰ) ਵੀ ਤਾਰ ਲੈਂਦਾ ਹੈ। (ਉਹ) ਅਡੋਲ ਅਵਸਥਾ ਵਿਚ ਲੀਨ ਹੁੰਦਾ ਹੈ (ਸਚ ਨੂੰ) ਸਮਝਦਾ ਹੈ (ਜਿਸ ਕਰਕੇ ਉਸ ਦੀ) ਇਜ਼ਤ ਹੁੰਦੀ ਹੈ। ਉਸ (ਮਨੁੱਖ) ਦੀ ਕੋਈ ਕੀਮਤ ਨਹੀਂ ਪਾ ਸਕਦਾ ਹੈ। (ਉਹ) ਜਿਥੇ ਵੀ ਵੇਖਦਾ ਹੈ, ਉਥੇ ਹੀ (ਉਸ ਨੂੰ ਪ੍ਰਭੂ) ਵਿਆਪਕ ਹੋਇਆ (ਦਿਸਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸਚ ਦੇ ਪਿਆਰ ਦੁਆਰਾ (ਸੰਸਾਰ ਸਾਗਰ ਤੋਂ) ਪਾਰ ਹੋ ਜਾਂਦਾ ਹੈ।੫੭।

## ਸਾਰੰਸ਼ ਅਤੇ ਸਿਧਾਂਤ

ਸਭ ਤੋਂ ਸ੍ਰੇਸ਼ਟ ਵਖਰ ਸੱਚਾ ਨਾਮ ਧਨ ਜਿਸ ਦੇ ਪਲੇ ਹੋਵੇ ਉਹ ਜਿਥੇ ਆਪ ਤਰਦਾ ਹੈ ਆਪਣੇ ਸੰਗੀਆਂ ਸਾਥੀਆਂ ਨੂੰ ਵੀ ਸੰਸਾਰ ਸਾਗਰ ਤੋਂ ਗੁਰੂ ਦੇ ਉਪਦੇਸ਼ ਰਾਹੀਂ ਤਰਾ ਲੈਂਦਾ ਹੈ। ਜਿਸ ਦੇ ਹਿਰਦੇ ਵਿਚ ਸੱਚੀ ਸ਼ਰਧਾ ਹੈ, ਪਖੰਡ ਨਹੀਂ, ਉਸ ਉਤੇ ਨਾਮ ਸਿਮਰਨ ਦਾ ਰੰਗ ਬਹੁਤ ਛੇਤੀ ਚੜ੍ਹਦਾ ਹੈ। ਉਸ ਦੇ ਮਨ ਵਿਚ ਸ਼ਾਂਤੀ ਹੁੰਦੀ ਹੈ, ਸਥਿਰਤਾ ਹੁੰਦੀ ਹੈ, ਉਹ ਹਰ ਪਾਸੇ ਹਰੀ ਦਾ ਦੀਦਾਰ ਕਰਦਾ ਹੈ।

ਜਿਨ੍ਹਾਂ ਦੇ ਪਲੇ ਸਚਾ ਧਨ ਹੁੰਦਾ ਹੈ ਉਨ੍ਹਾਂ ਦੀ ਹਰ ਥਾਂ ਪਤਿ ਹੁੰਦੀ ਹੈ। ਉਨ੍ਹਾਂ ਦੀ ਕੀਮਤ ਕੋਈ ਨਹੀਂ ਦਸ ਸਕਦਾ। ਸਿਧਾਂਤ ਇਹ ਹੈ ਕਿ ਸੱਚੇ ਨਾਲ ਪ੍ਰੇਮ ਲਾਉਣ ਤੇ ਹੀ ਸਚੇ ਧਨ ਦੀ ਪ੍ਰਾਪਤੀ ਹੋਂਦੀ ਹੈ।

**ਸੁ ਸਬਦ ਕਾ ਕਹਾ ਵਾਸੁ ਕਥੀਅਲੇ, ਜਿਤੁ ਤਰੀਐ ਭਵਜਲੁ ਸੰਸਾਰੋ ॥ ਤ੍ਰੈ ਸਤ ਅੰਗੁਲ ਵਾਈ ਕਹੀਐ, ਤਿਸੁ ਕਹੁ ਕਵਨੁ ਅਧਾਰੋ ॥ ਬੋਲੈ ਖੇਲੈ ਅਸਥਿਰੁ ਹੋਵੈ, ਕਿਉ ਕਰਿ ਅਲਖੁ ਲਖਾਏ ॥ ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ, ਅਪਣੇ ਮਨ ਸਮਝਾਏ ॥ ਗੁਰਮੁਖਿ ਸਬਦੇ ਸਚਿ ਲਿਵ ਲਾਗੈ, ਕਰਿ ਨਦਰੀ ਮੇਲਿ ਮਿਲਾਏ ॥ ਆਪੇ ਦਾਨਾ ਆਪੇ ਬੀਨਾ, ਪੂਰੈ ਭਾਗਿ ਸਮਾਏ ॥੫੮॥**

**ਪਦ ਅਰਥ:** ਸੁ ਸਬਦ ਕਾ-ਉਸ ਸ਼ਬਦ ਦਾ। ਵਾਸੁ-ਵਾਸਾ, ਟਿਕਾਣਾ। ਕਥੀਅਲੇ-ਕਿਹਾ ਜਾਂਦਾ ਹੈ। ਤ੍ਰੈ ਸਤ-ਤਿੰਨ+ਸਤ=ਦਸ। ਅੰਗੁਲ-ਉਂਗਲ, ਪ੍ਰਮਾਣ ਮਾਪ। ਵਾਈ-ਪ੍ਰਾਣ। ਕਹੁ-ਦਸੋ। ਕਵਨੁ-ਕੌਣ?। ਅਧਾਰੋ-ਆਸਰਾ, ਟੇਕ। ਅਸਥਿਰੁ-ਪੱਕਾ, ਅਡੋਲ। ਕਿਉਕਰਿ-ਕਿਵੇਂ?। ਅਲਖੁ-ਨਾ ਲਖਿਆ ਜਾਣ ਵਾਲਾ, ਪਰਮਾਤਮਾ। ਗੁਰਮੁਖਿ-ਗੁਰੂ ਅਨੁਸਾਰੀ ਸਿਖ। ਨਦਰੀ-(ਮਿਹਰ ਦੀ) ਨਜ਼ਰ ਨਾਲ। ਦਾਨਾ-ਦਿਲ ਦੀ ਜਾਣਨ ਵਾਲਾ, ਅੰਤਰਜਾਮੀ। ਬੀਨਾ-ਵੇਖਣ ਵਾਲਾ। ਸਮਾਏ-ਸਮਾਇਆ ਰਹਿੰਦਾ ਹੈ।

**ਅਰਥ:** (ਜੋਗੀਆਂ ਦੇ ਪ੍ਰਸ਼ਨ:-) ਉਸ ਸ਼ਬਦ ਦਾ ਵਾਸਾ ਕਿਥੇ ਕਿਹਾ ਜਾਂਦਾ ਹੈ ਜਿਸ (ਸ਼ਬਦ ਦੁਆਰਾ) ਸੰਸਾਰ ਸਾਗਰ ਤੋਂ ਤਰਿਆ ਜਾਂਦਾ ਹੈ?। ਪ੍ਰਾਣ (ਜਿਸ) ਨੂੰ ਦਸ-ਉਂਗਲ ਦਾ ਪ੍ਰਮਾਣ (ਸੁਆਸ) ਕਹੀਦਾ ਹੈ, ਦਸੋ ਉਸ ਦਾ ਕੌਣ ਆਸਰਾ ਹੈ? (ਜੋ ਜੀਵਾਤਮਾ ਸਰੀਰ ਵਿਚ) ਬੋਲਦਾ ਹੈ, ਖੇਡਦਾ ਹੈ (ਉਹ ਸਦਾ ਲਈ) ਕਿਵੇਂ ਅਡੋਲ ਹੋ ਸਕਦਾ ਹੈ (ਅਤੇ) ਕਿਸ ਤਰ੍ਹਾਂ (ਉਸ) ਅਲਖ ਪ੍ਰਭੂ ਨੂੰ ਸਮਝ ਸਕੇ?। ਨਾਨਕ ਕਹਿੰਦਾ ਹੈ, ਹੇ ਸੁਆਮੀ! ਤੂੰ ਸੁਣ ਮੈਂ ਉਹ ਬੇਨਤੀ ਕਰਦਾ ਹਾਂ ਜਿਸ ਦੁਆਰਾ ਮੈਂ ਆਪਣੇ ਮਨ ਨੂੰ ਸਮਝਾਇਆ ਹੈ। (ਹੁਣ ਉਪ੍ਰੋਕਤ ਪ੍ਰਸ਼ਨ ਦਾ ਉਤਰ ਸ਼ੁਰੂ ਹੋਣ ਲਗਾ ਹੈ)। (ਜਿਸ) ਗੁਰਮੁਖ ਦੀ (ਗੁਰੂ ਦੇ) ਸ਼ਬਦ ਰਾਹੀਂ ਸਚੇ

(ਪ੍ਰਭੂ) ਵਿਚ ਲਿਵ ਲਗਦੀ ਹੈ (ਉਸ ਨੂੰ ਪ੍ਰਭੂ ਆਪਣੀ ਮਿਹਰ ਦੀ) ਨਜ਼ਰ ਕਰਕੇ (ਆਪਣੇ ਨਾਲ) ਮਿਲਾ ਲੈਂਦਾ ਹੈ। (ਉਹ ਪ੍ਰਭੂ) ਆਪ ਹੀ ਦਿਲ ਦੀ ਜਾਨਣ ਵਾਲਾ ਹੈ (ਆਪ ਹੀ ਜੀਵ ਦੀ ਹਾਲਤ) ਵੇਖਣ ਵਾਲਾ ਹੈ, (ਸੋ) ਪੂਰੇ ਭਾਗਾਂ ਨਾਲ (ਗੁਰਮੁਖ ਉਸ ਪਰਮੇਸ਼ਰ ਵਿਚ) ਲੀਨ ਹੋ ਜਾਂਦਾ ਹੈ।੫੮।

**ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ, ਜਹ ਦੇਖਾ ਤਹ ਸੋਈ ॥ ਪਵਨ ਕਾ ਵਾਸਾ ਸੁੰਨ ਨਿਵਾਸਾ, ਅਕਲ ਕਲਾ ਧਰ ਸੋਈ ॥ ਨਦਰਿ ਕਰੇ ਸਬਦੁ ਘਟ ਮਹਿ ਵਸੈ, ਵਿਚਹੁ ਭਰਮੁ ਗਵਾਏ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ, ਨਾਮੋੁ ਮੰਨਿ ਵਸਾਏ ॥ ਸਬਦਿ ਗੁਰੂ ਭਵ ਸਾਗਰੁ ਤਰੀਐ, ਇਤ ਉਤ ਏਕੋ ਜਾਣੈ ॥ ਚਿਹਨੁ ਵਰਨੁ ਨਹੀ ਛਾਇਆ ਮਾਇਆ, ਨਾਨਕ ਸਬਦੁ ਪਛਾਣੈ ॥੫੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਦੇਖਾਂ, ਤਹਂ, ਮਹਿਂ, ਵਿਚਹੁਂ, ਨਹੀਂ।

**ਪਦ ਅਰਥ:** ਨਿਰੰਤਰਿ-ਇਕ ਰਸ। ਅਲਖੰ-ਅਲਖ (ਪ੍ਰਭੂ)। ਜਹ ਦੇਖਾ-ਜਿਥੇ ਵੇਖਦਾ ਹਾਂ। ਤਹ-ਉਥੇ। ਪਵਨ-ਹਵਾ (ਭਾਵ ਸ਼ਬਦ)। ਅਕਲ-ਕਲਾ ਰਹਿਤ। ਕਲਾ ਧਰ-ਸ਼ਕਤੀ ਧਾਰਨ ਵਾਲਾ। ਸਬਦਿ ਗੁਰੂ-ਗੁਰੂ ਦੇ ਸ਼ਬਦ ਦੁਆਰਾ। ਭਵ ਸਾਗਰ-ਸੰਸਾਰ ਸਾਗਰ। ਇਤ ਉਤੇ-ਇਥੇ ਉਥੇ। ਚਿਹਨੁ-ਚਿੰਨ੍ਹ। ਵਰਨੁ-ਰੂਪ ਰੰਗ। ਛਾਇਆ ਮਾਇਆ-ਮਾਇਆ ਦਾ ਸਾਇਆ।

**ਅਰਥ:** (ਪਿਛਲੀ ਪਉੜੀ ਵਿਚ ਕੀਤੇ ਪ੍ਰਸ਼ਨਾਂ ਦਾ ਉਤਰ)। (ਉਸ) ਸ਼ਬਦ ਦਾ ਪਸਾਰਾ (ਹਰੇਕ ਦੇ ਅੰਦਰ) ਇਕ ਰਸ ਹੈ, (ਉਹ) ਅਲਖ (ਹਰ ਥਾਂ ਹੈ) ਜਿਥੇ ਮੈਂ ਵੇਖਦਾ ਹਾਂ (ਉਥੇ ਓਹੀ (ਸ਼ਬਦ) ਹੈ। (ਜਿਵੇਂ) ਪਵਨ (ਸ਼ਬਦ) ਦਾ ਵਾਸਾ ਹਰ ਥਾਂ ਹੈ (ਤਿਵੇਂ) ਸੁੰਨ (ਪ੍ਰਭੂ) ਦਾ ਨਿਵਾਸ ਵੀ (ਹਰ ਥਾਂ ਤੇ ਹੈ), (ਜੋ) ਕਲਾ ਰਾਹੀਂ ਹੋਂਦ ਵਿਚ ਨਹੀਂ ਆਇਆ, ਪਰ ਸ੍ਵੈ-ਕਲਾ ਨਾਲ ਸਰਬ ਵਿਆਪਕ ਹੋ ਰਿਹਾ ਹੈ। ਜਿਸ ਉਤੇ (ਪ੍ਰਭੂ) ਆਪਣੀ ਨਦਰ ਕਰ ਦੇਵੇ (ਉਸਦੇ) ਹਿਰਦੇ ਵਿਚ ਸ਼ਬਦ ਵਸ ਜਾਂਦਾ ਹੈ (ਜੋ ਉਸ ਦੇ) ਅੰਦਰੋਂ ਸਾਰੇ ਭਰਮ ਦੂਰ ਕਰ ਦਿੰਦਾ ਹੈ। (ਉਸ ਦਾ) ਸਰੀਰ ਮਨ ਤੇ ਬੋਲ ਨਿਰਮਲ ਹੋ ਜਾਂਦੇ ਹਨ (ਕਿਉਂਕਿ ਉਹ ਵਾਹਿਗੁਰੂ ਦਾ) ਨਾਮ ਮਨ ਵਿਚ ਵਸਾਂਦਾ ਹੈ। ਗੁਰੂ ਦੇ ਸ਼ਬਦ ਦੁਆਰਾ ਸੰਸਾਰ ਸਾਗਰ ਤਰਿਆ ਜਾਂਦਾ ਹੈ, ਇਥੇ ਉਥੇ (ਹਰ ਥਾਂ ਤੇ ਉਹ) ਇਕ (ਪ੍ਰਭੂ) ਨੂੰ (ਵਿਆਪਕ) ਜਾਣਦਾ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਉਸ) ਸ਼ਬਦ ਨੂੰ ਪਛਾਣਦਾ ਹੈ ਜਿਸ ਦਾ ਕੋਈ) ਵਰਨ ਚਿਹਨ ਨਹੀਂ ਹੈ, (ਜਿਸ ਉਤੇ ਕੋਈ) ਮਾਇਆ ਦਾ ਪਰਛਾਵਾ ਨਹੀਂ ਹੈ (ਭਾਵ ਉਹ ਪ੍ਰਭੂ ਦਾ ਸਰੂਪ ਹੈ)।੫੯।

**ਤ੍ਰੈ ਸਤ ਅੰਗੁਲ ਵਾਈ ਅਉਧੂ, ਸੁੰਨ ਸਚੁ ਆਹਾਰੋ ॥ ਗੁਰਮੁਖਿ ਬੋਲੈ ਤਤੁ ਬਿਰੋਲੈ, ਚੀਨੈ ਅਲਖ ਅਪਾਰੋ ॥ ਤ੍ਰੈ ਗੁਣ ਮੇਟੈ, ਸਬਦੁ ਵਸਾਏ, ਤਾ ਮਨਿ ਚੂਕੈ ਅਹੰਕਾਰੋ ॥ ਅੰਤਰਿ ਬਾਹਰਿ ਏਕੋ ਜਾਣੈ, ਤਾ ਹਰਿਨਾਮਿ ਲਗੈ ਪਿਆਰੋ ॥ ਸੁਖਮਨਾ**

**ਇੜਾ ਪਿੰਗੁਲਾ ਬੂਝੈ, ਜਾ ਆਪੇ ਅਲਖੁ ਲਖਾਏ ॥ ਨਾਨਕ, ਤਿਹੁ ਤੇ ਊਪਰਿ ਸਾਚਾ, ਸਤਿਗੁਰ ਸਬਦਿ ਸਮਾਏ ॥੬੦॥**

**ਪਦ ਅਰਥ:** ਅਉਧੂ-ਹੇ ਅਵਧੂਤ, ਜੋਗੀ। ਸੁੰਨ ਸਚੁ-ਅਫੁਰ ਪ੍ਰਭੂ। ਆਹਾਰੋ-ਅਹਾਰ, ਭਾਵ ਆਧਾਰ। ਤਤੁ ਵਿਰੋਲੈ-ਅਸਲੀਅਤ ਨੂੰ ਰਿੜਕਦਾ ਹੈ ਭਾਵ ਨਿਰਣੈ ਕਰਦਾ ਹੈ। ਚੀਨੈ-ਪਛਾਣਦਾ ਹੈ। ਅਲਖ ਅਪਾਰੋ-ਲਖਤਾ ਰਹਿਤ ਬੇਅੰਤ ਪ੍ਰਭੂ। ਮਨਿ-ਮਨ ਵਿਚ। ਚੂਕੈ ਅਹੰਕਾਰੋ-ਹੰਕਾਰ ਦੂਰ ਹੁੰਦਾ ਹੈ। ਸੁਖਮਨਾ-ਦੋਹਾਂ ਭਰਵਟਿਆਂ ਦੇ ਵਿਚਕਾਰ ਵਾਲੀ ਨਾੜੀ ਜਿਸ ਉਤੇ ਪ੍ਰਾਣਾਯਾਮ ਕਰਨ ਵੇਲੇ ਧਿਆਨ ਟਿਕਾਉਂਦੇ ਹਨ। ਇੜਾ-ਖੱਬੀ ਨਾੜੀ। ਪਿੰਗਲਾ-ਸੱਜੀ ਨਾੜੀ। ਤਿਹੁ ਤੇ-(ਇਨ੍ਹਾਂ) ਤਿੰਨਾਂ (ਨਾੜੀਆਂ) ਤੋਂ।

**ਅਰਥ:** (ਉਤਰ) ਹੇ ਜੋਗੀ! ਦਸ ਉਂਗਲਾਂ ਦੇ ਪ੍ਰਮਾਣ ਵਾਲੇ ਸੁਆਸਾਂ ਦਾ ਆਧਾਰ (ਆਸਰਾ) ਅਫੁਰ ਪ੍ਰਭੂ ਹੈ। (ਜੋ) ਗੁਰਮੁਖ (ਸ਼ਬਦ) ਬੋਲਦਾ ਹੈ (ਉਹ) ਅਸਲੀਅਤ ਨੂੰ ਵਿਰੋਲਦਾ ਹੈ, ਭਾਵ ਨਿਰਣਾ ਕਰਦਾ ਹੈ (ਉਹ) ਅਲਖ ਤੇ ਬੇਅੰਤ ਪ੍ਰਭੂ ਨੂੰ ਪਛਾਣ ਲੈਂਦਾ ਹੈ। (ਜਿਹੜਾ ਜੋਗੀ) ਤਿੰਨਾਂ ਗੁਣਾਂ (ਰਜੋ, ਤਮੋ, ਸਤੋ ਦੇ ਪ੍ਰਭਾਵ) ਨੂੰ ਮੇਟ ਦੇਂਦਾ ਹੈ (ਹਿਰਦੇ ਵਿਚ) ਸ਼ਬਦ ਨੂੰ ਵਸਾਂਦਾ ਹੈ, ਤਾਂ (ਉਸ ਦੇ) ਮਨ ਵਿਚੋਂ ਹੰਕਾਰ ਦੂਰ ਹੁੰਦਾ ਹੈ। (ਜਦੋਂ ਮਨੁੱਖ) ਅੰਦਰ ਬਾਹਰ (ਭਾਵ ਹਰ ਥਾਂ ਤੇ) ਇਕ (ਪ੍ਰਭੂ) ਨੂੰ ਪਛਾਣਦਾ ਹੈ ਤਾਂ (ਉਸ ਦਾ) ਹਰਿ ਨਾਮ ਵਿਚ ਪਿਆਰ ਲਗਦਾ ਹੈ। ਜਦੋਂ (ਗੁਰੂ) ਆਪ ਲਖਤਾ ਤੋਂ ਰਹਿਤ ਪ੍ਰਭੂ ਨਾਲ ਜਾਣ-ਪਛਾਣ ਕਰਾ ਦਿੰਦਾ ਹੈ ਤਾਂ ਸੁਖਮਨਾ, ਇੜਾ ਤੇ ਪਿੰਗੁਲਾ (ਨਾੜੀਆਂ) ਦੀ (ਸੁਤੇ ਹੀ) ਸੋਝੀ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚਾ (ਪ੍ਰਭੂ ਜੋ) ਤਿੰਨਾਂ (ਨਾੜੀਆਂ ਦੇ ਬੰਧਨਾ ਜਾਂ ਸਾਧਨਾ) ਤੋਂ ਉਪਰ ਭਾਵ ਪਰੇ ਹੈ (ਜੀਵ) ਸਤਿਗੁਰੂ ਦੇ ਸ਼ਬਦ ਦੁਆਰਾ (ਉਸ ਸਚੇ ਪ੍ਰਭੂ ਵਿਚ) ਸਮਾਅ ਜਾਂਦਾ ਹੈ।੬੦।

## ਸਾਰੰਸ਼ ਅਤੇ ਸਿਧਾਂਤ

(ਪਉੜੀ ੫੮ ਤੋਂ ੬੦)

ਸਿਧ ਗੋਸਟਿ ਦੇ ਆਰੰਭ ਵਿਚ ਸਿਧਾਂ ਨੇ ਅਕਾਲ ਪੁਰਖ, ਪ੍ਰਕ੍ਰਿਤੀ ਅਤੇ ਜੀਵ ਬਾਰੇ ਪ੍ਰਸ਼ਨ ਪੁਛੇ ਸਨ। ਫਿਰ ਗੁਰਦੇਵ ਜੀ ਨੇ ਮਾਇਆ ਵਿਚ ਨਿਰਲੇਪ ਰਹਿ ਕੇ ਆਪਣੇ ਮਤ ਦੀ ਵਿਆਖਿਆ, ''ਸ਼ਬਦੁ ਗੁਰੂ, ਸੁਰਤਿ ਧੁਨਿ ਚੇਲਾ'' ਗੁਰਮੁਖ ਤੇ ਮਨਮੁਖ ਬਾਰੇ ਚਾਨਣ ਪਾਇਆ ਸੀ। ਫਿਰ ਕੁਬੁਧਿ ਨੂੰ ਸੁਬੁਧਿ ਬਣਾਉਣ ਦੀ ਜਾਚ ਦਸੀ ਸੀ। ਗੁਰੂ ਬਾਬਾ ਜੀ ਨੇ ਸ਼ਬਦ ਜਾਪ ਤੇ ਬਹੁਤ ਜ਼ੋਰ ਦਿਤਾ ਸੀ। ਸਭ ਤੋਂ ਸ਼੍ਰੋਮਣੀ 'ਸ਼ਬਦੁ' ਦਸਿਆ ਸੀ, ਇਸ ਲਈ ਜੋਗੀ ਪ੍ਰਸ਼ਨ ਕਰ ਰਹੇ ਹਨ ਕਿ 'ਸ਼ਬਦ' ਕਿਥੇ ਵਸਦਾ ਹੈ, ਵਿਸਥਾਰ ਨਾਲ ਦਸੋ?

ਅਧਿਆਤਮਿਕ ਖੇਤਰ ਵਿਚ ਸਭ ਤੋਂ ਸ਼੍ਰੋਮਣੀ 'ਸ਼ਬਦੁ', ਫਿਰ ਸਚੀ ਲਿਵ ਹੈ। ਲਿਵ ਮੰਡਲ ਵਿਚ ਅਪੜਨ ਲਈ ਜਿਥੇ ਜਪ, ਤਪ, ਸੇਵਾ, ਸੰਜਮ, ਆਦਿ ਦਾ ਕਰਨਾ ਜ਼ਰੂਰੀ ਹੈ, ਉਥੇ ਪਰਮੇਸ਼ਰ ਦੀ ਨਦਰ ਦਾ ਪਾਤਰ ਬਣਨਾ ਉਸ ਨਾਲੋਂ ਵੀ ਵਧੇਰੇ ਲਾਹੇਵੰਦਾ ਹੈ। ਅੰਮ੍ਰਿਤ ਵਲੇ ਜਾਗਣਾ, ਇਸ਼ਨਾਨ ਕਰਨਾ, ਨਾਮ ਜਪਣਾ, ਕੀਰਤਨ ਕਰਨਾ-ਸੁਣਨਾ, ਧਰਮ ਦੀ ਕ੍ਰਿਤ ਕਰਨੀ ਤੇ ਵੰਡ ਕੇ ਛਕਣਾ, ਪ੍ਰੇਮ ਨਾਲ ਇਹ ਕਰਮ ਕਮਾਉਂਦਿਆਂ ਪੂਰੇ ਭਾਗਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਗਿਆਸੂ ਗੁਰਮਤਿ ਦੇ ਇਹਨਾਂ ਉਪਦੇਸ਼ਾਂ ਦਾ ਧਾਰਨੀ ਹੋਵੇ:-

**ਘਾਲਿ ਖਾਇ ਸੁਕ੍ਰਿਤੁ ਕਰੈ, ਵਡਾ ਹੋਇ ਨ ਆਪੁ ਗਣਾਏ॥[ਭਾ. ਗੁ. ਵਾਰ ੨੮(੧੫)**

੫੯ਵੀਂ ਪਉੜੀ ਵਿਚ ਦਸਿਆ ਹੈ ਕਿ ਉਹ ਵਾਹਿਗੁਰੂ ਸ਼ਬਦ ਅਕਲ ਕਲਾ ਹੈ, ਭਾਵ ਸਾਰੀਆਂ ਸ਼ਕਤੀਆਂ ਦਾ ਆਸਰਾ ਹੈ। ਪ੍ਰਭੂ ਦੀ ਮਿਹਰ ਦੀ ਨਜ਼ਰ ਹੋਵੇ ਤਾਂ 'ਸ਼ਬਦ' ਹਿਰਦੇ ਵਿਚ ਵਸਦਾ ਹੈ ਤੇ ਹਿਰਦੇ ਚੋਂ ਭਰਮ ਦੂਰ ਹੁੰਦਾ ਹੈ।

'ਪਵਨ ਕਾ ਵਾਸਾ ਸੁੰਨ ਨਿਵਾਸਾ' ਇਸ ਬਾਰੇ ਵਿਦਵਾਨਾਂ ਨੇ ਦੋ ਵਖਰੇ ਵੀਚਾਰ ਦਿਤੇ ਹਨ। ਭਾਈ ਵੀਰ ਸਿੰਘ ਜੀ ਨੇ 'ਪਵਣ' ਦੇ ਅਰਥ 'ਪ੍ਰਾਣ' ਕੀਤੇ ਹਨ ਅਤੇ ਪ੍ਰੋ. ਸਾਹਿਬ ਸਿੰਘ ਜੀ ਨੇ 'ਗੁਰ-ਸ਼ਬਦ'। ਭਾਵ ਪਵਣ ਹੀ ਗੁਰ-ਸ਼ਬਦ ਹੈ। ਰੋਜ਼ ਸਲੋਕ ਪੜ੍ਹਦੇ ਹਾਂ 'ਪਵਣ ਗੁਰੂ ਪਾਣੀ ਪਿਤਾ'। ਅਗਲੀ ਪਉੜੀ ਵਿਚ ਤ੍ਰੈ ਸਤ 'ਅੰਗੁਲਵਾਈ ਅਉਧੂ ਸੁੰਨ ਸਚੁ ਅਹਾਰੋ'। ਜਿਵੇਂ ਸਰੀਰ ਨਾਲ ਨੇਤਰ ਲਗੇ ਹੋਏ ਹਨ ਪਰ ਜੋਤਿ ਤੋਂ ਬਿਨਾ ਓਹ ਚਾਨਣ ਨਹੀਂ ਕਰ ਸਕਦੇ, ਇਸੇ ਤਰ੍ਹਾਂ ਸਰੀਰ ਪ੍ਰਾਣਾਂ ਦੇ ਆਸਰੇ ਕਾਇਮ ਹਨ ਤੇ ਪ੍ਰਾਣ ਪ੍ਰਭੂ ਦੀ ਸਤਾ ਨਾਲ ਕਾਇਮ ਹਨ।

ਜੋਗੀ ਇੜਾ ਪਿੰਗਲਾ ਤੇ ਸੁਖਮਨਾ ਸੁਆਸਾਂ ਦੀ ਨਾੜੀਆਂ ਦੇ ਚਕਰ ਵਿਚ ਹੀ ਫਸੇ ਰਹਿੰਦੇ ਹਨ। ਗੁਰੂ ਬਾਬਾ ਜੀ ਨੇ ਜੋਗੀਆਂ ਨੂੰ ਸ਼ਬਦ ਸੁਰਤਿ ਦਾ ਮਾਰਗ ਦਸਕੇ ਪ੍ਰਭੂ ਦੀ ਸਿਫਤਿ ਸਾਲਾਹ ਨਾਲ ਜੋੜਿਆ ਹੈ। ਪ੍ਰਭੂ ਪ੍ਰਾਣਾਯਾਮ ਦੇ ਅਭਿਆਸ ਤੋਂ ਉਤੇ ਹੈ। ਇਸ ਲਈ ਉਸ ਪ੍ਰਭੂ ਨਾਲ ਇਕ-ਮਿਕ ਹੋਣ ਲਈ 'ਸ਼ਬਦ' ਤੇ ਬਲ ਦਿਤਾ ਹੈ। ਇਕ ਇਕ ਪਉੜੀ ਵਿਚ ਕਈ ਕਈ ਪ੍ਰਸ਼ਨ ਹਨ ਪਰ ਗੁਰੂ ਬਾਬਾ ਜੀ ਨਾਲ ਨਾਲ ਹੀ ਸੰਖੇਪ ਰੂਪ ਵਿਚ ਸਾਰੇ ਉਤਰ ਦੇ ਰਹੇ ਹਨ। ਸੋ ਹਰੀ ਨੂੰ ਪਵਨ ਵਾਂਗ ਸਰਬ ਵਿਆਪਕ ਦਸਿਆ ਹੈ।

ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਨਾਮ ਹੀ ਗੁਰਮੁਖਾਂ ਦੇ ਸੁਆਸਾਂ ਦਾ ਆਸਰਾ ਹੈ ਅਤੇ ਪ੍ਰਭੂ ਵਿਚ ਲੀਨ ਹੋਣ ਦਾ ਇਕੋ ਇਕ ਸਾਧਨ ਹੈ- ਗੁਰੂ-ਸ਼ਬਦ ਦੀ ਕਮਾਈ।

**ਮਨ ਕਾ ਜੀਉ ਪਵਨੁ ਕਥੀਅਲੇ, ਪਵਨੁ ਕਹਾ ਰਸੁ ਖਾਈ ॥ ਗਿਆਨ ਕੀ ਮੁਦ੍ਰਾ ਕਵਨ ਅਉਧੂ, ਸਿਧ ਕੀ ਕਵਨ ਕਮਾਈ ॥ ਬਿਨੁ ਸਬਦੈ ਰਸੁ ਨ ਆਵੈ ਅਉਧੂ, ਹਉਮੈ ਪਿਆਸ ਨ ਜਾਈ ॥ ਸਬਦਿ ਰਤੇ ਅੰਮ੍ਰਿਤ ਰਸੁ ਪਾਇਆ, ਸਾਚੇ ਰਹੇ ਅਘਾਈ ॥ ਕਵਨ ਬੁਧਿ ਜਿਤੁ ਅਸਥਿਰੁ ਰਹੀਐ, ਕਿਤੁ ਭੋਜਨਿ ਤ੍ਰਿਪਤਾਸੈ ॥ ਨਾਨਕ, ਦੁਖੁ ਸੁਖੁ ਸਮ ਕਰਿ ਜਾਪੈ, ਸਤਿਗੁਰ ਤੇ ਕਾਲੁ ਨ ਗ੍ਰਾਸੈ ॥੬੧॥**

**ਪਦ ਅਰਥ:** ਜੀਉ-ਜਿੰਦ, ਜੀਵਨ। ਪਵਨੁ-ਪ੍ਰਾਣ, ਆਸਰਾ। ਕਥੀਅਲੇ-ਕਹੇ ਜਾਂਦੇ ਹਨ। ਕਹਾ-ਕਿਥੋਂ?। ਮੁਦ੍ਰਾ-ਸਾਧਨ। ਅਉਧੂ-ਹੇ ਅਵਧੂਤ, ਜੋਗੀ!। ਰਹੇ ਅਘਾਈ-ਰੱਜੇ ਰਹਿੰਦੇ ਹਨ। ਅਸਥਿਰੁ-ਪੱਕਾ, ਟਿਕਿਆ ਹੋਇਆ। ਭੋਜਨਿ-ਭੋਜਨ ਨਾਲ। ਤ੍ਰਿਪਤਾਸੈ-ਰਜਦਾ ਹੈ। ਸਮ-ਬਰਾਬਰ, ਇਕੋ ਜਿਹਾ। ਤੇ-ਤੋਂ, ਪਾਸੋਂ। ਕਾਲੁ-ਮੌਤ। ਨ ਗ੍ਰਾਸੈ-ਨਹੀਂ ਗਰਸਦਾ, (ਫੜਦਾ) ਹੈ।

**ਅਰਥ:** ਮਨ ਦਾ ਜੀਵਨ (ਆਸਰਾ) ਪਵਨ ਕਿਹਾ ਜਾਂਦਾ ਹੈ (ਪਰ) ਪਵਨ ਕਿਥੋਂ ਰਸ ਖਾਂਦਾ ਹੈ (ਕਿਸ ਆਸਰੇ ਜੀਉਂਦਾ ਹੈ?)। ਅਉਧੂ (ਪੁਛਦਾ ਹੈ ਕਿ) ਗਿਆਨ ਦੀ ਸਾਧਨਾ ਕਿਹੜੀ ਹੈ, ਸਿਧ ਦੀ ਕਿਹੜੀ ਕਮਾਈ ਹੈ? (ਭਾਵ ਸਿਧ ਕੀ ਪ੍ਰਾਪਤ ਕਰ ਲੈਂਦਾ ਹੈ?)। (ਉਤਰ) ਹੇ ਅਉਧੂ! (ਗੁਰੂ ਦੇ) ਸ਼ਬਦ ਤੋਂ ਬਿਨਾ (ਪ੍ਰਾਣਾਂ ਨੂੰ) ਰਸ (ਪ੍ਰਾਪਤ) ਨਹੀਂ ਹੁੰਦਾ, (ਸ਼ਬਦ ਬਿਨਾ) ਹਉਮੈ ਦੀ ਤ੍ਰੇਹ ਨਹੀਂ ਬੁਝਦੀ। (ਜਿਹੜੇ ਮਨੁੱਖ ਗੁਰੂ ਦੇ) ਸ਼ਬਦ

ਵਿਚ ਰੰਗੇ ਜਾਂਦੇ ਹਨ (ਉਹ) ਸਚੇ (ਪ੍ਰਭੂ ਦੇ ਨਾਮ) ਵਿਚ ਰਜੇ ਰਹਿੰਦੇ ਹਨ। (ਪ੍ਰਸ਼ਨ) ਉਹ ਕਿਹੜੀ ਮਤ ਹੈ ਜਿਸ ਨਾਲ (ਮਨ) ਟਿਕਿਆ ਰਹਿੰਦਾ ਹੈ (ਅਤੇ) ਕਿਹੜੇ ਭੋਜਨ ਨਾਲ (ਮਨ) ਰਜ ਜਾਂਦਾ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ) ਤੋਂ (ਜੋ ਸਤ) ਸ਼ਬਦ (ਮਿਲਦਾ ਹੈ ਉਸ ਨਾਲ) ਦੁਖ ਸੁਖ ਇਕੋ ਜਿਹਾ (ਪ੍ਰਤੀਤ ਹੁੰਦਾ ਹੈ ਅਤੇ) ਕਾਲ ਵੀ ਨਹੀਂ ਗਰਸਦਾ (ਫੜਦਾ) ਹੈ।੬੧।

**ਰੰਗਿ ਨ ਰਾਤਾ ਰਸਿ ਨਹੀ ਮਾਤਾ ॥ ਬਿਨੁ ਗੁਰ ਸਬਦੈ, ਜਲਿ ਬਲਿ ਤਾਤਾ ॥ ਬਿੰਦੁ ਨ ਰਾਖਿਆ, ਸਬਦੁ ਨ ਭਾਖਿਆ ॥ ਪਵਨੁ ਨ ਸਾਧਿਆ, ਸਚੁ ਨ ਅਰਾਧਿਆ ॥ ਅਕਥ ਕਥਾ ਲੇ, ਸਮ ਕਰਿ ਰਹੈ ॥ ਤਉ ਨਾਨਕ ਆਤਮਰਾਮ ਕਉ ਲਹੈ ॥੬੨॥**

**ਪਦ ਅਰਥ:** ਰੰਗਿ-ਪ੍ਰੇਮ ਵਿਚ। ਰਾਤਾ-ਰੱਤਾ। ਮਾਤਾ-ਮਸਤ। ਜਲਿ ਬਲਿ-ਸੜ ਬਲ ਕੇ। ਤਾਤਾ-ਦੁਖੀ ਹੁੰਦਾ ਹੈ। ਬਿੰਦੁ-ਵੀਰਜ। ਭਾਖਿਆ-ਉਚਾਰਿਆ। ਪਵਨ ਨ ਸਾਧਿਆ-ਪ੍ਰਾਣਾਯਾਮ ਨਹੀਂ ਕੀਤਾ। ਲਹੈ-ਲਭ ਲੈਂਦਾ ਹੈ।

**ਅਰਥ:** (ਜਿਹੜਾ ਮਨ ਪ੍ਰਭੂ ਦੇ) ਪ੍ਰੇਮ ਵਿਚ ਰੱਤਾ ਨਹੀਂ (ਪ੍ਰੇਮ ਦੇ) ਰਸ ਵਿਚ ਮਸਤ ਨਹੀਂ ਹੋਇਆ (ਉਹ) ਗੁਰੂ ਸ਼ਬਦ ਤੋਂ ਬਿਨਾ ਸੜ ਬਲ ਕੇ ਦੁਖੀ (ਹੁੰਦਾ ਰਹਿੰਦਾ ਹੈ)। (ਜਿਸ ਨੇ ਗੁਰੂ ਦਾ) ਸ਼ਬਦ ਨਹੀਂ ਉਚਾਰਿਆ (ਜਾਣੋ ਉਸ ਨੇ) ਵੀਰਜ (ਕਾਮ) ਉਤੇ ਵੀ ਕਾਬੂ ਨਹੀਂ ਪਾਇਆ। (ਜਿਸ ਨੇ) ਸਚ ਨੂੰ ਨਹੀਂ ਸਿਮਰਿਆ (ਉਸ ਨੇ ਜਾਣੋ) ਪ੍ਰਾਣਾਯਾਮ ਵੀ ਨਹੀਂ ਸਾਧਿਆ। (ਜਿਹੜਾ ਮਨੁੱਖ) ਅਕਥ (ਪ੍ਰਭੂ ਦੀ ਕਥਾ) ਨੂੰ (ਪਲੇ ਬੰਨ੍ਹ) ਲੈਂਦਾ ਹੈ ਅਤੇ (ਦੁਖ ਸੁਖ ਨੂੰ) ਇਕੋ ਜਿਹਾ ਸਮਝ ਕੇ (ਸੰਸਾਰ ਵਿਚ) ਵਿਚਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਤਦ (ਉਹ) ਸਰਬ ਵਿਆਪਕ ਹਰੀ ਨੂੰ ਲਭਦਾ ਹੈ, ਭਾਵ ਪ੍ਰਾਪਤ ਕਰਦਾ ਹੈ।੬੨।

**ਗੁਰ ਪਰਸਾਦੀ, ਰੰਗੇ ਰਾਤਾ ॥ ਅੰਮ੍ਰਿਤੁ ਪੀਆ, ਸਾਚੇ ਮਾਤਾ ॥ ਗੁਰ ਵੀਚਾਰੀ, ਅਗਨਿ ਨਿਵਾਰੀ ॥ ਅਪਿਉ ਪੀਓ, ਆਤਮ ਸੁਖੁ ਧਾਰੀ ॥ ਸਚੁ ਅਰਾਧਿਆ, ਗੁਰਮੁਖਿ ਤਰੁ ਤਾਰੀ ॥ ਨਾਨਕ, ਬੂਝੈ ਕੋ ਵੀਚਾਰੀ ॥੬੩॥**

**ਪਦ ਅਰਥ:** ਰੰਗੇ-ਪ੍ਰੇਮ ਵਿਚ। ਮਾਤਾ-ਮਗਨ, ਮਸਤ ਰਹਿੰਦਾ ਹੈ। ਵੀਚਾਰੀ-ਵੀਚਾਰਨ ਵਾਲਾ। ਅਗਨਿ-(ਤ੍ਰਿਸ਼ਨਾ ਦੀ) ਅੱਗ। ਨਿਵਾਰੀ-ਦੂਰ ਕਰ ਦਿਤੀ। ਅਪਿਓ-ਅੰਮ੍ਰਿਤ। ਧਾਰੀ-ਧਾਰਨ ਵਾਲਾ। ਤਰੁ-ਬੇੜੀ। ਤਾਰੀ-ਤਰਨ ਲਈ। ਕੋ-ਕੋਈ।

**ਅਰਥ:** ਗੁਰੂ ਦੀ ਕਿਰਪਾ ਨਾਲ (ਜਿਹੜਾ ਮਨੁੱਖ ਪ੍ਰਭੂ ਦੇ) ਪ੍ਰੇਮ ਵਿਚ ਰੱਤਾ ਰਹਿੰਦਾ ਹੈ। (ਉਸ ਨੇ ਨਾਮ ਰੂਪੀ) ਅੰਮ੍ਰਿਤ ਪੀਤਾ ਹੈ (ਅਤੇ ਉਹ) ਸਚੇ (ਹਰੀ) ਵਿਚ ਮਗਨ ਹੋ ਗਿਆ ਹੈ। (ਜੋ) ਗੁਰੂ ਦੇ (ਸ਼ਬਦ ਨੂੰ) ਵੀਚਾਰਨ ਵਾਲਾ ਹੈ (ਉਸ ਨੇ ਤ੍ਰਿਸ਼ਨਾ ਰੂਪੀ) ਅੱਗ ਦੂਰ ਕਰ ਲਈ ਹੈ। (ਉਸ ਨੇ ਨਾਮ ਰੂਪੀ) ਅੰਮ੍ਰਿਤ ਪੀਤਾ ਹੈ (ਅਤੇ ਉਹ) ਆਤਮਿਕ ਸੁਖ ਧਾਰਨ ਵਾਲਾ (ਬਣ ਗਿਆ ਹੈ)। (ਜਿਸ ਨੇ) ਸਚੇ (ਪਰਮੇਸ਼ਰ) ਨੂੰ ਸਿਮਰਿਆ ਹੈ (ਉਸ ਨੇ) ਗੁਰੂ ਰਾਹੀਂ (ਸੰਸਾਰ ਸਾਗਰ ਤੋਂ) ਤਰਨ ਲਈ ਬੇੜੀ (ਪ੍ਰਾਪਤ ਕਰ ਲਈ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਤੱਤ ਵਾਲੀ ਗਲ) ਕੋਈ ਵਿਰਲਾ ਵੀਚਾਰਵਾਨ ਹੀ ਸਮਝਦਾ ਹੈ।੬੩।

# ਸਾਰੰਸ਼ ਅਤੇ ਸਿਧਾਂਤ

(ਪਉੜੀ ੬੧ ਤੋਂ ੬੩)

ਗੁਰੂ ਦੇ ਉਪਦੇਸ਼ ਤੋਂ ਬਿਨਾ ਨਾ ਸ਼ਬਦ ਗਿਆਨ ਪ੍ਰਾਪਤ ਹੁੰਦਾ ਹੈ, ਨਾ ਆਤਮਿਕ ਅਨੰਦ ਆਉਂਦਾ ਹੈ ਅਤੇ ਨਾ ਹੀ ਹਉਮੈ, ਦੇਹ ਅਧਿਆਸ, ਅਤੇ ਭੇਖ-ਅਭਿਮਾਨ ਦੀ ਤਪਸ਼ ਦੂਰ ਹੁੰਦੀ ਹੈ। ਜਿਹੜੇ ਗੁਰੂ ਦੇ ਉਪਦੇਸ਼ ਨਾਲ ਰੰਗੇ ਜਾਂਦੇ ਹਨ ਉਨ੍ਹਾਂ ਨੂੰ ਹੀ ਆਨੰਦ ਪ੍ਰਾਪਤ ਹੁੰਦਾ ਹੈ। ਜਿਸ ਨੇ ਗੁਰੂ ਦੀ ਬਾਣੀ ਵੀਚਾਰੀ ਹੈ ਉਸ ਦੀ ਸਭ ਤ੍ਰਿਸ਼ਨਾ ਰੂਪੀ ਅਗ ਦੂਰ ਹੋਈ ਹੈ। ਗੁਰੂ ਦਾ ਉਪਦੇਸ਼ ਕਮਾਉਣ ਤੋਂ ਬਿਨਾ ਮਨ ਦੀ ਤ੍ਰਿਪਤੀ ਹੋਣੀ ਅਸੰਭਵ ਹੈ।

ਜੋਗੀਆਂ ਦਾ ਮਤਿ ਹਠ ਨਾਲ ਬਿੰਦ ਰਖਣ ਵਾਲਾ ਹੈ ਜਦੋਂ ਕਿ ਗੁਰੂ ਜੀ ਦਾ ਸਿਧਾਂਤ ਗ੍ਰਿਹਸਤੀ ਮਾਰਗ ਵਿਚ ਰਹਿ ਕੇ 'ਏਕਾ ਨਾਰੀ ਜਤੀ ਹੋਇ' ਵਾਲਾ ਹੈ, ਅਥਵਾ '**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢਈਅਹੁ ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਈਅਹੁ॥**' (ਦਸਮ ਗ੍ਰੰਥ) ਹੈ।

ਸੁਪਨੇ ਵਿਚ ਵੀ ਪਰ ਇਸਤ੍ਰੀ ਵਲ ਧਿਆਨ ਨ ਜਾਵੇ ਕਿਤਨੀ ਉਸਾਰੂ ਪਹੁੰਚ ਹੈ ਗੁਰਦੇਵ ਪਿਤਾ ਜੀ ਦੀ। ਗੁਰੂ ਸਾਹਿਬ ਸਿਧਾਂ ਨੂੰ ਸ਼ਬਦ ਦੀ ਸਰਬ-ਸਮਰਥਾ ਦਸ ਰਹੇ ਹਨ ਜਿਸ ਦੇ ਆਸਰੇ ਆਤਮਿਕ ਸਥਿਰਤਾ ਆਉਂਦੀ ਹੈ। ਆਤਮ ਦਰਸੀ ਬਣਨ ਲਈ ਅੰਮ੍ਰਿਤ-ਰਸ ਭੋਜਨ ਦਾ ਭਿਖਾਰੀ ਬਣਨ ਦੀ ਲੋੜ ਹੈ। ਪਉਣ ਮਨ ਦਾ ਜੀਵਨ ਨਹੀਂ ਹੈ, ਮਨ ਦਾ ਜੀਵਨ 'ਸ਼ਬਦ' ਹੈ ਕਿਉਂਕਿ ਪ੍ਰਾਣ ਸ਼ਬਦ-ਸੱਤਾ ਕਰਕੇ ਹੀ ਕਾਇਮ ਹਨ। ਸ਼ਬਦ ਵਿਚ ਲੀਨ ਹੋਇਆਂ ਜੀਵ ਦੁਖ ਸੁਖ ਵਿਚ ਕੋਈ ਅੰਤਰ ਨਹੀਂ ਸਮਝਦਾ ਅਤੇ ਮੌਤ ਦੇ ਡਰ ਤੋਂ ਉਪਰ ਉਠ ਜਾਂਦਾ ਹੈ।

ਮਨੁੱਖ ਕਿਤਨਾ ਵੀ ਵੀਰਜ ਸੰਭਾਲ ਕੇ ਰਖ ਲਵੇ ਆਪਣੇ ਆਪ ਨੂੰ ਜਤੀ ਕਹਾ ਲਵੇ ਪਰ ਨਾਮ ਤੋਂ ਬਿਨਾ ਪਵਿਤਰ ਜੀਵਨ ਵਾਲਾ ਨਹੀਂ ਬਣ ਸਕਦਾ। ਗੁਰਬਾਣੀ ਵਿਚ ਭੈਰੋ, ਹਨੂਮਾਨ, ਲਛਮਣ, ਗੋਰਖ, ਭੀਸ਼ਮ ਅਤੇ ਦੱਤ ਇਹ ਛੇ ਜਤੀ ਵੀ ਮਾਇਆ ਦੇ ਗੁਲਾਮ ਹੀ ਦਸੇ ਹਨ:--

**ਛਿਅ ਜਤੀ ਮਾਇਆ ਕੇ ਬੰਦਾ ॥** [ਪੰਨਾ ੧੧੬੦

੬੩ਵੀਂ ਪਉੜੀ ਵਿਚ ਸਾਰੇ ਤੱਤਾਂ ਦਾ ਸ਼੍ਰੋਮਣੀ ਤੱਤ ਸ਼ਬਦ ਹੀ ਦਸਿਆ ਹੈ। ਸਿਧਾਂਤ ਇਹ ਹੈ ਕਿ ਜਦੋਂ ਸ਼ਬਦ-ਅਭਿਆਸ ਨਾਲ ਬੁਧੀ ਨਿਰਮਲ ਹੁੰਦੀ ਹੈ, ਤ੍ਰਿਸ਼ਨਾ ਬੁਝਦੀ ਹੈ, ਹਉਮੈ ਮਰਦੀ ਹੈ, ਤਾਂ ਆਤਮਿਕ ਖੇੜੇ ਦਾ ਰਹੱਸ ਪ੍ਰਾਪਤ ਹੁੰਦਾ ਹੈ। ਗਲ ਕੀ, ਕੋਈ ਵਿਰਲਾ ਗੁਰਮੁਖ ਜੋ ਸਚ ਨੂੰ ਧਿਆਉਂਦਾ ਹੈ, ਅੰਮ੍ਰਿਤ ਦਾ ਵਪਾਰੀ ਅਤੇ ਨਾਮ ਦਾ ਅਧਾਰੀ ਬਣ ਕੇ, ਆਪਣੀ ਜੀਵਨ ਬੇੜੀ ਪਾਰ ਕਰ ਲੈਂਦਾ ਹੈ।

**ਇਹੁ ਮਨੁ ਮੈਗਲੁ, ਕਹਾ ਬਸੀਅਲੇ, ਕਹਾ ਬਸੈ ਇਹੁ ਪਵਨਾ ॥ ਕਹਾ ਬਸੈ ਸੁ ਸਬਦੁ ਅਉਧੂ, ਤਾ ਕਉ ਚੂਕੈ ਮਨ ਕਾ ਭਵਨਾ ॥ ਨਦਰਿ ਕਰੇ ਤਾ ਸਤਿਗੁਰੁ ਮੇਲੇ, ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥ ਆਪੈ ਆਪੁ ਖਾਇ ਤਾ ਨਿਰਮਲੁ ਹੋਵੈ, ਧਾਵਤੁ ਵਰਜਿ ਰਹਾਏ ॥ ਕਿਉ ਮੂਲ ਪਛਾਣੈ ਆਤਮੁ ਜਾਣੈ, ਕਿਉ ਸਸਿ ਘਰਿ ਸੂਰੁ ਸਮਾਵੈ ॥ ਗੁਰਮੁਖਿ ਹਉਮੈ ਵਿਚਹੁ ਖੋਵੈ, ਤਉ ਨਾਨਕ ਸਹਜਿ ਸਮਾਵੈ ॥੬੪॥**

**ਪਦ ਅਰਥ:** ਮੈਗਲੁ-ਮਸਤ ਹਾਥੀ। ਕਹਾ-ਕਿਥੇ?। ਬਸੀਅਲੇ-ਵਸਦਾ ਹੈ। ਪਵਨਾ-ਪ੍ਰਾਣ। ਭਵਨਾ-ਫਿਰਨਾ, ਭਟਕਣਾ। ਆਪੈ ਆਪੁ-ਆਪਣੇ ਆਪ ਨੂੰ, ਹਉਮੈ ਨੂੰ। ਧਾਵਤੁ-ਦੌੜਨ ਵਾਲਾ (ਮਨ)। ਵਰਜਿ-ਰੋਕ ਕੇ। ਰਹਾਏ-ਰਖੇ। ਮੂਲੁ-ਮੁੱਢ (ਜੋਤਿ ਰੂਪ ਪਰਮੇਸ਼ਰ)। ਆਤਮੁ-ਆਤਮਾ ਨੂੰ। ਸਸਿ-ਚੰਦਰਮਾ। ਸੂਰੁ-ਸੂਰਜ। ਸਹਜਿ-ਸਹਜ (ਅਵਸਥਾ) ਵਿਚ।

**ਅਰਥ:** ਅਉਧੂ (ਪੁਛਦਾ ਹੈ ਕਿ) ਇਹ ਮਨ (ਜੋ) ਮਸਤ ਹਾਥੀ (ਸਮਾਨ ਹੈ) ਇਹ ਕਿਥੇ ਵਸਦਾ ਹੈ? ਪ੍ਰਾਣ ਕਿਥੇ ਵਸਦੇ ਹਨ? (ਉਹ) ਸ਼ਬਦ ਕਿਥੇ ਵਸਦਾ ਹੈ ਜਿਸ ਰਾਹੀਂ ਮਨ ਦੀ ਭਟਕਣਾ ਦੂਰ ਹੁੰਦੀ ਹੈ? (ਉਤਰ- ਪ੍ਰਭੂ ਮਿਹਰ ਦੀ) ਨਜ਼ਰ ਕਰੇ ਤਾਂ ਸਤਿਗੁਰੂ ਨੂੰ ਮੇਲਦਾ ਹੈ, ਤਾਂ ਇਹ ਮਨ ਨਿਜ ਘਰ (ਸਰੂਪ) ਵਿਸ ਵਾਸਾ ਪਾਉਂਦਾ ਹੈ (ਭਾਵ ਟਿਕਦਾ ਹੈ)। (ਜਦੋਂ ਇਹ) ਆਪੈ ਆਪੁ (ਹਉਮੈ) ਨੂੰ ਖਾ ਜਾਂਦਾ ਹੈ (ਭਾਵ ਸੰਕਲਪ ਵਿਕਲਪਾਂ ਤੋਂ ਉਪਰ ਉਠਦਾ ਹੈ) ਤਾਂ ਪਵਿੱਤਰ ਹੁੰਦਾ ਹੈ, (ਅਤੇ) ਦੌੜਦੇ (ਮਨ ਨੂੰ) ਰੋਕ ਕੇ ਰਖਦਾ ਹੈ।

(ਪ੍ਰਸ਼ਨ- ਮਨੁੱਖ ਆਪਣੇ) ਮੂਲ (ਪ੍ਰਭੂ) ਨੂੰ ਕਿਵੇਂ ਪਛਾਣਦਾ ਹੈ? ਆਤਮਾ ਨੂੰ ਕਿਵੇਂ ਜਾਣਦਾ ਹੈ? ਕਿਵੇਂ ਚੰਨ ਵਿਚ ਸੂਰਜ ਦਾ ਪ੍ਰਕਾਸ਼ ਹੁੰਦਾ ਹੈ? (ਭਾਵ ਗੁਫਾ ਰੂਪੀ ਹਨੇਰੇ ਤੇ ਠੰਢ) ਵਿਚ ਵਸਦੇ ਮਨ ਲਈ ਕਿਵੇਂ ਗਿਆਨ ਸੂਰਜ ਚੜ੍ਹੇ? (ਉਤਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦ) ਮਨੁੱਖ ਗੁਰੂ ਦੁਆਰਾ (ਆਪਣੇ) ਅੰਦਰੋਂ ਹਉਮੈ ਨਾਸ਼ ਕਰ ਦਿੰਦਾ ਹੈ ਤਦ (ਉਹ) ਸਹਿਜ ਵਿਚ ਸਮਾਅ ਜਾਂਦਾ ਹੈ।੬੪।

**ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ, ਗੁਰਮੁਖਿ ਮੂਲੁ ਪਛਾਣਿ ਰਹੈ ॥ ਨਾਭਿ ਪਵਨੁ ਘਰਿ ਆਸਣਿ ਬੈਸੈ, ਗੁਰਮੁਖਿ ਖੋਜਤ ਤਤੁ ਲਹੈ ॥ ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ, ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥ ਖਾਵੈ ਦੂਖ ਭੂਖ ਸਾਚੇ ਕੀ, ਸਾਚੇ ਹੀ ਤ੍ਰਿਪਤਾਸਿ ਰਹੈ ॥ ਅਨਹਦ ਬਾਣੀ ਗੁਰਮੁਖਿ ਜਾਣੀ, ਬਿਰਲੋ ਕੋ ਅਰਥਾਵੈ ॥ ਨਾਨਕੁ ਆਖੈ ਸਚੁ ਸੁਭਾਖੈ, ਸਚਿ ਰਪੈ ਰੰਗੁ ਕਬਹੂ ਨ ਜਾਵੈ ॥੬੫॥**

**ਪਦ ਅਰਥ:** ਗੁਰਮੁਖਿ-ਗੁਰੂ ਦੁਆਰਾ। ਨਾਭਿ ਪਵਨੁ ਘਰਿ-ਨਾਭੀ ਰੂਪੀ ਘਰ ਵਿਚ। ਆਸਣਿ ਬੈਸੈ-ਆਸਣ ਉਤੇ ਬੈਠਦਾ ਹੈ। ਤਤੁ-ਅਸਲੀਅਤ। ਆਛੈ-ਹੈ। ਤ੍ਰਿਭਵਣ-ਤਿੰਨਾਂ ਲੋਕਾਂ ਵਿਚ। ਸਬਦਿ-ਸ਼ਬਦ ਦੁਆਰਾ ਲਹੈ-ਲਭ ਲੈਂਦਾ ਹੈ, ਪ੍ਰਾਪਤ ਕਰਦਾ ਹੈ। ਖਾਵੈ ਦੂਖ-ਦੁਖ ਨੂੰ ਖਾ ਜਾਂਦਾ ਹੈ, ਭਾਵ ਦੁਖਾਂ ਦਾ ਨਾਸ਼ ਕਰ ਦਿੰਦਾ ਹੈ। ਤ੍ਰਿਪਤਾਸਿ ਰਹੈ-ਰਜਿਆ ਰਹਿੰਦਾ ਹੈ। ਬਿਰਲੋ-ਵਿਰਲਾ। ਕੋ-ਕੋਈ। ਅਰਥਾਵੈ-ਅਰਥ ਕਰ ਸਕਦਾ ਹੈ। ਸੁ ਭਾਖੈ-ਉਹ ਬੋਲਦਾ ਹੈ। ਸਚਿ ਰਪੈ-ਸਚ ਵਿਚ ਰੰਗਿਆ ਰਹਿੰਦਾ ਹੈ।੬੫।

**ਅਰਥ:** ਇਹ ਮਨ (ਓਦੋਂ) ਨਿਹਚਲ ਹੁੰਦਾ ਹੈ (ਜਦੋਂ) ਹਿਰਦੇ (ਸਰੂਪ) ਵਿਚ ਵਸਦਾ ਹੈ। ਗੁਰੂ ਦੁਆਰਾ (ਇਹ ਆਪਣੇ) ਮੂਲ ਨੂੰ ਪਛਾਣ ਕੇ ਟਿੱਕ ਜਾਂਦਾ ਹੈ। ਨਾਭੀ (ਧੁਨੀ) ਰੂਪ ਘਰ ਵਿਚ ਆਸਣ ਉਤੇ ਬੈਠਦਾ ਹੈ (ਅਤੇ) ਗੁਰੂ ਦੁਆਰਾ ਖੋਜਦਿਆਂ (ਆਤਮ) ਤਤ ਨੂੰ ਲਭ ਲੈਂਦਾ ਹੈ। (ਉਹ) ਸ਼ਬਦ (ਜੋ) ਇਕ ਰਸ ਹੈ, ਨਿਜ ਘਰ ਵਿਚ ਹੈ, ਉਸ ਸ਼ਬਦ ਦੁਆਰਾ (ਉਸ) ਜੋਤਿ ਨੂੰ ਜੋ ਤਿੰਨ ਲੋਕਾਂ ਵਿਚ (ਵਿਆਪਕ) ਹੈ, ਲਭ ਲੈਂਦਾ ਹੈ। ਸੱਚੇ (ਨਾਮ) ਦੀ ਭੁਖ (ਹਉਮੈ ਰੂਪੀ) ਦੁਖਾਂ ਨੂੰ ਖਾਂਦੀ ਹੈ, ਫਿਰ ਜੀਵ ਸਚੇ (ਨਾਮ ਨਾਲ) ਰਜਿਆ ਰਹਿੰਦਾ ਹੈ। ਅਨਹਤ ਬਾਣੀ ਗੁਰੂਦੁਆਰਾ ਹੀ ਜਾਣੀ ਜਾਂਦੀ ਹੈ, ਫਿਰ ਜੀਵ ਸਚੇ (ਨਾਮ ਨਾਲ) ਹੀ ਰਜਿਆ

ਰਹਿੰਦਾ ਹੈ। ਅਨਹਤ ਬਾਣੀ ਗੁਰਮੁਖ ਨੇ ਹੀ ਜਾਣੀ ਹੈ (ਪਰ ਉਸ ਅਨਹਦ ਬਾਣੀ ਦਾ) ਅਰਥ-ਭੇਦ ਕੋਈ ਵਿਰਲਾ ਹੀ ਕਰ ਸਕਦਾ ਹੈ। ਨਾਨਕ ਕਹਿੰਦਾ ਹੈ (ਜਿਸ ਨੇ ਇਸ ਭੇਦ ਨੂੰ ਸਮਝ ਲਿਆ ਹੈ) ਉਹ ਸਚ ਹਰੀ ਨੂੰ ਜਪਦਾ ਹੈ, (ਜੋ ਇਕ ਵਾਰੀ) ਸਚ ਵਿਚ ਰੰਗਿਆ ਜਾਂਦਾ ਹੈ (ਉਸ ਦਾ) ਰੰਗ ਕਦੇ ਨਹੀਂ ਉਤਰਦਾ।੬੫।

# ਸਾਰੰਸ਼ ਅਤੇ ਸਿਧਾਂਤ

(ਪਉੜੀ ੬੪ ਤੇ ੬੫)

ਮਨ ਜੋ ਮਸਤ ਹਾਥੀ ਦੀ ਨਿਆਈਂ ਹੈ ਇਸ ਦਾ ਵਾਸਾ ਹਿਰਦੇ ਵਿਚ ਹੀ ਹੈ। ਜਦੋਂ ਗੁਰਮੁਖ ਆਪਣੇ ਮੂਲ ਨੂੰ ਪਛਾਣ ਲੈਂਦੇ ਹਨ ਤਾਂ ਉਨ੍ਹਾਂ ਦਾ ਮਨ ਸਥਿਰ ਹੋ ਕੇ ਹਿਰਦੇ ਵਿਚ ਟਿਕਦਾ ਹੈ। ਮਨ ਦਾ ਟਿਕਾਣਾ ਹਿਰਦੇ ਵਿਚ ਤੇ ਪ੍ਰਾਣਾਂ ਦੀ ਟੇਕ ਨਾਭੀ ਹੈ। ਮਨ ਦਾ ਨਿਜ ਘਰ ਵਿਚ ਵਸਣ ਦਾ ਸਾਧਨ ਨਾਮ-ਸਿਮਰਨ ਹੈ। ਜਦੋਂ ਮਨ ਨੂੰ ਨਾਮ ਦੀ ਭੁਖ ਲਗਦੀ ਹੈ ਤਾਂ ਸਾਰੇ ਦੁਖ ਖਤਮ ਹੋ ਜਾਂਦੇ ਹਨ ਤੇ ਨਾਮ ਵਿਚ ਤ੍ਰਿਪਤ ਹੋ ਜਾਂਦੇ ਹਨ। ਸਤਿਗੁਰੂ ਨੇ ਜੋ ਨਿਰਣਾ ਕੀਤਾ ਹੈ ਉਸ ਵਿਚ ਸਪਸ਼ਟ ਕਹਿ ਦਿਤਾ ਹੈ ਕਿ ਇਸ ਭੇਦ ਨੂੰ ਸ਼ਬਦ ਵਿਚ ਰੰਗਿਆ ਹੋਇਆ ਕੋਈ ਵਿਰਲਾ ਗੁਰਮੁਖ ਹੀ ਸਮਝ ਸਕਦਾ ਹੈ। ਜਿਸ ਉਤੇ ਨਾਮ ਦਾ ਰੰਗ ਚੜ੍ਹ ਜਾਵੇ ਉਹ ਕਦੇ ਉਤਰਦਾ ਨਹੀਂ ਹੈ। ਇਸ ਨੂੰ ਮਜੀਠੀ ਰੰਗ ਕਿਹਾ ਜਾਂਦਾ ਹੈ। ਬਾਕੀ ਸੰਸਾਰਕ ਰੰਗਾਂ ਨੂੰ ਕਸੁੰਭੇ ਨਾਲ ਤਸਬੀਹ ਦਿਤੀ ਹੈ ਜੋ ਕੱਚਾ ਹੁੰਦਾ ਹੈ:—

**ਕਚਾ ਰੰਗੁ ਕਸੁੰਭ ਕਾ, ਥੋੜੜਿਆ ਦਿਨ ਚਾਰਿ ਜੀਉ ॥** [ਪੰਨਾ ੭੫੧

ਜਿਸ ਉਤੇ ਸਚਾ ਰੰਗ ਚੜ੍ਹ ਜਾਂਦਾ ਹੈ ਉਸ ਨੂੰ ਤਿੰਨ ਭਵਣਾ ਵਿਚ ਵਿਆਪਕ ਇਲਾਹੀ ਜੋਤਿ ਦੇ ਸ਼ਬਦ ਦੁਆਰਾ ਦਰਸ਼ਨ ਹੋ ਜਾਂਦੇ ਹਨ। ਇਸ ਲਈ ਗੁਰਬਾਣੀ ਵਿਚ ਮਨ ਨੂੰ ਸਿਖਿਆ ਦਿਤੀ ਗਈ ਹੈ:—

**ਏ ਮਨ ਰੂੜੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥**

**ਰੂੜੀ ਬਾਣੀ ਜੇ ਰਪੈ, ਨਾ ਇਹੁ ਰੰਗੁ ਲਹੈ ਨ ਜਾਇ ॥** [ਪੰਨਾ ੪੨੭

**ਜਾ ਇਹੁ ਹਿਰਦਾ ਦੇਹ ਨ ਹੋਤੀ, ਤਉ ਮਨੁ ਕੈਠੈ ਰਹਤਾ ॥ ਨਾਭਿ ਕਮਲ ਅਸਥੰਭੁ ਨ ਹੋਤੋ, ਤਾ ਪਵਨੁ ਕਵਨ ਘਰਿ ਸਹਤਾ ॥ ਰੂਪੁ ਨ ਹੋਤੋ ਰੇਖ ਨ ਕਾਈ, ਤਾ ਸਬਦਿ ਕਹਾ ਲਿਵ ਲਾਈ ॥ ਰਕਤੁ ਬਿੰਦੁ ਕੀ ਮੜੀ ਨ ਹੋਤੀ, ਮਿਤਿ ਕੀਮਤਿ ਨਹੀ ਪਾਈ ॥ ਵਰਨੁ ਭੇਖੁ ਅਸਰੂਪੁ ਨ ਜਾਪੀ, ਕਿਉਕਰਿ ਜਾਪਸਿ ਸਾਚਾ ॥ ਨਾਨਕ, ਨਾਮਿ ਰਤੇ ਬੈਰਾਗੀ, ਇਬ ਤਬ ਸਾਚੋ ਸਾਚਾ ॥੬੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਤਾਂ, ਕਹਾਂ, ਨਹੀਂ, ਕਿਉਂ, ਕਰਿ।

**ਪਦ ਅਰਥ:** ਜਾ-ਜਦੋਂ। ਦੇਹ-ਦੇਹੀ, ਸਰੀਰ, ਕਾਇਆ। ਕੈਠੇ-ਕਿਸ ਥਾਂ ਤੇ?। ਨਾਭਿ ਕਮਲ-ਨਾਭੀ ਰੂਪ ਕਮਲ। ਅਸਥੰਭੁ-ਥੰਮ, ਆਸਰਾ। ਸਹਤਾ-ਆਸਰਾ। ਰੇਖ-ਲਕੀਰ, ਚਿੰਨ। ਸਬਦਿ-ਸ਼ਬਦ ਨੇ। ਕਹਾ-ਕਿਥੇ?।

ਰਕਤੁ-ਲਹੂ, ਰੱਤ। ਬਿੰਦੁ-ਵੀਰਜ। ਮੜੀ-ਸਰੀਰ। ਮਿਤਿ-ਅੰਦਾਜ਼ਾ। ਵਰਨ-ਰੰਗ। ਅਸਰੂਪੁ-ਸਰੂਪ। ਨ ਜਾਪੀ-ਨਹੀਂ ਸੀ ਜਾਪਦਾ, ਦਿਸਦਾ। ਜਾਪਸਿ-ਪਤਾ ਲਗਦਾ ਹੈ। ਇਬ ਤਬ-ਹੁਣ ਤੇ ਤਦੋਂ।

**ਅਰਥ:** (ਪ੍ਰਸ਼ਨ) ਜਦੋਂ ਹਿਰਦਾ ਨਹੀਂ ਸੀ, ਦੇਹੀ ਨਹੀਂ ਸੀ, ਤਦੋਂ ਮਨ ਕਿਥੇ ਰਹਿੰਦਾ ਸੀ? ਜਦੋਂ ਨਾਭੀ ਰੂਪ ਕਮਲ ਪਵਨ ਲਈ ਥੰਮ ਰੂਪ ਨਹੀਂ ਸੀ, ਤਾਂ ਪਵਨ ਕਿਸ ਘਰਿ ਵਿਚ ਰਹਿੰਦਾ ਸੀ? (ਜਦੋਂ ਕੋਈ) ਰੂਪ ਨਹੀਂ ਸੀ, ਰੇਖਾ ਨਹੀਂ ਸੀ ਤਾਂ ਸ਼ਬਦ ਨੇ ਕਿਥੇ ਲਿਵ ਲਾਈ ਹੋਈ ਸੀ (ਭਾਵ ਕਿਥੇ ਸੀ?)। (ਜਦੋਂ) ਲਹੂ ਵੀਰਜ ਦਾ ਸਰੀਰ ਹੀ ਨਹੀਂ ਸੀ, ਤਦੋਂ (ਹਰੀ ਦੀ ਮਿਤ ਦਾ) ਅੰਦਾਜ਼ਾ ਤੇ ਕੀਮਤ (ਕਿਸੇ ਤੋਂ ਨਹੀਂ) ਪਾਈ ਜਾ ਸਕਦੀ ਸੀ।। ਜਦੋਂ (ਉਸਦਾ) ਕੋਈ ਰੰਗ, ਭੇਖ ਰੂਪ ਹੀ ਪਤਾ ਨਹੀਂ ਸੀ ਲਗਦਾ, ਉਹ ਸਚਾ (ਵਾਹਿਗੁਰੂ) ਕਿਸ ਤਰ੍ਹਾਂ ਪਤਾ ਲਗਦਾ ਸੀ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਵੈਰਾਗੀ ਨਾਮ ਵਿਚ ਰੱਤੇ ਹਨ (ਉਨ੍ਹਾਂ ਨੂੰ) ਹੁਣ ਤੇ ਤਦੋਂ (ਭਾਵ ਇਥੇ ਉਥੇ, ਲੋਕ ਪਰਲੋਕ ਵਿਚ) ਸੱਚਾ ਹੀ ਸੱਚਾ (ਪਰਮੇਸ਼ਰ ਦਿਸਦਾ ਸੀ)।੬੬।

**ਹਿਰਦਾ ਦੇਹ ਨ ਹੋਤੀ ਅਉਧੂ, ਤਉ ਮਨੁ ਸੁੰਨਿ ਰਹੈ ਬੈਰਾਗੀ ॥ ਨਾਭਿ ਕਮਲੁ ਅਸਥੰਭੁ ਨ ਹੋਤੋ, ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥ ਰੂਪੁ ਨ ਰੇਖਿਆ ਜਾਤਿ ਨ ਹੋਤੀ, ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥ ਗਉਨੁ ਗਗਨੁ ਜਬ ਤਬਹਿ ਨ ਹੋਤਉ, ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥ ਵਰਨੁ ਭੇਖੁ ਅਸਰੂਪੁ ਸੁ ਏਕੋ, ਏਕੋ ਸਬਦੁ ਵਿਡਾਣੀ॥ ਸਾਚ ਬਿਨਾ ਸੂਚਾ ਕੋ ਨਾ ਹੀ, ਨਾਨਕ ਅਕਥ ਕਹਾਣੀ ॥੬੭॥**

**ਪਦ ਅਰਥ:** ਸੁੰਨ-ਅਫੁਰ ਪ੍ਰਭੂ ਵਿਚ। ਬਸਤਉ-ਵਸਦਾ ਸੀ। ਅਨਰਾਗੀ-ਪ੍ਰੇਮੀ। ਅਕੁਲੀਣਿ-ਕੁਲ ਤੋਂ ਰਹਿਤ ਪ੍ਰਭੂ ਵਿਚ। ਸਾਰੁ-ਤੱਤ ਰੂਪ। ਗਉਨ-ਧਰਤੀ, ਪ੍ਰਿਥਵੀ। ਗਗਨੁ-ਆਕਾਸ਼। ਨ ਹੋਤਉ-ਨਹੀਂ ਹੁੰਦਾ ਸੀ। ਵਰਨ-ਰੰਗ। ਅਸਰੂਪ-ਅਸਲੀ ਰੂਪ। ਵਿਡਾਣੀ-ਅਸਚਰਜ।

**ਅਰਥ:** (ਉਤਰ) ਹੇ ਅਉਧੂ! (ਜਦੋਂ) ਨਾ ਹਿਰਦਾ ਸੀ ਨਾ ਸਰੀਰ ਸੀ ਤਦੋਂ ਮਨ ਅਫੁਰ ਪ੍ਰਭੂ ਵਿਚ ਬੈਰਾਗੀ ਰੂਪ ਵਿਚ ਰਹਿੰਦਾ ਸੀ। ਜਦੋਂ ਨਾਭੀ ਰੂਪ ਕਮਲ ਥੰਮ (ਸਹਾਰਾ) ਨਹੀਂ ਸੀ ਤਾਂ ਪਵਨ (ਪ੍ਰਭੂ ਦਾ) ਪ੍ਰੇਮੀ ਹੋ ਕੇ ਆਪਣੇ ਨਿਜ ਸਰੂਪ ਵਿਚ ਵਸਦਾ ਸੀ। (ਜਦੋਂ ਜਗਤ ਦਾ ਕੋਈ) ਰੂਪ ਰੇਖ ਨਹੀਂ ਸੀ ਤਦੋਂ ਉਹ ਸ਼ਬਦ ਤਤ ਰੂਪ (ਹੋ ਕੇ) ਕੁਲ ਤੋਂ ਰਹਿਤ ਪ੍ਰਭੂ ਵਿਚ ਰਹਿੰਦਾ ਸੀ। ਜਦੋਂ ਧਰਤੀ ਤੇ ਆਕਾਸ਼ ਨਹੀਂ ਸੀ ਤਦੋਂ ਤਿੰਨਾਂ ਲੋਕਾਂ ਦੀ ਜੋਤਿ (ਕੇਵਲ) ਪਰਮਾਤਮਾ ਆਪ ਹੀ ਸੀ। ਉਸ (ਪ੍ਰਭੂ ਦਾ) ਵਰਨ (ਰੰਗ) ਰੂਪ ਇਕ ਨਹੀਂ ਸੀ (ਅਤੇ) ਇਕ ਸ਼ਬਦ ਹੀ ਅਸਚਰਜ ਰੂਪ ਸੀ। (ਇਹ ਗਲ ਨਿਸ਼ਚੇ ਜਾਣੋ ਕਿ) ਸੱਚ ਤੋਂ ਬਿਨਾ ਕੋਈ (ਮਨੁੱਖ) ਸੁੱਚਾ (ਪਵਿੱਤਰ) ਨਹੀਂ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਨਾ ਕਥੀ ਜਾ ਸਕਣ ਵਾਲੀ ਕਥਾ ਹੈ।੬੭।

## ਸਾਰੰਸ਼ ਅਤੇ ਸਿਧਾਂਤ

(ਪਉੜੀ ੬੬ ਤੇ ੬੭)

੬੬ਵੀਂ ਪਉੜੀ ਵਿਚ ਸਾਰੇ ਪ੍ਰਸ਼ਨ ਹੀ ਸਨ, ਕੇਵਲ ਆਖਰੀ ਪੰਕਤੀ ਵਿਚ ਨਾਮ ਰਤੇ ਬੈਰਾਗੀ ਦੀ ਦਸ਼ਾ ਦਾ ਵਰਣਨ ਕੀਤਾ ਸੀ ਕਿ ਉਸ ਦੀ ਦ੍ਰਿਸ਼ਟੀ ਵਿਚ ਇਥੇ ਉਥੇ ਭਾਵ ਸਭ ਥਾਵਾਂ ਤੇ ਨਿਰੋਲ ਸਚੇ ਪ੍ਰਭੂ ਦਾ ਵਾਸਾ ਹੈ। ੬੭ਵੀਂ ਪਉੜੀ ਵਿਚ ਸਾਰੇ ਪ੍ਰਸ਼ਨਾ ਦਾ ਉਤਰ ਪ੍ਰੇਮ ਨਾਲ ਪੜ੍ਹੋ।

ਜਦੋਂ ਨਾ ਹਿਰਦਾ ਸੀ, ਨਾ ਦੇਹੀ ਸੀ, ਓਦੋਂ ਬੈਰਾਗੀ ਮਨ ਅਫੁਰ (ਸੁੰਨ) ਅਵਸਥਾ ਵਿਚ ਟਿਕਿਆ ਹੋਇਆ ਸੀ ਪ੍ਰਾਣ ਵੀ ਆਪਣੇ ਅਸਲੀ ਘਰ ਵਿਚ ਵਸਦੇ ਸਨ। ਜਦੋਂ ਸੰਸਾਰ ਨਹੀਂ ਸੀ, ਆਕਾਰ ਨਹੀਂ ਸੀ, ਓਦੋਂ ਕੇਵਲ ਨਿਰੰਕਾਰੀ ਜੋਤਿ ਸੀ ਜਿਸ ਦਾ ਨਾ ਕੋਈ ਵਰਨ ਸੀ, ਨਾ ਭੇਖ ਤੇ ਨਾ ਸਰੂਪ ਸੀ, ਭਾਵ ਵਿਸਮਾਦ ਹੀ ਵਿਸਮਾਦ ਸੀ। ਉਸ ਨਿਰੰਕਾਰ ਦੀ ਅਕਥ ਕਹਾਣੀ ਨੂੰ ਕੋਈ ਬੁਧੀ ਜੀਵੀ ਆਪਣੀ ਅਕਲ ਦੇ ਆਸਰੇ ਬਿਆਨ ਨਹੀਂ ਕਰ ਸਕਦਾ।

੬੭ਵੀਂ ਪਉੜੀ ਵਿਚ ਜੋ ਅਟਲ ਸਿਧਾਂਤ ਦਿਤਾ ਹੈ ਉਹ ਇਹ ਹੈ ਕਿ ਸਚ ਤੋਂ ਬਿਨਾ ਕੋਈ ਮਨੁੱਖ ਸੁੱਚਾ (ਪਵਿਤਰ) ਨਹੀਂ ਹੋ ਸਕਦਾ:–

**੧. ਸਾਚੁ ਬਿਨਾ ਕਹ ਹੋਵਤ ਸੂਚਾ ॥** [ਪੰਨਾ ੨੬੯

**੨. ਸਾਚਿ ਸੂਚਾ ਸਦਾ ਨਾਨਕ, ਗੁਰ ਸਬਦਿ ਝਗਰੁ ਨਿਬੇਰਿਓ॥** [ਪੰਨਾ ੮੪੪

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ, ਕਿਤੁ ਕਿਤੁ ਦੁਖਿ ਬਿਨਸਿ ਜਾਈ ॥ ਹਉਮੈ ਵਿਚਿ ਜਗੁ ਉਪਜੈ ਪੁਰਖਾ, ਨਾਮਿ ਵਿਸਰਿਐ ਦੁਖੁ ਪਾਈ ॥ ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ, ਹਉਮੈ ਸਬਦਿ ਜਲਾਏ॥ ਤਨੁ ਮਨੁ ਨਿਰਮਲ ਨਿਰਮਲ ਬਾਣੀ, ਸਾਚੈ ਰਹੈ ਸਮਾਏ ॥ ਨਾਮੇ ਨਾਮਿ ਰਹੈ ਬੈਰਾਗੀ, ਸਾਚੁ ਰਖਿਆ ਉਰਿਧਾਰੇ ॥ ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ, ਦੇਖਹੁ ਰਿਦੈ ਬੀਚਾਰੇ ॥੬੮॥**

**ਪਦ ਅਰਥ:** ਕਿਤੁ ਬਿਧਿ-ਕਿਸ ਬਿਧੀ ਨਾਲ?। ਉਪਜੈ-ਪੈਦਾ ਹੁੰਦਾ ਹੈ। ਪੁਰਖਾ-ਹੇ ਪੁਰਖ! (ਨਾਨਕ)। ਦੁਖਿ-ਦੁਖ ਵਿਚ। ਨਾਮਿ ਵਿਸਰਿਐ-ਨਾਮ ਵਿਸਰਣ ਨਾਲ। ਸਬਦਿ ਜਲਾਏ-ਸ਼ਬਦ ਦੁਆਰਾ ਸਾੜ ਦਿੰਦਾ ਹੈ। ਸਾਚੈ-ਸਚੇ (ਪ੍ਰਭੂ) ਵਿਚ। ਨਾਮੇ ਨਾਮਿ-ਨਿਰੋਲ ਨਾਮ ਵਿਚ।

**ਅਰਥ:** (ਪ੍ਰਸ਼ਨ) ਹੇ ਪੁਰਖ! (ਇਹ) ਜਗਤ ਕਿਸ ਬਿਧੀ ਨਾਲ ਪੈਦਾ ਹੁੰਦਾ ਹੈ (ਅਤੇ) ਕਿਸ ਤਰ੍ਹਾਂ ਦੁੱਖ ਵਿਚ ਪੈ ਕੇ ਨਾਸ਼ ਹੋਂਦਾ ਹੈ? (ਉਤਰ) ਹੇ ਪੁਰਖ! ਜਗਤ ਹਉਮੈ ਵਿਚ ਪੈਦਾ ਹੁੰਦਾ ਹੈ ਅਤੇ ਨਾਮ ਵਿਸਰਣ ਨਾਲ ਦੁਖ ਪਾਂਦਾ ਹੈ (ਤੇ ਨਾਸ਼ ਹੋ ਜਾਂਦਾ ਹੈ)। (ਜੋ) ਗੁਰੂ ਅਨੁਸਾਰੀ ਹੁੰਦਾ ਹੈ ਉਹ ਤਤ-ਗਿਆਨ ਨੂੰ ਵੀਚਾਰਦਾ ਹੈ (ਅਤੇ ਗੁਰੂ ਦੇ) ਸ਼ਬਦ ਦੁਆਰਾ ਹਉਮੈ ਨੂੰ ਸਾੜ ਦਿੰਦਾ ਹੈ। (ਉਸ ਦਾ) ਤਨ ਮਨ ਪਵਿਤਰ ਹੁੰਦਾ ਹੈ (ਉਸ ਦੀ) ਬਾਣੀ ਵੀ ਨਿਰਮਲ (ਹੁੰਦੀ ਹੈ ਅਤੇ ਉਹ) ਸਚੇ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ। (ਉਹ) ਨਿਰੋਲ ਨਾਮ ਵਿਚ (ਜੁੜਿਆ ਹੋਇਆ) ਬੈਰਾਗੀ ਹੈ (ਅਤੇ ਉਹ ਆਪਣੇ) ਹਿਰਦੇ ਵਿਚ ਸਚ (ਪ੍ਰਭੂ) ਨੂੰ ਟਿਕਾਈ ਰਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾ (ਕਦੇ ਵੀ ਪ੍ਰਭੂ ਦਾ) ਮਿਲਾਪ ਨਹੀਂ ਹੁੰਦਾ (ਇਹ ਯਥਾਰਥ ਗਲ ਬੇਸ਼ਕ ਕੋਈ ਆਪਣੇ) ਹਿਰਦੇ ਵਿਚ ਵਿਚਾਰ ਕੇ ਵੇਖ ਲਵੋ।੬੮।

**ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ ॥ ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ॥ ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ ॥ ਗੁਰਮੁਖਿ, ਨਿਜ ਘਰਿ ਵਾਸਾ ਹੋਇ ॥ ਗੁਰਮੁਖਿ, ਜੋਗੀ ਜੁਗਤਿ ਪਛਾਣੈ ॥ ਗੁਰਮੁਖਿ ਨਾਨਕ ਏਕੋ ਜਾਣੈ ॥੬੯॥**

**ਪਦ ਅਰਥ**: ਭੀਜੈ-ਭਿਜਦਾ ਹੈ। ਨਿਜ ਘਰਿ-ਨਿਜ ਸਰੂਪ ਵਿਚ। ਜੁਗਤਿ-(ਜੋਗ ਦੀ) ਜੁਗਤੀ।

**ਅਰਥ**: ਕੋਈ ਵਿਰਲਾ ਗੁਰਮੁਖ ਸਚ ਰੂਪ ਸ਼ਬਦ ਨੂੰ ਵੀਚਾਰਦਾ ਹੈ। ਗੁਰੂ ਦੀ ਬਾਣੀ ਰਾਹੀਂ ਸੱਚਾ (ਪ੍ਰਭੂ ਉਸ ਦੇ ਹਿਰਦੇ ਵਿਚ) ਪ੍ਰਗਟ ਹੁੰਦਾ ਹੈ। ਗੁਰਮੁਖ ਦਾ ਮਨ (ਸੱਚੇ ਨਾਮ) ਵਿਚ ਭਿਜਦਾ ਹੈ (ਪਰ ਇਸ ਗਲ ਨੂੰ) ਕੋਈ ਵਿਰਲਾ ਸਮਝਦਾ ਹੈ। ਗੁਰੂ ਅਨੁਸਾਰੀ ਜੀਵ ਦਾ ਆਪਣੇ ਸਰੂਪ ਵਿਚ ਵਾਸਾ ਹੋਇਆ ਰਹਿੰਦਾ ਹੈ। ਗੁਰਮੁਖ ਜੋਗੀ (ਪ੍ਰਭੂ ਮਿਲਾਪ ਦੀ) ਜੁਗਤੀ ਪਛਾਣ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ ਇਕੋ (ਹਰੀ) ਨੂੰ ਜਾਣਦਾ ਹੈ(ਭਾਵ ਉਸ ਨਾਲ ਹੀ ਸਦੀਵੀ) ਸਾਂਝ ਬਣਾਈ ਰਖਦਾ ਹੈ)।੬੯।

**ਬਿਨੁ ਸਤਿਗੁਰ ਸੇਵੇ, ਜੋਗੁ ਨ ਹੋਈ ॥ ਬਿਨੁ ਸਤਿਗੁਰ ਭੇਟੇ, ਮੁਕਤਿ ਨ ਕੋਈ ॥ ਬਿਨੁ ਸਤਿਗੁਰ ਭੇਟੇ, ਨਾਮੁ ਪਾਇਆ ਨ ਜਾਇ ॥ ਬਿਨੁ ਸਤਿਗੁਰ ਭੇਟੇ, ਮਹਾ ਦੁਖੁ ਪਾਇ ॥ ਬਿਨੁ ਸਤਿਗੁਰ ਭੇਟੇ, ਮਹਾ ਗਰਬਿ ਗੁਬਾਰਿ ॥ ਨਾਨਕ, ਬਿਨੁ ਗੁਰ ਮੁਆ ਜਨਮ ਹਾਰਿ ॥੭੦॥**

**ਪਦ ਅਰਥ**: ਗਰਬਿ-ਹੰਕਾਰ ਵਿਚ। ਗੁਬਾਰਿ-ਘੁਪ ਹਨੇਰੇ ਵਿਚ। ਹਾਰਿ-ਹਾਰ ਕੇ।

**ਅਰਥ**: ਸਤਿਗੁਰੂ ਦੀ ਸੇਵਾ ਤੋਂ ਬਿਨਾ ਜੋਗ (ਭਾਵ ਪ੍ਰਭੂ ਨਾਲ) ਮਿਲਾਪ ਨਹੀਂ ਹੁੰਦਾ। ਸਤਿਗੁਰੂ ਦੇ ਮਿਲਾਪ ਤੋਂ ਬਿਨਾ ਕੋਈ ਮੁਕਤ ਨਹੀਂ ਹੁੰਦਾ। ਸਤਿਗੁਰੂ ਦੇ ਮਿਲੇ ਬਿਨਾ (ਪ੍ਰਭੂ ਦਾ) ਨਾਮ ਨਹੀਂ ਪ੍ਰਾਪਤ ਕੀਤਾ ਜਾ ਸਕਦਾ। ਸਤਿਗੁਰੂ ਦੇ ਮਿਲੇ ਬਿਨਾ (ਜੀਵ) ਬਹੁਤ ਹੀ ਦੁਖ ਪਾਂਦਾ ਹੈ। ਸਤਿਗੁਰੂ ਦੇ ਮਿਲੇ ਬਿਨਾ (ਜੀਵ) ਹੰਕਾਰ ਦੇ ਵੱਡੇ ਘੁੱਪ ਹਨੇਰੇ ਵਿਚ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ (ਮਿਲੇ) ਬਿਨਾ (ਜੀਵ ਮਨੁੱਖਾ) ਜਨਮ ਹਾਰ ਕੇ ਮਰਦਾ ਹੈ।੭੦।

**ਗੁਰਮੁਖਿ ਮਨੁ ਜੀਤਾ, ਹਉਮੈ ਮਾਰਿ ॥ ਗੁਰਮੁਖਿ, ਸਾਚੁ ਰਖਿਆ ਉਰਧਾਰਿ ॥ ਗੁਰਮੁਖਿ ਜਗੁ ਜੀਤਾ, ਜਮਕਾਲੁ ਮਾਰਿ ਬਿਦਾਰਿ॥ ਗੁਰਮੁਖਿ, ਦਰਗਹ ਨ ਆਵੈ ਹਾਰਿ॥ ਗੁਰਮੁਖਿ, ਮੇਲਿ ਮਿਲਾਏ ਸੁੋ ਜਾਣੈ॥ ਨਾਨਕ, ਗੁਰਮੁਖਿ ਸਬਦਿ ਪਛਾਣੈ॥੭੧॥**

**ਪਦ ਅਰਥ**: ਮਾਰਿ-ਮਾਰ ਕੇ। ਉਰਧਾਰਿ-ਹਿਰਦੇ ਵਿਚ ਧਾਰ ਕੇ, ਟਿਕਾ ਕੇ। ਬਿਦਾਰਿ-ਪਾੜ ਕੇ।

**ਅਰਥ**: ਗੁਰਮੁਖਿ ਨੇ ਹਉਮੈ ਮਾਰ ਕੇ (ਆਪਣਾ) ਮਨ ਜਿਤ ਲਿਆ ਹੈ। ਗੁਰਮੁਖਿ ਨੇ ਸਚ ਨੂੰ ਹਿਰਦੇ ਵਿਚ ਟਿਕਾ ਕੇ ਰਖਿਆ ਹੈ। ਗੁਰਮੁਖਿ ਨੇ ਮੌਤ ਨੂੰ ਮਾਰ ਮੁਕਾ ਕੇ ਜਗਤ ਨੂੰ ਜਿਤ ਲਿਆ ਹੈ। ਗੁਰਮੁਖਿ ਹਾਰ ਕੇ ਰਬੀ-ਦਰਗਾਹ ਵਿਚ ਵੀ ਨਹੀਂ ਆਉਂਦਾ। ਗੁਰਮੁਖਿ (ਜਗਤ ਨੂੰ ਗੁਰੂ ਨਾਲ) ਮੇਲ ਕੇ (ਪਰਮੇਸ਼ਰ ਨਾਲ) ਮਿਲਾਉਂਦਾ ਹੈ (ਅਤੇ ਇਸ ਮੇਲ ਨੂੰ) ਉਹ (ਆਪ ਹੀ) ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖਿ (ਗੁਰੂ ਦੇ) ਸ਼ਬਦ ਦੁਆਰਾ (ਪ੍ਰਭੂ ਨੂੰ) ਪਛਾਣ ਲੈਂਦਾ ਹੈ।੭੧॥

## ਅਰਥ ਭੇਦ ਅਤੇ ਨਿਰਣੈ

**ਗੁਰਮੁਖਿ ਦਰਗਹ ਨ ਆਵੈ ਹਾਰਿ ॥**

ਵਖ ਵਖ ਅਰਥ:

੧. ਧਰਮਰਾਜਾ ਦੇ ਦਰਬਾਰ ਵਿਖੇ ਗੁਰਮੁਖ ਦੀ ਹਾਰ ਨ ਆਵੇਗੀ, ਔਰ ਸਭੀ ਹਾਰੇਂਗੇ। [ਅਨੰਦ ਘਨ

੨. ਗੁਰਮੁਖੋਂ ਕੋ ਦਰਗਹ ਮੇ ਹਾਰ ਨਹੀ ਆਵਤੀ। [ਫ. ਸ.

੩. ਗੁਰਮੁਖ ਨੂੰ ਹਾਰ ਨਹੀਂ ਆਉਂਦੀ। [ਭਾਈ ਵੀਰ ਸਿੰਘ ਜੀ

੪. ਉਹ (ਮਨੁੱਖਾ ਜੀਵਨ ਦੀ ਬਾਜ਼ੀ) ਹਾਰ ਕੇ ਹਜ਼ੂਰੀ ਵਿਚ ਨਹੀਂ ਜਾਂਦਾ (ਭਾਵ ਜਿੱਤ ਕੇ ਜਾਂਦਾ ਹੈ)। [ਦਰਪਣ

੫. ਗੁਰਮੁਖ ਪ੍ਰਭੂ ਦਰਗਹ ਵਿਚ (ਸੰਸਾਰ ਦੀ ਬਾਜ਼ੀ) ਹਾਰ ਕੇ ਨਹੀਂ ਜਾਂਦੇ। [ਡਾ. ਤਾਰਨ ਸਿੰਘ

**ਨਿਰਣੈ:** ਪੁਰਾਤਨ ਸਮੂਹ ਟੀਕਾਕਾਰਾਂ ਨੇ ਉਪ੍ਰੋਕਤ ਪੰਕਤੀ ਦੇ ਅਰਥ 'ਗੁਰਮੁਖਾਂ ਨੂੰ ਦਰਗਾਹ ਵਿਚ ਹਾਰ ਨਹੀਂ ਆਉਂਦੀ' ਕੀਤੇ ਹਨ 'ਦਰਪਣ' ਦੇ ਕਰਤਾ ਅਤੇ ਦਰਪਣ ਤੋਂ ਸੇਧ ਲੈਣ ਵਾਲੇ ਟੀਕਾਕਾਰਾਂ ਨੇ 'ਗੁਰਮੁਖ ਦਰਗਾਹ ਵਿਚ ਹਾਰ ਕੇ ਨਹੀਂ ਜਾਂਦਾ' ਅਰਥ ਕੀਤੇ ਹਨ। 'ਆਵੈ' ਦੇ ਅਰਥ 'ਜਾਂਦਾ ਹੈ' ਨਹੀਂ ਹੋ ਸਕਦੇ। ਜੋ ਅਖਰੀ ਰੂਪ ਹੋਵੇ ਉਸ ਅਨੁਸਾਰ ਹੀ ਉਸ ਦੇ ਅਰਥ ਕਰਨੇ ਹੀ ਉਚਿਤ ਹਨ।

## ਸਾਰੰਸ਼ ਅਤੇ ਸਿਧਾਂਤ

(ਪਉੜੀ ੬੮ ਤੋਂ ੭੧)

੨੧ਵੀਂ ਪਉੜੀ ਵਿਚ ਸਿਧਾਂ ਨੇ ਪ੍ਰਸ਼ਨ ਕੀਤਾ ਸੀ 'ਆਦਿ ਕਉ ਕਵਨੁ ਬੀਚਾਰੁ ਕਥੀਅਲੇ' ਭਾਵ ਸੰਸਾਰ ਦੇ ਆਦਿ ਦੀ ਗਲ ਪੁਛੀ ਸੀ, ਹੁਣ ''ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ'', ਦੋਵੇਂ ਮਿਲਦੇ ਜੁਲਦੇ ਪ੍ਰਸ਼ਨ ਹਨ। ੬੮ਵੀਂ ਪਉੜੀ ਵਿਚ ਅੰਕਿਤ ਹੈ 'ਹਉਮੈ ਵਿਚਿ ਜਗੁ ਉਪਜੈ ਪੁਰਖਾ, ਨਾਮਿ ਵਿਸਰਿਐ ਦੁਖੁ ਪਾਈ॥' ਜਗਤ ਹਉਮੈ ਵਿਚ ਪੈਦਾ ਹੁੰਦਾ ਹੈ ਕਿਉਂਕਿ ਮਾਂ ਦੇ ਦੁੱਧ ਤੋਂ ਜੋ ਪਿਆਰ ਲਗਾ ਉਹ ਵੱਧਦਾ ਗਿਆ। ਪਿਓ, ਭੈਣਾ, ਭਰਾ, ਭਾਈ ਬੇਬੇ ਨਾਲ ਪਿਆਰ, ਵਿਆਹ ਹੋਇਆ, ਇਸਤ੍ਰੀ ਪੁਤਰਾਂ, ਧੀਆਂ ਸਾਰੇ ਕੁਟੰਬ ਤੇ ਮਿਤਰਾਂ ਨਾਲ ਸਾਂਝ ਪੈ ਗਈ। ਮਹਲ ਮਾੜੀਆਂ ਉਸਰ ਗਈਆਂ। ਗਲ ਕੀ, ਮੋਹ ਵਧ ਗਿਆ, ਉਸ ਨੇ ਹਉਮੈ ਦਾ ਰੂਪ ਧਾਰ ਲਿਆ। ਆਸਾ ਕੀ ਵਾਰ ਦਾ 'ਹਉ ਵਿਚਿ ਆਇਆ, ਹਉ ਵਿਚਿ ਗਇਆ' ਵਾਲਾ ਸਲੋਕ ਪੜ੍ਹ ਕੇ ਵੇਖ ਲਵੋ 'ਹਉਮੈ ਕਰਿ ਕਰਿ ਜੰਤ ਉਪਾਇਆ' ਉਪ੍ਰੋਕਤ ਸਚਾਈ ਦੀ ਪੁਸ਼ਟੀ ਕਰਦਾ ਹੈ। ਜਿਨ੍ਹਾਂ ਨੂੰ ਨਾਮ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ ਉਹ ਨਾਮ ਦੁਆਰਾ ਹਉਮੈ ਨੂੰ ਸਾੜ ਦਿੰਦੇ ਹਨ। ਉਨ੍ਹਾਂ ਵਿਚ ਸਚੇ ਪ੍ਰਭੂ ਦਾ ਵਾਸਾ ਹੋ ਜਾਂਦਾ ਹੈ। ਇਸ ਤੋਂ ਅਗਲੀ ਪਉੜੀ ਵਿਚ ਦਸਿਆ ਹੈ ਕਿ ਕੋਈ ਵਿਰਲਾ ਗੁਰਮੁਖ ਸ਼ਬਦ ਦੀ ਵੀਚਾਰ ਅਤੇ ਸਿਮਰਨ ਕਰਦਾ ਹੈ। ਉਸ ਦੇ ਅੰਦਰ ਗੁਪਤੀ ਬਾਣੀ ਪ੍ਰਗਟ ਹੁੰਦੀ ਹੈ। ੭੧ਵੀਂ ਪਉੜੀ ਵਿਚ 'ਗੁਰਮੁਖਿ ਮਨੁ ਜੀਤਾ ਹਉਮੈ ਮਾਰਿ' ਭਾਵ ਅਸਲੀ ਜੋਗੀ ਉਹ ਹੈ ਜੋ ਗੁਰੂ ਦੇ ਹੁਕਮ ਵਿਚ ਚਲਦਾ ਹੈ। ਜਪੁ ਬਾਣੀ ਵਿਚ ਵੀ 'ਮਨਿ ਜੀਤੈ ਜਗੁ ਜੀਤੁ' ਦਾ ਸੰਕਲਪ ਹੀ ਦ੍ਰਿੜ ਕਰਵਾਇਆ ਹੈ। ਸੋ ਗੁਰੂ ਦੀ ਕਿਰਪਾ ਨਾਲ ਹੀ ਮਨੁੱਖ ਗੁਰਮੁਖ ਬਣ ਸਕਦਾ ਹੈ। ਗੁਰਮੁਖ ਦੀਆਂ ਨਿਸ਼ਾਨੀਆਂ ਜੋ ਭਾਈ ਮਨੀ ਸਿੰਘ ਜੀ ਲਿਖੀਆਂ ਹਨ ਓਹ ਸਾਧਾਰਨ ਤੋਂ ਸਾਧਾਰਨ ਸਿਖ ਦੀ ਸਮਝ ਵਿਚ ਵੀ ਆ ਜਾਂਦੀਆਂ ਹਨ:--

''ਜੋ ਗੁਰਮੁਖਾਂ ਦੀਆਂ ਰਹਿਤਾਂ ਸ਼ਬਦਾਂ ਵਿਚ ਲਿਖੀਆਂ ਹੋਈਆਂ ਹੈਂ ਕਿ ਸੱਚ ਬੋਲਣਾ ਅਰ ਸੀਲ ਰੱਖਣਾ ਅਰ ਨਾਮ ਜਪਣਾ ਅਰ ਵੰਡ ਖਾਣਾ ਅਰ ਥੋੜੇ ਬਹੁਤ ਤੇ ਸੰਤੋਖ ਕਰਨਾ ਅਰ ਦੁਖ ਸੁਖ ਵਿਚ ਸਮਾਨ ਰਹਿਣਾ ਅਰ ਹਰ ਕਿਸੇ ਦਾ ਆਦਰ ਕਰਨਾ ਅਰ ਮਹਾਂ ਪੁਰਖਾਂ ਅਗੇ ਨਿਵ ਚਲਣਾ ਅਰ ਆਪਣਾ ਆਦਰ ਨਾ ਚਾਹਣਾ ਅਰ ਸਭਨਾਂ ਵਿਚ ਵਾਹਿਗੁਰੂ ਦਾ ਰੂਪ ਜਾਣਨਾ ਅਰ ਵਾਹਿਗੁਰੂ ਦਾ ਸਿਖ ਜਾਣਨਾ ਅਰ ਕਿਸੇ ਨਾਲ ਵੈਰ ਵਿਰੋਧ ਨਾ ਕਰਨਾ ਸੋ ਇਤਿਆਦਿਕ ਗੁਣ ਤਾਂ ਬਹੁਤੇਰੇ ਹੈਂ ਪਰ ਜੇ ਏਨਾਂ ਗੁਣਾਂ ਵਿਚੋਂ ਥੋੜੇ ਬੀ ਕਿਸੇ ਵਿਚ ਹੋਵਣ ਸੋ ਗੁਰਮੁਖ ਹੈ ਅਰ ਜਿਨਾਂ ਵਿਚ ਬਹੁਤ ਹੈਂ ਸੋ ਗੁਰਮੁਖ ਤਰ ਹੈਂ ਅਰ ਜਿਨਾਂ ਵਿਚ ਸਭੇ ਗੁਣ ਹੈਂ ਸੋ ਗੁਰਮੁਖ ਤਮ ਹੈਂ ਪਰ ਸ਼ਬਦ ਕਰਕੇ ਗੁਰਮੁਖ ਪਛਾਣੀਦੇ ਹਨ। '

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ, ਬਿਨੁ ਨਾਵੈ ਜੋਗੁ ਨ ਹੋਈ ॥ ਨਾਮੇ ਰਾਤੇ ਅਨਦਿਨੁ ਮਾਤੇ, ਨਾਮੈ ਤੇ ਸੁਖੁ ਹੋਈ ॥ ਨਾਮੈ ਹੀ ਤੇ ਸਭੁ ਪਰਗਟੁ ਹੋਵੈ, ਨਾਮੇ ਸੋਝੀ ਪਾਈ ॥ ਬਿਨੁ ਨਾਵੈ ਭੇਖ ਕਰਹਿ ਬਹੁਤੇਰੇ, ਸਚੈ ਆਪਿ ਖੁਆਈ ॥ ਸਤਿਗੁਰ ਤੇ ਨਾਮੁ ਪਾਈਐ ਅਉਧੂ, ਜੋਗ ਜੁਗਤਿ ਤਾ ਹੋਈ ॥ ਕਰਿ ਬੀਚਾਰੁ ਮਨਿ ਦੇਖਹੁ ਨਾਨਕ, ਬਿਨੁ ਨਾਵੈ ਮੁਕਤਿ ਨ ਹੋਈ ॥੭੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਵੈਂ, ਨਾਮੈਂ, ਕਰਹਿੰ, ਤਾਂ।

**ਪਦ ਅਰਥ:** ਸਬਦੈ ਕਾ-(ਸਾਰੇ) ਸ਼ਬਦ (ਗਲਬਾਤ ਭਾਵ ਗੋਸ਼ਟੀ) ਦਾ। ਨਿਬੇੜਾ-ਨਿਰਣਾ। ਅਉਧੂ-ਹੇ ਜੋਗੀ!। ਅਨਦਿਨੁ-ਰਾਤ ਦਿਨ। ਮਾਤੇ-ਮਸਤ ਹੋਏ ਹਨ। ਸਭੁ-ਸਭ ਕੁਝ (ਭਾਵ ਸੂਖਮ, ਅਸਥੂਲ)। ਪਰਗਟ ਹੋਵੈ-ਜ਼ਾਹਿਰ ਹੋ ਜਾਂਦਾ ਹੈ। ਕਰਹਿ-ਕਰਦੇ ਹਨ। ਸਚੈ ਆਪਿ-ਸਚੇ (ਹਰੀ) ਨੇ ਆਪ ਹੀ। ਖੁਆਈ-(ਸ੍ਰਿਸ਼ਟੀ) ਕੁਰਾਹੇ ਪਾ ਦਿਤੀ ਹੈ।

**ਅਰਥ:** ਹੇ ਜੋਗੀ! ਤੂੰ (ਸਾਰੀ) ਸ਼ਬਦ (ਗੋਸ਼ਟੀ) ਦਾ ਨਿਰਣਾ ਸੁਣ ਕਿ (ਪਰਮੇਸ਼ਰ ਦੇ) ਨਾਮ ਤੋਂ ਬਿਨਾ ਜੋਗ (ਭਾਵ ਪ੍ਰਭੂ ਦਾ ਮਿਲਾਪ ਪ੍ਰਾਪਤ) ਨਹੀਂ ਹੋ ਸਕਦਾ। (ਜੋ) ਨਾਮ ਵਿਚ ਰਤੇ ਹੋਏ ਹਨ (ਓਹ) ਦਿਨ ਰਾਤ (ਹਰ ਵੇਲੇ ਹੀ) ਮਸਤ ਰਹਿੰਦੇ ਹਨ (ਅਤੇ) ਨਾਮ ਤੋਂ ਹੀ (ਅਸਲ ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ਨਾਮ ਤੋਂ ਹੀ ਸਭ ਕੁਝ (ਸੂਖਮ ਅਸਥੂਲ) ਪ੍ਰਗਟ ਹੁੰਦਾ ਹੈ। ਨਾਮ ਤੋਂ ਹੀ (ਸਾਰੀ) ਸੋਝੀ ਪਾਈ (ਜਾਂਦੀ ਹੈ)। ਨਾਮ ਤੋਂ ਬਿਨਾ (ਭਾਵ ਨਾਮ ਛਡ ਕੇ) ਬਥੇਰੇ (ਲੋਕ ਅਨੇਕਾਂ) ਭੇਖ ਧਾਰਨ ਕਰਦੇ ਹਨ (ਪਰ ਉਨ੍ਹਾ ਦਾ ਕੁਝ ਨਹੀਂ ਸਵਰਦਾ) ਸਚੇ (ਪ੍ਰਭੂ ਨੇ) ਆਪ ਹੀ (ਅਜਿਹੀ ਲੁਕਾਈ) ਕੁਰਾਹੇ ਪਾਈ ਹੋਈ ਹੈ। ਹੇ ਜੋਗੀ! ਸਤਿਗੁਰੂ ਤੋਂ ਹੀ ਨਾਮ ਪਾਈਦਾ ਹੈ (ਅਤੇ) ਜੋਗ ਦੀ ਜੁਗਤੀ ਵੀ (ਤਾਂ ਹੀ ਪੂਰਨ) ਹੋਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੇ ਜੋਗੀ!) ਆਪਣੇ ਮਨ ਵਿਚ ਵਿਚਾਰ ਕਰਕੇ ਵੇਖ ਲੈ, ਨਾਮ ਤੋਂ ਬਿਨਾ ਮਾਇਆ ਤੇ ਹਉਮੈ ਆਦਿ ਤੋਂ ਮੁਕਤੀ ਨਹੀਂ ਹੋ ਸਕਦੀ।੭੨।

# ਸਾਰੰਸ਼ ਅਤੇ ਸਿਧਾਂਤ

'ਸਿਧ ਗੋਸਟਿ' ਦੀ ਰਹਾਉ ਵਾਲੀ ਪੰਕਤੀ ''ਕਿਆ ਭਵੀਐ ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ'' ਵਿਚ ਜੋ ਕੇਂਦਰੀ ਭਾਵ ਸਮੋਇਆ ਹੋਇਆ ਹੈ, ਉਸੇ ਭਾਵ ਨੂੰ 'ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ' ਅਤੇ ਅੰਤਲੀ ਪੰਕਤੀ ''ਕਰਿ ਬੀਚਾਰੁ ਮਨਿ ਦੇਖਹੁ ਨਾਨਕ, ਬਿਨੁ ਨਾਵੈ ਮੁਕਤਿ ਨ ਹੋਈ'' ਵਿਚ ਨਿਰੂਪਣ ਕੀਤਾ ਗਿਆ ਹੈ।

ਸਿਧਾਂ ਨਾਲ ਰਚਾ ਦੀ ਇਹ ਆਖਰੀ ਪਉੜੀ ਹੈ ਜਿਸ ਵਿਚ ਅੰਤਮ ਨਿਰਣੈ ਦੀ ਗਲ ਕੀਤੀ ਗਈ ਹੈ। ਜਿਹੜੇ ਜੀਵ ਨਾਮ ਵਿਚ ਮਸਤੁਲਮਤਸ ਰਹਿੰਦੇ ਹਨ ਓਹੀ ਸੁਖੀ ਹਨ ਕਿਉਂਕਿ ਨਾਮ ਹੀ ਸਾਰਿਆਂ ਵਿਚ ਸ਼ਰੋਮਣੀ ਹੈ:--

**ਨਾਮੁ ਸਿਰੋਮਣਿ ਸਰਬ ਮੈ, ਭਗਤ ਰਹੇ ਲਿਵ ਧਾਰਿ ॥** [ਪੰਨਾ ੧੩੯੩

ਨਾਮ ਤੋਂ ਬਿਨਾ ਭਾਵੇਂ ਜੋਗ ਹੈ ਭਾਵੇਂ ਹੋਰ ਕੋਈ ਭੇਖ ਹਨ ਸਭ ਖੁਆਰੀ ਦੇ ਪ੍ਰਤੀਕ ਹਨ, ਲੋਕਾਂ ਨੂੰ ਅਤੇ ਆਪਣੇ ਆਪ ਨੂੰ ਧੋਖਾ ਦੇਣ ਵਾਲੇ ਹਨ।

ਇਸ਼ ਪਉੜੀ ਵਿਚ ''ਸਤਿਗੁਰ ਤੇ ਨਾਮੁ ਪਾਈਐ ਅਉਧੂ, ਜੋਗ ਜੁਗਤਿ ਤਾ ਹੋਈ'' ਤੋਂ ਸਿਧਿ ਗੋਸਟਿ ਦਾ ਸਿਧਾਂਤਕ ਸਿੱਟਾ ਇਹ ਨਿਕਲਦਾ ਹੈ ਕਿ ਨਾਮ ਦਾ ਦਾਤਾ ਸਤਿਗੁਰੂ ਹੈ ਅਤੇ ਨਾਮ ਦੀ ਘਾਲ-ਕਮਾਈ ਤੋਂ ਬਿਨਾ ਕਿਸੇ ਨੂੰ ਵੀ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।

**ਤੇਰੀ ਗਤਿ ਮਿਤਿ ਤੂਹੈ ਜਾਣਹਿ, ਕਿਆ ਕੋ ਆਖਿ ਵਖਾਣੈ ॥ ਤੂ ਆਪੇ ਗੁਪਤਾ ਆਪੇ ਪਰਗਟੁ, ਆਪੇ ਸਭਿ ਰੰਗ ਮਾਣੈ ॥ ਸਾਧਿਕ ਸਿਧ ਗੁਰੂ ਬਹੁ ਚੇਲੇ, ਖੋਜਤ ਫਿਰਹਿ ਫੁਰਮਾਣੈ ॥ ਮਾਗਹਿ ਨਾਮੁ ਪਾਇ ਇਹ ਭਿਖਿਆ, ਤੇਰੇ ਦਰਸਨ ਕਉ ਕੁਰਬਾਣੈ ॥ ਅਬਿਨਾਸੀ ਪ੍ਰਭਿ ਖੇਲੁ ਰਚਾਇਆ, ਗੁਰਮੁਖਿ ਸੋਝੀ ਹੋਈ ॥ ਨਾਨਕ ਸਭਿ ਜੁਗ ਆਪੇ ਵਰਤੈ, ਦੂਜਾ ਅਵਰੁ ਨ ਕੋਈ ॥੭੩॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੂਹੈਂ, ਜਾਣਹਿਂ, ਫਿਰਹਿਂ, ਮਾਂਗਹਿਂ।

**ਪਦ ਅਰਥ:** ਗਤਿ-ਹਾਲਤ, ਅਵਸਥਾ। ਮਿਤਿ-ਅੰਦਾਜ਼ਾ। ਸਾਧਿਕ-ਸਾਧਨਾ ਕਰਨ ਵਾਲੇ। ਸਿਧ-ਪੁੱਗੇ ਹੋਏ ਜੋਗੀ। ਖੋਜਤ ਫਿਰਹਿ-ਲਭਦੇ ਫਿਰਦੇ ਹਨ। ਫੁਰਮਾਣੈ-ਹੁਕਮ ਵਿਚ। ਮਾਗਹਿ-ਮੰਗਦੇ ਹਨ। ਭਿਖਿਆ-ਭਿੱਛਿਆ। ਪ੍ਰਭਿ-ਪ੍ਰਭੂ ਨੇ। ਰਚਾਇਆ-ਬਣਾਇਆ। ਅਵਰੁ-ਹੋਰ।

**ਅਰਥ:** (ਹੇ ਪ੍ਰਭੂ!) ਤੇਰੀ ਗਤੀ ਤੇ ਅੰਦਾਜ਼ਾ ਤੂੰ ਆਪ ਹੀ ਜਾਣਦਾ ਹੈਂ, (ਤੇਰੀ ਕੁਦਰਤਿ ਬਾਰੇ) ਕੀ ਕੋਈ ਆਖ ਕੇ ਦਸ ਸਕਦਾ ਹੈ। ਤੂੰ ਆਪ ਹੀ ਲੁਕਿਆ ਹੋਇਆ ਹੈਂ, ਆਪ ਹੀ ਪ੍ਰਗਟ (ਜ਼ਾਹਿਰ) ਹੈਂ, ਆਪ ਹੀ (ਸੂਖਮ ਤੇ ਅਸਥੂਲ ਰੂਪ) ਸਾਰੇ ਰੰਗ ਮਾਣਦਾ ਹੈਂ। ਅਨੇਕਾਂ ਸਾਧਨਾ ਕਰਨ ਵਾਲੇ, ਪੁੱਗੇ ਹੋਏ ਜੋਗੀ, (ਉਨ੍ਹਾਂ ਦੇ) ਗੁਰੂ (ਅਤੇ) ਚੇਲੇ (ਤੇਰੇ) ਹੁਕਮ ਵਿਚ (ਤੈਨੂੰ) ਲਭਦੇ ਫਿਰਦੇ ਹਨ। (ਤੈਥੋਂ ਤੇਰਾ) ਨਾਮ ਮੰਗਦੇ ਹਨ (ਅਤੇ

ਬੇਨਤੀ ਕਰਦੇ ਹਨ ਕਿ) ਇਹ (ਨਾਮ ਰੂਪੀ) ਭਿਖਿਆ (ਸਾਡੀ ਝੋਲੀ ਵਿਚ) ਪਾ ਦੇ, (ਓਹ) ਤੇਰੇ ਦਰਸ਼ਨ ਤੋਂ ਸਦਕੇ ਜਾਂਦੇ ਹਨ)।

ਅਬਿਨਾਸ਼ੀ ਪ੍ਰਭੂ ਨੇ (ਇਹ ਜਗਤ ਰੂਪੀ) ਖੇਲ ਰਚਾਇਆ ਹੈ (ਪ੍ਰੰਤੂ ਇਸ ਦੀ) ਸੋਝੀ ਭੀ ਗੁਰੂ ਰਾਹੀਂ ਹੀ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਰੇ ਜੁੱਗਾਂ ਵਿਚ (ਪ੍ਰਭੂ) ਆਪ ਹੀ ਵਰਤ ਰਿਹਾ ਹੈ (ਭਾਵ ਮੌਜੂਦ ਹੈ ਅਤੇ ਉਸ ਤੋਂ ਬਿਨਾ) ਕੋਈ ਹੋਰ ਦੂਜਾ (ਖੇਲ ਰਚਾਉਣ ਵਾਲਾ) ਨਹੀਂ ਹੈ।੭੩।੧।

# ਸਾਰੰਸ਼ ਅਤੇ ਸਿਧਾਂਤ

ਜਿਵੇਂ ਇਸ ਬਾਣੀ ਦੀ ਆਰੰਭਕ ਪਉੜੀ ਮੰਗਲਾ ਚਰਨ ਦੀ ਸੂਚਕ ਹੈ ਤਿਵੇਂ ਪਉੜੀ ਨੰਬਰ ੭੨ ਉਤੇ ਗੋਸ਼ਟੀ ਦੀ ਸਮਾਪਤੀ ਹੈ ਅਤੇ ਪਉੜੀ ਨੰਬਰ ੭੩ ਦੇ ਅੰਤ ਵਿਚ ਪ੍ਰਭੂ ਅਗੇ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਗੁਪਤ ਪ੍ਰਗਟ ਸਾਰੇ ਰੂਪਾਂ ਵਿਚ ਤੂੰ ਆਪ ਮੌਜੂਦ ਹੈਂ। ਆਪਣੀ ਵਡਿਆਈ ਨੂੰ ਤੂੰ ਆਪ ਹੀ ਜਾਣਦਾ ਹੈਂ:—

**੧) ਤੇਰੀ ਵਡਿਆਈ ਤੂੰਹੈ ਜਾਣਹਿ, ਸਭ ਤੁਧਨੋ ਨਿਤ ਧਿਆਏ ॥**
**ਜਿਸਨੋ ਤੁਧੁ ਭਾਵੈ ਤਿਸਨੋ ਤੂੰ ਮੇਲਹਿ, ਜਨ ਨਾਨਕ ਸੋ ਥਾਇ ਪਾਏ॥ [ਪੰਨਾ ੭੩੫**

**੨) ਤੇਰੀ ਵਡਿਆਈ ਤੂਹੈ ਜਾਣਦਾ, ਤੁਧੁ ਜੇਵਡੁ ਅਵਰੁ ਨ ਕੋਈ ॥**
**ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ, ਤੁਧੁ ਜੇਵਡੁ ਤੂਹੈ ਹੋਈ॥ [ਪੰਨਾ ੫੪੯**

ਸਾਰੇ ਸਿਧ ਸਾਧਿਕ ਹੋਰ ਵਡੇ ਵਡੇਰੇ ਸਭ ਤੇਰੇ ਦਰ ਦੇ ਭਿਖਾਰੀ ਹਨ ਅਤੇ ਤੇਰੇ ਦਰਸ਼ਨ ਤੋਂ ਕੁਰਬਾਨ ਜਾਂਦੇ ਹਨ।

ਅਸਲੀਅਤ ਇਹ ਹੈ ਕਿ ਅਬਿਨਾਸ਼ੀ ਪ੍ਰਭੂ ਨੇ ਇਹ ਜਗਤ ਰਚਨਾ ਇਕ ਖੇਡ ਬਣਾਈ ਹੈ ਅਤੇ ਉਸ ਤੋਂ ਬਿਨਾ ਹੋਰ ਕੋਈ ਕੁਝ ਕਰਣ ਦੇ ਸਮਰਥ ਹੀ ਨਹੀਂ ਹੈ। ਸਾਰੇ ਜੁਗਾਂ ਵਿਚ ਪਰਮੇਸ਼ਰ 'ਆਪੇ ਆਪਿ' ਵਰਤ ਰਿਹਾ ਹੈ, ਉਸ ਦੀ ਗਤਿ ਮਿਤਿ ਨੂੰ ਕੋਈ ਨਹੀਂ ਬਿਆਨ ਕਰ ਸਕਦਾ ਹੈ:—

**ਤਾ ਕੀ ਗਤਿ ਮਿਤਿ ਕਹੀ ਨ ਜਾਇ ॥ ਦੂਸਰ ਹੋਇ ਤ ਸੋਝੀ ਪਾਇ॥ [ਪੰਨਾ ੨੯੪**



# ਅੰਤਕਾ

ਗੁਰੂ ਨਾਨਕ ਦੇਵ ਜੀ ਦੀਆਂ ਰਚਿਤ ਬਾਣੀਆਂ ਵਿਚੋਂ ਜਿਵੇਂ 'ਜਪੁ' ਬਾਣੀ ਜਗਤ ਪ੍ਰਸਿਧ ਹੈ ਤਿਵੇਂ 'ਸਿਧ ਗੋਸਟਿ' ਦੀ ਪ੍ਰਸਿਧਤਾ ਨੂੰ ਕੋਈ ਵਿਦਵਾਨ ਅਖੋਂ ਪਰੋਖੇ ਨਹੀਂ ਕਰ ਸਕਦਾ। ਇਹ ਬਾਣੀ ਅਧਿਆਤਮਿਕ ਖੇਤਰ ਵਿਚ ਸਾਰੇ ਪੱਖਾਂ ਤੇ ਚਾਨਣਾ ਪਾਉਂਦੀ ਹੈ। ਇਸ ਬਾਣੀ ਦੀ ਮਹਾਨਤਾ ਦਾ ਵੱਡਾ ਪੱਖ ਇਹ ਹੈ ਕਿ ਗੁਰੂ ਬਾਬਾ ਜੀ ਨੇ ਜੋਗ ਮਤ ਜੋ ਕਿ ਉਸ ਸਮੇਂ ਦਾ ਬਲਵਾਨ ਮਤ ਸੀ, ਨੂੰ ਗ੍ਰਿਹਸਤੀ ਜੀਵਨ ਦੀਆਂ ਕਦਰਾਂ ਕੀਮਤਾਂ ਤੋਂ ਜਾਣੂੰ ਕਰਾਇਆ ਅਤੇ ਸਹਜ ਜੋਗ ਵਿਚ ਪਰਵਿਰਤ ਹੋਣ ਦੀ ਪ੍ਰੇਰਨਾ ਦਿਤੀ ਕਿਉਂਕਿ ਹਠ ਜੋਗ ਨਾਲ ਸਰੀਰ ਦਾ ਸਤਿਆਨਾਸ਼ ਹੋ ਜਾਂਦਾ ਹੈ:—

**ਸਿਧਾ ਕੇ ਆਸਣ ਜੇ ਸਿਖੈ, ਇੰਦ੍ਰੀ ਵਸਿ ਕਰਿ ਕਮਾਇ ॥**
**ਮਨ ਕੀ ਮੈਲੁ ਨ ਉਤਰੈ, ਹਉਮੈ ਮੈਲੁ ਨ ਜਾਇ ॥** [ਪੰਨਾ ੫੫੮

ਇਸ ਸੰਦਰਭ ਵਿਚ ਗੁਰੂ ਬਾਬਾ ਜੀ ਦਾ ਜੋਗੀਆਂ ਪ੍ਰਤੀ ਉਚਾਰਿਆ ਸ਼ਬਦ 'ਜਗੁ ਪਰਬੋਧਹਿ ਮੜੀ ਬਧਾਵਹਿ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੦੩ ਉਤੇ ਵਿਸ਼ੇਸ਼ ਤੌਰ ਤੇ ਵਿਚਾਰਨ ਯੋਗ ਹੈ।

ਸਿਧ ਗੋਸਟਿ ਦਾ ਅਧਿਐਨ ਕੀਤਿਆਂ ਇਹ ਪਤਾ ਲਗਦਾ ਹੈ ਕਿ ਸਿਧ ਵੀ 'ਸ਼ਬਦ' ਦੇ ਅਨੁਆਈ ਤੇ ਵਿਸ਼ਵਾਸ਼ੀ ਸਨ ਪਰ ਉਨ੍ਹਾਂ ਦਾ ਸ਼ਬਦ ਮਨ ਪ੍ਰਾਣ ਗੁਫਾ ਅਤੇ ਸੁੰਨ ਉਤੇ ਨਿਰਧਾਰਤ ਸੀ। ਪਰ ਗੁਰੂ ਨਾਨਕ ਦੇਵ ਜੀ ਦਾ ਸ਼ਬਦ 'ਅਪਰੰਪਰ ਪਾਰਬ੍ਰਹਮ' ਹੈ ਜੋ ਗੁਫਾ ਜਾਂ ਜੁਗਾਂ ਦੀ ਹੱਦ-ਬੰਦੀ ਵਿਚ ਨਹੀਂ ਹੈ। ਸ਼ਬਦ-ਗੁਰੂ ਸਾਰੇ ਜੁਗਾਂ, ਸਾਰੀਆਂ ਥਾਵਾਂ, ਸਾਰੇ ਖੰਡਾਂ ਬ੍ਰਹਮੰਡਾਂ, ਆਕਾਸ਼ਾ ਪਾਤਾਲਾਂ, ਦੀਪਾਂ, ਲੋਆਂ ਵਿਚ ਵਿਆਪਕ ਹੈ। ਸਤਿਗੁਰੂ ਵਿਚ ਸਮਰਥਾ ਹੈ ਕਿ ਆਪ ਸ਼ਬਦ ਰਾਹੀਂ ਸਿਖ ਦੇ ਸਾਰੇ ਭਰਮ-ਭੇਟ ਮਿਟਾ ਕੇ ਉਸ ਨੂੰ ੧ਓਂ ਨਾਲ ਇਕ ਮਿਕ ਕਰ ਦਿੰਦੇ ਹਨ। ਗੁਰੂ ਦੇ ਸ਼ਬਦ ਨੂੰ ਪਛਾਣਨ ਵਾਲਾ ਹੀ ਸਹੀ ਅਰਥਾਂ ਵਿਚ ਸੱਚਾ ਸਿਧ ਤੇ ਜੋਗੀ ਹੈ।

ਗੁਰੂ ਬਾਬਾ ਜੀ ਨੇ ਸ਼ਬਦ ਨੂੰ ਪ੍ਰਾਣਾਂ ਦਾ ਆਸਰਾ ਦਸਿਆ ਹੈ। ਜਿਹੜਾ ਸਿਖ ਗੁਰੂ ਦੇ ਸ਼ਬਦ ਵਿਚ ਰੰਗਿਆ ਜਾਂਦਾ ਹੈ ਉਸੇ ਨੂੰ ਨਾਮ-ਰਸ ਪ੍ਰਾਪਤ ਹੁੰਦਾ ਹੈ। 'ਸਿਧ ਗੋਸਟਿ' ਦਾ ਧੁਰਾ ਹੀ ''ਕਿਆ ਭਵੀਐ, ਸਚਿ ਸੂਚਾ ਹੋਇ।। ਸਾਚ ਸਬਦ ਬਿਨੁ ਮੁਕਤਿ ਨ ਕੋਇ।।'' ਅਤੇ 'ਨਾਮਿ ਰਤੇ ਸਿਧ ਗੋਸਟਿ ਹੋਇ' ਦਾ ਵਰਣਨ ਨਾਮ ਦੀ ਮਹਿਮਾ ਦਾ ਹਾਰ ਪ੍ਰੋਣ ਦਾ ਪ੍ਰਤੀਕ ਹੈ। ਗੁਰਬਾਣੀ ਵਿਚ ਨਾਮ ਦੀ ਮਹਿਮਾ ਦਾ ਬੇਅੰਤ ਖਜ਼ਾਨਾ ਹੈ ਪਰ ਜੋਗੀ ਨਾਮ ਦੇ ਵਿਸ਼ਵਾਸ਼ੀ ਨਹੀਂ, ਉਹਨਾਂ ਦੀਆਂ ਆਪਣੀਆਂ ਵਖਰੀਆਂ ਧਾਰਨਾਵਾਂ ਜੋਗ ਮਤ ਨਾਲ ਜੁੜੀਆਂ ਹੋਈਆਂ ਹਨ ਅਤੇ ਉਹ ਕੇਵਲ ਸ਼ਕਤੀਆਂ ਦੇ ਚਾਹਵਾਨ ਹਨ।

ਨਾਮੁ ਸਚੁ ਹੈ, ਨਾਮ ਹੀ ਅਸਲੀ ਜਪ, ਤਪ, ਗਿਆਨ, ਧਿਆਨ ਅਤੇ ਸਚੀ ਕਰਣੀ ਦਾ ਲਖਾਇਕ ਹੈ। ਨਾਮ ਤੋਂ ਬਿਨਾ ਸਾਰੀ ਗੋਸ਼ਟੀ ਅਰਥਹੀਣ ਹੈ। ਨਾਮ ਦੀ ਕਮਾਈ ਨਾਲ ਅਨਗਿਣਤ ਫਲਾਂ ਦੀ ਪ੍ਰਾਪਤੀ ਹੁੰਦੀ ਹੈ ਪਰ ਨਾਮ ਪ੍ਰਾਪਤੀ ਦਾ ਵਸੀਲਾ ਕੇਵਲ ਤੇ ਕੇਵਲ ਗੁਰੂ ਹੈ:—

**ਸਤਿਗੁਰ ਤੇ ਨਾਮੁ ਪਾਈਐ ਅਉਧੂ, ਜੋਗ ਜੁਗਤਿ ਤਾ ਹੋਈ ॥**
**ਕਰਿ ਬੀਚਾਰੁ ਮਨਿ ਦੇਖਹੁ ਨਾਨਕ, ਬਿਨੁ ਨਾਵੈ ਮੁਕਤਿ ਨ ਹੋਈ ॥** [ਪੰਨਾ ੯੪੬

ਸ਼ਬਦ ਕਮਾਈ ਦੇ ਫਲ ਸਰੂਪ ਹੀ ਮਨੁੱਖ ਗੁਰਮੁਖ ਬਣਦਾ ਹੈ। ਨਾਮ, ਦਾਨ, ਇਸ਼ਨਾਨ ਦੇ ਨਾਲ ਸਚੇ ਪ੍ਰਭੂ ਦੇ ਧਿਆਨ ਵਿਚ ਲਗਦਾ ਹੈ। ਗੁਰਮੁਖ ਦਾ ਸੰਕਲਪ ਆਸਾ ਮਨਸਾ ਉਤੇ ਕਾਬੂ ਪਾ ਕੇ ਨਾਮ ਨੂੰ ਮਨ ਵਿਚ ਵਸਾਉਣਾ ਹੈ, ਅਥਵਾ ਗੁਰਮੁਖ ਦਾ ਸ਼ਬਦ ਵਿਚ ਤਦ-ਰੂਪ ਹੋਣਾ ਹੈ। ਇਸ ਬਾਣੀ ਵਿਚ ਮਨ ਨੂੰ ਮਸਤ ਹਾਥੀ ਨਾਲ ਤਸ਼ਬੀਹ ਦਿਤੀ ਹੈ। ਇਸ ਉਤੇ ਸਵਾਰ ਹੋਣ ਲਈ ਹਉਮੈ ਨੂੰ ਤਿਆਗਣਾ ਪੈਂਦਾ ਹੈ ਫਿਰ ਗੁਰੂ ਦੀ ਕਿਰਪਾ ਨਾਲ ਮਨ ਅਡੋਲ ਹੋ ਜਾਂਦਾ ਹੈ ਅਤੇ ਹਿਰਦੇ ਅੰਦਰ ਨਾਮ ਟਿਕ ਜਾਂਦਾ ਹੈ। ਪੰਜ ਵਿਕਾਰਾਂ ਤੋਂ ਭਜ ਕੇ ਬਾਹਰ ਜੰਗਲਾਂ ਵਿਚ ਜਾਣਾ ਮਨ ਦੀ ਕਮਜ਼ੋਰੀ ਹੈ। ਇਹ ਪੰਜ ਚੰਡਾਲ ਬਾਹਰ ਜੰਗਲ ਵਿਚ ਵੀ ਮਨੁੱਖ ਦਾ ਖਹਿੜਾ ਨਹੀਂ ਛਡਦੇ। ਗੁਰਵਾਕ ਹਨ:—

**ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ॥[ਪੰ. ੧੩੪੮**

ਜੀਵਨ ਵਿਚ ਇਹਨਾਂ ਪੰਜਾਂ ਨਾਲ ਜੁਧ ਕਰਕੇ ਇਹਨਾਂ ਉਤੇ ਫਤਿਹ ਪਾ ਕੇ ਹੀ ਨਿਰਬਾਣ ਪਦ ਪ੍ਰਾਪਤ ਕੀਤਾ ਜਾ ਸਕਦਾ ਹੈ।

ਗੁਰੂ ਬਾਬਾ ਜੀ ਨੇ ਸਿਧ ਗੋਸਟਿ ਵਿਚ ਨੈਤਿਕ ਕਦਰਾਂ ਕੀਮਤਾਂ ਨੂੰ ਅਖੋ ਓਹਲੇ ਨਹੀਂ ਹੋਣ ਦਿਤਾ। ਸੰਤ-ਸਭਾ ਦੀ ਸੰਗਤ ਨੂੰ ਉਤਮ ਸੰਗਤ ਕਿਹਾ ਹੈ। ਅਠੇ ਪਹਿਰੇ ਨਾਮ ਵਿਚ ਰਤੇ ਹੋਏ ਸੰਤਾਂ ਦੀ ਸੰਗਤ ਨਾਲ ਹੀ ਨਾਮ ਦਾ ਰੰਗ ਚੜ੍ਹਦਾ ਹੈ। ਸ਼ਬਦ ਵਿਚ ਜੁੜਨ ਦਾ ਉਦੇਸ਼ ਹੀ ਪਰਮੇਸ਼ਰ ਵਿਚ ਪਰਵੇਸ਼ ਕਰਨਾ ਹੈ। ਜੋ ਸ਼ਬਦ ਵਿਚ ਜੁੜਦਾ ਹੈ ਓਹੀ ਹੁਕਮੀ ਬੰਦਾ ਬਣਦਾ ਹੈ। ਗੁਰੂ ਦਾ ਸ਼ਬਦ ਹੀ ਪ੍ਰਕਾਸ਼ ਵਿਗਾਸ, ਵਿਸਮਾਦ ਅਤੇ ਮੁਕਤੀ ਦਾ ਮੂਲ ਸੋਮਾ ਹੈ। ਮੁਕਤੀ ਦਰ ਦਰ ਤੇ ਫਿਰਨ ਨਾਲ ਨਹੀਂ ਮਿਲਦੀ, ਗੁਰੂ ਦੀ ਸਿਖਿਆ ਲੈ ਕੇ ਤਨ ਨੂੰ ਹਟੀ ਤੇ ਮਨ ਨੂੰ ਵਣਜਾਰਾ ਬਣਾ ਕੇ ਇਉਂ ਨਾਮ ਦਾ ਸਚਾ ਵਪਾਰੀ ਬਣ ਕੇ ਮਿਲਦੀ ਹੈ।

ਸਾਰੀ ਗੋਸ਼ਟੀ ਦਾ ਸਿਟਾ ਇਹ ਹੈ ਕਿ ਕੇਵਲ ਗੁਰੂ ਵਾਲੇ ਬਣਿਆ ਹੀ ਸਚੇਂ ਗਿਆਨ ਵਾਲੀ ਮਤਿ ਬੁਧੀ ਪ੍ਰਾਪਤ ਹੋ ਸਕਦੀ ਹੈ। ਗੁਰੂ ਦੀਖਿਆ ਤੋਂ ਬਿਨਾ ਜੀਵਨ ਨਕਾਰਾ ਹੈ। ਇਸ ਗੋਸ਼ਟੀ ਵਿਚ ਪਖੰਡ ਖੰਡਨ ਤੇ ਸਹਜ ਜੋਗ ਦਾ ਮੰਡਨ ਕੀਤਾ ਹੈ। ਗੁਰਬਾਣੀ ਵਿਚ ਇਸ ਵਿਸ਼ੇ ਤੋਂ ਬੇਅੰਤ ਪਰਮਾਣ ਉਪਲਬਧ ਹਨ ਪਰ ਵਿਸਥਾਰ ਦੇ ਭੈ ਕਾਰਨ ਇਥੇ ਦੇਣ ਤੋਂ ਸੰਕੋਚ ਕੀਤਾ ਹੈ।

ਸਾਰੀ ਵੀਚਾਰ ਦਾ ਅੰਤਮ ਸਿਟਾ ਇਹ ਹੈ ਕਿ ਨਾਮ ਦਾ ਦਾਤਾ ਗੁਰੂ ਹੈ ਅਤੇ ਨਾਮ ਤੋਂ ਬਿਨਾ ਜੋਗ ਨਹੀਂ ਹੋ ਸਕਦਾ। ਨਾਮ ਤੋਂ ਹੀ ਆਤਮਿਕ ਸੁਖ, ਪੂਰਨ ਗਿਆਨ, ਧਿਆਨ ਅਤੇ ਸਦੀਵੀ ਮੁਕਤੀ ਮਿਲਦੀ ਹੈ।



# ਰਾਮਕਲੀ ਕੀ ਵਾਰ ਮਹਲਾ ੩

'ਰਾਮਕਲੀ ਕੀ ਵਾਰ ਮਹਲਾ ੩' ੨੧ ਪਉੜੀਆਂ ਅਤੇ ੫੨ ਸਲੋਕਾਂ ਉਤੇ ਅਧਾਰਤ ਹੈ। ਇਹਨਾਂ ਸਲੋਕਾਂ ਦੇ ਰਚਿੜਆਂ ਦਾ ਵੇਰਵਾ ਇਸ ਪ੍ਰਕਾਰ ਹੈ:–

| | |
|---|---|
| ਸਤਿਗੁਰੂ ਨਾਨਕ ਦੇਵ ਜੀ | ੧੯ |
| ਸਤਿਗੁਰੂ ਅੰਗਦ ਦੇਵ ਜੀ | ੬ |
| ਸਤਿਗੁਰੂ ਅਮਰਦਾਸ ਜੀ | ੨੫ |
| ਭਗਤ ਕਬੀਰ ਜੀ | ੨ |
| ਜੋੜ | ੫੨ |

ਇਸ ਵਾਰ ਦੀ ਹਰੇਕ ਪਉੜੀ ਵਿਚ ਸੱਚੇ ਸਿਰਜਣਹਾਰ ਪਰਮਾਤਮਾ ਅਤੇ ਸਤਿਗੁਰੂ ਜੀ ਦੀ ਸਿਫਤਿ-ਸਾਲਾਹ ਦਾ ਵਰਨਣ ਹੈ। ਸਤਿਗੁਰਾਂ ਨੇ ਬਾਰ ਬਾਰ ਇਕ ਗਲ ਤੇ ਜ਼ੋਰ ਦਿੱਤਾ ਹੈ ਕਿ ਜਗਤ ਰਚਨਾ ਦੀ ਹਰੇਕ ਚੀਜ਼ ਵਾਹਿਗੁਰੂ ਜੀ ਦੇ ਭੈ ਅਤੇ ਹੁਕਮ ਵਿਚ ਹੈ। ਕੇਵਲ ਸਾਧਾਰਨ ਜੀਵ ਜੰਤ ਹੀ ਪ੍ਰਭੂ ਦੇ ਵਸ ਵਿਚ ਨਹੀਂ, ਸ੍ਰਿਸ਼ਟੀ ਤੇ ਆਏ ਸਾਰੇ ਅਵਤਾਰ ਤੇ ਪੀਰ ਪੈਗੰਬਰ ਉਸ ਬੇਅੰਤ ਪ੍ਰਭੂ ਦੇ ਹੁਕਮ ਵਿਚ ਚਲਦੇ ਹਨ:–

**ਵੇਕੀ ਸ੍ਰਿਸਟਿ ਉਪਾਈਅਨੁ, ਸਭ ਹੁਕਮਿ ਆਵੈ ਜਾਇ ਸਮਾਹੀ ॥**
**ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ ॥**

ਕਈਆਂ ਨੂੰ ਮਾਂਇਆ ਮੋਹ ਦੇ ਭਰਮ ਵਿਚ ਫਸਾਣਾ ਤੇ ਕਈਆਂ ਨੂੰ ਮਾਇਆ, ਮੋਹ ਤੋਂ ਨਿਰਲੇਪ ਰਖਣਾ, ਸਭ ਕੁਝ ਹਰੀ ਨੇ ਆਪਣੇ ਹੱਥ ਵਿਚ ਰਖਿਆ ਹੋਇਆ ਹੈ। ਪ੍ਰਭੂ ਮਿਲਾਪ ਲਈ ਜਿਗਿਆਸੂਆਂ ਦੇ ਨਿਰੇ ਆਪਣੇ ਜਤਨ ਕਾਰਗਰ ਸਾਬਤ ਨਹੀਂ ਹੁੰਦੇ ਜਦੋਂ ਤਕ ਕਿ ਉਸ ਹਰੀ ਦੀ ਬਖਸ਼ਿਸ਼ ਨਹੀਂ ਹੁੰਦੀ, ਮਿਲਾਪ ਨਹੀਂ ਹੋ ਸਕਦਾ।

ਕਈ ਲੋਕ ਦਰਸ਼ਨ ਖ਼ਾਤਰ ਤੀਰਥਾਂ ਭਟਕਦੇ ਫਿਰਦੇ ਹਨ ਪਰ ਸੱਚ ਨਹੀਂ ਕਮਾਉਂਦੇ। ਸੱਚ ਇਹ ਹੈ ਕਿ ਗੁਰੂ ਦਾ ਉਪਦੇਸ਼ ਲੈ ਕੇ, ਗੁਰੂ ਦੇ ਰਾਹੀਂ ਪ੍ਰਭੂ ਦਾ ਹੁਕਮ ਪਛਾਣ ਕੇ ਉਸ ਹਰੀ ਦਾ ਸਿਮਰਨ ਕੀਤਾ ਜਾਵੇ। ਸਭ ਤੋਂ ਵੱਡੀ ਦਾਤ, ਨਾਮ ਦੀ ਦਾਤ ਹੈ, ਇਸ ਦਾ ਭਿਖਾਰੀ ਬਣਿਆ ਹੀ ਜੀਵਨ ਦਾ ਬੇੜਾ ਪਾਰ ਹੋਣਾ ਹੈ।

ਇਸ ਵਾਰ ਦੀ ਰਹਾਉ ਵਾਲੀ ਪੰਕਤੀ ''ਵਾਹੁ ਵਾਹੁ ਸਚੇ ਪਾਤਿਸਾਹ, ਤੂ ਸਚੀ ਨਾਈ'' ਕੇਂਦਰੀ ਭਾਵ ਤੇ ਸਿਧਾਂਤ ਦੀ ਲਖਾਇਕ ਹੈ:–

ਹੇ ਸੱਚੇ ਪਾਤਿਸ਼ਾਹ! ਤੂੰ ਵਾਹੁ ਵਾਹੁ (ਅਸਚਰਜ ਰੂਪ) ਹੈਂ ਅਤੇ ਸਚੇ ਨਾਮ ਕਰਕੇ ਤੇਰੀ ਸੱਚੀ ਵਡਿਆਈ ਹੈ।

# ਜੋਧੈ ਵੀਰੈ ਪੂਰਬਾਣੀ ਕੀ ਧੁਨੀ

ਜੋਧਾ ਅਤੇ ਵੀਰਾ ਦੋ ਭਾਈ ਸਨ, ਜੋ ਪੂਰਵਾਣ ਇਕ ਰਾਜਪੂਤ ਦੇ ਬਹਾਦਰ ਪੁਤਰ ਸਨ। ਇਹ ਇੰਗਲੈਂਡ ਦੇ 'ਰਾਬਨ-ਹੂਡ' ਵਾਂਗ ਲਖੀ ਜੰਗਲ ਵਿਚ ਰਹਿੰਦੇ ਸਨ ਅਤੇ ਰਾਹੁ ਲੰਘਦੇ ਸਰਕਾਰੀ ਖਜ਼ਾਨਾ ਲੁਟ ਲਿਆ ਕਰਦੇ ਸਨ। ਇਨ੍ਹਾਂ ਨੇ ਕਈ ਵਾਰੀ ਸ਼ਾਹੀ ਫੌਜਾਂ ਦਾ ਟਾਕਰਾ ਕਰਕੇ ਉਨ੍ਹਾਂ ਨੂੰ ਭਾਰੀ ਨੁਕਸਾਨ ਪਹੁੰਚਾਇਆ। ਇਸ ਤਰ੍ਹਾਂ ਇਹ ਸੁਤੰਤਰ ਵਿਚਰਦੇ ਰਹੇ। ਸ਼ਾਹੀ ਖਜ਼ਾਨਾ ਲੁਟ ਕੇ ਗਰੀਬਾਂ ਤੇ ਲੋੜਵੰਦਾਂ ਦੀ ਸਹਾਇਤਾ ਕਰਦੇ ਸਨ ਜਿਸ ਕਰਕੇ ਲੋਕਾਂ ਵਿਚ ਹਰਮਨ ਪਿਆਰੇ ਬਣ ਗਏ। ਅਕਬਰ ਇਨ੍ਹਾਂ ਨੂੰ ਮਤੀਹ ਕਰਨਾ ਚਾਹੁੰਦਾ ਸੀ ਪਰ ਇਨ੍ਹਾਂ ਕਿਹਾ ਕਿ ਅਸੀਂ ਅਣਖ ਵਾਲੇ ਰਾਜਪੂਤ ਹਾਂ, ਕੋਈ ਉਨ੍ਹਾਂ ਕਮਜ਼ੋਰਾਂ ਵਾਂਗ ਨਹੀਂ ਜੋ ਧੀਆਂ ਦੇ ਕੇ ਉਸਦੀ ਗੁਲਾਮੀ ਕਰਨਾ ਚਾਹੁੰਦੇ ਹਨ। ਅਕਬਰ ਨੇ ਇਨ੍ਹਾਂ ਉਤੇ ਚੜ੍ਹਾਈ ਕਰ ਦਿਤੀ। ਇਹ ਬੜੀ ਬਹਾਦਰੀ ਨਾਲ ਕਟ ਕਟ ਕੇ ਮਰ ਗਏ। ਢਾਢੀਆਂ ਨੇ ਇਨ੍ਹਾਂ ਦੀ ਬਹਾਦਰੀ ਦੀ ਵਾਰ ਬਣਾਈ, ਜਿਸਦਾ ਨਮੂਨਾ ਇਹ ਪੰਜ ਤੁਕੀ ਪਉੜੀ ਹੈ:-

**ਜੋਧੇ ਵੀਰ ਪੁਰਬਾਣੀਏਂ ਦੋ ਗਲਾਂ ਕਰਨ ਕਰਾਰੀਆਂ।**
**ਫੌਜਾਂ ਚਾੜ੍ਹੀਆਂ ਬਾਦਸ਼ਾਹ ਅਕਬਰ ਨੇ ਭਾਰੀਆਂ।**
**ਸਨਮੁਖ ਹੋਏ ਰਾਜਪੂਤ ਸ਼ੁਤਰੀ ਰਣਕਾਰੀਆਂ।**
**ਇੰਦਰ ਸਣੇ ਅਪੱਛਰਾਂ ਮਿਲਿ ਕਰਨਿ ਜੁਹਾਰੀਆਂ।**
**ਏਹੀ ਕੀਤੀ ਜੋਧ ਵੀਰ ਪਾਤਸ਼ਾਹੀ ਗੱਲਾਂ ਸਾਰੀਆਂ ।**

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਇਹ ਵਾਰ ਆਮ ਪ੍ਰਚਲਤ ਸੀ ਸੋ ਗੁਰੂ ਜੀ ਨੇ ਇਹ ਆਦੇਸ਼ ਦਿੱਤਾ ਕਿ ਰਾਮਕਲੀ ਦੀ ਇਸ ਵਾਰ ਨੂੰ ਜੋਧੇ ਵੀਰੇ ਵਾਲੀ ਵਾਰ ਦੀ ਤਰਜ਼ ਉਤੇ ਗਾਇਆ ਜਾਏ। ਇਸ ਵਾਰ ਦੀ ਪਹਿਲੀ ਪਉੜੀ ਦਾ ਆਰੰਭ ਹੈ: 'ਸਚੈ ਤਖਤੁ ਰਚਾਇਆ ਬੈਠਣ ਕਉ ਜਾਂਈ।।'

ਇਸ ਵਾਰ ਦੇ ਸਲੋਕਾਂ ਅਤੇ ਪਉੜੀਆਂ ਵਿਚ ਬਿੰਦੀ ਸਹਿਤ/ਫੁਟਕਲ ਸ਼ਬਦਾਂ ਦੇ ਉਚਾਰਨ ਅਤੇ ਪਦ ਅਰਥ ਨਿਰੰਤਰ ਲੜੀਵਾਰ ਮੂਲਪਾਠ ਤੋਂ ਬਾਅਦ ਇਕੋ ਥਾਂ ਤੇ ਦਿੱਤੇ ਗਏ ਹਨ।



# ੴ ਸਤਿਗੁਰ ਪ੍ਰਸਾਦਿ ॥ ਰਾਮਕਲੀ ਕੀ ਵਾਰ ਮਹਲਾ ੩ ॥
# ਜੋਧੈ ਵੀਰੈ ਪੂਰਬਾਣੀ ਕੀ ਧੁਨੀ ॥

**ਸਲੋਕੁ ਮ: ੩ ॥ ਸਤਿਗੁਰੁ ਸਹਜੈ ਦਾ ਖੇਤੁ ਹੈ, ਜਿਸ ਨੋ ਲਾਏ ਭਾਉ ॥ ਨਾਉ ਬੀਜੈ ਨਾਉ ਉਗਵੈ, ਨਾਮੇ ਰਹੈ ਸਮਾਇ ॥ ਹਉਮੈ ਏਹੋ ਬੀਜੁ ਹੈ, ਸਹਸਾ ਗਇਆ ਵਿਲਾਇ ॥ ਨਾ ਕਿਛੁ ਬੀਜੇ ਨ ਉਗਵੈ, ਜੋ ਬਖਸੇ ਸੋ ਖਾਇ ॥ ਅੰਭੈ ਸੇਤੀ ਅੰਭੁ ਰਲਿਆ, ਬਹੁੜਿ ਨ ਨਿਕਸਿਆ ਜਾਇ ॥ ਨਾਨਕ, ਗੁਰਮੁਖਿ ਚਲਤੁ ਹੈ, ਵੇਖਹੁ ਲੋਕਾ ਆਇ ॥ ਲੋਕੁ ਕਿ ਵੇਖੈ ਬਪੁੜਾ, ਜਿਸ ਨੋ ਸੋਝੀ ਨਾਹਿ ॥ ਜਿਸੁ ਵੇਖਾਲੇ ਸੋ ਵੇਖੈ, ਜਿਸੁ ਵਸਿਆ ਮਨ ਮਾਹਿ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੋਂ, ਨਾਉਂ, ਨਾਮੇਂ, ਹਉਮੈਂ, ਨਾਹਿਂ, ਮਾਹਿਂ, ਸਰਾਈਂ।

**ਪਦ ਅਰਥ:** ਸਹਜੈ ਦਾ ਖੇਤੁ-ਅਡੋਲਤਾ, ਪੂਰਨ ਸ਼ਾਂਤੀ ਦਾ ਖੇਤ। ਭਾਉ-ਪਿਆਰ। ਉਗਵੈ-ਉਗਦਾ, ਪੈਦਾ ਹੁੰਦਾ ਹੈ। ਨਾਮੇ-ਨਾਮ ਵਿਚ ਹੀ। ਬੀਜੁ-ਮੂਲ। ਗਇਆ ਵਿਲਾਇ-ਦੂਰ ਹੋ ਗਿਆ ਹੈ। ਅੰਭੈ ਸੇਤੀ-ਪਾਣੀ ਨਾਲ। ਅੰਭੁ-ਪਾਣੀ। ਬਹੁੜਿ-ਮੁੜ ਕੇ, ਫਿਰ। ਨ ਨਿਕਸਿਆ ਜਾਇ-ਕਢਿਆ ਨਹੀਂ ਜਾ ਸਕਦਾ। ਚਲਤੁ-ਕੌਤਕ, ਖੇਡ। ਲੋਕਾ-ਹੇ ਲੋਕੋ!। ਆਇ-ਆ ਕੇ। ਬਪੁੜਾ-ਵਿਚਾਰਾ।੧।

**ਅਰਥ:** ਸਤਿਗੁਰੂ ਪੂਰਨ ਸ਼ਾਂਤੀ ਦਾ ਖੇਤ ਹੈ, ਜਿਸ ਨੂੰ (ਪਰਮੇਸ਼ਰ ਇਸ ਖੇਤ ਨਾਲ) ਪਿਆਰ ਲਾਉਂਦਾ ਹੈ, (ਉਹ) ਨਾਮ ਰੂਪੀ ਬੀਜ ਬੀਜਦਾ ਹੈ, (ਉਸ ਚੋਂ) ਨਾਮ ਹੀ ਉਗਦਾ ਹੈ, (ਅਤੇ ਉਹ) ਨਾਮ ਵਿਚ ਹੀ ਲੀਨ ਹੋਇਆ ਰਹਿੰਦਾ ਹੈ। ਇਹ ਹਉਮੈ ਦਾ ਬੀਜ ਸਹਸਾ (ਪੈਦਾ ਕਰਦਾ ਹੈ ਅਤੇ ਨਾਮ ਨਾਲ ਪਿਆਰ ਕਰਨ ਵਾਲੇ ਦਾ) ਸਹਸਾ ਦੂਰ ਹੋ ਗਿਆ ਹੈ। (ਇਸ ਲਈ ਹੁਣ ਉਹ) ਨਾਂਹ ਕੁਝ (ਹਉਮੈ ਦਾ) ਬੀਜ ਬੀਜਦਾ ਹੈ ਨਾਹ ਹੀ (ਅਗੋਂ) ਉਗਦਾ ਹੈ, (ਪ੍ਰਭੂ ਉਸ ਨੂੰ) ਜੋ ਬਖਸ਼ਦਾ ਹੈ, ਉਹੀ ਖਾਂਦਾ ਹੈ। (ਜਿਵੇਂ) ਪਾਣੀ ਨਾਲ ਮਿਲਿਆ ਹੋਇਆ ਪਾਣੀ (ਪਾਣੀ ਚੋਂ) ਮੁੜ ਕੇ ਨਹੀਂ ਕਢਿਆ ਜਾ ਸਕਦਾ (ਤਿਵੇਂ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਗੁਰਮੁਖਾਂ ਦਾ ਕੌਤਕ ਹੈ (ਕਿ ਉਹ ਹਰੀ ਨਾਲ ਮਿਲਕੇ ਇਕ-ਮਿਕ ਹੋ ਜਾਂਦੇ ਹਨ)। ਹੇ ਲੋਕੋ! (ਬੇਸ਼ਕ ਤੁਸੀਂ ਵੀ) ਆ ਕੇ (ਇਹ ਕੌਤਕ) ਵੇਖ ਲਵੋ।

(ਪਰ) ਲੋਕ ਵਿਚਾਰਾ ਕੀ ਵੇਖੇ ਜਿਸ ਨੂੰ (ਇਸ ਕੌਤਕ ਦੀ) ਸਮਝ ਹੀ ਨਹੀਂ ਹੈ। (ਅਸਲ ਵਿਚ) ਜਿਸ ਦੇ ਮਨ ਵਿਚ (ਪ੍ਰਭੂ) ਵਸਿਆ ਹੋਇਆ ਹੈ ਤੇ ਜਿਸ ਨੂੰ (ਪਰਮੇਸ਼ਰ ਇਹ ਕੌਤਕ) ਵਿਖਾਏ ਉਹ ਹੀ ਵੇਖ ਸਕਦਾ ਹੈ (ਹੋਰ ਕਿਸੇ ਨੂੰ ਸੋਝੀ ਨਹੀਂ ਆ ਸਕਦੀ)।੧।

**ਮ: ੩ ॥ ਮਨਮੁਖੁ ਦੁਖ ਕਾ ਖੇਤੁ ਹੈ, ਦੁਖੁ ਬੀਜੇ ਦੁਖੁ ਖਾਇ ॥ ਦੁਖ ਵਿਚਿ ਜੰਮੈ ਦੁਖਿ ਮਰੈ, ਹਉਮੈ ਕਰਤ ਵਿਹਾਇ ॥ ਆਵਣੁ ਜਾਣੁ ਨ ਸੁਝਈ, ਅੰਧਾ ਅੰਧ**

**ਕਮਾਇ ॥ ਜੋ ਦੇਵੈ ਤਿਸੈ ਨ ਜਾਣਈ, ਦਿਤੇ ਕਉ ਲਪਟਾਇ ॥ ਨਾਨਕ, ਪੂਰਬਿ ਲਿਖਿਆ ਕਮਾਵਣਾ, ਅਵਰੁ ਨ ਕਰਣਾ ਜਾਇ ॥੨॥**

**ਅਰਥ:** (ਹੇ ਭਾਈ!) ਮਨਮੁਖ (ਹਉਮੈ ਰੂਪੀ) ਦੁਖ ਦਾ ਖੇਤ ਹੈ, (ਉਹ) ਦੁਖ ਬੀਜਦਾ ਹੈ ਤੇ ਦੁਖ ਹੀ ਖਾਂਦਾ (ਭੋਗਦਾ) ਹੈ। (ਉਹ) ਦੁਖ ਵਿਚ ਜੰਮਦਾ ਹੈ ਤੇ ਦੁਖ ਵਿਚ ਹੀ ਮਰਦਾ ਹੈ, ਹੰਕਾਰ ਕਰਦਿਆਂ (ਉਸ ਦੀ) ਉਮਰ ਗੁਜ਼ਰ ਜਾਂਦੀ ਹੈ। (ਉਸ ਨੂੰ) ਜੰਮਣ ਮਰਣ ਬਾਰੇ ਸੋਝੀ ਹੀ ਨਹੀਂ ਹੈ, ਅਗਿਆਨੀ (ਮਨੁੱਖ) ਮੂਰਖਾਂ ਵਾਲੇ (ਅਗਿਆਨਤਾ ਭਰੇ ਕੰਮ ਹੀ) ਕਰਦਾ ਹੈ। (ਵਾਹਿਗੁਰੂ ਬੇਅੰਤ ਦਾਤਾਂ) ਦੇਂਦਾ ਹੈ ਪਰ (ਮਨਮੁਖ) ਉਸ (ਦਾਤੇ) ਨੂੰ ਨਹੀਂ ਜਾਣਦਾ, (ਸਗੋਂ) ਦਿਤੇ ਹੋਏ (ਪਦਾਰਥਾਂ) ਨੂੰ ਹੀ ਚੰਬੜਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਵਲੋਂ ਜੋ) ਪਹਿਲਾਂ ਤੋਂ (ਲੇਖ) ਲਿਖਿਆ ਹੁੰਦਾ ਹੈ (ਉਸ ਅਨੁਸਾਰ ਹੀ ਜੀਵ ਨੂੰ) ਕਰਮ ਕਮਾਉਣਾ ਪੈਂਦਾ ਹੈ, (ਉਸ ਤੋਂ ਸਿਵਾ ਉਸ ਪਾਸੋਂ) ਹੋਰ ਕੁਝ ਨਹੀਂ ਕੀਤਾ ਜਾ ਸਕਦਾ।੨।

**ਮ: ੩ ॥ ਸਤਿਗੁਰਿ ਮਿਲਿਐ ਸਦਾ ਸੁਖੁ, ਜਿਸ ਨੋ ਆਪੇ ਮੇਲੇ ਸੋਇ ॥ ਸੁਖੈ ਏਹੁ ਬਿਬੇਕੁ ਹੈ, ਅੰਤਰੁ ਨਿਰਮਲੁ ਹੋਇ ॥ ਅਗਿਆਨ ਕਾ ਭ੍ਰਮੁ ਕਟੀਐ, ਗਿਆਨੁ ਪਰਾਪਤਿ ਹੋਇ ॥ ਨਾਨਕ, ਏਕੋ ਨਦਰੀ ਆਇਆ, ਜਹ ਦੇਖਾ ਤਹ ਸੋਇ ॥੩॥ ਪਉੜੀ ॥ ਸਚੈ ਤਖਤੁ ਰਚਾਇਆ, ਬੈਸਣ ਕਉ ਜਾਂਈ ॥ ਸਭੁ ਕਿਛੁ ਆਪੇ ਆਪਿ ਹੈ, ਗੁਰ ਸਬਦਿ ਸੁਣਾਈ ॥ ਆਪੇ ਕੁਦਰਤਿ ਸਾਜੀਅਨੁ, ਕਰਿ ਮਹਲ ਸਰਾਈ ॥ ਚੰਦੁ ਸੂਰਜ ਦੁਇ ਚਾਨਣੇ, ਪੂਰੀ ਬਣਤ ਬਣਾਈ ॥ ਆਪੇ ਵੇਖੈ ਸੁਣੇ ਆਪਿ, ਗੁਰ ਸਬਦਿ ਧਿਆਈ ॥੧॥**

**ਅਰਥ ਮ: ੩ ॥**– ਸਤਿਗੁਰੂ ਦੇ ਮਿਲਣ ਨਾਲ ਸਦਾ ਹੀ ਸੁਖ (ਪ੍ਰਾਪਤ ਹੁੰਦਾ) ਹੈ (ਪਰ ਸਤਿਗੁਰੂ ਨੂੰ ਉਹ ਮਿਲਦਾ ਹੈ) ਜਿਸ ਨੂੰ ਉਹ (ਪ੍ਰਭੂ) ਆਪ ਹੀ ਮਿਲਾ ਦੇਵੇ। (ਅਸਲ) ਸੁਖ ਦੀ ਵਿਚਾਰ (ਪਛਾਣ) ਇਹ ਹੈ ਕਿ ਹਿਰਦਾ ਨਿਰਮਲ ਹੋ ਜਾਂਦਾ ਹੈ। ਬੇ-ਸਮਝੀ ਦਾ ਭਰਮ ਕਟਿਆ ਜਾਂਦਾ ਹੈ ਤੇ ਗਿਆਨ ਪ੍ਰਾਪਤ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਨੇ) ਜਿਥੇ ਵੇਖਿਆ ਉਥੇ ਹੀ (ਉਸਨੂੰ) ਇਕ (ਵਾਹਿਗੁਰੂ ਹੀ) ਨਜ਼ਰੀ ਆਇਆ।੩।

**ਪਉੜੀ॥**- (ਸਚੇ ਹਰੀ) ਨੇ (ਇਹ ਜਗਤ ਰੂਪ) ਤਖਤ (ਆਪਣੇ) ਬੈਠਣ ਲਈ ਥਾਂ ਬਣਾਇਆ ਹੈ। ਗੁਰੂ ਦੇ ਸ਼ਬਦ ਨੇ (ਇਹ ਗਲ ਸੁਣਾ ਦਿਤੀ ਹੈ ਕਿ) ਸਭ ਕੁਝ (ਪ੍ਰਭੂ) ਆਪੇ ਹੀ ਆਪ ਹੈ। ਉਸ (ਪ੍ਰਭੂ) ਨੇ ਆਪ ਹੀ ਮਹਲ ਤੇ ਸਰਾਵਾਂ ਬਣਾ ਕੇ ਕੁਦਰਤਿ ਬਣਾਈ ਹੈ। ਚੰਨ ਤੇ ਸੂਰਜ ਦੋਵੇਂ ਚਾਨਣਾ ਕਰਨ ਲਈ (ਸਾਜੇ ਹਨ, ਇਸ ਤਰ੍ਹਾਂ) ਪੂਰੀ ਬਣਤ ਬਣਾਈ ਹੈ। (ਉਹ ਵਾਹਿਗੁਰੂ) ਆਪ ਹੀ ਵੇਖਦਾ ਹੈ ਤੇ ਆਪ ਹੀ ਸੁਣਦਾ ਹੈ (ਉਸ ਪ੍ਰਭੂ ਨੂੰ) ਗੁਰੂ ਦੇ ਸ਼ਬਦ ਰਾਹੀਂ ਧਿਆਇਆ ਜਾ ਸਕਦਾ ਹੈ।੧।

# ਸਾਰੰਸ਼ ਅਤੇ ਸਿਧਾਂਤ

ਸਹਸੇ ਕਾਰਨ ਹੀ ਜੀਵ ਦੀ ਮਤਿ ਵਿਸ਼ੇ ਵਿਕਾਰਾਂ ਵਿਚ ਮਲੀਨ ਰਹਿੰਦੀ ਹੈ। ਜਦੋਂ ਤਕ ਗੁਰੂ ਦੀ ਕਿਰਪਾ ਦਾ ਪਾਤਰ ਬਣ ਕੇ ਮਨੁੱਖ ਨਾਮ ਨਹੀਂ ਜਪਦਾ, ਸੁਖਾਂ ਭਰਿਆ ਜੀਵਨ ਬਤੀਤ ਨਹੀਂ ਕਰ ਸਕਦਾ।

ਮਨਮੁਖ ਦੀ ਹਾਲਤ 'ਦਾਤਿ ਪਿਆਰੀ, ਵਿਸਰਿਆ ਦਾਤਾਰਾ' ਵਾਲੀ ਹੈ, ਜਿਸ ਕਰਕੇ ਉਹ ਆਪਣੇ ਰਿਦੇ ਰੂਪ ਖੇਤ ਵਿਚ ਹਉਮੈ ਦਾ ਬੀਜ ਬੀਜਦਾ ਹੈ, ਜਿਸ ਨਾਲ ਦੁਖਾਂ ਦੀ ਬ੍ਰਿਧੀ ਹੁੰਦੀ ਰਹਿੰਦੀ ਹੈ ਤੇ ਦੁਖਾਂ ਵਿਚ ਹੀ ਫਸਿਆ ਰਹਿੰਦਾ ਹੈ। ਗੁਰਬਾਣੀ ਵਿਚ ਇਸ ਬਾਰੇ ਸਪਸ਼ਟ ਨਿਰਣਾ ਸਾਡੀ ਅਗਵਾਈ ਲਈ ਮੌਜੂਦ ਹੈ:—

**ਖੇਤਿ ਸਰੀਰਿ ਜੋ ਬੀਜੀਐ, ਸੋ ਅੰਤਿ ਖਲੋਆ ਆਇ ॥**
**ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ ॥** [ਪੰਨਾ ੧੪੧੭

ਜਿਸ ਦਾ ਗੁਰੂ ਨਾਲ ਮੇਲ ਹੋ ਜਾਂਦਾ ਹੈ ਉਸ ਦੇ ਭਰਮ ਦੇ ਛੌੜ ਕੱਟੇ ਜਾਂਦੇ ਹਨ, ਉਸ ਨੂੰ ਗੁਰੂ ਗਿਆਨ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ, ਅਤੇ ਹਰ ਪਾਸੇ ਉਸ ਨੂੰ ਵਾਹਿਗੁਰੂ ਵਿਖਾਈ ਦੇਣ ਲਗ ਪੈਂਦਾ ਹੈ।

ਪਉੜੀ ਦਾ ਸਾਰ ਇਹ ਹੈ ਕਿ ਪਰਮਾਤਮਾ ਨੇ ਇਹ ਜਗਤ ਰੂਪੀ ਤਖ਼ਤ ਆਪਣੇ ਬੈਠਣ ਲਈ ਬਣਾਇਆ ਹੈ ਅਤੇ ਕੁਦਰਤ ਵਿਚ ਵਸ ਕੇ ਆਪਣੇ ਕੌਤਕ ਆਪੇ ਹੀ ਵੇਖ ਤੇ ਸੁਣ ਰਿਹਾ ਹੈ। ਇਹ ਸਾਰੇ ਰਹੱਸ ਨੂੰ ਜਾਣਨ ਤੇ ਮਾਣਨ ਦੀ ਇਕੋ ਇਕ ਬਿਧੀ ਹੈ 'ਗੁਰ ਸਬਦਿ ਧਿਆਈ'।

**ਵਾਹੁ ਵਾਹੁ ਸਚੇ ਪਾਤਿਸਾਹ, ਤੂ ਸਚੀ ਨਾਈ ॥੧॥ਰਹਾਉ॥**

**ਅਰਥ**: ਹੇ ਸਦਾ ਥਿਰ ਰਹਿਣ ਵਾਲੇ ਪਾਤਿਸਾਹ! ਤੂੰ ਅਸਚਰਜ ਹੈਂ ਤੂੰ ਅਸਚਰਜ ਹੈਂ, ਤੂੰ ਸਚੀ ਵਡਿਆਈ ਵਾਲਾ ਹੈਂ।

# ਅਰਥ ਭੇਦ ਅਤੇ ਨਿਰਣੈ

## ਵਾਹੁ ਵਾਹੁ ਸਚੇ ਪਾਤਿਸਾਹੁ ਤੂ ਸਚੀ ਨਾਈ ॥

ਵਖ ਵਖ ਅਰਥ:

੧. ਮਨ ਬਾਣੀ ਕਰਕੇ ਤੂੰ ਅਸਚਰਜ ਰੂਪ ਜਾਨਿਆ ਹੈ ਤੇ ਸਚੇ ਪਾਤਿਸਾਹ ਤੂੰ ਸਚੀ (ਨਾਈ) ਵਡਿਆਈ ਸੰਜੁਗਤ ਹੈਂ। [ਫ਼. ਸ., ਦਰਪਣ

੨. ਸੱਚੇ ਪਾਤਸ਼ਾਹਾਂ ਤੂੰ ਧੰਨ ਹੈਂ, ਤੇਰਾ ਨਿਆਉਂ ਵੀ ਸੱਚਾ ਹੈ।[ਪ੍ਰਿੰ. ਲਾਲ ਸਿੰਘ ਐਮ. ਏ. ਗੁਜਰਾਂਵਾਲੀਆ

੩. ਹੇ ਸਚੇ ਪਾਤਸ਼ਾਹ! ਤੂੰ ਵਾਹੁ ਵਾਹੁ (ਬਿਸਮਾਦ ਰੂਪ) ਹੈਂ ਅਤੇ ਸਚੇ (ਵਿਸਮਾਦ ਸਿਫਤਿ) ਵਾਹੁ ਵਾਹੁ ਦੀ ਸਾਲਾਹ ਵਾਲੇ ਨਾਮ ਵਾਲਾ ਹੈਂ। 'ਨਾਈ' ਤੋਂ ਭਾਵ ਨਾਉ ਵਾਲਾ ਹੈ। 'ਈ' ਈੜੀ ਨੂੰ ਬਿਹਾਰੀ ਏਥੇ 'ਵਾਲੇ' ਦਾ ਅਰਥ ਦਿੰਦੀ ਹੈ। [ਭਾਈ ਸਾਹਿਬ ਰਣਧੀਰ ਸਿੰਘ ਜੀ

੪. ਤੂੰ ਸਚੇ ਨਾਮ ਕਰਕੇ ਸਚਾ ਹੈਂ। [ਸ਼ਬਦਾਰਥ

੫. ਨਾਮ ਵਾਲਾ। [ਮਹਾਨ ਕੋਸ਼

**ਨਿਰਣੈ**: 'ਨਾਈ' ਪਦ ਦੇ ਅਰਥ ਨਾਮ ਕਰਕੇ, ਨਾਮ ਵਾਲਾ ਅਤੇ ਵਡਿਆਈ ਤਿੰਨੇ ਹੀ ਠੀਕ ਹਨ ਪਰ ਇਸ ਦੇ ਅਰਥ 'ਨਿਆਉ' ਕਿਤੇ ਨਹੀਂ ਵਰਤੇ ਗਏ। 'ਸਚੀ' ਪਦ 'ਨਾਈ' ਦਾ ਵਿਸ਼ੇਸ਼ਣ ਹੈ। ਇਸਤ੍ਰੀਵਾਚਕ ਹੋਣ ਕਰਕੇ ਇਥੇ 'ਸਚੀ ਵਡਿਆਈ ਵਾਲਾ' ਹੈ, ਅਰਥ ਕਰਨੇ ਹੀ ਢੁਕਵੇਂ ਹੋਣਗੇ।

ਹੇ ਸਚੇ ਪਾਤਿਸ਼ਾਹ! ਤੂੰ ਅਸਚਰਜ ਹੈ ਤੂੰ ਸਚੀ ਵਡਿਆਈ ਵਾਲਾ ਹੈਂ।

## ਸਾਰੰਸ਼ ਅਤੇ ਸਿਧਾਂਤ

ਇਸ ਵਾਰ ਵਿਚ ਹਰੇਕ ਪਉੜੀ ਦੀਆਂ ਛੇ ਪੰਕਤੀਆਂ ਹਨ। ਚਾਰ ਪੰਕਤੀਆਂ ਦਾ ਕਾਫ਼ੀਆ ਮਿਲਦਾ ਹੈ ਪਰ ਪੰਜਵੀਂ ਪੰਕਤੀ ਦਾ ਕਾਫੀਆ ਰਹਾਉ ਵਾਲੀ ਪੰਕਤੀ ਨਾਲ ਪੜ੍ਹਿਆਂ ਹੀ ਮਿਲਦਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਪਹਿਲੀ ਪਉੜੀ ਦੀ ਰਹਾਉ ਵਾਲੀ ਪੰਕਤੀ ਹਰੇਕ ਪਉੜੀ ਦੀ ਅੰਤਲੀ ਪੰਕਤੀ ਨਾਲ ਮੇਲ ਕੇ ਗਾਉਣੀ ਚਾਹੀਦੀ ਹੈ। 'ਰਹਾਉ' ਵਾਲੀ ਪੰਕਤੀ ਵਿਚ ਕੇਂਦਰੀ ਭਾਵ ਹੁੰਦਾ ਹੈ ਅਤੇ ਸੰਗੀਤ ਵਿਚ ਰਹਾਉ 'ਸਥਾਈ' ਅਥਵਾ 'ਟੇਕ' ਦਾ ਪ੍ਰਤੀਕ ਹੁੰਦੀ ਹੈ। ਇਸ ਪੰਕਤੀ ਦਾ ਸਿਧਾਂਤ ਇਹ ਹੈ ਕਿ ਸੱਚਾ ਪਾਤਿਸ਼ਾਹ ਧੰਨਤਾ ਯੋਗ ਹੈ, ਉਸ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਤੇ ਸਚੀ ਵਡਿਆਈ ਵਾਲਾ ਹੈ।

## *ਵਿਸ਼ੇਸ਼ ਵਿਚਾਰ*

ਜਿਥੋਂ ਤਕ ਉਕਤ ਪੰਕਤੀ ਦਾ ਸਹਜ ਪਾਠ ਜਾਂ ਅਖੰਡ ਪਾਠ ਸਮੇਂ ਹਰੇਕ ਪਉੜੀ ਨਾਲ ਪਾਠ ਕਰਨ ਦਾ ਸਬੰਧ ਹੈ ਇਸ ਬਾਰੇ ਸੰਪ੍ਰਦਾਈ ਤੇ ਟਕਸਾਲੀ ਵਿਦਵਾਨ ਆਖਦੇ ਹਨ ਕਿ ਜਿਸ ਵੇਲੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵਾਰਾਂ ਤੇ ਧੁਨਾ ਦੇ ਸਿਰਲੇਖ ਦਿਤੇ ਸਨ ਉਸ ਵੇਲੇ ਇਹ ਰਹਾਉ ਵਾਲੀ ਪੰਕਤੀ ਹਰੇਕ ਪਉੜੀ ਨਾਲ ਪੜ੍ਹਨ ਦਾ ਹੁਕਮ ਦਿਤਾ ਸੀ। ਇਸ ਵਿਚਾਰ ਦੀ ਪ੍ਰੋੜਤਾ ਓਹ ਇਉਂ ਕਰਦੇ ਹਨ:—

''ਸੰਪ੍ਰਦਾਈ ਸਟੀਕ'' ਦੇ ਕਰਤਾ ਲਿਖਦੇ ਹਨ ਕਿ 'ਕਲਗੀਆਂ ਵਾਲੇ ਸਚੇ ਪਿਤਾ ਜੀ ਦੀ ਚਲਾਈ ਹੋਈ ਜੋ ਸੰਪ੍ਰਦਾਈ ਟਕਸਾਲ ਹੈ, ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਹੁਕਮ ਅਨੁਸਾਰ ਸੀਨਾ ਬਸੀਨਾ ਇਸ ਤੁਕ ਨੂੰ ਹਰ ਪੌੜੀ ਦੇ ਅਖੀਰ ਤੇ ਪੜ੍ਹਨ ਦੀ ਮਰਯਾਦਾ ਚਲੀ ਆ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਲ ਬਾਈਂ ਵਾਰਾਂ ਹਨ। ਹੋਰ ਕਿਸੀ ਵਾਰ ਦੇ ਵਿਚ 'ਰਹਾਉ' ਸ਼ਬਦ ਨਹੀਂ ਹੈ।

ਪੁਰਾਤਨ ਸਮੂਹ ਟੀਕਾਕਾਰਾਂ ਨੇ 'ਰਹਾਉ' ਵਾਲੀ ਪੰਕਤੀ ਹਰੇਕ ਪਉੜੀ ਨਾਲ ਪੜ੍ਹਨ ਤੇ ਜ਼ੋਰ ਦਿਤਾ ਹੈ। 'ਗੁਰਬਾਣੀ ਪਾਠ ਦਰਸ਼ਨ' ਰਚਿਤ ਗਿ. ਗੁਰਬਚਨ ਸਿੰਘ ਜੀ ਖ਼ਾਲਸਾ 'ਭਿੰਡਰਾਂ' ਦੇ ਪੰਨਾ ੨੧੯ ਉਤੇ ਉਪ੍ਰੋਕਤ ਮਰਯਾਦਾ ਨੂੰ ਦੁਹਰਾਇਆ ਹੈ।

ਨਿਰਣੈ: ਇਕ ਪਾਸੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਧੁਨਾਂ ਚੜ੍ਹਾਉਣ ਸਮੇਂ ਉਪ੍ਰੋਕਤ ਆਦੇਸ਼ ਜਾਰੀ ਹੋਇਆ ਦਸਣਾ ਅਤੇ ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਸੀਨਾ ਬਸੀਨਾ ਇਸ ਤੁਕ ਨੂੰ ਪੜ੍ਹਨ ਦੀ ਮਰਯਾਦਾ ਆ ਰਹੀ ਲਿਖਣਾ, ਇਹ ਦੋਵੇਂ ਹਵਾਲੇ ਸ੍ਵੈ ਵਿਰੋਧੀ ਹਨ। ਟਕਸਾਲੀ ਵਿਦਵਾਨਾਂ ਨੂੰ ਛੇਵੀਂ ਜਾਂ ਦਸਵੀਂ ਪਾਤਿਸ਼ਾਹੀ ਦੇ ਉਸ ਹੁਕਮ ਦਾ ਜਿਸ ਨਾਲ ਇਸ ਪੰਕਤੀ ਦਾ ਹਰੇਕ ਪਉੜੀ ਨਾਲ ਪੜ੍ਹਨਾ ਜ਼ਰੂਰੀ ਹੈ, ਹਵਾਲਾ ਦੇਣਾ ਚਾਹੀਦਾ ਸੀ ਤਾਂ ਜੋ ਗੁਰਮਤਿ ਪ੍ਰੇਮੀਆਂ ਦੀ ਤਸੱਲੀ ਹੋ ਜਾਂਦੀ ਕਿ ਇਹ ਮਰਯਾਦਾ

ਮਨੋਕਲਪਿਤ ਨਹੀਂ ਹੈ। ਸਿਖ ਧਰਮ ਵਿਚ ਅਨੇਕਾਂ ਗ੍ਰੰਥ ਹਨ ਪਰ ਪੰਥ ਵਲੋਂ ਪ੍ਰਮਾਣਿਕਤਾ ਕੇਵਲ ਚਾਰ ਗ੍ਰੰਥਾਂ ਨੂੰ ਹੈ::—

੧. ਬਾਣੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ।

੨. ਬਾਣੀ ਸ੍ਰੀ ਦਸਮ ਗ੍ਰੰਥ ਜੀ।

੩. ਵਾਰਾਂ ਤੇ ਕਬਿਤ ਸਵੀਏ ਭਾ.ਸ. ਗੁਰਦਾਸ ਜੀ।

੪. ਰਚਨਾ ਭਾ.ਸ. ਨੰਦ ਲਾਲ (ਸਿੰਘ) ਜੀ। ਇੰਹਨਾਂ ਗ੍ਰੰਥਾਂ ਵਿਚੋਂ ਇਸ ਪੰਕਤੀ ਦਾ ਹਰੇਕ ਪੌੜੀ ਨਾਲ ਪੜ੍ਹਨ ਬਾਰੇ ਕੋਈ ਹਵਾਲਾ ਨਹੀਂ ਮਿਲਦਾ।

ਜਿਵੇਂ 'ਗਉੜੀ ਬਾਵਨ ਅਖਰੀ ਮਹਲਾ ੫' ਦੇ ਆਰੰਭ ਵਿਚ 'ਗੁਰਦੇਵ ਮਾਤਾ, ਗੁਰਦੇਵ ਪਿਤਾ, ਗੁਰਦੇਵ ਸੁਆਮੀ ਪਰਮੇਸਰਾ' ਵਾਲਾ ਸਲੋਕ ਦਰਜ ਹੈ ਅਤੇ ਓਹੀ ਸਲੋਕ 'ਬਾਵਨ ਅਖਰੀ' ਦੀ ਸਮਾਪਤੀ ਤੇ ਸਤਿਗੁਰਾਂ ਆਪ ਹੀ ਲਿਖ ਦਿੱਤਾ ਹੈ:- 'ਏਹੁ ਸਲੋਕੁ ਆਦਿ ਅੰਤਿ ਪੜਣਾ।' ਸੋ, ਇਹ ਅਟੱਲ ਹੁਕਮ ਹੈ।

ਸੁਘੜ ਪਾਠਕਾਂ ਦੀ ਇਹ ਤਰਕ ਕਿ ਗੁਰੂ ਸਾਹਿਬ ਇਸ ਵਾਰ ਵਿਚ 'ਵਾਹੁ ਵਾਹੁ ਸਚੇ ਪਾਤਿਸਾਹ, ਤੂ ਸਚੀ ਨਾਈ' ਨੂੰ ਹਰੇਕ ਪਉੜੀ ਨਾਲ ਪੜ੍ਹਨਾ ਜਰੂਰੀ ਸਮਝਦੇ ਤਾਂ ਬਾਵਨ ਅਖਰੀ ਵਾਂਗ ਇਥੇ ਵੀ ਲੋੜੀਂਦੀ ਸੂਚਨਾ ਅੰਕਿਤ ਹੁੰਦੀ।

ਸੰਪ੍ਰਦਾਈ ਸਟੀਕ ਦੇ ਕਰਤਾ ਨੇ ਜੋ ਗੁਰ ਸ਼ਬਦ ਰਤਨਾਕਰ ਦਾ ਹਵਾਲਾ ਦਿਤਾ ਹੈ, ਉਸ ਵਿਚ ਇਸ ਤੁਕ ਦਾ ਹਰੇਕ ਪਉੜੀ ਨਾਲ ਪੜ੍ਹਨ ਦਾ ਕੋਈ ਸੰਕੇਤ ਨਹੀਂ ਹੈ। ਉਥੇ ਕੇਵਲ ਇਹ ਅਖਰ ਹਨ: —

''ਇਸ ਛੀ ਤੁਕੀ ਪੌੜੀ ਨਾਲ ਰਾਮਕਲੀ ਦੀ ਛੀ ਤੁਕੀ ਪੌੜੀ ਦੀ ਧੁਨਿ ਮਿਲਾਈ।'' 'ਧੁਨਿ ਮਿਲਾਈ' ਤੋਂ ਭਾਵ ਜੋਧੇ ਵੀਰ ਪੂਰਬਾਣੀ ਦੀ ਧੁਨਿ ਨਾਲ ਮਿਲਾਈ ਹੈ।

ਸੰਪ੍ਰਦਾਈ ਸਟੀਕ ਦੇ ਕਰਤਾ ਦਾ ਇਹ ਲਿਖਣਾ ਵੀ ਠੀਕ ਨਹੀਂ ਕਿ ਹੋਰ ਕਿਸੇ ਵਾਰ ਵਿਚ 'ਰਹਾਉ' ਸ਼ਬਦ ਨਹੀਂ ਆਉਂਦਾ, ਕੇਵਲ ਇਸੇ ਵਾਰ ਵਿਚ ਰਹਾਉ ਵਾਲੀ ਤੁਕ ਹੈ।

ਆਸਾ ਕੀ ਵਾਰ ਵਿਚ ੧੨ਵੀਂ ਪਉੜੀ ਦੇ ਆਰੰਭਕ ਸਲੋਕ ਵਿਚ 'ਬਲਿਹਾਰੀ ਕੁਦਰਤਿ ਵਸਿਆ, ਤੇਰਾ ਅੰਤੁ ਨ ਜਾਈ ਲਖਿਆ॥੧॥ਰਹਾਉ॥ ਮੌਜੂਦ ਹੈ।

ਗੁਰ ਬਿਲਾਸ ਪਾ: ੬ ਗਿਆਨੀ ਮਨੀ ਸਿੰਘ ਜੀ ਦਾ ਰਚਿਤ ਨਹੀਂ, 'ਸੋਹਨ' ਕਵੀ ਦਾ ਹੈ। ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਧੁਨਾਂ ਚੜ੍ਹਾਉਣ ਵਾਲੀ ਸਾਖੀ ਨੂੰ ਵੀ ਖੋਜੀਆਂ ਨੇ ਯਥਾਰਥ ਨਹੀਂ ਮੰਨਿਆ। ਵੇਖੋ ਗੁਰੁ ਸ਼ਬਦ ਰਤਨਾਕਰ (ਭਾ. ਕਾਨ੍ਹ ਸਿੰਘ ਜੀ ਨਾਭਾ)। ਧੁਨਾਂ ਚੜ੍ਹਾਉਣ ਵਾਲੀ ਸਾਖੀ ਵਿਚ ਉਪ੍ਰੋਕਤ ਪੰਕਤੀ ਨੂੰ ਪੜ੍ਹਨ ਦਾ ਆਦੇਸ਼ ਕਿਤੇ ਨਜ਼ਰੀਂ ਨਹੀਂ ਪਿਆ। ਵਾਰ ਦੀ ੧੨ਵੀਂ ਪਉੜੀ ਦੇ ਸਲੋਕ ੨,੩,੪, ਅਤੇ ੫ ਵਿਚ 'ਪਰਮ ਤੰਤ ਮਹਿ ਰੇਖ ਨ ਰੂਪੁ' ਵਾਲੀ ਪੰਕਤੀ ਹਰੇਕ ਸਲੋਕ ਵਿਚ ਦਰਜ ਹੈ। ਕੀ ਇਸ ਤਰ੍ਹਾਂ ਆਪ ਰਹਾਉ ਵਾਲੀ ਪੰਕਤੀ ਸੰਪਾਦਨਾ ਸਮੇਂ ਵਾਰ ਦੀ ਹਰੇਕ ਪਉੜੀ ਨਾਲ ਨਹੀਂ ਸਨ ਲਿਖ ਸਕਦੇ?

ਸੰਪ੍ਰਦਾਈ ਸਟੀਕ ਦੇ ਕਰਤਾ ਦਾ ਇਹ ਲਿਖਣਾ ਕਿ ''ਜਿਹੜੇ ਸਜਣ ਇਸ ਤੁਕ ਦਾ ਪਾਠ ਹਰ ਪਉੜੀ ਦੇ ਅਖੀਰ ਤੇ ਨਹੀਂ ਪੜ੍ਹਦੇ ਉਹ ਗੁਰੂ ਜੀ ਆਗਿਆ ਨਾ ਮੰਨਣ ਕਰਕੇ ਗੁਰੂ ਤੋਂ ਬੇਮੁਖ ਹਨ'' ਕੋਈ

ਸਿਆਣਪ ਵਾਲੀ ਗਲ ਨਹੀਂ। ਏਦਾਂ ਦੀ ਗਲ ਲਿਖਣ ਦਾ ਕਿਸੇ ਵਿਦਵਾਨ ਵਿਅਕਤੀ ਨੂੰ ਕੋਈ ਅਧਿਕਾਰ ਨਹੀਂ ਹੈ। ਇਸ ਬਾਰੇ ਸ੍ਰੀ ਅਕਾਲ ਤਖਤ ਸਾਹਿਬ, ਸ਼੍ਰੀਅੰਮ੍ਰਿਤਸਰ ਹੀ ਕੋਈ ਹੁਕਮਨਾਮਾ ਜਾਰੀ ਕਰ ਸਕਦਾ ਹੈ।

ਹਰੇਕ ਮਾਈ ਭਾਈ ਜੋ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਦਰਜ ਹੈ ਉਹ ਉਸੇ ਤਰ੍ਹਾਂ ਪੜ੍ਹਦੇ ਹਨ। ਸਾਰੇ ਪਾਠੀ ਤੇ ਸ੍ਰੋਤੇ ਗਿਆਨਵਾਨ ਨਹੀਂ ਹੁੰਦੇ। ਇਸ ਪੰਕਤੀ ਦਾ ਹਰੇਕ ਪਉੜੀ ਨਾਲ ਪੜ੍ਹਨ ਦੀ ਗਲ ਕੇਵਲ ਟਕਸਾਲੀ ਪਾਠੀ ਹੀ ਜਾਣਦੇ ਹਨ, ਬਾਕੀ ਆਮ ਪਾਠੀਆਂ ਜਾਂ ਸੰਗਤਾਂ ਨੂੰ ਉਕਾ ਹੀ ਪਤਾ ਨਹੀਂ ਹੈ, ਕੀ ਫਿਰ ਸਾਰੇ ਹੀ ਗੁਰੂ ਤੋਂ ਬੇਮੁਖ ਹੋ ਗਏ? ਇਤਨਾ ਭਾਵਕ ਹੋ ਕੇ ਆਪਣੀ ਕਲਪਨਾਂ ਨੂੰ ਗੁਰੂ ਦੇ ਹੁਕਮ ਨਾਲ ਜੋੜ ਕੇ ਪ੍ਰਚਾਰਨਾ ਕਿਥੋਂ ਦੀ ਗੁਰਮਤਿ ਹੈ?

ਇਸ ਬਾਰੇ ਯੋਗ ਇਹੋ ਹੈ ਕਿ ਜਦੋਂ ਰਾਗੀ ਜਾਂ ਢਾਢੀ ਇਹ ਵਾਰ ਉਚਾਰਨ ਕਰਨ ਤਾਂ ਹਰੇਕ ਪਉੜੀ ਨਾਲ 'ਵਾਹੁ ਵਾਹੁ ਸਚੇ ਪਾਤਿਸਾਹ ਤੂੰ ਸਚੀ ਨਾਈ' ਦਾ ਗਾਇਨ ਜ਼ਰੂਰ ਕਰਨ ਜਿਵੇਂ ਕਿ ਬਾਕੀ ਸ਼ਬਦਾਂ ਵਿਚ 'ਰਹਾਉ' ਵਾਲੀ ਪੰਕਤੀ ਨੂੰ ਸਥਾਈ ਮੰਨ ਕੇ ਉਸ ਦਾ ਗ਼ਾਇਨ ਮੁੜ ਮੁੜ ਕੀਤਾ ਜਾਂਦਾ ਹੈ। ਅਖੰਡ ਪਾਠ ਵਿਚ ਇਸ ਪੰਕਤੀ ਨੂੰ ਹੋਰ ਪਉੜੀ ਨਾਲ ਦੁਹਰਾਉਣ ਦੀ ਲੋੜ ਨਹੀਂ। ਹਾਂ, ਸੰਪਟ ਪਾਠ (ਜੋ ਸਿਖ ਰਹਿਤ ਮਰਯਾਦਾ ਦਾ ਅੰਗ ਨਹੀਂ ਹੈ, ਵਿਚ ਵੈਸੇ ਹੀ ਕਈ ਸ਼ਬਦਾਂ ਦਾ ਵਾਧੂ ਪਾਠ ਕੀਤਾ ਜਾਂਦਾ ਹੈ, ਉਸ ਵਿਚ ਜਿਵੇਂ ਕਿਸੇ ਦਾ ਚਿਤ ਕਰਦਾ ਹੈ ਕੋਈ ਕਰੀ ਜਾਵੇ, ਪਰ ਗੁਰਮਤਿ ਅਨੁਸਾਰ ਜਿਸ ਕਰਮ ਨਾਲ ਬਾਣੀ ਦਰਜ ਹੈ, ਉਸ ਤਰ੍ਹਾਂ ਪੜ੍ਹਨੀ ਹੀ ਉਚਿਤ ਹੈ।

**ਸਲੋਕੁ ॥ ਕਬੀਰ, ਮਹਿਦੀ ਕਰਿ ਕੈ ਘਾਲਿਆ, ਆਪੁ ਪੀਸਾਇ ਪੀਸਾਇ ॥ ਤੈ ਸਹ ਬਾਤ ਨ ਪੁਛੀਆ, ਕਬਹੂ ਨ ਲਾਈ ਪਾਇ ॥੧॥ ਮ: ੩ ॥ ਨਾਨਕ, ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ ॥ ਆਪੇ ਪੀਸੈ ਆਪੇ ਘਸੈ, ਆਪੇ ਹੀ ਲਾਇ ਲਏਇ ॥ ਇਹੁ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੨॥ਪਉੜੀ॥ ਵੇਕੀ ਸ੍ਰਿਸਟਿ ਉਪਾਈਅਨੁ, ਸਭ ਹੁਕਮਿ ਆਵੈ ਜਾਇ ਸਮਾਹੀ ॥ ਆਪੇ ਵੇਖਿ ਵਿਗਸਦਾ, ਦੂਜਾ ਕੋ ਨਾਹੀ ॥ ਜਿਉ ਭਾਵੈ ਤਿਉ ਰਖੁ ਤੂ, ਗੁਰ ਸਬਦਿ ਬੁਝਾਹੀ ॥ ਸਭਨਾ ਤੇਰਾ ਜੋਰੁ ਹੈ, ਜਿਉ ਭਾਵੈ ਤਿਵੈ ਚਲਾਹੀ ॥ ਤੁਧੁ ਜੇਵਡ ਮੈ ਨਾਹਿ ਕੋ, ਕਿਸੁ ਆਖਿ ਸੁਣਾਈ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰਦੀ, ਤੈਂ, ਪਾਇਂ। ਪਉੜੀ- ਸਮਾਹੀਂ, ਨਾਹੀਂ, ਜਿਉਂ, ਤਿਉਂ, ਤੈਂ, ਬੁਝਾਹੀਂ, ਚਲਾਹੀਂ, ਮੈਂ, ਨਾਹਿੰ, ਸੁਣਾਈਂ। **ਸਾਵਧਾਨੀ— 'ਜੈ ਭਾਵੈ ਤੈ ਦੇਇ'** ਨੂੰ **'ਜੈਂ ਭਾਵੈ ਤੈਂ ਦੇਇ'** ਨਹੀਂ ਪੜ੍ਹਨਾ। 'ਜੈ' ਤੇ 'ਤੈ' ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ।

**ਪਦ ਅਰਥ:** ਮਹਿਦੀ-ਹਿਨਾ, ਇਕ ਪ੍ਰਕਾਰ ਦਾ ਪੌਦਾ ਜਿਸਦੇ ਮੋਤੀਆ ਰੰਗੇ ਸੁਗੰਧੀ ਵਾਲੇ ਫੁਲ ਹੁੰਦੇ ਹਨ, ਜਿਨ੍ਹਾਂ ਤੋਂ ਇਤਰ ਬਣਦਾ ਹੈ। ਮਹਿੰਦੀ ਦੇ ਪਤਿਆਂ ਵਿਚੋਂ ਲਾਲ ਰੰਗ ਨਿਕਲਦਾ ਹੈ। ਵਿਆਹ ਦੇ ਮੌਕੇ ਤੇ

ਲੋਕੀਂ ਸ਼ਗਨਾਂ ਵਜੋਂ ਲਾੜੇ ਤੇ ਲਾੜੀ ਦੇ ਹਥਾਂ ਪੈਰਾਂ ਤੇ ਮਹਿੰਦੀ ਮਲਦੇ ਹਨ। ਕਰਿ ਕੈ-ਬਣਾ ਕੇ। ਘਾਲਿਆ-ਘਾਲਣਾ ਘਾਲੀ। ਆਪੁ-(ਆਪਣੇ) ਆਪ ਨੂੰ। ਪੀਸਾਇ ਪੀਸਾਇ-ਪਿਸਾ ਪਿਸਾ ਕੇ, ਪੀਹ ਪੀਹ ਕੇ। ਤੈ-ਤੂੰ। ਸਹ-ਹੇ ਮਾਲਕ!। ਬਾਤ-ਵਾਤ, ਸਾਰ। ਪਾਇ-ਪੈਰੀ, ਚਰਨੀਂ।੧। ਨਦਰਿ ਕਰੇਇ-ਮਿਹਰ ਦੀ ਨਜ਼ਰ ਕਰਦਾ ਹੈ। ਪੀਸੈ-ਪੀਹਦਾ ਹੈ। ਘਸੈ-ਰਗੜਦਾ ਹੈ। ਲਾਇ ਲਏਇ-ਲਾ ਲੈਂਦਾ ਹੈ। ਪਿਰਮ ਪਿਆਲਾ-ਪ੍ਰੇਮ ਦਾ ਪਿਆਲਾ। ਜੈ ਭਾਵੈ-ਜੋ ਉਸ ਨੂੰ ਭਾਉਂਦਾ ਹੈ। ਤੈ ਦੇਇ-ਉਸ ਨੂੰ ਦੇਂਦਾ ਹੈ।੨। ਪਉੜੀ।- ਵੇਕੀ-ਤਰ੍ਹਾਂ ਤਰ੍ਹਾਂ ਦੀ। ਸ੍ਰਿਸਟਿ-ਸ੍ਰਿਸ਼ਟੀ, ਦੁਨੀਆ। ਉਪਾਈਅਨੁ-ਉਸ ਨੇ ਪੈਦਾ ਕੀਤੀ ਹੈ। ਸਭ-ਸਾਰੀ। ਹੁਕਮਿ-ਹੁਕਮ ਵਿਚ। ਸਮਾਹੀ-ਸਮਾਅ ਜਾਂਦੇ ਹਨ, ਲੀਨ ਹੋ ਜਾਂਦੇ ਹਨ। ਵਿਗਸਦਾ-ਖਿੜਦਾ, ਖੁਸ਼ ਹੁੰਦਾ ਹੈ। ਬੁਝਾਹੀ-ਤੂੰ ਸਮਝਾ ਦੇਂਦਾ ਹੈਂ। ਚਲਾਹੀ-ਤੂੰ ਚਲਾਂਦਾ ਹੈਂ। ਕਿਸੁ-ਕਿਸ ਨੂੰ। ਆਖਿ-ਆਖ ਕੇ।੨।

**ਅਰਥ ਸਲੋਕ**— ਕਬੀਰ (ਜੀ ਕਹਿੰਦੇ ਹਨ ਕਿ) ਮੈਂ ਆਪਣੇ ਆਪ ਨੂੰ ਪੀਹ ਪੀਹ ਕੇ ਮਹਿੰਦੀ ਬਣਾ ਕੇ ਘਾਲਣਾ ਘਾਲੀ ਹੈ (ਪਰ) ਹੇ ਮਾਲਕ! ਤੂੰ (ਫਿਰ ਵੀ ਮੇਰੀ) ਵਾਤ ਨਹੀਂ ਪੁਛੀ (ਭਾਵ ਸਾਰ ਨਹੀਂ ਲਈ ਅਤੇ) ਨਾ ਹੀ (ਮੈਨੂੰ ਆਪਣੇ) ਚਰਨੀਂ ਲਾਇਆ ਹੈ।੧।

**ਮ:੩॥**— ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਨੂੰ ਪ੍ਰਭੂ ਨੇ) ਮਹਿੰਦੀ ਬਣਾ ਕੇ ਰਖਿਆ ਹੈ, ਉਹ ਮਾਲਕ (ਆਪ ਹੀ) ਮਿਹਰ ਦੀ ਨਜ਼ਰ ਕਰਦਾ ਹੈ। (ਉਹ) ਆਪ ਹੀ (ਮਹਿੰਦੀ ਨੂੰ) ਪੀਹਦਾ ਹੈ, ਆਪ ਹੀ (ਉਸ ਨੂੰ) ਰਗੜਦਾ ਹੈ (ਅਤੇ) ਆਪ ਹੀ (ਉਸ ਨੂੰ ਆਪਣੇ ਪੈਰਾਂ ਤੇ) ਲਾ ਲੈਂਦਾ ਹੈ। (ਭਾਵ ਜੀਵ-ਇਸਤ੍ਰੀ ਨੂੰ ਨਾਮ ਸਿਮਰਨ ਦੀ ਸਾਧਨਾ ਤੇ ਅਰਾਧਨਾ ਵਿਚ ਜੋੜ ਦੇਂਦਾ ਹੈ)। ਇਹ ਪ੍ਰੇਮ ਦਾ ਪਿਆਲਾ ਮਾਲਕ ਦਾ (ਆਪਣਾ) ਹੈ, ਜੋ (ਮਨੁੱਖ) ਉਸ (ਪ੍ਰਭੂ) ਨੂੰ ਭਾਉਂਦਾ ਹੈ, ਉਸ ਨੂੰ ਦੇਂਦਾ ਹੈ।੨।

**ਪਉੜੀ॥**—ਉਸ (ਪਰਮੇਸ਼ਰ ਨੇ) ਤਰ੍ਹਾਂ ਤਰ੍ਹਾਂ ਦੀ (ਰੰਗ ਬਿਰੰਗੀ) ਦੁਨੀਆ ਪੈਦਾ ਕੀਤੀ ਹੈ। ਸਾਰੀ (ਸ੍ਰਿਸ਼ਟੀ ਉਸ ਦੇ) ਹੁਕਮ ਅਨੁਸਾਰ ਆਉਂਦੀ ਜਾਂਦੀ (ਜੰਮਦੀ ਮਰਦੀ ਹੈ ਅਤੇ ਜੀਵ ਉਸ ਵਿਚ ਹੀ) ਸਮਾਅ ਜਾਂਦੇ ਹਨ। (ਉਹ ਪ੍ਰਭੂ) ਆਪੇ ਹੀ (ਆਪਣੀ ਸਾਜੀ ਸ੍ਰਿਸ਼ਟੀ ਨੂੰ ਵੇਖ ਕੇ ਖੁਸ਼ ਹੁੰਦਾ ਹੈ, (ਉਸ ਤੋਂ ਬਿਨਾ ਹੋਰ) ਦੂਜਾ ਕੋਈ (ਅਜਿਹਾ) ਨਹੀਂ ਹੈ। (ਹੇ ਪ੍ਰਭੂ!) ਜਿਵੇਂ ਤੈਨੂੰ ਚੰਗਾ ਲਗਦਾ ਹੈ ਤਿਵੇਂ ਤੂੰ (ਜੀਆਂ ਨੂੰ) ਰਖ ਲੈ, ਤੂੰ ਆਪ ਹੀ ਗੁਰੂ ਦੇ ਸ਼ਬਦ ਦੁਆਰਾ (ਜੀਆਂ ਨੂੰ) ਸੋਝੀ ਬਖਸ਼ਦਾ ਹੈਂ। ਸਭਨਾਂ (ਜੀਆਂ ਨੂੰ) ਤੇਰਾ ਬਲ ਹੈ (ਭਾਵ ਤੇਰਾ ਆਸਰਾ ਹੈ) ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਤੂੰ (ਸਭ ਜੀਆਂ ਨੂੰ) ਚਲਾਉਂਦਾ ਹੈਂ। (ਹੇ ਪ੍ਰਭੂ!) ਮੈਨੂੰ ਤੇਰੇ ਵਰਗਾ (ਹੋਰ) ਕੋਈ ਨਹੀਂ ਦਿਸਦਾ (ਇਹ ਗਲ ਮੈਂ) ਕਿਸ ਨੂੰ ਆਖ ਕੇ ਸੁਣਾਵਾਂ? (ਭਾਵ ਤੇਰਾ ਸ਼ਰੀਕ ਕੋਈ ਨਹੀਂ ਹੈ)।੨।

## ਸਾਰੰਸ਼ ਅਤੇ ਸਿਧਾਂਤ

ਪਹਿਲਾ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੬੭ ਉਤੇ ੬੫ਵੇਂ ਨੰਬਰ ਤੇ ਇਉਂ ਅੰਕਿਤ ਹੈ:—

**ਕਬੀਰ ਮਹਿਦੀ ਕਰਿ ਘਾਲਿਆ, ਆਪੁ ਪੀਸਾਇ ਪੀਸਾਇ ॥**
**ਤੈ ਸਹ ਬਾਤ ਨ ਪੂਛੀਐ, ਕਬਹੂ ਨ ਲਾਈ ਪਾਇ ॥੬੫॥**

ਭਾਵ ਇਹਨਾਂ ਦੋਹਾਂ ਦੇ ਸਰੂਪਾਂ ਵਿਚ ਜੋ ਅੰਤਰ ਹਨ, ਉਹ ਪਾਠਕਾਂ ਦੇ ਸਾਹਮਣੇ ਹਨ। ਵਾਰ ਵਿਚ 'ਕੈ' ਪਦ ਹੈ ਪਰ ੬੫ਵੇਂ ਸਲੋਕ ਵਿਚ ਨਹੀਂ ਹੈ। ਵਾਰ ਵਿਚ 'ਪੁਛੀਆ ਅਤੇ ਕਬਹੂ' ਪਦ ਹਨ ਜਦੋਂ ਕਿ ੬੫ਵੇਂ ਸਲੋਕ ਵਿਚ 'ਪੂਛੀਐ ਅਤੇ ਕਬਹੁ' ਸਰੂਪ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਹੱਥ ਲਿਖਤੀ ਸਰੂਪ (ਸੰਮਤ ੧੮੪੪) ਜੋ ਦਾਸਰੇ ਪਾਸ ਮੌਜੂਦ ਹੈ ਉਸ ਵਿਚ ਕਬੀਰ ਜੀ ਦੇ ਸਲੋਕਾਂ ਵਿਚ ਪਾਠ 'ਕਬੀਰ ਮਹਿਦੀ ਕਰਿ ਕੈ ਘਾਲਿਆ' ਆਪੁ ਪੀਸਾਇ ਪੀਸਾਇ॥ ਤੈ ਸਹ ਬਾਤ ਨ ਪੂਛੀਐ ਕਬਹੁ ਨ ਲਾਈ ਪਾਇ॥' ਹੈ।

ਜੇ ਪਾਠ ਦੀ ਚਾਲ ਵਲ ਵੇਖੀਏ ਤਾਂ 'ਮਹਿਦੀ ਕਰਿ ਕੈ' ਵਾਲੇ ਪਾਠ ਨਾਲ ਹੀ ਚਾਲ ਠੀਕ ਬਣਦੀ ਹੈ। ਸਿਵਾਏ ਦਰਪਣ ਤੇ ਸ਼ਬਦਾਰਥੀ ਵਿਦਵਾਨਾਂ ਦੇ ਹੋਰ ਟੀਕਾਕਾਰਾਂ ਨੇ ਇਸ ਬਾਰੇ ਕੋਈ ਫੁਟ ਨੋਟ ਨਹੀਂ ਦਿਤਾ। ਹਾਂ, ਗਿਆਨੀ ਬਿਸ਼ਨ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ' ਵਿਚ 'ਤੈ ਸਹ ਬਾਤ ਨ ਪੁਛੀਆ' ਵਾਲੀ ਪੰਕਤੀ ਤੇ ਨਿਸ਼ਾਨ ਲਾ ਕੇ ਹੇਠ ਲਿਖਿਆ ਫੁਟ ਨੋਟ ਦਿਤਾ ਹੈ:–

''ਕਈ ਜਗ੍ਹਾ ਭਗਤਾਂ ਦੀ ਬਾਣੀ ਵਿਚ ਗੁਰੂ ਅਰਜਨ ਸਾਹਿਬ ਜੀ ਨੇ ਆਪਣੀ ਬਾਣੀ ਅਥਵਾ ਆਪਣਾ ਨਾਮ ਰਖਿਆ ਹੋਇਆ ਹੈ ਅਤੇ ਕਈ ਜਗਾ ਆਪਣੀ ਬਾਣੀ ਵਿਚ ਭਗਤਾਂ ਦੀ ਬਾਣੀ ਹੈ। ਇਸ ਦਾ ਭਾਵ ਇਹ ਹੈ ਕਿ ਗੁਰੂ ਸਾਹਿਬ ਜੀ ਨੇ ਭਗਤਾਂ ਨੂੰ ਆਪਣੇ ਨਾਲ ਮਿਲਾਇਆ ਹੈ।''

ਇਹ ਫੁਟ ਨੋਟ ਉਪ੍ਰੋਕਤ ਭੇਦ ਪਾਠ ਨੂੰ ਹਲ ਨਹੀਂ ਕਰਦਾ, ਕੇਵਲ ਨਿਜੀ ਕਲਪਨਾ ਦਾ ਪ੍ਰਤੀਕ ਹੈ ਜਿਵੇਂ ਕਿ ਕਈ ਪ੍ਰਯਾਵਾਂ ਵਿਚ ਵੀ ਏਦਾਂ ਦੇ ਮਨੋਕਲਪਿਤ ਵੀਚਾਰ ਅੰਕਿਤ ਹਨ।

ਪ੍ਰੋ. ਸਾਹਿਬ ਸਿੰਘ ਜੀ ਨੇ ਸਲੋਕ ਨੰਬਰ ੨ ਬਾਰੇ ਆਪਣੇ ਵੀਚਾਰ ਇਉਂ ਪ੍ਰਗਟਾਏ ਹਨ:–

''ਸਰਸਰੀ ਨਜ਼ਰੇ ਪੜ੍ਹਿਆਂ ਭੀ ਪਿਆ ਸਾਫ ਦਿਸਦਾ ਹੈ ਕਿ ਮ: ੩ ਦਾ ਇਹ ਸਲੋਕ ਕਬੀਰ ਜੀ ਦੇ ਸਲੋਕ ਦੇ ਸੰਬੰਧ ਵਿਚ ਹੈ। ਪਰ ਇਹ ਸਲੋਕ ਕਬੀਰ ਜੀ ਦੇ ਸਲੋਕਾਂ ਵਿਚ ਸਲੋਕ ਨੰਬਰ ੬੫ ਦੇ ਨਾਲ ਦਰਜ ਨਹੀਂ ਹੈ। ਸਾਰੇ ਹੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਤੇ ਭੀ ਨਹੀਂ। ਇਸ ਦਾ ਭਾਵ ਇਹ ਹੈ ਕਿ ਪਹਿਲਾਂ ਇਹ ਸਲੋਕ ਗੁਰੂ ਅਮਰਦਾਸ ਜੀ ਦੇ ਸਲੋਕਾਂ ਦੇ ਸੰਗ੍ਰਹਿ ਵਿਚ ਸੀ, ਉਥੋਂ ਕਢ ਕੇ ਗੁਰੂ ਅਰਜਨ ਸਾਹਿਬ ਨੇ ਕਬੀਰ ਜੀ ਦੇ ਸਲੋਕ ਨੰਬਰ ੬੫ ਸਮੇਤ ਇਸ ਪਉੜੀ ਨੰਬਰ ੨ ਦੇ ਨਾਲ ਦਰਜ ਕਰ ਦਿਤਾ।''

ਉਪ੍ਰੋਕਤ ਨੋਟ ਵਿਚ 'ਦਰਪਣ' ਦੇ ਕਰਤਾ ਨੇ ਪਾਠ-ਭੇਦਾਂ ਬਾਰੇ ਕੋਈ ਸੰਕੇਤ ਨਹੀਂ ਦਿਤਾ। ਜੇ 'ਗੁਰੂ ਅਮਰਦਾਸ ਜੀ ਦੇ ਸਲੋਕਾਂ ਦੇ ਸੰਗ੍ਰਹਿ ਚੋਂ ਕਢਕੇ ਕਬੀਰ ਜੀ ਦੇ ਸਲੋਕ ਨੰਬਰ ੬੫ ਵਿਚ ਜਾਂਦਾ ਤਾਂ ਪਿਛੇ ਦਸਿਆ ਪਾਠ-ਅੰਤਰ ਕਿਵੇਂ ਰਹਿੰਦਾ? ਇਸ ਲਈ 'ਦਰਪਣ' ਦੇ ਕਰਤਾ ਦੇ ਉਪ੍ਰੋਕਤ ਵੀਚਾਰ ਵੀ ਠੀਕ ਨਹੀਂ ਹਨ। ਇਥੇ ਹੀ ਨਹੀਂ ਅਗੇ ਹੋਰ ਇਹੋ ਜਿਹੇ ਭੇਦ ਹਨ ਜਿਨ੍ਹਾਂ ਦੇ ਨਿਰਣੈ ਕਰਨੇ ਕਿਸੇ ਇਕ ਵਿਅਕਤੀ ਦਾ ਕੰਮ ਨਹੀਂ। ਸ਼੍ਰੋਮਣੀ ਕਮੇਟੀ ਨੂੰ ਸਭ ਤੋਂ ਪਹਿਲਾਂ ਇਸ ਬੰਨੇ ਧਿਆਨ ਦੇਣਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਹਥ ਲਿਖਤੀ ਸਰੂਪਾਂ ਨੂੰ ਆਧਾਰ ਬਣਾ ਕੇ ਜੋ ਸਹੀ ਪਾਠ ਹੋਵੇ, ਉਸ ਨੂੰ ਪ੍ਰਚਲਤ ਕਰਕੇ ਲੋੜੀਂਦਾ ਉਪਰਾਲਾ ਕਰਨਾ ਚਾਹੀਦਾ ਹੈ। ਹਥ ਲਿਖਤੀ ਉਤਾਰਿਆਂ ਸਮੇਂ ਅਤੇ ਛਾਪੇ ਵਾਲਿਆਂ ਦੀ ਅਣਗਹਿਲੀ ਕਾਰਨ ਅਜੇਹੇ ਕਈ ਪਾਠ ਭੇਦ ਸੁਧਾਈ ਮੰਗਦੇ ਹਨ।

ਜਿਥੋਂ ਤਕ ਸਲੋਕਾਂ ਦੇ ਸਾਰੰਸ਼ ਤੇ ਸਿਧਾਂਤ ਦਾ ਸਬੰਧ ਹੈ ਉਹ ਜੀਵ ਇਸਤ੍ਰੀ ਦੇ ਰੂਪ ਵਿਚ ਵਰਣਨ ਕੀਤਾ ਹੈ। ਮੈਂ ਮਹਿੰਦੀ ਵਾਂਗ ਆਪਣੇ ਆਪ ਨੂੰ ਪਿਸਾਇਆ ਤੇ ਘਸਾਇਆ ਭਾਵ ਜਪ ਤਪ ਆਦਿ ਬਹੁਤ ਸਾਧਨਾ ਕੀਤੀ ਪਰ ਪਤੀ-ਪਰਮੇਸ਼ਰ ਫਿਰ ਵੀ ਮੇਰੇ ਉਤੇ ਨਹੀਂ ਰੀਝਿਆ ਭਾਵ ਉਸ ਨੇ ਮੈਨੂੰ ਆਪਣੀ ਚਰਨੀ ਨਹੀਂ ਲਾਇਆ। ਇਸ ਵਿਚ ਵੀ ਆਪਣੇ ਆਪ ਨੂੰ ਜਣਾਉਣ ਵਾਲਾ ਅੰਸ਼ ਹੈ, ਨਾਲ ਹੀ ਨਿਰਾਸ਼ਾਵਾਦ ਦੀ ਝਲਕ ਵੀ ਪੈਂਦੀ ਹੈ। ਇਸ ਲਈ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਬਾਰੇ ਗੁਰਮਤਿ ਦ੍ਰਿਸ਼ਟੀਕੋਣ ਨੂੰ ਪ੍ਰਗਟਾਇਆ ਹੈ ਕਿ ਸਾਨੂੰ ਸਾਧਨਾ ਕਰਦਿਆਂ, ਘਾਲਨਾ ਘਾਲਦਿਆਂ ਨਾ ਕਿਸੇ ਫਲ ਦੀ ਇਛਾ ਲਈ ਉਤਾਵਲਾ ਹੋਣਾ ਚਾਹੀਦਾ ਹੈ ਤੇ ਨਾ ਹੀ ਕਾਹਲਾ ਪੈਣਾ ਚਾਹੀਦਾ ਹੈ। ਦੂਜੀ ਗਲ ਇਹੋ ਜਿਹੀ ਨਿਰਾਸਤਾ ਅਤੇ ਝੋਰੇ ਅੰਦਰ ਆਪਣੀ ਕਮਾਈ ਦਾ ਹੰਕਾਰ ਵੀ ਲੁਕਿਆ ਹੋਂਦਾ ਹੈ ਜਿਸ ਕਰਕੇ ਸਾਧਕ ਦੀ ਸਾਧਨਾ ਸਮੇਂ ਨਾ ਪੱਕੀ ਲਿਵ ਲਗਦੀ ਹੈ ਅਤੇ ਨਾ ਹੀ ਰਬੀ-ਪ੍ਰਕਾਸ਼ ਦੀ ਝਲਕ ਵਜਦੀ ਹੈ।

ਸਿਧਾਂਤ ਇਹ ਹੈ ਕਿ ਸਾਨੂੰ ਆਪਣੇ ਕਰਮਾਂ ਦਾ ਹੰਕਾਰ ਛੱਡ ਕੇ ਪਰਮੇਸ਼ਰ ਦੀ ਮਿਹਰ ਵਾਲੀ ਨਜ਼ਰ ਵਲ ਉਡੀਕਣਾ ਚਾਹੀਦਾ ਹੈ। ਇਸ ਪ੍ਰੇਮ-ਪਿਆਲੇ ਨੂੰ ਪਿਲਾਉਣ ਵਾਲਾ ਪਰਮੇਸ਼ਰ ਆਪ ਹੈ, ਜਿਸ ਨੂੰ ਚਾਹੇ ਉਸ ਨੂੰ ਪਿਲਾ ਦਿੰਦਾ ਹੈ। ਸਿਖ ਨੂੰ ਸਦਾ ਪਰਮੇਸ਼ਰ ਦੀ ਨਦਰਿ ਵਲ ਝਾਕਣਾ ਚਾਹੀਦਾ ਹੈ।

**ਸਲੋਕੁ ਮ: ੩ ॥ ਭਰਮਿ ਭੁਲਾਈ ਸਭੁ ਜਗੁ ਫਿਰੀ, ਫਾਵੀ ਹੋਈ ਭਾਲਿ ॥ ਸੋ ਸਹੁ ਸਾਂਤਿ ਨ ਦੇਵਈ, ਕਿਆ ਚਲੈ ਤਿਸੁ ਨਾਲਿ ॥ ਗੁਰ ਪਰਸਾਦੀ ਹਰਿ ਧਿਆਈਐ ਅੰਤਰਿ ਰਖੀਐ ਉਰਧਾਰਿ ॥ ਨਾਨਕ ਘਰਿ ਬੈਠਿਆ ਸਹੁ ਪਾਇਆ, ਜਾ ਕਿਰਪਾ ਕੀਤੀ ਕਰਤਾਰਿ ॥੧॥**

**ਮ: ੩ ॥ ਧੰਧਾ ਧਾਵਤ ਦਿਨੁ ਗਇਆ, ਰੈਣਿ ਗਵਾਈ ਸੋਇ ॥ ਕੂੜੁ ਬੋਲਿ ਬਿਖੁ ਖਾਇਆ, ਮਨਮੁਖਿ ਚਲਿਆ ਰੋਇ ॥ ਸਿਰੈ ਉਪਰਿ ਜਮ ਡੰਡੁ ਹੈ, ਦੂਜੈ ਭਾਇ ਪਤਿ ਖੋਇ ॥ ਹਰਿਨਾਮੁ ਕਦੇ ਨ ਚੇਤਿਓ, ਫਿਰਿ ਆਵਣ ਜਾਣਾ ਹੋਇ ॥ ਗੁਰ ਪਰਸਾਦੀ ਹਰਿ ਮਨਿ ਵਸੈ, ਜਮ ਡੰਡੁ ਨ ਲਾਗੈ ਕੋਇ ॥ ਨਾਨਕ, ਸਹਜੇ ਮਿਲਿ ਰਹੈ, ਕਰਮਿ ਪਰਾਪਤਿ ਹੋਇ ॥ ੨ ॥**

**ਪਉੜੀ ॥ ਇਕਿ ਆਪਣੀ ਸਿਫਤੀ ਲਾਇਅਨੁ, ਦੇ ਸਤਿਗੁਰ ਮਤੀ ॥ ਇਕਨਾ ਨੋ ਨਾਉ ਬਖਸਿਓਨੁ, ਅਸਥਿਰੁ ਹਰਿ ਸਤੀ ॥ ਪਉਣੁ ਪਾਣੀ ਬੈਸੰਤਰੋ, ਹੁਕਮਿ ਕਰਹਿ ਭਗਤੀ ॥ ਏਨਾ ਨੋ ਭਉ ਅਗਲਾ, ਪੂਰੀ ਬਣਤ ਬਣਤੀ ॥ ਸਭੁ ਇਕੋ ਹੁਕਮੁ ਵਰਤਦਾ, ਮੰਨਿਐ ਸੁਖੁ ਪਾਈ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੈਠਿਆਂ, ਜਾਂ, ਨੋਂ, ਨਾਉਂ, ਕਰਹਿੰ, ਮੰਨਿਐਂ। **ਫੁਟਕਲ;** ਮੱਤੀ, ਸੱਤੀ, ਬਣੱਤੀ।

**ਪਦ ਅਰਥ:** ਭਰਮਿ ਭੁਲਾਈ-ਭਰਮ ਵਿਚ ਭੁਲਾਈ ਹੋਈ। ਸਭੁ ਜਗੁ-ਸਾਰਾ ਜਗਤ। ਫਿਰੀ-ਫਿਰਦੀ ਰਹੀ। ਫਾਵੀ-ਛਿੱਥੀ, ਅੱਕ-ਥੱਕ ਗਈ। ਭਾਲਿ-ਭਾਲ ਕੇ, ਢੂੰਢ ਕੇ। ਸਹੁ-ਸਹੁ, ਮਾਲਕ। ਕਿਆ ਚਲੈ-ਕੀ (ਜ਼ੋਰ) ਚਲ ਸਕਦਾ ਹੈ?। ਅੰਤਰਿ-ਅੰਦਰ। ਉਰਧਾਰਿ-ਹਿਰਦੇ ਵਿਚ। ਜਾ-ਜਦੋਂ। ਕਰਤਾਰਿ-ਕਰਤਾਰ ਨੇ।੧। ਧੰਧਾ-ਧੰਧਿਆਂ ਵਿਚ। ਧਾਵਤ-ਧਾਉਂਦਿਆਂ, ਦੌੜਦਿਆਂ। ਰੈਣਿ-ਰਾਤ। ਸੋਇ-ਸੌ ਕੇ। ਬਿਖੁ-ਜ਼ਹਿਰ। ਰੋਇ-ਰੋ ਕੇ। ਡੰਡੂ-ਡੰਡਾ, ਸਜ਼ਾ ਦੂਜੈ ਭਾਇ-ਦਵੈਤ ਭਾਵ ਵਿਚ ਪ੍ਰਭੂ ਤੋਂ ਬਿਨਾ ਹੋਰ ਦੇ ਪ੍ਰੇਮ ਵਿਚ। ਕਰਮਿ-ਮਿਹਰ ਵਾਲਾ।੨। ਪਉੜੀ। ਇਕਿ-ਕਈ। ਲਾਇਅਨੁ-ਉਸ ਨੇ ਲਾਏ ਹਨ। ਦੇ ਸਤਿਗੁਰ ਮਤੀ-ਸਤਿਗੁਰੂ ਦੀ ਮਤ ਦੇ ਕੇ। ਬਖਸਿਓਨੁ-ਉਸ (ਪ੍ਰਭੂ) ਨੇ ਬਖਸ਼ਿਆ ਹੈ। ਅਸਥਿਰੁ-ਪੱਕਾ। ਸਤੀ-ਸਤਿ, ਸਦਾ ਥਿਰ ਰਹਿਣ ਵਾਲਾ। ਬੈਸੰਤਰੋ-ਅਗ। ਕਰਹਿ-ਕਰਦੇ ਹਨ। ਅਗਲਾ-ਬਹੁਤਾ। ਬਣਤੀ-ਬਣਤਰ।੩।

**ਅਰਥ:** ਮੈਂ ਭਰਮ ਵਿਚ ਭੁਲਾਈ ਹੋਈ ਸਾਰਾ ਜਗਤ ਫਿਰਦੀ ਰਹੀ (ਹਰੀ ਨੂੰ) ਢੂੰਢ ਕੇ ਥੱਕ ਗਈ ਹਾਂ ਪਰ ਇਸ ਤਰ੍ਹਾਂ ਦੀ ਭਾਲ ਨਾਲ ਉਹ ਮਾਲਕ (ਹਿਰਦੇ ਵਿਚ) ਸ਼ਾਂਤੀ ਨਹੀਂ ਦੇਂਦਾ, ਉਸ ਨਾਲ (ਮੇਰਾ) ਕੀ ਜ਼ੋਰ ਚਲ ਸਕਦਾ ਹੈ? (ਭਾਵ ਮੈਂ ਅਸਮਰਥ ਹਾਂ)। ਗੁਰੂ ਦੀ ਕਿਰਪਾ ਨਾਲ ਹਰੀ ਨੂੰ ਧਿਆਉਣਾ ਚਾਹੀਦਾ ਹੈ (ਅਤੇ ਉਸ ਹਰੀ ਨੂੰ) ਹਿਰਦੇ ਵਿਚ ਟਿਕਾ ਕੇ ਰਖਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ ਕਰਤਾਰ ਨੇ ਕਿਰਪਾ ਕੀਤੀ ਤਾਂ (ਨਾਮ ਸਿਮਰਨ ਨਾਲ) ਘਰ ਵਿਚ ਬੈਠਿਆਂ ਹੀ ਮਾਲਕ ਪਾ ਲਿਆ।੧।

**ਮ: ੩ ॥**– (ਮਨਮੁਖ ਦਾ) ਦਿਨ ਧੰਧਿਆਂ ਵਿਚ ਦੌੜਦਿਆਂ ਬੀਤ ਗਿਆ ਤੇ ਰਾਤ ਸੌਂ ਕੇ ਗਵਾ ਦਿਤੀ। ਝੂਠ ਬੋਲ ਕੇ ਜ਼ਹਰ ਰੂਪ ਮਾਇਆ ਖਾਂਦਾ ਰਿਹਾ (ਅੰਤ ਸਮੇਂ ਇਸ ਦੁਨੀਆਂ ਤੋਂ) ਰੋ ਕੇ ਚਲਾ ਗਿਆ। (ਉਸ ਦੇ) ਸਿਰ ਉਤੇ ਜਮ ਦਾ ਡੰਡਾ (ਵਜਦਾ ਹੈ ਤੇ) ਦਵੈਤ ਭਾਵ ਵਿਚ (ਆਪਣੀ) ਇਜ਼ਤ ਗਵਾ ਲੈਂਦਾ ਹੈ। (ਉਸ ਨੇ) ਪਰਮਾਤਮਾ ਦਾ ਨਾਮ ਕਦੇ ਯਾਦ ਨਹੀਂ ਕੀਤਾ (ਇਸ ਲਈ) ਮੁੜ ਮੁੜ ਕੇ (ਉਸ ਦਾ) ਆਵਾ-ਗਵਨ ਬਣਿਆ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ (ਜਿਸ ਦੇ) ਮਨ ਵਿਚ ਹਰੀ ਵਸ ਜਾਂਦਾ ਹੈ (ਉਸ ਨੂੰ) ਕੋਈ ਜਮ ਦਾ ਡੰਡਾ ਨਹੀਂ ਵਜਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਅਡੋਲ ਅਵਸਥਾ ਵਿਚ (ਉਸ ਹਰੀ ਨਾਲ) ਮਿਲਿਆ ਰਹਿੰਦਾ ਹੈ (ਅਤੇ ਉਸ ਨੂੰ ਇਹ) ਪਰਾਪਤੀ (ਹਰੀ ਦੀ) ਮਿਹਰ ਨਾਲ ਹੁੰਦੀ ਹੈ।੨।

**ਪਉੜੀ॥**- ਉਸ (ਪ੍ਰਭੂ ਨੇ) ਕਈਆਂ ਨੂੰ ਸਤਿਗੁਰੂ ਦੀ ਮਤ ਦੇ ਕੇ ਆਪਣੀ ਸਿਫਤਿ-ਸਾਲਾਹ ਵਿਚ ਲਾਇਆ ਹੈ। ਉਸ ਸਦਾ ਥਿਰ ਰਹਿਣ ਵਾਲੇ ਅਟੱਲ (ਪ੍ਰਭੂ) ਨੇ ਕਈਆਂ ਨੂੰ (ਆਪਣਾ) ਨਾਮ ਬਖਸ਼ਿਆ ਹੈ। ਹਵਾ, ਪਾਣੀ ਤੇ ਅੱਗ (ਉਸ ਵਾਹਿਗੁਰੂ ਜੀ ਦੇ) ਹੁਕਮ ਵਿਚ (ਚਲ ਕੇ ਉਸ ਦੀ) ਭਗਤੀ ਕਰਦੇ ਹਨ। ਇਹਨਾਂ (ਤੱਤਾਂ) ਨੂੰ (ਉਸ ਪਰਮਾਤਮਾ ਦਾ) ਬਹੁਤਾ ਡਰ ਹੈ, (ਜਿਸ ਨੇ ਸੰਸਾਰ ਦੀ) ਪੂਰੀ ਬਣਤਰ ਬਣਾਈ ਹੈ। ਸਭ (ਥਾਵਾਂ ਤੇ ਇਕੋ ਪ੍ਰਭੂ ਦਾ) ਹੁਕਮ ਵਰਤ ਰਿਹਾ ਹੈ (ਅਤੇ ਉਸ ਹੁਕਮ ਨੂੰ) ਮੰਨਿਆਂ ਹੀ ਸੁਖ ਪਾਈਦਾ ਹੈ।੩।

## ਸਾਰੰਸ਼ ਅਤੇ ਸਿਧਾਂਤ

ਸਲੋਕਾਂ ਦਾ ਤੱਤ ਇਹ ਹੈ ਕਿ ਆਪਣੇ ਜਤਨਾ ਨਾਲ ਕੁਝ ਨਹੀਂ ਪ੍ਰਾਪਤ ਹੁੰਦਾ। ਜਦੋਂ ਹਰੀ ਦੀ ਬਖਸ਼ਿਸ਼ ਹੋ ਜਾਂਦੀ ਹੈ ਤਾਂ ਉਹ ਪ੍ਰਭੂ ਘਰ ਵਿਚ ਬੈਠਿਆਂ ਹੀ ਆ ਮਿਲਦਾ ਹੈ। ਮਨੁੱਖ ਧੰਧਿਆਂ ਵਿਚ ਫਸਿਆ ਹੋਇਆ ਪ੍ਰਭੂ ਦੇ ਨਾਮ-ਸਿਮਰਨ ਵਲੋਂ ਅਵੇਸਲਾ ਹੋਣ ਕਾਰਨ ਅੰਤ ਖ਼ਰਾਬ ਹੁੰਦਾ ਹੈ। ਨਾਮ ਨੂੰ ਮਨ ਵਿਚ

ਵਸਾਇਆਂ ਸਹਜੇ ਹੀ ਪਰਮਾਤਮਾ ਦਾ ਮੇਲ ਹੋ ਜਾਂਦਾ ਹੈ ਅਤੇ ਅੰਤ ਵੀ ਸੁਖਦਾਈ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਜੋ ਕੁਝ ਵੀ ਹੁੰਦਾ ਹੈ ਉਹ ਪ੍ਰਭੂ ਦੇ ਹੁਕਮ ਵਿਚ ਹੀ ਹੁੰਦਾ ਹੈ।

ਪਉੜੀ ਦਾ ਸਾਰ ਇਹ ਹੈ ਕਿ ਕਈਆਂ ਨੂੰ ਪ੍ਰਭੂ ਨੇ ਗੁਰੂ ਦੀ ਮਤਿ ਬਖਸ਼ ਕੇ ਆਪਣੇ ਨਾਲ ਜੋੜ ਲਿਆ ਹੈ। ਉਨ੍ਹਾਂ ਨੂੰ ਸਭ ਥਾਵਾਂ ਤੇ ਉਸ ਪ੍ਰਭੂ ਦਾ ਹੁਕਮ ਵਰਤ ਰਿਹਾ ਪਰਤੀਤ ਹੁੰਦਾ ਹੈ। ਉਸ ਹੁਕਮ ਨੂੰ ਜੋ ਕੋਈ ਮੰਨਦਾ ਹੈ ਉਹ ਪਰਮਗਤੀ ਨੂੰ ਪ੍ਰਾਪਤ ਹੁੰਦਾ ਹੈ।

**ਸਲੋਕੁ ॥ ਕਬੀਰ ਕਸਉਟੀ ਰਾਮ ਕੀ, ਝੂਠਾ ਟਿਕੈ ਨ ਕੋਇ ॥ ਰਾਮ ਕਸਉਟੀ ਸੋ ਸਹੈ, ਜੋ ਮਰਜੀਵਾ ਹੋਇ ॥੧॥**

**ਮ:੩॥ ਕਿਉਕਰਿ ਇਹੁ ਮਨੁ ਮਾਰੀਐ, ਕਿਉਕਰਿ ਮਿਰਤਕੁ ਹੋਇ ॥ ਕਹਿਆ ਸਬਦੁ ਨ ਮਾਨਈ, ਹਉਮੈ ਛਡੈ ਨ ਕੋਇ ॥ ਗੁਰ ਪਰਸਾਦੀ ਹਉਮੈ ਛੁਟੈ, ਜੀਵਨ ਮੁਕਤੁ ਸੋ ਹੋਇ ॥ ਨਾਨਕ, ਜਿਸ ਨੋ ਬਖਸੇ ਤਿਸੁ ਮਿਲੈ, ਤਿਸੁ ਬਿਘਨੁ ਨ ਲਾਗੈ ਕੋਇ ॥੨॥**

**ਮ: ੩ ॥ ਜੀਵਤ ਮਰਣਾ ਸਭੁ ਕੋ ਕਹੈ, ਜੀਵਨ ਮੁਕਤਿ ਕਿਉ ਹੋਇ ॥ ਭੈ ਕਾ ਸੰਜਮੁ ਜੇ ਕਰੇ, ਦਾਰੂ ਭਾਉ ਲਾਏਇ ॥ ਅਨਦਿਨੁ ਗੁਣ ਗਾਵੈ ਸੁਖ ਸਹਜੇ, ਬਿਖੁ ਭਵਜਲੁ ਨਾਮਿ ਤਰੇਇ ॥ ਨਾਨਕ, ਗੁਰਮੁਖਿ ਪਾਈਐ, ਜਾ ਕਉ ਨਦਰਿ ਕਰੇਇ॥੩॥**

**ਪਉੜੀ ॥ ਦੂਜਾ ਭਾਉ ਰਚਾਇਓਨੁ, ਤ੍ਰੈ ਗੁਣ ਵਰਤਾਰਾ ॥ ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ, ਹੁਕਮਿ ਕਮਾਵਨਿ ਕਾਰਾ ॥ ਪੰਡਿਤ ਪੜਦੇ ਜੋਤਕੀ, ਨਾ ਬੂਝਹਿ ਬੀਚਾਰਾ ॥ ਸਭੁ ਕਿਛੁ ਤੇਰਾ ਖੇਲੁ ਹੈ, ਸਚੁ ਸਿਰਜਣਹਾਰਾ ॥ ਜਿਸੁ ਭਾਵੈ ਤਿਸੁ ਬਖਸਿ ਲੈਹਿ, ਸਚਿ ਸਬਦਿ ਸਮਾਈ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂਕਰਿ, ਹਉਮੈਂ, ਲੈਹਿਂ।

**ਪਦ ਅਰਥ:** ਕਸਉਟੀ-(ਪਰਖ) ਕਸਵਟੀ। ਟਿਕੈ ਨ-ਠਹਿਰਦਾ ਨਹੀਂ। ਮਰਜੀਵਾ-ਮਰਜੀਉੜਾ, ਜੀਵਤ ਭਾਵ ਵਲੋਂ ਮੁਰਦਾ।੧। ਮਿਰਤਕੁ-ਮੁਰਦਾ। ਬਿਘਨੁ-ਰੁਕਾਵਟ।੨। ਸੰਜਮ-ਪਰਹੇਜ਼। ਭਾਉ-ਪਿਆਰ। ਲਾਏਇ-ਲਾ ਦੇਵੇ।੩। ਪਉੜੀ। ਰਚਾਇਓਨੁ-ਉਸ (ਪ੍ਰਭੂ) ਨੇ ਬਣਾਇਆ ਹੈ। ਉਪਾਇਅਨੁ-(ਉਸ) ਨੇ ਪੈਦਾ ਕੀਤਾ। ਹੁਕਮਿ-ਹੁਕਮ ਅਨੁਸਾਰ। ਕਾਰਾ-ਕੰਮ ਕਾਰ। ਜੋਤਕੀ-ਜੋਤਸ਼ੀ। ਬਖਸਿ ਲੈਹਿ-ਤੂੰ ਬਖ਼ਸ਼ ਲੈਂਦਾ ਹੈਂ। ਸਚਿ-ਸੱਚ ਵਿਚ।੪।

**ਅਰਥ ਸਲੋਕੁ**— ਕਬੀਰ (ਜੀ ਕਹਿੰਦੇ ਹਨ ਕਿ) ਪਰਮਾਤਮਾ ਦੀ ਪਰਖ-ਕਸਵੱਟੀ ਉਤੇ ਕੋਈ ਭੀ ਝੂਠਾ (ਮਨੁੱਖ) ਠਹਿਰ ਨਹੀ ਸਕਦਾ। ਪਰਮਾਤਮਾ ਦੀ ਪਰਖ-ਕਸਵਟੀ ਨੂੰ ਉਹ ਸਹਾਰ ਸਕਦਾ ਹੈ (ਭਾਵ ਉਸ ਉਤੇ ਉਹ ਪੂਰਾ ਉਤਰ ਸਕਦਾ ਹੈ) ਜੋ ਸੰਸਾਰ ਵਲੋਂ ਮਰ ਕੇ ਕਰਤਾਰ ਵਿਚ ਜੀਉਂਦਾ ਹੈ।੧।

**ਮ: ੩॥–** (ਹੇ ਭਾਈ!) ਇਹ ਮਨ ਕਿਸ ਤਰ੍ਹਾਂ ਮਾਰੀਏ (ਅਤੇ ਇਹ) ਕਿਵੇਂ ਮੁਰਦਾ ਹੋਵੇ (ਜਦੋਂ ਕਿ ਇਹ ਗੁਰੂ ਦੇ) ਦਸਿਆ ਹੋਇਆ ਕੋਈ ਉਪਦੇਸ਼ ਨਹੀਂ ਮੰਨਦਾ (ਅਤੇ) ਨਾਹ ਹਉਮੈ ਛਡਦਾ ਹੈ? ਗੁਰੂ ਦੀ ਕਿਰਪਾ ਨਾਲ (ਜਿਸਦੀ) ਹਉਮੈ ਛੁਟਦੀ ਹੈ ਉਹ (ਮਨੁੱਖ) ਜੀਉਂਦਾ ਹੀ ਮੁਕਤ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਤੇ ਹਰੀ ਬਖਸ਼ਿਸ਼ ਕਰ ਦੇਵੇ, ਉਸ (ਮਨੁੱਖ) ਨੂੰ (ਗੁਰੂ ਦਾ ਸ਼ਬਦ) ਮਿਲਦਾ ਹੈ (ਅਤੇ) ਉਸ ਨੂੰ ਫਿਰ (ਜੀਵਨ ਵਿਚ) ਕੋਈ ਰੁਕਾਵਟ ਨਹੀਂ ਪੈਂਦੀ।੨।

**ਮ: ੩॥–** (ਹੇ ਭਾਈ!) ਜੀਵਤ ਭਾਵ ਤੋਂ ਮਰਨ (ਦੀਆਂ ਗਲਾਂ) ਹਰ ਕੋਈ ਕਰਦਾ ਹੈ (ਪਰ ਗਲਾਂ) ਨਾਲ (ਪਤਾ ਨਹੀਂ ਲਗਦਾ ਕਿ) ਜੀਊਂਦਿਆਂ ਮੁਕਤਿ ਕਿਵੇਂ ਹੋਈਦਾ ਹੈ?। ਜੇ (ਜੀਵ ਵਾਹਿਗੁਰੂ ਜੀ ਦੇ) ਡਰ ਦਾ ਸੰਜਮ ਕਰੇ (ਅਤੇ ਪ੍ਰਭੂ ਦੇ) ਪਿਆਰ ਦੀ ਦਵਾਈ ਵਰਤੇ, ਦਿਨ ਰਾਤ ਹਰੀ ਦੇ ਗੁਣ ਗਾਏ (ਤਾਂ ਉਸ ਨੂੰ) ਸਹਜੇ ਹੀ ਸੁਖ (ਪ੍ਰਾਪਤ ਹੋ ਜਾਵੇਗਾ ਅਤੇ ਉਹ) ਨਾਮ ਦੁਆਰਾ ਜ਼ਹਰ ਰੂਪੀ ਡਰਾਉਣੇ ਸੰਸਾਰ ਤੋਂ ਤਰ ਜਾਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ ਨਾਮ) ਗੁਰੂ ਦੁਆਰਾ ਪਾਈਦਾ ਹੈ, (ਪਰ ਮਿਲਦਾ ਉਸ ਨੂੰ ਹੈ) ਜਿਸ ਉਤੇ (ਉਹ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ)।੩।

**ਪਉੜੀ॥–** ਉਸ (ਪ੍ਰਭੂ) ਨੇ ਹੀ ਦਵੈਤ-ਭਾਵ ਪੈਦਾ ਕੀਤਾ ਹੈ (ਅਤੇ) ਤਿੰਨਾਂ ਗੁਣਾਂ (ਰਜੋ, ਤਮੋ, ਸਤੋ ਦਾ ਪ੍ਰਭਾਵ) ਵਰਤਾਇਆ ਹੋਇਆ ਹੈ। ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਉਸ (ਪ੍ਰਭੂ) ਨੇ ਆਪ ਹੀ ਪੈਦਾ ਕੀਤੇ (ਅਤੇ ਇਹ ਤਿੰਨੇ ਉਸ ਦੇ) ਹੁਕਮ ਵਿਚ ਕਾਰ ਕਰ ਰਹੇ ਹਨ। ਪੰਡਿਤ, ਜੋਤਸ਼ੀ (ਧਾਰਮਿਕ ਗ੍ਰੰਥ) ਪੜ੍ਹਦੇ ਹਨ (ਪਰ) ਅਸਲੀਅਤ ਨੂੰ ਨਹੀਂ ਸਮਝਦੇ। ਹੇ ਸਚੇ ਸਿਰਜਣਹਾਰ! ਸਾਰਾ ਸੰਸਾਰ ਤੇਰਾ ਹੀ ਹੈ ਜਿਸ ਨੂੰ ਚਾਹੁੰਦਾ ਹੈਂ ਉਸ ਨੂੰ ਤੂੰ ਬਖਸ਼ ਲੈਂਦਾ ਹੈਂ ਅਤੇ (ਉਹ) ਸ਼ਬਦ ਦੁਆਰਾ (ਤੇਰੀ ਸਿਫਤ ਵਿਚ) ਲੀਨ ਹੋ ਜਾਂਦਾ ਹੈ।੪।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਦਾ ਭਗਤ ਕਬੀਰ ਜੀ ਦੇ ਸਲੋਕਾਂ ਵਿਚ ਲੜੀਵਾਰ ਨੰਬਰ ੩੩ ਹੈ। ਇਥੇ 'ਮਰਜੀਵਾ' ਰੂਪ ਹੈ ਪਰ ਸਲੋਕਾਂ ਵਿਚ 'ਮਰਿ ਜੀਵਾ' ਰੂਪ ਹੈ ਪ੍ਰੰਤੂ ਅਰਥਾਂ ਵਿਚ ਕੋਈ ਅੰਤਰ ਨਹੀਂ ਹੈ। ਰਾਮ ਦੀ ਪਰਖ-ਕਸਵਟੀ ਉਤੇ ਪੂਰਾ ਉਤਰਨਾ ਜਣੇ ਖਣੇ ਦਾ ਕੰਮ ਨਹੀਂ, ਕੋਈ ਮਰਜੀਵੜਾ ਹੀ ਨਿਸ਼ਚੇ ਨਾਲ ਆਪਣਾ ਆਪ ਸਮਰਪਿਤ ਕਰਨ ਦੇ ਸਮਰਥ ਹੁੰਦਾ ਹੈ।

ਸਮੁੰਦਰ ਦੀ ਤਹਿ ਵਿਚੋਂ ਮੋਤੀ ਆਦਿ ਕਢ ਕੇ ਲਿਆਉਣ ਵਾਲੇ ਨੂੰ ਵੀ 'ਮਰਜੀਵੜਾ' ਆਖਦੇ ਹਨ ਕਿਉਂਕਿ ਉਹ ਮੌਤ ਵਲੋਂ ਨਿਰਭੈ ਹੋ ਕੇ ਸਮੁੰਦਰ ਦੀ ਤਹਿ ਵਿਚ ਜਾਣ ਦਾ ਹੀਆ ਕਰਦਾ ਹੈ।

ਇਸੇ ਤਰ੍ਹਾਂ ਪਰਮੇਸ਼ਰ ਦਾ ਬਣਨ ਲਈ ਆਪਾ-ਭਾਵ ਮਾਰ ਕੇ, ਝੂਠ ਤੇ ਹਉਮੈ ਨੂੰ ਤਿਆਗ ਕੇ ਗੁਰੂ ਦਾ ਆਗਿਆਕਾਰੀ ਬਣ ਕੇ ਜੀਵਨ ਬਤੀਤ ਕਰਨਾ ਪੈਂਦਾ ਹੈ। ਅਜਿਹਾ ਮਨੁੱਖ ਹੀ ਗੁਰੂ ਦੀ ਕਿਰਪਾ ਨਾਲ ਜੀਵਨ-ਮੁਕਤ ਹੋਂਦਾ ਹੈ। ਉਹ ਦੁਖ, ਬਿਪਤਾ, ਸੰਕਟ ਸਮੇਂ ਪ੍ਰਭੂ ਦੀ ਭਗਤੀ ਅਤੇ ਭਾਣੇ ਵਿਚ ਦ੍ਰਿੜ ਰਹਿੰਦਾ ਹੈ।

ਪਉੜੀ ਦਾ ਸਾਰ ਇਹ ਹੈ ਕਿ ਬ੍ਰਹਮਾ, ਵਿਸ਼ਨੂੰ, ਮਹੇਸ਼ ਆਦਿ ਅਵਤਾਰਾਂ ਵਿਚ ਆਪਣੀ ਕੋਈ ਸ਼ਕਤੀ ਨਹੀਂ, ਇਹ ਸਾਰੇ ਪ੍ਰਭੂ ਦੇ ਹੁਕਮ ਵਿਚ ਬਧੇ ਹੋਏ ਹਨ। ਮਾਇਆ ਦਾ ਮੋਹ ਵੀ ਪ੍ਰਭੂ ਨੇ ਹੀ ਬਣਾਇਆ

ਹੈ। ਸਾਰੀ ਰਚਨਾ ਸਚੇ ਸਿਰਜਣਹਾਰ ਦੀ ਖੇਡ ਹੈ। ਸਿਧਾਂਤ ਇਹ ਹੈ ਕਿ ਜਿਸ ਨੂੰ ਪ੍ਰਭੂ ਬਖਸ਼ ਲੈਂਦਾ ਹੈ ਉਹੀ ਸਚ ਦੁਆਰਾ ਸ਼ਬਦ ਵਿਚ ਸਮਾਉਂਦਾ ਹੈ।

**ਸਲੋਕੁ ਮ: ੩ ॥ ਮਨ ਕਾ ਝੂਠਾ, ਝੂਠੁ ਕਮਾਵੈ ॥ ਮਾਇਆ ਨੋ ਫਿਰੈ, ਤਪਾ ਸਦਾਵੈ ॥ ਭਰਮੇ ਭੂਲਾ, ਸਭਿ ਤੀਰਥ ਗਹੈ ॥ ਓਹੁ ਤਪਾ, ਕੈਸੇ ਪਰਮ ਗਤਿ ਲਹੈ ॥ ਗੁਰਪਰਸਾਦੀ, ਕੋ ਸਚੁ ਕਮਾਵੈ ॥ ਨਾਨਕ, ਸੋ ਤਪਾ ਮੋਖੰਤਰੁ ਪਾਵੈ ॥੧॥**

**ਮ:੩॥ ਸੋ ਤਪਾ, ਜਿ ਇਹੁ ਤਪੁ ਘਾਲੇ ॥ ਸਤਿਗੁਰ ਨੋ ਮਿਲੈ, ਸਬਦੁ ਸਮਾਲੇ ॥ ਸਤਿਗੁਰ ਕੀ ਸੇਵਾ, ਇਹੁ ਤਪੁ ਪਰਵਾਣੁ ॥ ਨਾਨਕ, ਸੋ ਤਪਾ ਦਰਗਹਿ ਪਾਵੈ ਮਾਣੁ ॥੨॥**

**ਪਉੜੀ॥ ਰਾਤਿ ਦਿਨਸੁ ਉਪਾਇਅਨੁ, ਸੰਸਾਰ ਕੀ ਵਰਤਣਿ ॥ ਗੁਰਮਤੀ ਘਟਿ ਚਾਨਣਾ, ਆਨੇਰੁ ਬਿਨਾਸਣਿ ॥ ਹੁਕਮੇ ਹੀ ਸਭ ਸਾਜੀਅਨੁ, ਰਵਿਆ ਸਭ ਵਣਿ ਤ੍ਰਿਣਿ ॥ ਸਭੁ ਕਿਛੁ ਆਪੇ ਆਪਿ ਹੈ, ਗੁਰਮੁਖਿ ਸਦਾ ਹਰਿ ਭਣਿ ॥ ਸਬਦੇ ਹੀ ਸੋਝੀ ਪਈ, ਸਚੈ ਆਪਿ ਬੁਝਾਈ ॥੫॥**

**ਪਦ ਅਰਥ:** ਮਾਇਆ ਨੋ ਫਿਰੈ-ਮਾਇਆ ਲਈ (ਬਾਹਰ ਤੀਰਥਾਂ ਉਤੇ ਭਟਕਦਾ) ਫਿਰਦਾ ਹੈ। ਤਪਾ-ਤਪੀਸਰ। ਗਹੈ-ਗਾਂਹਦਾ ਫਿਰਦਾ ਹੈ। ਪਰਮਗਤਿ-ਉਚੀ ਆਤਮਿਕ ਅਵਸਥਾ। ਕੈਸੇ ਲਹੈ-ਕਿਸ ਤਰ੍ਹਾਂ ਪ੍ਰਾਪਤ ਕਰ ਸਕਦਾ ਹੈ?। ਕੋ-ਕੋਈ (ਵਿਰਲਾ)। ਮੋਖੰਤਰੁ-ਅੰਦਰਲੀ ਮੁਕਤੀ।੧। ਸਮਾਲੇ-ਯਾਦ ਕਰੇ। ਮਾਣੁ-ਆਦਰ।੨।ਪਉੜੀ। ਉਪਾਇਅਨੁ-ਉਸ (ਪ੍ਰਭੂ) ਨੇ ਪੈਦਾ ਕੀਤੇ ਹਨ। ਵਰਤਣਿ-ਵਰਤੋਂ ਵਿਹਾਰ ਲਈ। ਆਨੇਰੁ-ਹਨੇਰਾ। ਬਿਨਾਸਣਿ-ਨਾਸ਼ ਕਰਨ ਲਈ। ਭਣਿ-ਭਜ, ਸਿਮਰ। ਰਵਿਆ-ਵਿਆਪਕ।੫।

**ਅਰਥ ਸਲੋਕ ਮ: ੩॥—** (ਤਪਸਵੀ) ਮਨ ਦਾ ਝੂਠਾ ਹੈ ਤੇ ਝੂਠੇ (ਕਰਮ ਹੀ) ਕਮਾਉਂਦਾ ਹੈ। ਮਾਇਆ ਲਈ (ਬਾਹਰ ਤੀਰਥਾਂ ਤੇ ਭਟਕਦਾ) ਫਿਰਦਾ ਹੈ (ਅਤੇ ਆਪਣੇ ਆਪ ਨੂੰ) ਤਪੱਸਵੀ (ਤੱਪਾ) ਸਦਾਉਂਦਾ ਹੈ। ਭਰਮ ਵਿਚ ਭੁਲਾ ਹੋਇਆ ਸਾਰੇ ਤੀਰਥ ਗਾਂਹਦਾ ਫਿਰਦਾ ਹੈ (ਪਰ) ਓਹ ਤਸਪਵੀ ਕਿਵੇਂ ਉਚੀ ਆਤਮਿਕ ਅਵਸਥਾ ਪ੍ਰਾਪਤ ਕਰ ਸਕਦਾ ਹੈ? (ਭਾਵ ਪਰਮਗਤੀ ਨਹੀਂ ਪਾ ਸਕਦਾ)। ਗੁਰੂ ਦੀ ਕਿਰਪਾ ਨਾਲ (ਜੇ) ਕੋਈ ਤਪਾ ਸਚ ਕਮਾਉਂਦਾ ਹੈ ਭਾਵ ਨਾਮ ਜਪਦਾ ਹੈ (ਤਾਂ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਤਪਾ ਅੰਦਰਲੀ ਮੁਕਤੀ ਪ੍ਰਾਪਤ ਕਰ ਲੈਂਦਾ ਹੈ।੧।

**ਮ:੩॥—** (ਅਸਲੀ ਤਪਾ) ਉਹ ਹੈ ਜਿਹੜਾ ਇਸ (ਨਾਮ ਦੀ) ਘਾਲਨਾ ਕਰਦਾ ਹੈ। ਸਤਿਗੁਰੂ ਨੂੰ ਮਿਲਦਾ ਹੈ ਤੇ ਸ਼ਬਦ ਨੂੰ ਹਿਰਦੇ ਵਿਚ ਯਾਦ ਕਰਦਾ ਹੈ। ਸਤਿਗੁਰੂ ਦੀ ਸੇਵਾ (ਕਰਨੀ ਅਸਲ) ਇਹ ਤਪ ਹੈ (ਜੋ) ਪਰਵਾਣ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਤਪਸਵੀ ਰਬੀ-ਦਰਗਾਹ ਵਿਚ ਆਦਰ ਪਾਉਂਦਾ ਹੈ।੨।

**ਪਉੜੀ॥**— (ਪਰਮੇਸ਼ਰ ਨੇ) ਸੰਸਾਰ ਦੀ ਵਰਤੋਂ-ਵਿਹਾਰ ਲਈ ਰਾਤ ਤੇ ਦਿਨ ਪੈਦਾ ਕੀਤੇ ਹਨ। (ਅਗਿਆਨਤਾ ਦਾ) ਹਨੇਰਾ ਨਾਸ਼ ਕਰਨ ਲਈ ਗੁਰੂ ਦੀ ਸਿਖਿਆ ਦੁਆਰਾ (ਹਰੇਕ) ਹਿਰਦੇ ਵਿਚ (ਗਿਆਨ ਦਾ) ਪ੍ਰਕਾਸ਼ (ਪੈਦਾ ਕੀਤਾ ਹੈ)। ਉਸ (ਪ੍ਰਭੂ) ਨੇ (ਆਪਣੇ) ਹੁਕਮ ਵਿਚ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ (ਅਤੇ ਉਹ) ਸਰਬ ਵਿਆਪਕ ਹੈ। ਸਭ ਕੁਝ (ਪ੍ਰਭੂ) ਆਪ ਹੀ ਆਪ ਹੈ। (ਹੇ ਜੀਵ! ਤੂੰ) ਗੁਰੂ ਦੁਆਰਾ ਉਸ (ਪ੍ਰਭੂ ਨੂੰ) ਸਿਮਰ। ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਹੀ (ਇਹ) ਸੋਝੀ ਆਈ ਹੈ, (ਅਤੇ) ਸਚੇ (ਪਰਮੇਸ਼ਰ) ਨੇ ਆਪ ਹੀ (ਇਹ ਤਤ ਵਾਲੀ ਗਲ) ਦਸੀ ਹੈ।੫।

# ਸਾਰੰਸ਼ ਅਤੇ ਸਿਧਾਂਤ

ਕਈ ਤਪ ਕਰਨ ਵਾਲੇ ਭੀ ਝੂਠਾ ਭੇਖ ਧਾਰ ਕੇ ਮਾਇਆ ਦੀ ਖਾਤਰ ਝੂਠ ਵਿਚ ਪਰਵਿਰਤ ਹੋਏ ਤੀਰਥਾਂ ਉਤੇ ਭਟਕਦੇ ਫਿਰਦੇ ਹਨ। ਉਹ ਸਚ ਨੂੰ ਪ੍ਰਾਪਤ ਨਹੀਂ ਕਰ ਸਕਦੇ। ਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਗੁਰੂ ਦੀ ਸਿਖਿਆ ਤੇ ਚਲਣਾ, ਸੇਵਾ ਕਮਾਉਣੀ ਹੀ ਸਚੀ ਤਪਸਿਆ ਹੈ। ਗੁਰਬਾਣੀ ਵਿਚ ਇਸ ਵਿਸ਼ੇ ਤੇ ਬਹੁਤ ਸੁੰਦਰ ਸੇਧ ਦਿਤੀ ਹੈ:—

**ਜਾਪ ਤਾਪ ਨੇਮ ਸੁਚਿ ਸੰਜਮ, ਨਾਹੀ ਇਨ ਬਿਧੇ ਛੁਟਕਾਰ॥**
**ਗਰਤ ਘੋਰ ਅੰਧ ਤੇ ਕਾਢਹੁ, ਪ੍ਰਭ ਨਾਨਕ ਨਦਰਿ ਨਿਹਾਰਿ॥** [ਪੰਨਾ ੧੩੦੧

ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ:—

੧. **ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** [ਪੰਨਾ ੪੨੩

੨. **ਸੋ ਤਪਸੀ ਜਿਸੁ ਸਾਧ ਸੰਗੁ ॥** [ਪੰਨਾ ੧੧੮੦

ਭਾਈ ਲਾਲੋ ਅਤੇ ਮਲਕ ਭਾਗੋ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜੋ ਉਪਦੇਸ਼ ਦਿਤਾ ਸੀ, ਉਸ ਨੂੰ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ ਨੇ ਇਉਂ ਵਰਣਨ ਕੀਤਾ ਹੈ:—

**ਅਗਨਿ ਤਾਪਨਾ ਜਲ ਮਹਿ ਰਹਿਨੋ॥ ਬ੍ਰਤ ਕਰਨੋ ਸਤੀਸਨ ਸਹਿਨੋ॥**
**ਊਰਧਬਾਹੁ ਅਧੋਸਿਰ ਕਰਨਾ॥ ਖਰੋ ਹੋਨ ਚਿਰਲੌ ਇਕ ਚਰਨਾ ॥**
**ਕੰਦ ਮੂਲ ਚੁਨ ਖਾਵਨੇ ਤੀਰਥ ਤੀਰ ਨਿਵਾਸ ॥**
**ਭੂਮਿ ਭ੍ਰਮਨ, ਚੰਦ੍ਰਾਇਣੀ, ਤਮ ਗੁਣ ਏ ਤਪ ਰਾਸਿ ॥**

ਭਾਵ ਅਗ ਦੀਆਂ ਧੂਣੀਆਂ ਤਪਾਣੀਆਂ, ਪਾਣੀ ਵਿਚ ਰਹਿਣਾ, ਵਰਤ ਰਖਣੇ, ਸਰਦੀ ਤੇ ਗਰਮੀ ਸਹਿਣੀ, ਸਿਰ ਹੇਠ ਪੈਰ ਉਪਰ ਕਰਕੇ ਬਾਹਾਂ ਖੜੀਆਂ ਕਰਕੇ ਸੁਕਾ ਦੇਣੀਆਂ, ਧਰਤੀ ਤੇ ਭ੍ਰਮਣ ਕਰਨਾ, ਚੰਦਰਮਾ ਦੇ ਵਧਣ, ਘਟਣ ਨਾਲ ਗਰਾਹੀਆਂ ਦਾ ਵਧਾਉਣਾ ਘਟਾਉਣਾ ਇਤਾਦਿ ਸਾਰੇ ਤਪ ਤਮੋ ਗੁਣੀ ਹਨ। ਗੁਰਮਤਿ ਦਾ ਸ਼ੋਮਣੀ ਸਿਧਾਂਤ ਇਹਨਾਂ ਨਾਲੋਂ ਵਿਲਖਣ ਹੈ:—

੧. **ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥**
**ਤਾਕੋ ਪਾਵੈ ਮੋਖ ਦੁਆਰੁ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ॥** [ਪੰਨਾ ੬੬੧

੨. **ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ॥ ਸਤਿਗੁਰ ਕੈ ਭਾਣੈ ਵਡਿਆਈ ਪਾਵੈ ॥**

**ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ॥** [ਪੰਨਾ ੫੦੯

੩. **ਸੋ ਤਪੁ ਪੂਰਾ ਸਾਈ ਸੇਵਾ, ਜੋ ਹਰਿ ਮੇਰੇ ਮਨਿ ਭਾਣੀ ਹੇ॥** [ਪੰਨਾ ੧੦੭੦

ਪਉੜੀ ਵਿਚ 'ਸਭੁ ਕਿਛੁ ਆਪੇ ਆਪਿ ਹੈ, ਗੁਰਮੁਖਿ ਸਦਾ ਹਰਿ ਭਣਿ' ਦਾ ਉਪਦੇਸ਼ ਦਿਤਾ ਹੈ। ਗੁਰੂ ਦਾ ਹੁਕਮ ਪਛਾਣ ਕੇ ਸਿਮਰਨ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਪਰਮਗਤੀ ਨੂੰ ਪ੍ਰਾਪਤ ਹੋ ਸਕੀਦਾ ਹੈ। ਖੰਡੂਰ ਸਾਹਿਬ ਦੇ ਤਪੇ ਵਾਲੀ ਸਾਖੀ ਤੋਂ ਗੁਰਮਤਿ ਪਾਠਕ ਜਾਣੂੰ ਹਨ, ਇਸ ਲਈ ਇਥੇ ਦੇਣ ਤੋਂ ਸੰਕੋਚ ਕੀਤਾ ਹੈ।

**ਸਲੋਕੁ ਮ: ੩ ॥ ਅਭਿਆਗਤ ਏਹਿ ਨ ਆਖੀਅਨਿ, ਜਿਨ ਕੇ ਚਿਤ ਮਹਿ ਭਰਮੁ ॥ ਤਿਸ ਦੈ ਦਿਤੈ ਨਾਨਕਾ, ਤੇਹੋ ਜੇਹਾ ਧਰਮੁ ॥ ਅਭੈ ਨਿਰੰਜਨੁ ਪਰਮ ਪਦੁ, ਤਾ ਕਾ ਭੂਖਾ ਹੋਇ ॥ ਤਿਸ ਕਾ ਭੋਜਨੁ ਨਾਨਕਾ, ਵਿਰਲਾ ਪਾਏ ਕੋਇ ॥੧॥**

**ਮ:੩॥ ਅਭਿਆਗਤ ਏਹਿ ਨ ਆਖੀਅਨਿ, ਜਿ ਪਰ ਘਰਿ ਭੋਜਨੁ ਕਰੇਨਿ ॥ ਉਦਰੈ ਕਾਰਣਿ ਆਪਣੇ, ਬਹਲੇ ਭੇਖ ਕਰੇਨਿ ॥ ਅਭਿਆਗਤ ਸੇਈ ਨਾਨਕਾ, ਜਿ ਆਤਮ ਗਉਣੁ ਕਰੇਨਿ ॥ ਭਾਲਿ ਲਹਨਿ ਸਹੁ ਆਪਣਾ, ਨਿਜ ਘਰਿ ਰਹਣੁ ਕਰੇਨਿ ॥੨॥**

**ਪਉੜੀ ॥ ਅੰਬਰੁ ਧਰਤਿ ਵਿਛੋੜਿਅਨੁ, ਵਿਚਿ ਸਚਾ ਅਸਰਾਉ ॥ ਘਰੁ ਦਰੁ ਸਭੋ ਸਚੁ ਹੈ, ਜਿਸੁ ਵਿਚਿ ਸਚਾ ਨਾਉ ॥ ਸਭੁ ਸਚਾ ਹੁਕਮੁ ਵਰਤਦਾ, ਗੁਰਮੁਖਿ ਸਚਿ ਸਮਾਉ ॥ ਸਚਾ ਆਪਿ ਤਖਤੁ ਸਚਾ, ਬਹਿ ਸਚਾ ਕਰੇ ਨਿਆਉ ॥ ਸਭੁ ਸਚੋ ਸਚੁ ਵਰਤਦਾ, ਗੁਰਮੁਖਿ ਅਲਖੁ ਲਖਾਈ ॥੬॥**

**ਪਦ ਅਰਥ:** ਅਭਿਆਗਤ-ਅਤਿਥੀ, ਤਿਆਗੀ, ਸਾਧੂ। ਨਾ ਆਖੀਅਨਿ-ਨਹੀਂ ਆਖੇ ਜਾਂਦੇ। ਜਿਨ-ਜਿਨ੍ਹਾਂ। ਭਰਮੁ-ਸੰਸਾ। ਧਰਮੁ-ਪੁੰਨ, ਫਲ। ਅਭੈ-ਭਉ ਤੋਂ ਰਹਿਤ, ਨਿਰਭਉ। ਭੂਖਾ-ਭੁੱਖਾ, ਲੋੜਵੰਦ।੧। ਪਰ ਘਰਿ-ਪਰਾਏ ਘਰ ਵਿਚ। ਉਦਰੈ ਕਾਰਣਿ-ਪੇਟ ਭਰਨ ਦੇ ਲਈ। ਬਹਲੇ-ਬਹੁਤੇ, ਕਈ। ਆਤਮ ਗਉਣੁ-ਆਤਮ (ਮੰਡਲ) ਦੇ ਅੰਦਰ ਜਾਣਾ, ਭਾਵ ਆਪਾ ਚੀਨਣਾ। ਭਾਲਿ-ਭਾਲ ਕੇ। ਲਹਨਿ-ਲਭ ਲੈਂਦੇ ਹਨ। ਸਹੁ-ਖਸਮ। ਰਹਣੁ-ਨਿਵਾਸ।੨। ਪਉੜੀ। ਅੰਬਰੁ-ਆਕਾਸ਼। ਅਸਰਾਉ-ਆਸਰਾ। ਸਮਾਉ-ਸਮਾਉਂਦਾ ਹੈ। ਬਹਿ-ਬੈਠ ਕੇ। ਨਿਆਉ-ਨਿਆਂ, ਇਨਸਾਫ। ਲਖਾਈ-ਲਖਾਅ, ਜਣਾ ਦਿੰਦਾ ਹੈ।੬।

**ਅਰਥ ਸਲੋਕੁ ਮ: ੩ ॥**— ਜਿਨ੍ਹਾਂ ਦੇ ਚਿਤ ਵਿਚ ਭਰਮ ਹੋਵੇ ਇਹੋ ਜਿਹੇ (ਬੰਦੇ) ਅਭਿਆਗਤ ਮੰਗਤੇ (ਸਾਧੂ) ਨਹੀਂ ਆਖੇ ਜਾ ਸਕਦੇ। ਨਾਨਕ (ਗੁਰੂ ਜੀ ਆਖਦੇ ਹਨ ਕਿ) ਇਹੋ ਜਿਹੇ (ਭਰਮੀ ਸਾਧੂਆਂ) ਦੇ (ਦਾਨ) ਦਿਤੇ ਦਾ ਫਲ ਭੀ ਇਹੋ ਜਿਹਾ ਹੀ ਹੁੰਦਾ ਹੈ (ਭਾਵ ਕੋਈ ਪੁੰਨ ਨਹੀਂ ਹੁੰਦਾ)। ਨਿਰਭਉ ਤੇ ਮਾਇਆ ਤੋਂ ਰਹਿਤ (ਪਰਮਾਤਮਾ ਵਾਲੇ) ਪਦ ਨੂੰ ਪਾਉਣ ਦਾ ਜੋ ਭੁਖਾ (ਚਾਹਵਾਨ) ਹੋਵੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਅਭਿਆਗਤ) ਨੂੰ ਕੋਈ ਵਿਰਲਾ (ਬੰਦਾ) ਹੀ ਭਿਛਿਆ ਪਾਉਂਦਾ ਹੈ।੧।

**ਮ:੩॥**— ਜਿਹੜੇ ਪਰਾਏ ਘਰ ਵਿਚ ਭੋਜਨ ਕਰਦੇ ਹਨ (ਪੇਟ ਭਰਦੇ ਹਨ) ਇਹੋ (ਜਿਹੀ ਬਿਰਤੀ ਵਾਲੇ) ਅਗਿਆਗਤ ਨਹੀਂ ਆਖੇ ਜਾ ਸਕਦੇ, ਆਪਣੇ ਪੇਟ ਨੂੰ (ਭਰਨ) ਖਾਤਰ ਬਹੁਤੇ ਭੇਖ (ਪਖੰਡ) ਕਰਦੇ ਹਨ। ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਅਸਲ) ਅਭਿਆਗਤ ਓਹੀ ਹਨ ਜੋ ਆਪਣੇ ਆਤਮਾ ਦੇ ਅੰਦਰ ਜਾਂਦੇ ਹਨ (ਭਾਵ ਆਪਾ-ਚੀਨਦੇ ਹਨ)। (ਓਹ) ਭਾਲ ਕਰਕੇ ਆਪਣਾ ਖਸਮ ਲਭ ਲੈਂਦੇ ਹਨ (ਅਤੇ) ਆਪਣੇ ਅਸਲੀ ਘਰ ਵਿਚ ਨਿਵਾਸ ਕਰਦੇ ਹਨ।੨।

**ਪਉੜੀ॥**— ਉਸ (ਪ੍ਰਭੂ) ਨੇ ਆਕਾਸ਼ ਤੇ ਧਰਤੀ ਨੂੰ (ਇਕ ਦੂਜੇ ਤੋਂ) ਵਿਛੋੜਿਆ ਹੈ (ਅਤੇ) ਵਿਚਕਾਰ ਆਪਣਾ ਸੱਚਾ ਆਸਰਾ ਦਿਤਾ ਹੋਇਆ ਹੈ। (ਇਸ ਸ੍ਰਿਸ਼ਟੀ ਵਿਚ ਉਹ) ਘਰ ਤੇ ਦਰ ਸਭ ਕੁਝ ਸਚ ਰੂਪ ਹੈ ਜਿਸ ਵਿਚ (ਪਰਮੇਸ਼ੁਰ ਦਾ) ਸੱਚਾ ਨਾਮ ਹੈ। ਸਭ (ਥਾਵਾਂ ਤੇ ਪ੍ਰਭੂ ਦਾ) ਸੱਚਾ ਹੁਕਮ ਚਲ ਰਿਹਾ ਹੈ, ਗੁਰੂ ਦੁਆਰਾ ਹੀ ਸੱਚੇ (ਪ੍ਰਭੂ) ਵਿਚ ਲੀਨ ਹੋਈਦਾ ਹੈ। (ਹਰੀ) ਆਪ ਸੱਚਾ ਹੈ, (ਉਸਦਾ) ਤਖਤ ਵੀ ਸੱਚਾ ਹੈ (ਜਿਸ ਉਤੇ) ਬੈਠ ਕੇ (ਉਹ) ਸੱਚਾ ਨਿਆਉਂ ਕਰਦਾ ਹੈ। ਸਭ (ਪਾਸੇ) ਨਿਰੋਲ ਸੱਚਾ (ਹਰੀ) ਵਿਆਪਕ ਹੈ। (ਉਸ) ਨਾ ਸਮਝੇ ਜਾਣ ਵਾਲੇ ਹਰੀ ਦੀ ਗੁਰੂ ਜਾਣ ਪਛਾਣ ਕਰਾ ਦਿੰਦਾ ਹੈ।੬।

# ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੪੧੩ ਉਤੇ 'ਸਲੋਕ ਮਹਲਾ ੩' ਦੇ ਸਿਰਲੇਖ ਹੇਠਾਂ ਪਹਿਲੇ ਤੇ ਦੂਜੇ ਸਲੋਕ ਦੇ ਸਰੂਪਾਂ ਵਿਚ ਫਰਕ ਦਾ ਵੇਰਵਾ ਇਸ ਪ੍ਰਕਾਰ ਹੈ:—

| ਵਾਰ ਵਿਚ | ਸਲੋਕਾਂ ਵਿਚ | ਵਾਰ ਵਿਚ | ਸਲੋਕਾਂ ਵਿਚ |
|---|---|---|---|
| ਏਹਿ | ਏਹ | ਤਿਸ ਦੈ ਦਿਤੈ | ਤਿਨ ਕੇ ਦਿਤੇ |
| ਆਖੀਅਨਿ | ਆਖੀਅਹਿ | ਅਭੈ ਨਿਰੰਜਨੁ | ਅਭੈ ਨਿਰੰਜਨ |
| ਚਿਤ ਮਹਿ | ਮਨ ਮਹਿ | ਤਾਕਾ ਭੂਖਾ ਹੋਇ | ਤਾ ਕਾ ਭੀਖਕੁ ਹੋਇ |

ਇਹ ਪਾਠ-ਭੇਦ ਕਿਵੇਂ ਰਹਿ ਗਏ? ਇਸ ਦਾ ਉਤਰ ਕਿਸੇ ਵਿਦਵਾਨ ਪਾਸ ਨਹੀਂ। ਅਸਲ ਗਲ ਇਹ ਹੈ ਕਿ ਅਸਾਂ ਗੁਰਬਾਣੀ ਦੀ ਖੋਜ ਪਾਸੇ ਧਿਆਨ ਦੇਣ ਦਾ ਉਪਰਾਲਾ ਹੀ ਨਹੀਂ ਕੀਤਾ। ਪੁਰਾਤਨ ਹਥ ਲਿਖਤੀ ਸਰੂਪਾਂ ਤੋਂ ਮਦਦ ਲੈ ਕੇ ਹੁਣ ਵੀ ਅਜਿਹੇ ਅੰਤਰ ਠੀਕ ਕੀਤੇ ਜਾ ਸਕਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਇਕਲੇ ਵਿਅਕਤੀ ਨੂੰ ਏਦਾਂ ਦੀ ਸੁਧਾਈ ਕਰਨ ਦਾ ਕੋਈ ਅਧਿਕਾਰ ਨਹੀਂ ਹੈ।

ਭੇਖਧਾਰੀ ਸਾਧੂਆਂ ਅਤੇ ਭਰਮ ਵਿਚ ਗ੍ਰਸੇ ਹੋਏ ਸਾਧੂ ਫ਼ਕੀਰਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ ਕਿਉਂਕਿ ਇਹਨਾਂ ਨੇ ਸਾਡਾ ਜੀਵਨ ਸਵਾਰਨ ਦੀ ਥਾਂ ਉਲਟਾ ਵਿਗਾੜ ਦੇਣਾ ਹੈ। ਇਹਨਾਂ ਨੇ ਆਪਣੇ ਪੇਟ-ਪੂਰਤੀ ਲਈ ਭੇਖ ਦਾ ਜੁਲਾ ਪਾਇਆ ਹੋਇਆ ਹੁੰਦਾ ਹੈ। ਅਸਲੀ ਸਾਧੂ ਉਹ ਹੈ ਜੋ ਵਾਹਿਗੁਰੂ ਦੀ ਪ੍ਰਾਪਤੀ ਦਾ ਭੁਖਾ ਹੋਵੇ। ਜੋ ਅਜਿਹਾ ਭੋਜਨ ਮੰਗਦਾ ਹੈ, ਕੋਈ ਵਿਰਲਾ ਦਾਨੀ ਹੀ ਉਸ ਨੂੰ ਲੋੜੀਂਦੀ ਭਿੱਖਿਆ ਪਾ ਸਕਦਾ ਹੈ। ਅਭਿਆਗਤ ਦਾ ਭੇਖ ਵੇਖ ਕੇ ਉਸ ਤੇ ਡੁਲਣ ਦੀ ਲੋੜ ਨਹੀਂ, ਪਹਿਲਾਂ ਉਸਨੂੰ ਗੁਰਬਾਣੀ ਅਨੁਸਾਰ ਪਰਖੋ, ਫਿਰ ਉਸ ਦੀ ਯਥਾ ਸ਼ਕਤਿ ਸੇਵਾ ਕਰੋ।

ਆਮ ਤੌਰ ਤੇ ਬੀਬੀਆਂ ਅਭਿਆਗਤ ਵੇਖ ਕੇ ਬੜਾ ਕੁਝ ਲੁਟਾ ਦਿੰਦੀਆਂ ਹਨ। ਦਾਨ ਹਮੇਸ਼ਾਂ ਪਾਤਰ ਕੁ-ਪਾਤਰ ਵੇਖ ਕੇ ਦੇਣਾ ਚਾਹੀਦਾ ਹੈ। ਅਸਲ ਫ਼ਕੀਰ ਰਬ ਤੋਂ ਮੰਗਦਾ ਹੈ ਉਹ ਦਰ ਦਰ ਦੀ ਟੁਕੜ ਗਦਾਈ ਨਹੀਂ ਕਰਦਾ। ਪਉੜੀ ਵਿਚ ਇਹ ਦਸਿਆ ਹੈ ਕਿ ਹਰੀ ਸੱਚ ਰੂਪ ਦੁਆਰਾ ਸਾਰੀ ਰਚਨਾ ਵਿਚ ਪਸਰਿਆ ਹੋਇਆ ਹੈ ਅਤੇ ਉਸ ਨੂੰ ਗੁਰੂ ਰਾਹੀਂ ਹੀ ਪਾਇਆ ਜਾ ਸਕਦਾ ਹੈ। ਉਸ ਦੀ ਪ੍ਰਾਪਤੀ ਦਾ ਹੋਰ ਕੋਈ ਸਾਧਨ ਨਹੀਂ ਹੈ।

**ਸਲੋਕੁ ਮ: ੩ ॥ ਰੈਣਾਇਰ ਮਾਹਿ ਅਨੰਤੁ ਹੈ, ਕੂੜੀ ਆਵੈ ਜਾਇ ॥ ਭਾਣੈ ਚਲੈ ਆਪਣੈ, ਬਹੁਤੀ ਲਹੈ ਸਜਾਇ॥ ਰੈਣਾਇਰ ਮਹਿ ਸਭੁ ਕਿਛੁ ਹੈ, ਕਰਮੀ ਪਲੈ ਪਾਇ ॥ ਨਾਨਕ, ਨਉਨਿਧਿ ਪਾਈਐ, ਜੇ ਚਲੈ ਤਿਸੈ ਰਜਾਇ ॥੨॥**

**ਮ:੩॥ ਸਹਜੇ ਸਤਿਗੁਰੁ ਨ ਸੇਵਿਓ, ਵਿਚਿ ਹਉਮੈ ਜਨਮਿ ਬਿਨਾਸੁ ॥ ਰਸਨਾ ਹਰਿ ਰਸੁ ਨ ਚਖਿਓ, ਕਮਲੁ ਨ ਹੋਇਓ ਪਰਗਾਸੁ ॥ ਬਿਖੁ ਖਾਧੀ ਮਨਮੁਖੁ ਮੁਆ, ਮਾਇਆ ਮੋਹਿ ਵਿਣਾਸੁ ॥ ਇਕਸੁ ਹਰਿ ਕੇ ਨਾਮ ਵਿਣੁ, ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥ ਜਾ ਆਪੇ ਨਦਰਿ ਕਰੇ ਪ੍ਰਭੁ ਸਚਾ, ਤਾ ਹੋਵੈ ਦਾਸਨਿ ਦਾਸੁ ॥ ਤਾ ਅਨਦਿਨੁ ਸੇਵਾ ਕਰੇ ਸਤਿਗੁਰੂ ਕੀ, ਕਬਹਿ ਨ ਛੋਡੈ ਪਾਸੁ ॥ ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ, ਤਿਉ ਵਿਚੇ ਗਿਰਹ ਉਦਾਸੁ ॥ ਜਨ ਨਾਨਕ ਕਰੇ ਕਰਾਇਆ ਸਭੁ ਕੋ, ਜਿਉ ਭਾਵੈ ਤਿਵ ਹਰਿ ਗੁਣਤਾਸੁ ॥੨॥**

**ਪਉੜੀ ॥ ਛਤੀਹ ਜੁਗ ਗੁਬਾਰੁ ਸਾ, ਆਪੇ ਗਣਤ ਕੀਨੀ ॥ ਆਪੇ ਸ੍ਰਿਸਟਿ ਸਭ ਸਾਜੀਅਨੁ, ਆਪਿ ਮਤਿ ਦੀਨੀ ॥ ਸਿਮ੍ਰਿਤਿ ਸਾਸਤ ਸਾਜਿਅਨੁ, ਪਾਪ ਪੁੰਨ ਗਣਤ ਗਣੀਨੀ ॥ ਜਿਸੁ ਬੁਝਾਏ ਸੋ ਬੁਝਸੀ, ਸਚੈ ਸਬਦਿ ਪਤੀਨੀ ॥ ਸਭੁ ਆਪੇ ਆਪਿ ਵਰਤਦਾ, ਆਪੇ ਬਖਸਿ ਮਿਲਾਈ ॥੭॥**

**ਪਦ ਅਰਥ:** ਰੈਣਾਇਰ ਮਹਿ-(ਸੰਸਾਰ ਰੂਪੀ) ਸਮੁੰਦਰ ਵਿਚ। ਅਨੰਤੁ-ਜਿਸ ਦਾ ਕੋਈ ਅੰਤ ਨਹੀਂ, ਬੇਅੰਤ। ਭਾਣੈ-ਮਰਜ਼ੀ ਅਨੁਸਾਰ। ਕਰਮੀ-ਮਿਹਰ ਨਾਲ। ਨਉ ਨਿਧਿ-ਨੌਂ ਖਜ਼ਾਨੇ, ਭਾਵ ਪ੍ਰਭੂ ਦਾ ਨਾਮ।੧। ਸਹਜੇ-ਪ੍ਰੇਮ ਨਾਲ। ਕਮਲੁ-ਹਿਰਦਾ ਰੂਪੀ ਕਮਲ। ਜਨਮਿ-ਜਨਮ ਲੈ ਕੇ। ਮਾਇਆ ਮੋਹ-ਮਾਇਆ ਦੇ ਮੋਹ ਵਿਚ। ਵਿਣਾਸੁ-ਨਾਸ਼ ਹੋ ਗਿਆ। ਦਾਸਨਿ ਦਾਸੁ-ਦਾਸਾਂ ਦਾ ਦਾਸ। ਜਿਉ-ਜਿਵੇਂ। ਅਲਿਪਤੋ-ਨਿਰਲੇਪ। ਤਿਉ-ਤਿਵੇਂ। ਉਦਾਸੁ-ਉਪਰਾਮ। ਗੁਣਤਾਸੁ-ਗੁਣਾਂ ਦਾ ਖਜ਼ਾਨਾ।੨। ਪਉੜੀ।।- ਛਤੀਹ ਜੁਗ-੩੬ ਜੁਗ ਭਾਵ ਕਈ ਜੁਗ। ਗੁਬਾਰੁ-ਘੁਪ ਹਨੇਰਾ। ਸਾਜੀਅਨੁ-ਉਸ (ਪ੍ਰਭੂ) ਨੇ ਬਣਾਈ। ਮਤਿ-ਅਕਲ, ਬੁੱਧੀ। ਗਣਤ ਗਣੀਨੀ-ਗਿਣਤੀ ਗਿਣੀ, ਭਾਵ ਵੇਰਵੇ ਸਹਿਤ ਨਿਰਣਾ ਕੀਤਾ। ਪਤੀਨੀ-ਪਤੀਜੇ।੭।

**ਅਰਥ ਸਲੋਕੁ ਮ: ੩॥**— (ਇਸ ਸੰਸਾਰ) ਸਮੁੰਦਰ ਵਿਚ ਬੇਅੰਤ ਪ੍ਰਭੂ (ਵਿਆਪਕ) ਹੈ, (ਉਸ ਨੂੰ ਛੱਡ ਕੇ ਜਿਤਨੀ) ਸ੍ਰਿਸ਼ਟੀ ਹੈ (ਸਭ) ਆਉਂਦੀ ਜਾਂਦੀ (ਭਾਵ ਜੰਮਦੀ ਮਰਦੀ) ਹੈ, ਕੂੜੀ (ਅਤੇ ਨਾਸ਼ਵੰਤ) ਹੈ।

(ਜੋ ਲੁਕਾਈ) ਆਪਣੀ ਮਰਜ਼ੀ ਅਨੁਸਾਰ ਚਲਦੀ ਹੈ (ਉਸ ਨੂੰ) ਬਹੁਤ ਸਜ਼ਾ ਮਿਲਦੀ ਹੈ। (ਇਸ ਸੰਸਾਰ) ਸਮੁੰਦਰ ਵਿਚ ਸਭ ਕੁਝ ਹੈ (ਪਰ ਉਸ ਪ੍ਰਭੂ ਦੀ) ਮਿਹਰ ਨਾਲ ਹੀ (ਨਾਮ ਰੂਪੀ ਸ੍ਰੇਸ਼ਟ ਵਸਤੂ) ਪਲੇ ਪੈਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ (ਜੀਵ) ਉਸ (ਪ੍ਰਭੂ) ਦੀ ਰਜ਼ਾ ਵਿਚ ਚਲਦਾ ਹੋਵੇ (ਤਾਂ ਉਹ) ਨਉਨਿਧਿ (ਨਾਮ ਰੂਪੀ ਖਜ਼ਾਨਾ) ਪ੍ਰਾਪਤ ਕਰ ਲੈਂਦਾ ਹੈ।੧।

**ਮ: ੩ ॥–** (ਜਿਸ ਮਨੁੱਖ ਨੇ) ਪ੍ਰੇਮ ਨਾਲ ਸਤਿਗੁਰੂ ਨੂੰ ਨਹੀਂ ਸੇਵਿਆ (ਸਿਮਰਿਆ, ਉਸ ਨੇ) ਜਨਮ ਲੈ ਕੇ ਹਉਮੈ ਵਿਚ ਹੀ (ਆਪਣਾ ਜੀਵਨ) ਨਾਸ਼ ਕਰ ਲਿਆ। (ਉਸ ਨੇ) ਜੀਭ ਨਾਲ (ਹਰੀ ਦਾ ਨਾਮ) ਰਸ ਨਹੀਂ ਚਖਿਆ (ਭਾਵ ਨਾਮ ਰਸ ਦਾ ਅਨੰਦ ਨਹੀਂ ਮਾਣਿਆ, ਇਸ ਲਈ) ਉਸ ਦਾ ਹਿਰਦਾ ਰੂਪੀ ਕਮਲ ਨਹੀਂ ਖਿੜਿਆ। (ਅਜੇਹਾ ਮਨੁੱਖ ਵਿਸ਼ੇ ਰੂਪੀ) ਜ਼ਹਰ ਖਾਣ ਨਾਲ ਮਰ ਗਿਆ, ਮਾਇਆ ਦੇ ਮੋਹ ਵਿਚ ਹੀ ਨਾਸ਼ ਹੋ ਗਿਆ। ਇਕ ਹਰੀ ਦੇ ਨਾਮ ਤੋਂ ਬਿਨਾ (ਮਨਮੁਖ ਦਾ) ਜੀਵਨ ਫਿਟਕਾਰ ਜੋਗ ਹੈ, (ਅਤੇ ਜਗਤ ਵਿਚ ਉਸ ਦੇ) ਵਸਣ ਨੂੰ ਵੀ ਲਾਹਨਤ ਹੈ। ਜਦੋਂ ਸੱਚਾ ਪ੍ਰਭੂ ਆਪ ਹੀ ਮਿਹਰ ਦੀ ਨਜ਼ਰ ਕਰੇ ਤਾਂ (ਮਨਮੁਖ ਵੀ) ਦਾਸਾਂ ਦਾ ਦਾਸ ਹੋ ਜਾਂਦਾ ਹੈ। ਤਾਂ (ਇਸ ਤਰ੍ਹਾਂ) ਉਹ ਦਿਨ ਰਾਤ (ਹਰ ਵੇਲੇ ਪ੍ਰਭੂ ਦੀ) ਸੇਵਾ ਕਰਕੇ, ਕਦੇ ਵੀ (ਗੁਰੂ ਦਾ) ਪਾਸ (ਸਾਥ) ਨਹੀਂ ਛਡਦਾ। ਜਿਸ ਤਰ੍ਹਾਂ ਪਾਣੀ ਵਿਚ ਕਮਲ ਫੁਲ ਨਿਰਲੇਪ ਰਹਿੰਦਾ ਹੈ ਤਿਵੇ (ਮਨੁੱਖ) ਗ੍ਰਿਹਸਤ ਵਿਚ ਹੀ ਉਪਰਾਮ ਰਹਿੰਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਜਿਸ ਤਰ੍ਹਾਂ ਉਸ ਗੁਣਾਂ ਦੇ ਖਜ਼ਾਨੇ (ਪ੍ਰਭੂ) ਨੂੰ ਭਾਉਂਦਾ ਹੈ ਉਸੇ ਤਰ੍ਹਾਂ ਸਭ ਕੋਈ (ਉਸ ਪ੍ਰਭੂ ਦਾ) ਕਰਾਇਆ (ਕੰਮ) ਕਰ ਰਿਹਾ ਹੈ।੨।

**ਪਉੜੀ॥–** (ਜਦੋਂ ਪ੍ਰਭੂ ਨਿਰਗੁਣ ਸਰੂਪ ਵਿਚ ਸੀ ਤਦੋਂ) ਛਤੀ ਜੁਗ ਘੁੱਪ-ਹਨੇਰਾ ਸੀ, (ਪ੍ਰਭੂ ਨੇ) ਆਪ ਹੀ (ਆਪਣੀ) ਗਿਣਤੀ ਕੀਤੀ। (ਜਦੋਂ ਸਰਗੁਣ ਰੂਪ ਦਾ ਫੁਰਨਾ ਫੁਰਿਆ ਤਾਂ) ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ, (ਆਪ ਹੀ ਸ੍ਰਿਸ਼ਟੀ ਨੂੰ) ਸੋਝੀ ਦਿਤੀ। ਉਸ (ਪ੍ਰਭੂ ਨੇ ਵਿਦਵਾਨਾਂ ਰਾਹੀਂ) ਸਿਮ੍ਰਤੀਆਂ ਤੇ ਸ਼ਾਸਤਰ ਬਣਾਏ (ਅਤੇ ਉਨ੍ਹਾਂ ਰਾਹੀਂ) ਪਾਪ ਪੁੰਨ (ਕਰਮਾਂ) ਦਾ ਨਿਰਣਾ ਕੀਤਾ। ਜਿਸ ਨੂੰ (ਇਹ ਗਲ ਪ੍ਰਭੂ) ਸਮਝਾਏਗਾ, ਓਹੀ ਸਮਝੇਗਾ, (ਓਹੀ) ਸਚੇ ਸ਼ਬਦ ਵਿਚ ਪਤੀਜੇਗਾ। ਸਭ (ਤਰ੍ਹਾਂ ਪ੍ਰਭੂ) ਆਪ ਹੀ ਆਪ ਵਰਤਦਾ ਹੈ (ਅਤੇ) ਆਪੇ ਹੀ (ਜੀਵ ਨੂੰ) ਬਖਸ਼ ਕੇ (ਆਪਣੇ ਨਾਲ) ਮਿਲਾਉਣ ਵਾਲਾ ਹੈ।੭।

# ਸਾਰੰਸ਼ ਅਤੇ ਸਿਧਾਂਤ

ਬੇਅੰਤ ਪ੍ਰਭੂ ਸੰਸਾਰ ਰੂਪੀ ਰਚਨਾ ਵਿਚ ਵਿਆਪਕ ਹੈ। ਪ੍ਰਭੂ ਦੇ ਭਾਣੇ ਵਿਚ ਚਲਿਆਂ ਮਨ-ਬਾਂਛਤ ਫਲ ਪ੍ਰਾਪਤ ਹੁੰਦੇ ਹਨ, ਪਰ ਆਪਣੀ ਮਰਜ਼ੀ ਦੇ ਮਗਰ ਟੁਰਿਆਂ ਨਾਮ-ਰਸ ਦਾ ਅਨੰਦ ਪ੍ਰਾਪਤ ਨਹੀਂ ਹੁੰਦਾ। ਲੋੜ ਹੈ ਕਿ ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ਮੋਹ ਮਾਇਆ ਤੋਂ ਨਿਰਲੇਪ ਰਹਿਆ ਜਾਏ ਤਾਂ ਹੀ ਅਸਲੀ ਜੀਵਨ ਦੀ ਸੋਝੀ ਆਉਂਦੀ ਹੈ।

ਪਉੜੀ ਵਿਚ ਪ੍ਰਭੂ ਦੇ ਨਿਰਗੁਣ ਤੋਂ ਸਰਗੁਣ ਰੂਪ ਵਿਚ ਪ੍ਰਗਟ ਹੋਣ ਵਾਲੇ ਖੇਲ ਦਾ ਵਰਣਨ ਹੈ ਪਰ ਉਸ ਦੀ ਅਫੁਰ ਅਵਸਥਾ ਬਾਰੇ ਕੁਝ ਨਹੀਂ ਦਸਿਆ ਜਾ ਸਕਦਾ। ਪਹਿਲਾਂ ਲੋਕਾਂ ਨੂੰ ਮਤਿ ਦੇਣ ਲਈ ਧਾਰਮਿਕ ਪੁਸਤਕਾਂ ਰਚੀਆਂ ਤਾਂ ਜੋ ਲੋਕ ਪਾਪ ਪੁੰਨ ਦੇ ਸੰਕਲਪ ਤੋਂ ਜਾਣੂੰ ਹੋ ਸਕਣ। ਅੰਤ ਵਿਚ ਸਿਧਾਂਤ ਇਹ ਕਢਿਆ

ਹੈ ਕਿ ਸਭ ਪਾਸੇ ਰਚਨਹਾਰ ਆਪ ਵਰਤ ਰਿਹਾ ਹੈ ਅਤੇ ਆਪ ਹੀ ਜੀਆਂ ਦੇ ਪਾਪ ਬਖਸ਼ ਕੇ ਆਪਣੇ ਨਾਲ ਮਿਲਾਉਣ ਵਾਲਾ ਹੈ।

**ਸਲੋਕ ਮ: ੩ ॥ ਇਹੁ ਤਨੁ ਸਭੋ ਰਤੁ ਹੈ, ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹਿ ਰਤੇ ਆਪਣੈ, ਤਿਨ ਤਨਿ ਲੋਭ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ ਹੋਇ, ਲੋਭ ਰਤੁ ਵਿਚਹੁ ਜਾਇ ॥ ਜਿਉ ਬੈਸੰਤਰਿ ਧਾਤੁ ਸੁਧੁ ਹੋਇ, ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥ ਨਾਨਕ, ਤੇ ਜਨ ਸੋਹਣੇ, ਜੋ ਰਤੇ ਹਰਿ ਰੰਗੁ ਲਾਇ ॥੧॥**

**ਮ:੩ ॥ ਰਾਮਕਲੀ, ਰਾਮੁ ਮਨਿ ਵਸਿਆ, ਤਾ ਬਨਿਆ ਸੀਗਾਰੁ ॥ ਗੁਰ ਕੈ ਸਬਦਿ ਕਮਲੁ ਬਿਗਸਿਆ, ਤਾ ਸਉਪਿਆ ਭਗਤਿ ਭੰਡਾਰੁ ॥ ਭਰਮੁ ਗਇਆ ਤਾ ਜਾਗਿਆ, ਚੂਕਾ ਅਗਿਆਨ ਅੰਧਾਰੁ ॥ ਤਿਸ ਨੋ ਰੂਪੁ ਅਤਿ ਅਗਲਾ, ਜਿਸੁ ਹਰਿ ਨਾਲਿ ਪਿਆਰੁ ॥ ਸਦਾ ਰਵੈ ਪਿਰੁ ਆਪਣਾ, ਸੋਭਾਵੰਤੀ ਨਾਰਿ ॥ ਮਨਮੁਖਿ ਸੀਗਾਰੁ ਨ ਜਾਣਨੀ, ਜਾਸਨਿ ਜਨਮੁ ਸਭੁ ਹਾਰਿ ॥ ਬਿਨੁ ਹਰਿ ਭਗਤੀ ਸੀਗਾਰੁ ਕਰਹਿ, ਨਿਤ ਜੰਮਹਿ ਹੋਇ ਖੁਆਰੁ ॥ ਸੈਸਾਰੈ ਵਿਚਿ ਸੋਭ ਨ ਪਾਇਨੀ, ਅਗੈ ਜਿ ਕਰੇ, ਸੁ ਜਾਣੈ ਕਰਤਾਰੁ ॥ ਨਾਨਕ, ਸਚਾ ਏਕੁ ਹੈ, ਦੁਹੁ ਵਿਚ ਹੈ ਸੰਸਾਰੁ ॥ ਚੰਗੈ ਮੰਦੈ ਆਪਿ ਲਾਇਅਨੁ, ਸੋ ਕਰਨਿ, ਜਿ ਆਪਿ ਕਰਾਏ ਕਰਤਾਰੁ ॥੨॥**

**ਮ:੩ ॥ ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ, ਦੂਜੀ ਨਾਹੀ ਜਾਇ ॥ ਜੇ ਬਹੁਤੇਰਾ ਲੋਚੀਐ, ਵਿਣੁ ਕਰਮਾ ਪਾਇਆ ਨ ਜਾਇ ॥ ਅੰਤਰਿ ਲੋਭੁ ਵਿਕਾਰੁ ਹੈ, ਦੂਜੈ ਭਾਇ ਖੁਆਇ ॥ ਤਿਨ ਜੰਮਣੁ ਮਰਣੁ ਨ ਚੁਕਈ, ਹਉਮੈ ਵਿਚਿ ਦੁਖੁ ਪਾਇ ॥ ਜਿਨੀ ਸਤਿਗੁਰ ਸਿਉ ਚਿਤੁ ਲਾਇਆ, ਸੋ ਖਾਲੀ ਕੋਈ ਨਾਹਿ ॥ ਤਿਨ ਜਮ ਕੀ ਤਲਬ ਨ ਹੋਵਈ, ਨਾ ਓਇ ਦੁਖ ਸਹਾਹਿ ॥ ਨਾਨਕ, ਗੁਰਮੁਖਿ ਉਬਰੇ, ਸਚੈ ਸਬਦਿ ਸਮਾਹਿ ॥੩॥**

**ਪਉੜੀ ॥ ਆਪਿ ਅਲਿਪਤੁ ਸਦਾ ਰਹੈ, ਹੋਰਿ ਧੰਧੈ ਸਭਿ ਧਾਵਹਿ ॥ ਆਪਿ ਨਿਹਚਲੁ ਅਚਲੁ ਹੈ, ਹੋਰਿ ਆਵਹਿ ਜਾਵਹਿ ॥ ਸਦਾ ਸਦਾ ਹਰਿ ਧਿਆਈਐ, ਗੁਰਮੁਖਿ ਸੁਖੁ ਪਾਵਹਿ ॥ ਨਿਜ ਘਰਿ ਵਾਸਾ ਪਾਈਐ, ਸਚਿ ਸਿਫਤਿ ਸਮਾਵਹਿ ॥ ਸਚਾ ਗਹਿਰ ਗੰਭੀਰੁ ਹੈ, ਗੁਰ ਸਬਦਿ ਬੁਝਾਈ ॥੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁੰ, ਤਿਉਂ, ਬਨਿਆਂ, ਸੀਂਗਾਰੁ, ਸਉਂਪਿਆ, ਤਾਂ, ਕਰਹਿੰ, ਜੰਮਹਿੰ, ਸੈਂਸਰੈ, ਦੁਹੁੰ।੨। ਨਾਹੀਂ, ਕਰਮਾਂ, ਸਿਉਂ, ਨਾਹਿੰ, ਸਹਾਹਿੰ, ਸਮਾਹਿੰ।੩। ਪਉੜੀ। ਧਾਵਹਿੰ, ਆਵਹਿੰ, ਜਾਵਹਿੰ, ਪਾਵਹਿੰ,ਸਮਾਵਹਿੰ।੮।

**ਪਦ ਅਰਥ:** ਸਹਿ-ਪਤੀ ਨਾਲ। ਪਇਐ-ਪੈਣ ਨਾਲ। ਖੀਣੁ-ਕਮਜ਼ੋਰ। ਵਿਚਹੁ-ਅੰਦਰੋਂ। ਬੈਸੰਤਰਿ-ਅਗ ਵਿਚ। ਸੁਧੁ ਹੋਇ-ਸ਼ੁੱਧ ਹੋ ਜਾਂਦੀ ਹੈ। ਭਉ-ਡਰ। ਦੁਰਮਤਿ-ਖੋਟੀ ਮਤ।੧। ਰਾਮਕਲੀ-ਰਾਮਕਲੀ (ਰਾਗੁ, ਰਾਗਣੀ) ਰਾਹੀਂ। ਮਨਿ-ਮਨ ਵਿਚ। ਬਨਿਆ-ਸੁਹਣਾ ਲਗਾ। ਬਿਗਸਿਆ-ਖਿੜਿਆ। ਸਉਪਿਆ-ਹਵਾਲੇ ਕੀਤਾ ਹੈ। ਅੰਧਾਰੁ-ਹਨੇਰਾ। ਅਗਲਾ-ਬਹੁਤਾ। ਰਵੈ-ਭੋਗਦੀ ਹੈ (ਕਈਆਂ ਬੀੜਾਂ ਵਿਚ ਪਾਠ ਵੀ 'ਰਾਵੈ' ਹੈ। ਸ਼ਬਦਾਰਥ)। ਸੋਭਾਵੰਤੀ-ਵਡਿਆਈ ਵਾਲੀ। ਨਾਰਿ-(ਜੀਵ) ਇਸਤ੍ਰੀ। ਕਰਹਿ-ਕਰਦੀਆਂ ਹਨ। ਸੋਭ-ਸ਼ੋਭਾ, ਵਡਿਆਈ। ਨ ਪਾਇਨੀ-ਨਹੀਂ ਪਾਂਦੀਆਂ। ਜਿ-ਜੋ। ਦੁਹੁ ਵਿਚਿ-ਦੋਹਾਂ (ਜੰਮਣ ਤੇ ਮਰਣ)ਵਿਚ।੨। ਸਾਂਤਿ-ਸ਼ਾਂਤੀ। ਜਾਇ-ਥਾਂ। ਲੋਚੀਐ-ਚਾਹੀਏ। ਵਿਣੁ ਕਰਮਾ-ਭਾਗਾਂ ਤੋਂ ਬਿਨਾ। ਦੂਜੈ ਭਾਇ-(ਪ੍ਰਭੂ ਛੱਡ ਕੇ) ਹੋਰ ਦੇ ਪਿਆਰ ਵਿਚ, ਦਵੈਤ ਭਾਵ ਵਿਚ। ਖੁਆਇ-ਖੁੰਝੇ ਹੋਏ ਹਨ। ਨਾ ਚੁਕਈ-ਦੂਰ ਨਹੀਂ ਹੁੰਦਾ। ਜਿਨੀ-ਜਿਨ੍ਹਾਂ ਨੇ। ਸਿਉ-ਨਾਲ। ਤਲਬ-ਸੱਦਾ। ਸਹਾਹਿ-ਸਹਾਰਦੇ ਹਨ। ਉਬਰੇ-ਬਚ ਗਏ। ਸਮਾਹਿ-ਲੀਨ ਹੋ ਜਾਂਦੇ ਹਨ।੩। ਪਉੜੀ। ਅਲਿਪਤ-ਨਿਰਲੇਪ, ਵਖਰਾ। ਧੰਧੈ-ਧੰਦਿਆਂ ਵਿਚ। ਧਾਵਹਿ-ਦੌੜਦੇ ਹਨ। ਨਿਹਚਲੁ-ਅਸਥਿਰ, ਅਟੱਲ। ਅਚਲ-ਜੋ ਚਲਾਇਮਾਨ ਨਾ ਹੋਵੇ। ਹੋਰਿ-ਹੋਰ ਸਾਰੇ। ਆਵਹਿ ਜਾਵਹਿ-ਜੰਮਦੇ ਮਰਦੇ ਹਨ। ਪਾਵਹਿ-ਪਾਉਂਦੇ ਹਨ। ਨਿਜਘਰਿ-ਆਪਣੇ ਘਰ ਵਿਚ, ਸਵੈਸਰੂਪ ਵਿਚ। ਸਮਾਵਹਿ-ਸਮਾਉਂਦੇ ਹਨ। ਗਹਿਰ ਗੰਭੀਰ-ਡੂੰਘਾ ਤੇ ਸੰਜੀਦਾ।੮।

**ਅਰਥ ਸਲੋਕ ਮ:੩॥**— ਇਹ ਸਾਰਾ ਸਰੀਰ ਹੀ ਲਹੂ ਹੈ, ਲਹੂ ਤੋਂ ਬਿਨਾ ਸਰੀਰ ਕਾਇਮ ਹੀ ਨਹੀਂ ਰਹਿ ਸਕਦਾ। ਜੋ ਆਪਣੇ ਹਰੀ-ਪਤੀ ਦੇ ਪ੍ਰੇਮ ਨਾਲ ਰੰਗੇ ਹੋਏ ਹਨ, ਉਨ੍ਹਾਂ ਦੇ ਸਰੀਰ ਵਿਚ ਲਾਲਚ ਰੂਪੀ ਲਹੂ ਨਹੀਂ ਹੁੰਦਾ। (ਵਾਹਿਗੁਰੂ ਦਾ) ਡਰ ਪੈਣ ਨਾਲ ਸਰੀਰ ਕਮਜ਼ੋਰ ਹੁੰਦਾ ਹੈ, (ਤੇ ਇਸ ਦੇ) ਅੰਦਰੋਂ ਲੋਭ ਦੀ ਰਤ ਨਿਕਲ ਜਾਂਦੀ ਹੈ। ਜਿਸ ਤਰ੍ਹਾਂ ਅੱਗ ਵਿਚ ਪਾਇਆਂ ਧਾਤ ਸ਼ੁੱਧ ਹੋ ਜਾਂਦੀ ਹੈ, ਇਸ ਤਰ੍ਹਾਂ ਹਰੀ ਦਾ ਡਰ ਖੋਟੀ ਮਤ ਦੀ ਮੈਲ ਨੂੰ ਦੂਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਸੇਵਕ ਸੋਹਣੇ ਹਨ ਜੋ ਪਰਮਾਤਮਾ ਦਾ ਪ੍ਰੇਮ ਲਾ ਕੇ ਉਸ ਵਿਚ ਰੰਗੇ ਹੋਏ ਹਨ।੧।

**ਮ:੩॥**— ਰਾਮਕਲੀ (ਰਾਗਣੀ ਗਾਇਆਂ) ਰਾਮ ਮਨ ਵਿਚ ਵਸਿਆ ਤਾਂ (ਕਾਇਆ ਨੂੰ) ਸ਼ੀਂਗਾਰ ਸੋਹਣਾ ਲਗਿਆ। ਗੁਰੂ ਦੇ ਸ਼ਬਦ ਦੁਆਰਾ ਹਿਰਦਾ ਰੂਪ ਕਮਲ ਖਿੜਿਆ ਤਾਂ (ਹਰੀ ਨੇ) ਭਗਤੀ ਦਾ ਭੰਡਾਰ (ਜੀਵ-ਇਸਤ੍ਰੀ ਦੇ) ਹਵਾਲੇ ਕਰ ਦਿਤਾ। (ਇਸ ਨਾਲ) ਭਰਮ ਦੂਰ ਹੋ ਗਿਆ ਤਾਂ (ਮਨ) ਜਾਗ ਪਿਆ (ਅਤੇ) ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ। ਜਿਸ ਇਸਤ੍ਰੀ ਦਾ ਹਰੀ ਨਾਲ ਪਿਆਰ ਹੈ, ਉਸ ਨੂੰ ਬਹੁਤਾ ਰੂਪ ਚੜ੍ਹਦਾ ਹੈ। (ਉਹ) ਸ਼ੋਭਾ ਵਾਲੀ (ਜੀਵ-ਇਸਤ੍ਰੀ) ਸਦਾ ਆਪਣੇ ਹਰੀ-ਪਤੀ ਦਾ (ਅਨੰਦ) ਮਾਣਦੀ ਹੈ।

ਮਨਮੁਖ (ਜੀਵ-ਇਸਤ੍ਰੀਆਂ ਹਰੀ-ਪਤੀ ਨੂੰ ਪ੍ਰਸੰਨ ਕਰਨ ਵਾਲਾ) ਸ਼ੀਂਗਾਰ ਕਰਨਾ ਨਹੀਂ ਜਾਣਦੀਆਂ, (ਇਸ ਲਈ ਉਹ) ਸਾਰੀਆਂ (ਮਨੁੱਖਾ) ਜਨਮ ਹਾਰ ਕੇ ਜਾਣਗੀਆਂ। (ਓਹ) ਹਰੀ ਦੀ ਭਗਤੀ ਤੋਂ ਬਿਨਾ (ਹੋਰ ਹੋਰ) ਸੀਂਗਾਰ ਕਰਦੀਆਂ ਹਨ (ਅਤੇ) ਨਿਤ ਖੁਆਰ ਹੋ ਕੇ ਜੰਮਦੀਆਂ ਰਹਿੰਦੀਆਂ ਹਨ। (ਓਹ) ਸੰਸਾਰ ਵਿਚ ਸ਼ੋਭਾ (ਇਜ਼ਤ) ਨਹੀਂ ਪਾਉਂਦੀਆਂ (ਅਤੇ) ਅਗੇ (ਹਰੀ ਦੀ ਦਰਗਾਹ ਵਿਚ ਉਨ੍ਹਾਂ ਨਾਲ ਜੋ ਬੀਤਦੀ ਹੈ) ਓਹ ਕਰਤਾਰ ਆਪ ਹੀ ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕ ਵਾਹਿਗੁਰੂ ਹੀ ਸਦਾ ਥਿਰ ਰਹਿਣ ਵਾਲਾ ਹੈ, (ਬਾਕੀ ਸਾਰਾ) ਸੰਸਾਰ ਦੋਹਾਂ ਵਿਚ (ਭਾਵ ਜੰਮਣ ਤੇ ਮਰਣ ਵਿਚ) ਹੈ। ਉਸ (ਪ੍ਰਭੂ) ਨੇ (ਸਾਰੇ ਜੀਵ ਆਪ ਹੀ) ਚੰਗੇ ਮੰਦੇ (ਕੰਮਾਂ ਵਿਚ) ਲਾਏ ਹੋਏ ਹਨ, ਓਹ (ਜੀਵ) ਉਹੀ ਕੁਝ ਕਰਦੇ ਹਨ ਜੋ ਕਰਤਾਰ ਆਪ (ਉਨ੍ਹਾਂ ਪਾਸੋਂ) ਕਰਾਉਂਦਾ ਹੈ।੨।

**ਮ:੩ ॥**— ਸਤਿਗੁਰੂ ਦੀ ਸੇਵਾ ਤੋਂ ਬਿਨਾ (ਕਿਸੇ ਜੀਵ ਨੂੰ ਵੀ) ਸ਼ਾਂਤੀ ਨਹੀਂ ਆਉਂਦੀ (ਕਿਉਂਕਿ ਸਤਿਗੁਰੂ ਤੋਂ ਬਿਨਾ) ਜੀਵ ਲਈ ਦੂਜੀ ਕੋਈ ਥਾਂ ਨਹੀਂ ਹੈ। ਜੇ ਬਹੁਤ ਹੀ ਲੋਚਾ ਕਰੀਏ ('ਕਿ ਗੁਰੂ ਮਿਲ ਜਾਵੇ ਪਰ) ਭਾਗਾਂ ਤੋਂ ਬਿਨਾ (ਗੁਰੂ ਦੀ) ਪ੍ਰਾਪਤੀ ਨਹੀਂ ਹੁੰਦੀ। (ਜਿਨ੍ਹਾਂ ਦੇ ਹਿਰਦੇ) ਵਿਚ ਲੋਭ ਰੂਪ ਵਿਕਾਰ (ਮਾੜੇ ਖਿਆਲ) ਹਨ, ਉਹ (ਪ੍ਰਭੂ ਨੂੰ ਛੋੜ ਕੇ) ਦੂਜੇ ਦੇ ਪਿਆਰ ਵਿਚ (ਅਸਲੀ ਜੀਵਨ ਤੋਂ) ਖੁੰਝੇ (ਭਟਕੇ ਹੋਏ ਹਨ)। ਹਉਮੈ ਵਿਚ ਦੁਖ ਪਾਉਣ ਕਰਕੇ (ਉਨ੍ਹਾਂ ਦਾ) ਜਨਮ ਮਰਣ (ਵਾਲਾ ਗੇੜ) ਨਹੀਂ ਮੁਕਦਾ। ਜਿਨ੍ਹਾਂ ਨੇ ਸਤਿਗੁਰੂ ਨਾਲ ਚਿਤ ਜੋੜਿਆ ਹੈ, ਉਨ੍ਹਾਂ ਵਿਚੋਂ ਕੋਈ ਵੀ (ਗੁਰੂ ਦਰਬਾਰ ਚੋਂ) ਖ਼ਾਲੀ ਨਹੀਂ ਰਹਿੰਦਾ। ਉਨ੍ਹਾਂ ਨੂੰ ਨਾ ਜਮ ਦੀ ਤਲਬ ਹੁੰਦੀ ਹੈ ਨਾ ਓਹ (ਜਮ ਦਾ) ਦੁਖ ਸਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਮੰਨ ਕੇ ਚਲਣ ਵਾਲੇ (ਜੀਵ ਜੰਮ ਦੇ ਦੁਖਾਂ ਤੋਂ) ਬਚ ਜਾਂਦੇ ਹਨ (ਕਿਉਂਕਿ ਉਹ) ਸਚੇ ਸ਼ਬਦ ਵਿਚ ਸਮਾਅ ਜਾਂਦੇ ਹਨ।੩।

**ਪਉੜੀ॥**— (ਪਰਮਾਤਮਾ) ਆਪ ਸਦਾ ਹੀ (ਸੰਸਾਰ ਤੋਂ) ਨਿਰਲੇਪ ਰਹਿੰਦਾ ਹੈ, ਹੋਰ ਸਾਰੇ (ਸੰਸਾਰੀ ਜੀਵ) ਧੰਧਿਆਂ ਵਿਚ ਭਟਕਦੇ ਫਿਰਦੇ ਹਨ। (ਉਹ) ਆਪ ਅਸਥਿਰ ਤੇ ਅਟੱਲ ਹੈ, ਹੋਰ ਸਾਰੇ ਆਉਂਦੇ ਜਾਂਦੇ (ਭਾਵ ਜੰਮਦੇ ਮਰਦੇ ਰਹਿੰਦੇ) ਹਨ। ਗੁਰਮੁਖ ਸਦਾ ਹੀ (ਉਸ) ਹਰੀ ਨੂੰ ਸਿਮਰ ਕੇ ਸੁਖ ਪਾਉਂਦੇ ਹਨ। (ਉਨ੍ਹਾਂ ਨੂੰ) ਆਪਣੇ (ਅਸਲੀ) ਘਰ (ਸ੍ਵੈ-ਸਰੂਪ) ਵਿਚ ਵਾਸਾ ਮਿਲਦਾ ਹੈ (ਅਤੇ ਉਹ) ਸਿਫਤ-ਸਾਲਾਹ ਦੁਆਰਾ ਸਚ ਵਿਚ ਲੀਨ ਹੋ ਜਾਂਦੇ ਹਨ। ਗੁਰੂ ਦੇ ਸ਼ਬਦ ਨੇ (ਇਹ ਗਲ) ਸਮਝਾਈ ਹੈ ਕਿ ਸਦਾ ਥਿਰ ਰਹਿਣ ਵਾਲਾ ਪ੍ਰਭੂ ਗਹਿਰ ਗੰਭੀਰ (ਅਥਾਹ ਤੇ ਸੰਜੀਦਾ) ਹੈ।੮।

## ਸਾਰੰਸ਼ ਅਤੇ ਸਿਧਾਂਤ

ਪਿਆਰ ਤੋਂ ਬਿਨਾ ਰਬੀ-ਭਗਤੀ ਨਹੀਂ ਹੋ ਸਕਦੀ। ਪਿਆਰ ਤੋਂ ਬਿਨਾ ਸ਼ਿੰਗਾਰ ਨਿਰਾ ਬਾਹਰਮੁਖੀ ਅਡੰਬਰ ਹੈ ਜਿਸ ਦਾ ਆਤਮਿਕ ਤੌਰ ਤੇ ਕੋਈ ਲਾਭ ਨਹੀਂ ਹੁੰਦਾ। ਨਿਰੀਆਂ ਮੂੰਹ ਜ਼ਬਾਨੀ ਗਲਾਂ ਨਾਲ ਕੁਝ ਨਹੀਂ ਬਣਦਾ। ਭਾਵ ਪ੍ਰਭੂ ਦਾ ਭਾਣਾ ਮੰਨ ਕੇ, ਹੁਕਮੀ ਬੰਦਾ ਬਣ ਕੇ ਕੀਤੀ ਕਾਰ ਹੀ ਕਰਤਾਰ ਦੇ ਦਰਬਾਰ ਵਿਚ ਪਰਵਾਨ ਹੁੰਦੀ ਹੈ।

ਸਤਿਗੁਰੂ ਦੇ ਮਿਲਾਪ ਤੋਂ ਬਿਨਾ ਜੀਵ ਦੇ ਅੰਦਰ ਪਦਾਰਥਾਂ ਦਾ ਲੋਭ ਰੂਪੀ ਵਿਕਾਰ ਹੈ, ਜਿਸ ਦੇ ਫਲ ਸਰੂਪ ਜੀਵ ਅੰਤ ਨੂੰ ਖੁਆਰ ਹੁੰਦਾ ਹੈ, ਜਮਾਂ ਦੇ ਵਸ ਪੈਂਦਾ ਹੈ ਅਤੇ ਦੁਖ ਸਹਿੰਦਾ ਹੈ। ਗੁਰਮੁਖ ਜੀਵ ਜੋ ਸ਼ਬਦ ਵਿਚ ਲੀਨ ਹੁੰਦੇ ਹਨ, ਉਹ ਜਮ ਦੀ ਤਲਬ ਤੋਂ ਬਚੇ ਰਹਿੰਦੇ ਹਨ। ਗੁਰਬਾਣੀ ਵਿਚ ਅੰਕਿਤ ਹੈ:–

**ਧਰਮ ਰਾਇ ਤਿਨ ਕਾ ਮਿਤੁ ਹੈ, ਜਮ ਮਗਿ ਨ ਪਾਵੈ ॥** [ਪੰਨਾ ੧੦੯੧

ਪਉੜੀ ਦਾ ਸਾਰ ਇਹ ਹੈ ਕਿ ਗੁਰੂ ਨੇ ਇਹ ਸੋਝੀ ਪਾਈ ਹੈ ਕਿ ਪ੍ਰਭੂ ਦੀ ਸਿਫਤ ਦੁਆਰਾ ਸਚ ਵਿਚ ਸਮਾਈਦਾ ਹੈ। ਕਰਤਾਪੁਰਖ ਨੇ ਸਾਰੀ ਸ੍ਰਿਸ਼ਟੀ ਨੂੰ ਧੰਧੇ ਲਾਇਆ ਹੋਇਆ ਹੈ ਪਰ ਆਪ ਸ੍ਰਿਸ਼ਟੀ ਵਿਚ ਵਰਤਦਾ ਹੋਇਆ ਵੀ ਨਿਰਲੇਪ ਹੈ।

**ਸਲੋਕ ਮ: ੩ ॥ ਸਚਾ ਨਾਮੁ ਧਿਆਇ ਤੂ, ਸਭੋ ਵਰਤੈ ਸਚੁ ॥ ਨਾਨਕ, ਹੁਕਮੈ ਜੋ ਬੁਝੈ, ਸੋ ਫਲੁ ਪਾਏ ਸਚੁ ॥ ਕਥਨੀ ਬਦਨੀ ਕਰਤਾ ਫਿਰੈ, ਹੁਕਮੁ ਨ ਬੂਝੈ ਸਚੁ ॥ ਨਾਨਕ, ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ, ਵਿਣੁ ਮੰਨੇ ਕਚੁ ਨਿਕਚੁ ॥੧॥**

**ਮ:੩॥ ਮਨਮੁਖ ਬੋਲਿ ਨ ਜਾਣਨੀ, ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥ ਓਇ ਥਾਉ ਕੁਥਾਉ ਨ ਜਾਣਨੀ, ਉਨ ਅੰਤਰਿ ਲੋਭੁ ਵਿਕਾਰੁ ॥ ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ, ਓਨਾ ਮਾਰੇ ਜਮੁ ਜੰਦਾਰੁ ॥ ਅਗੈ ਦਰਗਹ ਲੇਖੈ ਮੰਗਿਐ, ਮਾਰਿ ਖੁਆਰੁ ਕੀਚਹਿ ਕੂੜਿਆਰ ॥ ਏਹ ਕੂੜੈ ਕੀ ਮਲੁ ਕਿਉ ਉਤਰੈ, ਕੋਈ ਕਢਹੁ ਇਹੁ ਵੀਚਾਰੁ ॥ ਸਤਿਗੁਰੁ ਮਿਲੈ ਤ ਨਾਮੁ ਦਿੜਾਏ, ਸਭਿ ਕਿਲਵਿਖ ਕਟਣਹਾਰੁ ॥ ਨਾਮੁ ਜਪੇ ਨਾਮੋ ਆਰਾਧੇ, ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ ॥ ਮਲੁ ਕੂੜੀ ਨਾਮਿ ਉਤਾਰੀਅਨੁ, ਜਪਿ ਨਾਮੁ ਹੋਆ ਸਚਿਆਰੁ ॥ ਜਨ ਨਾਨਕ ਜਿਸ ਦੇ ਏਹਿ ਚਲਤ ਹਹਿ, ਸੋ ਜੀਵਉ ਦੇਵਣਹਾਰੁ ॥੨॥**

**ਪਉੜੀ॥ ਤੁਧੁ ਜੇਵਡੁ ਦਾਤਾ ਨਾਹਿ, ਕਿਸੁ ਆਖਿ ਸੁਣਾਈਐ ॥ ਗੁਰ ਪਰਸਾਦੀ ਪਾਇ, ਜਿਥਹੁ ਹਉਮੈ ਜਾਈਐ ॥ ਰਸ ਕਸ ਸਾਦਾ ਬਾਹਰਾ, ਸਚੀ ਵਡਿਆਈਐ ॥ ਜਿਸ ਨੋ ਬਖਸੇ ਤਿਸੁ ਦੇਇ, ਆਪਿ ਲਏ ਮਿਲਾਈਐ ॥ ਘਟ ਅੰਤਰਿ ਅੰਮ੍ਰਿਤੁ ਰਖਿਓਨੁ, ਗੁਰਮੁਖਿ ਕਿਸੈ ਪਿਆਈ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਉਂ, ਕੁਥਾਉਂ, ਗਲਾਂ, ਕਰਹਿਂ, ਕੀਚਹਿਂ, ਕਿਉਂ, ਤਾਂ, ਹਹਿਂ, ਨਾਹਿਂ, ਜਿਥਹੁਂ, ਹਉਮੈਂ, ਸਾਦਾਂ।

**ਪਦ ਅਰਥ:** ਸਭੋ-ਸਭ (ਥਾਵਾਂ ਤੇ)। ਸਚੁ-ਸਦਾ ਥਿਰ ਰਹਿਣ ਵਾਲਾ ਪ੍ਰਭੂ। ਕਥਨੀ ਬਦਨੀ-ਜ਼ਬਾਨੀ ਗੱਲਾਂ। ਕਚੁ ਨਿਕਚੁ-ਬਿਲਕੁਲ ਕਚਾ।੧। ਬੋਲਿ-ਬੋਲ ਕੇ। ਥਾਉ-ਚੰਗੀ ਥਾਂ। ਕੁਥਾਉ-ਮਾੜੀ ਥਾਂ। ਅੰਤਰਿ-(ਦਿਲ)

ਵਿਚ। ਸੁਆਇ-ਸੁਆਰਥ ਵਿਚ। ਗਲਾ ਕਰਹਿ-ਗੱਲਾਂ ਕਰਦੇ ਹਨ। ਜੰਦਾਰੁ-ਜ਼ਾਲਮ, ਅਵੈੜਾ। ਲੇਖੈ ਮੰਗਿਐ-ਲੇਖਾ ਮੰਗਣ ਤੇ। ਕੀਚਹਿ-ਕੀਤੇ ਜਾਂਦੇ ਹਨ। ਮਲੁ-ਮੈਲ। ਕਿਉ-ਕਿਵੇਂ?। ਦਿੜਾਏ-ਪੱਕਾ ਕਰਾਂਦਾ ਹੈ। ਕਿਲਵਿਖ-ਪਾਪ। ਨਾਮਿ-ਨਾਮ ਦੁਆਰਾ। ਉਤਾਰੀਅਨੁ-ਉਸ ਨੇ ਉਤਾਰੀ ਹੈ। ਚਲਤ-ਕੌਤਕ। ਹਹਿ-ਹਨ। ਜੀਵਉ-ਜੀਊਂਦਾ ਰਹੇ।੨। ਪਉੜੀ। ਰਸ ਕਸ-ਮਿਠੇ ਕਸੈਲੇ ਰਸ। ਸਾਦਾ-ਸੁਆਦਾਂ। ਦੇਇ-ਦੇਂਦਾ ਹੈ। ਘਟ ਅੰਤਰਿ-ਹਿਰਦੇ ਅੰਦਰ। ਗੁਰਮੁਖਿ-ਗੁਰੂ ਦੁਆਰਾ। ਕਿਸੈ ਪਿਆਈ-ਕਿਸੇ (ਵਿਰਲੇ) ਨੂੰ ਪਿਲਾਉਂਦਾ ਹੈ।੯।

**ਅਰਥ ਸਲੋਕੁ ਮ:੩॥**— (ਹੇ ਭਾਈ!) ਤੂੰ ਸਚਾ ਨਾਮ ਸਿਮਰ, (ਉਹ) ਸਦਾ ਥਿਰ ਰਹਿਣ ਵਾਲਾ ਪ੍ਰਭੂ ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਜੀਵ ਪਰਮੇਸ਼ਰ ਦੇ) ਹੁਕਮ ਨੂੰ ਸਮਝਦਾ ਹੈ, ਉਹ ਸਚ ਰੂਪੀ ਫਲ (ਹਰੀ) ਨੂੰ ਪ੍ਰਾਪਤ ਕਰ ਲੈਂਦਾ ਹੈ। (ਜਿਹੜਾ ਮਨੁੱਖ) ਜ਼ਬਾਨੀ ਗਲਾਂ (ਵਿਅਰਥ ਗਿਆਨ ਘੋਟਦਾ) ਫਿਰਦਾ ਹੈ (ਉਹ) ਸਚ ਰੂਪ ਹੁਕਮ ਨੂੰ ਨਹੀਂ ਸਮਝਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਹਰੀ ਦਾ ਭਾਣਾ ਮੰਨਦਾ ਹੈ ਉਹ (ਅਸਲੀ) ਭਗਤ ਹੈ, (ਹੁਕਮ) ਮੰਨਣ ਤੋਂ ਬਿਨਾ ਉਹ ਬਿਲਕੁਲ ਕੱਚਾ ਹੈ।

**ਮ:੩॥**— ਮਨਮੁਖ (ਜੀਵ) ਬੋਲ ਕੇ (ਨਿਮਰਤਾ ਤੇ ਨਿਆਂ ਵਾਲੀ ਗਲ) ਕਰਨੀ ਨਹੀਂ ਜਾਣਦੇ ਕਿਉਂਕਿ, ਉਨ੍ਹਾਂ ਦੇ ਮਨ ਵਿਚ ਕਾਮ, ਕ੍ਰੋਧ ਤੇ ਹੰਕਾਰ ਹੁੰਦਾ ਹੈ। ਓਹ ਯੋਗ ਅਯੋਗ ਥਾਂ ਨਹੀਂ ਜਾਣਦੇ, (ਕਿਉਂਕਿ) ਉਨ੍ਹਾਂ ਅੰਦਰ ਲੋਭ ਰੂਪ ਵਿਕਾਰ ਹੁੰਦਾ ਹੈ। ਓਹ ਆਪਣੇ ਸੁਆਰਥ (ਮਤਲਬ) ਲਈ (ਸਤਿ ਸੰਗਤ ਵਿਚ) ਆ ਕੇ ਬੈਠ ਕੇ ਗਲਾਂ ਕਰਦੇ ਹਨ (ਭਾਵ ਨਾਮ ਨਹੀਂ ਜਪਦੇ, ਜਿਸ ਕਰਕੇ) ਜ਼ਾਲਮ ਜਮ ਉਨ੍ਹਾਂ ਨੂੰ ਮਾਰਦਾ ਹੈ। ਅਗੇ (ਸੱਚੀ) ਦਰਗਾਹ ਵਿਚ (ਜਦੋਂ) ਲੇਖਾ ਮੰਗਿਆ ਜਾਂਦਾ ਹੈ ਤਾਂ (ਇਹ) ਕੂੜੇ (ਮਨੁੱਖ) ਮਾਰ ਕੇ ਖੁਆਰ ਕੀਤੇ ਜਾਂਦੇ ਹਨ। (ਹੇ ਭਾਈ!) ਕੋਈ ਇਹ ਵੀਚਾਰ ਦਸੋ ਕਿ ਇਹ ਕੂੜ ਦੀ ਮੈਲ ਕਿਵੇਂ ਉਤਰਦੀ ਹੈ? (ਉਤਰ) ਜੇ ਸਤਿਗੁਰੂ ਮਿਲੇ ਤਾਂ (ਉਹ ਹਿਰਦੇ ਵਿਚ ਪ੍ਰਭੂ ਦਾ) ਨਾਮ ਦ੍ਰਿੜ ਕਰਾ ਦਿੰਦਾ ਹੈ (ਜੋ ਸਾਰੇ) ਪਾਪਾਂ ਨੂੰ ਕਟਣ ਵਾਲਾ ਹੈ। (ਜੋ ਮਨੁੱਖ) ਨਾਮ ਜਪਦਾ ਹੈ, ਨਾਮ ਹੀ ਸਿਮਰਦਾ ਹੈ, ਉਸ (ਗੁਰੂ ਦੇ) ਸੇਵਕ ਨੂੰ ਸਾਰੇ ਨਮਸਕਾਰ ਕਰੋ। ਉਸ ਨੇ) ਨਾਮ ਦੁਆਰਾ ਝੂਠ ਦੀ ਮੈਲ ਲਾਹ ਲਈ ਹੈ ਤੇ ਨਾਮ ਜਪ ਕੇ ਉਹ ਸਚਿਆਰ (ਸਿਖ) ਬਣ ਗਿਆ ਹੈ। ਦਾਸ ਨਾਨਕ (ਆਖਦਾ ਹੈ ਕਿ) ਜਿਸ (ਪ੍ਰਭੂ) ਦੇ ਇਹ ਕੌਤਕ ਹਨ, ਉਹ ਦੇਣ ਵਾਲਾ ਦਾਤਾ (ਸਦਾ) ਜੀਉਂਦਾ (ਭਾਵ ਅਟਲ) ਹੈ।੨।

**ਪਉੜੀ॥**— (ਹੇ ਪ੍ਰਭੂ!) ਤੇਰੇ ਜਿੱਡਾ ਦਾਤਾ (ਕੋਈ ਵੀ) ਨਹੀਂ ਹੈ, ਮੈਂ ਹੋਰ ਕਿਸ ਅਗੇ (ਆਪਣਾ ਦੁਖ ਸੁਖ ਆਖ ਕੇ ਸੁਣਾਵਾਂ। ਗੁਰੂ ਦੀ ਕਿਰਪਾ ਨਾਲ ਜਿਥੋਂ (ਅੰਮ੍ਰਿਤ ਨਾਮ) ਪਾਈਦਾ ਹੈ (ਉਥੋਂ ਹੀ) ਹਉਮੈ ਦੂਰ ਹੁੰਦੀ ਹੈ। (ਹੇ ਪ੍ਰਭੂ! ਤੇਰੀ) ਵਡਿਆਈ ਸਚੀ ਹੈ ਜੋ ਸਾਰੇ ਰੱਸਾਂ-ਕਸਾਂ ਸੁਆਦਾਂ ਤੋਂ ਬਾਹਰ (ਭਾਵ ਉਪਰ) ਹੈ। ਜਿਸ ਨੂੰ (ਪ੍ਰਭੂ ਨਾਮ) ਬਖਸ਼ਦਾ ਹੈ, ਉਸ ਨੂੰ (ਸਚੀ ਵਡਿਆਈ) ਦੇਂਦਾ ਹੈ, (ਅਤੇ) ਆਪੇ ਹੀ (ਉਸ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ। ਉਸ (ਹਰੀ ਨੇ ਹਰੇਕ) ਹਿਰਦੇ ਵਿਚ ਅੰਮ੍ਰਿਤ (ਨਾਮ) ਰਖਿਆ ਹੈ (ਪਰ ਉਹ) ਗੁਰੂ ਰਾਹੀਂ ਕਿਸੇ (ਵਿਰਲੇ ਨੂੰ ਹੀ ਅੰਮ੍ਰਿਤ) ਪਿਲਾਂਦਾ ਹੈ।੯।

# ਸਾਰੰਸ਼ ਅਤੇ ਸਿਧਾਂਤ

ਖੁਦਗਰਜ਼ ਲੋਕ ਨਿਰੀਆਂ ਗਲਾਂ ਨਾਲ ਪਰਮੇਸ਼ਰ ਦੀ ਪ੍ਰੇਮਾ-ਭਗਤੀ ਪ੍ਰਾਪਤ ਕਰਨੀ ਚਾਹੁੰਦੇ ਹਨ, ਜੋ ਅਸੰਭਵ ਹੈ। ਮਨਮੁਖ ਜੀਵ ਨੂੰ ਯੋਗ ਅਯੋਗ ਥਾਂ ਦਾ ਗਿਆਨ ਨਹੀਂ ਹੁੰਦਾ। ਇਸ ਲਈ ਉਨ੍ਹਾਂ ਦਾ ਬੋਲਣਾ ਵੀ ਸਭ ਵਿਅਰਥ ਹੁੰਦਾ ਹੈ ਕਿਉਂਕਿ ਉਨ੍ਹਾਂ ਦੇ ਅੰਦਰ ਲੋਭ ਹੁੰਦਾ ਹੈ। ਮਾਰੂ ਰਾਗ ਵਿਚ ਸਤਿਗੁਰੂ ਦੇ ਬਚਨ ਹਨ ''ਲੋਭ ਬੁਰਾ ਬੁਰਿਆਰਾ ਹੇ''। ਰਾਮਕਲੀ ਵਿਚ 'ਸਤੇ ਬਲਵੰਡ' ਦੀ ਵਾਰ ਵਿਚ 'ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ' ਵਾਲਾ ਸੰਕੇਤ ਸਾਡੀ ਅਗਵਾਈ ਕਰਦਾ ਹੈ। ਵਿਕਾਰੀ ਬੰਦਿਆਂ ਦਾ ਬੁਰਾ ਹਾਲ ਹੁੰਦਾ ਹੈ। ਜੇ ਗੁਰੂ ਮਿਲ ਜਾਵੇ ਤਾਂ ਉਹ ਜੀਵਨ ਵਿਚ ਪਰਿਵਰਤਨ ਲਿਆ ਕੇ ਹਰੀ ਨਾਲ ਮਿਲਾ ਦਿੰਦਾ ਹੈ। ਪਉੜੀ ਵਿਚ ਦਸਿਆ ਹੈ ਕਿ ਜਿਸ ਨੂੰ ਪਰਮੇਸ਼ਰ ਆਪਣੀ ਬਖਸ਼ਿਸ਼ ਕਰਕੇ ਗੁਰੂ ਮਿਲਾ ਦਿੰਦਾ ਹੈ, ਉਸ ਨੂੰ ਹਿਰਦੇ ਵਿਚ ਨਾਮ-ਅੰਮ੍ਰਿਤ ਪਿਲਾ ਦੇਂਦਾ ਹੈ।

**ਸਲੋਕ ਮ: ੩ ॥ ਬਾਬਾਣੀਆ ਕਹਾਣੀਆ, ਪੁਤ ਸਪੁਤ ਕਰੇਨਿ ॥ ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ, ਸੇਈ ਕਰਮ ਕਰੇਨਿ ॥ ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ, ਬਚਨ ਸਭ ਸ੍ਰਿਸਟਿ ਕਰੇਨਿ ॥ ਸਚੈ ਲਾਏ ਸਚਿ ਲਗੇ, ਸਦਾ ਸਚੁ ਸਮਾਲੇਨਿ॥ ਨਾਨਕ, ਆਏ ਸੇ ਪਰਵਾਣੁ ਭਏ, ਜਿ ਸਗਲੇ ਕੁਲ ਤਾਰੇਨਿ॥੧॥**

**ਮ:੩॥ ਗੁਰੂ ਜਿਨਾ ਕਾ ਅੰਧੁਲਾ, ਸਿਖ ਭੀ ਅੰਧੇ ਕਰਮ ਕਰੇਨਿ ॥ ਓਇ ਭਾਣੈ ਚਲਨਿ ਆਪਣੈ, ਨਿਤ ਝੂਠੋ ਝੂਠੁ ਬੋਲੇਨਿ ॥ ਕੂੜੁ ਕੁਸਤੁ ਕਮਾਵਦੇ, ਪਰਨਿੰਦਾ ਸਦਾ ਕਰੇਨਿ ॥ ਓਇ ਆਪਿ ਡੁਬੇ ਪਰ ਨਿੰਦਕਾ, ਸਗਲੇ ਕੁਲ ਡੋਬੇਨਿ ॥ ਨਾਨਕ, ਜਿਤੁ ਓਇ ਲਾਏ ਤਿਤੁ ਲਗੇ, ਉਇ ਬਪੁੜੇ ਕਿਆ ਕਰੇਨਿ ॥੨॥**

**ਪਉੜੀ ॥ ਸਭ ਨਦਰੀ ਅੰਦਰਿ ਰਖਦਾ, ਜੇਤੀ ਸ੍ਰਿਸਟਿ ਸਭ ਕੀਤੀ। ਇਕਿ ਕੂੜਿ ਕੁਸਤਿ ਲਾਇਅਨੁ, ਮਨਮੁਖ ਵਿਗੂਤੀ ॥ ਗੁਰਮੁਖਿ ਸਦਾ ਧਿਆਈਐ, ਅੰਦਰਿ ਹਰਿ ਪ੍ਰੀਤੀ ॥ ਜਿਨ ਕਉ ਪੋਤੈ ਪੁੰਨੁ ਹੈ, ਤਿਨ ਵਾਤਿ ਸਿਪੀਤੀ॥ ਨਾਨਕ, ਨਾਮੁ ਧਿਆਈਐ ਸਚੁ ਸਿਫਤਿ ਸਨਾਈ ॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਬਾਬਾਣੀਆਂ, ਕਹਾਣੀਆਂ। ਫੁਟਕਲ: 'ਕੁਸਤਿ' ਨੂੰ 'ਕੁ-ਸੱਤਿ' ਉਚਾਰਨਾ ਹੈ।

**ਪਦ ਅਰਥ:** ਬਾਬਾਣੀਆ-ਬਾਬਿਆਂ (ਬਜ਼ੁਰਗਾਂ) ਦੀਆਂ। ਕਹਾਣੀਆ-ਗੱਲਾਂ, ਸਾਖੀਆਂ। ਪੁਤ ਸਪੁਤ-ਚੰਗੇ ਪੁਤਰ। ਕਰੇਨਿ-ਕਰਦੇ ਹਨ। ਜਿ-ਜੋ ਕੁਝ। ਬਿਆਸ-ਰਿਸ਼ੀ ਦਾ ਨਾਂ। ਸੁਕ-ਸੁਕਦੇਵ। ਨਾਰਦ-ਰਿਸ਼ੀ ਦਾ ਨਾਂ। ਸਮਾਲੇਨਿ-ਸੰਭਾਲਦੇ, ਯਾਦ ਕਰਦੇ ਹਨ। ਪਰ-ਪਰਾਈ। ਡੋਬੇਨਿ-ਡੋਬਦੇ ਹਨ।੧। ਪਉੜੀ। ਨਦਰੀ ਅੰਦਰਿ-ਨਜ਼ਰ

ਵਿਚ। ਇਕਿ-ਕਈ। ਕੁਸਤਿ-ਝੂਠ, ਕੁਧਰਮ ਵਿਚ। ਵਿਗੂੜੀ-ਖ਼ਰਾਬ ਹੋ ਰਹੀ ਹੈ। ਪੋਤੈ-ਖਜ਼ਾਨੈ ਵਿਚ, ਭਾਵ ਪਲੇ ਵਿਚ। ਵਾਤਿ-ਮੂੰਹ ਵਿਚ। ਸਿਪੀਤੀ-ਸਿਫਤ। ਸਨਾਈ-ਉਸਤਤਿ, ਵਡਿਆਈ।੧੦।

**ਅਰਥ ਸਲੋਕੁ ਮ: ੩ ॥**— ਚੰਗੇ ਪੁਤਰ (ਹਮੇਸ਼ਾਂ ਆਪਣੇ) ਬਾਬਿਆਂ ਦੀਆਂ ਗਲਾਂ (ਸਾਖੀਆਂ) ਕਰਦੇ ਹਨ। (ਉਨ੍ਹਾ ਗਲਾਂ ਵਿਚੋਂ) ਜੋ ਕੁਝ ਸਤਿਗੁਰੂ ਨੂੰ ਚੰਗਾ ਲਗਦਾ ਹੈ, ਉਹ ਮੰਨ ਲੈਂਦੇ ਹਨ, (ਅਤੇ) ਓਹ ਕੰਮ ਕਰਦੇ ਹਨ (ਭਾਵ ਉਸ ਤੇ ਅਮਲ ਕਰਦੇ ਹਨ)। (ਇਹ ਗੱਲ ਬੇਸ਼ਕ) ਸਿਮਰਤੀਆਂ, ਸ਼ਾਸਤਰਾਂ, ਵੇਦ-ਵਿਆਸ, ਸੁਕਦੇਵ ਤੇ ਨਾਰਦ ਮੁਨੀ ਪਾਸ ਜਾ ਕੇ ਪੁਛ ਲਵੋ, (ਜੋ) ਸਾਰੀ ਸ੍ਰਿਸ਼ਟੀ ਤਾਈਂ ਸ਼ੁਭ ਬਚਨ (ਉਪਦੇਸ਼ ਵਜੋਂ) ਕਰਦੇ ਹਨ। ਸਚੇ (ਹਰੀ) ਨੇ (ਜੋ ਮਨੁੱਖ) (ਸਚ ਵਿਚ) ਲਾਏ ਹਨ (ਉਹੀ) ਸਚ (ਹਰੀ) ਵਿਚ ਲਗੇ ਹਨ, (ਓਹ) ਸਦਾ ਸਚ (ਹਰੀ) ਨੂੰ ਯਾਦ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ (ਮਨੁੱਖ ਸੰਸਾਰ ਵਿਚ) ਆਏ ਹੋਏ ਪਰਵਾਣ (ਸਮਝੋ) ਜਿਹੜੇ (ਆਪਣੇ) ਸਾਰੇ ਖਾਨਦਾਨ ਨੂੰ (ਸੰਸਾਰ ਸਾਗਰ ਤੋਂ) ਤਾਰ ਲੈਂਦੇ ਹਨ।੧।

**ਮ: ੩ ॥**— ਜਿਨ੍ਹਾਂ ਦਾ ਗੁਰੂ ਅੰਨ੍ਹਾ (ਅਗਿਆਨੀ) ਹੈ (ਉਸ ਦੇ) ਸਿਖ ਭੀ ਅਗਿਆਨਤਾ ਵਾਲੇ ਕੰਮ ਹੀ ਕਰਦੇ ਹਨ। ਓਹ ਆਪਣੀ ਮਰਜ਼ੀ ਅਨੁਸਾਰ ਚਲਦੇ (ਅਤੇ) ਹਰ ਰੋਜ਼ ਨਿਰਾ ਝੂਠ ਹੀ ਝੂਠ ਬੋਲਦੇ ਹਨ। (ਉਹ) ਝੂਠ, ਕੁ-ਧਰਮ ਕਮਾਉਂਦੇ ਹੋਏ ਸਦਾ ਹੀ ਪਰਾਈ ਨਿੰਦਾ ਕਰਦੇ ਹਨ। ਉਹ ਪਰਾਈ ਨਿੰਦਾ ਕਰਨ ਵਾਲੇ ਆਪ ਹੀ ਡੁਬ ਜਾਂਦੇ ਹਨ (ਅਤੇ) ਸਾਰੇ ਖ਼ਾਨਦਾਨ ਨੂੰ ਵੀ ਡੋਬ ਲੈਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ (ਮਨੁੱਖ ਹਰੀ ਨੇ) ਜਿਸ ਪਾਸੇ ਲਾਏ ਹਨ, ਉਸ ਪਾਸੇ ਲਗੇ ਹੋਏ ਹਨ, ਓਹ ਵੀਚਾਰੇ ਵੀ ਕੀ ਕਰ ਸਕਦੇ ਹਨ? (ਭਾਵ ਉਨ੍ਹਾਂ ਦੇ ਵਸ ਵਿਚ ਕੋਈ ਗੱਲ ਨਹੀਂ ਹੈ)।੨।

**ਪਉੜੀ॥**— (ਵਾਹਿਗੁਰੂ ਜੀ ਨੇ) ਜਿਤਨੀ ਸ੍ਰਿਸ਼ਟੀ ਪੈਦਾ ਕੀਤੀ ਹੈ (ਉਹ) ਸਭ ਨੂੰ ਆਪਣੀ ਨਜ਼ਰ ਵਿਚ ਰਖਦਾ ਹੈ। ਉਸ ਨੇ ਕਈ (ਮਨੁੱਖ) ਕੂੜ ਕੁ-ਧਰਮ ਵਿਚ ਲਾਏ ਹਨ, (ਇਸ ਤਰ੍ਹਾਂ) ਮਨਮੁਖ (ਬਿਰਤੀ ਵਾਲੀ ਸ੍ਰਿਸ਼ਟੀ ਖਰਾਬ ਹੋ ਰਹੀ ਹੈ। ਗੁਰਮੁਖਾਂ ਦੇ (ਹਿਰਦੇ) ਅੰਦਰ ਹਰੀ ਦੀ ਪ੍ਰੀਤੀ ਹੈ (ਉਹ) ਸਦਾ (ਉਸ ਹਰੀ ਨੂੰ) ਧਿਆਉਂਦੇ ਹਨ। ਜਿਨ੍ਹਾਂ ਦੇ ਪਲੇ ਪੁੰਨ ਹੈ, ਉਨ੍ਹਾਂ ਦੇ ਮੂੰਹ ਵਿਚ (ਪ੍ਰਭੂ ਦੀ) ਸਿਫਤਿ-ਸਾਲਾਹ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਸਚ ਰੂਪ ਸਿਫਤਿ ਤੇ ਵਡਿਆਈ ਵਾਲਾ (ਪ੍ਰਭੂ ਹੈ, ਕੇਵਲ ਉਸ ਦਾ) ਨਾਮ ਧਿਆਉਣਾ ਚਾਹੀਦਾ ਹੈ।੧੦।

# ਅਰਥ ਭੇਦ ਅਤੇ ਨਿਰਣੈ

**ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥**

ਵਖ ਵਖ ਅਰਥ:

੧. (ਬਾਬਾਣੀਆਂ) ਬਾਬੇ ਕੀਆਂ ਅਰਥਾਤ ਮਹਾਤਮੋਂ ਕੇ ਵਾਕ ਵੇਦ ਸਾਸਤ੍ਰ ਰੂਪ ਕਹਾਣੀਆਂ ਭਾਵ ਉਨ ਕਾ ਪੜ੍ਹਨਾ ਸੁਣਨਾ (ਪੁਤ ਸਪੁਤ) ਉਤਮ ਅਧਿਕਾਰੀ ਕਰਦੇ ਹਨ। [ਫ਼.ਸ., ਸ਼ੰ.ਸ. ਆਦਿ

੨. ਜੋ ਸਪੁਤਰ ਪੁਤਰ ਹੁੰਦੇ ਹਨ, ਓਹ ਬਾਬਿਆਂ (ਆਪਣੇ ਬਜੁਰਗਾਂ) ਦੀਆਂ ਗਲਾਂ ਕਰਦੇ ਹਨ। [ਸ਼ਬਦਾਰਥ ਤੇ ਹੋਰ ਟੀਕੇ

ਹਿਸਾਬ ਨਹੀਂ ਪੁਛਿਆ ਜਾਂਦਾ ਜਿਸ ਨੂੰ ਤੇਰੀ ਖੁਸ਼ੀ (ਪ੍ਰਸੰਨਤਾ ਪ੍ਰਾਪਤ) ਹੈ, ਉਸ ਨੇ (ਨਾਮ ਰੂਪੀ) ਨੌ ਨਿਧਾਂ ਦਾ ਖਜ਼ਾਨਾ ਭੋਗਿਆ ਹੈ। ਹੇ ਪ੍ਰਭੂ! ਜਿਸ ਦੇ ਵਲ ਤੂੰ ਹੋ ਜਾਵੇਂ, ਉਸ ਨੂੰ ਕਿਸੇ ਦੀ ਕੀ ਮੁਥਾਜੀ ਹੈ? (ਭਾਵ ਉਹ ਮੁਥਾਜ ਨਹੀਂ ਰਹਿੰਦਾ)। ਜਿਸ ਨੂੰ ਤੇਰੀ ਮਿਹਰ (ਨਸੀਬ ਹੋ ਜਾਵੇ) ਉਹ ਹੀ ਤੇਰੀ ਭਗਤੀ ਵਿਚ ਲਗਦਾ ਹੈ।੮।

# ਅਰਥ ਭੇਦ ਅਤੇ ਨਿਰਣੈ

## ਜਿਸਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ ॥

ਵਖ ਵਖ ਅਰਥ:

੧. ਜਿਸ ਦਾ ਤੂੰ ਰਾਖਾ ਹੈਂ ਤਿਸਨੇ ਤੀਨੇ ਭਵਣੋ ਕੋ ਜੀਤਾ ਲਿਆ ਹੈ ਵਾ ਜਹਾਂ ਭੈਣ ਪਦ ਮੂਲ ਮੈ ਹੋਵੇ ਤਾਂ ਗਾਉ ਭਾਵ ਸਰੀਰ ਕਾ ਅਰਥ ਕਰਨਾ ਕੀਤਾ ਹੈ। [ਫ.ਸ.

੨. ਤਿਸ ਨੇ ਭਵਣ (ਸੰਸਾਰ ਨੂੰ) ਜਿਤ ਲਿਆ। [ਸ਼ਬਦਾਰਥ

੩. (ਹੇ ਪ੍ਰਭੂ!) ਜਿਸ ਮਨੁੱਖ ਨੂੰ ਤੂੰ ਰਾਖਾ ਮਿਲਿਆ ਹੈਂ, ਉਸ ਨੂੰ ਕੋਈ (ਵਿਕਾਰ ਆਦਿਕ) ਮਾਰ ਨਹੀ ਸਕਦਾ, ਕਿਉਂਕਿ ਉਸ ਨੇ ਤਾਂ (ਸਾਰਾ) ਜਗਤ (ਹੀ) ਜਿਤ ਲਿਆ ਹੈ। [ਦਰਪਣ

੪. ਜਿਸ ਨੂੰ ਤੂੰ ਰਖਣਵਾਲਾ ਹੈਂ ਤਿਸ ਨੇ ਸਰੀਰ ਰੂਪ ਭੈਣ ਪਿੰਡੁ ਨੂੰ ਜਿਤਿਆ ਹੈ। ਹੇ ਭੈਣੋ! ਉਸ ਨੇ ਮਨ ਨੂੰ ਜਿਤਿਆ ਹੈ। ਅਥਵਾ-ਉਸ ਨੇ ਤਿੰਨ ਭਵਣਾਂ ਨੂੰ ਜਿਤ ਲਿਆ ਹੈ। [ਸੰ.ਸ.

**ਨਿਰਣੈ:** ਇਸ ਪੰਕਤੀ ਵਿਚ 'ਭੈਣੁ' ਦੇ ਅਰਥ 'ਸੰਸਾਰ' ਹੋਣ ਕਰਕੇ ਕਈ ਵੀਰ ਇਹ ਸਮਝਦੇ ਹਨ ਕਿ ਪਉੜੀ ਦੀ ਚਾਲ ਅਨੁਸਾਰ ਇਥੇ ਪਾਠ 'ਭਉਣ' ਹੀ ਠੀਕ ਹੈ ਅਤੇ ਓਹ 'ਭੈਣੁ' ਪਦ ਲਿਖਾਰੀਆਂ ਦੀ ਗਲਤੀ ਦਸਦੇ ਹਨ। ਕਈ ਵੀਰਾਂ ਨੇ ਇਹ ਪਾਠ ਛਾਪੇ ਵਿਚ ਵੀ ਲਿਆ ਦਿਤਾ ਹੈ। ਬਿਨਾ ਸੋਚੇ ਸਮਝੇ ਜਾਂ ਕਿਸੇ ਪ੍ਰਵਾਣਿਤ ਸਰੂਪ ਦੇ ਹਵਾਲੇ ਤੋਂ ਬਿਨਾ, ਏਦਾਂ ਦੀ ਤਬਦੀਲੀ ਕਰਨੀ ਮਨਮਤਿ ਹੈ।

ਦਾਸਰੇ ਪਾਸ ਇਕ ਸੰਮਤ ੧੮੪੪ ਦਾ ਪਾਵਨ ਸਰੂਪ ਅਤੇ ਇਕ ਹੋਰ ਹੱਥ-ਲਿਖਤੀ ਸਰੂਪ ਮੌਜੂਦ ਹਨ। ਉਨ੍ਹਾਂ ਦੇ ਦਰਸ਼ਨ ਕਰਨ ਤੋਂ ਵਰਤਮਾਨ ਪ੍ਰਕਾਸ਼ਤ ਹੋ ਰਿਹਾ ਪਾਠ ਠੀਕ ਹੈ।

'ਭੈਣੁ' ਪਦ ਦੇ ਕੋਸ਼ਾਂ ਵਿਚ ਹੇਠ ਲਿਖੇ ਅਰਥ ਦਰਜ ਹਨ:–

੧. ਪੰ. ਹੇ ਭਾਗਨੀਯ ਕਬਹੂ ਸਾਹਿਬ ਦੇਖਿਆ ਭੈਣ॥ ਜੰਗ ਯ.
ਜਿਤਾ ਤਿਨੈ ਭੈਣੁ [ਗੁਰੂ ਗਿਰਾਰਥ ਕੋਸ਼, ਨਰੋਤਮ

੨. ਸੰ. ਭਗਿਨੀ "ਭੈਣ ਭਾਈ ਸਭਿ ਸਜਣਾ" (ਸ੍ਰੀ ਮ: ੫ ਪੈ ਪਾਇ) ੨. ਸੰ. ਭ੍ਰਮਣ, ਚੌਰਾਸੀ ਦਾ ਗੇੜਾ "ਜਿਸਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ" (ਵਾਰ ਰਾਮ ਮ: ੫) ੩. ਸੰ. ਭਵਨ, ਜਗਤ ੪. ਮਰਾ, ਭੈਣੇ ਡਰ, ਖੌਫ। [ਮਹਾਨ ਕੋਸ਼

੩. ਸੰਸਕ੍ਰਿਤ ਭਵਨ ਤੋਂ ਦਖਣ ਦੇਸ ਭਾਸ਼ਾ, ਜ਼ਮੀਨ, ਧਰਤੀ "ਯਥਾ-'ਜਿਤਾ ਤਿਨੈ ਭੈਣੁ"
[ਕੋਸ਼ ਖਾ. ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ

'ਭੈਣੁ' ਦੇ ਣਾਣੇ ਨੂੰ ਔਂਕੜ ਲਗਾ ਹੋਇਆ ਹੈ। ਇਸ ਲਈ ਗੁਰਬਾਣੀ ਵਿਆਕਰਣ ਦੇ ਆਧਾਰ ਤੇ

ਗਿਰਾਸਿ-ਗਿਰਾਹੀ ਪਾਂਦਿਆਂ। ਨਿਧਾਨ-ਖਜ਼ਾਨਾ। ਗੁਰਮੁਖਿ-ਗੁਰੂ ਦੁਆਰਾ। ਵੂਠਾ-ਵੱਸਿਆ। ਜਲਿ-ਪਾਣੀ ਵਿਚ। ਥਲਿ-ਧਰਤੀ ਤੇ। ਮਹੀਅਲਿ-ਪੁਲਾੜ ਵਿਚ। ਧਿਆਈ-ਮੈਂ ਸਿਮਰਦਾ ਰਹਾਂ। ਉਚਰਾ-ਮੈਂ ਉਚਾਰਦਾ ਰਹਾਂ। ਰਜਾਇ-ਰਜਾ ਅਨੁਸਾਰ।੨।

ਪਉੜੀ। ਭੈਣੁ-ਭਵਨ, ਸੰਸਾਰ। ਅੰਗੁ-ਆਸਰਾ, ਸਹਾਰਾ। ਨਦਰਿ-ਮਿਹਰ ਦੀ ਨਜ਼ਰ। ਭੁੰਚੀਐ-ਭੋਗਦਾ ਹੈ। ਮੁਹਛੰਦਗੀ-ਮੁਥਾਜੀ। ਬੰਦਿਗੀ-ਭਗਤੀ।੮।

**ਅਰਥ ਸਲੋਕ ਮ: ੫॥**— ਹੇ ਕਿਰਪਾਲੂ (ਕਰਤਾ ਪੁਰਖ! ਆਪਣੀ) ਕਿਰਪਾ ਕਰਕੇ (ਮੈਨੂੰ) ਬਖਸ਼ ਲੈ। ਸਤਿਗੁਰੂ ਦੇ ਚਰਨਾ ਤੇ ਪੈ ਕੇ ਮੈਂ ਸਦਾ ਸਦਾ (ਤੇਰਾ) ਨਾਮ ਜਪਾਂ। (ਤੂੰ ਮੇਰੇ) ਮਨ ਤੇ ਸਰੀਰ ਵਿਚ ਵਸ (ਤਾਂ ਜੋ) ਦੁਖਾਂ ਦਾ ਨਾਸ਼ ਹੋ ਜਾਵੇ। (ਮੈਨੂੰ) ਆਪ ਹੱਥ ਦੇ ਕੇ ਬਚਾਅ ਲੈ (ਤਾਂ ਜੋ ਕੋਈ ਡਰ ਮੇਰੇ ਉਤੇ ਆਪਣਾ ਗਲਬਾ ਨਾ ਪਾ ਸਕੇ ਭਾਵ ਮੈਨੂੰ ਦਬਾ ਨਾ ਸਕੇ। (ਮੈਨੂੰ) ਇਸੇ ਕੰਮ ਵਿਚ ਲਾ ਕਿ (ਮੈਂ) ਦਿਨ ਰਾਤ ਤੇਰੇ ਗੁਣ ਗਾਉਂਦਾ ਰਹਾਂ। ਸੰਤ ਜਨਾ ਦੇ ਸੰਗ ਨਾਲ (ਮੇਰਾ) ਹਉਮੈ ਦਾ ਰੋਗ ਕਟਿਆ ਜਾਏ।

ਸਾਰੇ (ਜੀਆਂ ਦੇ) ਹਿਰਦਿਆਂ ਅੰਦਰ (ਉਹ) ਮਾਲਕ ਇਕ ਰਸ ਵਿਆਪਕ ਹੋ ਰਿਹਾ ਹੈ। ਗੁਰੂ ਦੀ ਕਿਰਪਾ ਨਾਲ (ਉਸ) ਨਿਰੋਲ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ (ਸਤਿ ਸੰਗਤ ਵਿਚ) ਲਭ ਲਈਦਾ ਹੈ।

ਹੇ ਦਇਆਲੂ ਵਾਹਿਗੁਰੂ ਜੀ! (ਆਪਣੀ) ਦਇਆ ਕਰੋ (ਮੈਨੂੰ) ਆਪਣੀ ਸਿਫਤਿ-ਸਾਲਾਹ ਦਾ (ਦਾਨ) ਬਖਸ਼ਿਸ਼ ਕਰੋ। (ਮੈਂ) ਨਾਨਕ ਦੇ (ਹਿਰਦੇ ਵਿਚ) ਇਹ ਪ੍ਰੀਤਿ ਹੈ (ਕਿ ਤੇਰਾ) ਦਰਸ਼ਨ ਕਰਕੇ ਪ੍ਰਸੰਨ ਹੋਇਆ ਰਹਾਂ।੧।

**ਮ: ੫॥**— ਇਕ (ਪ੍ਰਭੂ) ਨੂੰ ਹੀ ਮਨ ਵਿਚ ਜਪਣਾ ਚਾਹੀਦਾ ਹੈ (ਅਤੇ) ਇਕ (ਪ੍ਰਭੂ) ਦੀ ਸ਼ਰਣੀ ਰਹਿਣਾ ਚਾਹੀਦਾ ਹੈ। ਇਕ (ਪ੍ਰਭੂ) ਨਾਲ ਹੀ ਪ੍ਰੀਤਿ ਕਰਨੀ, (ਉਸ ਤੋਂ ਬਿਨਾ ਹੋਰ) ਦੂਜੀ ਥਾਂ (ਟਿਕਾਣਾ) ਨਹੀਂ ਹੈ। ਇਕ ਦਾਤੇ ਤੋਂ ਹੀ (ਹਰੇਕ ਚੀਜ਼) ਮੰਗਣੀ ਚਾਹੀਦੀ ਹੈ, (ਉਸ ਤੋਂ) ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। (ਹੇ ਭਾਈ!) ਮਨ ਕਰਕੇ ਸਰੀਰ ਕਰਕੇ, (ਹਰੇਕ) ਸੁਆਸ ਨਾਲ (ਹਰੇਕ) ਗਿਰਾਹੀ ਨਾਲ (ਉਸ) ਇਕੋ ਇਕ ਪ੍ਰਭੂ ਨੂੰ ਸਿਮਰ। (ਪ੍ਰਭੂ ਦਾ) ਅੰਮ੍ਰਿਤ ਨਾਮ ਰੂਪੀ ਖਜ਼ਾਨਾ ਸਦਾ ਥਿਰ ਰਹਿਣ ਵਾਲਾ ਹੈ (ਜੋ) ਗੁਰੂ ਦੁਆਰਾ ਪਾਇਆ ਜਾ ਸਕਦਾ ਹੈ। ਉਹ ਸੰਤ ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਦੇ ਮਨ ਵਿਚ (ਇਹ ਅੰਮ੍ਰਿਤ ਨਾਮ) ਆ ਵਸਿਆ ਹੈ। (ਉਹ ਪ੍ਰਭੂ) ਜਲ ਵਿਚ ਧਰਤੀ ਵਿਚ ਪੁਲਾੜ ਵਿਚ (ਹਰ ਥਾਂ) ਵਿਆਪਕ ਹੈ (ਉਸ ਤੋਂ ਬਿਨਾਂ) ਦੂਜਾ ਕੋਈ ਵੀ (ਸਭ ਥਾਵਾਂ ਤੇ ਵਿਆਪਕ) ਨਹੀਂ ਹੈ। ਨਾਨਕ (ਗੁਰੂ ਜੀ ਬੇਨਤੀ ਦੀ ਜਾਚ ਇਉਂ ਸਿਖਾਉਂਦੇ ਹਨ ਹੇ ਪ੍ਰਭੂ! ਮਿਹਰ ਕਰ ਮੈਂ ਤੈਂ) ਖਸਮ ਦੀ ਰਜ਼ਾ ਵਿਚ (ਰਹਿ ਕੇ ਜੀਵਨ ਭਰ ਹਿਰਦੇ ਵਿਚ ਤੇਰਾ) ਨਾਮ ਸਿਮਰਦਾ ਰਹਾਂ, (ਅਤੇ ਮੂੰਹ ਨਾਲ) ਨਾਮ ਉਚਾਰਦਾ ਰਹਾਂ।੨।

**ਪਉੜੀ॥**— (ਹੇ ਪ੍ਰਭੂ!) ਜਿਸ ਨੂੰ ਤੂੰ ਰਖਣ ਵਾਲਾ ਹੈਂ, ਉਸ ਨੂੰ ਕੌਣ ਮਾਰ ਸਕਦਾ ਹੈ? ਜਿਸ ਨੂੰ ਤੂੰ ਰਖਣ ਵਾਲਾ ਹੈਂ, ਉਸ ਨੇ (ਸਾਰੇ) ਸੰਸਾਰ ਨੂੰ ਜਿਤ ਲਿਆ ਹੈ। (ਹੇ ਪ੍ਰਭੂ!) ਜਿਸ ਨੂੰ ਤੇਰਾ ਆਸਰਾ (ਸਹਾਰਾ) ਹੈ ਉਸ ਦਾ ਮੁਖ ਲੋਕ ਪਰਲੋਕ ਵਿਚ ਉਜਲਾ (ਪਵਿੱਤਰ) ਹੈ। ਜਿਸ ਨੂੰ ਤੇਰਾ ਆਸਰਾ ਹੈ ਉਹ ਪਵਿੱਤਰ ਤੋਂ ਪਵਿੱਤਰ (ਜੀਵਨ ਵਾਲਾ) ਹੈ। ਜਿਸ ਨੂੰ ਤੇਰੀ ਮਿਹਰ ਦੀ ਨਜ਼ਰ (ਪ੍ਰਾਪਤ ਹੋਈ ਹੈ) ਉਸ ਤੋਂ (ਕੀਤੇ ਕਰਮਾਂ ਦਾ) ਹਿਸਾਬ ਨਹੀਂ ਪੁਛਿਆ ਜਾਂਦਾ। ਜਿਸ ਨੂੰ ਤੇਰੀ ਮਿਹਰ ਦੀ ਨਜ਼ਰ (ਪ੍ਰਾਪਤ ਹੋਈ ਹੈ) ਉਸ ਤੋਂ (ਕੀਤੇ ਕਰਮਾਂ ਦਾ)

ਮਿਹਰ ਦੀ ਨਜ਼ਰ ਕਰਦਾ ਹੈ ਉਹ ਸਤਿਗੁਰੂ ਦੀ ਮਤਿ ਲੈਂਦਾ ਹੈ ਅਤੇ ਉਸਨੂੰ ਜੀਵਨ-ਜੁਗਤੀ ਦੀ ਜਾਚ ਆ ਜਾਂਦੀ ਹੈ। ਗੁਰਬਾਣੀ ਅਨੁਸਾਰ ਵੈਸ਼ਨੋ ਉਹ ਹੈ ਜਿਸ ਉਤੇ ਹਰੀ ਪ੍ਰਸੰਨ ਹੈ:–

**ਬੈਸੋ ਸੋ ਜਿਸੁ ਊਪਰਿ ਸੁਪ੍ਰਸੰਨ ॥ ਬਿਸਨ ਕੀ ਮਾਇਆ ਤੇ ਹੋਇ ਭਿੰਨ॥ [ਪੰ. ੨੭੪**

**ਸਲੋਕ ਮ: ੫ ॥ ਕਰਿ ਕਿਰਪਾ ਕਿਰਪਾਲ, ਆਪੇ ਬਖਸਿ ਲੈ ॥ ਸਦਾ ਸਦਾ ਜਪੀ ਤੇਰਾ ਨਾਮੁ, ਸਤਿਗੁਰ ਪਾਇ ਪੈ ॥ ਮਨ ਤਨ ਅੰਤਰਿ ਵਸੁ, ਦੂਖਾ ਨਾਸੁ ਹੋਇ ॥ ਹਥ ਦੇਇ ਆਪਿ ਰਖੁ, ਵਿਆਪੈ ਭਉ ਨ ਕੋਇ ॥ ਗੁਣ ਗਾਵਾ ਦਿਨੁ ਰੈਣਿ, ਏਤੈ ਕੰਮਿ ਲਾਇ ॥ ਸੰਤ ਜਨਾ ਕੈ ਸੰਗਿ, ਹਉਮੈ ਰੋਗੁ ਜਾਇ ॥ ਸਰਬ ਨਿਰੰਤਰਿ, ਖਸਮੁ ਏਕੋ ਰਵਿ ਰਹਿਆ ॥ ਗੁਰ ਪਰਸਾਦੀ ਸਚੁ, ਸਚੋ ਸਚੁ ਲਹਿਆ ॥ ਦਇਆ ਕਰਹੁ ਦਇਆਲ, ਅਪਣੀ ਸਿਫਤਿ ਦੇਹੁ॥ ਦਰਸਨੁ ਦੇਖਿ ਨਿਹਾਲ, ਨਾਨਕ ਪ੍ਰੀਤਿ ਏਹ॥੧॥**

**ਮ: ੫ ॥ ਏਕੋ ਜਪੀਐ ਮਨੈ ਮਾਹਿ, ਇਕਸ ਕੀ ਸਰਣਾਇ ॥ ਇਕਸ ਸਿਉ ਕਰਿ ਪਿਰਹੜੀ, ਦੂਜੀ ਨਾਹੀ ਜਾਇ ॥ ਇਕੋ ਦਾਤਾ ਮੰਗੀਐ, ਸਭੁ ਕਿਛੁ ਪਲੈ ਪਾਇ ॥ ਮਨਿ ਤਨਿ ਸਾਸਿ ਗਿਰਾਸਿ, ਪ੍ਰਭੁ ਇਕੋ ਇਕੁ ਧਿਆਇ ॥ ਅੰਮ੍ਰਿਤੁ ਨਾਮੁ ਨਿਧਾਨੁ ਸਚੁ, ਗੁਰਮੁਖਿ ਪਾਇਆ ਜਾਇ ॥ ਵਡਭਾਗੀ ਤੇ ਸੰਤ ਜਨ, ਜਿਨ ਮਨਿ ਵੁਠਾ ਆਇ ॥ ਜਲਿ ਥਲਿ ਮਹੀਅਲਿ ਰਵਿ ਰਹਿਆ, ਦੂਜਾ ਕੋਈ ਨਾਹਿ ॥ ਨਾਮੁ ਧਿਆਈ ਨਾਮੁ ਉਚਰਾ, ਨਾਨਕ ਖਸਮ ਰਜਾਇ ॥੨॥**

**ਪਉੜੀ॥ ਜਿਸ ਨੋ ਤੂ ਰਖਵਾਲਾ, ਮਾਰੇ ਤਿਸੁ ਕਉਣੁ ॥ ਜਿਸ ਨੋ ਤੂ ਰਖਵਾਲਾ, ਜਿਤਾ ਤਿਨੈ ਭੈਣੁ ॥ ਜਿਸ ਨੋ ਤੇਰਾ ਅੰਗੁ, ਤਿਸੁ ਮੁਖੁ ਉਜਲਾ ॥ ਜਿਸ ਨੋ ਤੇਰਾ ਅੰਗੁ, ਸੋ ਨਿਰਮਲੀ ਹੂੰ ਨਿਰਮਲਾ ॥ ਜਿਸ ਨੋ ਤੇਰੀ ਨਦਰਿ, ਨ ਲੇਖਾ ਪੁਛੀਐ ॥ ਜਿਸ ਨੋ ਤੇਰੀ ਖੁਸੀ, ਤਿਨਿ ਨਉਨਿਧਿ ਭੁੰਚੀਐ ॥ ਜਿਸ ਨੋ ਤੂ ਪ੍ਰਭ ਵਲਿ, ਤਿਸੁ ਕਿਆ ਮੁਹਛੰਦਗੀ ॥ ਜਿਸ ਨੋ ਤੇਰੀ ਮਿਹਰ, ਸੁ ਤੇਰੀ ਬੰਦਿਗੀ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਪੀਂ, ਪਾਇੰ, ਦੂਖਾਂ, ਗਾਵਾਂ, ਮਨਹਿੰ, ਮਾਹਿੰ, ਸਿਉਂ, ਨਾਹੀਂ, ਨਾਹਿੰ, ਧਿਆਈਂ, ਉਚਰਾਂ।

**ਪਦ ਅਰਥ:** ਜਪੀ-ਮੈਂ ਜਪਦਾ ਰਹਾਂ। ਪਾਇ ਪੈ-ਪੈਰੀ (ਚਰਨਾ) ਤੇ ਪੈ ਕੇ। ਦੂਖਾ-ਦੁਖਾਂ ਦਾ। ਰਖੁ-ਬਚਾਅ। ਏਤੈ ਕੰਮਿ-ਇਸੇ ਕੰਮ ਵਿਚ। ਨਿਰੰਤਰਿ-ਅੰਦਰ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਲਹਿਆ-ਲਭਿਆ, ਪ੍ਰਾਪਤ ਕੀਤਾ ਹੈ। ਨਿਹਾਲ-ਪ੍ਰਸੰਨ।੧।

ਮ:੫। ਮਨਹਿ ਮਾਹਿ-ਮਨ ਵਿਚ। ਪਿਰਹੜੀ-ਪ੍ਰੀਤ। ਜਾਇ-ਥਾਂ, ਜਗ੍ਹਾ। ਸਾਸਿ-ਸੁਆਸ ਲੈਂਦਿਆਂ।

ਨਾਲ (ਜਦੋਂ) ਇਹੋ ਜਿਹਾ (ਕੋਈ ਹੋਰ) ਠਗ ਰਲ ਕੇ ਆ ਜਾਂਦਾ ਹੈ (ਤਾਂ ਉਨ੍ਹਾਂ ਦੋਹਾਂ) ਦਾ ਸਾਥ ਵੀ ਇਕੋ ਜਿਹਾ ਬਣ ਜਾਂਦਾ ਹੈ। (ਜਦੋਂ) ਸਤਿਗੁਰੂ-ਸਰਾਫ (ਪਰਖ ਕਰਨ ਲਈ ਉਸ ਪਖੰਡੀ ਨੂੰ) ਆਪਣੀ ਨਜ਼ਰ ਚੋਂ ਕਢਦਾ ਹੈ (ਭਾਵ ਉਸ ਦੀ ਛਾਣ ਬੀਣ ਕਰਦਾ ਹੈ ਤਾਂ ਉਹ) ਲੋਹੇ ਵਾਂਗ ਉਘੜ ਕੇ (ਬਾਹਰ) ਆ ਜਾਂਦਾ ਹੈ (ਭਾਵ ਉਸ ਦਾ) ਪੜਦਾ (ਸਭ ਦੇ) ਅਗੇ ਖੁਲ੍ਹ ਗਿਆ (ਅਜਿਹਾ ਮਨੁੱਖ ਵੀ ਜੇ ਆਪਣੇ ਪ੍ਰਾਸ਼ਚਿਤ ਕਰਕੇ) ਸਤਿਗੁਰੂ ਦੀ ਚਰਨ ਸ਼ਰਨ ਵਿਚ ਆ ਜਾਵੇ ਤਾਂ ਮੁੜ ਕੇ ਨਿਕੰਮੇ ਸੜੇ ਹੋਏ ਲੋਹੇ ਤੋ ਸੋਨਾ ਬਣ ਜਾਂਦਾ ਹੈ। ਸਤਿਗੁਰੂ ਨਿਰਵੈਰ ਹੈ, (ਉਸ ਦੀ ਦ੍ਰਿਸ਼ਟੀ ਵਿਚ) ਪੁਤਰ ਤੇ ਵੈਰੀ ਇਕੋ ਜਿਹੇ ਹਨ (ਉਹ ਹਰੇਕ ਦੇ) ਔਗਣ ਕਟਦਾ ਹੈ ਤੇ ਸਰੀਰ ਨੂੰ ਸ਼ੁੱਧ (ਪਵਿੱਤਰ) ਕਰ ਦੇਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਦੇ ਮੱਥੇ ਉਤੇ ਧੁਰੋਂ (ਲੇਖ) ਲਿਖਿਆ ਹੋਵੇ, ਉਸ ਦਾ ਸਤਿਗੁਰੂ ਨਾਲ ਪਿਆਰ ਪੈਂਦਾ ਹੈ। ਸਤਿਗੁਰੂ ਦੀ ਬਾਣੀ ਅੰਮ੍ਰਿਤ ਰੂਪ ਹੈ ਜਿਸ (ਮਨੁੱਖ) ਉਤੇ (ਪ੍ਰਭੂ) ਕਿਰਪਾਲੂ ਹੋਵੇ ਉਸ ਦੇ ਹਿਰਦੇ ਵਿਚ (ਇਹ ਬਾਣੀ) ਵਸਦੀ ਹੈ। ਉਸ ਦਾ ਜੰਮਣ ਮਰਣ ਕਟਿਆ ਜਾਂਦਾ ਹੈ (ਅਤੇ ਉਸ ਨੂੰ) ਸਦੀਵੀ ਸੁਖ ਪ੍ਰਾਪਤ ਹੋ ਜਾਂਦਾ ਹੈ।੨।

**ਪਉੜੀ॥**— (ਹੇ ਪ੍ਰਭੂ!) ਜਿਹੜਾ ਜੀਵ ਤੈਨੂੰ ਚੰਗਾ ਲਗ ਗਿਆ (ਭਾਵ ਜਿਸ ਉਤੇ ਤੂੰ ਪ੍ਰਸੰਨ ਹੋ ਗਿਆ) ਉਹ ਤੈਨੂੰ ਜਾਣ-ਪਛਾਣ ਲੈਂਦਾ ਹੈ। ਜਿਹੜਾ ਜੀਵ ਤੈਨੂੰ ਪਸੰਦ ਆ ਗਿਆ ਉਹ (ਤੇਰੀ) ਦਰਗਾਹ ਵਿਚ ਸਫਲ ਹੋ ਗਿਆ। ਜਿਸ ਉਤੇ ਤੇਰੀ ਮਿਹਰ ਦੀ ਨਜ਼ਰ ਹੋਵੇ, ਉਸ ਦੀ ਹੰਗਤਾ ਦੂਰ ਹੋ ਜਾਂਦੀ ਹੈ। (ਜਿਸ ਉਤੇ ਤੂੰ ਪ੍ਰਸੰਨ ਹੋ ਜਾਵੇਂ, ਉਸ ਦੇ ਸਾਰੇ) ਪਾਪ ਨਾਸ਼ ਹੋ ਜਾਂਦੇ ਹਨ। ਹੇ ਸੁਆਮੀ! ਜਿਸ ਦੇ ਵਲ (ਤੂੰ ਆਪ ਹੋਵੇਂ) ਉਹ (ਦੁਨੀਆ ਵਲੋਂ) ਨਿਰਭਉ ਹੋ ਜਾਂਦਾ ਹੈ। (ਹੇ ਪ੍ਰਭੂ!) ਜਿਸ ਉਤੇ ਤੂੰ ਕਿਰਪਾਲੂ ਹੋਵੇਂ ਉਹ ਸਚਾ ਸਦਾ ਥਿਰ ਰਹਿਣ ਵਾਲਾ ਅਟੱਲ ਹੋ ਜਾਂਦਾ ਹੈ। ਜਿਸ ਨੂੰ ਤੇਰੀ ਮਿਹਰ ਹੋਵੇ, ਉਸ ਨੂੰ ਤ੍ਰਿਸ਼ਨਾ ਦੀ ਅਗ ਨਹੀਂ ਪੋਹ ਸਕਦੀ। ਜਿਸ ਨੇ ਗੁਰੂ ਤੋਂ ਸਿਖਿਆ ਲਈ ਹੈ, ਉਸ ਤੇ (ਹਰੀ) ਸਦੀਵ ਕਾਲ ਦਇਆਲੂ ਹੁੰਦਾ ਹੈ।੭।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਕਿਸੇ ਵੈਸ਼ਨੋ ਦੇ ਬਣਾਉਟੀ ਜੀਵਨ ਨੂੰ ਪਾਠਕਾਂ ਦੇ ਸਾਹਮਣੇ ਰਖਿਆ ਹੈ। ਉਹ ਬਾਹਰੋਂ ਤਾਂ ਬੜਾ ਸਾਫ ਸੁਥਰਾ ਹੈ, ਪਰ ਉਸ ਦੀ ਬ੍ਰਿਤੀ ਮਾਇਆ ਦੀ ਵਾਸ਼ਨਾ ਤੇ ਹੋਰ ਵਿਕਾਰਾਂ ਨਾਲ ਲਿਬੜੀ ਹੋਈ ਹੈ। ਸੋ ਕੇਵਲ ਬਾਹਰਲੇ ਪਹਿਰਾਵੇ ਨਾਲ ਬਗਲਾ ਭਗਤ ਬਣ ਕੇ ਜੀਵਨ ਦਾ ਕੁਝ ਨਹੀਂ ਸੰਵਰਦਾ। ਅਸਲੀ ਜੀਵਨ ਗੁਰੂ ਦਾ ਹੁਕਮ ਕਮਾਉਣ ਮਗਰੋਂ ਹੀ ਪ੍ਰਾਪਤ ਹੁੰਦਾਂ ਹੈ।

ਦੂਜੇ ਸਲੋਕ ਵਿਚ ਪਖੰਡੀ ਪੰਡਿਤ ਦੀ ਤਸਵੀਰ ਖਿਚੀ ਹੈ ਕਿ ਉਹ ਆਪਣੇ ਆਪ ਨੂੰ ਬਹੁਤ ਸਿਆਣਾ ਸਮਝਦਾ ਹੈ ਪਰ ਉਸ ਦੇ ਮਨ ਵਿਚ ਮੋਹ ਤੇ ਭਰਮ ਭਰਿਆ ਹੋਣ ਕਰਕੇ ਉਸ ਨੂੰ ਹਰ ਵੇਲੇ ਮਾਇਆ ਦੀ ਜੋਹ (ਤੱਕ) ਲਗੀ ਰਹਿੰਦੀ ਹੈ। ਸੋ ਸਚੀ ਰਹਿਣੀ ਤੋਂ ਬਿਨਾ ਪੰਡਤਾਈ ਦਾ ਪਾਜ ਖੁਲ੍ਹ ਜਾਂਦਾ ਹੈ। ਸਚ ਤੋਂ ਬਿਨਾ ਵਿਦਿਆ ਵੀ ਮੂਰਖਤਾ ਹੀ ਸਿਖਾਂਦੀ ਹੈ। ਹਾਂ, ਜੇ ਸ੍ਰੇਸ਼ਟ ਭਾਗ ਹੋਣ ਤਾਂ ਸਤਿਗੁਰੂ ਦਾ ਮੇਲ ਹੁੰਦਾ ਹੈ, ਫਿਰ ਸਤਿਗੁਰੂ ਜੀਵ ਦੇ ਅੰਦਰੋਂ ਸਾਰੇ ਅਉਗਣਾਂ ਵਿਕਾਰਾਂ ਦੀ ਮੈਲ ਕੱਢ ਕੇ ਸਰੀਰ ਨੂੰ ਸ਼ੁੱਧ ਕਰ ਦਿੰਦੀ ਹੈ, ਜਿਸ ਦੇ ਫਲ ਸਰੂਪ ਇਸਦਾ ਗੁਰੂ ਨਾਲ ਪ੍ਰੇਮ ਪੈ ਜਾਂਦਾ ਹੈ, ਅੰਮ੍ਰਿਤ ਬਾਣੀ ਹਿਰਦੇ ਵਿਚ ਵਸ ਜਾਂਦੀ ਹੈ।

ਪਉੜੀ ਵਿਚ ਦਸਿਆ ਹੈ ਕਿ ਸਾਰਾ ਦਾਰੋਮਦਾਰ ਪਰਮੇਸ਼ੁਰ ਦੀ ਨਦਰਿ ਤੇ ਹੈ। ਜਿਸ ਤੇ ਪਰਮੇਸ਼ਰ

ਅੰਨ੍ਹਾ (ਅਗਿਆਨੀ) ਹੈ (ਅਤੇ) ਬਾਹਰ ਤੋਂ (ਜੋ ਕਰਤੂਤਾਂ ਕਰਦਾ ਹੈ, ਉਸ ਤੋਂ ਭੀ ਪਤਾ ਲਗਦਾ ਹੈ ਕਿ ਉਹ) ਬੇ-ਸਮਝ (ਐਵੇਂ) ਝੂਠੀ ਮੂਠੀ (ਹਰੀ ਦੇ ਗੀਤ) ਗਾਉਂਦਾ ਹੈ। (ਉਹ) ਸਰੀਰ ਨੂੰ (ਮਲ ਮਲ ਕੇ ਨਹਾਉਂਦਾ) ਧੋਂਦਾ ਹੈ ਫਿਰ ਚਕਰ ਆਦਿ ਨਿਸ਼ਾਨ ਲਾਉਂਦਾ (ਸਜਾਉਂਦਾ) ਹੈ (ਪਰ) ਮਾਇਆ ਲਈ ਬਹੁਤ ਦੌੜਦਾ ਭਜਦਾ ਹੈ। (ਉਸ ਦੇ ਦਿਲ) ਵਿਚ ਹੰਕਾਰ ਦੀ ਮੈਲ ਹੈ (ਜੋ) ਲਹਿੰਦੀ ਨਹੀਂ (ਇਸ ਲਈ) ਮੁੜ ਮੁੜ ਕੇ ਆਉਂਦਾ ਜਾਂਦਾ ਭਾਵ ਆਵਾਗਉਣ ਵਿਚ ਪਿਆ ਰਹਿੰਦਾ ਹੈ। (ਮਾਇਆ ਦੀ) ਨੀਂਦ ਦਾ ਦਬਿਆ ਹੋਇਆ ਹੈ, ਕਾਮ (ਵਾਸ਼ਨਾ) ਨੇ (ਇਸ ਨੂੰ) ਦੁਖੀ ਕੀਤਾ ਹੋਇਆ ਹੈ, (ਮੂੰਹੋਂ (ਐਵੇਂ) ਹਰੀ ਹਰੀ ਕਹਿੰਦਾ ਹੈ। (ਉਹ) ਨਾਮ (ਕਰਕੇ) ਵੈਸ਼ਨੋ (ਭਗਤ) ਹੈ (ਪਰ) ਹਉਮੈ ਦੇ ਕਰਮਾਂ ਨਾਲ ਜੁੜਿਆ ਹੋਇਆ ਹੈ, ਦਸੋ ਛਿਲੜ ਕੁਟ ਕੇ ਫਲ ਪ੍ਰਾਪਤ ਕਰ ਸਕਦਾ ਹੈ?। ਹੰਸਾਂ (ਗੁਰਮੁਖਾਂ) ਵਿਚ ਬੈਠਾ ਬਗਲਾ (ਪਖੰਡੀ ਵੈਸ਼ਨੋ) ਹੰਸ ਨਹੀਂ ਬਣ ਜਾਂਦਾ, (ਉਥੇ ਬਗਲੇ) ਸਦਾ ਮੱਛੀ (ਫੜਨ) ਲਈ ਤਾੜੀ ਲਾਈ ਰਖਦੇ ਹਨ। ਜਦੋਂ ਗੁਰਮੁਖ ਸਭਾ ਵਾਲੇ ਵਿਚਾਰ ਕਰਕੇ ਵੇਖਦੇ ਹਨ, (ਤਾਂ ਝੱਟ ਪਤਾ ਲਗ ਜਾਂਦਾ ਹੈ ਕਿ) ਬਗਲੇ (ਭਗਤ) ਨਾਲ ਉਨ੍ਹਾਂ ਦਾ ਮੇਲ ਕਦੇ ਨਹੀਂ ਬਣਦਾ। ਹੰਸਾਂ ਨੇ (ਸ਼ਬਦ ਰੂਪੀ) ਹੀਰੇ ਮੋਤੀ ਚੁਗਣੇ (ਖਾਣੇ) ਹੁੰਦੇ ਹਨ (ਜਦੋਂ ਕਿ) ਬਗਲਾ (ਖਾਣਾ ਖਾਣ ਲਈ ਡੱਡੂ) ਡੱਡਾਂ ਲਭਣ ਜਾਂਦਾ ਹੈ। ਬਗਲਾ ਵਿਚਾਰਾ (ਹੰਸਾਂ ਦੀ ਸੰਗਤ ਵਿਚੋਂ ਇਸ ਲਈ) ਉਡ ਜਾਂਦਾ ਹੈ ਕਿ ਮਤਾਂ ਮੇਰਾ (ਭਾਵ ਉਸ ਦਾ) ਪਾਜ ਨ ਉਘੜ ਜਾਵੇ। (ਹੇ ਭਾਈ! ਹਰੀ ਨੇ) ਜਿਧਰ ਕਿਸੇ ਨੂੰ ਲਾਇਆ ਹੈ, ਉਧਰ ਹੀ ਉਹ ਲੱਗਾ ਹੋਇਆ ਹੈ, ਕਿਸ ਨੂੰ ਦੋਸ਼ ਦਿਤਾ ਜਾਏ? ਜਦੋਂ ਕਿ ਹਰੀ ਨੂੰ ਏਦਾਂ ਹੀ ਚੰਗਾ ਲਗਦਾ ਹੈ। ਸਤਿਗੁਰੂ ਸਰੋਵਰ (ਸ਼ਬਦ ਰੂਪੀ) ਰਤਨਾ ਨਾਲ ਭਰਿਆ ਹੋਇਆ ਹੈ ਜਿਸ ਨੂੰ (ਇਨ੍ਹਾਂ ਦੀ ਪ੍ਰਾਪਤੀ ਲਿਖੀ ਹੈ), ਉਹੀ (ਇਹ) ਰਤਨ ਪ੍ਰਾਪਤ ਕਰਦਾ ਹੈ। ਸਤਿਗੁਰੂ ਦੇ ਹੁਕਮ ਨਾਲ ਸਿਖ ਰੂਪੀ (ਹੰਸ ਦੀ ਪ੍ਰਾਪਤੀ ਲਿਖੀ ਹੈ) ਉਹੀ (ਇਹ) ਰਤਨ ਪ੍ਰਾਪਤ ਕਰਦਾ ਹੈ। ਸਤਿਗੁਰੂ ਦੇ ਹੁਕਮ ਨਾਲ ਸਿਖ ਰੂਪੀ ਹੰਸ (ਸਤ ਸੰਗਤ ਰੂਪੀ) ਸਰੋਵਰ ਵਿਚ ਇਕਠੇ ਹਏ, (ਉਸ) ਸਰੋਵਰ ਵਿਚ (ਗੁਣਾਂ ਰੂਪੀ ਅਨੇਕ) ਮਾਣਕ ਤੇ ਰਤਨ ਨਕਾ ਨਕ ਭਰੇ ਪਏ ਹਨ, (ਜਿਨ੍ਹਾਂ ਨੂੰ ਸਿਖ ਆਪ) ਖਾ ਕੇ (ਹੋਰਨਾਂ ਨੂੰ) ਵੰਡ ਰਹੇ ਹਨ (ਪਰ ਇਹਨਾਂ ਨਾਮ ਰੂਪੀ ਹੀਰਿਆਂ ਮੋਤੀਆਂ ਦੀ) ਕਮੀ ਨਹੀਂ ਆਉਂਦੀ। ਕਰਤਾ ਪੁਰਖ ਨੂੰ ਇਸੇ ਤਰ੍ਹਾਂ ਹੀ ਚੰਗਾ ਲਗਦਾ ਹੈ ਕਿ ਸਿੱਖ ਹੰਸ, ਗੁਰੂ ਸਰੋਵਰ ਤੋਂ ਦੂਰ ਨਾ ਹੋਣ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਦੇ ਮੱਥੇ ਉਤੇ ਧੁਰੋਂ ਹੀ (ਹਰੀ ਨੇ ਲੇਖ) ਲਿਖਿਆ (ਉਹ ਨਾਮ ਜਪ ਕੇ) ਆਪ (ਸੰਸਾਰ ਸਾਗਰ ਤੋਂ) ਤਰ ਗਿਆ, (ਉਸਨੇ) ਸਾਰੇ ਪਰਵਾਰ ਦੇ (ਜੀਅ ਵੀ) ਤਾਰ ਲਏ, (ਇਥੋਂ ਤਕ ਕਿ ਉਹ) ਸਾਰੀ ਸ੍ਰਿਸ਼ਟੀ ਨੂੰ (ਪਾਪ ਕਰਮਾਂ ਤੋਂ) ਛੁੜਾ ਲੈਂਦਾ ਹੈ।੧।

ਮ:੫।।– ਜੋ ਬਹੁਤ ਰਾਹਾਂ ਕਰਕੇ (ਭਾਵ ਬਹੁਤ ਸ਼ਾਸਤਰ ਆਦਿ ਦਾ ਗਿਆਤਾ ਹੋਣ ਕਰਕੇ ਆਪਣੇ ਆਪ ਨੂੰ) ਪੰਡਿਤ (ਵਿਦਵਾਨ) ਸਦਾਉਂਦਾ ਹੈ (ਪਰ ਉਹ) ਕੋਰੜੂ ਮੋਠ ਵਰਗਾ (ਕਠੋਰ, ਪ੍ਰੇਮ ਤੋਂ ਅਭਿੱਜ ਹੈ)। (ਉਸ ਦੇ ਹਿਰਦੇ) ਵਿਚ ਮਾਇਆ ਦਾ ਮੋਹ ਹੈ, ਹਰ ਰੋਜ਼ ਭਰਮ ਵਿਚ ਫਸਿਆ ਫਿਰਦਾ ਹੈ, (ਉਸ ਦਾ) ਸਰੀਰ (ਕਿਤੇ) ਟਿਕਦਾ ਨਹੀਂ ਹੈ (ਭਾਵ ਅਸ਼ਾਂਤ ਹੈ)। (ਉਹ ਜਿਥੇ) ਆਉਂਦਾ ਜਾਂਦਾ ਹੈ (ਭਾਵ ਉਸ ਦੀ ਆਵਾ-ਜਾਈ ਸਭ) ਝੂਠੀ ਹੈ (ਕਿਉਂਕਿ ਉਸ ਨੂੰ) ਹਰ ਰੋਜ਼ ਮਾਇਆ ਦੀ ਤੱਕ (ਝਾਕ) ਲਗੀ ਰਹਿੰਦੀ ਹੈ। (ਜੇ ਕੋਈ ਉਸ ਨੂੰ) ਸਚੀ ਗਲ ਆਖਦਾ ਹੈ ਤਾਂ ਉਸ ਨੂੰ ਖਿੱਝ ਆਉਂਦੀ ਹੈ, (ਕਿਉਂਕਿ ਉਸ ਦੇ) ਅੰਦਰ ਬਹੁਤ ਗੁੱਸਾ ਹੈ। (ਉਹ) ਮਹਾਂ ਮੂਰਖ਼ ਖੋਟੀ ਮਤ ਵਿਚ ਫਸਿਆ ਹੋਇਆ ਹੈ ਉਸ ਦੇ ਮਨ ਵਿਚ ਮੋਹ ਲਗਾ ਹੋਇਆ ਹੈ। (ਅਜੇਹੇ) ਠੱਗ

ਉਘੜਿਆ ਪੜਦਾ ਅਗੈ ਆਇ ਖਲੋਹਾ ॥ ਸਤਿਗੁਰ ਕੀ ਜੇ ਸਰਣੀ ਆਵੈ, ਫਿਰਿ ਮਨੂਰਹੁ ਕੰਚਨੁ ਹੋਹਾ ॥ ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ, ਅਉਗਣ ਕਟੇ, ਕਰੇ ਸੁਧੁ ਦੇਹਾ ॥ ਨਾਨਕ, ਜਿਸੁ ਧੁਰਿ ਮਸਤਕਿ ਹੋਵੈ ਲਿਖਿਆ, ਤਿਸੁ ਸਤਿਗੁਰ ਨਾਲਿ ਸਨੇਹਾ ॥ ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ, ਜਿਸੁ ਕਿਰਪਾਲੁ ਹੋਵੈ, ਤਿਸੁ ਰਿਦੈ ਵਸੇਹਾ ॥ ਆਵਣ ਜਾਣਾ ਤਿਸ ਕਾ ਕਟੀਐ, ਸਦਾ ਸਦਾ ਸੁਖੁ ਹੋਹਾ ॥੨॥

ਪਉੜੀ ॥ ਜੋ ਤੁਧੁ ਭਾਣਾ ਜੰਤੁ, ਸੋ ਤੁਧੁ ਬੁਝਈ ॥ ਜੋ ਤੁਧੁ ਭਾਣਾ ਜੰਤੁ, ਸੁ ਦਰਗਹ ਸਿਝਈ ॥ ਜਿਸ ਨੋ ਤੇਰੀ ਨਦਰਿ, ਹਉਮੈ ਤਿਸੁ ਗਈ ॥ ਜਿਸ ਨੋ ਤੂ ਸੰਤੁਸਟੁ, ਕਲਮਲ ਤਿਸੁ ਖਈ ॥ ਜਿਸ ਕੈ ਸੁਆਮੀ ਵਲਿ, ਨਿਰਭਉ ਸੋ ਭਈ ॥ ਜਿਸ ਨੋ ਤੂ ਕਿਰਪਾਲੁ, ਸਚਾ ਸੋ ਥਿਅਈ ॥ ਜਿਸੁ ਨੋ ਤੇਰੀ ਮਇਆ, ਨ ਪੋਹੈ ਅਗਨਈ ॥ ਤਿਸ ਨੋ ਸਦਾ ਦਇਆਲੁ, ਜਿਨਿ ਗੁਰ ਤੇ ਮਤਿ ਲਈ ॥੭॥

## ਉਚਾਰਨ ਸੇਧ

**ਬਿੰਦੀ ਸਹਿਤ:** ਅੰਦਰਹੁਂ, ਬਾਹਰਹੁਂ, ਅੰਨ੍ਹਾਂ, ਨੋਂ, ਹਉਮੈਂ, ਮੁਖਹੁਂ, ਹਉਂ, ਹੰਸਾਂ, ਤਾਂ, ਬੱਗਾਂ, ਜਾਂ, ਏਵੈਂ? ਰਾਹੀਂ, ਨਾਹੀਂ, ਤਾਂ, ਵਿਚ ਦੋਂ, ਥਾਈਂ, ਮਨੂਰਹੁਂ।

**ਪਦ ਅਰਥ:** ਅੰਦਰਹੁ-ਅੰਦਰ ਤੋਂ, ਮਨ ਤੋਂ। ਅੰਨ੍ਹਾ-ਅਗਿਆਨੀ, ਬੇ ਸਮਝ। ਬਾਹਰਹੁ-ਬਾਹਰਲੀਆਂ ਕਰਤੂਤਾਂ ਤੋਂ। ਕੂੜੀ ਕੂੜੀ-ਝੂਠੀ ਮੂਠੀ। ਚਕ੍ਰ-ਨਿਸ਼ਾਨ। ਧਾਵੈ-ਦੌੜਦਾ ਹੈ। ਅੰਦਰਿ-(ਮਨ) ਵਿਚ। ਹਉਮੈ-ਅਹੰਕਾਰ। ਕਾਮਿ-ਕਾਮ (ਵਾਸ਼ਨਾ) ਨੇ। ਸੰਤਾਪਿਆ-ਦੁਖੀ ਕੀਤਾ। ਮੁਖਹੁ-ਮੂੰਹੋਂ। ਬੈਸਨੋ-ਵਿਸ਼ਨੂੰ ਦਾ ਭਗਤ। ਜੁਗਤਾ-ਜੁੜਿਆ ਹੋਇਆ। ਤੁਹੁ-ਚਉਲਾਂ ਦੇ ਛਿਲੜ। ਹੰਸਾ-(ਗੁਰਮੁਖਾਂ) ਵਿਚ। ਬਗੁ-ਬਗਲਾ। ਨ ਬਣਈ(ਹੰਸ) ਨਹੀਂ ਬਣ ਸਕਦਾ। ਤਾਰ-ਤਾੜੀ। ਜਾ-ਜਦ। ਜੋੜੁ-ਮੇਲ। ਮਤੁ ਹੋਵੈ ਮੰਦ ਲਖਾਵੈ-ਮਤਾਂ ਮੇਰਾ ਪਾਜ ਨਾ ਉਘੜ ਜਾਵੇ। ਭਰਪੂਰੇ-ਭਰਿਆ ਹੋਇਆ ਹੈ। ਸਰਵਰਿ-ਸਰੋਵਰ ਵਿਚ। ਹੁਕਮਾਵੈ-ਹੁਕਮ ਅਨੁਸਾਰ। ਤੋਟਿ-ਕਮੀ, ਘਾਟਾ। ਮਹਿ-ਪਾਸ, ਕੋਲ। ਸਭਾ-ਸਾਰੀ।੧।

ਮ:੫॥ ਬਹੁਤੀ ਰਾਹੀ-ਬਹੁਤ (ਸ਼ਾਸਤਰ ਆਦਿ ਦਾ ਗਿਆਤਾ) ਹੋਣ ਕਰਕੇ। ਕੋਰੜ ਮੋਠ-ਕੋਰੜੂ ਮੋਠ, ਜੋ ਗਲਦਾ ਨਹੀਂ ਹੈ। ਜਿਨੇਹਾ-ਵਰਗਾ। ਤਿਸਟਸਿ ਨਾਹੀ-ਟਿਕਦਾ ਨਹੀਂ ਹੈ। ਦੇਹਾ-ਸਰੀਰ। ਜੋਹਾ-ਤੱਕ, ਝਾਕ। ਛੋਹੋ-ਖਿਝ। ਰੋਹਾ-ਗੁੱਸਾ। ਕੁਮੂੜਾ-ਵੱਡਾ ਮੂਰਖ। ਵਿਚਦੋ-ਵਿਚੋਂ। ਉਘੜਿ ਆਇਆ-ਦਿਸ ਪਿਆ। ਮਨੂਰਹੁ-ਸੜੇ ਗਲੇ ਲੋਹੇ ਤੋਂ। ਕੰਚਨੁ-ਸੋਨਾ। ਹੋਹਾ-ਹੋਇਆ। ਸਤ੍ਰ-ਸ਼ਤਰੂ, ਵੈਰੀ। ਸਨੇਹਾ-ਸਨੇਹ, ਪ੍ਰੀਤ। ਵਸੇਹਾ-ਵਸਦਾ ਹੈ।੨।

ਪਉੜੀ। ਭਾਣਾ-ਚੰਗਾ ਲਗਾ। ਜੰਤੁ-ਜੀਵ। ਸਿਝਹੀ-ਸਫਲ ਹੁੰਦਾ ਹੈ। ਸੰਤੁਸਟੁ-ਪ੍ਰਸੰਨ। ਕਲਮਲ-ਪਾਪ। ਖਈ-ਨਾਸ਼ ਹੋ ਜਾਂਦੇ ਹਨ। ਥਿਅਈ-ਹੋ ਜਾਂਦਾ ਹੈ। ਮਇਆ-ਮਿਹਰ। ਨ ਪੋਹੈ-ਨਹੀਂ ਪੋਂਹਦੀ। ਅਗਨਈ-(ਤ੍ਰਿਸ਼ਨਾ ਰੂਪੀ) ਅਗ। ਜਿਨਿ-ਜਿਸ ਨੇ। ਤੇ-ਤੋਂ, ਪਾਸੋਂ।੭।

**ਅਰਥ ਸਲੋਕ ਮ: ੫॥–** (ਇਕ ਵੈਸ਼ਨੋ ਸਾਧ, ਬਾਰੇ ਬਿਆਨ ਕਰਦੇ ਹਨ ਕਿ ਉਹ) ਮਨ ਤੋਂ ਭੀ

ਸਾਰੀਆਂ ਇਛਾਵਾਂ ਪੂਰੀਆਂ ਕਰਨ ਵਾਲਾ ਹੈ। ਲੋੜ ਹੈ ਕਿ ਇਸਤ੍ਰੀ ਲਿਵ ਲਾ ਕੇ ਵਾਹਿਗੁਰੂ ਜੀ ਦਾ ਸਿਮਰਨ ਕਰੇ। ਸਲੋਕ ਦੀ ਅੰਤਲੀ ਪੰਕਤੀ ਵਿਚ 'ਦੇਹੁ ਦਰਸੁ ਮਨਿ ਪਿਆਰੁ' ਦੀ ਮੰਗ ਕੀਤੀ ਹੈ।

ਪਉੜੀ ਵਿਚ ਵਾਹਿਗੁਰੂ ਦੀ ਵਡਿਆਈ ਕੀਤੀ ਹੈ ਕਿ ਜਿਸ ਦੇ ਚਿਤ ਵਿਚ ਤੂੰ ਵਸ ਜਾਂਦਾ ਹੈਂ, ਉਸ ਨੂੰ ਸਭ ਕੁਝ ਮਿਲ ਜਾਂਦਾ ਹੈ। ਇਸੇ ਭਾਵ ਵਾਲੀ ਇਕ ਹੋਰ ਪੰਕਤੀ ਵੀ ਸਾਨੂੰ ਦਿਲਾਸਾ ਦਿੰਦੀ ਹੈ, ਸਚੇ ਸਾਹਿਬ ਤੇ ਭਰੋਸਾ ਬਨ੍ਹਾਉਂਦੀ ਹੈ:–

**ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ, ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ॥**
**ਹਰਿ ਸੁਖ ਦਾਤਾ ਸਭਨਾ ਗਲਾ ਕਾ, ਤਿਸਨੋ ਧਿਆਇਦਿਆ,**
**ਕਿਵ ਨਿਮਖ ਘੜੀ ਮੁਹੁ ਮੋੜੀਐ ॥** [ਪੰਨਾ ੫੫੦

**ਸਲੋਕ ਮ: ੫ ॥ ਅੰਦਰਹੁ ਅੰਨਾ ਬਾਹਰਹੁ ਅੰਨਾ, ਕੂੜੀ ਕੂੜੀ ਗਾਵੈ ॥ ਦੇਹੀ ਧੋਵੈ ਚਕ੍ਰ ਬਣਾਏ, ਮਾਇਆ ਨੋ ਬਹੁ ਧਾਵੈ ॥ ਅੰਦਰਿ ਮੈਲੁ ਨ ਉਤਰੇ ਹਉਮੈ, ਫਿਰਿ ਫਿਰਿ ਆਵੈ ਜਾਵੈ ॥ ਨੀਂਦ ਵਿਆਪਿਆ ਕਾਮਿ ਸੰਤਾਪਿਆ, ਮੁਖਹੁ ਹਰਿ ਹਰਿ ਕਹਾਵੈ ॥ ਬੈਸਨੋ ਨਾਮੁ ਕਰਮ ਹਉ ਜੁਗਤਾ, ਤੁਹ ਕੁਟੇ ਕਿਆ ਫਲੁ ਪਾਵੈ ॥ ਹੰਸਾ ਵਿਚਿ ਬੈਠਾ ਬਗੁ ਨ ਬਣਈ, ਨਿਤ ਬੈਠਾ ਮਛੀ ਨੋ ਤਾਰ ਲਾਵੈ ॥ ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ, ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥ ਹੰਸਾ ਹੀਰਾ ਮੋਤੀ ਚੁਗਣਾ, ਬਗੁ ਡਡਾ ਭਾਲਣ ਜਾਵੈ ॥ ਉਡਰਿਆ ਵੇਚਾਰਾ ਬਗੁਲਾ, ਮਤੁ ਹੋਵੈ ਮੰਞੁ ਲਖਾਵੈ ॥ ਜਿਤੁ ਕੋ ਲਾਇਆ ਤਿਤ ਹੀ ਲਾਗਾ, ਕਿਸੁ ਦੋਸੁ ਦਿਚੈ, ਜਾ ਹਰਿ ਏਵੈ ਭਾਵੈ ॥ ਸਤਿਗੁਰੁ ਸਰਵਰੁ ਰਤਨੀ ਭਰਪੂਰੇ, ਜਿਸੁ ਪ੍ਰਾਪਤਿ ਸੋ ਪਾਵੈ ॥ ਸਿਖ ਹੰਸ ਸਰਵਰਿ ਇਕਠੇ ਹੋਏ, ਸਤਿਗੁਰ ਕੈ ਹੁਕਮਾਵੈ ॥ ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ, ਖਾਇ ਖਰਚਿ ਰਹੇ, ਤੋਟਿ ਨ ਆਵੈ ॥ ਸਰਵਰ ਹੰਸੁ ਦੂਰਿ ਨ ਹੋਈ, ਕਰਤੇ ਏਵੈ ਭਾਵੈ ॥ ਜਨ ਨਾਨਕ ਜਿਸਦੈ ਮਸਤਕਿ ਭਾਗੁ ਧੁਰਿ ਲਿਖਿਆ, ਸੋ ਸਿਖੁ ਗੁਰੂ ਪਹਿ ਆਵੈ ॥ ਆਪਿ ਤਰਿਆ ਕੁਟੰਬ ਸਭਿ ਤਾਰੇ, ਸਭਾ ਸ੍ਰਿਸਟਿ ਛਡਾਵੈ ॥੧॥**

**ਮ:੫॥ ਪੰਡਿਤੁ ਆਖਾਏ ਬਹੁਤੀ ਰਾਹੀ, ਕੋਰੜ ਮੋਠ ਜਿਨੇਹਾ ॥ ਅੰਦਰਿ ਮੋਹੁ ਨਿਤ ਭਰਮਿ ਵਿਆਪਿਆ, ਤਿਸਟਸਿ ਨਾਹੀ ਦੇਹਾ ॥ ਕੂੜੀ ਆਵੈ ਕੂੜੀ ਜਾਵੈ, ਮਾਇਆ ਕੀ ਨਿਤ ਜੋਹਾ ॥ ਸਚੁ ਕਹੈ ਤਾ ਛੋਹੋ ਆਵੈ, ਅੰਤਰਿ ਬਹੁਤਾ ਰੋਹਾ ॥ ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ, ਮਨਿ ਲਾਗਾ ਤਿਸੁ ਮੋਹਾ ॥ ਠਗੈ ਸੇਤੀ ਠਗੁ ਰਲਿ ਆਇਆ, ਸਾਥੁ ਭਿ ਇਕੋ ਜੇਹਾ ॥ ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ, ਤਾ ਉਘੜਿ ਆਇਆ ਲੋਹਾ ॥ ਬਹੁਤੇਰੀ ਥਾਇ ਰਲਾਇ ਰਲਾਇ ਦਿਤਾ,**

**ਨਿਰਣੈ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ 'ਸਾਧਾਰੁ, ਸਾਧਾਰੀ, ਸਾਧਾਰਾ, ਸਾਧਾਰੈ, ਸਾਧਾਰਏ, ਸਾਧਾਰਿਆ, ਸਾਧਾਰੀਆ' ਸ਼ਬਦਾਂ ਦੀ ਵਰਤੋਂ ਵਖ ਵਖ ਰਾਗਾਂ ਵਿਚ ਉਪਲਬਧ ਹੈ ਪਰ 'ਸਾਧਾਰਣੁ' ਸ਼ਬਦ ਦੀ ਵਰਤੋਂ ਕੇਵਲ ਇਸ ਪੰਕਤੀ ਵਿਚ ਹੀ ਕੀਤੀ ਗਈ ਹੈ। ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼, ਗੁਰੂ ਗਿਰਾਰਥ ਕੋਸ਼, ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਤੇ ਹੋਰ ਕੋਸ਼ਾਂ ਵਿਚ ਸਾ-ਆਧਾਰ ਅਧਾਰ ਸਹਿਤ, ਸਵਾਰਿਆ, ਸਵਾਰਨਵਾਲਾ ਅਰਥ ਕੀਤੇ ਹਨ ਪਰ 'ਮਨਸਾ ਪੂਰਨ ਵਾਲਾ' ਅਰਥ ਸਿਵਾਏ ਪ੍ਰਿਯਾਇ (ਕ੍ਰਿਤ ਸੰਤ ਸੁਤੇ ਪ੍ਰਕਾਸ਼) ਦੇ ਕਿਸੇ ਕੋਸ਼ਕਾਰ ਜਾਂ ਵਿਦਵਾਨ ਨੇ ਨਹੀਂ ਕੀਤੇ।

ਭਾਈ ਸਾਹਿਬ ਜੀ ਦੇ ਇਹ ਬਚਨ ਕਿ 'ਮਨ' ਤੇ 'ਸਾਧਾਰਨ' ਨੂੰ ਨਿਖੇੜ ਕੇ ਪਾਠ ਕਰਨਾ ਲਗ ਮਾਤਰੀ ਨਿਯਮਾਂ ਅਨੁਸਾਰ ਬਣਦਾ ਨਹੀਂ ਕਿਉਂਕਿ ਮਨ ਦੇ ਨੰਨੇ ਨੂੰ ਔਂਕੜ ਨਹੀਂ। ਦਾਸ ਨੇ ਹੱਥ ਲਿਖਤੀ ਸਰੂਪ ਦੇ ਦਰਸ਼ਨ ਕੀਤੇ ਹਨ ਉਥੇ ਵੀ 'ਮਨੁ' ਦੇ ਨੰਨੇ ਨੂੰ ਔਂਕੜ ਨਹੀਂ ਲਗਾ ਹੋਇਆ। ਗੁਰਬਾਣੀ ਵਿਆਕਰਣ ਅਨੁਸਾਰ ਇਥੇ 'ਮਨ' ਸੰਪ੍ਰਦਾਨ ਕਾਰਕ, ਇਕ ਵਚਨ ਦੇ ਰੂਪ ਵਿਚ ਵਰਤਿਆ ਗਿਆ ਹੈ, ਇਸ ਲਈ 'ਨ' ਨੂੰ ਔਂਕੜ ਨਹੀਂ ਲਗਾ ਜਿਵੇਂ ਹੇਠ ਲਿਖੀ ਪੰਕਤੀ ਵਿਚ 'ਜਨ' ਪਦ ਵਰਤਿਆ ਗਿਆ ਹੈ:–

**ਭਗਤਿ ਸਿਰਪਾਉ ਦੀਓ ਜਨ ਅਪੁਨੇ, ਪ੍ਰਤਾਪੁ ਨਾਨਕ ਪ੍ਰਭ ਜਾਤਾ॥** [ਪੰਨਾ ੬੩੧

'ਸਾਧਾਰਣੁ' ਦਾ ਮੂਲ ਤਾਂ 'ਸਾਧਾਰ' ਪਦ ਹੀ ਹੈ। ਅਸੀਂ ਰੋਜ਼ ਹੇਠ ਲਿਖੀਆਂ ਪੰਕਤੀਆਂ ਕੀਰਤਨ ਤੇ ਪਾਠ ਵਿਚ ਪੜ੍ਹਦੇ ਤੇ ਸੁਣਦੇ ਹਾਂ:–

੧. **ਗੁਰ ਸੁੰਦਰੁ ਮੋਹਨੁ ਪਾਇ ਕਰੇ, ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥**
**ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ, ਮਨ ਆਸਾ ਚਿੰਤ ਵਿਸਾਰਿਆ ॥**
**ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ ॥**
**ਵਡਭਾਗੀ ਪ੍ਰਭ ਆਇ ਮਿਲੁ, ਜਨ ਨਾਨਕ ਖਿਨੁ ਖਿਨੁ ਵਾਰਿਆ ॥** [ਪੰਨਾ ੭੭੬

੨. **ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥**
**ਗੁਰੁ ਡਿਠਾ ਤਾਂ ਮਨ ਸਾਧਾਰਿਆ ॥** [ਪੰਨਾ ੯੬੮

ਸੋ 'ਸਾਧਾਰਣੁ' ਪਦ ਦੇ ਅਰਥ 'ਆਸਰੇ ਸਹਿਤ' ਕਰਨੇ ਹੀ ਪ੍ਰਸੰਗਕ ਹਨ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਹਰਣਾਖੀ ਇਸਤ੍ਰੀ ਦਾ ਅਲੰਕਾਰ ਬੰਨ੍ਹ ਕੇ ਜਿਸ ਚੋਂ ਪ੍ਰਸ਼ਨੋਤਰੀ ਦੇ ਦਰਸ਼ਨ ਹੁੰਦੇ ਹਨ, ਸਿੱਟਾ ਇਹ ਨਿਕਲਦਾ ਹੈ ਕਿ ਜੀਵ-ਇਸਤ੍ਰੀ ਦੇ ਵਸ ਵਿਚ ਕੋਈ ਗੱਲ ਨਹੀਂ, ਜਿਥੇ ਪਤੀ-ਪਰਮੇਸ਼ਰ ਕਿਸੇ ਨੂੰ ਲਾਉਂਦਾ ਹੈ, ਉਥੇ ਉਹ ਲਗਦੀ ਹੈ। ਪਰ ਇਸ ਦੇ ਨਾਲ ਅਰਦਾਸ ਦੀ ਜਾਚ ਦਸ ਕੇ ਧਰਵਾਸ ਵੀ ਬੰਨ੍ਹਾਈ ਗਈ ਹੈ, ਨਿਰਾਸ਼ਾਵਾਦੀ ਨਹੀਂ ਬਣਨ ਦਿਤਾ:–

**ਕਰਮ ਹੀਣ ਧਨ ਕਰੈ ਬਿਨੰਤੀ, ਕਦਿ ਨਾਨਕ ਆਵੈ ਵਾਰੀ ॥**
**ਸਭਿ ਸੁਹਾਗਣਿ ਮਾਣਹਿ ਰਲੀਆ, ਇਕ ਦੇਵਹੁ ਰਾਤਿ ਮੁਰਾਰੀ ॥**

ਦੂਜੇ ਸਲੋਕ ਵਿਚ ਇਹ ਸਮਝਾਇਆ ਹੈ ਕਿ ਮਨ ਨੂੰ ਡੋਲਣ ਤੋਂ ਬਚਾਉਣਾ ਹੈ ਕਿਉਂਕਿ ਹਰੀ-ਪਤੀ

ਸੁਆਦ ਛੱਡ ਦਿਤਾ ਹੈ (ਅਤੇ) ਨਾਮ ਰੂਪੀ ਬੇਅੰਤ ਧਨ ਇਕੱਠਾ ਕੀਤਾ ਹੈ। (ਉਹ) ਅਠੇ ਪਹਿਰ ਇਕੋ (ਵਾਹਿਗੁਰੂ) ਦੀ ਲਿਵ ਵਿਚ (ਮਗਨ) ਰਹਿੰਦੇ ਹਨ (ਅਤੇ ਪ੍ਰਭੂ ਦੇ) ਬੇਅੰਤ ਹੁਕਮ ਨੂੰ ਮੰਨਦੇ ਹਨ। (ਹੇ ਪ੍ਰਭੂ! ਤੈਥੋਂ) ਨਾਨਕ ਇਕ ਦਾਨ ਮੰਗਦਾ ਹੈ, (ਮੈਨੂੰ ਆਪਣਾ) ਦਰਸ਼ਨ ਦਿਓ (ਮੇਰੇ) ਮਨ ਵਿਚ (ਆਪਣਾ) ਪਿਆਰ ਬਖਸ਼ੋ।੨।

**ਪਉੜੀ॥**– (ਹੇ ਪ੍ਰਭੂ!) ਜਿਸ (ਮਨੁੱਖ ਦੇ) ਚਿਤ ਵਿਚ ਤੂੰ ਆ ਵਸੇਂ, ਉਸ ਨੂੰ ਸਦਾ (ਲਈ) ਸੁਖ (ਮਿਲ ਜਾਂਦੇ ਹਨ)। ਜਿਸ ਦੇ ਚਿਤ ਵਿਚ ਤੂੰ ਆ ਵਸੇਂ, ਉਸ ਨੂੰ ਜਮ ਦੇ ਦੁਖ ਨਹੀਂ (ਲਗਦੇ)। ਜਿਸ ਦੇ ਚਿਤ ਵਿਚ ਤੂੰ ਆ ਵਸੇਂ, ਉਸ ਨੂੰ ਕਾਹਦੀ ਚਿੰਤਾ ਹੈ? ਜਿਸ ਦਾ ਕਰਤਾਰ (ਆਪ) ਮਿਤਰ ਬਣ ਜਾਏ, ਉਸ ਦੇ ਸਾਰੇ ਕੰਮ ਸਵਰ ਜਾਂਦੇ ਹਨ। (ਹੇ ਪ੍ਰਭੂ!) ਜਿਸ ਦੇ ਚਿਤ ਵਿਚ ਤੂੰ ਆ ਜਾਏਂ, ਉਹ ਸੇਵਕ (ਤੇਰੇ) ਦਰਬਾਰ ਵਿਚ ਕਬੂਲ ਹੁੰਦਾ ਹੈ। ਜਿਸ ਦੇ ਚਿਤ ਵਿਚ ਤੂੰ ਆ ਜਾਵੇਂ (ਉਸ ਪਾਸ) ਬਹੁਤ (ਨਾਮ) ਧਨ ਆ ਜਾਂਦਾ ਹੈ। ਜਿਸ ਦੇ ਚਿਤ ਵਿਚ ਤੂੰ ਆ ਵਸੇਂ, ਉਹ ਵੱਡੇ ਪਰਵਾਰ ਵਾਲਾ ਹੈ। ਜਿਸ ਦੇ ਚਿਤ ਵਿਚ ਤੂੰ ਆ ਵਸੇਂ, ਉਸ ਨੇ (ਸਮਝੋ ਸਾਰੀਆਂ) ਕੁਲਾਂ ਨੂੰ (ਸੰਸਾਰ ਸਾਗਰ) ਤੋਂ ਤਾਰ ਲਿਆ ਹੈ।੬।

# ਅਰਥ ਭੇਦ ਅਤੇ ਨਿਰਣੈ

## ਸੁੰਦਰ ਬਚਨ ਤੁਮ ਸੁਣਹੁ ਛਬੀਲੀ, ਪਿਰੁ ਤੈਡਾ ਮਨ ਸਾਧਾਰਣੁ ॥

ਇਸ ਪੰਕਤੀ ਨੂੰ ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗਵਾਲ ਵਾਲਿਆਂ ਨੇ ਆਪਣੀ ਰਚਿਤ ਪੁਸਤਕ ''ਗੁਰਬਾਣੀ ਲਗ ਮਾਤ੍ਰਾਂ ਦੀ ਵਿਲਖਣਤਾ'' ਵਿਚ ਬਾਕੀ ਟੀਕਾਕਾਰਾਂ ਨਾਲੋਂ ਵਿਲਖਣ ਰੂਪ ਵਿਚ ਪਦ ਛੇਦ ਕੀਤਾ ਹੈ ਅਤੇ ਇਸ ਬਾਰੇ ਹੇਠ ਲਿਖੇ ਵੀਚਾਰ ਪ੍ਰਗਟਾਏ ਹਨ:–

**ਸੁੰਦਰ ਬਚਨ ਤੁਮ ਸੁਣਹੁ ਛਬੀਲੀ, ਪਿਰੁ ਤੈਡਾ ਮਨਸਾ ਧਾਰਣੁ॥**

ਏਥੇ 'ਮਨਸਾ ਧਾਰਣ' ਦੇ ਅਰਥ ਮਨਸਾ ਪੂਰਨਹਾਰ ਦੇ ਹਨ। 'ਮਨ' ਤੇ 'ਸਾਧਾਰਨ' ਨੂੰ ਨਿਖੜ ਕੇ ਪਾਠ ਕਰਨਾ ਲਗ ਮਾਤਰੀ ਨਿਯਮਾਂ ਅਨੁਸਾਰ ਬਣਦਾ ਨਹੀਂ। ਨਿਖੜਵਾਂ ਪਾਠ ਕੋਈ ਭੀ ਅਰਥ ਨਹੀਂ ਦਿੰਦਾ। ਮਨ ਸਾਧਾਰਨਹਾਰ ਅਰਥ ਬਣੇ ਤਾਂ 'ਮਨ' ਦੇ ਨੰਨੇ ਨੂੰ ਔਂਕੜ ਹੋਣਾ ਚਾਹੀਏ। ਮਨ ਦਾ ਆਸਰਾ ਔਂਕੁੜ ਰਖਕੇ ਕਰਦੇ ਹਨ ਪਰ ਸਾਧਾਰਣ ਪਦ ਦੇ ਅਰਥ ਆਸਰੇ ਦੇ ਕਿਸੇ ਨੇਮ ਅਨੁਸਾਰ ਭੀ ਠੀਕ ਨਹੀਂ ਉਤਰਦੇ। ਅਗਲੇ ਸਲੋਕ ਦੀ ਪਹਿਲੀ ਤੁਕ **'ਕਾਹੇ ਮਨ ਤੂੰ ਡੋਲਤਾ ਮਨਸਾ ਪੂਰਨਹਾਰ॥''** ਪਰੋੜਤਾ ਕਰਦਾ ਹੈ ਕਿ 'ਮਨਸਾ ਧਾਰਣੁ' ਅਤੇ 'ਮਨਸਾ ਪੂਰਨਹਾਰੁ' ਦੋਵੇਂ ਸਮ ਅਰਥਾਂ ਵਿਚ ਹਨ।

ਹੁਣ ਤਕ ਹੋਏ ਸਮੂਹ ਟੀਕਾਕਾਰਾਂ ਨੇ 'ਮਨ ਸਾਧਾਰਣੁ' ਪਾਠ ਹੀ ਠੀਕ ਮੰਨਿਆ ਹੈ ਅਤੇ ਅਰਥ ਇਸ ਪ੍ਰਕਾਰ ਕੀਤੇ ਹਨ:–

੧. ਹੇ ਛਬੀਲੀ ਤੂੰ ਸੁੰਦਰ ਬਚਨਾਂ ਕੋ ਸੁਣ ਤੇਰਾ ਪਿਰੀ ਜੋ ਹੈ ਸੋ ਤੇਰੇ ਮਨ ਦਾ ਸੁਧਾਰਨੇ ਵਾਲਾ ਹੈ।

[ਫ.ਸ., ਸੰ.ਸ.

੨. ਮਨ ਦਾ ਆਸਰਾ ਹੈ। [ਸ਼ਬਦਾਰਥ

੩. ਹੇ ਸੁੰਦਰੀ! ਤੂੰ ਉਹ ਸੋਹਣੇ ਬਚਨ ਸੁਣ- ਤੇਰਾ ਪਤੀ ਪ੍ਰਭੂ ਮਨ ਨੂੰ ਆਸਰਾ ਦੇਣ ਵਾਲਾ ਹੈ। [ਦਰਪਣ

ਗਲ, ਸੱਚਾ ਬਚਨ, ਸੁਣਾਈ-ਸੁਣਾਂਦਾ ਹਾਂ। ਜਉ-ਜਿਹੜਾ। ਤਉ-ਤੇਰਾ। ਉਧਾਰਣੁ-ਉਧਾਰ ਕਰਨ ਵਾਲਾ। ਛਬੀਲੀ-ਹੇ ਛੱਬ ਵਾਲੀ ਸੁੰਦਰੀ!। ਤੈਡਾ-ਤੇਰਾ। ਮਨ ਸਾਧਾਰਣੁ-ਮਨ ਦਾ ਆਸਰਾ। ਦੂਰਜਨ ਸੇਤੀ-ਮਾੜੇ, ਖੋਟੇ ਪੁਰਸ਼ ਨਾਲ। ਨੇਹੁ-ਪਿਆਰ। ਰਚਾਇਓ-ਬਣਾ ਲਿਆ ਹੈ। ਦਸਿ ਵਿਖਾ-ਮੈਨੂੰ ਦਸ, ਮੈਨੂੰ ਵਿਖਾ (ਕਾਰਣ)। ਊਣੀ-ਖ਼ਾਲੀ, ਘਾਟ। ਝੂਣੀ-ਉਦਾਸ ਜਿਹੀ। ਨਾਹੀ ਕਿਸੈ ਵਿਹੂਣੀ-ਕਿਸੇ (ਗੁਣ ਤੋਂ) ਖ਼ਾਲੀ ਨਹੀਂ ਹਾਂ। ਪਿਰੁ-ਪਤੀ। ਛੈਲ ਛਬੀਲਾ-ਸੁੰਦਰ ਤੇ ਬਾਂਕਾ। ਦੁਰਮਤਿ-ਖੋਟੀ ਮਤ ਦੇ ਕਾਰਨ। ਕਰਮਿ ਵਿਹੂਣੀ-ਚੰਗੇ ਭਾਗਾਂ ਤੋਂ ਸਖਣੀ। ਨਾ ਹਉ ਚੁਕੀ-ਨਾ ਮੈਂ ਉਕਾਈ ਖਾਧੀ ਹੈ। ਦੋਸਾ-ਦੋਸ਼। ਸੰਦੇਸਾ-ਸੁਨੇਹਾ। ਭਾਗਣਿ-ਭਾਗਾਂ ਵਾਲੀ। ਗਲ ਸੇਤੀ-ਗਲ ਨਾਲ। ਸਵਾਰੀ-ਸਵਾਰ ਦਿਤੀ। ਕਰਮਹੀਣ ਧਨ-ਭਾਗਹੀਣ ਇਸਤ੍ਰੀ। ਕਦਿ-ਕਦੋਂ?। ਰਲੀਆ-ਰੰਗ ਰਲੀਆਂ, ਖੁਸ਼ੀਆਂ, ਮੌਜਾਂ। ਮੁਰਾਰੀ-ਹੇ ਵਾਹਿਗੁਰੂ।੧।

ਮ:੫। ਮਨਸਾ-ਮਨ ਦੀ ਇਛਾ। ਪੂਰਣਹਾਰੁ-ਪੂਰੀ ਕਰਨ ਵਾਲਾ। ਕਿਲਵਿਖ-ਪਾਪ। ਜਾਹਿ-ਦੂਰ ਹੋ ਜਾਣਗੇ। ਪੂਰਬਿ-ਪਹਿਲਾਂ (ਮੁੱਢ) ਤੋਂ। ਰੰਗੁ-ਪਿਆਰ। ਸੁਆਵੜਾ-ਸੁਆਦ। ਸੰਚਿਆ-ਇਕੱਠਾ ਕੀਤਾ। ਅਪਾਰੁ-ਬੇਅੰਤ। ਇਕਤੈ ਲਿਵੈ-ਇਕ ਦੀ ਲਿਵ ਵਿਚ। ਮੰਨਨਿ-ਮੰਨਦੇ ਹਨ।੨।

ਪਉੜੀ। ਚਿਤਿ-ਚਿਤ ਵਿਚ। ਕਿ ਕਾੜਿਆ-ਕੀ ਚਿੰਤਾ ਹੈ?। ਪਰਵਾਣੁ-ਕਬੂਲ। ਧਨੁ-ਦੌਲਤ। ਉਧਾਰਿਆ-ਤਾਰ ਲਿਆ।੬।

**ਅਰਥ:** ਹੇ ਹਿਰਨ ਦੀ ਅੱਖਾਂ ਵਾਂਗ ਸੁੰਦਰ ਨੈਣਾਂ ਵਾਲੀ ਇਸਤ੍ਰੀਏ! ਮੈਂ ਤੈਨੂੰ ਸਚ ਰੂਪ ਬਚਨ ਸੁਣਾਉਂਦਾ ਹਾਂ ਜੋ ਤੇਰਾ ਉਧਾਰ (ਕਰ ਦੇਣਗੇ)। ਹੇ ਸੁੰਦਰੀ! ਤੂੰ ਸੁੰਦਰ ਬਚਨ ਸੁਣ, ਤੇਰਾ ਪਤੀ (ਪਰਮਾਤਮਾ ਤੇਰੇ) ਮਨ ਨੂੰ ਆਸਰਾ ਦੇਣ ਵਾਲਾ ਹੈ। (ਤੂੰ ਉਸ ਸੋਹਣੇ ਪਤੀ ਨੂੰ ਵਿਸਾਰ ਕੇ ਕਾਮਾਦਿਕ) ਖੋਟੇ ਪੁਰਸ਼ਾਂ ਨਾਲ ਪਿਆਰ ਪਾ ਲਿਆ ਹੈ। (ਤੂੰ) ਮੈਨੂੰ ਇਸ ਦਾ ਕਾਰਣ ਦਸ? ਵਿਖਾ। (ਇਸਤ੍ਰੀ ਉਤਰ ਦੇਂਦੀ ਹੈ ਹੇ ਭਾਈ! ਮੈਂ) ਕਿਸੇ ਗਲੋਂ ਊਣੀ (ਘੱਟ) ਨਹੀਂ ਹਾਂ, (ਐਵੇਂ ਸਿਰ) ਝੂਣਨ (ਹਿਲਾਉਣ) ਵਾਲੀ ਵੀ ਨਹੀਂ ਹਾਂ, ਕਿਸੇ (ਗੁਣ ਤੋਂ) ਸਖਣੀ ਵੀ ਨਹੀਂ ਹਾਂ। ਪਰ ਖੋਟੀ ਮਤਿ ਦੇ ਕਾਰਨ ਸੁੰਦਰ ਬਾਂਕੇ ਪਤੀ ਨੂੰ ਛੱਡ ਕੇ ਭਾਗਾਂ ਤੋਂ ਸਖਣੀ ਹੋ ਗਈ ਹਾਂ। (ਹੇ ਭੈਣ!) ਤੂੰ ਸਚਾ ਸੁਨੇਹਾ ਸੁਣ, ਮੈਂ (ਆਪ ਕੋਈ) ਭੁੱਲ ਨਹੀਂ ਕੀਤੀ, ਤੇ ਨਾ (ਕੋਈ) ਉਕਾਈ ਕੀਤੀ ਹੈ, ਨਾ (ਇਸ ਵਿਚ) ਮੇਰਾ (ਕੋਈ) ਕਸੂਰ ਹੈ। ਜਿਸ ਪਾਸੇ ਮੈਂ ਲਾਈ ਗਈ, ਉਸੇ ਪਾਸੇ ਮੈਂ ਲਗੀ ਹੋਈ ਹਾਂ। ਉਹੀ ਸੁਹਾਗਣ ਵਾਲੀ ਤੇ ਓਹੀ ਭਾਗਾਂ ਵਾਲੀ (ਇਸਤ੍ਰੀ) ਹੈ ਜਿਸ ਉਤੇ (ਹਰੀ) ਪਤੀ ਨੇ ਕਿਰਪਾ ਕੀਤੀ ਹੈ। ਪਤੀ (ਪ੍ਰਭੂ) ਨੇ ਉਸ ਦੇ ਸਾਰੇ ਔਗੁਣ ਗਵਾ ਦਿਤੇ ਹਨ (ਅਤੇ ਆਪਣੇ) ਗਲ ਨਾਲ ਲਾ ਕੇ ਸਵਾਰ ਲਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਭਾਗੀ ਇਸਤ੍ਰੀ (ਇਹ) ਬੇਨਤੀ ਕਰਦੀ ਹੈ ਕਿ (ਪਤੀ ਪਰਮੇਸ਼ਰ ਨੂੰ ਮਿਲਣ ਦੀ) ਮੇਰੀ ਕਦੋਂ ਵਾਰੀ ਆਵੇਗੀ? ਸਾਰੀਆਂ ਸੁਹਾਗਣਾਂ ਰੰਗ ਰਲੀਆਂ ਮਾਣ ਰਹੀਆਂ ਹਨ, ਹੇ ਵਾਹਿਗੁਰੂ! ਮੈਨੂੰ ਭੀ (ਮਿਲਾਪ ਵਾਲੀ) ਇਕ ਰਾਤ ਦਿਉ।੧।

**ਮ:੫।।**– ਹੇ ਮਨ! ਤੂੰ ਕਿਸ ਲਈ ਡੋਲਦਾ (ਉਦਾਸ ਹੋਂਦਾ) ਹੈਂ, (ਓਹ) ਤੇਰੀਆਂ (ਸਭ) ਖਾਹਿਸ਼ਾਂ ਪੂਰੀਆਂ ਕਰਨ ਵਾਲਾ ਹੈ। ਤੂੰ ਸਤਿਗੁਰੂ (ਅਕਾਲ) ਪੁਰਖ ਨੂੰ ਸਿਮਰ (ਉਹ) ਸਾਰੇ ਦੁਖ ਦੂਰ ਕਰਨ ਵਾਲਾ ਹੈ। ਹੇ ਮਨ! ਤੂੰ ਹਰੀ ਦੇ ਨਾਮ ਦੀ ਅਰਾਧਨਾ ਕਰ, (ਤੇਰੇ) ਸਾਰੇ ਪਾਪ ਤੇ ਵਿਕਾਰ ਦੂਰ ਹੋ ਜਾਣਗੇ। ਜਿਨ੍ਹਾਂ ਦੇ ਭਾਗਾਂ ਵਿਚ ਪਹਿਲਾਂ ਤੋਂ ਲਿਖਿਆ ਹੋਇਆ ਹੈ, ਉਨ੍ਹਾਂ ਨੂੰ ਹੀ ਨਿਰੰਕਾਰ ਦਾ ਪ੍ਰੇਮ ਲੱਗਾ ਹੈ। ਉਨ੍ਹਾਂ ਨੇ ਮਾਇਆ ਦਾ

੨. ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾਹੂ ਬਾਹਰੇ ॥ [ਪੰਨਾ ੧੦੯੮

ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਨਾਲ ਲਗ ਕੇ ਨਾਮ-ਨਿਧਾਨ ਦੀ ਪ੍ਰਾਪਤੀ ਹੁੰਦੀ ਹੈ।

ਸਲੋਕ ਮ: ੫ ॥ ਹਰਣਾਖੀ ਕੂ ਸਚੁ ਵੈਣੁ ਸੁਣਾਈ, ਜੋ ਤਉ ਕਰੇ ਉਧਾਰਣੁ ॥ ਸੁੰਦਰ ਬਚਨ ਤੁਮ ਸੁਣਹੁ ਛਬੀਲੀ, ਪਿਰੁ ਤੈਡਾ ਮਨ ਸਾਧਾਰਣੁ ॥ ਦੁਰਜਨ ਸੇਤੀ ਨੇਹੁ ਰਚਾਇਓ, ਦਸਿ ਵਿਖਾ ਮੈ ਕਾਰਣੁ ॥ ਊਣੀ ਨਾਹੀ ਝੂਣੀ ਨਾਹੀ, ਨਾਹੀ ਕਿਸੈ ਵਿਹੂਣੀ ॥ ਪਿਰੁ ਛੈਲੁ ਛਬੀਲਾ ਛਡਿ ਗਵਾਇਓ, ਦੁਰਮਤਿ ਕਰਮਿ ਵਿਹੂਣੀ ॥ ਨਾ ਹਉ ਭੁਲੀ ਨ ਹਉ ਚੁਕੀ, ਨਾ ਮੈ ਨਾਹੀ ਦੋਸਾ ॥ ਜਿਤੁ ਹਉ ਲਾਈ ਤਿਤੁ ਹਉ ਲਗੀ, ਤੂ ਸੁਣਿ ਸਚੁ ਸੰਦੇਸਾ ॥ ਸਾਈ ਸੋੁਹਾਗਣਿ ਸਾਈ ਭਾਗਣਿ, ਜੈ ਪਿਰਿ ਕਿਰਪਾ ਧਾਰੀ ॥ ਪਿਰਿ ਅਉਗਣ ਤਿਸ ਕੇ ਸਭਿ ਗਵਾਏ, ਗਲ ਸੇਤੀ ਲਾਇ ਸਵਾਰੀ ॥ ਕਰਮਹੀਣ ਧਨ ਕਰੈ ਬਿਨੰਤੀ, ਕਦਿ ਨਾਨਕ ਆਵੈ ਵਾਰੀ ॥ ਸਭਿ ਸੁਹਾਗਣਿ ਮਾਣਹਿ ਰਲੀਆ, ਇਕ ਦੇਵਹੁ ਰਾਤਿ ਮੁਰਾਰੀ ॥੧॥

ਮ:੫॥ ਕਾਹੇ ਮਨ ਤੂ ਡੋਲਤਾ, ਹਰਿ ਮਨਸਾ ਪੂਰਣਹਾਰ ॥ ਸਤਿਗੁਰੁ ਪੁਰਖੁ ਧਿਆਇ ਤੂ, ਸਭਿ ਦੁਖ ਵਿਸਾਰਣਹਾਰੁ ॥ ਹਰਿ ਨਾਮਾ ਆਰਾਧਿ ਮਨ, ਸਭਿ ਕਿਲਵਿਖ ਜਾਹਿ ਵਿਕਾਰ ॥ ਜਿਨ ਕਉ ਪੂਰਬਿ ਲਿਖਿਆ, ਤਿਨ ਰੰਗੁ ਲਗਾ ਨਿਰੰਕਾਰ ॥ ਓਨੀ ਛਡਿਆ ਮਾਇਆ ਸੁਆਵੜਾ, ਧਨੁ ਸੰਚਿਆ ਨਾਮੁ ਅਪਾਰੁ ॥ ਅਠੇ ਪਹਰ ਇਕਤੈ ਲਿਵੈ, ਮੰਨੇਨਿ ਹੁਕਮੁ ਅਪਾਰੁ ॥ ਜਨੁ ਨਾਨਕੁ ਮੰਗੈ ਦਾਨੁ ਇਕੁ, ਦੇਹੁ ਦਰਸੁ ਮਨਿ ਪਿਆਰੁ ॥੨॥

ਪਉੜੀ॥ ਜਿਸੁ ਤੂੰ ਆਵਹਿ ਚਿਤਿ, ਤਿਸ ਨੋ ਸਦਾ ਸੁਖ ॥ ਜਿਸੁ ਤੂ ਆਵਹਿ ਚਿਤਿ, ਤਿਸੁ ਜਮ ਨਾਹਿ ਦੁਖ ॥ ਜਿਸੁ ਤੂ ਆਵਹਿ ਚਿਤਿ, ਤਿਸੁ ਕਿ ਕਾੜਿਆ ॥ ਜਿਸ ਦਾ ਕਰਤਾ ਮਿਤ੍ਰੁ, ਸਭਿ ਕਾਜ ਸਵਾਰਿਆ ॥ ਜਿਸੁ ਤੂ ਆਵਹਿ ਚਿਤਿ, ਸੋ ਪਰਵਾਣੁ ਜਨੁ ॥ ਜਿਸੁ ਤੂ ਆਵਹਿ ਚਿਤਿ, ਬਹੁਤਾ ਤਿਸੁ ਧਨੁ ॥ ਜਿਸੁ ਤੂ ਆਵਹਿ ਚਿਤਿ, ਸੋ ਵਡ ਪਰਵਾਰਿਆ॥ ਜਿਸੁ ਤੂ ਆਵਹਿ ਚਿਤਿ, ਤਿਨਿ ਕੁਲ ਉਧਾਰਿਆ॥੬॥

## ਉਚਾਰਨ ਸੇਧ

**ਬਿੰਦੀ ਸਹਿਤ:** ਕੂੰ, ਸੁਣਾਈਂ, ਸੁਣਹੁੰ, ਤੈਂਡਾ, ਨੇਂਹੁ, ਮੈਂ, ਨਾਹੀਂ, ਹਉਂ, ਮਾਣਹਿੰ, ਰਲੀਆਂ, ਤੂੰ, ਨਾਮਾਂ, ਜਾਹਿੰ, ਆਵਹਿੰ, ਨਾਹਿੰ। ਕਈ ਸਰੂਪਾਂ ਵਿਚ 'ਮੰਨਨਿ' ਦੀ ਥਾਂ 'ਮੰਨੇਨਿ' ਪਾਠ ਵੀ ਹੈ।

**ਪਦ ਅਰਥ:** ਹਰਣਾਖੀ-ਹਰਨ ਦੀਆਂ ਅੱਖਾਂ ਵਾਂਗ ਸੁੰਦਰ ਨੈਨਾ ਵਾਲੀ। ਕੂ-ਨੂੰ। ਸਚ ਵੈਣੁ-ਸੱਚੀ

੨. **ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕਿ ਚਲਾਈ ॥** [ਪੰਨਾ ੧੪੭

ਕੋਸ਼ਾਂ ਵਿਚ ਇਸ ਪਦ ਦੇ ਅਰਥ ਇਸ ਤਰ੍ਹਾਂ ਦਰਜ ਹਨ:-

੧. ਹਾਕ-ਸੰਗਯਾ-ਪੁਕਾਰ, ਆਵਾਜ਼, ਸੱਦਾ ''ਜਰਾ ਹਾਕ ਦੀ ਸਭ ਮਤਿ ਥਾਕੀ'' (ਸੂਹੀ ਕਬੀਰ ਜੀ) ਜਦ ਬੁਢੇਪੇ ਨੇ ਹਾਕ ਮਾਰੀ, ਤਦ ਸਾਰੀ ਸੁਧਿ ਥਕ ਗਈ। ੨. ਦੇਖੋ ਹਕੁ ''ਸੋਈ ਸਚੁ ਹਾਕੁ'' (ਵਾਰ ਰਾਮਕਲੀ ਮ:੫) ਦੇਖੋ ਹਾਕੁ-ਦੇਖੋ ਹਕ ਅਤੇ ਹਾਕ ''ਦਿਲਾ ਕਾ ਮਾਲਿਕ ਕਰੇ ਹਾਕੁ'' (ਰਾਮ ਮ:੫) ਹੱਕ (ਧਰਮ ਨਿਆਂ) ਕਰਦਾ ਹੈ। [ਮਹਾਨ ਕੋਸ਼

੨. ਹਾਕ-ਅਰਬੀ-ਦਰਮਿਆਨ ਕਿਸੀ ਚੀਜ਼ ਦਾ, ਬੀਚ, ਵਸਤ [ਕਰੀਮੁਲ ਲੁਗਾਤ

'ਹਾਕੁ' ਅਰਬੀ ਦਾ ਸ਼ਬਦ ਹੈ ਅਤੇ ਕ੍ਰਿਆ ਵਿਸ਼ੇਸ਼ਣ ਹੈ। ਉਰਦੂ ਹਿੰਦੀ ਸ਼ਬਦ ਕੋਸ਼ (ਸੰਕਲਨ ਕਰਤਾ ਮੁਹੰਮਦ ਮੁਸਤਫਾ ਖਾਂ) ਨੇ ਵੀ 'ਬੀਚ ਬੀਚ, ਮਧਯ, ਦਰਮਿਆਨ ਅਰਥ ਹੀ ਕੀਤੇ ਹਨ। ਵਿਚ-ਵਿਚਾ ਦਾ ਭਾਵ ਹੈ ਸਹਾਇਤਾ ਕਰਦਾ ਹੈ।

ਇਸ ਪੰਕਤੀ ਵਿਚ 'ਹਾਕੁ' ਕ੍ਰਿਆ ਵਿਸ਼ੇਸ਼ਣ ਸ਼ਬਦ ਹੈ ਸੰਗਯਾ ਨਹੀਂ ਹੈ। ਇਸ ਲਈ 'ਸਚੁ' ਤੇ 'ਹਾਕੁ' ਦੋਵੇਂ ਸਮਾਨਾਰਥਕ ਪਦ ਹਨ। ਇਥੇ 'ਹਾਕੁ' ਪਦ ਹੈ 'ਹਾਂਕ' ਨਹੀਂ ਜਿਸਦੇ ਅਰਥ ਹਨ ਆਵਾਜ਼। ਸੋ ਸਾਰੀ ਪੰਕਤੀ ਦੇ ਅਰਥ ਇਹ ਬਣਨਗੇ-ਜੋ (ਮਨੁੱਖ) ਰਬੀ-ਦੀਦਾਰ ਵਿਚ ਰੰਗੇ ਹੋਏ ਹਨ, ਓਹ ਸਚ ਤੇ ਹਕ ਰੂਪ (ਭਾਵ ਧਰਮ ਨਿਆਂ ਕਰਨ ਵਾਲੇ ਮੁਨਸਫ) ਹਨ।

# ਸਾਰੰਸ਼ ਅਤੇ ਸਿਧਾਂਤ

ਸਲੋਕਾਂ ਵਿਚ ਗੁਰੂ ਪਾਤਿਸ਼ਾਹ ਨੇ ਏਕੋ ਦੀ ਧਾਰਨਾ ਨੂੰ ਗ੍ਰਹਿਣ ਕੀਤਾ ਹੈ ਕਿ ਮੇਰਾ ਦੋਸਤ, ਸਲਾਹਕਾਰ ਇਕੋ ਨਿਰੰਕਾਰ ਹੈ ਜਿਸ ਦਾ ਸੰਸਾਰ ਦੇ ਅਖਉਤੀ ਦਾਤਿਆਂ ਦੇ ਸਿਰ ਉਤੇ ਹੱਥ ਹੈ। ਦੁਨਿਆਵੀ ਦੋਸਤ ਮੂੰਹ ਫੇਰ ਜਾਂਦੇ ਹਨ, ਪਰ ਪ੍ਰਭੂ ਨਾਲ ਦੋਸਤੀ ਪਾਣ ਦਾ ਸਭ ਤੋਂ ਵੱਡਾ ਇਹ ਲਾਭ ਹੈ ਕਿ ਉਹ ਕਦੇ ਵੀ ਮੂੰਹ ਨਹੀਂ ਵਟਾਂਦਾ, ਭਾਵ ਮੂੰਹ ਮੋੜਦਾ ਨਹੀਂ, ਜੋ ਮੰਗੀਏ ਦੇਂਦਾ ਹੈ। ਅਜਿਹੇ ਹਰੀ ਦੋਸਤ ਦੇ ਹੁੰਦਿਆਂ ਜਗਤ ਦੇ ਕਿਸੇ ਲਾਲਚੀ ਅਪ-ਸੁਆਰਥੀ ਨਾਲ ਮਿਤਰਾਨਾ ਗੰਢਣਾ ਘਟੀਆ ਗਲ ਹੈ। ਜਿਸ ਨੂੰ ਆਪਣੇ ਆਪ ਦੀ ਸੋਝੀ ਨਹੀਂ ਹੈ, ਉਹ ਕਿਸੇ ਦਾ ਕੀ ਸਵਾਰੇਗਾ? ਸਤਿਗੁਰੂ ਪੁਰਖ ਮਹਾਨ ਸ਼ਕਤੀਵਾਨ ਪੁਰਖ ਹੈ ਜੋ ਆਪਣੇ ਸੇਵਕਾਂ ਦਾ ਵੱਡੇ ਸਾਹਿਬ ਨਾਲ ਮੇਲ ਕਰਾਂਦਾ ਹੈ। ਆਪ ਜੀ ਨੇ ਮਨਮੁਖਾਂ ਨਾਲ ਦੋਸਤੀ ਕਰਨ ਤੋਂ ਵਰਜਿਆ ਹੈ:—

**ਨਾਨਕ, ਮਨਮੁਖਾ ਨਾਲੋ ਤੁਟੀ ਭਲੀ,ਜਿਨ ਮਾਇਆ ਮੋਹ ਪਿਆਰੁ॥** [ਪੰਨਾ ੩੧੬

ਪਉੜੀ ਵਿਚ ਆਦੇਸ਼ ਦਿਤਾ ਹੈ ਕਿ ਸਚ ਤੇ ਨਿਆਂ ਕਰਨ ਵਾਲੇ ਮਹਾਂ ਪੁਰਸ਼ਾਂ ਦੀ ਸੰਗਤ ਕਰਨੀ ਚਾਹੀਦੀ ਹੈ ਜਿਨਾਂ ਦੀ ਪਵਿੱਤਰ ਖ਼ਾਕ ਨਾਲ ਮੈਲਾ ਮਨ ਪਵਿੱਤਰ ਹੋ ਜਾਂਦਾ ਹੈ। ਨਾਮ ਵਿਚ ਰੱਤੇ ਹੋਇਆਂ ਪੁਰਸ਼ਾਂ ਦੀ ਸੰਗਤ ਸਦਾ ਹੀ ਲਾਭਦਾਇਕ ਹੋਂਦੀ ਹੈ। ਪ੍ਰਭੂ ਦੀ ਮਿਹਰ ਵਾਲੀ ਰਤਾ ਭਰ ਨਦਰਿ, ਮਨੁੱਖ ਨੂੰ ਨਿਹਾਲ ਕਰ ਦੇਂਦੀ ਹੈ। ਭਾ. ਸ . ਨੰਦ ਲਾਲ ਜੀ, ਕਲਗੀਧਰ ਪਿਤਾ ਜੀ ਪਾਸੋਂ 'ਬਿੰਦਕ ਨਦਰਿ' ਮੰਗਦੇ ਹਨ:—

੧. **ਯਕ ਨਿਗਾਹੇ ਜਾਂ ਫ਼ਿਜ਼ਾਇਸ਼ ਬਸ ਬਵਦ ਦਰਕਾਰੇ ਮਾ ॥**

ਗੁਰਬਾਣੀ ਵਿਚ ਵੀ ਦਰਸ਼ਨ ਦੀ ਤਾਂਘ ਨੂੰ ਇਉਂ ਪ੍ਰਗਟ ਕੀਤਾ ਗਿਆ ਹੈ:—

ਮਿਲਾਇਆ। [ਫ. ਸ.

੨. ਮਥੇ ਉਤੇ ਹੱਥ ਧਰ ਕੇ ਸਤਿਗੁਰੂ ਸੰਤ ਨੇ ਵਾਹਿਗੁਰੂ ਨਾਲ ਮੈਨੂੰ ਮਿਲਾਯਾ ਹੈ। [ਗਿ. ਬਿਸ਼ਨ ਸਿੰਘ

੩. ਉਹ ਸ਼ਾਂਤੀ ਦਾ ਸੋਮਾ ਪਰਮਾਤਮਾ ਸਤਿਗੁਰੂ ਨੇ ਮੇਰੇ ਮਥੇ ਉਤੇ ਹੱਥ ਰਖ ਕੇ ਮੈਨੂੰ ਮਿਲਾਇਆ ਹੈ। [ਦਰਪਣ

**ਨਿਰਣੈ:** ਗੁਰਬਾਣੀ ਵਿਚ 'ਸੰਤ' ਪਦ ਦੀ ਵਰਤੋਂ 'ਗੁਰਸਿਖਾਂ' ਗੁਰੂ ਅਤੇ 'ਪਰਮਾਤਮਾ' ਤਿੰਨਾਂ ਲਈ ਹੀ ਕੀਤੀ ਗਈ ਹੈ। ਜਿਵੇਂ:—

**੧. ਤੇ ਸੰਤ ਭਲੇ ਗੁਰਸਿਖ ਹੈ, ਜਿਨ ਨਾਹੀ ਚਿੰਤ ਪਰਾਈ ਚੁਖਾ॥** [ਪੰਨਾ ੫੮੮

**੨. ਨਾਨਕ, ਸੰਤੁ ਮਿਲੈ ਸਚੁ ਪਾਈਐ, ਸਹਜ ਭਾਇ ਜਸੁ ਲੇਉ ॥** [ਪੰਨਾ ੬੩੮

'ਸਤਿਗੁਰਿ' ਦੇ ਰਾਰੇ ਨੂੰ ਸਿਹਾਰੀ ਲਗੀ ਹੋਈ ਹੈ ਜੋ 'ਨੇ' ਦੇ ਅਰਥ ਦਿੰਦੀ ਹੈ। ਗੁਰਬਾਣੀ ਵਿਆਕਰਣ ਅਨੁਸਾਰ ਇਥੇ 'ਸਤਿਗੁਰੂ ਨੂੰ' ਦੇ ਅਰਥ ਬਿਲਕੁਲ ਨਹੀਂ ਬਣ ਸਕਦੇ ਜਿਵੇਂ ਕਿ ਫਰੀਦ ਕੋਟੀ ਸਟੀਕ ਵਿਚ ਦਰਜ ਹਨ। ਸੋ 'ਸੰਤ' ਦੇ ਅਰਥ 'ਵਾਹਿਗੁਰੂ' ਹੀ ਠੀਕ ਹਨ। ਫਿਰ ਇਸ ਦੇ ਨਾਲ ਵਾਲੀ ਅਗਲੀ ਪੰਕਤੀ ''ਵਡਾ ਸਾਹਿਬੁ ਗੁਰੂ ਮਿਲਾਇਆ, ਜਿਨਿ ਤਾਰਿਆ ਸਗਲ ਜਗਤੁ'' ਇਸੇ ਭਾਵ ਦੀ ਪੁਸ਼ਟੀ ਕਰਦੀ ਹੈ ਕਿ 'ਜਿਸ (ਗੁਰੂ) ਨੇ ਸਾਰਾ ਸੰਸਾਰ ਤਾਰਿਆ ਹੈ, (ਉਸ) ਗੁਰੂ ਨੇ ਮੈਨੂੰ ''ਵਡਾ ਸਾਹਿਬੁ'' (ਵਾਹਿਗੁਰੂ) ਮਿਲਾ ਦਿਤਾ ਹੈ।

## (ਅ) ਜੋ ਰਤੇ ਦੀਦਾਰ, ਸੇਈ ਸਚੁ ਹਾਕੁ ॥

ਵਖ ਵਖ ਅਰਥ:

੧. ਸਚੇ ਨੇ ਅਪਨੇ ਸਮੀਪ ਬੁਲਾਇ ਲਏ। [ਗੁਰ ਗਿਆਨ ਕੋਸ਼, ਨਰੋਤਮ

੨. ਜੋ ਵਾਹਿਗੁਰੂ ਕੇ ਦੀਦਾਰ ਮੈਂ ਰਤੇ ਹੈਂ ਸੇਈ ਸਚੇ ਕਹੀਤੇ ਹੈਂ ਵਾ ਸਚਾ ਤਿਨ ਕੋ ਅਪਨੀ ਤਰਫ਼ ਬੁਲਾਵਤਾ ਹੈ। [ਫ. ਸ.

੩. ਹਾਕੁ-ਆਖਦੇ ਹਨ। [ਸ਼ਬਦਾਰਥ

੪. ਜੋ ਪੁਰਸ਼ ਦੀਦਾਰ=ਸਰੂਪ ਵਿਚ ਰਤੇ ਹਨ, ਉਹ ਸਚ ਸਰੂਪ ਹਾਕੁ-ਆਖੀਦੇ ਹਨ। ਵਾ-ਉਹ ਸਚ ਨੂੰ ਹਾਕੁ=ਉਚਾਰਦੇ ਹਨ। ਵਾ ਸਚਾ ਪਰਮੇਸ਼ਰ ਉਨ੍ਹਾਂ ਨੂੰ ਆਪਣੀ ਤਰਫ਼ ਹਾਕੁ=ਬੁਲਾ ਲੈਂਦਾ ਹੈ। [ਸੰ. ਸ.

੫. ਜਿਨ੍ਹਾਂ ਬੰਦਿਆਂ ਨੂੰ ਪ੍ਰਭੂ ਦੇ ਦਰਸ਼ਨ ਦਾ ਰੰਗ ਚੜ੍ਹ ਗਿਆ ਹੈ, ਉਹਨਾਂ ਨੂੰ ਹੀ ਸਚੇ ਪ੍ਰਭੂ ਦਾ ਰੂਪ ਸਮਝੋ। [ਦਰਪਣ

**ਨਿਰਣੈ:** ਇਸ ਪੰਕਤੀ ਵਿਚ 'ਹਾਕੁ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤ ਭੇਦ ਹੈ। ਗੁਰਬਾਣੀ ਵਿਚ ਇਸ ਪਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਮਿਲਦੀ ਹੈ:—

**੧. ਦਿਲਾ ਕਾ ਮਾਲਕੁ ਕਰੇ ਹਾਕੁ ॥ ਕਤੇਬ ਕੁਰਾਨ ਤੇ ਪਾਕੁ ॥** [ਪੰਨਾ ੮੯੫

ਦੂਜਾ ਸਰੂਪ ਸਿਹਾਰੀ ਨਾਲ ਹੈ-

(ਸਭ ਜੀਆਂ ਦਾ ਮਾਲਕ) ਮਿਲਾਇਆ, ਜਿਸ ਨੇ ਸਾਰਾ ਸੰਸਾਰ ਤਾਰਿਆ ਹੈ। (ਮੇਰੇ ਮਨ ਦੀਆਂ) ਇਛਾਵਾਂ ਪੂਰੀਆਂ ਹੋ ਗਈਆਂ ਹਨ ਧੁਰ ਤੋਂ (ਜੋ) ਮੇਲ (ਲਿਖਿਆ ਸੀ ਉਹ) ਪ੍ਰਾਪਤ ਹੋ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਸਦਾ ਥਿਰ ਰਹਿਣ ਵਾਲੇ (ਪ੍ਰਭੂ ਦਾ) ਨਾਮ ਪ੍ਰਾਪਤ ਕੀਤਾ ਹੈ (ਅਤੇ ਉਸ) ਮਿਲਾਪ ਦਾ ਸਦਾ ਅਨੰਦ ਮਾਣਦਾ ਹਾਂ॥੧॥

**ਮ:੫॥-** ਮਨਮੁਖਾਂ ਦੀ ਮਿਤਰਤਾ, ਮਾਇਆ ਦਾ ਰਿਸ਼ਤਾ ਹੈ। (ਉਹ ਮਿੱਤਰ ਨੂੰ ਨਿਰਧਨ) ਵੇਖਦਿਆਂ ਹੀ ਭਜ ਜਾਂਦੇ ਹਨ (ਸਾਥ ਛਡ ਜਾਂਦੇ ਹਨ) ਕਦੇ (ਪੱਕੀ) ਮਿਤਰਤਾ ਨਹੀਂ ਪਾਉਂਦੇ। ਜਿਤਨਾ ਚਿਰ ਪਹਿਨਣ ਤੇ ਖਾਣ ਲਈ (ਉਨ੍ਹਾਂ ਨੂੰ ਮਿਲਦਾ ਰਹੇ) ਉਤਨਾ ਚਿਰ ਹੀ ਉਹ ਜੋੜ-ਮੇਲ ਰਖਦੇ ਹਨ। ਜਿਸ ਦਿਨ (ਉਨ੍ਹਾਂ ਦੇ ਖਾਣ ਹੰਢਾਣ ਲਈ) ਕੁਝ ਨਹੀਂ ਹੁੰਦਾ, ਉਸ ਦਿਨ ਗੰਦ-ਮੰਦ ਬੋਲਣ ਲਗ ਪੈਂਦੇ ਹਨ। ਬੇਸਮਝ ਆਪ-ਹੁਦਰੇ ਮਨਮੁਖ ਦਿਲ ਦੀ ਖ਼ਬਰ ਨਹੀਂ ਜਾਣਦੇ। (ਮਨਮੁਖ ਨਾਲ) ਝੂਠਾ ਜੋੜ-ਮੇਲ (ਬਹੁਤਾ ਚਿਰ) ਨਹੀਂ ਚਲਦਾ, ਜਿਵੇਂ ਚਿਕੜ ਨਾਲ ਪਥਰ ਨਹੀਂ ਜੁੜਦਾ ਅਗਿਆਨੀ ਮਨੁੱਖ ਆਪਣੇ ਆਪ ਨੂੰ ਨਹੀਂ ਜਾਣਦੇ (ਭਾਵ ਆਪੇ ਦੀ ਪਛਾਣ ਨਹੀਂ ਕਰਦੇ), ਵਿਅਰਥ ਪਿਟਣਾ ਪਿਟਦੇ ਰਹਿੰਦੇ ਹਨ।

(ਮਨਮੁਖ) ਝੂਠੇ ਮੋਹ ਵਿਚ ਫਸਿਆ ਹੋਇਆ ਹੈ (ਅਤੇ ਉਸ ਦੀ ਉਮਰ) ਮੈਂ ਮੈਂ ਕਰਦਿਆਂ ਹੀ ਗੁਜ਼ਰ ਜਾਂਦੀ ਹੈ। (ਪ੍ਰਭੂ) ਜਿਸ (ਮਨੁੱਖ) ਉਤੇ ਆਪਣੀ ਕਿਰਪਾ ਕਰਦਾ ਹੈ, ਧੁਰੋਂ ਹੀ ਪੂਰੀ ਬਖਸ਼ਿਸ਼ ਕਰਦਾ ਹੈ, ਦਾਸ ਨਾਨਕ (ਆਖਦਾ ਹੈ ਕਿ) ਉਹ ਮਨੁੱਖ ਜੋ ਸਤਿਗੁਰੂ ਦੀ ਸ਼ਰਣੀ ਪਏ ਹਨ (ਸੰਸਾਰ ਸਾਗਰ ਤੋਂ) ਤਰ ਗਏ ਹਨ॥੨॥

**ਪਉੜੀ॥-** ਜੋ (ਮਨੁੱਖ ਰਬ ਦੇ) ਦੀਦਾਰ ਵਿਚ ਰੰਗੇ ਗਏ ਹਨ, ਓਹੀ ਸਚ ਤੇ ਹੱਕ ਰੂਪ (ਧਰਮ-ਨਿਆਂ) ਵਾਲੇ ਹਨ। ਜਿਨ੍ਹਾਂ ਨੇ ਮਾਲਕ (ਪਰਮਾਤਮਾ) ਨੂੰ ਪਛਾਣ ਲਿਆ ਹੈ (ਮੈਂ ਜਤਨ ਕਰਦਾ ਹਾਂ ਉਨ੍ਹਾਂ ਦੇ ਚਰਨਾ ਦੀ) ਖਾਕ (ਚਰਨ ਧੂੜ) ਕਿਵੇਂ ਲਭ ਜਾਏ। (ਜਿਹੜਾ) ਮਨ ਮੈਲਾ (ਤੇ) ਵਿਕਾਰ ਰੂਪ (ਬਣ ਚੁਕਾ ਹੈ, ਉਨ੍ਹਾਂ ਦਾ) ਸੰਗ ਕਰਕੇ ਪਵਿੱਤਰ ਹੋ ਜਾਂਦਾ ਹੈ। (ਸੰਗਤ ਦੀ ਬਰਕਤ ਨਾਲ) ਭਰਮ ਦਾ ਤਾਕ (ਦਰਵਾਜਾ) ਖੁਲ੍ਹ ਜਾਂਦਾ ਹੈ (ਭਾਵ ਭਰਮ ਦੂਰ ਹੋ ਜਾਂਦਾ ਹੈ ਅਤੇ ਪ੍ਰਭੂ ਦਾ) ਸੱਚਾ ਮਹਲ ਦਿਸ ਪੈਂਦਾ ਹੈ। ਜਿਸ (ਜੀਵ) ਨੂੰ (ਵਾਹਿਗੁਰੂ, ਨਿਜ) ਅਸਥਾਨ ਵਿਖਾ ਦੇਂਦਾ ਹੈ, ਉਸ ਨੂੰ ਫਿਰ ਉਥੋਂ ਧੱਕਾ ਨਹੀਂ ਮਿਲਦਾ। (ਉਸਨੂੰ ਪ੍ਰਭੂ ਦੀ) ਰਤਾ ਭਰ (ਮਿਹਰ ਵਾਲੀ) ਨਦਰ ਦੀ ਝਾਕ (ਹੁੰਦੀ ਹੈ ਤੇ ਉਸ ਦਾ) ਮਨ ਤਨ ਨਿਹਾਲ (ਪ੍ਰਸੰਨ) ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਵਿਚ ਲਗਣ (ਜੁੜਨ) ਨਾਲ ਪਰਮਾਤਮਾ ਦਾ ਨਾਮ ਰੂਪੀ ਨੌਂ ਨਿਧਾਂ ਵਾਲਾ ਖਜ਼ਾਨਾ (ਪ੍ਰਾਪਤ ਹੋ ਜਾਂਦਾ ਹੈ)। ਉਸੇ ਨੂੰ ਸੰਤ (ਗੁਰੂ) ਦੇ ਚਰਨਾ ਦੀ ਧੂੜ ਮਿਲਦੀ ਹੈ ਜਿਸਦੇ ਮੱਥੇ ਤੇ ਭਾਗ (ਲਿਖਿਆ ਹੁੰਦਾ) ਹੈ॥੫॥

# ਅਰਥ ਭੇਦ ਅਤੇ ਨਿਰਣੈ

## (ੳ) ਸਤਿਗੁਰਿ ਸੰਤੁ ਮਿਲਾਇਆ, ਮਸਤਕਿ ਧਰਿ ਕੈ ਹਥੁ ॥

ਵਖ ਵਖ ਅਰਥ:

੧. ਜਬ ਹਰੀ ਨੇ ਮਸਤਕ ਪਰ ਹਾਥ ਧਾਰ ਕੇ ਭਾਵ ਅਤੀ ਕਿਰਪਾ ਕਰਕੇ ਸ਼ਾਂਤ ਰੂਪ ਸਤਿਗੁਰੂ

**ਮਨਮੁਖ ਅਗਿਆਨੀ ਅੰਧੁ ॥ ਕੂੜਾ ਗੰਢੁ ਨ ਚਲਈ, ਚਿਕੜਿ ਪਥਰ ਬੰਧੁ ॥ ਅੰਧੇ ਆਪੁ ਨ ਜਾਣਨੀ, ਫਕੜੁ ਪਿਟਨਿ ਧੰਧੁ॥ ਝੂਠੈ ਮੋਹਿ ਲਪਟਾਇਆ, ਹਉ ਹਉ ਕਰਤ ਬਿਹੰਧੁ ॥ ਕ੍ਰਿਪਾ ਕਰੇ ਜਿਸੁ ਆਪਣੀ, ਧੁਰਿ ਪੂਰਾ ਕਰਮੁ ਕਰੇਇ ॥ ਜਨ ਨਾਨਕ ਸੇ ਜਨ ਉਬਰੇ, ਜੋ ਸਤਿਗੁਰ ਸਰਣਿ ਪਰੇ ॥੨॥**

**ਪਉੜੀ ॥ ਜੋ ਰਤੇ ਦੀਦਾਰ, ਸੇਈ ਸਚੁ ਹਾਕੁ ॥ ਜਿਨੀ ਜਾਤਾ ਖਸਮੁ, ਕਿਉ ਲਭੈ ਤਿਨਾ ਖਾਕੁ ॥ ਮਨੁ ਮੈਲਾ ਵੇਕਾਰੁ, ਹੋਵੈ ਸੰਗਿ ਪਾਕੁ ॥ ਦਿਸੈ ਸਚਾ ਮਹਲੁ, ਖੁਲੈ ਭਰਮ ਤਾਕੁ ॥ ਜਿਸਹਿ ਦਿਖਾਲੇ ਮਹਲੁ, ਤਿਸੁ ਨ ਮਿਲੈ ਧਾਕੁ ॥ ਮਨੁ ਤਨੁ ਹੋਇ ਨਿਹਾਲੁ, ਬਿੰਦਕ ਨਦਰਿ ਝਾਕੁ ॥ ਨਉਨਿਧਿ ਨਾਮੁ ਨਿਧਾਨੁ, ਗੁਰ ਕੈ ਸਬਦਿ ਲਾਗੁ ॥ ਤਿਸੈ ਮਿਲੈ ਸੰਤ ਖਾਕੁ,ਮਸਤਕਿ ਜਿਸੈ ਭਾਗੁ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਮੁਹੁੰ, ਦਾਤਿਆਂ, ਕੀਆਂ, ਇਛਾਂ, ਪੂਰੀਆਂ, ਮਨਮੁਖਾਂ,ਵੇਖਦਿਆਂ,ਹਉਂ,ਕਿਉਂ।

**ਪਦ ਅਰਥ:** ਰੰਗੁ-ਪਿਆਰ, ਪ੍ਰੇਮ। ਗੋਸਟ-ਗੋਸ਼ਟੀ, ਗਲ ਬਾਤ। ਮੁਹੁ ਮੈਲਾ ਕਰੈ ਨ ਭੰਗੁ-ਮੂੰਹ (ਮੱਥੇ) ਤੇ ਵੱਟ ਨਹੀਂ ਪਾਂਦਾ ਭਾਵ ਨਾਰਾਜ਼ ਨਹੀਂ ਹੁੰਦਾ। ਬਿਰਥਾ-ਪੀੜ, ਦੁੱਖ। ਜੀਅ ਕੀ-ਦਿਲ ਦੀ। ਮਸਲਤੀ-ਸਲਾਹਕਾਰ। ਭਨਣ-ਨਾਸ਼ ਕਰਨਾ। ਘੜਨ-ਬਣਾਣਾ। ਸਮਰਥ-ਯੋਗ। ਧੁਰਿ-ਧੁਰੋਂ। ਸੰਜੋਗ-ਮਿਲਾਪ।੧।

ਕੇਰੀ-ਦੀ। ਸਨਬੰਧੁ-ਜੋੜ, ਮੇਲ। ਬੰਧੁ-ਰਿਸ਼ਤੇਦਾਰ। ਜਿਚਰੁ-ਜਿਤਨਾ ਚਿਰ। ਪੈਨਨਿ ਖਾਵਨੇ-ਪਾਂਦੇ ਤੇ ਖਾਂਦੇ ਹਨ। ਤਿਚਰੁ-ਉਤਨਾ ਚਿਰ।ਨਹੀਂ ਪਾਂਦਾ, ਭਾਵ ਨਾਰਾਜ ਨਹੀਂ ਹੁੰਦਾ। ਬਿਰਥਾ-ਪੀੜਾ, ਦੁਖ। ਜੀਅ ਕੀ-ਦਿਲ ਦੀ। ਮਸਲਤੀ-ਸਲਾਹਕਾਰ। ਗੰਢਿ-ਮੇਲ, ਜੋੜ। ਗੰਧੁ-ਗੰਦ ਮੰਦ, ਬਕਵਾਸ। ਸਾਰ-ਖ਼ਬਰ, ਸੋਝੀ। ਬੰਧੁ-ਜੋੜ। ਅੰਧੇ-ਅਗਿਆਨੀ। ਫਕੜ ਪਿਟਨਿ ਧੰਧੁ-ਫਜ਼ੂਲ (ਵਿਅਰਥ) ਧੰਧਾ ਪਿਟਦੇ ਹਨ। ਉਬਰੇ-ਬਚ ਗਏ, ਤਰ ਗਏ। ਪਰੇ-ਪੜੇ, ਪਏ।੨।

ਪਉੜੀ। ਸਚੁ ਹਾਕੁ-ਸਚ ਰੂਪ ਨਿਆਂ ਵਾਲੇ। ਖਾਕੁ-ਚਰਨ ਧੂੜ। ਪਾਕੁ-ਪਵਿੱਤਰ। ਤਾਕੁ-ਦਰਵਾਜਾ। ਧਾਕੁ-ਧੱਕਾ। ਨਿਹਾਲੁ-ਪ੍ਰਸੰਨ। ਬਿੰਦਕ-ਥੋੜੀ ਜਿਹੀ। ਝਾਕੁ-ਵੇਖ।੫।

**ਅਰਥ ਸਲੋਕ ਮ: ੫॥-** ਮੇਰੀ ਇਕ ਹਰੀ ਨਾਲ ਹੀ ਮਿਤਰਤਾ ਹੈ, (ਉਸ) ਇਕੋ ਹਰੀ ਨਾਲ ਹੀ ਮੇਰਾ ਪ੍ਰੇਮ ਹੈ। (ਉਹ) ਇਕੋ ਹਰੀ ਹੀ ਮੇਰਾ ਸਜਣ ਹੈ, (ਉਸ) ਇਕ ਹਰੀ ਨਾਲ ਹੀ ਮੇਰਾ ਸੰਗ ਸਾਥ ਹੈ। ਇਕੋ ਹਰੀ ਨਾਲ ਮੇਰੀ ਗਲਬਾਤ ਹੈ, ਉਹ ਨਾ ਕਦੇ ਮੂੰਹ ਤੇ ਵੱਟ ਪਾਂਦਾ ਹੈ ਨਾ ਮੇਰੇ ਵਲੋਂ ਮੂੰਹ ਮੋੜਦਾ ਹੈ। (ਉਹ ਮੇਰੇ) ਦਿਲ ਦਾ ਦੁਖ ਜਾਣਦਾ ਹੈ, ਕਦੇ ਪ੍ਰੇਮ ਨੂੰ ਨਹੀਂ ਠੁਕਰਾਂਦਾ। ਇਕੋ ਹਰੀ ਮੇਰਾ ਸਲਾਹਕਾਰ ਹੈ ਜਿਸ ਵਿਚ ਬਣਾਉਣ ਤੇ ਨਾਸ਼ ਕਰਨ ਦੀ ਸਮਰਥਾ ਹੈ। ਇਕੋ ਹਰੀ ਮੇਰਾ ਦਾਤਾ ਹੈ (ਜਿਸ ਦਾ) ਜਗਤ ਦੇ ਸਾਰੇ ਦਾਤਿਆਂ ਦੇ ਸਿਰ ਉਤੇ ਹੱਥ ਹੈ। ਮੈਨੂੰ ਇਕੋ ਹਰੀ ਦੀ ਟੇਕ ਹੈ ਜੋ ਸਭ (ਜੀਆਂ ਦੇ) ਸਿਰ ਉਤੇ ਸਮਰਥ (ਸ਼ਕਤੀਵਾਨ) ਹੈ। ਸਤਿਗੁਰੂ ਨੇ (ਮੇਰੇ) ਮੱਥੇ ਉਤੇ ਹੱਥ ਰਖ ਕੇ (ਮੈਨੂੰ) ਸੰਤ (ਪ੍ਰਭੂ) ਮਿਲਾਇਆ ਹੈ। ਗੁਰੂ ਨੇ (ਮੈਨੂੰ) ਵੱਡਾ ਸਾਹਿਬ

ਸਾਰਾ ਸੰਸਾਰ ਖਾਂਦਾ (ਤੇ ਸੁਖ) ਭੋਗਦਾ ਹੈ। ਉਨ੍ਹਾਂ ਨੂੰ ਰਬ (ਬਹੁਤ ਹੀ) ਪਿਆਰਾ ਲਗਦਾ ਹੈ, (ਜਿਵੇਂ ਕਿ ਰੱਬ ਕੇਵਲ) ਉਨ੍ਹਾਂ ਜੋਗਾ ਹੀ ਹੋਵੇ। ਜਿਸ ਨੂੰ ਗੁਰੂ ਆ ਕੇ ਮਿਲ ਪਿਆ, ਉਸ ਨੇ ਪ੍ਰਭੂ ਨੂੰ ਜਾਣ ਪਛਾਣ ਲਿਆ। ਮੈਂ ਉਨ੍ਹਾਂ ਤੋਂ ਕੁਰਬਾਨ ਹਾਂ ਜਿਹੜੇ ਜੀਵ ਆਪਣੇ ਮਾਲਕ ਨੂੰ ਚੰਗੇ ਲਗ ਗਏ ਹਨ।੪।

## ਸਾਰੰਸ਼ ਅਤੇ ਸਿਧਾਂਤ

ਓਹ ਰਾਗ ਸਚਮੁਚ ਸੋਹਣੇ ਹਨ ਜਿਨ੍ਹਾਂ ਰਾਹੀਂ ਸੋਹਣੇ ਸਾਈਂ ਦੀ ਸੁੰਦਰ ਸਿਫਤਿ ਕੀਤੀ ਜਾਂਦੀ ਹੈ। ਓਹ ਜੀਵ ਵੀ ਧੰਨਤਾ ਯੋਗ ਹਨ ਜੋ ਗੁਰੂ ਦੇ ਸਨਮੁਖ ਹੋ ਕੇ ਨਾਮ ਜਪਦੇ ਹਨ।

ਦੂਜੇ ਸਲੋਕ ਵਿਚ ਦਸਿਆ ਹੈ ਕਿ ਜਿਸ ਵੇਲੇ, ਜਿਸ ਘੜੀ, ਜਿਸ ਦਿਨ, ਪ੍ਰਭੂ ਦੇ ਦਰਸ਼ਨ ਹੋ ਜਾਣ ਓਹ ਸਾਰੇ ਹੀ ਸੋਹਣੇ ਹਨ। ਜਦੋਂ ਹਉਮੈ ਦਾ ਮੋਹ ਟੁੱਟ ਜਾਂਦਾ ਹੈ, ਸੁਤੇ ਹੀ ਸੱਚਾ-ਨਾਮ ਜੀਵਨ ਦਾ ਆਸਰਾ ਬਣ ਜਾਂਦਾ ਹੈ।

ਗੁਰੂ ਪਾਤਿਸ਼ਾਹ ਨੇ ਵੇਲੇ ਬਾਰੇ ਗੁਰਬਾਣੀ ਵਿਚ ਇਹ ਸਪਸ਼ਟ ਸੇਧ ਦਿਤੀ ਹੈ:—

**ਸਭੇ ਵੇਲਾ ਵਖਤ ਸਭਿ, ਜੇ ਅਠੀ ਭਉ ਹੋਇ ॥**

**ਨਾਨਕ ਸਾਹਿਬੁ ਮਨਿ ਵਸੈ, ਸਚਾ ਨਾਵਣ ਹੋਇ ॥** [ਪੰਨਾ ੧੪੬

ਪਉੜੀ ਦਾ ਸਾਰ ਇਹ ਹੈ ਕਿ ਪਰਮੇਸ਼ਰ ਦੀ ਸਿਫਤਿ ਸਾਲਾਹ ਵਾਲੀ ਦਾਤਿ ਕਿਸੇ ਵਿਰਲੇ ਵਡਭਾਗੀ ਪੁਰਸ਼ ਨੂੰ ਮਿਲਦੀ ਹੈ। ਪ੍ਰਭੂ ਪਿਆਰਿਆਂ ਦੀ ਬਰਕਤ ਦਾ ਸਦਕਾ ਸਾਰੀ ਲੋਕਾਈ ਨਾਮ ਦਾ ਰੱਸ ਭੁੰਚਦੀ ਹੈ ਅਤੇ ਸੰਸਾਰ ਸਾਗਰ ਤੋਂ ਤਰ ਜਾਂਦੀ ਹੈ।

**ਸਲੋਕ ਮ: ੫ ॥ ਹਰਿ ਇਕਸੈ ਨਾਲਿ ਮੈ ਦੋਸਤੀ, ਹਰਿ ਇਕਸੈ ਨਾਲਿ ਮੈ ਰੰਗੁ ॥ ਹਰਿ ਇਕੋ ਮੇਰਾ ਸਜਣੋ, ਹਰਿ ਇਕਸੈ ਨਾਲਿ ਮੈ ਸੰਗੁ ॥ ਹਰਿ ਇਕਸੈ ਨਾਲਿ ਮੈ ਗੋਸਟੇ, ਮੁਹੁ ਮੈਲਾ ਕਰੈ ਨ ਭੰਗੁ ॥ ਜਾਣੈ ਬਿਰਥਾ ਜੀਅ ਕੀ, ਕਦੇ ਨ ਮੋੜੈ ਰੰਗੁ ॥ ਹਰਿ ਇਕੋ ਮੇਰਾ ਮਸਲਤੀ, ਭੰਨਣ ਘੜਨ ਸਮਰਥੁ ॥ ਹਰਿ ਇਕੋ ਮੇਰਾ ਦਾਤਾਰੁ ਹੈ, ਸਿਰਿ ਦਾਤਿਆ ਜਗ ਹਥੁ ॥ ਹਰਿ ਇਕਸੈ ਦੀ ਮੈ ਟੇਕ ਹੈ, ਜੋ ਸਿਰਿ ਸਭਨਾ ਸਮਰਥੁ ॥ ਸਤਿਗੁਰਿ ਸੰਤੁ ਮਿਲਾਇਆ, ਮਸਤਕਿ ਧਰਿ ਕੈ ਹਥੁ ॥ ਵਡਾ ਸਾਹਿਬੁ ਗੁਰੂ ਮਿਲਾਇਆ, ਜਿਨਿ ਤਾਰਿਆ ਸਗਲ ਜਗਤੁ ॥ ਮਨ ਕੀਆ ਇਛਾ ਪੂਰੀਆ, ਪਾਇਆ ਧੁਰਿ ਸੰਜੋਗ॥ ਨਾਨਕ ਪਾਇਆ ਸਚੁ ਨਾਮੁ, ਸਦ ਹੀ ਭੋਗੇ ਭੋਗ॥੧॥**

**ਮ:੫॥ ਮਨਮੁਖਾ ਕੇਰੀ ਦੋਸਤੀ, ਮਾਇਆ ਕਾ ਸਨਬੰਧੁ ॥ ਵੇਖਦਿਆ ਹੀ ਭਜਿ ਜਾਨਿ, ਕਦੇ ਨ ਪਾਇਨਿ ਬੰਧੁ ॥ ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ ॥ ਜਿਤੁ ਦਿਨਿ ਕਿਛੁ ਨ ਹੋਵਈ, ਤਿਤੁ ਦਿਨਿ ਬੋਲਨਿ ਗੰਧੁ ॥ ਜੀਅ ਕੀ ਸਾਰ ਨ ਜਾਣਨੀ,**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਜਾਉਂ, ਬਾਂਛਦੇ,ਹਉਂ, ਆਖਾਂ, ਕੀਆਂ, ਇਛਾਂ, ਪੂਰੀਆਂ, ਸਉਂਪੈ, ਓਨਾਹਾਂ।

**ਪਦ ਅਰਥ:** ਧੰਨੁ ਸੁ ਰਾਗ-ਓਹ ਰਾਗ ਧੰਨ ਹਨ। ਸੁਰੰਗੜੇ-ਸੋਹਣੇ ਤੇ ਸੁਰੀਲੇ। ਆਲਾਪਤ-ਅਲਾਪ ਕਰਦਿਆਂ, ਗਾਉਂਦਿਆਂ। ਤਿਖ-ਤ੍ਰੇਹ, ਤ੍ਰਿਸ਼ਨਾ। ਧੰਨ ਸੁ ਜੰਤ-ਓਹ ਜੀਵ ਧੰਨ ਹਨ। ਸੁਹਾਵੜੇ-ਸੁਹਣੇ। ਗੁਰਮੁਖਿ-ਗੁਰੂ ਦੁਆਰਾ। ਬਾਛਦੇ-ਚਾਹੁੰਦੇ ਹਾਂ। ਕਰਮੀ-ਕਰਮਾਂ (ਭਾਗਾਂ) ਨਾਲ। ਰੰਗਿ-ਪ੍ਰੇਮ ਵਿਚ। ਬਿਰਥਾ-ਪੀੜ। ਜੀਅ ਕੀ-ਦਿਲ ਦੀ। ਕਾਹੂ-ਕਿਸ ਪਾਸ।੧।

ਰਾਇ-ਰਾਜਾ। ਅਗਮੁ-ਅਪਹੁੰਚ। ਅਪਾਰੁ-ਬੇਅੰਤ। ਮੋਹੜਾ-ਮੋਹ। ਆਧਾਰੁ-ਆਸਰਾ। ਉਧਰਿਆ-ਤਰ ਗਿਆ।੨।

ਪਉੜੀ। ਭਗਤਿ-ਭਗਤੀ। ਸਉਪੇ-ਦੇਵੇ। ਭਤਿਆ-ਭੋਜਨ। ਓਨਾ ਪਿਛੈ-ਉਨ੍ਹਾਂ ਦੀ ਬਰਕਤ ਦਾ ਸਦਕਾ। ਭੁੰਚੈ ਭੋਗਈ-ਖਾਂਦਾ ਹੈ। ਓਨਾਹਾ ਜੋਗਈ-ਉਨ੍ਹਾਂ ਵਾਸਤੇ ਹੀ ਹੈ। ਖਸਮੈ-ਮਾਲਕ ਨੂੰ। ਭਾਣਿਆ-ਚੰਗੇ ਲਗੇ।੪।

**ਅਰਥ ਸਲੋਕ ਮ:੫॥-** ਓਹ ਰਾਗ ਅਤੀ ਸੁਹਣੇ ਹਨ (ਜਿਨ੍ਹਾਂ ਦੇ ਗਾਇਨ ਕੀਤਿਆਂ) ਹਰ ਪ੍ਰਕਾਰ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ। ਓਹ ਜੀਵ ਧੰਨਤਾ ਯੋਗ ਹਨ, ਜੋ ਗੁਰੂ ਦੁਆਰੇ (ਪਰਮੇਸ਼ਰ ਦਾ) ਨਾਮ ਜਪਦੇ ਹਨ। ਜਿਨ੍ਹਾਂ (ਜਿਗਿਆਸੂਆਂ) ਨੇ ਇਕ ਮਨ ਹੋ ਕੇ ਇਕ (ਪ੍ਰਭੂ) ਨੂੰ ਸਿਮਰਿਆ ਹੈ ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ। (ਹੇ ਭਾਈ!) ਅਸੀਂ ਉਨ੍ਹਾਂ (ਪਿਆਰਿਆਂ) ਦੀ ਚਰਨ-ਧੂੜ ਚਾਹੁੰਦੇ ਹਾਂ (ਪਰ ਇਹ ਧੂੜੀ ਵੀ) ਭਾਗਾਂ ਨਾਲ ਹੀ ਪਲੇ ਪੈਂਦੀ ਹੈ। ਜਿਹੜੇ ਗੋਵਿੰਦ ਦੇ ਪ੍ਰੇਮ ਵਿਚ ਰੰਗੇ ਹੋਏ ਹਨ, ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ। (ਮੈਂ ਉਨ੍ਹਾਂ ਅਗੇ) ਆਪਣੇ ਦਿਲ ਦੀ ਪੀੜਾ ਆਖਦਾ ਹਾਂ ਕਿ (ਹੇ ਪਿਆਰਿਓ!) ਮੈਨੂੰ ਮੇਰਾ ਸਜਣ ਹਰੀ ਰਾਜਾ ਮਿਲਾ ਦਿਓ। (ਇਸਦੇ ਫਲ ਸਰੂਪ) ਪੂਰੇ ਗੁਰੂ ਨੇ ਮੈਨੂੰ (ਹਰੀ ਰਾਜਾ) ਮਿਲਾ ਦਿਤਾ (ਜਿਸ ਦਾ ਸਦਕਾ ਮੇਰੇ) ਜਨਮ ਮਰਣ ਦਾ ਦੁਖ ਦੂਰ ਹੋ ਗਿਆ ਹੈ। ਦਾਸ ਨਾਨਕ (ਆਖਦਾ ਹੈ ਕਿ ਇਸ ਤਰ੍ਹਾਂ ਮੈਂ) ਅਪਹੁੰਚ ਰੂਪ ਹਰੀ ਨੂੰ ਪ੍ਰਾਪਤ ਕਰ ਲਿਆ (ਅਤੇ ਹੁਣ ਮੇਰਾ ਮਨ ਉਸਨੂੰ ਛੱਡ ਕੇ) ਹੋਰ ਕਿਸੇ ਪਾਸੇ ਨਹੀਂ ਜਾਂਦਾ।੧।

**ਮ:੫॥-** ਉਹ ਵੇਲਾ ਧੰਨ ਹੈ, ਮੁਹੂਰਤ ਧੰਨ ਹੈ ਤੇ ਪਲ ਸ੍ਰੇਸ਼ਟ ਹੈ; ਓਹੁ (ਭਲੇ) ਸੰਜੋਗਾਂ ਵਾਲਾ ਦਿਨ ਧੰਨ ਹੈ, ਜਿਸ (ਦਿਨ) ਮੈਂ ਸਤਿਗੁਰੂ ਦਾ ਦਰਸ਼ਨ ਕੀਤਾ। (ਮੈਂ ਜਦੋਂ) ਅਪਹੁੰਚ ਤੇ ਬੇਅੰਤ ਹਰੀ ਦਾ (ਦਰਸ਼ਨ ਪਾਇਆ ਤਾਂ ਮੇਰੇ) ਮਨ ਦੀਆਂ ਸਾਰੀਆਂ ਇਛਾਂ ਪੂਰੀਆਂ ਹੋ ਗਈਆਂ (ਮੇਰਾ) ਹਉਮੈ ਦਾ ਮੋਹ ਟੁਟ ਗਿਆ (ਭਾਵ ਨਾਸ਼ ਹੋ ਗਿਆ ਅਤੇ) ਇਕੋ ਸਚ ਨਾਮ (ਮੇਰਾ) ਆਸਰਾ ਬਣ ਗਿਆ। ਦਾਸ ਨਾਨਕ ਹਰੀ ਦੀ ਸੇਵਾ ਵਿਚ ਲੀਨ ਹੋ ਗਿਆ (ਜਿਸ ਸੇਵਾ ਦਾ ਸਦਕਾ) ਸਾਰਾ ਸੰਸਾਰ ਤਰ ਗਿਆ।੨।

**ਪਉੜੀ॥-** ਉਸ (ਪ੍ਰਭੂ) ਨੇ ਸਿਫਤਿ-ਸਾਲਾਹ ਤੇ ਭਗਤੀ ( ਦੀ ਦਾਤਿ) ਕਿਸੇ ਵਿਰਲੇ (ਜੀਵ ਨੂੰ ਹੀ) ਬਖਸ਼ੀ ਹੈ। ਜਿਸ (ਜੀਵ) ਨੂੰ (ਉਸ ਪ੍ਰਭੂ ਨੇ ਭਗਤੀ ਦੇ) ਖਜ਼ਾਨੇ ਸਉਂਪੇ ਹਨ, (ਉਸ ਪਾਸੋਂ) ਮੁੜ ਕੇ ਨਾ (ਇਸ ਦਾ) ਕੋਈ (ਹਿਸਾਬ) ਪੁਛਿਆ (ਤੇ ਨਾ ਉਸਨੇ ਖਜ਼ਾਨਾ ਵਾਪਸ) ਲਿਆ। ਜਿਸ ਨੂੰ (ਹਰੀ ਦਾ) ਪ੍ਰੇਮ ਲਗ ਗਿਆ ਓਹ (ਅਤੇ ਅਜੇਹੇ ਕਈ ਹੋਰ) ਪ੍ਰੇਮ ਵਿਚ ਰੰਗੇ ਗਏ। ਉਨ੍ਹਾਂ ਇਕ ਨਾਮ ਰੂਪੀ ਆਸਰਾ (ਬਣਾਇਆ ਅਤੇ) ਉਨ੍ਹਾਂ ਇਕੋ (ਨਾਮ ਹੀ) ਭੋਜਨ (ਛਕਿਆ)। ਉਨ੍ਹਾ ਪਿਛੇ ਭਾਵ ਉਨ੍ਹਾਂ ਦੀ ਕੀਤੀ ਘਾਲ ਕਮਾਈ ਦਾ ਸਦਕਾ

ਭਾਵਨਾ ਪ੍ਰਗਟਾਈ ਹੈ ਕਿ ਪਰਮੇਸ਼ਰ ਦੇ ਨਾਮ ਤੋਂ ਬਿਨਾ ਜੋ ਕੁਝ ਵੀ ਮੰਗਣਾ ਹੈ, ਉਹ ਵੱਡੇ ਦੁਖਾਂ ਦਾ ਪ੍ਰਤੀਕ ਹੈ। ਨਾਮ ਤੋਂ ਬਿਨਾ ਮਨ ਦੀ ਤ੍ਰਿਪਤੀ ਨਹੀਂ ਹੁੰਦੀ, ਇਸ ਲਈ ਕੇਵਲ ਨਾਮ ਦੀ ਦਾਤਿ ਅਥਵਾ ਪ੍ਰਭੂ ਦੀ ਉਸਤਤਿ ਕਰਨੀ ਹੀ ਮਨੁੱਖ ਦਾ ਮੁਖ ਮੰਤਵ ਹੋਣਾ ਚਾਹੀਦਾ ਹੈ:–

੧. **ਨਾਮੁ ਸੁਣੀਐ ਨਾਮੁ ਮੰਨੀਐ, ਨਾਮੇ ਵਡਿਆਈ ॥**
**ਨਾਮੁ ਸਲਾਹੇ ਸਦਾ ਸਦਾ, ਨਾਮੇ ਮਹਲੁ ਪਾਈ ॥** [ਪੰਨਾ ੪੨੬

੨. **ਨਾਮੁ ਦੇਹਿ,ਮਾਗੈ ਦਾਸੁ ਤੇਰਾ॥ ਹਰਿ ਜੀਵਨ ਪਦੁ,ਨਾਨਕ ਪ੍ਰਭੁ ਮੇਰਾ॥[ਪੰ. ੧੦੦੫**

ਪਉੜੀ ਵਿਚ ਵੀ "ਸੋ ਐਸਾ ਦਾਤਾਰੁ ਮਨਹੁ ਨ ਵੀਸਰੈ" ਵਾਲੀ ਅਰਦਾਸਿ ਦਾ ਬਹੁਤ ਸੁੰਦਰ ਰੰਗ ਬੱਧਾ ਹੈ। ਜਿਹੜਾ ਜੀਵ ਗੁਰੂ ਦਾ ਉਪਦੇਸ਼ ਮਨ ਵਿਚ ਵਸਾਉਂਦਾ ਹੈ ਉਹੀ ਨਾਮ ਰੂਪੀ ਅਜਰ ਵਸਤੂ ਨੂੰ ਜਰਦਾ ਹੈ। ਭਗਤ, ਗਿਆਨੀ ਜਾਂ ਪਰਧਾਨ ਪੁਰਸ਼ ਓਹੀ ਬਣ ਸਕਦਾ ਹੈ ਜਿਸ ਉਤੇ ਪ੍ਰਭੂ ਆਪਣੀ ਮਿਹਰ ਕਰਦਾ ਹੈ। ਸਿਧਾਂਤ ਇਹ ਹੈ ਕਿ ਜਿਹੜਾ ਜੀਵ ਗੁਰ-ਮੰਤਰ ਨੂੰ ਮਨ ਵਿਚ ਵਸਾਉਂਦਾ ਹੈ, ਉਸ ਨੂੰ ਹੀ ਸਚ ਰੂਪ ਹਰੀ ਮਿਲਦਾ ਹੈ।

**ਸਲੋਕੁ ਮ: ੫ ॥ ਧੰਨੁ ਸੁ ਰਾਗ ਸੁਰੰਗੜੇ, ਆਲਾਪਤ ਸਭ ਤਿਖ ਜਾਇ ॥ ਧੰਨੁ ਸੁ ਜੰਤ ਸੁਹਾਵੜੇ, ਜੋ ਗੁਰਮੁਖਿ ਜਪਦੇ ਨਾਉ ॥ ਜਿਨੀ ਇਕ ਮਨਿ ਇਕੁ ਅਰਾਧਿਆ, ਤਿਨ ਸਦ ਬਲਿਹਾਰੈ ਜਾਉ ॥ ਤਿਨ ਕੀ ਧੂੜਿ ਹਮ ਬਾਛਦੇ, ਕਰਮੀ ਪਲੈ ਪਾਇ॥ ਜੋ ਰਤੇ ਰੰਗਿ ਗੋਵਿਦ ਕੈ, ਹਉ ਤਿਨ ਬਲਿਹਾਰੈ ਜਾਉ ॥ ਆਖਾ ਬਿਰਥਾ ਜੀਅ ਕੀ, ਹਰਿ ਸਜਣੁ ਮੇਲਹੁ ਰਾਇ ॥ ਗੁਰਿ ਪੂਰੈ ਮੇਲਾਇਆ, ਜਨਮ ਮਰਣ ਦੁਖੁ ਜਾਇ ॥ ਜਨ ਨਾਨਕ ਪਾਇਆ ਅਗਮ ਰੂਪੁ, ਅਨਤ ਨ ਕਾਹੂ ਜਾਇ ॥੧॥**

**ਮ:੫॥ ਧੰਨੁ ਸੁ ਵੇਲਾ ਘੜੀ ਧੰਨੁ, ਧਨੁ ਮੂਰਤੁ ਪਲੁ ਸਾਰੁ ॥ ਧੰਨੁ ਸੁ ਦਿਨਸੁ ਸੰਜੋਗੜਾ, ਜਿਤੁ ਡਿਠਾ ਗੁਰ ਦਰਸਾਰ ॥ ਮਨ ਕੀਆ ਇਛਾ ਪੂਰੀਆ, ਹਰਿ ਪਾਇਆ ਅਗਮ ਅਪਾਰੁ ॥ ਹਉਮੈ ਤੁਟਾ ਮੋਹੜਾ, ਇਕੁ ਸਚੁ ਨਾਮੁ ਆਧਾਰੁ ॥ ਜਨੁ ਨਾਨਕੁ ਲਗਾ ਸੇਵ ਹਰਿ, ਉਧਰਿਆ ਸਗਲ ਸੰਸਾਰੁ ॥੨॥**

**ਪਉੜੀ ॥ ਸਿਫਤਿ ਸਲਾਹਣੁ ਭਗਤਿ, ਵਿਰਲੇ ਦਿਤੀਅਨੁ ॥ ਸਉਪੇ ਜਿਸੁ ਭੰਡਾਰ, ਫਿਰਿ ਪੁਛ ਨ ਲੀਤੀਅਨੁ ॥ ਜਿਸਨੋ ਲਗਾ ਰੰਗੁ, ਸੇ ਰੰਗਿ ਰਤਿਆ ॥ ਓਨਾ ਇਕੋ ਨਾਮੁ ਅਧਾਰੁ, ਇਕਾ ਉਨ ਭਤਿਆ ॥ ਓਨਾ ਪਿਛੈ, ਜਗੁ ਭੁੰਚੈ ਭੋਗਈ ॥ ਓਨਾ ਪਿਆਰਾ ਰਬ, ਓਨਾਹਾ ਜੋਗਈ ॥ ਜਿਸੁ ਮਿਲਿਆ ਗੁਰੁ ਆਇ, ਤਿਨਿ ਪ੍ਰਭੁ ਜਾਣਿਆ ॥ ਹਉ ਬਲਿਹਾਰੀ ਤਿਨ, ਜਿ ਖਸਮੈ ਭਾਣਿਆ ॥੪॥**

ਇਜ਼ਤ ਉਹ ਆਪ ਰਖਦਾ ਹੈ, ਉਹ ਡਰਾਉਣੇ ਸੰਸਾਰ ਸਾਗਰ ਤੋਂ, ਤਰ ਜਾਂਦਾ ਹੈ। ਜਿਸ (ਮਨੁੱਖ) ਉਤੇ (ਪ੍ਰਭੂ) ਕਿਰਪਾ ਕਰਦਾ ਹੈ ਉਹੀ ਭਗਤ, ਗਿਆਨੀ ਤੇ ਤਪਾ ਹੈ। (ਉਹ ਮਨੁੱਖ) ਪੂਰਨ ਤੇ ਵੱਡਾ ਹੈ ਜਿਸ ਨੂੰ (ਹਰੀ ਆਪਣੀ) ਸ਼ਕਤੀ ਦੇਂਦਾ ਹੈ। ਜਿਸ ਨੂੰ ਹਰੀ (ਨਾਮ ਸ਼ਕਤੀ) ਜਰਨ ਦਾ ਬਲ ਦੇਂਦਾ ਹੈ ਉਹ ਨਾ-ਜਰੀ ਜਾਣ ਵਾਲੀ (ਵਸਤੂ-ਨਾਮ ਨੂੰ) ਜਰਦਾ ਹੈ। (ਜਿਹੜਾ ਮਨੁੱਖ) ਗੁਰੂ ਦੇ ਉਪਦੇਸ਼ ਨੂੰ ਮਨ ਵਿਚ ਵਸਾਉਂਦਾ ਹੈ, ਉਸ ਨੂੰ ਸਚ ਰੂਪ (ਪ੍ਰਭੂ) ਮਿਲ ਪੈਂਦਾ ਹੈ।੩।

# ਅਰਥ ਭੇਦ ਅਤੇ ਨਿਰਣੈ

## ਦੇਹਿ ਨਾਮੁ ਸੰਤੋਖੀਆ, ਉਤਰੈ ਮਨ ਕੀ ਭੁਖ ॥

ਵਖ ਵਖ ਅਰਥ:

੧. ਹੇ ਪਰਮੇਸ਼ਰ ਅਪਨਾ ਨਾਮ ਦਿਓ ਜਿਸ ਤੇ ਮਨ ਕੀ ਸਭ ਭੁਖ ਉਤਰ ਜਾਏ ਅਰ ਜਿਸ ਕਰ (ਮੈਂ) ਸਰਬ ਓਰ ਤੇ ਸੰਤੋਖ ਕੋ ਪ੍ਰਾਪਤ ਹੋਵਾਂ। [ਫ. ਸ.

੨. (ਹੇ ਪ੍ਰਭੂ!) ਮੈਨੂੰ ਆਪਣਾ ਨਾਮ ਦੇਹ ਤਾਂ ਜੁ ਮੈਨੂੰ ਸੰਤੋਖ ਆ ਜਾਏ ਤੇ ਮੇਰੇ ਮਨ ਦੀ ਤ੍ਰਿਸ਼ਨਾ ਮੁੱਕ ਜਾਏ। [ਦਰਪਣ, ਸ਼ਬਦਾਰਥ

੩. ਇਸ ਕਰਕੇ ਹੇ ਸੰਤੋਖੀਆ=ਵਾਹਿਗੁਰੂ ਤੂੰ ਮੈਨੂੰ ਆਪਨਾ ਨਾਮ ਦੇ, ਜਿਸ ਕਰਕੇ ਮੇਰੇ ਮਨ ਦੀ ਭੁਖ ਭਾਵ ਪਦਾਰਥਾਂ ਦੀ ਤ੍ਰਿਸ਼ਨਾ ਦੂਰ ਹੋ ਜਾਵੇ। [ਸੰ. ਸ.

**ਨਿਰਣੈ:** ਇਸ ਪੰਕਤੀ ਵਿਚ 'ਸੰਤੋਖੀਆ' ਪਦ ਦੇ ਅਰਥ ਸੰਬੋਧਨ ਰੂਪ ਵਿਚ ਕਰਨੇ ਠੀਕ ਨਹੀਂ ਹਨ ਜਿਵੇਂ ਨੰਬਰ ੩ ਦੇ ਸਾਹਮਣੇ ਦਰਜ ਹਨ। ਗੁਰਬਾਣੀ ਵਿਚ ਬਿੰਦੀ ਸਹਿਤ 'ਸੰਤੋਖੀਆਂ' ਸ਼ਬਦ ਵੀ ਉਪਲਬਧ ਹਨ:—

੧. **ਨਾਉ ਮਿਲੈ ਸੰਤੋਖੀਆਂ ਪਿਆਰੇ, ਨਦਰੀ ਮੇਲਿ ਮਿਲਾਉ ॥** [ਪੰਨਾ ੬੩੬

੨. **ਤੁਧੁ ਭਾਵੈ ਸੰਤੋਖੀਆਂ, ਚੂਕੈ ਆਲ ਜੰਜਾਲੁ ॥** [ਪੰਨਾ ੧੨੭੯

ਸੋ ਭਾਵ ਹੈ ਕਿ ਮੈਂ ਰਜ ਜਾਵਾਂ, ਮੈਨੂੰ ਸੰਤੋਖ ਆ ਜਾਏ। ਅਜਿਹੀ ਇਕ ਹੋਰ ਪੰਕਤੀ ਰਾਗੁ ਮਲਾਰ ਵਿਚ ਵੀ ਆਉਂਦੀ ਹੈ, ਉਥੇ ਵੀ ਪਾਠਕਾਂ ਨੂੰ ਅਰਥ ਸਮਝਣ ਵਿਚ ਭੁਲੇਖਾ ਲਗਦਾ ਹੈ,ਜਿਸ ਕਰਕੇ ਉਸ ਦੇ ਅਰਥ ਵੀ ਸੰਬੋਧਨ ਰੂਪ ਵਿਚ ਕੀਤੇ ਹਨ:—

**ਦੇਹਿ ਦਾਨੁ ਸੰਤੋਖੀਆ, ਸਚਾ ਨਾਮੁ ਮਿਲੈ ਆਧਾਰ॥** [ਪੰਨਾ ੧੨੮੬

ਸੋ 'ਸੰਤੋਖੀਆ' ਸ਼ਬਦ ਦੀ ਵਰਤੋਂ 'ਮੈਂ ਸੰਤੋਖਿਆ ਜਾਵਾਂ' ਦੇ ਅਰਥ ਵਿਚ ਕਈ ਹੋਰ ਥਾਵਾਂ ਤੇ ਵੀ ਉਪਲਬਧ ਹੈ।

# ਸਾਰੰਸ਼ ਅਤੇ ਸਿਧਾਂਤ

ਸਿਖ ਦੇ ਹਿਰਦੇ ਵਿਚ ਇਹ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਉਹ ਪ੍ਰਭੂ ਭੀੜਾ, ਦੁਖਾਂ ਕਲੇਸ਼ਾਂ ਤੋਂ ਰਖਿਆ ਕਰਨ ਵਾਲਾ ਹੈ ਅਤੇ ਮਾਤਾ ਪਿਤਾ ਵਾਂਗ ਸਭ ਦੀ ਪਾਲਨਾ ਕਰਦਾ ਹੈ। ਦੂਜੇ ਸਲੋਕ ਵਿਚ ਇਹ

**ਸਲੋਕ ਮ: ੫ ॥ ਸੁਣਿ ਸਜਣ ਪ੍ਰੀਤਮ ਮੇਰਿਆ, ਮੈ ਸਤਿਗੁਰੁ ਦੇਹੁ ਦਿਖਾਲਿ ॥ ਹਉ ਤਿਸੁ ਦੇਵਾ ਮਨੁ ਆਪਣਾ, ਨਿਤ ਹਿਰਦੈ ਰਖਾ ਸਮਾਲਿ ॥ ਇਕਸੁ ਸਤਿਗੁਰ ਬਾਹਰਾ, ਧ੍ਰਿਗੁ ਜੀਵਣੁ ਸੰਸਾਰਿ ॥ ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ, ਜਿਨ ਸਦਹੀ ਵਰਤੈ ਨਾਲਿ ॥੧॥**

**ਮ:੫॥ ਮੇਰੈ ਅੰਤਰਿ ਲੋਚਾ ਮਿਲਣ ਕੀ, ਕਿਉ ਪਾਵਾ ਪ੍ਰਭ ਤੋਹਿ ॥ ਕੋਈ ਐਸਾ ਸਜਣੁ ਲੋੜਿ ਲਹੁ, ਜੋ ਮੇਲੇ ਪ੍ਰੀਤਮੁ ਮੋਹਿ ॥ ਗੁਰਿ ਪੂਰੈ ਮੇਲਾਇਆ, ਜਤ ਦੇਖਾ ਤਤ ਸੋਇ॥ ਜਨ ਨਾਨਕ ਸੋ ਪ੍ਰਭੁ ਸੇਵਿਆ, ਤਿਸੁ ਜੇਵਡੁ ਅਵਰੁ ਨ ਕੋਇ ॥੨॥**

**ਪਉੜੀ॥ ਦੇਵਣਹਾਰ ਦਾਤਾਰੁ, ਕਿਤੁ ਮੁਖਿ ਸਾਲਾਹੀਐ ॥ ਜਿਸੁ ਰਖੈ ਕਿਰਪਾ ਧਾਰਿ, ਰਿਜਕੁ ਸਮਾਹੀਐ ॥ ਕੋਇ ਨ ਕਿਸਹੀ ਵਸਿ, ਸਭਨਾ ਇਕ ਧਰ ॥ ਪਾਲੇ ਬਾਲਕ ਵਾਗਿ, ਦੇ ਕੈ ਆਪਿ ਕਰ॥ ਕਰਦਾ ਅਨਦ ਬਿਨੋਦ, ਕਿਛੂ ਨ ਜਾਣੀਐ ॥ ਸਰਬਧਾਰ ਸਮਰਥ, ਹਉ ਤਿਸੁ ਕੁਰਬਾਣੀਐ ॥ ਗਾਈਐ ਰਾਤਿ ਦਿਨੰਤੁ, ਗਾਵਣ ਜੋਗਿਆ ॥ ਜੋ ਗੁਰ ਕੀ ਪੈਰੀ ਪਾਹਿ, ਤਿਨੀ ਹਰਿ ਰਸੁ ਭੋਗਿਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਦੇਵਾਂ, ਰਖਾਂ, ਕਿਉਂ, ਪਾਵਾਂ, ਦੇਖਾਂ, ਹਉਂ, ਪੈਰੀਂ, ਪਾਹਿਂ।

**ਪਦ ਅਰਥ:** ਤਿਸੁ ਦੇਵਾ-ਮੈਂ ਉਸ ਨੂੰ ਦੇਵਾਂ। ਹਿਰਦੈ-ਹਿਰਦੇ ਵਿਚ। ਸਮਾਲਿ-ਸੰਭਾਲ ਕੇ। ਬਾਹਰਾ-ਬਿਨਾਂ। ਮਿਲਾਇਓਨੁ-ਉਸ (ਹਰੀ) ਨੇ ਮਿਲਾਇਆ। ਸਦ-ਸਦਾ, ਹਮੇਸ਼ਾਂ। ਵਰਤੈ-ਵਸਦਾ ਹੈ।੧।

ਲੋਚਾ-ਇਛਾ। ਲੋੜਿ ਲਹੁ-ਲਭ ਕੇ ਲਿਆਉ। ਜਤ ਦੇਖਾ-ਜਿਥੇ ਵੇਖਦਾ ਹਾਂ। ਤਤ ਸੋਇ-ਉਹ ਉਥੇ ਹੈ। ਅਵਰੁ-ਹੋਰ।੨।

ਪਉੜੀ। ਕਿਤੁ ਮੁਖਿ-ਕਿਹੜੇ ਮੂੰਹ ਨਾਲ। ਸਾਲਾਹੀਐ-ਸਿਫਤਿ ਕਰੀਏ। ਵਸਿ-ਵਸ ਵਿਚ। ਧਰ-ਆਸਰਾ। ਕਰ-ਹੱਥ। ਬਿਨੋਦ-ਚੋਜ, ਖੁਸ਼ੀਆਂ। ਧਰ-ਧਾਰਨ ਵਾਲਾ। ਸਮਰਥ-ਕਰਨ ਜੋਗ। ਦਿਨੰਤੁ-ਦਿਨ। ਗਾਵਣ ਜੋਗਿਆ-ਗਾਵਣ ਦੇ ਲਾਇਕ। ਪਾਹਿ-ਪੈਂਦੇ ਹਨ। ਭੋਗਿਆ-ਮਾਣਿਆ।੨।

**ਅਰਥ ਸਲੋਕ ਮ: ੫॥-** ਹੇ ਮੇਰੇ ਪਿਆਰੇ ਸਜਣ (ਹਰੀ! ਮੇਰੀ ਬੇਨਤੀ) ਸੁਣੋ, ਮੈਨੂੰ ਸਤਿਗੁਰੂ ਵਿਖਾ ਦਿਉ (ਭਾਵ ਉਸ ਦੇ ਦਰਸ਼ਨ ਕਰਾ ਦਿਉ)। ਮੈਂ ਉਸ (ਸਤਿਗੁਰੂ) ਨੂੰ ਆਪਣਾ ਮਨ (ਅਰਪ) ਦਿਆਂਗਾ (ਅਤੇ) ਸਦਾ (ਉਸ ਨੂੰ ਆਪਣੇ) ਹਿਰਦੇ ਵਿਚ ਸਾਂਭ ਕੇ ਰਖਾਂਗਾ। ਇਕ ਸਤਿਗੁਰੂ ਬਿਨਾ (ਇਸ) ਸੰਸਾਰ ਵਿਚ ਜੀਉਣਾ ਫਿਟਕਾਰ ਜੋਗ ਹੈ। ਦਾਸ ਨਾਨਕ (ਆਖਦਾ ਹੈ ਕਿ ਉਸ ਹਰੀ ਨੇ) ਉਨ੍ਹਾਂ ਨੂੰ ਸਤਿਗੁਰੂ ਮਿਲਾਇਆ ਹੈ, ਜਿਨ੍ਹਾਂ ਦੇ ਨਾਲ ਸਦਾ ਹੀ (ਹਰੀ) ਆਪ ਵਸਦਾ ਹੈ।੧।

**ਮ:੫॥-** ਹੇ ਪ੍ਰਭੂ! ਮੇਰੇ (ਦਿਲ) ਅੰਦਰ (ਤੈਨੂੰ) ਮਿਲਣ ਦੀ ਇਛਾ ਹੈ। ਮੈਂ ਤੈਨੂੰ ਕਿਵੇਂ ਪ੍ਰਾਪਤ ਕਰਾਂ? (ਆਪਣੇ ਮਨ ਨਾਲ ਹੀ ਵੀਚਾਰ ਕਰਕੇ ਕਹਿੰਦੇ ਹਨ ਕਿ ਹੇ ਭਾਈ!) ਕੋਈ ਅਜਿਹਾ ਮਿੱਤਰ ਲਭ ਕੇ ਲਿਆਉ

ਦਿੰਦਾ ਹੈ (ਅਤੇ) ਹਉਮੈ ਦਾ ਰੋਗ ਦੂਰ ਕਰ ਦੇਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਨੇ) ਉਨ੍ਹਾਂ (ਮਨੁੱਖਾਂ) ਦਾ ਸਤਿਗੁਰੂ ਨਾਲ ਮੇਲ ਕਰਾਇਆ ਹੈ ਜਿਨ੍ਹਾਂ ਦੇ (ਭਾਗਾਂ ਵਿਚ) ਧੁਰ ਤੋਂ ਹੀ ਮਿਲਾਪ (ਲਿਖਿਆ ਹੋਇਆ ਸੀ)।੧।

**ਮ: ੫॥–** (ਜੇ) ਇਕ (ਪ੍ਰਭੂ) ਸਜਣ (ਮਿੱਤਰ ਬਣ ਜਾਏ ਤਾਂ) ਸਾਰੇ (ਮਨੁੱਖ ਹੀ) ਸਜਣ (ਮਿਤਰ ਬਣ ਜਾਂਦੇ ਹਨ, ਜ) ਇਕ (ਪ੍ਰਭੂ) ਵੈਰੀ (ਹੋ ਜਾਏ, ਤਾਂ) ਸਾਰੇ ਹੀ ਵੈਰੀ (ਹੋ ਜਾਂਦੇ ਹਨ)। ਪੂਰੇ ਗੁਰੂ ਨੇ (ਇਹ) ਵਿਖਾ ਦਿਤਾ ਹੈ ਕਿ ਨਾਮ ਤੋਂ ਬਿਨਾ ਸਭ ਕੁਝ ਵਿਅਰਥ ਹੈ। ਜੋ (ਨਾਮ ਨੂੰ ਛੱਡ ਕੇ) ਦੂਜੇ (ਮਾਇਕੀ) ਸੁਆਦਾਂ ਵਿਚ ਲਗੇ ਹੋਏ ਹਨ (ਉਹ) ਰੱਬ ਤੋਂ ਵੇਮੁਖ ਤੇ ਖੋਟੇ ਪੁਰਸ਼ ਹਨ। ਦਾਸ ਨਾਨਕ ਨੇ ਗੁਰ ਸਤਿਗੁਰੂ ਦੀ ਕਿਰਪਾ ਨਾਲ ਹਰੀ ਪ੍ਰਭੂ ਨੂੰ ਸਮਝਿਆ ਹੈ (ਅਤੇ ਸਾਂਝ ਪਾਉਣ ਤੇ ਪਤਾ ਲੱਗਾ) ਹੈ ਕਿ ਅਸਲ ਵਿਚ ਇਕੋ ਸਚਾ ਸਜਣ ਹੈ)।੨।

**ਪਉੜੀ॥–** ਰਚਣ ਵਾਲੇ (ਪ੍ਰਭੂ ਨੇ ਜਗਤ ਦੀ) ਰਚਨਾ ਦਾ ਠਾਠ ਆਪ ਹੀ ਬਣਾਇਆ ਹੈ। ਆਪ ਹੀ ਪੂਰਾ ਸ਼ਾਹ ਹੈ, ਆਪ ਹੀ ਖਟੀ ਖੱਟਦਾ ਹੈ, ਆਪ ਹੀ ਖਿਲਾਰਾ ਪਾ ਕੇ ਆਪ ਹੀ (ਇਸ ਦੇ) ਰੰਗ ਵਿਚ ਰਤਾ ਹੋਇਆ ਹੈ। (ਉਸ ਦੀ) ਕੁਦਰਤਿ ਦੀ (ਕੀਮਤ ਕੋਈ) ਨਹੀਂ ਪਾ ਸਕਦਾ, ਓਹ ਬ੍ਰਹਮ,ਲਖਤਾ ਤੋਂ ਰਹਿਤ ਹੈ। (ਉਹ) ਅਪਹੁੰਚ, ਅਥਾਹ (ਅਤੇ) ਪਰੇ ਤੋਂ ਪਰੇ ਹੈ, ਆਪ ਹੀ ਵਡਾ ਪਾਤਿਸ਼ਾਹ ਹੈ ਅਤੇ ਆਪ ਹੀ ਵਜ਼ੀਰੀ ਵਾਲਾ ਹੈ। (ਉਸ ਪ੍ਰਭੂ ਦੀ) ਕੀਮਤ ਕੋਈ ਨਹੀਂ ਜਾਣਦਾ ਕਿ ਉਸਦਾ ਕਿਤਨਾ ਵਡਾ ਮੱਟ (ਸਰੀਰ) ਹੈ। (ਉਹ) ਸੱਚਾ ਮਾਲਕ ਗੁਰੂ ਦੁਆਰਾ ਆਪ ਹੀ ਪ੍ਰਗਟ ਹੁੰਦਾ ਹੈ।੧।

# ਸਾਰੰਸ਼ ਅਤੇ ਸਿਧਾਂਤ

ਸਲੋਕਾਂ ਵਿਚ ਸਤਿਗੁਰੂ ਦੀ ਵਡਿਆਈ ਦਾ ਇਕ ਅਨੋਖਾ ਵਰਣਨ ਹੈ। ਸਤਿਗੁਰੂ ਸਰਬ ਕਲਾ ਸਮਰਥ ਹੈ, ਗੁਣੀ ਨਿਧਾਨ ਹੈ, ਪੂਰਾ ਵੈਦ ਹੈ, ਪਤਿਤ ਪਾਵਨ ਹੈ, ਮੁਕਤੀ ਦਾ ਦਾਤਾ ਹੈ, ਦੁਖ ਭੰਜਨ ਹੈ, ਸੁਖ ਸਾਗਰ ਹੈ, 'ਪਤਿਤ ਉਧਾਰਣਾ ਜੀਅ ਜੰਤ ਤਾਰਣਾ'' ਅਤੇ ਪਰਉਪਕਾਰੀ ਆਦਿ ਸਭ ਕੁਝ ਹੈ। ਪਰ ਇਸ ਸਰੋਤ ਨੂੰ ਪਰਤੱਖ ਰੂਪ ਵਿਚ ਆਪਣੇ ਜੀਵਨ ਵਿਚ ਵੇਖਣਾ ਵੀ ਇਕ ਵਡੀ ਪ੍ਰਾਪਤੀ ਹੈ। ''ਜੈਸਾ ਸਤਿਗੁਰੁ ਸੁਣੀਦਾ, ਤੈਸੋ ਹੀ ਮੈ ਡੀਠੁ'' ਇਹੋ ਜਿਹਾ ਦੀਦਾਰ,ਜੀਵ ਦੇ ਹਉਮੈ ਆਦਿ ਕਈ ਰੋਗਾਂ ਦਾ ਨਾਸ਼ ਕਰ ਦਿੰਦਾ ਹੈ। ਸਤਿਗੁਰੂ ਸਿਖ ਨੂੰ ਨਾਮ ਦ੍ਰਿੜਾਉਣ ਤੇ ਜਪਾਉਣ ਵਾਲਾ ਅਤੇ ਹਰੀ ਨਾਲ ਮਿਲਾਪ ਕਰਾਉਣ ਵਾਲਾ ਵਿਚੋਲਾ ਹੈ। ਸਤਿਗੁਰੂ ਰਬੀ-ਗਿਆਨ ਦੇ ਦਾਤੇ ਨੇ ਸਭ ਜੀਆਂ ਨੂੰ 'ਵਿਣੁ ਨਾਵੈ ਸਭਿ ਬਾਦਿ' ਅਤੇ ਇਕੋ ਹਰੀ ਸਜਣ ਨਾਲ ਸਾਂਝ ਪਾਉਣ ਦੀ ਸਿਧਾਂਤਕ ਸੇਧ ਦਿਤੀ ਹੈ।

ਸੰਸਾਰ ਦੇ ਕੱਚੇ ਗੁਰੂਆਂ ਦੀ ਕਥਨੀ ਕੱਚੀ ਅਤੇ ਗਿਆਨ ਵੀ ਕੱਚਾ ਹੁੰਦਾ ਹੈ ਕਿਉਂਕਿ ਉਹ ਮਨੋ ਕਲਪਿਤ ਹੁੰਦਾ ਹੈ। ਪਰ ਸਤਿਗੁਰੂ ਦੇ ਹਰੇਕ ਕੰਮ ਉਤੇ ''ਜੇਹਾ ਡਿਠਾ ਮੈ ਤੇਹੋ ਕਹਿਆ'' ਦੀ ਛਾਪ ਲੱਗੀ ਹੋਈ ਹੈ ''ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥' (ਪੰਨਾ ੫੩੪)

ਪਉੜੀ ਵਿਚ ਹਰੀ ਨੂੰ ਬੇਅੰਤ, ਅਥਾਹ ਅਤੇ 'ਸਭ ਕਿਛੁ ਆਪੇ ਆਪਿ' ਦਸਿਆ ਹੈ ਪਰ ਉਹ ਪਰਗਟ ਗੁਰੂ ਦੁਆਰਾ ਹੀ ਹੁੰਦਾ ਹੈ।

# ਰਾਮਕਲੀ ਕੀ ਵਾਰ ਮਹਲਾ ੫

ੴ ਸਤਿਗੁਰ ਪ੍ਰਸਾਦਿ ਸਲੋਕ ਮ: ੫ ॥ ਜੈਸਾ ਸਤਿਗੁਰੁ ਸੁਣੀਦਾ, ਤੈਸੋ ਹੀ ਮੈ ਡੀਠੁ ॥ ਵਿਛੁੜਿਆ ਮੇਲੇ ਪ੍ਰਭੂ, ਹਰਿ ਦਰਗਹ ਕਾ ਬਸੀਠੁ ॥ ਹਰਿਨਾਮੋ ਮੰਤ੍ਰੁ ਦ੍ਰਿੜਾਇਦਾ, ਕਟੇ ਹਉਮੈ ਰੋਗੁ ॥ ਨਾਨਕ, ਸਤਿਗੁਰੁ ਤਿਨਾ ਮਿਲਾਇਆ, ਜਿਨਾ ਧੁਰੇ ਪਇਆ ਸੰਜੋਗੁ ॥੧॥

ਮ:੫॥ ਇਕੁ ਸਜਣੁ ਸਭਿ ਸਜਣਾ, ਇਕੁ ਵੈਰੀ ਸਭਿ ਵਾਦਿ ॥ ਗੁਰਿ ਪੂਰੈ ਦੇਖਾਲਿਆ, ਵਿਣੁ ਨਾਵੈ ਸਭ ਬਾਦਿ ॥ ਸਾਕਤ ਦੁਰਜਨ ਭਰਮਿਆ, ਜੋ ਲਗੇ ਦੂਜੈ ਸਾਦਿ ॥ ਜਨ ਨਾਨਕਿ ਹਰਿ ਪ੍ਰਭੁ ਬੁਝਿਆ, ਗੁਰ ਸਤਿਗੁਰ ਕੈ ਪਰਸਾਦਿ ॥੨॥

ਪਉੜੀ॥ ਥਟਣਹਾਰੈ ਥਾਟੁ ਆਪੇ ਹੀ ਥਟਿਆ ॥ ਆਪੇ ਪੂਰਾ ਸਾਹੁ, ਆਪੇ ਹੀ ਖਟਿਆ ॥ ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ ॥ ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ ॥ ਅਗਮ ਅਥਾਹ ਬੇਅੰਤ, ਪਰੈ ਪਰਟਿਆ ॥ ਆਪੇ ਵਡ ਪਾਤਿਸਾਹੁ, ਆਪਿ ਵਜੀਰਟਿਆ ॥ ਕੋਇ ਨ ਜਾਣੈ ਕੀਮ, ਕੇਵਡੁ ਮਟਿਆ॥ ਸਚਾ ਸਾਹਿਬੁ ਆਪਿ, ਗੁਰਮੁਖਿ ਪਰਗਟਿਆ॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਵਿਛੁੜਿਆਂ, ਦ੍ਰਿੜਾਇੰਦਾ, ਤਿਨ੍ਹਾਂ, ਜਿਨ੍ਹਾਂ, ਧੁਰੋਂ, ਨਾਵੈਂ, ਭਰਮਿਆਂ।

**ਪਦ ਅਰਥ: ਸਲੋਕ ਮ:੫॥-** ਵਿਛੁੜਿਆ-ਵਿਛੁੜੇ ਹੋਇਆਂ ਨੂੰ। ਬਸੀਠੁ-ਵਕੀਲ, ਵਿਚੋਲਾ। ਨਾਮੋ-ਨਾਮ। ਮੰਤ੍ਰੁ-ਉਪਦੇਸ਼। ਦ੍ਰਿੜਾਇਦਾ-ਦ੍ਰਿੜ (ਪੱਕਾ) ਕਰਾ ਦੇਂਦਾ ਹੈ। ਧੁਰੇ-ਧੁਰ ਤੋਂ। ਸੰਜੋਗੁ-ਮਿਲਾਪ।੧।

ਮ:੫॥ ਵਾਦਿ-ਝਗੜਾ ਕਰਨ ਵਾਲੇ। ਸਾਕਤ-ਨਾਮ ਤੋਂ ਵੇਮੁਖ, ਮਾਇਆ ਦੇ ਉਪਾਸ਼ਕ। ਦੁਰਜਨ-ਖੋਟੇ ਪੁਰਸ਼। ਸਾਦਿ-ਸੁਆਦ ਵਿਚ। ਨਾਨਕਿ-ਨਾਨਕ ਨੇ। ਪਰਸਾਦਿ-ਕਿਰਪਾ ਨਾਲ।੨।

ਪਉੜੀ। ਥਟਣਹਾਰੈ-(ਸ੍ਰਿਸ਼ਟੀ) ਰਚਣ ਵਾਲੇ ਨੇ। ਥਾਟੁ-(ਰਚਨ ਦਾ) ਠਾਠ। ਥਟਿਆ-ਬਣਾਇਆ। ਖਟਿਆ-ਖੱਟੀ ਖੱਟਦਾ ਹੈ। ਕਰਿ ਪਾਸਾਰੁ-ਰਚਨਾ ਦਾ ਖਿਲਾਰਾ ਕਰਕੇ। ਰੰਗ ਰਟਿਆ-ਰੰਗਾਂ ਵਿਚ ਰੱਤਾ ਹੋਇਆ ਹੈ। ਕੀਮ-ਕੀਮਤ। ਅਲਖ-ਜੋ ਲਖਿਆ (ਜਾਣਿਆ) ਨਹੀਂ ਜਾ ਸਕਦਾ। ਬ੍ਰਹਮਟਿਆ-ਬ੍ਰਹਮ। ਅਗਮ-ਅਪਹੁੰਚ ਅਥਾਹ-ਜਿਸ ਦੀ ਥਾਹ ਨਾ ਪਾਈ ਜਾ ਸਕੇ। ਪਰੈ ਪਰਟਿਆ-ਪਰੇ ਤੋਂ ਪਰੇ। ਵਜੀਰਟਿਆ-ਵਜ਼ੀਰੀ ਵਾਲਾ। ਕੇਵਡੁ-ਕਿਤਨਾ ਵੱਡਾ। ਮਟਿਆ-ਮੱਟ, ਸਰੀਰ, ਆਕਾਰ। ਗੁਰਮੁਖਿ-ਗੁਰੂ ਦੁਆਰਾ। ਪਰਗਟਿਆ-ਪਰਗਟ ਹੋਇਆ।੧।

**ਅਰਥ ਸਲੋਕ ਮ: ੫ ॥** ਸਤਿਗੁਰੂ, ਜਿਹੋ ਜਿਹਾ (ਪਰਉਪਕਾਰੀ) ਸੁਣੀਦਾ ਸੀ, ਉਹੋ ਜਿਹਾ ਹੀ ਮੈਂ ਉਸ ਨੂੰ) ਵੇਖਿਆ ਹੈ। (ਉਹ ਪ੍ਰਭੂ ਤੋਂ) ਵਿਛੁੜਿਆ ਹੋਇਆਂ ਨੂੰ ਪ੍ਰਭੂ (ਨਾਲ) ਮੇਲਦਾ ਹੈ (ਅਤੇ) ਹਰੀ ਦੀ ਦਰਗਾਹ ਦਾ ਵਿਚੋਲਾ ਹੈ। (ਉਹ) ਹਰੀ ਦਾ ਨਾਮ (ਜਪਣ ਦਾ) ਉਪਦੇਸ਼ (ਜੀਵ ਦੇ ਹਿਰਦੇ ਵਿਚ) ਪੱਕਾ ਕਰਾ

**ਮੋਠ ਜਿਨੇਹਾ ॥...** " ਆਦਿ ਪੰਕਤੀਆਂ। ਇਸ ਤੋਂ ਇਲਾਵਾ ਇਹ ਗੱਲ ਵੀ ਦ੍ਰਿੜ ਕਰਾਈ ਹੈ ਕਿ ਸਚ ਤੋਂ ਬਿਨਾ ਵਿਦਿਆ ਭੀ ਮੂਰਖਤਾ ਹੀ ਸਿਖਾਂਦੀ ਹੈ, ਅਸਲੀ ਜੀਵਨ ਗੁਰੂ ਦੀ ਬਖਸ਼ੀ ਹੋਈ ਸੰਗਤ ਤੋਂ ਸਿਖਿਆ ਜਾਂਦਾ ਹੈ।

ਇਸ ਲਈ ਅਜਿਹੇ ਵਡਭਾਗੀ ਸਜਣਾਂ ਦੀ ਸੰਗਤਿ ਢੂੰਡਣੀ ਚਾਹੀਦੀ ਹੈ ਜੋ ਆਪ ਹਰੀ ਨਾਲ ਰੱਤੇ ਹੋਣ ਅਤੇ ਆਪਣੇ ਨਾਲ ਭੇਟਣ ਵਾਲਿਆਂ ਦੀ ਮੈਲ ਦੂਰ ਕਰ ਸਕਦੇ ਹੋਣ। ਸਤਸੰਗਤਿ ਐਨੀ ਚੰਗੀ ਹੈ ਕਿ ਉਸ ਤੋਂ ਮਾੜੇ ਆਦਮੀ ਭੀ ਲਾਭ ਉਠਾ ਸਕਦੇ ਹਨ ਅਤੇ ਕੁਸੰਗਤ ਐਨੀ ਮਾੜੀ ਹੈ ਕਿ ਉਹ ਚੰਗੇ ਆਦਮੀ ਨੂੰ ਵੀ ਭਰਮ ਭੁਲੇਖੇ ਵਿਚ ਪਾ ਕੇ ਉਸ ਦਾ ਜੀਵਨ ਬਰਬਾਦ ਕਰ ਦਿੰਦੀ ਹੈ। ਤੱਤ ਇਹ ਹੈ ਕਿ ਹਰੀ ਦੀ ਮਿਹਰ ਹੋਵੇ ਤਾਂ ਜੀਵ ਸਾਧ ਸੰਗਤਿ ਦੇ ਆਸਰੇ ਮਾਇਆ ਦੀ ਅੱਗ ਵਿਚੋਂ ਨਿਕਲ ਕੇ ਨਾਮ ਨਾਲ ਪਿਆਰ ਪਾ ਸਕਦਾ ਹੈ। ਅਸਲ ਵਿਚ ਹਰੀ ਆਪ ਹੀ ਕਰਣਹਾਰ ਸਮਰਥ ਹੈ, ਉਹ ਆਪ ਹੀ ਆਪਣਾ ਪਿਆਰ ਦਿੰਦਾ ਹੈ ਅਤੇ ਆਪ ਹੀ ਜੀਵ ਤੋਂ ਪਿਆਰ ਕਰਾਉਂਦਾ ਹੈ।



# ਰਾਮਕਲੀ ਕੀ ਵਾਰ ਮਹਲਾ ੫

ਇਹ ਵਾਰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਰਚਿਤ ਹੈ। ਇਹ ਵਾਰ ੨੨ ਪਉੜੀਆਂ ਤੇ ਅਧਾਰਤ ਹੈ, ਹਰੇਕ ਪਉੜੀ ਵਿਚ ਅਠ ਅਠ ਪੰਕਤੀਆਂ ਹਨ। ਹਰੇਕ ਪਉੜੀ ਦੇ ਨਾਲ ਦੋ ਦੋ ਸਲੋਕ ਹਨ। ਇਸ ਤਰ੍ਹਾਂ ਸਲੋਕਾਂ ਦੀਆਂ ਕੁਲ ਗਿਣਤੀ ੪੪ ਬਣਦੀ ਹੈ। ਇਹਨਾਂ ਵਿਚੋਂ ਸਤਵੀਂ ਪਉੜੀ ਦਾ ਕੇਵਲ ਇਕ ਸਲੋਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਰਚਿਆ ਹੋਇਆ ਹੈ, ਬਾਕੀ ਦੇ ੪੩ ਸਲੋਕ ਪੰਚਮ ਗੁਰਦੇਵ ਦੀ ਕ੍ਰਿਤ ਹਨ।

ਇਸ ਵਾਰ ਦੀ ਉਨ੍ਹੀਵੀਂ ਪਉੜੀ ਦਾ ਇਕ ਸਲੋਕ ਤੇ ਵੀਹਵੀਂ ਦੇ ਦੋ ਸਲੋਕ ਕਬੀਰ ਜੀ ਨੂੰ ਸੰਬੋਧਨ ਕਰਕੇ ਉਚਾਰੇ ਗਏ ਹਨ, ਪਰੰਤੂ ਇਹ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੀ ਰਚਿਤ ਹਨ। ਇਹ ਕਬੀਰ ਜੀ ਅਤੇ ਫ਼ਰੀਦ ਜੀ ਦੇ ਸਲੋਕਾਂ ਵਿਚ ਵੀ 'ਮਹਲਾ ੫' ਦੇ ਸਿਰਲੇਖ ਨਾਲ ਹੀ ਦਰਜ ਹਨ।

ਇਸ ਵਾਰ ਦਾ ਮੁਖ ਵਿਸ਼ਾ ਪਰਮਾਤਮਾ ਦਾ ਨਾਮ ਸਿਮਰਨ ਤੇ ਸਿਫਤਿ-ਸਾਲਾਹ ਹੈ:—

**ਮਨਿ ਤਨਿ ਹਿਰਦੈ ਸਿਮਰਿ ਹਰਿ, ਆਠ ਪਹਰ ਗੁਣ ਗਾਉ ॥**

ਵਾਹਿਗੁਰੂ ਜੀ ਨੂੰ ਮਿਲਣ ਦੇ ਹੋਰ ਸਾਰੇ ਸਾਧਨ ਵਿਅਰਥ ਹਨ, ਕੇਵਲ ਨਾਮ ਜਪ ਕੇ ਜੀਵ ਪ੍ਰਭੂ ਦਾ ਦੀਦਾਰ ਕਰ ਕੇ ਮਿਲ ਸਕਦਾ ਹੈ। ਇਸ ਲਈ ਵਾਹਿਗੁਰੂ ਜੀ ਪਾਸੋਂ ਨਾਮ ਜਪਣ ਤੇ ਸਿਫਤਿ ਸਾਲਾਹ ਕਰਨ ਦੀ ਦਾਤਿ ਮੰਗੀ ਹੈ। ਜਿਵੇਂ:—

੧. **ਵਿਣੁ ਤੁਧ ਹੋਰ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥**
**ਦੇਹਿ ਨਾਮੁ ਸੰਤੋਖੀਆ, ਉਤਰੈ ਮਨ ਕੀ ਭੁਖ ॥**

੨. **ਦਇਆ ਕਰਹੁ ਦਇਆਲ, ਆਪਣੀ ਸਿਫਤਿ ਦੇਹੁ ॥**
**ਦਰਸਨ ਦੇਖ ਨਿਹਾਲ, ਨਾਨਕ ਪ੍ਰੀਤਿ ਏਹ ॥**

ਇਸ ਵਾਰ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਦਾ ਦਰਸਾਇਆ ਮਾਰਗ ਹਰੀ ਦਾ ਕੀਰਤਨ ਗਾਉਣਾ, ਮਨੁੱਖਾ ਜਨਮ ਨੂੰ ਸਫਲਾਉਣਾ ਹੈ:—'**ਅਨਦ ਸੂਖ ਬਿਸ੍ਰਾਮ ਨਿਤ, ਹਰਿ ਕਾ ਕੀਰਤਨੁ ਗਾਇ॥ ਅਵਰ ਸਿਆਣਪ ਛਾਡਿ ਦੇਹਿ, ਨਾਨਕ ਉਧਰਸਿ ਨਾਇ ॥**'

ਆਪ ਜੀ ਨੇ ਉਸ ਸਮੇਂ ਦੇ ਪ੍ਰਚਲਤ ਸਾਧਨਾ ਅਤੇ ਪਰਚਾਰਕਾਂ ਦਾ ਚੰਗਾ ਪਾਜ਼ ਖੋਲ੍ਹਿਆ ਹੈ। ਜਿਵੇਂ:-''**ਨੀਂਦ ਵਿਆਪਿਆ ਕਾਮਿ ਸੰਤਾਪਿਆ, ਮੁਖਹੁ ਹਰਿ ਹਰਿ ਕਹਾਵੈ ॥ ਬੈਸਨੋ ਨਾਮੁ ਕਰਮ ਹਉ ਜੁਗਤਾ, ਤੁਹ ਕੁਟੇ ਕਿਆ ਫਲ ਪਾਵੈ ॥**'' ਅਤੇ ''**ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥**... '' ਆਦਿ ਪੰਕਤੀਆਂ। ਇਸ ਤੋਂ ਇਲਾਵਾ ਇਹ ਗੱਲ ਵੀ ਦ੍ਰਿੜ ਕਰਾਈ ਹੈ ਕਿ

(ਜੀਵਾਂ ਨੂੰ) ਉਪਦੇਸ਼ ਕਰਦਾ ਹੇ (ਅਤੇ) ਆਪ ਹੀ ਗੁਰੂ ਦੁਆਰਾ ਸ੍ਰਿਸ਼ਟੀ ਨੂੰ ਤਸੱਲੀ ਕਰਾਉਂਦਾ ਹੈ। (ਉਸ ਨੇ) ਆਪ ਹੀ ਕਈ ਜੀਵ ਕੁਰਾਹੇ ਪਾਏ ਹੋਏ ਹਨ, ਕਈ ਭਗਤੀ ਵਿਚ ਲਾਏ ਹੋਏ ਹਨ। ਜਿਸ (ਜੀਵ) ਨੂੰ ਪ੍ਰਭੂ ਆਪ ਸਮਝਾ ਦੇਵੇ, ਉਹੀ (ਜੀਵ ਉਸ ਨੂੰ) ਸਮਝ ਸਕਦਾ ਹੈ, ਉਸ ਨੇ ਆਪ ਹੀ (ਕਈ ਜੀਵ) ਨਾਮ ਵਿਚ ਲਾਏ ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਨਾਮ ਧਿਆਉਣਾ ਚਾਹੀਦਾ ਹੈ (ਇਹੋ ਹੀ ਉਸ ਦੀ) ਸਦਾ ਥਿਰ ਰਹਿਣ ਵਾਲੀ ਵਡਿਆਈ ਹੈ (ਅੰਤ ਨੂੰ ਨਾਮ ਦੇ ਵਿਸਮਾਦੀ ਰੰਗ ਵਿਚ ਆ ਕੇ ਇਹੋ ਕਹਿਣਾ ਬਣਦਾ ਹੈ ''ਵਾਹੁ ਵਾਹੁ ਸਚੇ ਪਾਤਿਸਾਹ, ਤੂ ਸਚੀ ਨਾਈ''।੨੧।੧।ਸੁਧੁ।

## ਸਾਰੰਸ਼ ਅਤੇ ਸਿਧਾਂਤ

ਗੁਰੂ ਸਰੋਵਰ ਅਤੇ ਗੁਰਮੁਖ ਹੰਸਾਂ ਦਾ ਮੇਲ ਮਿਲਾਪ ਹੋਣਾ, ਧੁਰੋਂ ਹੀ ਪਰਮੇਸ਼ਰ ਨੇ ਆਪ ਬਣਾਇਆ ਹੋਇਆ ਹੈ। ਭਾ. ਸ. ਗੁਰਦਾਸ ਜੀ ਨੇ ਲਿਖਿਆ ਹੈ:--

**ਧਰਮਸਾਲ ਹੈ ਮਾਨਸਰ, ਹੰਸ ਗੁਰਸਿਖ ਵਾਹੁ ॥**

**ਰਤਨ ਪਦਾਰਥ ਗੁਰਸਬਦੁ, ਕਰਿ ਕੀਰਤਨੁ ਖਾਹੁ ॥** [ਭਾ. ਗੁ. ਵਾ. ੯-੧੪

ਸਤਿਗੁਰੂ ਦਾ ਸ਼ਬਦ ਹੀ ਗੁਰਸਿਖਾਂ ਦੀ ਖੁਰਾਕ ਹੈ। ਸੁਖਾਂ ਦੀ ਨਿਧੀ ਪਰਮੇਸ਼ਰ ਦੇ ਗੁਣ ਗਾਉਣ ਨਾਲ ਹੀ ਪ੍ਰਾਪਤ ਹੁੰਦੀ ਹੈ।

ਗੁਰਬਾਣੀ ਵਿਚ ਮਨਮੁਖਾਂ ਨੂੰ ਬਗਲਿਆਂ ਤੇ ਕਾਵਾਂ ਨਾਲ ਤੁਲਨਾ ਦਿਤੀ ਗਈ ਹੈ। ਉਨ੍ਹਾਂ ਦੀ ਖੁਰਾਕ ਗੰਦ-ਮੰਦ ਹੈ। ਨਸ਼ਿਆਂ ਦੀ ਵਰਤੋਂ ਕਰਕੇ ਜਿਥੇ ਉਨ੍ਹਾਂ ਦੀ ਬੁਧੀ ਮੈਲੀ ਕੁਚੈਲੀ ਹੁੰਦੀ ਹੈ, ਉਥੇ ਹਰੀ ਨੂੰ ਮਿਲਣ ਵਾਲੇ ਪਾਸੇ ਉਨ੍ਹਾਂ ਦੀ ਅਰੁਚੀ ਹੁੰਦੀ ਹੈ।

ਪਉੜੀ ਦਾ ਸਿਧਾਂਤ ਇਹ ਹੈ ਕਿ ਸਭ ਪਾਸੇ ਹਰੀ ਆਪ ਹੀ ਵਰਤ ਰਿਹਾ ਹੈ। ਮੇਲ ਤੇ ਵਿਛੋੜਾ ਵੀ ਹਰੀ ਦੇ ਆਪਣੇ ਹੱਥ ਵਿਚ ਹੈ। ਅੰਤ ਵਿਚ ਨਾਮ ਸਿਮਰਨ ਨੂੰ ਹੀ ਸਚੀ ਵਡਿਆਈ ਦਸਿਆ ਹੈ।



**ਤਾੜੀ ਲਾਈਅਨੁ ॥ ਆਪੇ ਹੀ ਉਪਦੇਸਦਾ, ਗੁਰਮੁਖਿ ਪਤੀਆਈਅਨੁ ॥ ਇਕਿ ਆਪੇ ਉਝੜਿ ਪਾਇਅਨੁ, ਇਕਿ ਭਗਤੀ ਲਾਇਅਨੁ॥ ਜਿਸੁ ਆਪਿ ਬੁਝਾਏ ਸੋ ਬੁਝਸੀ, ਆਪੇ ਨਾਇ ਲਾਈਅਨੁ ॥ ਨਾਨਕ ਨਾਮੁ ਧਿਆਈਐ, ਸਚੀ ਵਡਿਆਈ ॥੨੧॥੧॥ਸੁਧੁ॥**

## ਉਚਾਰਨ ਸੇਧ

**ਬਿੰਦੀ ਸਹਿਤ:** ਖਸਮੈਂ, ਏਵੈਂ, ਹੰਸਾਂ, ਰਵਹਿਂ।

**ਪਦ ਅਰਥ:** ਸਰਵਰ-ਸਰੋਵਰ। ਹੰਸ-(ਗੁਰਮੁਖ) ਹੰਸ। ਧੁਰੇ ਹੀ-ਧੁਰ ਤੋਂ ਹੀ। ਮੇਲਾ-ਜੋੜ, ਮੇਲ ਮਿਲਾਪ। ਏਵੈ-ਇਸੇ ਤਰ੍ਹਾਂ ਹੀ। ਭਾਣਾ-ਭਾਉਂਦਾ ਹੈ। ਨ ਰਹਈ-ਨਹੀਂ ਰਹਿ ਸਕਦਾ। ਮਾਣਾ-ਹੰਕਾਰ। ਪਰਵਾਣਾ-ਪਰਵਾਨਾ, ਹੁਕਮ।੧। ਉਜਲਾ-ਪਵਿੱਤਰ। ਚਿਤਿ ਕਰੇਇ-ਚਿਤ ਵਿਚ ਯਾਦ ਕਰਦਾ ਹੈ। ਵੰਞਨਿ-ਚਲੇ ਜਾਂਦੇ ਹਨ। ਰਵਹਿ-ਉਚਾਰਦੇ ਹਨ।੨। ਪਉੜੀ। ਤਾੜੀ-ਸਮਾਧੀ। ਪਤਿਆਈਅਨੁ-ਤਸੱਲੀ ਕਰਾਈ ਹੈ।੨੧।੧।

**ਅਰਥ:** (ਗੁਰੂ ਰੂਪ) ਸਰੋਵਰ (ਅਤੇ) ਗੁਰਮੁਖ ਰੂਪ ਹੰਸਾਂ ਦਾ ਧੁਰ ਤੋਂ (ਪ੍ਰਭੂ ਨੇ) ਜੋੜ ਬਣਾ ਦਿਤਾ ਹੈ, (ਉਸ) ਮਾਲਕ ਨੂੰ ਇਸੇ ਤਰ੍ਹਾਂ ਹੀ ਭਾਉਂਦਾ ਹੈ। (ਗੁਰੂ ਰੂਪ) ਸਰੋਵਰ ਵਿਚ (ਗੁਣਾ ਰੂਪੀ) ਹੀਰੇ ਮੋਤੀ ਹਨ (ਜੋ ਗੁਰਮੁਖ ਰੂਪੀ) ਹੰਸਾਂ ਦਾ ਖਾਣਾ (ਭੋਜਨ) ਹੈ। ਬਗਲਾ ਜਾਂ ਕਾਂ (ਭਾਵ ਮਨਮੁਖ) ਜੇ ਬਹੁਤ ਹੀ ਸਿਆਣਾ ਹੋਵੇ (ਉਹ ਗੁਰੂ) ਸਰੋਵਰ ਵਿਚ ਨਹੀਂ ਰਹਿ ਸਕਦਾ। ਉਨ੍ਹਾਂ (ਮਨਮੁਖਾਂ ਦਾ) ਰਿਜ਼ਕ (ਭੋਜਨ) ਉਥੇ (ਗੁਰੂ ਸਰੋਵਰ ਵਿਚ) ਨਹੀਂ ਪਿਆ ਹੋਇਆ ਹੁੰਦਾ, (ਕਿਉਂਕਿ) ਉਨ੍ਹਾਂ ਦਾ ਖਾਣਾ ਹੋਰ (ਹੁੰਦਾ ਹੈ)। ਸਚ ਦੀ ਕਮਾਈ ਕਰਨ ਨਾਲ ਸੱਚ (ਹਰੀ) ਪਾਈਦਾ ਹੈ। ਝੂਠੇ ਜੀਵ ਦਾ ਹੰਕਾਰ ਵੀ ਝੂਠਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਉਨ੍ਹਾਂ ਨੂੰ ਹੀ ਮਿਲਿਆ ਹੈ ਜਿਨ੍ਹਾਂ ਦੇ (ਮਥੇ ਤੇ) ਧੁਰੋਂ ਹੀ (ਐਸਾ ਹੁਕਮ ਰੂਪੀ) ਪਰਵਾਨਾ ਲਿਖਿਆ ਹੋਇਆ ਸੀ।੧।

**ਮ:੧॥**– ਮੇਰਾ ਮਾਲਕ (ਪ੍ਰਭੂ) ਪਵਿਤਰ ਹੈ, ਜਿਹੜਾ ਕੋਈ (ਉਸ ਨੂੰ) ਚਿਤ ਵਿਚ ਯਾਦ ਕਰਦਾ ਹੈ (ਉਹ ਵੀ ਪਵਿਤਰ ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਹਰੀ) ਨੂੰ ਸੇਵਣਾ ਚਾਹੀਦਾ ਹੈ ਜੋ ਸਦਾ ਸਦਾ (ਸ਼ੁਭ ਗੁਣਾਂ ਦੀਆਂ ਦਾਤਾਂ) ਬਖਸ਼ਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਹਰੀ) ਨੂੰ ਸਿਮਰਨਾ ਚਾਹੀਦਾ ਹੈ ਜਿਸ ਨੂ ਸਿਮਰਨ ਨਾਲ (ਹਉਮੈ ਦਾ ਦੁਖ) ਦੂਰ ਹੋ ਜਾਂਦਾ ਹੈ। (ਜੋ ਜੀਵ ਪਰਮੇਸ਼ਰ ਦੇ) ਗੁਣ ਉਚਾਰਦੇ ਹਨ (ਉਨ੍ਹਾਂ ਦੇ) ਅਵਗਣ ਦੂਰ ਹੋ ਜਾਂਦੇ ਹਨ ਅਤੇ ਸੁਖ (ਉਨ੍ਹਾਂ ਦੇ) ਮਨ ਵਿਚ ਆ ਵਸਦਾ ਹੈ।੨।

**ਪਉੜੀ॥**- (ਹਰੀ) ਆਪ ਹੀ ਆਪ ਸੰਸਾਰ ਵਿਚ ਵਿਆਪਕ ਹੋ ਰਿਹਾ ਹੈ, (ਅਤੇ) ਆਪ ਹੀ (ਉਸ ਨੇ) ਤਾੜੀ ਲਾਈ ਹੋਈ ਹੈ (ਭਾਵ ਗੁਪਤ ਰੂਪ ਵਿਚ ਸਮਾਧੀ ਅਸਥਿਤ ਹੈ)। (ਉਹ) ਆਪੇ-ਹੀ

**ਪਉੜੀ॥-** ਸੱਚੇ ਨਾਮ ਤੋਂ ਬਿਨਾ ਸੰਸਾਰ ਦਾ ਜੀਵਨ ਫਿਟਕਾਰ ਜੋਗ ਹੈ। ਪ੍ਰਭੂ ਦਾਤਾਰ ਦਾਤਾਂ ਦੇਣ ਵਾਲਾ ਹੈ (ਉਸ ਦਾ ਦਿਤਾ ਹੋਇਆ) ਇਹ (ਨਾਮ) ਧਨੁ ਅਟੱਲ ਹੈ। ਜੋ ਜਨ (ਮਾਲਕ ਨੂੰ) ਸਾਸਿ ਸਾਸਿ ਸਿਮਰਦਾ ਹੈ ਉਹੀ ਪਵਿੱਤਰ ਹੈ। (ਹੇ ਜੀਵ! ਜੋ) ਅੰਦਰ ਦੀਆਂ ਜਾਣਨ ਵਾਲਾ ਅਪਹੁੰਚ (ਹਰੀ) ਹੈ, ਰਸਨਾ ਦੁਆਰਾ (ਤੂੰ ਉਸ) ਇਕ ਨੂੰ ਉਚਾਰ। (ਜੋ ਹਰੀ) ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ, ਨਾਨਕ (ਉਸ ਹਰੀ ਤੋਂ) ਸਦਕੇ ਜਾਂਦਾ ਹੈ।੨੦।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੇ ਜਨਮ ਦਾ ਕਾਰਨ ਹੀ ਆਸਾ ਹੈ। ਭਾ. ਸ. ਗੁਰਦਾਸ ਜੀ ਦੇ ਬਚਨ 'ਜੁਗਿ ਜੁਗਿ ਮੇਰੁ ਸਰੀਰ ਕਾ ਵਾਸਨਾ ਬਧਾ ਆਵੈ ਜਾਵੈ' ਵਾਲਾ ਸਿਧਾਂਤ ਅਟੱਲ ਹੈ। ਮਨਮੁਖ ਆਸਾ ਕਰਕੇ ਜਨਮ ਲੈਂਦਾ ਹੈ। ਆਸਾ ਵਿਚ ਲਗ ਕੇ ਹੀ ਰਸ-ਕਸ ਖਾਂਦਾ ਹੈ। ਆਸਾ ਦੀ ਨੀਂਦ ਵਿਚ ਇਕ ਨਹੀਂ ਅਨਗਿਣਤ ਜੀਵ ਸੁਤੇ ਪਏ ਹਨ। ਗੁਰੂ ਰਾਮਦਾਸ ਪਾਤਿਸ਼ਾਹ ਜੀ ਦੇ ਵਾਕ ਹਨ:--

**ਆਸਾ ਵਿਚਿ ਅਤਿ ਦੁਖੁ ਘਣਾ, ਮਨਮੁਖਿ ਚਿਤੁ ਲਾਇਆ ॥**

**ਗੁਰਮੁਖਿ ਭਏ ਨਿਰਾਸ, ਪਰਮ ਸੁਖੁ ਪਾਇਆ ॥** [ਪੰਨਾ ੧੨੪੯

ਸੋ, ਆਸਾ ਤੋਂ ਰਹਿਤ ਹੋ ਕੇ ਹੀ ਸੁਖ ਵਿਚ ਪਰਵਿਰਤੀ ਹੋ ਸਕਦੀ ਹੈ। ਵੇਖੋ ਇਸ ਵਿਸ਼ੇ ਤੇ ਵਿਸਥਾਰ ਸਹਿਤ ਪੜ੍ਹੋ ਪੰਜਵੀਂ ਪੋਥੀ ਵਿਚੋਂ 'ਜੀਵਨ ਆਸਾ'।

ਪਉੜੀ ਵਿਚ ਦਸਿਆ ਹੈ ਕਿ ਪਰਮੇਸ਼ੁਰ ਦਾ ਨਾਮ ਹੀ ਨਿਹਚਲ ਧਨ ਹੈ ਜੋ ਦਰਗਾਹ ਵਿਚ ਨਾਲ ਚਲਦਾ ਹੈ। ਸਚੇ ਨਾਮ ਤੋਂ ਬਿਨਾ ਸੰਸਾਰ ਦਾ ਜੀਵਨ ਫਿਟਕਾਰ ਜੋਗ ਹੈ। ਸਿਧਾਂਤ ਇਹ ਹੈ:--

**ਸਤਿਗੁਰੁ ਨ ਸੇਵੇ, ਸੋ ਕਾਹੇ ਆਇਆ॥**

**ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ॥** [ਪੰਨਾ ੧੨੯

**ਸਲੋਕੁ ਮ: ੧ ॥ ਸਰਵਰ ਹੰਸ ਧੁਰੇ ਹੀ ਮੇਲਾ, ਖਸਮੈ ਏਵੈ ਭਾਣਾ ॥ ਸਰਵਰ ਅੰਦਰਿ ਹੀਰਾ ਮੋਤੀ, ਸੋ ਹੰਸਾ ਕਾ ਖਾਣਾ ॥ ਬਗੁਲਾ ਕਾਗੁ ਨ ਰਹਈ ਸਰਵਰਿ, ਜੇ ਹੋਵੈ ਅਤਿ ਸਿਆਣਾ ॥ ਓਨਾ ਰਿਜਕੁ ਨ ਪਇਓ ਓਥੈ, ਓਨਾ ਹੋਰੋ ਖਾਣਾ ॥ ਸਚਿ ਕਮਾਣੈ ਸਚੋ ਪਾਈਐ, ਕੂੜੈ ਕੂੜਾ ਮਾਣਾ ॥ ਨਾਨਕ, ਤਿਨ ਕੌ ਸਤਿਗੁਰੁ ਮਿਲਿਆ, ਜਿਨਾ ਧੁਰੇ ਪੈਯਾ ਪਰਵਾਣਾ ॥ ਮ:੧॥ ਸਾਹਿਬੁ ਮੇਰਾ ਉਜਲਾ, ਜੇ ਕੋ ਚਿਤਿ ਕਰੇਇ ॥ ਨਾਨਕ, ਸੋਈ ਸੇਵੀਐ, ਸਦਾ ਸਦਾ ਜੋ ਦੇਇ ॥ ਨਾਨਕ, ਸੋਈ ਸੇਵੀਐ, ਜਿਤੁ ਸੇਵਿਐ ਦੁਖੁ ਜਾਇ ॥ ਅਵਗੁਣ ਵੰਞਨਿ ਗੁਣ ਰਵਹਿ, ਮਨਿ ਸੁਖੁ ਵਸੈ ਆਇ ॥੨॥ ਪਉੜੀ ॥ ਆਪੇ ਆਪਿ ਵਰਤਦਾ, ਆਪਿ**

ਸਿਫਤਿ ਸਾਲਾਹ ਅਤੇ ਸੱਚੇ ਨਾਮ ਦੁਆਰਾ ਹਰੀ ਨੂੰ ਫਿਰ ਮਿਲ ਸਕਦਾ ਹੈ। ਇਕ ਗਲ ਯਾਦ ਰਖੋ ਕਿ ਹਰੀ ਨੂੰ ਹੰਕਾਰ ਨਹੀਂ ਭਾਉਂਦਾ, ਸੱਚ ਦਾ ਜੀਵਨ ਹੀ ਉਸ ਦੀ ਦਰਗਾਹ ਵਿਚ ਪਰਵਾਨ ਹੁੰਦਾ ਹੈ।

ਦੂਜੇ ਸਲੋਕ ਵਿਚ ਸ਼ੇਖ ਦਾ ਜੀਵਨ ਹਲਾਲ (ਭਾਵ ਪਵਿਤਰ) ਕਿਵੇਂ ਕੀਤਾ ਜਾ ਸਕਦਾ ਹੈ? ਅਲੰਕਾਰਕ ਢੰਗ ਨਾਲ ਬਿਆਨ ਕੀਤਾ ਹੈ। ਸਤਿਗੁਰੂ ਦੇ ਸ਼ਬਦ ਰਾਹੀਂ ਪ੍ਰਭੂ ਦੀ ਸਿਫਤਿ ਸਲਾਹ ਵਿਚ ਘੜਿਆ ਹੋਇਆ ਜੀਵਨ ਹੀ ਲਬ ਰੂਪ ਲਹੂ ਤੋਂ ਰਹਿਤ ਹੁੰਦਾ ਹੈ। ਅਜੇਹੇ ਜੀਵਨ ਵਾਲਾ ਸ਼ੇਖ ਹੀ ਪ੍ਰਭੂ ਦੇ ਦਰਸ਼ਨ ਵਿਚ ਲੀਨ ਹੁੰਦਾ ਹੈ।

ਤੀਜੇ ਸਲੋਕ ਵਿਚ ਘੋੜ-ਅਸਵਾਰ ਦਾ ਰੂਪਕ ਬੰਨ੍ਹ ਕੇ ਹੰਕਾਰ ਤੋਂ ਵਰਜਿਆ ਹੈ। ਕੀ ਪਤਾ, ਕਿਸ ਵੇਲੇ ਅਸਵਾਰ ਡਿਗ ਪਵੇ ਅਤੇ ਉਸ ਦਾ ਮਲੀਆ ਮੇਟ ਹੋ ਜਾਵੇ।

ਪਉੜੀ ਵਿਚ ਇਹ ਦਰਸਾਇਆ ਹੈ ਕਿ ਗੁਰਮੁਖ ਜੀਊੜੇ ਸਤਿ ਸੰਗਤ ਵਿਚ ਬੈਠ ਕੇ ਪਰਮੇਸ਼ਰ ਦਾ ਨਾਮ ਸਿਮਰਦੇ ਹਨ, ਉਹ ਸੋਭਾ ਪਾਉਂਦੇ ਹਨ, ਅਤੇ ਪ੍ਰਭੂ ਆਪ ਉਨ੍ਹਾਂ ਨੂੰ ਵਡਿਆਈ ਬਖ਼ਸਦਾ ਹੈ।

**ਸਲੋਕ ਮ: ੩ ॥ ਆਸਾ ਅੰਦਰਿ ਸਭੁ ਕੋ, ਕੋਇ ਨਿਰਾਸਾ ਹੋਇ ॥ ਨਾਨਕ, ਜੋ ਮਰਿ ਜੀਵਿਆ, ਸਹਿਲਾ ਆਇਆ ਸੋਇ ॥੧॥ ਮ:੩॥ ਨਾ ਕਿਛੁ ਆਸਾ ਹਥਿ ਹੈ, ਕੇਉ ਨਿਰਾਸਾ ਹੋਇ ॥ ਕਿਆ ਕਰੇ ਏਹ ਬਪੁੜੀ, ਜਾਂ ਭੋੁਲਾਏ ਸੋਇ ॥੨॥ਪਉੜੀ॥ ਧ੍ਰਿਗੁ ਜੀਵਣੁ ਸੰਸਾਰ, ਸਚੇ ਨਾਮ ਬਿਨੁ ॥ ਪ੍ਰਭੁ ਦਾਤਾ ਦਾਤਾਰ, ਨਿਹਚਲੁ ਏਹੁ ਧਨੁ ॥ ਸਾਸਿ ਸਾਸਿ ਆਰਾਧੇ, ਨਿਰਮਲੁ ਸੋਇ ਜਨੁ ॥ ਅੰਤਰਜਾਮੀ ਅਗਮੁ, ਰਸਨਾ ਏਕੁ ਭਨੁ ॥ ਰਵਿ ਰਹਿਆ ਸਰਬਤਿ, ਨਾਨਕੁ ਬਲਿ ਜਾਈ ॥੨੦॥**

**ਪਦ ਅਰਥ:** ਕੋਇ-ਕੋਈ (ਵਿਰਲਾ)। ਨਿਰਾਸਾ-ਆਸਾ ਤੋਂ ਬਿਨਾ। ਸਹਿਲਾ-ਸਫਲਾ।੧। ਹਥਿ-ਹੱਥ ਵਿਚ। ਕੇਉ-ਕਿਵੇਂ?। ਬਪੁੜੀ-ਵਿਚਾਰੀ।੨। ਪਉੜੀ॥ ਧ੍ਰਿਗੁ-ਫਿਟਕਾਰ ਜੋਗ। ਨਿਹਚਲੁ-ਅੱਟਲ, ਨਾ ਨਾਸ਼ ਹੋਣ ਵਾਲਾ। ਅਗਮੁ-ਅਪਹੁੰਚ। ਭਨੁ-ਉਚਾਰ। ਸਰਬਤਿ-ਸਾਰਿਆਂ ਵਿਚ।੨੦।

**ਅਰਥ ਸਲੋਕ ਮ: ੩ ॥**— ਸਭ ਕੋਈ ਆਸਾ ਅੰਦਰ ਹੀ (ਗਰਕ ਹੋਇਆ ਪਿਆ ਹੈ) ਕੋਈ (ਵਿਰਲਾ) ਆਸਾਂ ਤੋਂ ਰਹਿਤ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਜੀਵਤ-ਭਾਵ ਵਲੋਂ ਮਰ ਕੇ ਜੀਉਂਦਾ ਹੈ, ਉਸ ਦਾ (ਸੰਸਾਰ ਵਿਚ) ਆਉਣਾ ਸਫਲ ਹੈ।੧।

**ਮ:੩॥**— (ਜਦ) ਆਸਾ ਦੇ ਹੱਥ (ਵਸ) ਵਿਚ ਕੁਝ ਨਹੀਂ ਹੈ (ਤਾਂ ਮਨੁੱਖ ਆਪਣੇ ਆਪ ਹੀ) ਨਿਰਾਸ਼ ਕਿਉਂ ਹੁੰਦਾ ਹੈ? (ਅਸਲ ਵਿਚ) ਇਹ (ਆਸਾ) ਵਿਚਾਰੀ ਕੀ ਕਰ ਸਕਦੀ ਹੈ ਜਦ ਕਿ ਉਹ (ਹਰੀ ਆਪ ਹੀ ਜੀਵ ਨੂੰ) ਭੂਲ-ਭੁਲਈਆ ਵਿਚ ਪਾ ਦੇਂਦਾ ਹੈ।੨।

ਸੀਤਾ ਜਾਂਦਾ ਹੈ) ਨਾਨਕ (ਗੁਰੂ ਜੀ ਕਹਿੰਦੇ ਹਨ ਕਿ) ਤਿਵੇਂ (ਮਨੁੱਖ ਦੀ) ਗਈ ਗਵਾਚੀ ਇਜ਼ਤ (ਵਾਹਿਗੁਰੂ ਦੀ) ਸਿਫਤ ਦੁਆਰਾ ਫਿਰ ਬਣ ਜਾਂਦੀ ਹੈ (ਤੇ ਮਨੁੱਖ ਫਿਰ) ਚੰਗਾ ਜੀਵਨ ਜੀਊਣ ਲਗ ਪੈਂਦਾ ਹੈ। (ਜਦੋਂ) ਕਪੜਾ ਪੁਰਾਣਾ ਹੋ ਕੇ ਫਟ ਜਾਏ ਤਾਂ ਉਸ ਨੂੰ ਸੂਈ ਧਾਗਾ ਗੰਢਦਾ (ਜੋੜਦਾ) ਹੈ। (ਅਜਿਹਾ ਕਪੜਾ) ਕੋਈ ਮਹੀਨਾ ਪੰਦਰਾਂ ਦਿਨ ਹੀ, ਭਾਵ ਬਹੁਤ ਚਿਰ ਨਹੀਂ ਹੰਢਦਾ, ਮੱਸਾਂ ਕੁਝ ਘੜੀ ਦੋ ਘੜੀ ਹੀ ਚਲਦਾ ਹੈ (ਭਾਵ ਮਾੜਾ ਜੀਵਨ, ਗੰਢਣ ਨਾਲ ਬਹੁਤਾ ਚਿਰ ਨਹੀਂ ਚਲਦਾ)। ਸੱਚ ਕਦੀ ਪੁਰਾਣਾ ਨਹੀਂ ਹੁੰਦਾ, ਨਾ ਸੀਤਾ ਹੋਇਆ ਪਾਟਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਾਲਕ (ਹਰੀ) ਸੱਚਾ ਤੇ ਸਦਾ ਰਹਿਣ ਵਾਲਾ ਹੈ, (ਪਰ ਉਸ ਨੂੰ) ਜਪਿਆਂ ਹੀ (ਇਹ ਗਲ) ਪਤਾ ਲਗਦੀ ਹੈ।

**ਮ:੧॥-** ਸੱਚ ਦੀ ਛੁਰੀ ਹੋਵੇ (ਜਿਸ ਦਾ) ਸਾਰਾ ਲੋਹਾ ਸਚ ਰੂਪ ਹੋਵੇ। ਉਸ (ਛੁਰੀ) ਦੀ ਘਾੜਤ ਅਪਰ ਅਪਾਰ ਭਾਵ ਬਹੁਤ ਸੁੰਦਰ ਹੋਵੇ। (ਇਹ ਛੁਰੀ ਗੁਰੂ ਦੇ) ਸ਼ਬਦ-ਰੂਪੀ ਸਾਣ ਤੇ ਰਖ ਕੇ ਤੇਜ਼ ਕੀਤੀ (ਅਤੇ ਪ੍ਰਭੂ ਦੇ) ਗੁਣਾਂ ਦੀ ਮਿਆਨ ਵਿਚ ਟਿਕਾਈ ਜਾਏ। ਜੇ ਸ਼ੇਖ ਇਸ ਛੁਰੀ ਦਾ ਕੋਹਿਆ ਹੋਇਆ ਹੋਵੇ (ਭਾਵ ਉਸ ਦਾ ਜੀਵਨ ਇਹਨਾਂ ਗੁਣਾਂ ਨਾਲ ਘੜਿਆ ਗਿਆ ਹੋਵੇ, ਤਾਂ) ਵੇਖੋ (ਉਸ ਸ਼ੇਖ ਦੇ ਅੰਦਰੋਂ) ਲਬ ਰੂਪ ਲਹੂ (ਕਿਵੇਂ ਬਾਹਰ) ਨਿਕਲ ਜਾਂਦਾ ਹੈ। (ਇਸ ਤਰ੍ਹਾਂ) ਹਲਾਲ (ਪਵਿਤਰ) ਹੋ ਕੇ ਉਹ ਹਰੀ ਵਿਚ ਜਾ ਮਿਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਦਾ ਸ਼ੇਖ ਉਸ ਪ੍ਰਭੂ ਦੇ) ਦਰ ਉਤੇ (ਪੁਜ ਕੇ) ਉਸ ਦੇ ਦਰਸ਼ਨ ਵਿਚ ਲੀਨ ਹੋ ਜਾਂਦਾ ਹੈ।੨।

**ਮ:੧॥-** (ਜੇ ਕਿਸੇ ਮਨੁੱਖ ਨੇ) ਕਮਰ ਦੁਆਰੇ ਸੁੰਦਰ ਖੰਜਰ (ਸਜਾਇਆ ਹੋਵੇ ਅਤੇ) ਬਾਂਕੇ ਘੋੜੇ ਦਾ ਸਵਾਰ ਹੋਵੇ, ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਫਿਰ ਵੀ ਉਸ ਨੂੰ) ਹੰਕਾਰ ਨਹੀਂ ਕਰਨਾ ਚਾਹੀਦਾ (ਅਜਿਹਾ ਨਾ ਹੋਵੇ ਕਿ ਉਹ) ਸਿਰ ਉਤੇ (ਹੰਕਾਰ ਦਾ) ਭਾਰ ਡਿਗ ਪਵੇ।੩।

**ਮ:੧॥-** (ਜੇ ਕਿਸੇ ਦੀ) ਕਮਰ ਦੁਆਲੇ ਬਾਂਕਾ (ਸੁੰਦਰ) ਖੰਜਰ ਹੋਵੇ (ਅਤੇ) ਬਾਂਕੇ ਘੋੜੇ ਤੇ ਉਹ ਸਵਾਰ ਹੋਵੇ, ਨਾਨਕ (ਗੁਰੂ ਜੀ ਕਹਿੰਦੇ ਹਨ, ਕਿ ਫਿਰ ਵੀ) ਉਹ ਹੰਕਾਰ ਨਾ ਕਰੇ, ਅਜਿਹਾ ਨਾ ਹੋਵੇ (ਕਿਤੇ ਉਸ ਦੇ) ਸਿਰ ਤੇ ਭਾਰ ਆ ਪਵੇ (ਤੇ ਡਿਗ ਪਵੇ)।੩।

**ਪਉੜੀ॥-** ਜੋ (ਮਨੁੱਖ) ਗੁਰੂ ਦੇ ਹੁਕਮ ਅਨੁਸਾਰ ਚਲਦਾ ਹੈ ਉਹ ਸ਼ਬਦ ਦੁਆਰਾ ਸਤਸੰਗਤ ਵਿਚ ਮਿਲ ਜਾਂਦਾ ਹੈ। ਜਿਨ੍ਹਾਂ ਦੇ ਪਾਸ ਹਰੀ ਦਾ (ਨਾਮ ਧਨ ਰੂਪੀ ਖ਼ਜ਼ਾਨਾ ਹੈ) ਓਹ ਸਚ ਰੂਪ ਹਰੀ ਨੂੰ ਧਿਆਉਂਦੇ ਹਨ ਅਤੇ ਸਚੇ ਹਨ। ਭਗਤ (ਉਸ ਹਰੀ ਦੇ ਦਰ ਤੇ) ਗੁਣ ਗਾਉਂਦੇ ਤੇ ਸ਼ੋਭਾ ਪਾਉਂਦੇ ਹਨ, ਗੁਰੂ ਦੀ ਮਤਿ ਦੁਆਰਾ (ਓਹ) ਨਿਹਚਲ ਹੋ ਜਾਂਦੇ ਹਨ। ਗੁਰੂ ਦੇ ਸੋਹਣੇ ਸ਼ਬਦ ਰਾਹੀਂ ਰਤਨ (ਨਾਮ) ਦਾ ਵੀਚਾਰ ਉਨ੍ਹਾਂ ਦੇ ਮਨ ਵਿਚ ਵਸ ਗਿਆ ਹੁੰਦਾ ਹੈ। (ਹਰੀ ਆਪੇ) ਹੀ (ਉਨ੍ਹਾਂ ਨੂੰ ਗੁਰੂ ਨਾਲ) ਮੇਲ ਕੇ (ਆਪਣੇ) ਨਾਲ ਮਿਲਾ ਲੈਂਦਾ ਹੈ (ਅਤੇ) ਆਪ ਹੀ (ਉਨ੍ਹਾਂ ਨੂੰ) ਵਡਿਆਈ ਦੇਂਦਾ ਹੈ।੧੯।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਦਸਿਆ ਹੈ ਕਿ ਸੱਚੇ ਪਰਮੇਸ਼ਰ ਤੋਂ ਵਿਛੜਿਆ ਹੋਇਆ ਮਨੁੱਖ ਰਬੀ

**ਮ:੧॥ ਸਚ ਕੀ ਕਾਤੀ, ਸਚੁ ਸਭੁ ਸਾਰੁ ॥ ਘਾੜਤ ਤਿਸ ਕੀ, ਅਪਰ ਅਪਾਰ ॥ ਸਬਦੇ ਸਾਣ ਰਖਾਈ ਲਾਇ ॥ ਗੁਣ ਕੀ ਥੇਕੈ, ਵਿਚਿ ਸਮਾਇ ॥ ਤਿਸ ਦਾ ਕੁਠਾ ਹੋਵੈ ਸੇਖੁ ॥ ਲੋਹੂ ਲਬੁ ਨਿਕਥਾ ਵੇਖੁ ॥ ਹੋਇ ਹਲਾਲੁ, ਲਗੈ ਹਕਿ ਜਾਇ ॥ ਨਾਨਕ, ਦਰਿ ਦੀਦਾਰਿ ਸਮਾਇ ॥੨॥**

**ਮ:੧॥ ਕਮਰਿ ਕਟਾਰਾ ਬੰਕੁੜਾ, ਬੰਕੇ ਕਾ ਅਸਵਾਰੁ ॥ ਗਰਬੁ ਨ ਕੀਜੈ ਨਾਨਕਾ, ਮਤੁ ਸਿਰਿ ਆਵੈ ਭਾਰੁ ॥੩॥**

**ਪਉੜੀ ॥ ਸੋ ਸਤ ਸੰਗਤਿ ਸਬਦਿ ਮਿਲੈ, ਜੋ ਗੁਰਮੁਖਿ ਚਲੈ ॥ ਸਚੁ ਧਿਆਇਨਿ ਸੇ ਸਚੇ, ਜਿਨ ਹਰਿ ਖਰਚੁ ਧਨੁ ਪਲੈ ॥ ਭਗਤ ਸੋਹਨਿ ਗੁਣ ਗਾਵਦੇ, ਗੁਰਮਤਿ ਅਚਲੈ ॥ ਰਤਨ ਬੀਚਾਰ ਮਨਿ ਵਸਿਆ, ਗੁਰ ਕੈ ਸਬਦਿ ਭਲੈ ॥ ਆਪੇ ਮੇਲਿ ਮਿਲਾਇਦਾ, ਆਪੇ ਦੇਇ ਵਡਿਆਈ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਇਉਂ, ਨਾਹੀਂ, ਗਾਂਵਦੇ, ਮਿਲਾਇੰਦਾ। 'ਨਿਕਥਾ' ਨੂੰ 'ਨਿਕੱਥਾ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਵੇਲਿ-(ਵੇਲਣੇ ਵਿਚ) ਵੇਲ ਕੇ। ਕਤਿ-ਕਤ ਕੇ। ਵੁਣਾਇਆ-ਉਣਾਇਆ, ਬੁਣਾਇਆ। ਕਟਿ ਕੁਟਿ-ਕਟ ਕੁਟ ਕੇ, ਟੋਟੇ ਕਰਕੇ। ਖੁੰਬਿ ਚੜ੍ਹਾਇਆ-ਭਠੀ ਵਿਚ ਖੁੰਭ ਲਈ ਚਾੜ੍ਹਿਆ। ਲੋਹਾ ਵਢੈ-ਕੈਂਚੀ ਕਤਰਦੀ ਹੈ। ਪਤਿ ਪਾਟੀ-ਗਈ ਹੋਈ ਇਜ਼ਤ। ਸੀਪੈ-ਸੀਤੀ ਜਾਂਦੀ ਹੈ। ਮਾਹੁ-ਮਹੀਨਾ। ਪਖੁ-ਚਾਨਣਾ ਤੇ ਹਨੇਰਾ ਪਖ। ਚਲੈ ਨਾਹੀ-ਚਲਦਾ (ਤੱਗਦਾ) ਨਹੀਂ ਹੈ। ਕਿਹੁ-ਕੁਝ। ਮੁਹਤੁ-ਮੁਹੂਰਤ, ਅਧੀ ਘੜੀ। ਤਿਚਰੁ-ਉਤਨਾ ਚਿਰ। ਜਾਪੀ ਜਾਪੇ-ਜਪਿਆ ਜਾਏ।੧। ਕਾਤੀ-ਛੁਰੀ। ਸਾਰੁ-ਲੋਹਾ। ਸਬਦੇ ਸਾਣ-ਸ਼ਬਦ ਦੀ ਸਾਣ ਤੇ। ਰਖਾਈ-ਰਖ ਕੇ। ਥੇਕੈ ਵਿਚਿ-ਮਿਆਨ ਵਿਚ। ਲੋਹੂ ਲਬੁ-ਲੋਭ ਰੂਪ ਲਹੂ। ਨਿਕਥਾ-ਨਿਕਲਿਆ। ਹਲਾਲੁ-ਪਵਿੱਤਰ। ਹਕਿ-ਸਚ ਵਿਚ।੨। ਮ:੧॥ ਕਮਰਿ-ਲਕ ਦੁਆਲੇ। ਕਟਾਰਾ-ਖੰਜਰ। ਬੰਕੁੜਾ-ਸੁੰਦਰ। ਬੰਕੇ-ਬਾਂਕੇ (ਘੋੜੇ) ਦਾ। ਅਸਵਾਰੁ-ਸਵਾਰੀ ਲੈਣ ਵਾਲਾ। ਗਰਬੁ-ਅਹੰਕਾਰ। ਮਤੁ-ਮਤਾਂ। ਸਿਰਿ ਆਵੈ ਭਾਰੁ-ਸਿਰ ਉਤੇ ਭਾਰ ਆ ਪਵੇ ਤੇ ਡਿਗ ਪਏ(ਨੋਟ-ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ 'ਸਿਰਿ ਭਾਰੁ' ਸਿਰ ਪਰਨੇ ਪਏ ਨਹੀਂ ਹੋ ਸਕਦੇ)।੩। ਪਉੜੀ। ਗੁਰਮੁਖਿ-ਗੁਰੂ ਦੇ ਹੁਕਮ ਵਿਚ। ਪਲੈ-ਪਾਸ। ਅਚਲੈ-ਅਡੋਲ। ਸਬਦਿ ਭਲੈ-ਉਤਮ ਸ਼ਬਦ ਦੁਆਰਾ।

**ਅਰਥ:** (ਰੂੰ, ਵੇਲਣੇ ਵਿਚ) ਵੇਲ ਕੇ ਪਿੰਜਾਇਆ (ਅਤੇ ਉਸ ਨੂੰ ਚਰਖੇ ਤੇ) ਕਤ ਕੇ (ਕਪੜਾ) ਉਣਾਇਆ। (ਇਸ ਨੂੰ) ਟੋਟੇ ਕਰਕੇ (ਭਠੀ ਵਿਚ) ਖੁੰਬ ਤੇ ਚੜ੍ਹਾਇਆ। ਕੈਂਚੀ (ਇਸ ਨੂੰ) ਕਤਰਦੀ ਹੈ, ਦਰਜ਼ੀ ਪਾੜਦਾ ਹੈ ਅਤੇ ਸੂਈ ਧਾਗਾ (ਇਸ ਨੂੰ) ਸੀਉਂਦਾ ਹੈ। (ਜਿਵੇਂ ਪਾਟਾ ਕਪੜਾ ਸੂਈ ਧਾਗੇ ਨਾਲ

ਵਿਚ ਹੈ ਪਰ ਵਡੇਭਾਗਾਂ ਵਾਲਿਆਂ ਨੇ (ਨਾਮ) ਪ੍ਰਾਪਤ ਕੀਤਾ ਹੈ। (ਉਨ੍ਹਾਂ ਦੇ ਹਿਰਦੇ) ਅੰਦਰੋਂ ਤ੍ਰਿਸ਼ਨਾ ਮਿਟ ਗਈ ਹੈ (ਕਿਉਂਕਿ ਉਨ੍ਹਾਂ ਨੇ) ਹਰੀ ਦੇ ਗੁਣਾਂ ਦਾ ਗਾਇਨ ਕੀਤਾ ਹੈ। ਉਸ (ਹਰੀ) ਨੇ ਆਪ ਹੀ (ਨਾਮ ਦੇ ਵਾਪਾਰੀ) ਆਪਣੇ ਨਾਲ ਮਿਲਾਏ ਹਨ (ਅਤੇ)ਆਪੇ ਹੀ(ਆਪਣਾ ਨਾਂ, ਨੂੰ ਨਾਮ-ਸਿਮਰਨ ਦੀ ਗਲ)ਸਮਝਾ ਦਿੰਦਾ ਹੈ।੧੮।

## ਸਾਰੰਸ਼ ਅਤੇ ਸਿਧਾਂਤ

ਜਿਸ ਦੇ ਸੁਭਾਅ ਵਿਚ, ਸੁਰਤਿ ਵਿਚ, ਚਿੰਤਾ ਦਾਖਲ ਹੋ ਗਈ ਹੈ, ਉਹ ਚਿੰਤਾ ਵਿਚ ਫਸਿਆ ਤੇ ਗ੍ਰਸਿਆ ਰਹਿੰਦਾ ਹੈ। ਅਸਲ ਵਿਚ ਜਿਸ ਵਲ ਵੀ ਵੇਖੋ ਹਰੇਕ ਮਨੁੱਖ ਚਿੰਤਾਤਰ ਹੀ ਦਿਸਦਾ ਹੈ। ਗੁਰਬਾਣੀ ਦੇ ਪਾਵਨ ਵਾਕ ਹਨ:-

**ਚਿੰਤਤ ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ ਤਹੀ ਸੁਖੁ ਹੋਇ॥**

[ਪੰਨਾ ੯੩੨

ਚਿੰਤਾ ਮਨੁੱਖ ਦਾ ਸਵਾਰਦੀ ਕੁਝ ਨਹੀਂ ਸਗੋਂ ਸਿਮਰਨ ਵਿਚ ਵਿਘਨ ਪਾਉਂਦੀ ਹੈ ਪਰ ਮਨੁੱਖ ਜਿਧਰ ਵੀ ਜਾਂਦਾ ਹੈ ਚਿੰਤਾ ਦਾ ਬੱਧਾ ਹੋਇਆ ਹੀ ਜਾਂਦਾ ਹੈ।

ਜਿਸ ਪਰਮੇਸ਼ਰ ਨੇ ਸ੍ਰਿਸ਼ਟੀ ਬਣਾਈ ਹੈ, ਉਸ ਨੇ ਸਭ ਨੂੰ ਰੋਜ਼ੀ ਰਿਜ਼ਕ ਦੇਣ ਦਾ ਪ੍ਰਬੰਧ ਕੀਤਾ ਹੋਇਆ ਹੈ:-

**ਪੁਰਖ ਨਿਰੰਜਨ ਸਿਰਜਨਹਾਰ ॥ ਜੀਅ ਜੰਤ ਦੇਵੈ ਆਹਾਰ ॥ [ਪੰਨਾ ੧੧੪੮**

ਤ੍ਰਿਸ਼ਨਾ ਵਿਚ ਸਾਰੀ ਲੁਕਾਈ ਸੜ ਰਹੀ ਹੈ:-

**ਤ੍ਰਿਸਨਾ ਦਾਧੀ ਜਲਿ ਮੁਈ, ਜਲਿ ਜਲਿ ਕਰੇ ਪੁਕਾਰ॥ [ਪੰਨਾ ੫੮੮**

ਤ੍ਰਿਸ਼ਨਾ ਦੇ ਜਾਲ ਚੋਂ ਨਿਕਲ ਕੇ ਜਦੋਂ ਮਨੁੱਖ ਅਚਿੰਤ ਹੁੰਦਾ ਹੈ, ਸਹੀ ਅਰਥਾਂ ਵਿਚ ਓਦੋਂ ਹੀ ਇਸ ਨੂੰ ਬਾਣੀ ਪੜ੍ਹਨ, ਕੀਰਤਨ ਕਰਨ ਤੇ ਨਾਮ-ਸਿਮਰਨ ਦਾ ਸੁਆਦ ਆਉਂਦਾ ਹੈ।

ਪਉੜੀ ਦਾ ਸਾਰ ਇਹ ਹੈ ਕਿ ਜਿਨ੍ਹਾਂ ਨੇ ਹਰੀ ਦੇ ਗੁਣ ਗਾਇਨ ਕੀਤੇ ਹਨ ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਮੁਕ ਗਈ ਹੈ। ਉਨ੍ਹਾਂ ਨੇ ਹਰੀ ਦੇ ਨਾਮ ਰਸ ਪੀਤਾ ਹੈ (ਇਹ ਅਚਿੰਤ ਹੋਣ ਦੀ ਜੁਗਤੀ ਹੈ)।

**ਸਲੋਕੁ ਮ: ੧ ॥ ਵੇਲਿ ਪਿੰਞਾਇਆ, ਕਤਿ ਵੁਣਾਇਆ ॥ ਕਟਿ ਕੁਟਿ ਕਰਿ, ਖੁੰਬਿ ਚੜਾਇਆ ॥ ਲੋਹਾ ਵਢੇ, ਦਰਜੀ ਪਾੜੇ, ਸੂਈ ਧਾਗਾ ਸੀਵੈ ॥ ਇਉ ਪਤਿ ਪਾਟੀ ਸਿਫਤੀ ਸੀਪੈ, ਨਾਨਕ ਜੀਵਤ ਜੀਵੈ ॥ ਹੋਇ ਪੁਰਾਣਾ ਕਪੜੁ ਪਾਟੈ, ਸੂਈ ਧਾਗਾ ਗੰਢੈ ॥ ਮਾਹੁ ਪਖੁ ਕਿਹੁ ਚਲੈ ਨਾਹੀ, ਘੜੀ ਮੁਹਤੁ ਕਿਛੁ ਹੰਢੈ ॥ ਸਚੁ ਪੁਰਾਣਾ ਹੋਵੈ ਨਾਹੀ, ਸੀਤਾ ਕਦੇ ਨ ਪਾਟੈ ॥ ਨਾਨਕ, ਸਾਹਿਬੁ ਸਚੋ ਸਚਾ, ਤਿਚਰੁ ਜਾਪੀ ਜਾਪੈ ॥੧॥**

॥ ਸਭੁ ਕਿਛੁ ਘਰ ਹੀ ਮਾਹਿ ਹੈ, ਵਡਭਾਗੀ ਲੀਤਾ ॥ ਅੰਤਰਿ ਤ੍ਰਿਸਨਾ ਮਰਿ ਗਈ, ਹਰਿਗੁਣ ਗਾਵੀਤਾ ॥ ਆਪੇ ਮੇਲਿ ਮਿਲਾਇਅਨੁ, ਆਪੇ ਦੇਇ ਬੁਝਾਈ ॥੧੮॥

## ਉਚਾਰਨ ਸੇਧ

**ਬਿੰਦੀ ਸਹਿਤ:** ਸਾਇਰਾਂ, ਮਹਿੰ, ਤਿਨਾਂ, ਮਾਹਿੰ, ਵਡਭਾਗੀਂ।

**ਪਦ ਅਰਥ:** ਜੰਤ-ਜੀਵ। ਹੇਇ-ਹੈ। ਉਪਾਇਅਨੁ-ਉਸ (ਪ੍ਰਭੂ) ਨੇ ਪੈਦਾ ਕੀਤੇ ਹਨ। ਰੋਜੀ-ਰੋਜ਼ੀ, ਰਿਜ਼ਕ। ਦੇਇ-ਦੇਂਦਾ ਹੈ। ਹਟੁ-ਦੁਕਾਨ। ਕਿਰਸੁ-ਕ੍ਰਿਸ਼ੀ, ਖੇਤੀ। ਜੀਆ ਕਾ-ਜੀਵਾਂ ਦਾ। ਅਹਾਰੁ-ਭੋਜਨ। ਖਾਣਾ-ਖੁਰਾਕ। ਕਰੇਇ-ਕਰ ਦਿਤੀ ਹੈ। ਸਾਇਰਾ-ਸਮੁੰਦਰਾਂ। ਸਾਰ-ਸੰਭਾਲ।੧। ਮ:੧॥ ਜੀਉ-ਜਿੰਦ। ਝੀਵਰੁ-ਮਛੀਆਂ ਫੜਨ ਵਾਲਾ। ਕਾਲੁ-ਮੌਤ। ਅੰਧੁ-ਮੂਰਖ। ਅਚਿੰਤਾ-ਅਚਨਚੇਤ। ਅਚੇਤ-ਗਾਫ਼ਲ।੨।ਪਉੜੀ। ਵਡਭਾਗੀ-ਵਡੇ ਭਾਗਾਂ ਵਾਲਿਆਂ ਨੇ। ਗਾਵੀਤਾ-ਗਾਇਨ ਕੀਤਾ ਹੈ। ਮਿਲਾਇਅਨੁ-ਉਸ (ਪ੍ਰਭੂ ਨੇ) ਮਿਲਾਏ ਹਨ।੧੮।

**ਅਰਥ:** ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਪ੍ਰਾਣੀਓ! ਰੋਜ਼ੀ ਲਈ) ਚਿੰਤਾ (ਫਿਕਰ) ਨਾ ਕਰੋ (ਤੁਹਾਡੀ) ਚਿੰਤਾ ਉਸ (ਪ੍ਰਭੂ) ਨੂੰ ਹੈ। ਉਸ (ਪ੍ਰਭੂ) ਨੇ ਪਾਣੀ ਵਿਚ ਜੀਵ ਪੈਦਾ ਕੀਤੇ ਹਨ ਉਨ੍ਹਾਂ ਨੂੰ ਭੀ ਰੋਜ਼ੀ (ਰਿਜ਼ਕ) ਦੇਂਦਾ ਹੈ। ਉਥੇ (ਪਾਣੀ ਵਿਚ ਕਿਸੇ ਦੀ) ਦੁਕਾਨ ਨਹੀਂ ਚਲਦੀ, (ਅਤੇ) ਨਾ ਕੋਈ ਖੇਤੀ ਕਰਦਾ ਹੈ। (ਉਥੇ) ਸੌਦਾ ਉਕਾ ਹੀ ਨਹੀਂ ਹੁੰਦਾ ਨਾ ਕੋਈ (ਉਥੇ ਵਸਤੂ) ਲੈਂਦਾ ਹੈ (ਤੇ) ਨਾ (ਕੋਈ ਵਸਤੂ) ਦੇਂਦਾ ਹੈ। (ਉਥੇ) ਇਹ ਖਾਣਾ ਬਣਾ ਦਿਤਾ ਹੈ (ਕਿ) ਜੀਵਾਂ ਦਾ ਭੋਜਨ (ਹੋਰ) ਜੀਵ ਕਰਦੇ ਹਨ। (ਜਿਹੜੇ ਵੀ) ਜੀਵ ਸਮੁੰਦਰਾਂ ਵਿਚ ਪੈਦਾ ਕੀਤੇ ਹਨ, ਉਨ੍ਹਾਂ ਦੀ ਸੰਭਾਲ ਭੀ (ਪ੍ਰਭੂ ਆਪ) ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਾਣੀਓ! ਤੁਸੀਂ) ਚਿੰਤਾਂ ਨਾ ਕਰੋ, (ਤੁਹਾਡੇ ਸਾਰਿਆਂ ਦੀ ਚਿੰਤਾ) ਉਸ (ਪਰਮੇਸ਼ਰ ਨੂੰ) ਹੈ।੧।

**ਮ:੧॥**— ਨਾਨਕ (ਗੁਰੂ ਜੀ ਆਖਦੇ ਹਨ ਕਿ) ਇਹ ਜਿੰਦ ਮੱਛੀ ਹੈ ਤੇ ਤ੍ਰਿਸ਼ਨਾ ਰੂਪੀ ਕਾਲ ਇਸ ਨੂੰ ਫੜਨ ਵਾਲਾ ਮਛੇਰਾ ਹੈ ਭਾਵ ਤ੍ਰਿਸ਼ਨਾ ਹੀ ਜੀਵ ਨੂੰ ਖਾਂਦੀ ਹੈ। (ਇਹ) ਮੂਰਖ ਮਨ (ਹਰੀ ਨੂੰ) ਯਾਦ ਨਹੀਂ ਕਰਦਾ (ਜਿਸ ਕਰਕੇ) ਅਚਨਚੇਤ ਹੀ (ਇਸ ਨੂੰ ਮੌਤ ਦਾ) ਜਾਲ ਪੈ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਦਾ) ਚਿਤ (ਪ੍ਰਭੂ ਦੀ ਯਾਦ ਤੋਂ) ਬੇਖ਼ਬਰ ਹੈ (ਇਸ ਕਰਕੇ) ਚਿੰਤਾ ਵਿਚ ਬੱਧਾ ਹੀ ਚਲਾ ਜਾਂਦਾ ਹੈ (ਭਾਵ ਮਰ ਜਾਂਦਾ ਹੈ)। ਜੇ (ਪ੍ਰਭੂ) ਆਪਣੀ ਮਿਹਰ ਦੀ ਨਜ਼ਰ ਕਰ ਦੇਵੇ ਤਾਂ (ਜੀਵ ਨੂੰ) ਆਪੇ ਹੀ ਆਪਣੇ ਨਾਲ ਮਿਲਾ ਲੈਂਦਾ ਹੈ।੨।

**ਪਉੜੀ॥**— ਜਿਨ੍ਹਾਂ ਨੇ ਹਰੀ ਨਾਮ ਦਾ (ਅੰਮ੍ਰਿਤ) ਰਸ ਪੀਤਾ ਹੈ, ਉਹ ਮਨੁੱਖ ਸਦਾ ਹੀ ਥਿਰ ਰਹਿਣ ਵਾਲੇ (ਪ੍ਰਭੂ ਨਾਲ ਇਕਮਿਕ ਹੋਏ ਰਹਿੰਦੇ) ਹਨ। ਗੁਰੂ ਦੁਆਰਾ ਸੱਚਾ (ਹਰੀ ਉਨ੍ਹਾਂ ਦੇ) ਮਨ ਵਿਚ ਵਸਦਾ ਹੈ (ਕਿਉਂਕਿ ਉਨ੍ਹਾਂ ਨੇ ਨਾਮ ਦਾ) ਸਚ ਰੂਪ ਸੌਦਾ ਕੀਤਾ ਹੈ। ਸਭ ਕੁਝ (ਹਿਰਦੇ ਰੂਪੀ) ਘਰ

(ਜੋ) ਗੁਰੂ ਦੁਆਰਾ ਨਾਮ ਧਿਆਉਂਦਾ ਹੈ (ਉਹ ਨਾਮ ਰੂਪੀ ਦੁੱਧ) ਰਿੜਕ ਕੇ ਤੱਤ (ਮੱਖਣ ਰੂਪੀ ਪ੍ਰਭੂ) ਪ੍ਰਾਪਤ ਕਰ ਲੈਂਦਾ ਹੈ। (ਉਸ ਦੇ ਹਿਰਦੇ) ਅੰਦਰ ਗੁਰੂ ਗਿਆਨ ਦਾ ਚਾਨਣ ਹੋ ਜਾਂਦਾ ਹੈ, (ਉਸ ਨੇ) ਹਰੀ ਨੂੰ ਢੂੰਢ ਕੇ ਲਭ ਲਿਆ ਹੈ। (ਹਰੀ) ਆਪੇ ਹੀ ਭਰਮ ਵਿਚ ਭੁਲਾਂਦਾ ਹੈ (ਇਸ ਬਾਰੇ ਹੋਰ) ਕੁਝ ਕਿਹਾ ਨਹੀਂ ਜਾ ਸਕਦਾ।੧੭।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਮਨਮੁਖ ਦੀ ਰਹਿਣੀ ਦਸੀ ਹੈ ਕਿ ਉਹ ਕਾਮ, ਕ੍ਰੋਧ, ਲੋਭ, ਮੋਹ ਦੇ ਵਿਕਾਰਾਂ ਦਾ ਬੋਹਲ ਹੀ ਬਣਾਉਂਦਾ ਰਹਿੰਦਾ ਹੈ। ਜੋ ਬੀਜਦਾ ਹੈ, ਉਹੀ ਕਟਦਾ ਤੇ ਖਾਂਦਾ ਹੈ। ਆਖਰ ਸੰਸਾਰ ਤੋਂ ਅਉਤਰਾ, ਅ-ਫਲ ਹੀ ਜਾਂਦਾ ਹੈ। ਗੁਰਵਾਕ ਹਨ:-

**ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ॥**

**ਦੁਲਭ ਦੇਹ ਖੋਈ ਅਗਿਆਨੀ, ਜੜ ਅਪੁਣੀ ਆਪਿ ਉਪਾੜੀ ਜੀਉ॥ [ਪੰਨਾ ੧੦੫**

ਦੂਜੇ ਪਾਸੇ ਗੁਰਮੁਖ ਦੀ ਜੀਵਨ ਰਹਿਣੀ ਦਾ ਜ਼ਿਕਰ ਹੈ ਜਿਸ ਵਿਚ ਪਰਮੇਸ਼ਰ ਦਾ ਭੈ, ਆਚਰਨ ਦੀ ਪਵਿਤਰਤਾ, ਸਤ ਸੰਤੋਖ, ਗਰੀਬੀ, ਚੇਤਨਤਾ ਅਤੇ ਨਾਮ ਰੂਪੀ ਬੀਜ ਬੀਜਣ ਵਾਲੇ ਗੁਣਾਂ ਦੀ ਸੁਗੰਧੀ ਹੈ। ਉਹ ਮਾਲਕ ਦੀ ਬਖਸ਼ਿਸ਼ ਨਾਲ ਇਹਨਾਂ ਸ਼ੁਭ ਗੁਣਾਂ ਦਾ ਪਾਤਰ ਬਣਦਾ ਹੈ।

ਪਉੜੀ ਵਿਚ ਦਸਿਆ ਹੈ ਕਿ ਮਨਮੁਖ ਜੀਵ ਅਗਿਆਨਤਾ ਦੇ ਹਨੇਰੇ ਵਿਚ ਰਹਿੰਦਾ ਹੈ, ਦਵੈਤ-ਭਾਵ ਵਿਚ ਲਗ ਕੇ ਆਪਣਾ ਜਨਮ ਵਿਅਰਥ ਗੁਆ ਲੈਂਦਾ ਹੈ ਪਰ ਗੁਰਮੁਖ ਨਾਮ ਜਪ ਕੇ ਤੱਤ-ਪ੍ਰਭੂ ਨਾਲ ਇਕ-ਮਿਕ ਹੋ ਜਾਂਦਾ ਹੈ। ਅੰਤ ਵਿਚ ਸਿੱਟਾ ਇਹ ਨਿਕਲਦਾ ਹੈ ਕਿ ਇਹ ਦੋਵੇਂ ਹਾਲਤਾਂ ਹਰੀ ਆਪ ਹੀ ਬਣਾਉਂਦਾ ਹੈ, ਇਸ ਬਾਰੇ ਹੋਰ ਕੋਈ ਗਲ ਕਹਿਣ ਦੀ ਗੁੰਜਾਇਸ਼ ਨਹੀਂ ਹੈ।

**ਸਲੋਕ ਮ: ੨ ॥ ਨਾਨਕ ਚਿੰਤਾ ਮਤਿ ਕਰਹੁ, ਚਿੰਤਾ ਤਿਸ ਹੀ ਹੇਇ ॥ ਜਲ ਮਹਿ ਜੰਤ ਉਪਾਇਅਨੁ, ਤਿਨਾ ਭਿ ਰੋਜੀ ਦੇਇ ॥ ਓਥੈ ਹਟੁ ਨ ਚਲਈ, ਨਾ ਕੋ ਕਿਰਸ ਕਰੇਇ ॥ ਸਉਦਾ ਮੂਲਿ ਨ ਹੋਵਈ, ਨਾ ਕੋ ਲਏ ਨ ਦੇਇ ॥ ਜੀਆ ਕਾ ਆਹਾਰੁ, ਜੀਅ ਖਾਣਾ ਏਹੁ ਕਰੇਇ ॥ ਵਿਚਿ ਉਪਾਏ ਸਾਇਰਾ, ਤਿਨਾ ਭਿ ਸਾਰ ਕਰੇਇ ॥ ਨਾਨਕ, ਚਿੰਤਾ ਮਤ ਕਰਹੁ, ਚਿੰਤਾ ਤਿਸ ਹੀ ਹੋਇ ॥੧॥ ਮ:੧॥ ਨਾਨਕ, ਇਹੁ ਜੀਉ ਮਛੁਲੀ, ਝੀਵਰੁ ਤ੍ਰਿਸਨਾ ਕਾਲੁ ॥ ਮਨੂਆ ਅੰਧੁ ਨ ਚੇਤਈ, ਪੜੈ ਅਚਿੰਤਾ ਜਾਲੁ ॥ ਨਾਨਕ, ਚਿਤੁ ਅਚੇਤੁ ਹੈ, ਚਿੰਤਾ ਬਧਾ ਜਾਇ ॥ ਨਦਰਿ ਕਰੇ ਜੇ ਆਪਣੀ, ਤਾ ਆਪੇ ਲਏ ਮਿਲਾਇ ॥੨॥ ਪਉੜੀ ॥ ਸੇ ਜਨ ਸਾਚੇ ਸਦਾ ਸਦਾ, ਜਿਨੀ ਹਰਿ ਰਸੁ ਪੀਤਾ ॥ ਗੁਰਮੁਖਿ ਸਚਾ ਮਨਿ ਵਸੈ, ਸਚੁ ਸਉਦਾ ਕੀਤਾ**

# ਉਚਾਰਨ ਸੇਧ

**ਬਿੰਦੀ ਸਹਿਤ:** ਦਿਹੁੰ, ਭੁਇੰ, ਦੁਨੀਆਂ, ਜਾਵਹਿੰ, ਭੁਲਾਉਂਦਾ।

**ਪਦ ਅਰਥ:** ਅਹਾੜੁ-ਹਾੜ ਦਾ ਮਹੀਨਾ। ਦਿਹੁ-ਦਿਨ। ਲਬ-ਲੋਭ ਦੀ ਚਾਸ਼ਨੀ। ਵਤ੍ਰ-ਜ਼ਮੀਨ ਦੀ ਉਹ ਹਾਲਤ, ਜਦ ਨਾ ਬਹੁਤ ਗਿੱਲੀ ਅਤੇ ਨਾ ਸੁੱਕੀ ਹੋਵੇ। ਦਰੋਗੁ-ਝੂਠ। ਬੀਉ-ਬੀਜ। ਹਾਲੀ-ਹਲ ਵਾਹੁਣ ਵਾਲਾ ਰਾਹਕੁ-ਖੇਤੀ ਬੀਜਣ ਵਾਲਾ, ਮੁਜ਼ਾਰਾ। ਹੇਤ-ਹਿਤ, ਮੋਹ। ਵਿਕਾਰ-ਭੈੜੇ ਖ਼ਿਆਲ। ਮਣੁ-ਬੋਹਲ। ਹੁਕਮੀ-ਹੁਕਮ ਅਨੁਸਾਰ। ਲੇਖੈ ਮੰਗਿਐ-ਲੇਖਾ ਮੰਗਣ ਤੇ। ਅਉਤੁ-ਔਤਰਾ, ਅਫਲ। ਜਣੇਦਾ-ਜੰਮਣ ਵਾਲਾ।੧। ਮ:੧॥ ਭਉ-ਡਰ। ਭੁਇ-ਜ਼ਮੀਨ। ਪਵਿਤੁ-ਨਿਰਮਲ। ਬਲੇਦ-ਬਲਦ, ਬੈਲ। ਹਲੇਮੀ-ਨਿਮਰਤਾ। ਸੰਜੋਗੁ-ਮੇਲ ਦਾ ਸਮਾਂ। ਬੋਹਲ-ਅਨਾਜ ਦਾ ਢੇਰ। ਨਦਰੀ-ਮਿਹਰ ਕਰਨ ਵਾਲਾ। ਕਰਮੁ-ਬਖਸ਼ਿਸ਼। ਜਾਵਹਿ-ਚਲੇ ਜਾਂਦੇ ਹਨ।੨। ਦੂਜੈ ਭਾਇ-ਪ੍ਰਭੂ ਨੂੰ ਛਡ ਕੇ ਹੋਰ ਨਾਲ ਪਿਆਰ ਕਰਨ ਵਾਲਾ। ਨੀਰੁ-ਵਿਰੋਲੈ ਪਾਣੀ ਰਿੜਕਦਾ ਹੈ ਭਾਵ ਵਿਅਰਥ ਗਲਾਂ ਕਰਦਾ ਹੈ। ਮਥਿ-ਰਿੜਕ ਕੇ। ਤਤੁ-ਮਖਣ, ਅਸਲੀਅਤ। ਕਢੋਲੇ-ਕਢ ਲਈਦਾ ਹੈ। ਘਟਿ-ਹਿਰਦੇ ਵਿਚ। ਟੋਲੈ-ਢੂੰਡ ਕੇ। ਭਰਮਿ-ਭਰਮ ਵਿਚ।੧੭।

**ਅਰਥ:** (ਮਨਮੁਖ ਦੀ ਖੇਤੀ ਦੀ ਜ਼ਿਕਰ ਕਰਦੇ ਹੋਏ ਗੁਰਦੇਵ ਫੁਰਮਾਉਂਦੇ ਹਨ ਕਿ) ਸਾਵਣ ਰੂਪ ਰਾਤ ਅਤੇ ਹਾੜ ਰੂਪ ਦਿਨ (ਜਿਵੇਂ ਤਪਦੇ ਹਨ ਤਿਵੇਂ ਮਨਮੁਖ ਦੀ ਰਾਤ ਕਾਮ-ਭਰੀ (ਅਤੇ ਦਿਨ) ਕਰੋਧ-ਭਰਿਆ, ਭਾਵ ਤਪਸ਼ ਭਰਿਆ ਹੁੰਦਾ ਹੈ, ਇਹ) ਦੋ (ਉਸ ਦੇ ਖੇਤ ਹਨ ਜਿਨ੍ਹਾਂ ਵਿਚ ਸਾਉਣੀ ਤੇ ਹਾੜੀ ਫਸਲ ਪੈਦਾ ਕਰਨੀ ਉਸ ਦੀ ਪੂੰਜੀ ਹੈ)। (ਮਨਮੁਖ) ਲੋਭ ਰੂਪੀ ਵਤ੍ਰ (ਦੇਂਦਾ ਹੈ) ਝੂਠ ਰੂਪ ਬੀਜ (ਬੀਜਦਾ ਹੈ ਅਤੇ) ਮੋਹ (ਉਸ ਦਾ) ਹਾਲੀ (ਮੁਜਾਰਾ) ਹੈ। ਵਿਕਾਰਾਂ ਦੀ ਵੀਚਾਰ ਹਲ ਹੈ, ਵਿਕਾਰਾਂ ਦਾ ਬੋਹਲ (ਉਸ ਮਨਮੁਖ ਨੇ) ਬਣਾਇਆ ਹੈ (ਅਤੇ ਉਹ ਪ੍ਰਭੂ ਦੇ) ਹੁਕਮ ਵਿਚ ਹੀ (ਆਪਣੇ ਕਰਮਾਂ ਅਨੁਸਾਰ ਖੇਤ) ਕਟਦਾ (ਖਟਦਾ) ਹੈ ਤੇ ਖਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਲੇਖਾ ਮੰਗਣ ਉਤੇ ਪਤਾ ਲਗਦਾ ਹੈ ਕਿ ਅਜਿਹਾ ਬੀਜ ਬੀਜਣ ਵਾਲਾ ਸੰਸਾਰ ਤੋਂ ਅਉਤਰਾ ਹੀ ਜਾਂਦਾ ਹੈ (ਭਾਵ ਆਪਣਾ ਜੀਵਨ ਕਾਮ ਕ੍ਰੋਧ ਅਤੇ ਵਿਸ਼ੇ ਵਿਕਾਰਾਂ ਦੀ ਖੇਤੀ ਬੀਜ ਕੇ ਵਿਅਰਥ ਗੁਆ ਜਾਂਦਾ ਹੈ)।੧।

**ਮ:੧॥**— (ਹੁਣ ਗੁਰਮੁਖ ਦੀ ਖੇਤੀ ਦਾ ਵਰਣਨ ਕਰਦੇ ਹਨ ਕਿ ਉਸ ਦੀ) ਧਰਤੀ (ਪ੍ਰਭੂ ਦਾ) ਡਰ ਹੈ ਪਾਣੀ ਨਿਰਮਲ (ਸ਼ੁੱਧ ਆਚਰਨ) ਹੈ, (ਜ਼ਮੀਨ ਵਿਚ ਹਲ ਵਾਹੁਣ ਲਈ) ਸੱਚ ਤੇ ਸੰਤੋਖ ਦੋ ਬਲਦ (ਰਖੇ ਹਨ)। (ਉਹ) ਨਿਮਰਤਾ ਰੂਪੀ ਹਲ, ਚਿਤ ਹਾਲੀ, ਚੇਤਾ (ਸਿਮਰਨ) ਵਤ੍ਰ (ਅਤੇ ਹਰੀ ਦੇ) ਮੇਲ ਨੂੰ (ਬੀਜਣ ਦਾ) ਸਮਾਂ ਬਣਾਉਂਦਾ ਹੈ। (ਉਹ) ਨਾਮ ਨੂੰ ਬੀਜ, (ਹਰੀ ਦੀ) ਬਖਸ਼ਿਸ਼ ਨੂੰ ਬੋਹਲ (ਬਣਾਂਦਾ ਹੈ ਅਤੇ) ਸਾਰੀ ਦੁਨੀਆਂ ਨੂੰ ਝੂਠ (ਨਾਸ਼ਮਾਨ ਸਮਝਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੀ ਬਖਸ਼ਿਸ਼ ਹੋ ਜਾਵੇ (ਤਾਂ) ਸਾਰੇ ਵਿਛੋੜੇ ਦੂਰ ਹੋ ਜਾਂਦੇ ਹਨ (ਭਾਵ ਉਸ ਦਾ ਵਾਹਿਗੁਰੂ ਨਾਲ ਮਿਲਾਪ ਹੋ ਜਾਂਦਾ ਹੈ)।੨।

**ਪਉੜੀ॥**— ਮਨਮੁਖ ਦੇ ਅੰਦਰ ਮੋਹ ਰੂਪੀ ਹਨੇਰਾ ਹੈ (ਜਿਸ ਕਰਕੇ ਉਹ) ਦਵੈਤ-ਭਾਵ ਵਿਚ ਬੋਲਦਾ ਹੈ। (ਪ੍ਰਭੂ ਨੂੰ ਛੋਡ ਕੇ) ਦੂਜੇ ਦੇ ਪ੍ਰੇਮ ਵਿਚ (ਉਸ ਨੂੰ) ਸਦਾ ਦੁਖ (ਹੁੰਦਾ ਹੈ), ਰੋਜ਼ ਹੀ ਵਿਅਰਥ ਗੱਲਾਂ ਕਰਦਾ ਹੈ।

ਹਨ)। ਸਾਰੇ (ਜੀਆਂ) ਅੰਦਰ ਪਰਵੇਸ਼ ਕਰਕੇ ਉਸ (ਪ੍ਰਭੂ) ਨੇ ਆਪ ਹੀ ਤਾੜੀ ਲਾਈ ਹੋਈ ਹੈ। ਉਸ (ਪ੍ਰਭੂ) ਨੇ ਆਪ ਹੀ ਸ੍ਰਿਸ਼ਟੀ ਬਣਾਈ ਹੈ, ਆਪ ਹੀ (ਸਭ ਦੇ ਅੰਦਰ ਉਸ ਨੇ ਆਪਣੇ ਆਪ ਨੂੰ) ਗੁਪਤ ਰਖਿਆ ਹੋਇਆ ਹੈ। ਗੁਰੂ ਦੀ ਸੇਵਾ ਨਾਲ ਹਰੀ ਜਾਣਿਆ ਜਾਂਦਾ ਹੈ (ਇਸ ਤਰ੍ਹਾਂ ਉਹ) ਸਚ ਰੂਪ (ਹਰੀ) ਪਰਗਟ ਹੁੰਦਾ ਹੈ। ਗੁਰੂ ਨੇ (ਇਹ ਗਲ) ਸਮਝਾ ਦਿਤੀ ਹੈ ਕਿ (ਸੰਸਾਰ ਵਿਚ) ਸਦਾ ਰਹਿਣ ਵਾਲਾ ਹਰੀ ਹੀ ਸਭ ਕੁਝ ਹੈ।੧੬।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਕੋਈ ਮੂਰਖ ਦੀ ਗਲ ਸੁਣਦਾ ਹੈ ਤਿਵੇਂ ਕੋਈ ਅੰਨ੍ਹਾ ਹੀ ਅੰਨ੍ਹੇ ਦੇ ਆਖੇ ਲਗਦਾ ਹੈ। ਜੋ ਅਕਲ ਤੋਂ ਬਾਹਰ ਹਨ ਉਹ ਅੰਨ੍ਹੇ ਹਨ। ਗੁਰਦੇਵ ਜੀ ਦੇ ਬਚਨ ਹਨ:—

**ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥** [ਪੰਨਾ ੭੮੯

ਬੀਰਬਲ ਦੀ ਇਕ ਕਹਾਣੀ ਪ੍ਰਸਿਧ ਹੈ। ਅਕਬਰ ਨੇ ਬੀਰਬਲ ਨੂੰ ਪੁਛਿਆ ਸੀ ਕਿ ਇਸ ਦੁਨੀਆਂ ਵਿਚ ਅੰਨ੍ਹਿਆਂ ਦੀ ਕਿਤਨੀ ਕੁ ਗਿਣਤੀ ਹੋਵੇਗੀ? ਤਾਂ ਬੀਰਬਲ ਨੇ ਕਿਹਾ ਸੀ, 'ਬਾਦਸ਼ਾਹ ਸਲਾਮਤ! ਤੁਸੀਂ ਕੋਲ ਬੈਠੇ ਤੇ ਵੇਖੋ, ਤੁਹਾਨੂੰ ਪਤਾ ਲਗ ਜਾਵੇਗਾ ਕਿ ਸੰਸਾਰ ਵਿਚ ਜਿਨ੍ਹਾਂ ਦੀਆਂ ਅੱਖਾਂ ਹਨ ਉਹ ਵੀ ਅੰਨ੍ਹੇ ਹਨ।'' ਕਹਿੰਦੇ ਹਨ ਕਿ ਬੀਰਬਲ ਰਸਤੇ ਤੇ ਮੁੰਜ ਵਟਣ ਲਈ ਬੈਠ ਗਿਆ। ਜਿਹੜਾ ਕੋਲੋ ਲੰਘੇ ਉਹੀ ਪੁਛੇ ''ਵਜ਼ੀਰ ਸਾਹਿਬ! ਅਜ ਕੀ ਕੰਮ ਕਰ ਰਹੇ ਹੋ? ਬੀਰਬਲ ਨੇ ਕਿਹਾ 'ਬਾਦਸ਼ਾਹ ਸਲਾਮਤ! ਸਾਰੇ ਵੇਖ ਰਹੇ ਹਨ ਕਿ ਮੈਂ ਮੁੰਞ ਵਟ ਰਿਹਾ ਹਾਂ ਪਰ ਇਹ ਫਿਰ ਵੀ ਮੈਥੋਂ ਪੁਛੀ ਜਾਂਦੇ ਹਨ ਕਿ ਕੀ ਕੰਮ ਕਰ ਰਹੇ ਹੋ? ਸੋ ਇਹ ਸਾਰੇ ਅੰਨ੍ਹੇ ਹਨ। ਅੰਨ੍ਹੇ ਦਾ ਭਾਵ ਹੈ ਜੋ ਅਕਲ ਦਾ ਅੰਨ੍ਹਾ ਹੋਵੇ।

ਗੁਰੂ ਅੰਗਦ ਦੇਵ ਜੀ ਦੀ ਦ੍ਰਿਸ਼ਟੀ ਵਿਚ ਉਹ ਅੰਨ੍ਹੇ ਹਨ ਜੋ ਆਪਣੇ ਮਾਲਕ ਤੋਂ ਵੇਮੁਖ ਹਨ, ਰਜ਼ਾ ਵਿਚ ਨਹੀਂ ਚਲਦੇ, ਪ੍ਰਭੂ ਦਾ ਸਿਮਰਨ ਨਹੀਂ ਕਰਦੇ।

ਪਉੜੀ ਦਾ ਇਹ ਭਾਵ ਹੈ ਕਿ ਅੰਦਰ ਬਾਹਰ ਸਭ ਸੱਚ ਹੀ ਸੱਚ ਹੈ, ਪਰ ਇਹ ਸੋਝੀ ਗੁਰੂ ਦੇ ਹੁਕਮ ਵਿਚ ਚਲਿਆਂ ਹੀ ਆਉਂਦੀ ਹੈ।੧੬।

**ਸਲੋਕ ਮ:੧॥ ਸਾਵਣੁ ਰਾਤਿ ਅਹਾੜੁ ਦਿਹੁ, ਕਾਮੁ ਕ੍ਰੋਧੁ ਦੁਇ ਖੇਤ ॥ ਲਬੁ ਵਤ੍ਰ ਦਰੋਗੁ ਬੀਉ, ਹਾਲੀ ਰਾਹਕੁ ਹੇਤ ॥ ਹਲੁ ਬੀਚਾਰੁ ਵਿਕਾਰ ਮਣ, ਹੁਕਮੀ ਖਟੇ ਖਾਇ ॥ ਨਾਨਕ, ਲੇਖੈ ਮੰਗਿਐ, ਅਉਤੁ ਜਣੇਦਾ ਜਾਇ ॥੧॥ ਮ:੧॥ ਭਉ ਭੁਇ, ਪਵਿਤੁ ਪਾਣੀ, ਸਤੁ ਸੰਤੋਖੁ ਬਲੇਦ ॥ ਹਲੁ ਹਲੇਮੀ, ਹਾਲੀ ਚਿਤੁ, ਚੇਤਾ ਵਤ੍ਰ, ਵਖਤ ਸੰਜੋਗੁ ॥ ਨਾਉ ਬੀਜੁ, ਬਖਸੀਸ ਬੋਹਲ, ਦੁਨੀਆ ਸਗਲ ਦਰੋਗ ॥ ਨਾਨਕ, ਨਦਰੀ ਕਰਮੁ ਹੋਇ, ਜਾਵਹਿ ਸਗਲ ਵਿਜੋਗ ॥੨॥ਪਉੜੀ॥ ਮਨਮੁਖਿ ਮੋਹੁ ਗੁਬਾਰੁ ਹੈ, ਦੂਜੈ ਭਾਇ ਬੋਲੈ ॥ ਦੂਜੈ ਭਾਇ ਸਦਾ ਦੁਖੁ ਹੈ, ਨਿਤ ਨੀਰੁ ਵਿਰੋਲੈ ॥ ਗੁਰਮੁਖਿ ਨਾਮੁ ਧਿਆਈਐ, ਮਥਿ ਤਤੁ ਕਢੋਲੈ ॥ ਅੰਤਰਿ ਪਰਗਾਸੁ ਘਟਿ ਚਾਨਣਾ, ਹਰਿ ਲਧਾ ਟੋਲੈ ॥ ਆਪੇ ਭਰਮਿ ਭੁਲਾਇਦਾ, ਕਿਛੁ ਕਹਣੁ ਨ ਜਾਈ ॥੧੭॥**

ਲੋਇਣ ਨਾਹਿ ॥ ਅੰਧੇ ਸੇਈ ਨਾਨਕਾ, ਖਸਮਹੁ ਘੁਥੇ ਜਾਹਿ ॥੧॥ ਮ: ੨ ॥ ਸਾਹਿਬਿ ਅੰਧਾ ਜੋ ਕੀਆ, ਕਰੇ ਸੁਜਾਖਾ ਹੋਇ ॥ ਜੇਹਾ ਜਾਣੈ ਤੇਹੋ ਵਰਤੈ, ਜੇ ਸਉ ਆਖੈ ਕੋਇ ॥ ਜਿਥੈ ਸੁ ਵਸਤੁ ਨ ਜਾਪਈ, ਆਪੇ ਵਰਤਉ ਜਾਣਿ ॥ ਨਾਨਕ, ਗਾਹਕੁ ਕਿਉ ਲਏ, ਸਕੈ ਨ ਵਸਤੁ ਪਛਾਣਿ ॥੨॥ ਮ:੨॥ ਸੋ ਕਿਉ ਅੰਧਾ ਆਖੀਐ, ਜਿ ਹੁਕਮਹੁ ਅੰਧਾ ਹੋਇ ॥ ਨਾਨਕ, ਹੁਕਮੁ ਨ ਬੁਝਈ, ਅੰਧਾ ਕਹੀਐ ਸੋਇ ॥੩॥ ਪਉੜੀ ॥ ਕਾਇਆ ਅੰਦਰਿ ਗੜੁ ਕੋਟੁ ਹੈ, ਸਭਿ ਦਿਸੰਤਰ ਦੇਸਾ ॥ ਆਪੇ ਤਾੜੀ ਲਾਈਅਨੁ, ਸਭ ਮਹਿ ਪਰਵੇਸਾ ॥ ਆਪੇ ਸ੍ਰਿਸਟਿ ਸਾਜੀਅਨੁ, ਆਪਿ ਗੁਪਤੁ ਰਖੇਸਾ ॥ ਗੁਰ ਸੇਵਾ ਤੇ ਜਾਣਿਆ, ਸਚੁ ਪਰਗਟੀਏਸਾ ॥ ਸਭੁ ਕਿਛੁ ਸਚੋ ਸਚੁ ਹੈ, ਗੁਰਿ ਸੋਝੀ ਪਾਈ॥੧੬॥

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਨਾਹਿਂ, ਖਸਮਹੁਂ, ਜਾਹਿਂ, ਵਰਤਉਂ, ਹੁਕਮਹੁਂ।

**ਪਦ ਅਰਥ:** ਰਾਹਿ ਦਸਿਐ-ਰਸਤਾ ਦਸਣ ਨਾਲ। ਉਝੜਿ-ਕੁਰਾਹੇ। ਨ ਆਖੀਅਨਿ-ਨਹੀਂ ਆਖੇ ਜਾਂਦੇ। ਮੁਖਿ-ਮੂੰਹ ਉਤੇ। ਲੋਇਣ-ਅੱਖਾਂ। ਖਸਮਹੁ-ਮਾਲਕ ਤੋਂ।੧। ਘੁੱਥੇ-ਘੁਸੇ ਹੋਏ। ਸਾਹਿਬਿ-ਮਾਲਕ ਨੇ। ਸਉ-ਸੌ ਵਾਰੀ। ਨ ਜਾਪਈ-ਨਹੀਂ ਪਤਾ ਲਗਦੀ। ਵਰਤਉ-ਵਰਤੋਂ।੨। ਪਉੜੀ। ਦੇਸਾ-ਦੇਸ਼, ਮੁਲਕ। ਤਾੜੀ-ਸਮਾਧੀ। ਲਾਈਅਨੁ-ਉਸ ਨੇ ਲਾਈ ਹੋਈ ਹੈ। ਪਰਵੇਸਾ-ਵਿਆਪਕ ਹੈ। ਪਰਗਟੀਏਸਾ-ਪ੍ਰਗਟ ਹੁੰਦਾ ਹੈ।੧੬।

**ਅਰਥ: ਸਲੋਕ ਮ: ੨ ॥** (ਹੇ ਭਾਈ!) ਅੰਨ੍ਹੇ ਦੇ ਦਸੇ ਹੋਏ ਰਸਤੇ ਤੇ (ਜੋ ਆਪ) ਅੰਨ੍ਹਾ ਹੁੰਦਾ ਹੈ ਉਹ ਚਲਦਾ ਹੈ। ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਜੋ) ਸੁਜਾਖਾ ਹੋਵੇ, ਉਹ ਕਿਵੇਂ ਕੁਰਾਹੇ ਪੈ ਸਕਦਾ ਹੈ? (ਭਾਵ ਉਹ ਅੰਨ੍ਹੇ ਦੇ ਆਖੇ ਨਹੀਂ ਲਗਦਾ)। ਅੰਨ੍ਹੇ ਇਹ ਨਹੀਂ ਆਖੇ ਜਾਂਦੇ ਜਿਨ੍ਹਾਂ ਦੇ ਮੂੰਹ ਉਤੇ ਅੱਖਾਂ ਨਹੀਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ) ਅੰਨ੍ਹੇ ਉਹ ਹਨ ਜੋ ਮਾਲਕ ਤੋਂ ਘੁੱਥੇ ਹੋਏ (ਭਾਵ ਕੁਰਾਹੇ ਪਏ ਹੋਏ) ਹਨ।੧।

**ਮ:੨॥**– ਮਾਲਕ ਨੇ ਜਿਸ (ਜੀਵ) ਨੂੰ ਅੰਨ੍ਹਾ ਕੀਤਾ ਹੈ (ਉਹ) ਸੁਜਾਖਾ ਕਰੇ (ਤਾਂ ਹੀ ਸੁਜਾਖਾ) ਹੋ ਸਕਦਾ ਹੈ। (ਅੰਨ੍ਹੇ ਮਨੁੱਖ ਨੂੰ) ਜੇ ਕੋਈ ਸੌ ਵਾਰੀ ਪਿਆ ਸਮਝਾਏ (ਪਰ) ਜਿਤਨਾ ਕੁ (ਉਹ) ਜਾਣਦਾ ਹੈ, ਉਸੇ ਤਰ੍ਹਾਂ ਦੀ ਵਰਤੋਂ ਜਾਣਦਾ ਹੈ। ਜਿਥੇ ਉਸ (ਨਾਮ ਰੂਪੀ) ਵਸਤੂ ਦੀ ਸੋਝੀ ਨਹੀਂ (ਉਥੇ) ਆਪਾ-ਭਾਵ ਦੀ ਵਰਤੋਂ ਹੋ ਰਹੀ ਸਮਝੀ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ) ਗਾਹਕ ਵਸਤੂ ਨੂੰ ਪਛਾਣ ਨਹੀਂ ਸਕਦਾ (ਉਹ) ਵਸਤੂ ਨੂੰ ਕਿਵੇਂ ਖ਼ਰੀਦੇਗਾ? (ਭਾਵ ਨਹੀਂ ਖ਼ਰੀਦ ਸਕਦਾ)।੨।

**ਮ:੨॥**– ਜੋ (ਮਨੁੱਖ ਪ੍ਰਭੂ ਦੇ) ਹੁਕਮ ਤੋਂ ਅੰਨ੍ਹਾ ਹੋਇਆ ਹੈ, ਉਸ ਨੂੰ ਅੰਨ੍ਹਾ ਨਹੀਂ ਆਖਣਾ ਚਾਹੀਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ ਉਸ ਨੂੰ) ਅੰਨ੍ਹਾ ਆਖਣਾ ਚਾਹੀਦਾ ਹੈ (ਜੋ ਪ੍ਰਭੂ ਦੇ) ਹੁਕਮ ਨੂੰ ਨਹੀਂ ਬੁਝਦਾ।੩।

**ਪਉੜੀ ॥** ਸਰੀਰ ਦੇ ਅੰਦਰ (ਪ੍ਰਭੂ ਦਾ) ਸੁੰਦਰ ਕਿਲ੍ਹਾ ਹੈ (ਜਿਸ ਵਿਚ) ਸਾਰੇ ਦੇਸ਼ ਦੇਸਾਂਤਰ (ਮੌਜੂਦ

**ਪਉੜੀ॥**– ਸਰੀਰ ਰੂਪੀ ਕਿਲ੍ਹਾ ਹੈ (ਜਿਸ ਦੇ) ਨੌਂ ਦਰਵਾਜੇ (ਖੁਲ੍ਹੇ) ਹਨ (ਅਤੇ) ਦਸਵਾਂ (ਦੁਆਰ ਪ੍ਰਭੂ ਨੇ) ਗੁਪਤ (ਲੁਕਵਾਂ) ਰਖਿਆ ਹੋਇਆ ਹੈ। (ਦਸਮ ਦੁਆਰ ਦੇ) ਤਖਤੇ ਬਹੁਤ ਸਖਤ ਹਨ ਜੋ (ਆਪਣੇ ਆਪ ਕਿਸ ਤੋਂ) ਨਹੀਂ ਖੁਲ੍ਹਦੇ, ਗੁਰੂ ਦੇ ਸ਼ਬਦ ਦੁਆਰਾ ਹੀ ਖੁਲ੍ਹਦੇ ਹਨ। (ਦਸਮ ਦੁਆਰ ਵਿਚ) ਅਨਹਦ ਧੁਨੀ ਦੇ ਨਿਰੰਤਰ ਵਾਜੇ (ਹਰ ਵੇਲੇ) ਵਜ ਰਹੇ ਹਨ (ਪਰ ਉਹ) ਸਤਿਗੁਰੂ ਦੇ ਸ਼ਬਦ ਰਾਹੀਂ ਸੁਣੇ ਜਾਂਦੇ ਹਨ। (ਜਿਸ ਹਿਰਦੇ ਵਿਚ ਇਹ ਵਾਜੇ ਵਜਦੇ ਹਨ) ਉਸ ਹਿਰਦੇ ਵਿਚ (ਗਿਆਨ ਜੋਤਿ ਦਾ) ਪ੍ਰਕਾਸ਼ ਹੋ ਜਾਂਦਾ ਹੈ (ਅਤੇ ਪ੍ਰਭੂ ਦੀ) ਭਗਤੀ ਕਰਕੇ (ਉਹ ਮਨੁੱਖ ਹਰੀ ਨੂੰ) ਮਿਲ ਪੈਂਦਾ ਹੈ। ਜਿਸ (ਪ੍ਰਭੂ) ਨੇ ਸ੍ਰਿਸ਼ਟੀ ਰਚੀ ਹੈ (ਉਹ) ਇਕੋ (ਪ੍ਰਭੂ) ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ।੧੫।

## ਸਾਰੰਸ਼ ਅਤੇ ਸਿਧਾਂਤ

ਮਾਝ ਰਾਗੁ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਹਨ:–

**ਅੰਤਰਿ ਅਲਖੁ ਨ ਜਾਈ ਲਖਿਆ, ਨਾਮੁ ਰਤਨੁ ਲੈ ਗੁਝਾ ਰਖਿਆ ॥**

**ਅਗਮੁ ਅਗੋਚਰੁ ਸਭ ਤੇ ਊਚਾ, ਗੁਰ ਕੈ ਸਬਦਿ ਲਖਾਵਣਿਆ ॥** [ਪੰਨਾ ੧੩੦

ਪਰਮੇਸ਼ਰ ਦਾ ਅਮੋਲਕ ਨਾਮ ਇਕ ਗੁਝਾ ਰਤਨ ਹੈ ਜਿਸ ਦੀ ਸਾਰ ਕੇਵਲ ਗੁਰਮੁਖ ਪਾਰਖੂਆਂ ਨੂੰ ਹੈ। ਮਾਇਆ ਵਿਚ ਗ੍ਰਸੇ ਹੋਏ ਮਨਮੁਖ ਅਗਿਆਨੀ ਅੰਨ੍ਹੇ ਹਨ, ਉਨ੍ਹਾਂ ਦੀ ਪਸ਼ੂ ਬਿਰਤੀ ਹੋਣ ਕਰਕੇ ਉਹ ਨਾਮ ਰੂਪੀ ਰਤਨ ਨੂੰ ਨਹੀਂ ਪਛਾਣ ਸਕਦੇ। ਗੁਰਵਾਕ ਹਨ:–

**ਚਉਣੇ ਸੁਇਨਾ ਪਾਈਐ, ਚੁਣਿ ਚੁਣਿ ਖਾਵੈ ਘਾਸੁ ॥** [ਪੰਨਾ ੧੪੩

ਗੁਰੂ ਦਾ ਸ਼ਬਦ ਰਤਨ ਹੈ ਪਰ ਇਸ ਨੂੰ ਕੋਈ ਕਦਰ-ਦਾਨ ਹੀ ਸਮਝ ਸਕਦਾ ਹੈ। ਇਸ ਨੂੰ ਪਰਖਣ ਦੀ ਜਾਚ ਬਾਰੇ ਭਗਤ ਜੀ ਦਾ ਸਲੋਕ ਹੈ:–

**ਕਬੀਰ ਹਰਿ ਹੀਰਾ ਜਨੁ ਜਉਹਰੀ, ਲੇ ਕੈ ਮਾਂਡੈ ਹਾਟ॥**

**ਜਬ ਹੀ ਪਾਈਅਹਿ ਪਾਰਖੂ, ਤਬ ਹੀਰਨ ਕੀ ਸਾਟ ॥** [ਪੰਨਾ ੧੩੭੩

ਗੁਰੂ ਜੌਹਰੀ ਜਦੋਂ ਗੁਰਮੁਖ ਵਣਜਾਰੇ ਨੂੰ ਨਾਮ ਹੀਰਾ ਦੇਂਦੇ ਹਨ ਉਸ ਦੇ ਬਦਲੇ ਮਨ ਰੂਪੀ ਹੀਰਾ ਲੈਂਦੇ ਹਨ। ਇਸ ਤਰ੍ਹਾਂ, ਸਿਖ ਤੇ ਗੁਰੂ ਵਿਚ ਵਟਾ ਸਟਾ ਹੁੰਦਾ ਹੈ।

ਸਿਧਾਂਤ ਇਹ ਹੈ ਕਿ ਨਾਮ ਰੂਪੀ ਰਤਨ ਨੂੰ ਪਰਖਣ ਲਈ ਗਿਆਨ ਅੰਜਨ ਅਥਵਾ ਗਿਆਨ ਚਖਸ਼ੂਆਂ ਦੀ ਲੋੜ ਹੈ, ਜੋ ਗੁਰੂ ਪਾਸੋਂ ਮਿਲਦੇ ਹਨ।

ਪਉੜੀ ਵਿਚ ਦਸਿਆ ਹੈ ਕਿ ਹਰੀ ਦਾ ਨਾਮ ਮਨੁੱਖ ਦੇ ਅੰਦਰ ਹੀ ਵਸਦਾ ਹੈ ਜੋ ਦਸਵੇਂ ਦੁਆਰ ਵਿਚ ਗੁਪਤ ਰਖਿਆ ਹੋਇਆ ਹੈ। ਗੁਰੂ ਦੇ ਸ਼ਬਦ ਦੁਆਰਾ ਜਦੋਂ ਅਗਿਆਨਤਾ ਦੇ ਕਿਵਾੜ ਖੁਲ੍ਹਦੇ ਹਨ, ਪਰਮੇਸ਼ਰ ਦੇ ਗੁਣ ਗਾਉਣ ਨਾਲ ਨਾਮ ਰੂਪੀ ਚਾਨਣ ਹੋ ਜਾਂਦਾ ਹੈ। ਫਿਰ ਅਨਹਦ ਸ਼ਬਦ ਦੀਆਂ ਧੁਨੀਆਂ ਦੀ ਝਣਕਾਰ ਸਹਜੇ ਹੀ ਸੁਣਾਈ ਦੇਣ ਲਗ ਜਾਂਦੀ ਹੈ।

**ਸਲੋਕ ਮ: ੨ ॥ ਅੰਧੇ ਕੈ ਰਾਹਿ ਦਸਿਐ, ਅੰਧਾ ਹੋਇ ਸੁ ਜਾਇ ॥ ਹੋਇ ਸੁਜਾਖਾ ਨਾਨਕਾ, ਸੋ ਕਿਉ ਉਝੜਿ ਪਾਇ ॥ ਅੰਧੇ ਏਹਿ ਨ ਆਖੀਅਨਿ, ਜਿਨ ਮੁਖਿ**

ਤੇ ਯੱਗ ਨਾ ਕਰੀਂ। ਪਰ ਉਸ ਕੋਲੋਂ ਇਹ ਸਭ ਕੁਝ ਹੋ ਗਿਆ। ਜਿਸ ਦਾ ਫਲ ਉਸ ਨੂੰ ਭੁਗਤਣਾ ਪਿਆ। ਹੋਣੀ ਟਲਦੀ ਨਹੀਂ, ਇਸ ਦੀ ਪੁਸ਼ਟੀ ਲਈ ਹੋਰ ਕਈ ਪ੍ਰਮਾਣਾਂ ਦੇ ਨਾਲ ਜਨਮੇਜੇ ਦੀ ਕਥਾ ਦਾ ਪ੍ਰਮਾਣ ਵੀ ਦਿਤਾ ਗਿਆ ਹੈ:–

**ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜਾਇਆ ॥**

**ਤਿਨਿ ਕਰਿ ਜਗ ਅਠਾਰਹ ਘਾਏ, ਕਿਰਤੁ ਨ ਚਲੈ ਚਲਾਇਆ।**[ਗੁਰੂ ਗ੍ਰੰਥ ਸੰਕੇਤ ਕੋਸ਼

**ਸਲੋਕ ਮ: ੨ ॥ ਨਾਨਕ, ਅੰਧਾ ਹੋਇ ਕੈ, ਰਤਨਾ ਪਰਖਣ ਜਾਇ ॥ ਰਤਨਾ ਸਾਰ ਨਾ ਜਾਣਈ, ਆਵੈ ਆਪੁ ਲਖਾਇ ॥੧॥ ਮ:੨॥ ਰਤਨਾ ਕੇਰੀ ਗੁਥਲੀ, ਰਤਨੀ ਖੋਲੀ ਆਇ ॥ ਵਖਰ ਤੈ ਵਣਜਾਰਿਆ, ਦੁਹਾ ਰਹੀ ਸਮਾਇ ॥ ਜਿਨ ਗੁਣੁ ਪਲੈ ਨਾਨਕਾ, ਮਾਣਕ ਵਣਜਹਿ ਸੇਇ ॥ ਰਤਨਾ ਸਾਰ ਨ ਜਾਣਨੀ, ਅੰਧੇ ਵਤਹਿ ਲੋਇ ॥੨॥ਪਉੜੀ॥ ਨਉ ਦਰਵਾਜੇ ਕਾਇਆ ਕੋਟੁ ਹੈ, ਦਸਵੈ ਗੁਪਤੁ ਰਖੀਜੈ ॥ ਬਜਰ ਕਪਾਟ ਨ ਖੁਲਨੀ, ਗੁਰ ਸਬਦਿ ਖੁਲੀਜੈ ॥ ਅਨਹਦ ਵਾਜੇ ਧੁਨਿ ਵਜਦੇ, ਗੁਰ ਸਬਦਿ ਸੁਣੀਜੈ ॥ ਤਿਤੁ ਘਟ ਅੰਤਰਿ ਚਾਨਣਾ, ਕਰਿ ਭਗਤਿ ਮਿਲੀਜੈ ॥ ਸਭ ਮਹਿ ਏਕੁ ਵਰਤਦਾ, ਜਿਨਿ ਆਪੇ ਰਚਨ ਰਚਾਈ ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਣਜਾਰਿਆਂ, ਦੁਹਾਂ, ਵਣਜਹਿਂ, ਨਾਉਂ, ਦਸਵੈਂ।

**ਪਦ ਅਰਥ:** ਅੰਧਾ-ਅਗਿਆਨੀ, ਬੇਸਮਝ। ਸਾਰ-ਕਦਰ, ਸੋਝੀ। ਆਪੁ ਲਖਾਇ-ਆਪਣਾ ਪਾਜ ਖੁਲ੍ਹਾ ਕੇ।੧। ਕੇਰੀ-ਦੀ। ਗੁਥਲੀ-ਗੁੱਥੀ, ਥੈਲੀ। ਰਤਨੀ-(ਗੁਰੂ) ਜੌਹਰੀ ਨੇ। ਵਖਰੁ-ਸੌਦਾ। ਤੇ-ਅਤੇ। ਵਣਜਾਰਿਆ-ਵਪਾਰੀਆਂ। ਮਾਣਕ-ਮੋਤੀ। ਵਣਜਹਿ-ਖਰੀਦਦੇ ਹਨ। ਸੇਇ-ਓਹ। ਵਤਹਿ ਲੋਇ-ਦੁਨੀਆਂ ਵਿਚ ਫਿਰਦੇ ਹਨ।੨।ਪਉੜੀ। ਨਉ ਦਰਵਾਜੇ-ਕੰਨ, ਨੱਕ, ਅੱਖਾਂ ਆਦਿ। ਕਾਇਆ ਕੋਟਿ-ਸਰੀਰ ਸਰੂਪੀ ਕਿਲ੍ਹਾ। ਦਸਵੈ-ਦਸਮ ਦੁਆਰ ਵਿਚ। ਬਜਰ-ਕਰੜੇ, ਸਖਤ। ਕਪਾਟ-ਕਿਵਾੜ, ਤਖਤੇ। ਰਚਨ ਰਚਾਈ-ਰਚਨਾ ਬਣਾਈ।੧੫।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੇ ਕੋਈ ਮਨੁੱਖ) ਬੇਸਮਝ ਹੋ ਕੇ (ਜੋਹਰੀ ਦੀ ਦੁਕਾਨ ਤੇ ਹੀਰਿਆਂ) ਨੂੰ ਪਰਖਣ ਚਲਾ ਜਾਏ (ਤਾਂ ਉਹ) ਹੀਰਿਆਂ ਦੀ ਪਛਾਣ ਤਾਂ ਕਰ ਨਹੀਂ ਸਕਦਾ, ਸਗੋਂ ਆਪਣਾ ਪਾਜ ਖੁਲ੍ਹਾ ਕੇ (ਵਾਪਸ ਮੁੜ) ਆਉਂਦਾ ਹੈ।੨।

**ਮ:੨॥**– (ਪ੍ਰਭੂ ਦੇ ਨਾਮ ਰੂਪੀ) ਰਤਨਾ ਦੀ ਥੈਲੀ (ਜਦੋਂ ਸਤਿਗੁਰੂ) ਜੋਹਰੀ ਨੇ ਆ ਕੇ ਖੋਲ੍ਹੀ, (ਉਹ ਥੈਲੀ) ਵਖਰ ਵਾਲੇ ਗੁਰੂ ਤੇ ਗੁਰਮੁਖ ਰੂਪ ਵਣਜਾਰਿਆਂ ਦੋਹਾਂ ਦੇ (ਹਿਰਦੇ ਵਿਚ) ਸਮਾਅ ਰਹੀ ਹੈ (ਭਾਵ ਚੰਗੀ ਲਗ ਰਹੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਦੇ ਪਾਸ ਪ੍ਰਭੂ ਦੀ ਸਿਫਤ ਸਾਲਾਹ ਰੂਪੀ ਗੁਣ ਮੌਜੂਦ ਹਨ, ਉਹ (ਮਨੁੱਖ ਹੀ ਨਾਮ ਰੂਪੀ) ਮੋਤੀ ਖਰੀਦਦੇ ਹਨ। ਬੇਸਮਝ (ਮਨੁੱਖ) ਦੁਨੀਆਂ ਵਿਚ (ਭਟਕਦੇ) ਫਿਰਦੇ ਹਨ, (ਕਿਉਂਕਿ ਉਹ ਸ਼ਬਦ ਰੂਪੀ) ਰਤਨਾਂ ਦੀ ਕਦਰ ਨਹੀਂ ਜਾਣਦੇ।੨।

ਦਿਤਾ। ਉਨ੍ਹਾਂ ਨੇ ਆਪਣੇ ਪਿਤਾ ਨੂੰ ਮਜਬੂਰ ਕੀਤਾ ਕਿ ਉਹ ਪਾਂਡਵਾਂ ਨੂੰ ਹਸਤਨਾਪੁਰ ਆਉਣ ਦਾ ਸੱਦਾ ਦੇਵੇ। ਕੌਰਵਾਂ ਨੇ ਵਿਚੋਂ ਵਿਚ ਸਾਜਸ਼ ਬਣਾਈ ਹੋਈ ਸੀ, ਇਸ ਕਰਕੇ ਉਨ੍ਹਾਂ ਨੇ ਯੁਧਿਸ਼ਟਰ ਨਾਲ ਜੂਆ ਖੇਡਣ ਲਈ ਜ਼ਿੱਦ ਕੀਤੀ। ਯੁਧਿਸ਼ਟਰ ਦੇ ਮੁਕਾਬਲੇ ਵਿਚ ਕੌਰਵਾਂ ਦਾ ਮਾਮਾ ਸ਼ਕੁਨੀ ਸੀ, ਜੋ ਬਹੁਤ ਵਡਾ ਜੂਏਬਾਜ਼ ਤੇ ਧੋਖੇਬਾਜ਼ ਸੀ। ਯੁਧਿਸ਼ਟਰ ਆਪਣਾ ਸਭ ਕੁਝ ਧਨ, ਮਹਿਲ, ਰਾਜ, ਭਰਾ, ਆਪਣਾ ਆਪ ਅਤੇ ਸਭ ਤੋਂ ਪਿਛੋਂ ਦ੍ਰੋਪਤੀ ਵੀ ਹਾਰ ਗਿਆ। ਦ੍ਰੋਪਦੀ ਨੂੰ ਦਾਸੀ ਦੇ ਰੂਪ ਵਿਚ ਦਰਬਾਰ ਵਿਚ ਲਿਆਂਦਾ ਗਿਆ ਅਤੇ ਜਦੋਂ ਉਹ ਬਾਹਰ ਨਿਕਲਣ ਲਈ ਦੌੜੀ ਤਾਂ ਦੁਸ਼ਾਸਨ ਨੇ ਉਸ ਨੂੰ ਵਾਲਾਂ ਤੋਂ ਫੜਕੇ ਘਸੀਟ ਲਿਆਂਦਾ। ਇਹ ਅਪਮਾਨ ਵੇਖ ਕੇ ਭੀਮ ਨੇ ਪ੍ਰਣ ਕੀਤਾ ਕਿ ਉਹ ਦੁਸ਼ਾਸ਼ਨ ਦਾ ਖ਼ੂਨ ਪੀਵੇਗਾ। ਦੁਰਯੋਧਨ ਨੇ ਵੀ ਦ੍ਰੋਪਦੀ ਨੂੰ ਆਪਣੇ ਪੱਟ ਉਤੇ ਬੈਠਣ ਲਈ ਕਿਹਾ ਅਤੇ ਭੀਮ ਨੇ ਉਸ ਦਾ ਵੀ ਪੱਟ ਤੋੜਨ ਦਾ ਪ੍ਰਣ ਕੀਤਾ। ਪਿਛੋਂ ਜਾਕੇ ਉਸ ਨੇ ਇਹ ਦੋਵੇਂ ਪ੍ਰਣ ਪੂਰੇ ਕੀਤੇ। ਧ੍ਰਿਤਰਾਸ਼ਟਰ ਦੇ ਵਿਚ ਪੈਣ ਤੇ ਅਤੇ ਉਸ ਦੇ ਹੁਕਮ ਨਾਲ ਯੁਧਿਸ਼ਟਰ ਦਾ ਰਾਜ ਵਾਪਸ ਕਰ ਦਿਤਾ ਗਿਆ, ਪਰ ਉਸ ਨੂੰ ਇਕ ਹੋਰ ਬਾਜ਼ੀ ਲਾਉਣ ਲਈ ਉਕਸਾਇਆ ਗਿਆ। ਸ਼ਰਤ ਇਹ ਰਖੀ ਗਈ ਕਿ ਜੇ ਉਹ ਹਾਰ ਗਿਆ ਤਾਂ ੧੨ ਸਾਲ ਦਾ ਬਨਵਾਸ ਭੋਗਣਗੇ ਅਤੇ ਤੇਰ੍ਹਵਾਂ ਸਾਲ ਲੁਕ ਛਿਪ ਕੇ ਰਹਿਣਗੇ। ਯੁਧਿਸ਼ਟਰ ਫੇਰ ਹਾਰ ਗਿਆ ਅਤੇ ਇਸ ਤਰ੍ਹਾਂ ਉਹ ਆਪਣੇ ਭਰਾਵਾਂ ਤੇ ਪਤਨੀ ਸਮੇਤ ਬਣ ਵਿਚ ਚਲਾ ਗਿਆ। ਤੇਰ੍ਹਵੇਂ ਸਾਲ ਵਿਚ ਉਹ ਰਾਜੇ ਵਿਰਾਟ ਦੇ ਦਰਬਾਰ ਵਿਚ ਭੇਸ ਬਦਲ ਕੇ ਗਏ ਅਤੇ ਇਸ ਤਰ੍ਹਾਂ ਯੁਧਿਸ਼ਟਰ ਨਿਪੁੰਨ ਖਿਲਾੜੀ ਬ੍ਰਾਹਮਣ ਦੇ ਭੇਸ ਵਿਚ, ਭੀਮ ਰਸੋਈਏ ਦੇ ਰੂਪ ਵਿਚ, ਅਰਜਨ ਸੰਗੀਤ ਤੇ ਨ੍ਰਿਤ ਦਾ ਅਧਿਆਪਕ ਬਣਕੇ ਹੀਜੜੇ ਦੇ ਰੂਪ ਵਿਚ ਨਕੁਲ ਘੋੜੇ ਸਿਖਾਉਣ ਵਾਲੇ ਦੇ ਰੂਪ ਵਿਚ ਅਤੇ ਸਹਦੇਵ ਚਰਵਾਹੇ ਦੇ ਰੂਪ ਵਿਚ ਨੌਕਰ ਹੋ ਗਏ, ਦ੍ਰੋਪਦੀ ਸੁਦੇਸ਼ਨਾ ਰਾਣੀ ਦੀ ਦਾਸੀ ਅਤੇ ਸਿਲਾਈ ਕਰਨ ਵਾਲੀ ਨੌਕਰਾਣੀ ਬਣ ਗਈ। [ਹਿੰਦੂ ਮਿਥਿਹਾਸ ਕੋਸ਼

## ਰੋਵੈ ਜਨਮੇਜਾ ਖੋਇ ਗਇਆ ॥

ਇਕ ਕੌਰਵਵੰਸ਼ੀ ਰਾਜਾ ਜੋ ਕਿ ਪ੍ਰੀਖਤ ਦਾ ਪੁੱਤਰ, ਅਭਿਮੰਨਯੂ ਦਾ ਪੋਤਰਾ ਅਤੇ ਅਰਜਨ ਦਾ ਪੜਪੋਤਾ ਸੀ। ਇਸ ਦੇ ਪਿਤਾ ਦੀ ਮੌਤ ਸਰਪ ਤਕਸ਼ਕ ਦੇ ਡਸਣ ਕਰਕੇ ਹੋਈ। ਜਿਸ ਕਰਕੇ ਇਸ ਖਿਝ ਕੇ ਸਰਪਮੇਧ ਯੱਗ ਰਚ ਕੇ ਬੇਅੰਤ ਸੱਪਾਂ ਨੂੰ ਨਸ਼ਟ ਕੀਤਾ ਤੇ ਆਪਣੇ ਪਿਤਾ ਦਾ ਬਦਲਾ ਲਿਆ। ਫਿਰ ਬ੍ਰਾਹਮਣ ਹਤਿਆ ਦੇ ਪ੍ਰਾਸ਼ਚਿਤ ਵਜੋਂ ਮਹਾਂ ਭਾਰਤ ਦਾ ਪਾਠ ਸੁਣਿਆ। ਸਾਰੀ ਕਥਾ ਸੁਣਨ ਉਪਰੰਤ ਇਸ ਬਿਆਸ ਰਿਸ਼ੀ ਤੋਂ ਪੁਛਿਆ ਕਿ ਕੌਰਵਾਂ ਪਾਂਡਵਾਂ ਨੇ ਬੁਧਿਮਾਨ ਹੋਣ ਦੇ ਬਾਵਜੂਦ ਜੂਆ ਕਿਉਂ ਖੇਡਿਆ ਸੀ? ਉਤਰ ਵਿਚ ਬਿਆਸ ਨੇ ਕਿਹਾ ਕਿ ਨਿਰੀ ਸਿਆਣਪ ਕੁਝ ਨਹੀਂ ਕਰ ਸਕਦੀ, ਹੋਣੀ ਅਟੱਲ ਹੈ। ਜਨਮੇਜੇ ਨੇ ਇਸ ਤੇ ਇਤਰਾਜ ਕੀਤਾ ਕਿ ਮਨੁੱਖ ਦੇ ਸਾਹਮਣੇ ਹੋਣੀ ਯਾ ਨੇਤ ਕੀ ਅਰਥ ਰਖਦੀ ਹੈ?, ਮਨੁੱਖ ਜੋ ਚਾਹੇ ਕਰ ਸਕਦਾ ਹੈ। ਪੰਡਤ ਬਿਆਸ ਨੇ ਇਸ ਦਾ ਭਵਿਖ ਵਾਚ ਕੇ ਰਾਜੇ ਤੇ ਪੈਣ ਵਾਲੀ ਬਿਪਤਾ ਬਾਰੇ ਦਸਿਆ ਕਿ ਤੂੰ ਯੱਗ ਕਰਦਿਆਂ ੧੮ ਬ੍ਰਾਹਮਣਾਂ ਦਾ ਘਾਤ ਕਰੇਂਗਾ ਤੇ ਉਸ ਦੇ ਫਲ ਵਜੋਂ ਤੈਨੂੰ ਕੋਹੜ ਹੋਵੇਗਾ। ਰਾਜੇ ਨੇ ਸਿਆਣਪ ਅਨੁਸਾਰ ਹੋਣੀ ਤੋਂ ਬਚਣ ਲਈ ਕਈ ਹੀਲੇ ਕੀਤੇ ਪਰ ਅੰਤ ਬਿਪਤਾ ਵਿਚ ਜਕੜਿਆ ਹੀ ਗਿਆ ਤੇ ਪਿਛੋਂ ਮਹਾਂ ਭਾਰਤ ਦੀ ਕਥਾ ਸੁਣ ਕੇ ਰੋਗ-ਮੁਕਤ ਹੋਇਆ। ਬਿਆਸ ਪੰਡਿਤ ਨੇ ਰਾਜੇ ਜਨਮੇਜੇ ਨੂੰ ਵਰਜਿਆ ਸੀ ਕਿ ਤੂੰ ਸ਼ਿਕਾਰ ਖੇਡਦਿਆਂ ਜੰਗਲ ਵਿਚੋਂ ਮਿਲੀ ਘੋੜੀ ਤੇ ਨਾ ਚੜ੍ਹੀਂ, ਉਥੋਂ ਮਿਲੀ ਸੁੰਦਰ ਇਸਤ੍ਰੀ ਘਰ ਨਾ ਲਿਆਵੀਂ

ਦੇਵਤਿਆਂ ਤੇ ਹੋਰ ਮਨੁੱਖਾਂ ਦੇ ਸਾਹਮਣੇ ਚਿਤਾ ਵਿਚ ਬੈਠ ਗਈ, ਪਰ ਉਸ ਨੂੰ ਕੁਝ ਨਾ ਹੋਇਆ ਅਤੇ ਅਗਨੀ ਦੇਵਤਾ ਨੇ ਇਸ ਨੂੰ ਆਪ ਬਾਹਰ ਲਿਆ ਕੇ ਰਾਮ ਦੀਆਂ ਬਾਹਵਾਂ ਵਿਚ ਦੇ ਦਿਤਾ। ਸੀਤਾ ਦੀ ਨਿਰਦੋਸ਼ਤਾ ਸਿੱਧ ਹੋਣ ਤੇ ਵੀ ਸੀਤਾ ਲਈ ਰਾਮ ਦੇ ਮਨ ਵਿਚ ਈਰਖਾਲੂ ਵਿਚਾਰ ਆਉਂਦੇ ਹੀ ਰਹੇ। ਜਦੋਂ ਉਹ ਅਯੋਧਿਆ ਵਿਚ ਆਪਣੇ ਪਿਤਾਪੁਰੀ ਰਾਜ ਸਿੰਘਾਸਣ ਤੇ ਬੈਠ ਗਏ ਤਾਂ ਲੋਕਾਂ ਨੇ ਫੇਰ ਵਾਵੇਲਾ ਸ਼ੁਰੂ ਕਰ ਦਿਤਾ। ਲੋਕਾਂ ਨੇ ਰਾਮ ਤੇ ਇਲਜ਼ਾਮ ਲਗਾਇਆ ਕਿ ਉਸ ਨੇ ਆਪਣੀ ਪਤਨੀ ਨੂੰ, ਜੋ ਕਿ ਇਕ ਬਦਮਾਸ਼ ਤੇ ਦੁਸ਼ਟ ਆਦਮੀ ਕੋਲ ਕਾਫੀ ਦੇਰ ਰਹਿ ਚੁੱਕੀ ਹੈ, ਵਾਪਸ ਲੈ ਲੀਤਾ ਹੈ। ਭਾਵੇਂ ਉਹ ਗਰਭਵਤੀ ਸੀ ਰਾਮ ਨੇ ਉਸ ਨੂੰ ਬਣਬਾਸ ਦੇ ਦਿਤਾ ਇਸ ਨੂੰ ਬਾਲਮੀਕੀ ਦੇ ਆਸ਼ਰਮ ਵਿਚ ਭੇਜ ਦਿਤਾ ਜਿਥੇ ਕਿ ਇਸ ਨੇ ਜੋੜੇ ਪੁਤਰਾਂ ਕੁਸ਼ ਤੇ ਲਵ ਨੂੰ ਜਨਮ ਦਿਤਾ। ਸੀਤਾ ਉਨ੍ਹਾਂ ਦੀ ਪੰਦਰਾਂ ਸਾਲ ਦੀ ਉਮਰ ਹੋਣ ਤਕ ਉਥੇ ਹੀ ਰਹੀ। ਇਕ ਦਿਨ ਉਹ ਅਚਾਨਕ ਫਿਰਦੇ ਫਿਰਾਂਦੇ ਆਪਣੇ ਪਿਤਾ ਦੀ ਰਾਜਧਾਨੀ ਆ ਪਹੁੰਚੇ। ਰਾਮ ਨੇ ਉਨ੍ਹਾਂ ਨੂੰ ਪਹਿਚਾਣ ਕੇ ਅੰਗੀਕਾਰ ਕਰ ਲਿਆ ਅਤੇ ਸੀਤਾ ਨੂੰ ਬੁਲਾ ਭੇਜਿਆ। ਸੀਤਾ ਵਾਪਸ ਆ ਗਈ ਅਤੇ ਸਾਰੇ ਲੋਕਾਂ ਦੇ ਸਾਹਮਣੇ ਆਪਣੀ ਪਵਿੱਤਰਤਾ ਨੂੰ ਪ੍ਰਮਾਣਤ ਕੀਤਾ, ਪਰ ਸੀਤਾ ਦਾ ਦਿਲ ਬੜਾ ਟੁਟਿਆ ਹੋਇਆ ਸੀ। ਇਸ ਨੇ ਆਪਣੀ ਮਾਂ ਪ੍ਰਿਥਵੀ ਨੂੰ ਆਪਣੀ ਪਵਿੱਤਰਤਾ ਨੂੰ ਪ੍ਰਮਾਣਤ ਕਰਨ ਲਈ ਬੁਲਾਇਆ ਅਤੇ ਇਸ ਤਰ੍ਹਾਂ ਹੀ ਹੋਇਆ। ਪ੍ਰਿਥਵੀ ਫਟ ਗਈ ਅਤੇ ਸੀਤਾ ਉਸ ਵਿਚ ਚਲੀ ਗਈ ਅਰਥਾਤ ਜਿਥੋਂ ਨਿਕਲੀ ਸੀ ਉਥੇ ਹੀ ਸਮਾਅ ਗਈ। ਇਸ ਗੱਲ ਨਾਲ ਰਾਮ ਬੜੇ ਦੁਖੀ ਹੋਏ ਅਤੇ ਉਨ੍ਹਾਂ ਨੇ ਵੀ ਆਪਣੀ ਜਾਨ ਦੇ ਦੇਣੀ ਚਾਹੀ। ਸੀਤਾ ਨੂੰ ਭੂਮਿਸਾ, ਧਰਣੀ-ਸੁਤਾ ਤੇ ਪਾਰਥਿਵੀ, ਜਿਨ੍ਹਾਂ ਸਾਰਿਆਂ ਦਾ ਅਰਥ 'ਪ੍ਰਿਥਵੀ ਦੀ ਧੀ ਹੈ' ਵੀ ਕਿਹਾ ਜਾਂਦਾ ਹੈ:—

**ਰੋਵੈ ਰਾਮ ਨਿਕਾਲਾ ਭਇਆ, ਸੀਤਾ ਲਖਮਣੁ ਵਿਛੁੜਿ ਗਇਆ॥**

ਇਨ੍ਹਾਂ ਘਟਨਾਵਾਂ ਵਲ ਇਸ਼ਾਰਾ ਹੈ। ਸਲੋਕ ਵਾਰਾਂ ਤੇ ਵਧੀਕ ਵਿਚ ਵੀ ਅੰਕਿਤ ਹੈ:—

**ਸੀਤਾ ਲੈ ਗਇਆ ਦਹਸਿਰੋ, ਲਛਮਣੁ ਮੂਓ ਸਰਾਪਿ ॥** [ਪੰਨਾ ੧੪੧੨
**ਮਨ ਮਹਿ ਝੂਰੈ ਰਾਮ ਚੰਦੁ ਸੀਤਾ ਲਛਮਣ ਜੋਗੁ ॥**
**ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥**

## ਦਹਸਿਰ

**ਦਹਸਿਰ**— ਦਹਸਿਰ ਦਾ ਭਾਵ ਦਸਾਂ ਸਿਰਾਂ ਵਾਲਾ। ਰਾਵਣ ਸੰਸਕ੍ਰਿਤ ਦਾ ਭਾਰੀ ਵਿਦਵਾਨ ਸੀ ਜਿਸ ਕਰਕੇ ਉਸ ਨੂੰ ਇਹ ਖਿਤਾਬ ਮਿਲਿਆ ਹੋਇਆ ਸੀ। ਸੁਭਾਉ ਹੋਣ ਕਰਕੇ ਰਾਖਸ਼ ਪ੍ਰਸਿਧ ਹੋਇਆ। ਸ੍ਰੀ ਰਾਮ ਚੰਦਰ ਦੀ ਇਸਤ੍ਰੀ ਸੀਤਾ ਨੂੰ ਧਿਗੋਜ਼ੋਰੀ ਚੁਕ ਕੇ ਲੈ ਗਿਆ ਸੀ। ਜਿਸ ਪਿਛੇ ਭਾਰੀ ਲੜਾਈ ਹੋਈ। ਰਾਵਣ ਨੂੰ ਹਾਰ ਹੋਈ ਤੇ ਮਾਰਿਆ ਗਿਆ:—

''ਰੋਵੈ ਦਹਸਿਰੁ ਲੰਕ ਗਵਾਏ'', ਵਾਲੀ ਪੰਕਤੀ ਦਾ ਸੰਕੇਤ ਇਸ ਘਟਨਾ ਨਾਲ ਹੈ।

## ਰੋਵਹਿ ਪਾਂਡਵ ਭਏ ਮਜੂਰ ॥

ਯੁਧਿਸ਼ਟਰ ਦਾ ਰਾਜ ਨਿਆਂ ਤੇ ਬੁਧੀਮਤਾ ਤੇ ਆਧਾਰਤ ਸੀ। ਅਨੇਕਾਂ ਦੇਸ਼ ਜਿੱਤਣ ਪਿਛੋਂ ਉਸ ਨੇ ਰਾਜਸੂਯ ਯੱਗ ਕਰਨ ਦੀ ਇੱਛਾ ਪ੍ਰਗਟ ਕੀਤੀ, ਤਾਂ ਕਿ ਉਹ ਚਕ੍ਰਵਰਤੀ ਰਾਜਾ ਜਾਂ ਘੱਟ ਸਮਰਾਟ ਅਖਵਾਉਣ ਦਾ ਅਧਿਕਾਰੀ ਹੋ ਸਕੇ। ਇਸ ਗੱਲ ਨੇ ਧ੍ਰਿਤਰਾਸ਼ਟਰ ਦੇ ਲੜਕਿਆਂ ਵਿਚ ਈਰਖਾ ਤੇ ਨਫਰਤ ਨੂੰ ਹੋਰ ਭੜਕਾ

ਅਜ ਨ੍ਰਿਪ ਇੰਦਮਤੀ ਬ੍ਰਿਹੁ ਭਾਰੀ ।

ਰੋਵਹਿ ਭਿਖਯਾ ਖਾਇ ਅਹਾਰੀ । [ਨਾਨਕ ਪ੍ਰਕਾਸ਼ ਉਤਰਾਰਧ ਧਿਆ ੨੩

ਇਸ ਬਾਰੇ ਇਕ ਪ੍ਰਸਿਧ ਘਟਨਾ ਇਹ ਹੈ ਕਿ ਇਕ ਵਾਰ ਇਕ ਤਪਸਵੀ ਬ੍ਰਾਹਮਣ ਇਸ ਪਾਸ ਭਿਖਿਆ ਮੰਗਣ ਆਇਆ। ਰਾਜੇ ਨੇ ਖਿਝ ਕੇ ਉਸ ਨੂ ਘੋੜੇ ਦੀ ਲਿੱਦ ਭਿਖਿਆ ਵਜੋਂ ਦਿਤੀ। ਉਹ ਭਿੱਖਿਆ ਲੈ ਕੇ ਆਪਣੇ ਡੇਰੇ ਵਲ ਟੁਰ ਪਿਆ। ਘਰ ਜਾ ਕੇ ਉਸ ਭਿਖਿਆ ਵਿਚ ਮਿਲੀ ਲਿੱਦ ਨੂੰ ਇਕ ਪਾਸੇ ਰਖ ਦਿਤਾ। ਸਮਾਂ ਪਾ ਕੇ ਉਸ ਲਿੱਦ ਨੇ ਢੇਰ ਦਾ ਰੂਪ ਧਾਰ ਲਿਆ। ਜਦੋਂ ਆਪਣੇ ਪਤੀ ਇੰਦਰਮਤਿ ਦੇ ਵਿਜੋਗ ਵਿਚ ਰਾਜਾ ਤਿਆਗੀ ਹੋ ਗਿਆ ਤਾਂ ਉਸੇ ਬ੍ਰਾਹਮਣ ਭਿਖਾਰੀ ਨਾਲ ਰਾਜੇ ਦਾ ਮੇਲ ਹੋ ਗਿਆ। ਉਸ ਨੇ ਉਹ ਸਾਂਭੀ ਲਿਦ ਰਾਜੇ ਦੀ ਨਜ਼ਰਾਨਾ ਭੇਟ ਕੀਤੀ। ਇਸ ਤੇ ਰਾਜਾ ਸ਼ਰਮਿੰਦਾ ਹੋਇਆ ਅਤੇ ਆਪਣੇ ਕੀਤੇ ਕਰਮ ਉਤੇ ਪਸਚਾਤਾਪ ਕੀਤਾ ਤੇ ਰੋਇਆ:—

ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ॥

ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥

**ਰਾਮ, ਸੀਤਾ, ਲਖਮਣ:**— ਅਜੁੱਧਿਆ ਦੇ ਰਾਜੇ ਦਸਰਥ ਦੇ ਪੁੱਤਰ ਸ੍ਰੀ ਰਾਮ ਨੂੰ ਚੌਦਾਂ ਵਰ੍ਹਿਆਂ ਦਾ ਬਨਬਾਸ (ਦੇਸ-ਨਿਕਾਲਾ) ਮਿਲਿਆ ਸੀ। ਰਾਮ ਜੀ ਆਪਣੀ ਪਤਨੀ ਸੀਤਾ ਤੇ ਲਕਸ਼ਮਣ ਨਾਲ ਬਣਬਾਸ ਚਲ ਪਏ। ਆਪ ਜੀ ਦੇ ਅਜੁੱਧਿਆ ਛਡਣ ਤੋਂ ਬਾਅਦ ਹੀ ਰਾਜਾ ਦਸ਼ਰਥ ਰਿਸ਼ੀ ਨੇ ਰਾਮ ਜੀ ਨੂੰ ਪੰਚਵਟੀ, ਜੋ ਦਰਯਾ ਗੋਦਾਵਰੀ ਦੇ ਕੰਢੇ ਤੇ ਸੀ, ਨਿਵਾਸ ਕਰਨ ਲਈ ਸਲਾਹ ਦਿਤੀ। ਇਸ ਤਰ੍ਹਾਂ ਰਾਮ ਜੀ ਨੇ ਸੀਤਾ ਤੇ ਲਕਸ਼ਮਣ ਸਮੇਤ ਪੰਚਵਟੀ ਰਹਿਣਾ ਸ਼ੁਰੂ ਕਰ ਦਿਤਾ। ਇਹ ਜ਼ਿਲਾ ਰਾਖਸ਼ਾਂ ਨਾਲ ਭਰਿਆ ਹੋਇਆ ਸੀ। ਇਨ੍ਹਾਂ ਵਿਚੋਂ ਇਕ ਸਰੂਪ ਨਖਾਂ ਨਾਂ ਦੀ ਰਾਖਸ਼ਨੀ ਜੋ ਰਾਵਨ ਦੀ ਭੈਣ ਸੀ, ਰਾਮ ਜੀ ਤੇ ਮੋਹਤ ਹੋ ਗਈ ਰਾਮ ਜੀ ਨੇ ਉਸ ਨੂੰ ਬੜਾ ਰੋਕਿਆ। ਅਖੀਰ ਸਾੜੇ ਵਿਚ ਆ ਕੇ ਉਸ ਨੇ ਸੀਤਾ ਤੇ ਹਮਲਾ ਕਰ ਦਿਤਾ। ਇਸ ਹਰਕਤ ਤੇ ਲਕਸ਼ਮਣ ਨੂੰ ਬੜਾ ਗੁੱਸਾ ਆਇਆ ਅਤੇ ਉਸ ਨੇ ਉਸ ਦਾ ਕੰਨ ਤੇ ਨੱਕ ਵੱਢ ਦਿਤੇ। ਉਹ ਆਪਣੇ ਭਰਾਵਾਂ ਨੂੰ ਸੈਨਾ ਦੇ ਨਾਲ ਲੈ ਕੇ ਗਈ ਬਦਲਾ ਲੈਣ ਦੀ ਭਾਵਨਾ ਨਾਲ ਆਈ ਪਰ ਉਹ ਸਾਰੇ ਦੇ ਸਾਰੇ ਮਾਰੇ ਗਏ। ਆਖ਼ਰ ਆਪਣੇ ਭਰਾ ਰਾਵਣ ਕੋਲ ਜਾ ਕੇ ਰੋਈ। ਬਦਲਾ ਲੈਣ ਦੇ ਖਿਆਲ ਨਾਲ ਉਸ ਨੇ ਰਾਵਨ ਅਗੇ ਸੀਤਾ ਦੀ ਸੁੰਦਰਤਾ ਦਾ ਵਰਣਨ ਕੀਤਾ ਤੇ ਰਾਵਣ ਦੇ ਦਿਲ ਵਿਚ ਵਾਸ਼ਨਾ ਜਗਾ ਦਿਤੀ। ਰਾਵਣ ਨੇ ਅਭਿਆਗਤ ਸਾਧੂ ਦਾ ਭੇਸ ਬਣਾ ਕੇ ਭਿਖਿਆ ਮੰਗਣ ਦੇ ਬਹਾਨੇ ਮੌਕਾ ਤਾੜ ਕੇ ਸੀਤਾ ਨੂੰ ਚੁਰਾ ਲਿਆ ਅਤੇ ਜ਼ਬਰ ਦਸਤੀ ਲੰਕਾ ਲੈ ਗਿਆ। ਸੀਤਾ ਦੇ ਉਧਾਲ ਲਏ ਜਾਣ ਤੇ ਰਾਮ ਬੜੇ ਉਦਾਸ ਹੋਏ। ਰਾਵਣ ਨਾਲ ਲੜਾਈ ਵਿਚ ਹੀ ਲਖਮਣ ਮੂਰਛਤ ਹੋ ਗਿਆ ਸੀ।

ਜਦੋਂ ਰਾਮ ਨੇ ਰਾਵਣ ਨੂੰ ਮਾਰ ਦਿਤਾ ਅਤੇ ਸੀਤਾ ਨੂੰ ਵਾਪਸ ਲੈ ਆਂਦਾ ਤਾਂ ਉਸ ਨੇ ਇਸ ਨੂੰ ਪ੍ਰਾਪਤ ਕਰਨ ਦੀ ਕੋਈ ਖੁਸ਼ੀ ਨਾ ਵਿਖਾਈ ਅਤੇ ਇਸ ਨੂੰ ਅਪਣਾਉਣ ਤੋਂ ਇਨਕਾਰ ਕਰ ਦਿਤਾ। ਕਿਉਂਕਿ ਉਨ੍ਹਾਂ ਦੇ ਖਿਆਲ ਵਿਚ ਇਹ ਏਨਾ ਚਿਰ ਕਿਸੇ ਗ਼ੈਰ ਆਦਮੀ ਦੇ ਘਰ ਰਹਿਕੇ ਆਪਣੀ ਪਵਿਤਰਤਾ ਕਾਇਮ ਨਹੀਂ ਰਖ ਸਕਦੀ ਸੀ। ਸੀਤਾ ਨੇ ਆਪਣੀ ਪਵਿਤਰਤਾ ਨੂੰ ਮਾਰਮਕ ਸ਼ਬਦਾਂ ਵਿਚ ਬਿਆਨ ਕੀਤਾ ਅਤੇ ਅੱਗ ਦੀ ਚਿਤਾ ਦੁਆਰਾ ਉਸ ਨੂੰ ਪਰਤੱਖ ਕਰਨ ਲਈ ਦ੍ਰਿੜ ਪ੍ਰਤਿਗਿਆ ਕੀਤੀ। ਚਿਤਾ ਦਾ ਪ੍ਰਬੰਧ ਕੀਤਾ ਗਿਆ ਅਤੇ ਸੀਤਾ

ਗੁਰਦੁਆਰਾ ਬਣਿਆ ਜੋ ਮਹੰਤ ਨਿਰੰਦਰ ਨਾਥ ਦੇ ਅਧੀਨ ਹੈ।''*

ਇਥੇ ਰਹਿ ਕੇ ਗੁਰੂ ਨਾਨਕ ਸਾਹਿਬ ਨੇ ਵੀਚਾਰਿਆ ਕੀ ਕੋਈ ਦੇਵੀ ਦੇਵਤਾ ਆਪਣੇ ਕਰਮਾਂ ਦੇ ਫਲ ਤੋਂ ਨਹੀਂ ਬਚ ਸਕਿਆ। ਪਾਰਬਤੀ ਨੂੰ ਵੀ ਤਪੱਸਿਆ ਕਰਨੀ ਪਈ** ਕੇਵਲ ਨਾਮ ਦੁਆਰਾ ਕਰਮਾਂ ਦੇ ਫਲ ਤੋਂ ਬਚ ਸਕੀਦਾ ਹੈ। ਉਨ੍ਹਾਂ ਇਥੇ ਇਹ ਸ਼ਬਦ ਉਚਾਰਿਆ:—

**ਸਹੰਸਰ ਦਾਨ ਦੇ ਇੰਦ੍ਰ ਰੋਆਇਆ॥ ਪਰਸਰਾਮੁ ਰੋਵੈ ਘਰਿ ਆਇਆ॥**

**ਤੀਜੀ ਸਾਖੀ :-** ਜਦੋਂ ਬਾਬਾ ਜੀ ਦੇਸ਼ ਦੇਸ਼ਾਂਤਰਾਂ ਵਿਚ ਰਟਨ ਕਰਦੇ ਕਰਦੇ ਲਾਹੌਰ 'ਸਤ ਘਰੇ' ਆਏ ਤਾਂ ਉਥੇ ਜੈਰਾਮ ਸ਼ਾਹੂਕਾਰ ਜੋ ਮਖ਼ਮਲੀ ਗਦੇਲੇ ਵਿਛਾ ਕੇ ਤਕੀਏ ਲਾ ਕੇ ਬੈਠਾ ਹੋਇਆ ਸੀ ਉਸ ਦੇ ਅਗੇ ਪਿਛੇ ਕਈ ਨੌਕਰ ਚਾਕਰ ਫਿਰ ਰਹੇ ਸਨ, ਨੂੰ ਵੇਖਕੇ ਮਰਦਾਨਾ ਕਹਿਣ ਲਗਾ, ਸਚੇ ਪਾਤਸ਼ਾਹ ਜੀ! ਇਹ ਸ਼ਾਹੂਕਾਰ ਬੜਾ ਸੁਖੀ ਨਜ਼ਰ ਆਉਂਦਾ ਹੈ। ਤਾਂ ਗੁਰੂ ਬਾਬਾ ਜੀ ਨੇ ਫ਼ੁਰਮਾਇਆ, ਮਰਦਾਨਿਆ ਪਰਮੇਸ਼ਰ ਦੇ ਨਾਮ ਤੋਂ ਬਿਨਾ ਕੋਈ ਮਨੁੱਖ ਸੁਖੀ ਨਹੀਂ, ਤੂੰ ਇਸ ਪਾਸੋਂ ਪੁਛ ਕੇ ਵੇਖ, ਤੈਨੂੰ ਸਭ ਕੁਝ ਪਤਾ ਲਗ ਜਾਵੇਗਾ। ਜਦੋਂ ਮਰਦਾਨੇ ਨੇ ਸ਼ਾਹੂਕਾਰ ਪਾਸੋਂ ਪੁਛਿਆ ਤਾਂ ਉਸ ਨੇ ਆਪਣੀ ਦੁਖ-ਭਰੀ ਵਿਥਿਆ ਇਉਂ ਸੁਣਾਈ ''ਮੇਰਾ ਆਪਣੀ ਇਸਤ੍ਰੀ ਨਾਲ ਬੜਾ ਪਿਆਰ ਸੀ ਇਕ ਵਾਰੀ ਉਹ ਬਹੁਤ ਬੀਮਾਰ ਹੋ ਗਈ। ਇਥੋਂ ਤਕ ਕਿ ਉਸ ਦੇ ਬਚਣ ਦੀ ਕੋਈ ਆਸ ਨਾ ਰਹੀ, ਮੈਂ ਆਪਣੀ ਇਸਤ੍ਰੀ ਕੋਲ ਬੈਠ ਕੇ ਜਦੋਂ ਰੋ ਪਿਆ ਤਾਂ ਉਸਨੇ ਮੈਨੂੰ ਕਿਹਾ ਜੇ ਮੈਂ ਮਰ ਗਈ ਤਾਂ ਤੂੰ ਹੋਰ ਵਿਆਹ ਕਰਵਾ ਲਵੇਂਗਾ, ਮੈਨੂੰ ਕਿਸ ਯਾਦ ਕਰਨਾ ਹੈ। ਝੂਠਾ ਰੋਣਾ ਰੋਣ ਦੀ ਲੋੜ ਨਹੀਂ''। ਮੈਂ ਉਸਨੂੰ ਕਿਹਾ ਕਿ ਤੂੰ ਮੈਨੂੰ ਆਪਣੇ ਪ੍ਰਾਣਾਂ ਨਾਲੋਂ ਵੀ ਪਿਆਰੀ ਹੈਂ ਮੈਂ ਦੂਜੀ ਨਾਰੀ ਕਿਸ ਲਈ ਲਿਆਉਣੀ ਹੈ। ਇਸਤ੍ਰੀ ਨੇ ਫਿਰ ਤਾਹਨਾ ਮਾਰਿਆ ਕਿ ਇਹ ਸਭ ਜ਼ੁਬਾਨੀ ਗਲਾਂ ਹੁੰਦੀਆਂ ਹਨ, ਮਰਨ ਮਗਰੋਂ ਸਭ ਕੋਈ ਵਿਸਾਰ ਦਿੰਦਾ ਹੈ। ਮੈਂ ਤਾਹਨਾ ਨਾ ਸਹਾਰ ਸਕਿਆ। ਉਸ ਦੀ ਖਾਤਰ ਮੈਂ ਆਪਣੀ ਇੰਦ੍ਰੀ ਕਟਾ ਦਿਤੀ। ਕੁਦਰਤਿ ਦਾ ਐਸਾ ਭਾਣਾ ਵਰਤਿਆ ਕਿ ਕੁਝ ਚਿਰ ਪਿਛੋਂ ਮੇਰੀ ਇਸਤਰੀ ਅਰੋਗ ਹੋ ਗਈ। ਉਸ ਦੇ ਅੰਦਰ ਫਿਰ ਕਾਮ-ਵਾਸ਼ਨਾ ਭੜਕ ਉਠੀ ਉਹ ਪਰ-ਪੁਰਸ਼ ਗਾਮੀ ਹੋ ਗਈ। ਇਸ ਲਈ ਮੇਰੇ ਵਰਗਾ ਸੰਸਾਰ ਵਿਚ ਹੋਰ ਕੋਈ ਦੁਖੀ ਨਹੀਂ ਹੈ। ਉਸ ਵੇਲੇ ਗੁਰੂ ਸਾਹਿਬ ਨੇ ਇਸ ਸਲੋਕ ਰਾਹੀਂ ਸ਼ਾਹੂਕਾਰ ਨੂੰ ਉਪਦੇਸ਼ ਦਿਤਾ [ਨਾਨਕ ਪ੍ਰਕਾਸ਼

ਸਲੋਕਾਂ ਵਿਚ ਵੱਡੇ ਵੱਡੇ ਦੇਵਤਿਆਂ, ਅਵਤਾਰਾਂ ਤੇ ਰਾਜਿਆਂ ਆਦਿ ਦੇ ਦੁਖੀ ਜੀਵਨ ਦੀ ਝਾਕੀ ਦਾ ਸੰਕੇਤ ਦੇ ਕੇ ਸਿੱਟਾ ਇਹ ਕਢਿਆ ਹੈ ਕਿ ਨਾਮ ਤੋਂ ਵਿਹੂਣੇ ਊਣੇ ਝੂਣੇ ਸਾਰੇ ਮਨੁੱਖ ਰੋਏ। ਪਉੜੀ ਦਾ ਸਾਰ

*ਇਹ ਗੁਰਦੁਆਰਾ ਚੰਦੂ ਲਾਲ ਵਜ਼ੀਰ ਹੈਦਰਾਬਾਦ ਦੇ ਬਣਵਾਏ ਗੁਰਦਵਾਰਿਆਂ ਵਿਚੋਂ ਇਕ ਹੈ।

**ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਦੇ ਆਧਾਰ ਤੇ ਇਥੇ ਦਿੱਤੀ ਹੈ। ਉਥੇ ਸਿਰਲੇਖ ਹੈ ''ਗੁਰੂ ਜੀ ਦੱਖਣ ਦੇ ਦੇਹਰੇ ਵਿਚ'', ਪੰਨਾ ੨੦੩-੨੦੪ (ਅੰਤਕਾ ੧੧੨-੩੭) ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦੀ। ਉਥੇ ਲਿਖਿਆ ਹੈ ਕਿ ਗੁਰੂ ਜੀ ਇਥੇ ਰਹੇ ਸਨ ਤਾਂ ਮੰਦਰ ਦੀ ਇੱਟ ਉਨ੍ਹਾਂ ਦੇ ਸਿਰ ਵਿਚ ਆ ਵੱਜੀ ਤੇ ਉਸ ਵੇਲੇ ਉਨ੍ਹਾਂ ਇਹ ਸ਼ਬਦ ਉਚਾਰਿਆ। ਇਸ ਗਲ ਦੀ ਪੁਸ਼ਟੀ ਕਿਸੇ ਥਾਂ ਤੋਂ ਨਹੀਂ ਹੁੰਦੀ। ਪਾਰਬਤੀ ਨੂੰ ਸਜ਼ਾ ਮਿਲਣੀ ਤੇ ਉਸ ਦੀ ਤਪੱਸਿਆ ਤੇ ਸ਼ਿਵਾ ਕੋਲੋਂ ਖਿਮਾ ਮਿਲਣ ਦਾ ਵਾਤਾਵਰਣ ਹੀ ਐਸਾ ਸੀ ਜਿਸ ਵਿਚ ਗੁਰੂ ਜੀ ਨੇ ਇਕ ਸ਼ਬਦ ਉਚਾਰਿਆ ਹੋਵੇਗਾ।

'ਦਾਨ' ਦੇ ਅਰਥ ਇਥੇ ਪੁੰਨੇ ਦਾਨ, ਯੱਗ ਆਦਿ ਨਹੀਂ ਜਿਵੇਂ ਕਿ ਨੰਬਰ ੩ ਦੇ ਸਾਹਮਣੇ ਅਰਥਾਂ ਵਿਚ ਦਰਜ ਹਨ। ਸੋ, ਇਹ ਸਪਸ਼ਟ ਹੈ ਕਿ ਇੰਦਰ ਰੋਇਆ ਨਹੀਂ, ਦੰਡ ਦੇ ਕੇ ਰੋਆਇਆ ਗਿਆ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਉਥਾਨਕਾ ਬਾਰੇ ਤਿੰਨ ਸਾਖੀਆਂ ਉਪਲਬਧ ਹਨ:—

ਪਹਿਲੀ ਸਾਖੀ— ਤਬ ਬ੍ਰਹਮਦਾਸੁ ਪੰਡਤੁ ਆਇ ਪੈਰੀ ਪਇਆ, ਗਲ ਤੇ ਪਥਰੁ ਸੁਟਿ ਪਾਇਆ, ਨਾਉ ਧਰੀਕੁ ਹੋਆ। ਸੇਵਾ ਲਾਗਾ ਕਰਣਿ, ਪਰੁ ਮਨ ਤੇ ਬਾਸਨਾ ਜਾਵਸੁ ਨਾਹੀ। ਜੋ ਸੇਵਾ ਕਰੇ, ਸੋ ਸਾਸੁ ਭਰਿ ਸਹਿਜਿ ਸੁਭਾਇ ਕਰੈ; ਮਨ ਉਤੈ ਆਣੈ, ਜੋ 'ਮੈਂ ਅਗੈ ਭੀ ਏ ਸੇਵਾ ਕਰਦਾ ਥਾ'। ਤਬ ਹਉਮੈ ਕਾ ਸਦਕਾ ਥਾਇ ਪਵੈ ਨਾਹੀ। ਤਦਹੁੰ ਗੁਰੂ ਬਾਬੇ ਏਕ ਦਿਨ ਆਖਿਆ, ਜੋ 'ਜਾਹਿ ਗੁਰੂ ਕਰੁ'। ਤਬ ਪੰਡਿਤ ਆਖਿਆ ਜੀ 'ਕਉਣੁ ਗੁਰੂ ਕਰਾਂ?' ਤਦਹੁੰ ਗੁਰੂ ਬਾਬੈ ਆਖਿਆ ਜੋ 'ਜਾਹਿ ਉਦਿਆਨ ਵਿਚਿ ਇਕੁ ਕੋਠਾ ਹੈ, ਤਿਥੈ ਚਾਰਿ ਫਕੀਰ ਬੈਠੇ ਹੈਨਿ, ਓਹ ਤੈਨੂੰ ਦਸਨਗੇ'। ਤਬ ਓਥਹੁੰ ਬ੍ਰਹਮਦਾਸੁ ਚਲਿਆ, ਜਾਇ ਪੈਰੀ ਪਉਣਾ ਕਹਿਆ। ਤਬ ਇਕ ਘੜੀ ਸਸਤਾਇਕੈ ਓਨਾਂ ਸਿਖਾਂ ਕਹਿਆ, 'ਓਸ ਮੰਦਰ ਵਿਚਿ ਤੇਰਾ ਗੁਰੂ ਹੈ'। ਤਬ ਪੰਡਤ ਆਇਆ ਆਇ ਤਸਲੀਮ ਕੀਤੀਅਸੁ। ਤਬ ਅਗੈ ਸੂਹੇ ਬਸਤ੍ਰ ਪੈਧੇ ਇਸਤ੍ਰੀ ਖੜੀ ਥੀ। ਤਬ ਲੈਕਰਿ ਪੈਜਾਰ ਬੁਰੈ ਹਾਲਿ ਮਾਰਿਆ। ਤਬ ਰੋਂਦਾ ਰੋਂਦਾ ਆਇਆ। ਤਬ ਓਨਾਂ ਸਿਖਾਂ ਪੁਛਿਆ, ਜੋ 'ਗੁਰੂ ਮਿਲਿਓ' ਤਬ ਓਸ ਆਪਣੀ ਹਕੀਕਤ ਆਖਿ ਸੁਣਾਈ। ਤਬ ਓਨੀ ਸਿਖੀਂ ਆਖਿਆ, 'ਭਾਈ ਜੀ! ਉਹੁ ਮਾਇਆ ਸੀ, ਜਿਸ ਦੀ ਤੂੰ ਬਾਸਨਾ ਕਰਦਾ ਥਾ, ਓਹੀ ਤੇਰਾ ਗੁਰੂ ਥੀ। ਤਬ ਆਇ ਗੁਰੂ ਬਾਬੈ ਦੀ ਪੈਰੀ ਪਇਆ। ਦੋਵੈਂ ਊਠ ਪੁਰਾਣਾਂ ਦੇ ਸੁਟਿ ਪਾਏ। ਗੁਰੂ ਗੁਰੂ ਲਗਾ ਜਪਣਿ, ਸੰਗਤੀ ਦੀ ਚਰਣ ਰੇਣਿ ਹੋਆ। ਬੋਲਹੁ ਵਾਹਿਗੁਰੂ। ਤਤੁ ਬਾਣੀ ਹਸੂ ਲੁਹਾਰ ਅਤੇ ਸੀਹੈ ਛੀਂਬੇ ਲਿਖੀ ਤਬ ਬਾਬੇ ਸਲੋਕੁ ਆਖਿਆ:—

ਸਹੰਸਰ ਦਾਨ ਦੇ ਇੰਦ੍ਰ ਰੋਆਇਆ।.... [ਪੁਰਾਤਨ ਜਨਮਸਾਖੀ

**ਦੂਜੀ ਸਾਖੀ:**— ਦੂਜੀ ਸਾਖੀ ਦਾ ਜ਼ਿਕਰ ਡਾ. ਕਿਰਪਾਲ ਸਿੰਘ ਨੇ 'ਜਨਮਸਾਖੀ ਪਰੰਪਰਾ' ਵਿਚ ਇਉਂ ਕੀਤਾ ਹੈ:—

''ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਕਾਂਚੀਪੁਰਮ ਤੋਂ ਦੱਖਣ ਵਾਲੇ ਚਲਦੇ ਚਲਦੇ ਤ੍ਰਿਵਨ-ਮਲਾਏ ਨਾਮੀ ਨਗਰ ਪੁਜ ਗਏ। ਇਹ ਨਗਰ ਅਜ ਕਲ ਦਖਣੀ ਅਰਕਾਟ ਦੇ ਜ਼ਿਲੇ ਵਿਚ ਹੈ।

ਕਿਹਾ ਜਾਂਦਾ ਹੈ ਕਿ ਇਕ ਵਾਰੀ ਪਾਰਬਤੀ ਨੇ ਸ਼ਿਵਾ ਦੀਆਂ ਅੱਖਾਂ ਤੇ ਹੱਥ ਰਖ ਦਿਤੇ ਜਿਸ ਨਾਲ ਸਾਰੇ ਸੰਸਾਰ ਤੇ ਹਨੇਰਾ ਹੋ ਗਿਆ। ਸ਼ਿਵ ਜੀ ਪਾਰਬਤੀ ਨਾਲ ਬਹੁਤ ਨਾਰਾਜ ਹੋਏ ਤੇ ਉਸ ਨੂੰ ਸੰਸਾਰ ਤੇ ਭੇਜਿਆ। ਜਿਨ੍ਹਾਂ ਥਾਵਾਂ ਤੇ ਉਸਨੇ ਤਪੱਸਿਆ ਕੀਤੀ ਉਨ੍ਹਾਂ ਵਿਚੋਂ ਤ੍ਰਿਵਨਮਲਾਏ ਇਕ ਸੀ। ਕੁਝ ਸਮਾਂ ਪਾਰਬਤੀ ਨੇ ਇਥੇ ਤਪੱਸਿਆ ਕੀਤੀ ਤੇ ਫੇਰ ਸ਼ਿਵ ਨੇ ਨਾਲ ਲਗਦੀ ਪਹਾੜੀ ਤੇ ਜਵਾਲਾ ਪ੍ਰਜਲਤ ਕਰ ਕੇ ਪਾਰਬਤੀ ਨੂੰ ਸੰਕੇਤ ਕੀਤਾ ਕਿ ਉਸ ਦੀ ਭੁਲ ਮੁਆਫ ਕਰ ਦਿਤੀ ਗਈ ਹੈ।

ਤ੍ਰਿਵਨਮਲਾਏ ਵਿਚ ਕੁਝ ਸਮਾਂ ਗੁਰੂ ਨਾਨਕ ਸਾਹਿਬ ਰਹੇ ਤੇ ਉਨ੍ਹਾਂ ਦੇ ਆਉਣ ਦੀ ਯਾਦ ਵਿਚ ਗੁਰਦੁਆਰਾ ਬਣਿਆ ਜੋ ਮਹੰਤ ਨਿਰੰਦਰ ਨਾਥ ਦੇ ਅਧੀਨ ਹੈ।''*

**ਮ: ੨ ॥—** (ਪਰਮੇਸ਼ਰ ਦਾ ਨਾਮ) ਮੰਨਣ ਵਿਚ ਹੀ ਜਪ ਤਪ ਸਭ ਕੁਝ (ਆ ਜਾਂਦਾ ਹੈ) ਹੋਰ ਸਾਰੀਆਂ ਕਾਰਾਂ ਫ਼ਜ਼ੂਲ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ) ਮੰਨਣ ਵਾਲਾ ਹੀ (ਰਬੀ ਦਰਗਾਹ ਵਿਚ) ਮੰਨਿਆ ਜਾਂਦਾ ਹੈ (ਭਾਵ ਆਦਰ ਪਾਉਂਦਾ ਹੈ ਪਰ ਇਹ ਗਲ) ਗੁਰੂ ਦੀ ਕਿਰਪਾ ਨਾਲ ਹੀ ਸਮਝੀ ਜਾਂਦੀ ਹੈ।੨।

**ਪਉੜੀ॥—** ਸਰੀਰ ਤੇ ਜੀਵਾਤਮਾ ਦਾ ਸੰਜੋਗ ਧੁਰੋਂ ਹੀ ਕਰਤਾਰ ਨੇ (ਆਪਣੇ ਹੁਕਮ ਅਨੁਸਾਰ) ਲਿਖ ਕੇ ਪਾ ਦਿਤਾ ਹੈ। (ਪ੍ਰਭੂ) ਸਾਰਿਆਂ ਵਿਚ ਲੁਕਿਆ ਹੋਇਆ ਵਰਤ ਰਿਹਾ ਹੈ, (ਪਰ) ਗੁਰੂ ਦੁਆਰਾ ਹੀ ਪਰਗਟ ਹੋਂਦਾ ਹੈ। (ਜੋ ਮਨੁੱਖ ਹਰੀ ਦੇ) ਗੁਣ ਗਾਉਂਦਾ, ਉਚਾਰਦਾ ਹੈ, (ਉਹ) ਗੁਣਾਂ ਵਿਚ ਹੀ ਲੀਨ ਹੋ ਜਾਂਦਾ ਹੈ। (ਉਹ) ਸੱਚੀ ਬਾਣੀ ਦੁਆਰਾ (ਸੱਚੇ (ਹਰੀ) ਦਾ ਹੀ ਰੂਪ ਹੋ ਜਾਂਦਾ ਹੈ, (ਗੁਰੂ ਨੇ) ਆਪਣੇ ਨਾਲ ਮੇਲ ਕੇ (ਉਸ ਨੂੰ) ਸਚ ਰੂਪ (ਪ੍ਰਭੂ) ਮਿਲਾ ਦਿਤਾ ਹੁੰਦਾ ਹੈ। ਹਰੀ (ਸਭ ਕੁਝ) ਆਪ ਹੀ ਆਪ ਹੈ, (ਅਤੇ) ਆਪ ਹੀ (ਸਭ ਨੂੰ) ਵਡਿਆਈ ਬਖਸ਼ਦਾ ਹੈ।੧੩।

# ਅਰਥ ਭੇਦ ਅਤੇ ਨਿਰਣੈ

## ਸਹੰਸਰ ਦਾਨ ਦੇ ਇੰਦ੍ਰ ਰੋਆਇਆ॥

ਵਖ ਵਖ ਅਰਥ:

੧. ਦੇਵਤਿਆਂ ਕਾ ਪਤਿ ਇੰਦ੍ਰ ਹੈ, ਸਹੰਸਰ ਭਗ ਉਸ ਕਉ ਗੋਤਮਿ ਤਪੈ ਸ੍ਰਾਪ ਦਿਤਾ, ਸਹੰਸਰ ਭਗ ਉਸ ਕੈ ਸਰੀਰਿ ਹੋਏ। ਓਹੁ ਰੁੰਨਾ। [ਮਿਹਰਬਾਨ

੨. ਹੇ ਭਾਈ ਕਰਮ ਨੇ ਸਹੰਸ੍ਰ ਭਗ ਰੂਪੀ ਦੰਡ ਦੇਕਰ ਇੰਦ੍ਰ ਕੋ ਰੁਆਇਆ ਹੈ। ਤਬ ਗੋਤਮ ਰਿਖੀ ਕੀ ਇਸਤ੍ਰੀ ਪਾਸ ਇੰਦ੍ਰ ਭੋਗ ਇਛਾ ਕਰ ਆਯਾਂ ਤਬ ਗੌਤਮ ਨੇ ਸਰਾਪ ਦੀਆ ਕਿ ਤੇਰੇ ਸਰੀਰ ਮੈਂ ਹਜਾਰ ਭਗ ਹੋਵੈ, ਸੋ ਹੂਈ ਤਬ ਰੋਤਾ ਭਯਾ ਹੈ। [ਫ. ਸ.

੩. ਯੱਗਾਂ ਅਰ ਦਾਅਨੰਤ ਨਾਂ ਦੇ ਪ੍ਰਭਾਵ ਕਰਕੇ ਇੰਦ੍ਰ ਉਚ ਪਦਵੀ ਪੁਰ ਪਹੁੰਚਿਆ, ਪਰ ਅੰਤ ਨੂੰ ਉਸ ਤੋਂ ਪਤਿਤ ਹੋਣ ਤੇ ਰੋਇਆ। [ਮਹਾਨ ਕੋਸ਼

੪. ਹਜ਼ਾਰ ਭਗਾਂ ਵਾਲਾ ਡੰਨ, ਜੋ ਇੰਦਰ ਨੂੰ ਗੋਤਮ ਰਿਖੀ ਨੇ ਸਰਾਪ ਦੇ ਕੇ ਲਾਇਆ ਸੀ। ਇੰਦਰ ਨੇ (ਰਿਖੀ ਦੀ ਇਸਤ੍ਰੀ ਅਹਿਲਿਆ ਨਾਲ ਧੋਖਾ ਦੇ ਕੇ ਸੰਗ ਕੀਤਾ ਸੀ। [ਸ਼ਬਦਾਰਥ, ਦਰਪਣ

**ਨਿਰਣੈ:** ਆਮ ਤੌਰ ਤੇ ਗੁਰਬਾਣੀ ਦੇ ਪਾਠਕ 'ਦਾਨ' ਦੇ ਅਰਥ 'ਦਾਨ' ਹੀ ਸਮਝਦੇ ਹਨ ਅਤੇ ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਵੀ ਇਹੋ ਅਰਥ ਕੀਤੇ ਹਨ ਪਰ ਪੁਰਾਤਨ ਤੇ ਨਵੀਨ ਸਮੂਹ ਟੀਕਾਕਾਰਾਂ ਨੇ 'ਦਾਨ' ਦੇ ਅਰਥ ਡੰਨ' ਕੀਤੇ ਹਨ ਜੋ ਕਿ ਪ੍ਰਸੰਗਕ ਹਨ। ਖਾਲਸਾ ਟ੍ਰੈਕਟ ਸੁਸਾਇਟੀ ਵਾਲੇ ਕੋਸ਼ ਵਿਚ ਇਸ ਦੇ ਅਰਥ 'ਪੁੰਨ ਕਰਨ ਦੀ ਕ੍ਰਿਆ' ਤੋਂ ਇਲਾਵਾ ਡੰਨ, ਜੁਰਮਾਨਾ ਕੀਤੇ ਹਨ। ਸੰਸਕ੍ਰਿਤ: ਮਸੂਲ ਜਾ ਕਰ ਜੋ ਕਾਨੂੰਨ ਦੇਣਾ ਪਵੇ। ਡੰਨ, ਜੁਰਮਾਨਾ ਯਥਾ-'ਸਹੰਸਰ ਦਾਨ ਦੇ ਇੰਦ੍ਰ ਰੋਆਇਆ' ਹਜ਼ਾਰ ਭਗ ਦਾ ਡੰਨ ਦੇ ਕੇ ਇੰਦ੍ਰ ਨੂੰ ਬੀ ਸਮੇਂ ਨੇ ਰੋਆ ਦਿਤਾ ਹੈ। ਤਥਾ "ਪੰਚ ਤਤੁ ਮਿਲ ਦਾਨੁ ਨਿਬੇਰਹਿ॥" ਏਥੇ ਪੁੰਨ ਤੇ ਡੰਨ ਦੋਨੋਂ ਅਰਥ ਹਨ।

'ਗੁਰੂ ਗਿਰਾਰਥ ਕੋਸ਼' ਵਿਚ ਸਹਸ੍ਰ ਭਗ ਹੋਨੇ ਕਾ ਸ੍ਰਾਪ ਰੂਪ ਦੰਡ ਹੀ ਅੰਕਿਤ ਹੈ। ਇਸ ਲਈ

# ਉਚਾਰਨ ਸੇਧ

**ਬਿੰਦੀ ਸਹਿਤ:** ਆਂਦੀ, ਰੋਵਹਿਂ, ਮਾਂਗਹਿਂ, ਸੰਚਹਿਂ, ਨਾਹਿਂ, ਨਾਉਂ, ਕਾਰਾਂ, ਮੰਨਿਆਂ, ਮੰਨੀਐਂ, ਕਾਇਆਂ, ਮਹਿਂ, ਮਾਹਿਂ। 'ਮਸਾਇਕ' ਦਾ ਉਚਾਰਨ 'ਮਸ਼ਾਇਕ' ਹੈ।

**ਪਦ ਅਰਥ:** ਸਹੰਸਰ-ਹਜ਼ਾਰ। ਦਾਨ ਦੇ-ਡਨ ਦੇ ਕੇ। ਇੰਦ੍ਰ-ਦੇਵਤਿਆਂ ਦਾ ਰਾਜਾ। ਰੋਆਇਆ-ਰੁਆ ਦਿਤਾ। ਪਰਸਰਾਮੁ-ਜਮਦਗਨ ਬਾਹਮਣ ਦਾ ਪੁਤਰ। ਅਜੈ-ਰਾਜੇ ਦਾ ਨਾਂ, ਸ੍ਰੀ ਰਾਮ ਚੰਦਰ ਜੀ ਦਾ ਦਾਦਾ। ਭੀਖਿਆ ਖਾਇ-ਭਿਖਿਆ ਖਾ ਕੇ। ਸਜਾਇ-ਸਜ਼ਾ। ਰਾਮੁ-ਰਾਜਾ ਰਾਮ ਚੰਦਰ। ਸੀਤਾ-ਸ੍ਰੀ ਰਾਮ ਚੰਦਰ ਜੀ ਦੀ ਪਤਨੀ। ਲਖਮਣੁ-ਸ੍ਰੀ ਰਾਮ ਚੰਦਰ ਜੀ ਦਾ ਛੋਟਾ ਭਾਈ। ਦਹਸਿਰੁ-ਦੱਸਾਂ ਸਿਰਾਂ ਵਾਲਾ ਰਾਵਣ। ਲੰਕ-ਲੰਕਾ। ਡਉਰੂ ਵਾਇ-ਡਉਰੂ ਵਜਾ ਕੇ। ਰੋਵਹਿ-ਰੋਂਦੇ ਹਨ। ਸੁਆਮੀ-ਸ੍ਰੀ ਕ੍ਰਿਸ਼ਨ ਜੀ। ਹਦੂਰਿ-ਕੋਲ। ਜਨਮੇਜਾ-ਹਸਤਨਾਪੁਰ ਦਾ ਰਾਜਾ। ਖੁਇ ਗਇਆ-ਖੁੰਝ ਗਿਆ। ਏਕੀ ਕਾਰਨਿ-ਇਕ (ਭੁਲ) ਕਰਕੇ। ਮਤੁ-ਮਤਾਂ। ਮਸਾਇਕ-ਸ਼ੇਖ ਦਾ ਬਹੁ ਵਚਨ। ਭੀੜ-ਮੁਸੀਬਤ। ਕਿਰਪਨ-ਕੰਜੂਸ, ਸੂਮ। ਸੰਚਹਿ-ਇਕੱਠਾ ਕਰਦੇ ਹਨ। ਬਾਲੀ-ਮੁਟਿਆਰ। ਭਤਾਰੁ-ਖਸਮ।੧।

ਮ:੨॥ ਅਵਰਿ ਕਾਰਾ-ਹੋਰ ਕੰਮ। ਬਾਦਿ-ਫਜ਼ੂਲ, ਵਿਅਰਥ।੨।ਪਉੜੀ। ਕਾਇਆ-ਸਰੀਰ। ਹੰਸ-ਜੀਵ ਰੂਪ। ਧੁਰਿ-ਧੁਰ ਤੋਂ। ਕਰਤੈ-ਕਰਤਾਰ ਨੇ। ਗੁਪਤ-ਲੁਕਿਆ ਹੋਇਆ।੧੪।

**ਅਰਥ:** (ਗੌਤਮ ਰਿਖੀ ਨੇ) ਸੈਂਕੜੇ ਹਜ਼ਾਰਾਂ (ਭੋਗਾਂ ਵਾਲਾ) ਡੰਨ (ਸਰਾਪ) ਦੇ ਕੇ ਇੰਦਰ ਨੂੰ ਰੁਆਇਆ। (ਆਪਣੇ ਪਿਤਾ ਜਮ ਦਗਨੁ ਦੀ ਮੌਤ ਉਤੇ) ਪਰਸ ਰਾਮ ਘਰ ਆ ਕੇ ਰੋਇਆ। ਸ੍ਰੀ ਰਾਮ ਚੰਦਰ ਦਾ ਦਾਦਾ ਰਾਜਾ) ਅਜ (ਆਪਣੀ ਦਿਤੀ) ਭਿਖਿਆ (ਲਿੱਦ) ਖਾ ਕੇ ਰੋਇਆ। ਰਾਮ ਨੂੰ (ਜਦੋਂ) ਦੇਸ ਨਿਕਾਲਾ ਮਿਲਿਆ (ਓਦੋਂ) ਰੋਇਆ (ਕਿਉਂਕਿ) ਸੀਤਾ ਤੇ ਲਛਮਣ (ਰਾਮ ਤੋਂ) ਵਿਛੁੜ ਗਏ। ਰਾਵਣ (ਸਾਧੂ ਦੇ ਭੇਸ ਵਿਚ) ਡਉਰੂ ਵਜਾ ਕੇ ਸੀਤਾ ਨੂੰ ਲੈ ਆਇਆ ਸੀ, (ਜਿਸ ਕਾਰਨ ਰਾਵਣ ਤੇ ਰਾਮ ਦੀ ਲੜਾਈ ਹੋਈ, ਓਦੋਂ ਇਹ) ਲੰਕਾ ਗੁਆ ਕੇ ਰੋਇਆ। ਪਾਂਡਵ, ਜਿਨ੍ਹਾਂ ਦੇ ਪਾਸ (ਸ੍ਰੀ ਕ੍ਰਿਸ਼ਨ ਜੀ) ਰਹਿੰਦੇ ਸਨ (ਜਦੋਂ ਬਿਪਤਾ ਪਈ ਤੇ) ਮਜਦੂਰ ਬਣੇ (ਓਦੋਂ ਓਹ ਵੀ) ਰੋਏ। (ਰਾਜਾ) ਜਨਮੇਜਾ (ਓਦੋਂ) ਰੋਇਆ (ਜਦੋਂ ਆਪਣੀ ਇਸਤ੍ਰੀ ਪਿਛੇ ੧੮ ਬ੍ਰਾਹਮਣਾ ਦੀ ਹੱਤਿਆ ਕਰਨ ਵਾਲੀ ਇਕ ਭੁਲ ਕਰਕੇ ਸਹੀ ਰਸਤੇ ਤੋਂ) ਖੁੰਝ ਗਿਆ (ਭਾਵ ਕੁਰਾਹੇ ਪੈ ਗਿਆ ਤੇ) ਪਾਪੀ ਹੋਇਆ। ਸ਼ੇਖ ਤੇ ਪੀਰ (ਸਾਰੇ ਹੀ) ਰੋਂਦੇ ਹਨ (ਕਿ) ਅੰਤ ਸਮੇਂ ਮਤਾਂ ਕੋਈ ਭੀੜਾ (ਸਿਰ ਤੇ ਆ ਬਣੇ)। ਰਾਜੇ (ਜਿਨ੍ਹਾਂ ਨੇ ਰਾਜ ਛੋੜ ਕੇ) ਕੰਨ ਪੜਵਾਏ (ਰਾਜ ਤੋਂ ਵੀ ਗਏ ਤੇ ਜੋਗ ਵੀ ਨਾ ਮਿਲਿਆ) ਘਰ ਘਰ ਜਾ ਕੇ (ਟੁਕੜੇ ਰੋਟੀ ਦੇ) ਮੰਗਦੇ ਹਨ, ਭਿਖਿਆ (ਮੰਗਣ ਤੋਂ ਦੁਖੀ ਹੋ ਕੇ) ਰੋਂਦੇ ਹਨ। ਕੰਜੂਸ (ਸੂਮ) ਮਾਇਆ ਇਕੱਠੀ ਕਰਦੇ ਹਨ ਜਦ ਉਨ੍ਹਾਂ ਦਾ ਇਕਠਾ ਕੀਤਾ ਹੋਇਆ ਧਨ ਨਾਸ਼ ਹੋ ਜਾਂਦਾ ਹੈ, (ਉਹ ਵੀ) ਰੋਂਦੇ ਹਨ। ਪੰਡਿਤ (ਲੋਕ) ਗਿਆਨ ਨੂੰ ਗੁਆ ਕੇ ਰੋਂਦੇ ਹਨ। ਮੁਟਿਆਰ ਰੋਂਦੀ ਹੈ (ਜਦੋਂ ਉਸ ਦੇ ਸਿਰ ਤੇ) ਖਸਮ ਨਹੀਂ ਰਹਿੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਤਰ੍ਹਾਂ ਸਾਰਾ ਸੰਸਾਰ ਹੀ ਦੁੱਖੀ ਹੈ। ਜੋ (ਪਰਮੇਸ਼ਰ ਦੇ) ਨਾਮ ਨੂੰ ਮੰਨਦਾ ਹੈ ਉਹ (ਦੁਨੀਆਂ ਤੋਂ ਜੀਵਨ ਬਾਜ਼ੀ) ਜਿਤ ਕੇ ਜਾਂਦਾ ਹੈ। (ਰਬੀ) ਦਰਗਾਹ ਵਿਚ ਹੋਰ ਕਰਮ ਲੇਖੇ ਵਿਚ ਨਹੀਂ ਪੈਂਦੇ (ਭਾਵ ਪਰਵਾਨ ਨਹੀਂ ਹੁੰਦੇ)।੧।

**ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ**

**ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ ॥੨॥** [ਪੰਨਾ ੧੦੧੯-੨੦

ਓਥੇ ਅਮਲਾਂ ਤੇ ਨਿਬੜਾ ਹੋਣਾ ਹੈ। ਕੂੜਿਆਂ ਦੇ ਬਚਾਉ ਲਈ ਉਥੇ ਕੋਈ ਥਾਂ ਨਹੀਂ। ਕਰਮਾਂ ਦੇ ਲੇਖੇ ਲਈ ਪ੍ਰਭੂ ਨੇ ਧਰਮ ਰਾਇ ਨੂੰ ਨੀਯਤ ਕੀਤਾ ਹੋਇਆ ਹੈ:–

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥**

**ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ॥** [ਪੰਨਾ ੪੬੩

ਸੋ ਲੇਖੇ ਤੋਂ ਸੁਰਖਰੂ ਹੋਣ ਲਈ ਨਾਮ-ਸਿਮਰਨ ਕਰਨਾ ਅਤਿ ਜ਼ਰੂਰੀ ਹੈ।

ਪਉੜੀ ਦਾ ਸਾਰ ਇਹ ਹੈ ਕਿ ਸਾਰੇ ਸਰੀਰ ਤੇ ਸੰਸਾਰ ਹਰੀ ਦਾ ਇਕ ਖੇਲ ਹੈ ਗੁਰੂ ਦੀ ਕਿਰਪਾ ਨਾਲ ਹਰੀ ਦੀ ਸਿਫਤਿ ਸਲਾਹ ਕਰੀਏ ਤਾਂ ਪ੍ਰਭੂ ਦੇ ਪ੍ਰੇਮ ਵਿਚ ਮਨ ਰੰਗਿਆ ਜਾ ਸਕਦਾ ਹੈ ਅਤੇ ਹੰਕਾਰ ਵੀ ਦੂਰ ਹੋ ਸਕਦਾ ਹੈ। ਪਰ ਪਰਮੇਸ਼ਰ ਦੇ ਇਸ ਖੇਲ ਦੀ ਸੋਝੀ ਗੁਰੂਦੁਆਰਾ ਕਿਸੇ ਵਿਰਲੇ ਨੂੰ ਹੀ ਹੋਈ ਹੈ।

**ਸਲੋਕੁ ਮ: ੧ ॥ ਸਹੰਸਰ ਦਾਨ ਦੇ, ਇੰਦ੍ਰੁ ਰੋਆਇਆ ॥ ਪਰਸਰਾਮੁ ਰੋਵੈ, ਘਰਿ ਆਇਆ ॥ ਅਜੈ ਸੁ ਰੋਵੈ, ਭੀਖਿਆ ਖਾਇ ॥ ਐਸੀ, ਦਰਗਹ ਮਿਲੈ ਸਜਾਇ ॥ ਰੋਵੈ ਰਾਮੁ, ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥ ਰੋਵੈ ਦਹਸਿਰੁ, ਲੰਕ ਗਵਾਇ ॥ ਜਿਨਿ ਸੀਤਾ ਆਦੀ, ਡਉਰੂ ਵਾਇ ॥ ਰੋਵਹਿ ਪਾਂਡਵ, ਭਏ ਮਜੂਰ ॥ ਜਿਨ ਕੈ ਸੁਆਮੀ, ਰਹਤ ਹਦੂਰਿ ॥ ਰੋਵੈ ਜਨਮੇਜਾ, ਖੁਇ ਗਇਆ ॥ ਏਕੀ ਕਾਰਣਿ, ਪਾਪੀ ਭਇਆ ॥ ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ, ਮਤੁ ਲਾਗੈ ਭੀੜ ॥ ਰੋਵਹਿ ਰਾਜੇ, ਕੰਨ ਪੜਾਇ ॥ ਘਰਿ ਘਰਿ ਮਾਗਹਿ, ਭੀਖਿਆ ਜਾਇ ॥ ਰੋਵਹਿ ਕਿਰਪਨ, ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ, ਗਿਆਨੁ ਗਵਾਇ ॥ *ਬਾਲੀ ਰੋਵੈ, ਨਾਹਿ ਭਤਾਰੁ ॥ ਨਾਨਕ, ਦੁਖੀਆ ਸਭੁ ਸੰਸਾਰੁ ॥ ਮੰਨੇ ਨਾਉ, ਸੋਈ ਜਿਣਿ ਜਾਇ ॥ ਅਉਰੀ ਕਰਮ, ਨ ਲੇਖੈ ਲਾਇ ॥੧॥**

**ਮ:੨॥ ਜਪੁ ਤਪੁ ਸਭੁ ਕਿਛੁ ਮੰਨਿਐ, ਅਵਰਿ ਕਾਰਾ ਸਭਿ ਬਾਦਿ ॥ ਨਾਨਕ, ਮੰਨਿਆ ਮੰਨੀਐ, ਬੁਝੀਐ ਗੁਰ ਪਰਸਾਦਿ ॥੨॥**

**ਪਉੜੀ॥ ਕਾਇਆ ਹੰਸ ਧੁਰਿ ਮੇਲੁ, ਕਰਤੈ ਲਿਖਿ ਪਾਇਆ ॥ ਸਭ ਮਹਿ ਗੁਪਤੁ ਵਰਤਦਾ, ਗੁਰਮੁਖਿ ਪ੍ਰਗਟਾਇਆ ॥ ਗੁਣ ਗਾਵੈ ਗੁਣ ਉਚਰੈ, ਗੁਣ ਮਾਹਿ ਸਮਾਇਆ ॥ ਸਚੀ ਬਾਣੀ ਸਚੁ ਹੈ, ਸਚੁ ਮੇਲਿ ਮਿਲਾਇਆ ॥ ਸਭੁ ਕਿਛੁ ਆਪੇ ਆਪਿ ਹੈ, ਆਪੇ ਦੇਇ ਵਡਿਆਈ ॥੧੪॥**

''ਬਾਲੀ' ਸ਼ਬਦ ਨੂੰ ਪਦਮ ਪੁਰਾਣ ਵਿਚ ਦਿਤੀ ਦਿਵਿਆ ਦੇਵੀ ਜਾਂ ਸੁਗਰੀਵ ਦੇ ਭਾਈ ਬਾਲੀ ਦੀ ਇਸਤ੍ਰੀ ਤਾਰਾ ਜਾਂ ਦੂਲੋ ਬਾਈ ਨਾਲ ਜੋੜਨਾ ਉਚਿਤ ਨਹੀਂ ਹੈ ਜਿਵੇਂ ਕਿ ਸੰਪ੍ਰਦਾਈ ਸਟੀਕ ਵਿਚ ਅੰਕਿਤ ਹੈ। ਕਿਉਂਕਿ 'ਬਾਲੀ' ਜਾਂ 'ਬਾਲੜੀ' ਪੰਜਾਬੀ ਭਾਸ਼ਾ ਦਾ ਪ੍ਰਸਿਧ ਸ਼ਬਦ ਹੈ ਜਿਸ ਦੇ ਅਰਥ ਮੁਟਿਆਰ ਹਨ।

**ਅਰਥ:** (ਹੇ ਭਾਈ! ਜੋ ਆਪ) ਮੂਰਖ ਹੁੰਦਾ ਹੈ, ਉਹ ਹੀ ਮੂਰਖ ਦਾ ਕਹਿਆ ਸੁਣਦਾ ਹੈ (ਭਾਵ ਉਸ ਦੇ ਆਖੇ ਲਗਦਾ ਹੈ)। ਮੂਰਖ ਦੀਆਂ ਕੀ ਨਿਸ਼ਾਨੀਆਂ ਹਨ ਤੇ ਮੂਰਖ ਦਾ ਕਰਣਾ (ਅਮਾਲ ਕਰਤੂਤਾਂ) ਕੀ ਹਨ? (ਉਤਰ) ਮੂਰਖ ਉਹ ਹੈ ਜਿਹੜਾ (ਅਗਿਆਨੀ ਮਾਇਆ ਵਿਚ ਮੋਹਿਆ ਹੋਇਆ) ਹੈ ਅਤੇ ਹੰਕਾਰ ਕਰਕੇ ਉਸ ਦੀ ਮੌਤ ਹੁੰਦੀ ਹੈ। ਇਸ ਤਰ੍ਹਾਂ (ਮੂਰਖਾਂ ਵਾਲੇ ਕਰਮ) ਕਮਾਉਣ ਨਾਲ ਸਦਾ ਹੀ ਦੁਖ ਮਿਲਦਾ ਹੈ (ਅਤੇ) ਦੁਖ ਵਿਚ ਹੀ ਰਹਿਣਾ ਪੈਂਦਾ ਹੈ। (ਜੇ ਕੋਈ) ਬਹੁਤ ਪਿਆਰਾ (ਮਾਇਆ ਦੇ ਮੋਹ ਰੂਪੀ) ਖੂਹ ਵਿਚ ਡਿਗਿਆ ਹੋਵੇ, (ਤਾਂ ਉਸ ਨੂੰ ਕਢਣ ਲਈ) ਕੁਝ ਤਰੀਕਾ ਕਰਨਾ ਚਾਹੀਦਾ ਹੈ।

(ਜੋ) ਗੁਰਮੁਖ ਹੁੰਦਾ ਹੈ ਉਹ (ਇਸ ਗਲ ਬਾਰੇ) ਵੀਚਾਰ ਕਰਦਾ ਹੈ (ਅਤੇ) ਉਸ ਤੋਂ ਨਿਰਲੇਪ ਰਹਿੰਦਾ ਹੈ ਭਾਵ ਉਹ ਉਸ ਖੂਹ ਵਿਚ ਨਹੀਂ ਡਿਗਦਾ)। (ਉਹ) ਹਰੀ ਦਾ ਨਾਮ ਜਪਦਾ ਹੈ, ਆਪ ਤਰ ਜਾਂਦਾ ਹੈ, ਉਸ ਦੇ ਪਿਛੇ ਲਗ ਕੇ (ਭਾਵ ਉਸ ਦੇ ਆਸਰੇ) ਡੁਬਣ ਵਾਲਾ ਭੀ ਤਰ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਉਸ (ਵਾਹਿਗੁਰੂ) ਨੂੰ ਚੰਗਾ ਲਗਦਾ ਹੈ, ਉਹੀ ਕਰਦਾ ਹੈ, ਜੋ ਕੁਝ ਉਹ ਦੇਂਦਾ ਹੈ ਉਹ ਸਹਾਰਨਾ ਪੈਂਦਾ ਹੈ।੧।

**ਮ:੧॥**— ਨਾਨਕ ਆਖਦਾ ਹੈ, ਹੇ ਮੇਰੇ ਮਨ! (ਤੂੰ) ਸਚੀ (ਯਥਾਰਥ) ਸਿਖਿਆ ਸੁਣ। ਰੱਬ (ਤੇਰੇ ਕਰਮਾਂ ਦੇ ਹਿਸਾਬ ਦੀ) ਵਹੀ (ਕਿਤਾਬ) ਖੋਲ੍ਹ ਕੇ ਬੈਠਾ ਹੋਇਆ ਹੈ (ਉਹ ਤੇਰੇ ਪਾਸੋਂ ਕੀਤੇ ਕੰਮਾਂ ਦਾ) ਲੇਖਾ-ਜੋਖਾ ਮੰਗੇਗਾ। ਜਿਨ੍ਹਾਂ ਬਾਗੀਆਂ (ਮਨਮੁਖਾਂ ਦੇ ਜ਼ਿੰਮੇ) ਬਕਾਇਆ ਹੈ, ਉਨ੍ਹਾਂ ਨੂੰ (ਦਰਗਾਹ ਵਿਚੋਂ) ਆਵਾਜ਼ਾਂ ਪੈਣਗੀਆਂ। (ਮੌਤ ਦਾ) ਫਰਿਸ਼ਤਾ ਅਜ਼ਰਾਈਲ ਉਨ੍ਹਾਂ ਦੇ ਦੁਆਲੇ (ਦੁਖ ਦੇਣ ਲਈ) ਆ ਖੜਾ ਹੋਵੇਗਾ। ਉਸ ਵੇਲੇ ਫਸੀ ਹੋਈ ਜਿੰਦ ਨੂੰ ਆਉਣ ਜਾਣ ਬਾਰੇ ਕੋਈ ਕੁਝ ਗਲ ਨਹੀਂ ਸੁਝੇਗੀ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕੂੜ ਮੁੱਕ ਜਾਂਦਾ ਹੈ, ਆਖਰ ਸਚ ਵਿਚ ਹੀ (ਪਤਿ) ਰਹਿ ਆਉਂਦੀ ਹੈ।੨।

**ਪਉੜੀ॥**— (ਇਹ) ਸਾਰਾ ਸਰੀਰ (ਆਕਾਰ) ਹਰੀ ਦਾ ਹੈ, (ਉਹ) ਹਰੀ ਆਪ ਹੀ ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ। ਹਰੀ ਦੀ ਕੀਮਤ ਨਹੀਂ ਪੈ ਸਕਦੀ, (ਨਾ) ਕਹਿਣ ਲਈ ਕੋਈ ਗਲ ਸੁਝਦੀ ਹੈ। ਗੁਰੂ ਦੀ ਕਿਰਪਾ ਨਾਲ ਹਰੀ ਨੂੰ ਸਲਾਹੁਣਾ ਚਾਹੀਦਾ ਹੈ (ਜਿਸ ਦੇ ਫਲ ਸਰੂਪ ਮਨੁੱਖ) ਹਰੀ ਦੀ ਪ੍ਰੇਮਾ-ਭਗਤੀ ਵਿਚ ਰੰਗਿਆ ਜਾਂਦਾ ਹੈ। (ਉਸ ਦਾ) ਸਾਰਾ ਮਨ ਤੇ ਤਨ ਖਿੜ ਜਾਂਦਾ ਹੈ (ਅਤੇ) ਹੰਕਾਰ ਮਿੱਟ ਜਾਂਦਾ ਹੈ।

(ਇਹ) ਸਭ ਕੁਝ ਹਰੀ ਦਾ ਖੇਲ (ਤਮਾਸ਼ਾ) ਹੈ, ਕਿਸੇ ਵਿਰਲੇ ਨੂੰ ਗੁਰੂ ਦੁਆਰਾ (ਉਹ ਪ੍ਰਭੂ ਇਸ ਖੇਡ ਬਾਰੇ) ਸਮਝਾਉਂਦਾ ਹੈ।੧੩।

## ਸਾਰੰਸ਼ ਅਤੇ ਸਿਧਾਂਤ

ਅਹੰਕਾਰ ਕਰਨਾ ਚੰਗਾ ਨਹੀਂ ਕਿਉਂਕਿ 'ਹਰਿ ਜੀਉ ਅਹੰਕਾਰੁ ਨ ਭਾਵਈ, ਵੇਦ ਕੂਕਿ ਸੁਣਾਵਹਿ' ਹੰਕਾਰ ਮੂਰਖਤਾ ਦੀ ਨਿਸ਼ਾਨੀ ਹੈ। ਹੰਕਾਰੀ ਮਨੁੱਖ ਦੀ ਸੰਗਤ ਤੋਂ ਬਚ ਕੇ ਰਹਿਣਾ ਚਾਹੀਦਾ ਹੈ ਕਿਉਂਕਿ ਜਿਸ ਪਾਪਾਂ ਰੂਪੀ ਖੂਹ ਵਿਚ ਉਹ ਆਪ ਡਿਗਦਾ ਹੈ, ਉਸ ਵਿਚ ਆਪਣੇ ਸਾਥੀ ਨੂੰ ਵੀ ਡੇਗਦਾ ਹੈ। ਇਸ ਲਈ ਹਰੀ ਦਾ ਨਾਮ ਜਪਣਾ ਚਾਹੀਦਾ ਹੈ। ਇਹ ਗਲ ਵੀ ਯਾਦ ਰਖਣੀ ਚਾਹੀਦੀ ਹੈ ਕਿ ਅਗੇ ਰਬੀ ਦਰਗਾਹ ਵਿਚ ਕੀਤੇ ਕਰਮਾਂ ਦਾ ਲੇਖਾ ਜੋਖਾ ਵੀ ਹੋਵੇਗਾ:—

ਸਲੋਕ ਮ: ੩ ॥ ਮੂਰਖੁ ਹੋਵੈ ਸੋ ਸੁਣੈ, ਮੂਰਖ ਕਾ ਕਹਣਾ ॥ ਮੂਰਖ ਕੇ ਕਿਆ ਲਖਣ ਹੈ, ਕਿਆ ਮੂਰਖ ਕਾ ਕਰਣਾ ॥ ਮੂਰਖੁ ਓਹੁ ਜਿ ਮੁਗਧੁ ਹੈ, ਅਹੰਕਾਰੇ ਮਰਣਾ ॥ ਏਤੁ ਕਮਾਣੈ ਸਦਾ ਦੁਖੁ, ਦੁਖ ਹੀ ਮਹਿ ਰਹਣਾ ॥ ਅਤਿ ਪਿਆਰਾ ਪਵੈ ਖੂਹਿ, ਕਿਹੁ ਸੰਜਮੁ ਕਰਣਾ ॥ ਗੁਰਮੁਖਿ ਹੋਇ ਸੁ ਕਰੇ ਵੀਚਾਰੁ, ਓਸੁ ਅਲਿਪਤੋ ਰਹਣਾ ॥ ਹਰਿਨਾਮੁ ਜਪੈ ਆਪਿ ਉਧਰੈ, ਓਸੁ ਪਿਛੈ ਡੁਬਦੇ ਭੀ ਤਰਣਾ ॥ ਨਾਨਕ, ਜੋ ਤਿਸੁ ਭਾਵੈ ਸੋ ਕਰੇ, ਜੋ ਦੇਇ ਸੁ ਸਹਣਾ ॥੧॥

ਮ:੧॥ ਨਾਨਕੁ ਆਖੈ ਰੇ ਮਨਾ, ਸੁਣੀਐ ਸਿਖ ਸਹੀ ॥ ਲੇਖਾ ਰਬੁ ਮੰਗਸੀਆ, ਬੈਠਾ ਕਢਿ ਵਹੀ ॥ ਤਲਬਾ ਪਉਸਨਿ ਆਕੀਆ, ਬਾਕੀ ਜਿਨਾ ਰਹੀ ॥ ਅਜਰਾਈਲੁ ਫਰੇਸਤਾ, ਹੋਸੀ ਆਇ ਤਈ ॥ ਆਵਣੁ ਜਾਣੁ ਨ ਸੁਝਈ, ਭੀੜੀ ਗਲੀ ਫਹੀ ॥ ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ ॥੨॥

ਪਉੜੀ॥ ਹਰਿ ਕਾ ਸਭੁ ਸਰੀਰੁ ਹੈ, ਹਰਿ ਰਵਿ ਰਹਿਆ ਸਭੁ ਆਪੈ ॥ ਹਰਿ ਕੀ ਕੀਮਤਿ ਨਾ ਪਵੈ, ਕਿਛੁ ਕਹਣੁ ਨ ਜਾਪੈ ॥ ਗੁਰ ਪਰਸਾਦੀ ਸਾਲਾਹੀਐ, ਹਰਿ ਭਗਤੀ ਰਾਪੈ ॥ ਸਭੁ ਮਨੁ ਤਨੁ ਹਰਿਆ ਹੋਇਆ, ਅਹੰਕਾਰੁ ਗਵਾਪੈ ॥ ਸਭੁ ਕਿਛੁ ਹਰਿ ਕਾ ਖੇਲੁ ਹੈ, ਗੁਰਮੁਖਿ ਕਿਸੈ ਬੁਝਾਈ ॥੧੩॥

# ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਤਲਬਾਂ, ਆਕੀਆਂ, ਤਈਂ। **ਫੁਟਕਲ:** ਅਜ਼ਰਾਈਲੁ, ਫ਼ਰੇਸ਼ਤਾ।

**ਪਦ ਅਰਥ:** ਲਖਣ-ਲਛਣ, ਨਿਸ਼ਾਨੀਆਂ। ਮੁਗਧੁ-ਮਾਇਆ ਦਾ ਮੋਹਿਆ ਹੋਇਆ ਮੂਰਖ। ਅਹੰਕਾਰੇ-ਹੰਕਾਰ ਵਿਚ। ਏਤੁ ਕਮਾਣੈ-ਇਸ ਤਰ੍ਹਾਂ, ਕੰਮ ਕਰਨ ਨਾਲ। ਪਵੈ ਖੂਹਿ-(ਮਾਇਆ ਦੇ) ਖੂਹ ਵਿਚ ਡਿਗਦਾ ਹੈ। ਕਿਤੁ ਸੰਜਮੁ-ਕਿਹੜਾ ਤਰੀਕਾ ਹੈ?। ਅਲਿਪਤੋ-ਨਿਰਲੇਪ, ਮਾਇਆ ਦੇ ਪ੍ਰਭਾਵ ਤੋਂ ਨਿਰਾਲਾ। ਸਹਣਾ-ਸਹਾਰਨਾ।੧।

ਸਿਖ ਸਹੀ-ਸੱਚੀ ਸਿਖਿਆ। ਕਢਿ-ਕਢ ਕੇ। ਵਹੀ-ਕਰਮਾਂ ਦੇ ਲੇਖੇ ਜੋਖੇ ਵਾਲੀ ਕਿਤਾਬ। ਤਲਬਾ-ਪੁਕਾਰਾਂ, ਸੱਦੇ। ਪਉਸਨਿ-ਪੈਣਗੀਆਂ। ਆਕੀਆਂ-ਬਾਗੀਆਂ ਨੂੰ। ਬਾਕੀ-ਬਕਾਇਆ। ਅਜ਼ਰਾਈਲੁ-ਮੌਤ ਦਾ ਫਰਿਸ਼ਤਾ। ਭੀੜੀ-ਤੰਗ। ਫਹੀ-ਫਸੀ ਹੋਈ। ਨਿਖੁਟੈ-ਮੁੱਕ ਜਾਂਦਾ ਹੈ। ਓੜਕਿ-ਅੰਤ। ਸਚਿ-ਸਚ ਵਿਚ। ਰਹੀ-(ਪਤਿ) ਰਹਿ ਆਉਂਦੀ ਹੈ।੨।

ਪਉੜੀ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਆਪੈ-ਆਪ ਹੀ। ਨ ਜਾਪੈ-ਨਹੀਂ ਸੁਝਦਾ। ਰਾਪੈ-ਰੰਗਿਆ ਜਾਂਦਾ ਹੈ। ਗਵਾਪੈ-ਗੁਆ ਜਾਂਦਾ ਹੈ, ਨਾਸ਼ ਹੋ ਜਾਂਦਾ ਹੈ।੧੩।

ਨਾਨਕ ਦੇਵ ਜੀ ਨੇ ਜਦੋਂ 'ਸਤਿ ਸਰੂਪ' ਨੂੰ 'ਪਰਮ ਤੰਤ ਮਹਿ ਰੇਖ ਨ ਰੂਪੁ' ਦਸਿਆ ਤਾਂ ਜੋਗੀਆਂ ਨੇ ਸੁਣਕੇ ਇਸ ਨੂੰ ਦ੍ਰਿੜ ਕੀਤਾ ਅਤੇ ਫਿਰ ਆਪਣੇ ਮੂੰਹੋਂ ਇਸ ਉਪਦੇਸ਼ ਨੂੰ ਆਪਣੈ ਨਾਂ ਦੀ ਮੁਹਰ ਛਾਪ ਨਾਲ ਦੁਹਰਾਇਆ ਹੈ:–

**ਈਸਰੁ ਬੋਲੈ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥**

ਹੇ ਈਸਰ! ਹੇ ਗੋਰਖ! ਆਦਿ ਅਰਥ ਜਿਵੇਂ ਟੀਕਾਕਾਰਾਂ ਨੇ ਕੀਤੇ ਹਨ, ਗੁਰਬਾਣੀ ਵਿਆਕਰਣ ਦੇ ਨੇਮਾਂ ਦੀ ਉਲੰਘਣਾ ਹੈ। ਜੇ ਇਹਨਾਂ ਦੇ ਨਾਵਾਂ ਦਾ ਅੰਤਲਾ ਅੱਖਰ ਮੁਕਤਾ ਹੁੰਦਾ ਤਾਂ ਅਰਥਾਂ ਦੀ ਅਜਿਹੀ ਬਿਵਸਥਾ ਹੋ ਸਕਦੀ ਸੀ ਪਰ ਜੋ ਸ਼ਬਦ ਸਰੂਪ ਅੰਕਿਤ ਹੈ, ਉਸ ਅਨੁਸਾਰ ਕੀਤੇ ਗਏ ਅਰਥ ਹੀ ਠੀਕ ਮੰਨੇ ਜਾ ਸਕਦੇ ਹਨ।

# ਸਾਰੰਸ਼ ਅਤੇ ਸਿਧਾਂਤ

'ਨਾ' 'ਸਤਿ' ਵਾਲੇ ਸਲੋਕ ਵਿਚ ਜੋ ਪਰਮਾਣ ਵਰਤੇ ਗਏ ਹਨ, ਉਨ੍ਹਾਂ ਦੀ ਸੇਧ ਵਿਚ ਭਾ. ਸ. ਗੁਰਦਾਸ ਜੀ ਦੀ ੩੬ਵੀਂ ਵਾਰ ਦੀ ੧੪ਵੀਂ ਪਉੜੀ ਦਾ ਅਧਿਐਨ ਕੀਤਾ ਜਾਏ ਤਾਂ ਗੁਰਮਤਿ ਦਾ ਇਹ ਸਿਧਾਂਤ ਪ੍ਰਗਟ ਹੁੰਦਾ ਹੈ ਕਿ ਭੇਖਾਂ, ਤੱਪਾਂ ਤੇ ਹੋਰ ਅਜਿਹੇ ਭੇਖਾਂ ਨਾਲ ਮੁਕਤੀ ਨਹੀਂ ਮਿਲਦੀ:–

**ਮਿਲੈ ਨ ਤੀਰਥ ਨ੍ਹਾਤਿਆਂ ਡੱਡਾਂ ਜਲ ਵਾਸੀ ॥**
**ਵਾਲ ਵਧਾਇਆਂ ਪਾਈਐ, ਵੜ ਜਟਾਂ ਪਲਾਸੀ ॥**
**ਨੰਗੇ ਰਹਿਆਂ ਜੇ ਮਿਲੈ, ਵਣਿ ਮਿਰਗ ਉਦਾਸੀ ॥**
**ਭਸਮ ਲਾਇ ਜੇ ਪਾਈਐ, ਖਰੁ ਖੇਹ ਨਿਵਾਸੀ ॥**
**ਜੇ ਪਾਈਐ ਚੁਪ ਕੀਤਿਆਂ, ਪਸੂਆਂ ਜੜ ਹਾਸੀ ॥**
**ਵਿਣੁ ਗੁਰ ਮੁਕਤਿ ਨ ਹੋਵਈ, ਗੁਰ ਮਿਲੈ ਖਲਾਸੀ ॥**

ਜੋ ਹੰਕਾਰ ਨੂੰ ਤਿਆਗਦਾ ਹੈ ਉਹ ਸਤਿ ਸਰੂਪ ਵਿਚ ਸਮਾਉਂਦਾ ਹੈ। ਸਤਿ ਸਰੂਪ ਦਾ ਨਾ ਕੋਈ ਰੂਪ ਹੈ ਨਾ ਰੇਖ ਹੈ, ਕੇਵਲ ਪਰਮੇਸ਼ਰ ਦਾ ਇਕ ਨਾਮ ਹੈ ਜਿਸ ਦੇ ਜਾਪ ਨਾਲ ਹੀ ਮਨ ਅਡੋਲ ਹੋ ਸਕਦਾ ਹੈ। ਜਿਨ੍ਹਾਂ ਨੂੰ ਨਿਰੰਕਾਰ ਉਤੇ ਨਿਸਚਾ ਹੈ ਕਿ ਉਹ ਸਭ ਵਿਚ ਵਿਆਪਕ ਹੋ ਰਿਹਾ ਹੈ ਉਹ ਗੁਰੂ ਦਾ ਦਰ ਛਡਕੇ ਘਰ ਘਰ ਭਿਖਿਆ ਨਹੀਂ ਮੰਗਦੇ। ਅਉਧੂ ਦੀ ਨਿਸ਼ਾਨੀ ਇਹ ਹੈ ਕਿ ਉਹ ਸਭ ਆਸਾਂ ਵਿਚ ਨਿਰਾਸ ਹੋਵੇ ਅਤੇ ਸਭ ਥਾਵਾਂ ਤੇ ਕਰਤਾ ਪੁਰਖ ਦੇ ਦਰਸ਼ਨ ਕਰੇ। ਸਲੋਕਾਂ ਵਿਚ ਗ੍ਰਿਹਸਤੀਆਂ ਤੇ ਵਿਰਕਤਾਂ ਦੋਹਾਂ ਨੂੰ ਇਕਠਾ ਕਰਕੇ ਉਪਦੇਸ਼ ਦਿਤਾ ਹੈ। ਗਿਰਹੀ ਅਉਧੂਤੀ, ਉਦਾਸੀ, ਪਾਖੰਡੀ, ਬੈਰਾਗੀ, ਕੰਨਪਾਟੇ ਜੋਗੀਆਂ ਦਾ ਬਾਹਰਲਾ ਰੂਪ ਵੇਖ ਕੇ ਉਨ੍ਹਾਂ ਦੀ ਰਹਿਣੀ ਬਹਿਣੀ ਵੇਖ ਕੇ ਕਿਹਾ ਹੈ ਕਿ ਜੋ ਰੂਪ ਰੇਖ ਤੋਂ ਰਹਿਤ ਨਿਰੰਕਾਰ ਵਿਚ ਲੀਨ ਨਹੀਂ ਹੁੰਦੇ, ਓਹ ਨਾ ਉਦਾਸੀ ਹਨ ਅਤੇ ਨਾ ਗ੍ਰਿਹਸਤੀ ਹਨ। ਪਉੜੀ ਵਿਚ ਬਾਹਰ ਭਟਕਣ ਦੀ ਬਜਾਏ ਆਪਣੇ ਸਰੀਰ ਰੂਪੀ ਮੰਦਰ ਵਿਚੋਂ ਹਰੀ ਨੂੰ ਪ੍ਰਾਪਤ ਕਰਨ ਦਾ ਉਪਦੇਸ਼ ਦਿਤਾ ਹੈ:–

**ਹਰਿ ਕਾ ਮੰਦਰੁ ਤਿਸੁ ਮਹਿ ਲਾਲੁ ॥**
**ਗੁਰਿ ਖੋਲਿਆ ਪੜਦਾ, ਦੇਖਿ ਭਈ ਨਿਹਾਲੁ ॥** [ਪੰਨਾ ੮੦੧

੩. ਗੁਰੂ ਸਾਹਿਬ ਕਹਿੰਦੇ ਹਨ ਕਿ ਈਸਰ ਜਿਗਿਆਸੂ ਦੇ ਮਤ ਦਾ ਸਿਧਾਂਤ ਇਹ ਹੈ ਕਿ ਵਾਹਿਗੁਰੂ ਰੂਪ ਰੇਖ ਤੋਂ ਨਿਆਰਾ ਹੈ, ਤਾਂ ਫਿਰ ਉਹ ਕਿਉਂ ਮਾਇਆ ਦੇ ਬਾਹਰਲੇ ਦਿਖਾਵਿਆਂ ਵਿਚ ਆਪਣੇ ਆਪ ਨੂੰ ਪਾਉਂਦਾ ਹੈ। [ਸ਼ਬਦਾਰਥ

੪. ਜੇ ਈਸਰ ਜੋਗੀ ਭੀ ਅਸਲ ਗ੍ਰਿਹਸਤੀ ਵਾਲੀ ਇਹ ਜੁਗਤਿ ਵਰਤ ਕੇ) ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਜਪੇ ਤਾਂ ਇਹ ਭੀ ਪਰਮ ਬ੍ਰਹਮ ਵਿਚ ਲੀਨ ਹੋ ਜਾਏ, ਇਸਦਾ ਕੋਈ (ਵਖਰਾ) ਰੂਪ ਰੇਖ ਨਾਹ ਰਹਿ ਜਾਏ। (ਭਾਵ ਹੇ ਈਸ਼ਰ ਜੋਗੀ! ਜੇ ਤੂੰ ਭੀ ਉਪਰ ਦਸੀ ਜੁਗਤਿ ਨਾਲ ਪ੍ਰਭੂ ਨੂੰ ਜਪੇਂ ਤਾਂ ਤੂੰ ਭੀ ਪਰਮ ਬ੍ਰਹਮ ਵਿਚ ਇਕ-ਮਿਕ ਹੋ ਜਾਏਂ, ਗ੍ਰਿਹਸਤ ਤਿਆਗਣ ਦੀ ਲੋੜ ਹੀ ਨਾਹ ਪਏਗੀ।

ਨੋਟ– ਈਸ਼ਰ ਜੋਗੀ ਨੂੰ ਅਸਲ ਗ੍ਰਿਹਸਤੀ ਦੇ ਲੱਛਣ ਦਸ ਕੇ, ਉਸ ਜੋਗੀ ਨੂੰ ਸੰਬੋਧਨ ਕਰਨ ਦੇ ਥਾਂ ਅੱਨ-ਪੁਰਖ (**Third Person**) ਵਿਚ ਵਰਤਿਆ ਹੈ। [ਦਰਪਣ

੫. ਸਤਿਗੁਰ ਦੇਵ ਜੀ ਬੋਲਦੇ ਹਨ, ਹੇ ਈਸਰ ਨਾਥ, ਸਤਿ ਸਰੂਪ ਜੋ ਪਰਮੇਸਰ ਹੈ ਜਿਸ ਪਰਮਤਤ ਵਿਚ ਕੋਈ ਰੂਪ ਰੇਖ ਨਹੀਂ ਹੈ, ਉਸਦਾ ਉਹ ਸਰੂਪ ਹੈ। [ਸੰ.ਸ., ਗਿ. ਬਿਸ਼ਨ ਸਿੰਘ ਜੀ

੬. ਤੇ ਈਸਰ (ਨਾਮ ਹੈ ਯੋਗੀ ਦਾ) ਭੀ ਸਤਿ-ਸਰੂਪ ਵਾਹਿਗੁਰੂ ਦਾ ਇਸ ਤਰ੍ਹਾਂ ਸਿਮਰਨ ਕਰੇ, ਤਾਂ ਪਰਮ-ਤੱਤ ਵਾਹਿਗੁਰੂ ਅਤੇ ਉਸ ਵਿਚ ਕੋਈ ਰੇਖ ਰੂਪ ਦਾ ਭੇਦ ਨਹੀਂ ਰਹਿ ਜਾਏਗਾ ਅਰਥਾਤ ਉਹ ਹਰੀ ਦਾ ਰੂਪ ਹੋ ਜਾਵੇਗਾ। [ਗੁਰੂ ਨਾਨਕ ਬਾਣੀ ਪ੍ਰਕਾਸ਼, ਡਾ. ਤਾਰਨ ਸਿੰਘ

**ਨਿਰਣੈ**: ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਕ੍ਰਿਤ ਮਿਹਰਬਾਨ) ਵਿਚੋਂ ਇਹਨਾਂ ਪੰਕਤੀਆਂ ਦੀ ਅਰਥ-ਵਿਆਖਿਆ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਗੋਰਖ ਤੋਂ ਪੁਛਿਆ ''ਜਿਤੁ ਮਤ ਤੁਮ ਜੋਗ ਕਉ ਪਹੁਚੇ ਹੋ ਸਾ ਸੇਵਾ ਹਮ ਕਉ ਸੁਨਾਵਹੁ।'' ਇਸ ਤੋਂ ਬਾਅਦ ਗੋਰਖ ਨੇ ਈਸਰ ਨਾਥ ਨੂੰ ਆਖਿਆ ''ਤੂ ਬਡਾ ਗ੍ਰਿਸਤੀ ਜੋਗੀ ਹੈਂ। ਜਿਸੁ ਸੇਵਾ ਕਰਿ ਕਰਿ ਗ੍ਰਸਤ ਜੋਗੁ ਪਾਇਆ ਹੈ ਸਿ ਤੂ ਕਹਿ ਸੁਣਾਇ।'' ਤਬ ਈਸਰ ਨਾਥ ਬੋਲਿਆ ਸਲੋਕੁ- ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਇਸੇ ਤਰ੍ਹਾਂ ਗੋਰਖ ਨਾਥ ਨੇ ਅਵਧੂਤ ਬਾਰੇ, ਚਰਪਟ ਨੇ 'ਪਾਖੰਡੀ' ਫਿਰਕੇ ਬਾਰੇ, ਗੋਪੀ ਚੰਦ ਨੇ ਉਦਾਸ ਮਤ ਬਾਰੇ ਭਰਥਰਿ ਨੇ ਬੈਰਾਗੀ ਮਤ ਬਾਰੇ ਆਪੋ ਆਪਣੇ ਵੀਚਾਰ ਗੁਰੂ ਨਾਨਕ ਦੇਵ ਜੀ ਨੂੰ ਸੁਣਾਏ ਹਨ।

ਉਪ੍ਰੋਕਤ ਵਾਰਤਾਲਾਪ ਤੋਂ ਇਹਨਾਂ ਸਲੋਕਾਂ ਦੇ ਰਚਨਹਾਰੇ ਜੋਗੀ ਸਿੱਧ ਹੁੰਦੇ ਹਨ ਕਿਉਂਕਿ ਹਰੇਕ ਸਲੋਕ ਦੇ ਅੰਤ ਵਿਚ ਜੋਗੀਆਂ ਦੇ ਨਾਮ ਦੀ ਮੁਹਰ ਛਾਪ ਹੈ। ਪਰ ਦੂਜੇ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਵਾਲੇ ਨੇਮ ਨੂੰ ਮੁਖ ਰਖੀਏ ਤਾਂ ਜੋਗੀਆਂ ਦੇ ਉਚਾਰਨ ਵਾਲੀ ਧਾਰਨਾ ਸਿਧ ਨਹੀਂ ਹੋ ਸਕਦੀ ਕਿਉਂਕਿ ਇਹਨਾਂ ਸਲੋਕਾਂ ਦੇ ਆਰੰਭ ਵਿਚ 'ਮ:੧' ਦਰਜ ਹੈ ਜੋ ਗੁਰੂ ਨਾਨਕ ਦੇਵ ਜੀ ਦੀ ਮੁਹਰ ਛਾਪ ਹੈ। ਇਹਨਾਂ ਸ਼ਬਦਾਂ ਵਿਚ ਅੰਕਿਤ ਉਪਦੇਸ਼ ਸਹਜ ਜੋਗ ਵਾਲਾ ਹੈ ਜੋ ਗੁਰਮਤਿ ਗਿਆਨ ਦਾ ਪ੍ਰਤੀਕ ਹੈ। ਜੋਗੀ ਹਠੀਲੇ ਸਨ ਜਦੋਂ ਕਿ ਗੁਰੂ ਬਾਬਾ ਜੀ ਮਿਠ ਬੋਲੇ ਤੇ ਰਸੀਲੇ ਸਨ। ''ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ'' ਵਾਲੀ ਸ਼ਬਦਾਵਲੀ ਅਵਧੂਤਾਂ ਤੇ ਜੋਗੀਆਂ ਦੀ ਨਹੀਂ ਹੋ ਸਕਦੀ। ''ਨਾਨਕੁ ਉਚੇ ਘਰਿ ਬੋਲਤਾ ਹੈ, ਹਮਾਰੀ ਉਹਾਂ ਪਹੁੰਚ ਨਹੀਂ'' ਇਹ ਗਲ ਜੋਗੀਆਂ ਨੇ ਮੰਨੀ ਹੈ। ਇਸ ਤੋਂ ਪ੍ਰਤੱਖ ਪਤਾ ਲਗਦਾ ਹੈ ਕਿ ਗੁਰੂ

ਤਾ ਪੜਿ ਸੁਣਾਏਂ ॥ ਤੁਰਕ ਮੰਤ੍ਰੁ, ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ, ਚਾੜੀ ਖਾਹਿ ॥ ਚਉਕਾ ਦੇ ਕੈ, ਸੁਚਾ ਹੋਇ ॥ ਐਸਾ ਹਿੰਦੂ, ਵੇਖਹੁ ਕੋਇ ॥ ਜੋਗੀ ਗਿਰਹੀ, ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥ ਜੋਗੁ ਨ ਪਾਇਆ, ਜੁਗਤਿ ਗਵਾਈ ॥ ਕਿਤੁ ਕਾਰਣਿ, ਸਿਰਿ ਛਾਈ ਪਾਈ ॥ ਨਾਨਕ, ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ, ਆਪੇ ਜਾਣੁ ॥੧॥

ਮ:੧॥ ਹਿੰਦੂ ਕੈ ਘਰਿ, ਹਿੰਦੂ ਆਵੈ॥ਸੂਤੁ ਜਨੇਊ, ਪੜਿ ਗਲਿ ਪਾਵੈ ॥ ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ, ਥਾਇ ਨ ਪਾਈ ॥ ਮੁਸਲਮਾਨੁ ਕਰੇ ਵਡਿਆਈ ॥ ਵਿਣੁ ਗੁਰ ਪੀਰੈ, ਕੋ ਥਾਇ ਨ ਪਾਈ ॥ ਰਾਹੁ ਦਸਾਇ ਓਥੈ ਕੋ ਜਾਇ ॥ ਕਰਣੀ ਬਾਝਹੁ, ਭਿਸਤਿ ਨ ਪਾਇ ॥ ਜੋਗੀ ਕੈ ਘਰਿ, ਜੁਗਤਿ ਦਸਾਈ ॥ ਤਿਤੁ ਕਾਰਣਿ, ਕਨਿ ਮੁੰਦ੍ਰਾ ਪਾਈ ॥ ਮੁੰਦ੍ਰਾ ਪਾਇ ਫਿਰੈ ਸੰਸਾਰਿ ॥ ਜਿਥੈ ਕਿਥੈ ਸਿਰਜਣਹਾਰੁ ॥ ਜੇਤੇ ਜੀਅ ਤੇਤੇ ਵਾਟਾਊ ॥ ਚੀਰੀ ਆਈ, ਢਿਲ ਨ ਕਾਊ ॥ ਏਥੈ ਜਾਣੈ, ਸੁ ਜਾਇ ਸਿਞਾਣੈ ॥ ਹੋਰੁ ਫਕੜੁ, ਹਿੰਦੂ ਮੁਸਲਮਾਣੈ ॥ ਸਭਨਾ ਕਾ, ਦਰਿ ਲੇਖਾ ਹੋਇ ॥ ਕਰਣੀ ਬਾਝਹੁ, ਤਰੈ ਨ ਕੋਇ ॥ ਸਚੋ ਸਚੁ ਵਖਾਣੈ ਕੋਇ ॥ ਨਾਨਕ, ਅਗੈ ਪੁਛ ਨ ਹੋਇ ॥੨॥

ਪਉੜੀ॥ ਹਰਿ ਕਾ ਮੰਦਰੁ ਆਖੀਐ, ਕਾਇਆ ਕੋਟੁ ਗੜੁ ॥ ਅੰਦਰਿ ਲਾਲ ਜਵੇਹਰੀ, ਗੁਰਮੁਖਿ ਹਰਿਨਾਮੁ ਪੜੁ ॥ ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ, ਹਰਿ ਹਰਿ ਨਾਮੁ ਦਿੜੁ ॥ ਮਨਮੁਖ ਆਪਿ ਖੁਆਇਅਨੁ, ਮਾਇਆ ਮੋਹ ਨਿਤ ਕੜੁ ॥ ਸਭਨਾ ਸਾਹਿਬੁ ਏਕੁ ਹੈ, ਪੂਰੈ ਭਾਗਿ ਪਾਇਆ ਜਾਈ ॥੧੧॥

## ਉਚਾਰਨ ਸੇਧ

**ਬਿੰਦੀ ਸਹਿਤ:** ਕਮਾਹਿਂ, ਜਾਹਿਂ, ਭਾਵੈਂ, ਨਿਆਇਂ, ਸਮਾਹਿਂ, ਮੁਹਾਵਹਿਂ, ਖਾਹਿਂ।੧। ਥਾਇਂ, ਬਾਝਹੁਂ।

**ਫੁਟਕਲ:** ਨ੍ਹਾਤਾ।

**ਪਦ ਅਰਥ:** ਸਤੀ-ਦਾਨੀ। ਸਤੁ-ਦਾਨ। ਕਮਾਹਿ-ਕਮਾਉਂਦੇ ਹਨ। ਗੁਰ ਦੀਖਿਆ-ਗੁਰੂ ਦੀ ਸਿਖਿਆ, ਉਪਦੇਸ਼। ਘਰਿ-ਘਰਾਂ ਵਿਚ। ਜਾਹਿ-ਜਾਂਦੇ ਹਨ। ਪੁਰਖੈ-ਪੁਰਖ (ਪਤੀ) ਦਾ। ਖਟਿਐ-(ਪੈਸੇ) ਖਟਣ ਕਰਕੇ। ਭਾਉ-ਪਿਆਰ। ਆਵਉ ਜਾਉ-ਆਵੇ, ਜਾਏ। ਕਾਜੀ ਹੋਇ ਕੈ-ਕਾਜੀ (ਮੁਨਸਫ਼) ਬਣ ਕੇ। ਬਹੈ ਨਿਆਇ-ਨਿਆਂ, ਇਨਸਾਫ ਕਰਨ ਬੈਠਦਾ ਹੈ। ਤਸਬੀ-ਮਾਲਾ। ਕਰੇ ਖੁਦਾਇ-ਅੱਲਾ ਅੱਲਾ ਕਰਦਾ ਹੈ। ਵਢੀ-ਰਿਸ਼ਵਤ। ਹਕ ਗਵਾਇ-ਦੂਜੇ ਦਾ ਹਕ ਮਾਰਦਾ ਹੈ। ਤੁਰਕ ਮੰਤ੍ਰ-ਤੁਰਕਾਂ ਦਾ ਮੰਤਰ ਭਾਵ ਕਲਮਾ। ਕੰਨਿ-ਕੰਨ ਵਿਚ। ਰਿਦੈ ਸਮਾਹਿ-ਹਿਰਦੇ ਵਿਚ ਵਸਾਂਦੇ ਹਨ। ਮੁਹਾਵਹਿ-ਲੁਟਾਂਦੇ ਹਨ। ਚਾੜੀ ਖਾਹਿ-ਚੁਗਲੀ ਕਰਦੇ ਹਨ। ਗਿਰਹੀ-

੩. ਸਤਿਗੁਰੂ ਦੀਆਂ ਸਾਖੀਆਂ (ਸਿਖ) ਪੁਤਰਾਂ ਨੂੰ (ਗੁਰਮੁਖ) ਪੁਤਰ ਬਣਾ ਦੇਂਦੀਆਂ ਹਨ। [ਦਰਪਣ

**ਨਿਰਣੈ:** ਪੰਜਾਬੀ ਵਿਚ ਆਮ ਤੌਰ ਤੇ 'ਬਾਬਾ' ਸ਼ਬਦ ਬਜ਼ੁਰਗਾਂ ਲਈ ਵਰਤਿਆ ਜਾਂਦਾ ਹੈ ਪਰ ਧਾਰਮਿਕ ਖੇਤਰ ਵਿਚ ਸਤਿਗੁਰਾਂ, ਸੰਤਾਂ ਮਹਾਂ ਪੁਰਸ਼ਾਂ ਲਈ ਵੀ ਇਸ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

ਇਸ ਪੰਕਤੀ ਵਿਚ 'ਬਾਬਾਣੀਆਂ ਕਹਾਣੀਆ' ਤੋਂ ਭਾਵ ਸਤਿਗੁਰਾਂ ਅਤੇ ਗੁਰਮੁਖਾਂ ਦੀਆਂ ਜੀਵਨ ਕਹਾਣੀਆਂ (ਸਾਖੀਆਂ) ਚੰਗੇ ਪੁਤਰ (ਹਮੇਸ਼ਾਂ) ਕਰਦੇ ਹਨ, ਅਰਥ ਠੀਕ ਹਨ। ਪਰ 'ਦਰਪਣ' ਦੇ ਕਰਤਾ ਵਲੋਂ ਕੀਤੇ ਅਰਥ ਪੁਰਾਤਨ ਟੀਕਾਕਾਰਾਂ ਨਾਲੋਂ ਵਿਲਖਣ ਹਨ। ਭਾਵੇਂ ਉਪ੍ਰੋਕਤ ਅਰਥ ਵਿਚ ਅੰਕਿਤ ਭਾਵਨਾ ਸਿਧਾਂਤਕ ਤੇ ਗੁਰਮਤਿ ਆਸ਼ੇ ਅਨੁਕੂਲ ਹੈ ਪਰ ਜੋ ਅਰਥ ਹਨ ਉਹ ਪੰਕਤੀ ਦੇ ਸ਼ਬਦ ਸਰੂਪ ਅਨੁਸਾਰ ਨਹੀਂ ਹਨ। ਪੁਤਰਾਂ ਤੋਂ ਸਪੁੱਤਰ ਬਣਾਉਣ ਵਾਲੇ ਅਰਥ ਕਰਨ ਵੇਲੇ ਜੇ ਕੋਈ ਗੁਰਬਾਣੀ ਦਾ ਪ੍ਰਮਾਣ ਦਿਤਾ ਜਾਂਦਾ ਜਾਂ ਗੁਰਬਾਣੀ ਦਾ ਕੋਈ ਨੇਮ ਪਾਠਕਾਂ ਸਾਹਮਣੇ ਰਖਿਆ ਜਾਂਦਾ ਤਾਂ ਕੀਤੇ ਗਏ ਅਰਥ ਬਾਰੇ ਪਾਠਕਾਂ ਦੀ ਝਟ ਤਸੱਲੀ ਹੋ ਜਾਣੀ ਸੀ ਪਰ ਇਸ ਦੀ ਪੁਸ਼ਟੀ ਲਈ ਆਪ ਜੀ ਨੇ ਅਜੇਹੀ ਕੋਈ ਗੱਲ ਨਹੀਂ ਕੀਤੀ।

ਮੁਕਤੇ ਅਖਰ ਚੋਂ 'ਤੋਂ' ਦੇ ਅਰਥ ਸ਼ਾਇਦ ਹੀ ਨਿਕਲਦੇ ਹੋਣ ਪਰ ਆਮ ਤੌਰ ਤੇ ਵਿਸ਼ੇਸ਼ਣਵਾਚੀ ਸ਼ਬਦ ਔਂਕੜ ਸਹਿਤ ਹੋਵੇ, ਉਸ ਵਿਚੋਂ ਹੀ 'ਤੋਂ' ਦੇ ਅਰਥ ਨਿਕਲਦੇ ਹਨ। ਜਿਵੇਂ:—

੧. **ਸਤਿਗੁਰੁ ਖੋਟਿਅਹੁ ਖਰੇ ਕਰੇ....** ਖੋਟਿਆਂ ਤੋਂ [ਪੰਨਾ ੧੪੩

੨. **ਪਰੇਤਹੁ ਕੀਤੋਨ ਦੇਵਤਾ.....** ਪਰੇਤਾਂ ਤੋਂ [ਪੰਨਾ ੩੨੩

ਸੋ ਪੁਰਾਤਨ ਪ੍ਰਚਲਤ ਅਰਥ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਲਾਇਕ ਔਲਾਦ ਹਮੇਸ਼ਾਂ ਆਪਣੇ ਬਜ਼ੁਰਗਾਂ ਦੇ ਕੀਤੇ ਕਾਰਨਾਮੇ ਜੋ ਗੁਰੂ ਆਸ਼ੇ ਅਨੁਕੂਲ ਹੋਣ, ਉਨ੍ਹਾਂ ਨੂੰ ਯਾਦ ਰਖਦੀ ਹੈ। ਆਪਣੇ ਸੰਬੰਧੀਆਂ ਅਤੇ ਸਿਖ ਸਭਾਵਾਂ ਵਿਚ ਉਨ੍ਹਾਂ ਨੂੰ ਦੁਹਰਾਉਂਦੀ ਹੈ। ਇਸ ਤਰ੍ਹਾਂ ਚੰਗੇ ਸਪੁੱਤਰ ਆਪਣਾ ਜੀਵਨ ਸਫਲਾਉਂਦੇ ਹੋਏ ਕੁਲਾਂ ਨੂੰ ਵੀ ਤਾਰ ਲੈਂਦੇ ਹਨ। ਪਰ ਝੂਠ ਬੋਲਣ ਵਾਲੇ ਕੁਧਰਮੀ ਝੂਠ ਵਿਕਾਰ ਵਿਚ ਪੈ ਕੇ ਆਪ ਖੁਆਰ ਹੋ ਕੇ ਡੁਬਦੇ ਹਨ ਅਤੇ ਆਪਣੀਆਂ ਕੁਲਾਂ ਨੂੰ ਵੀ ਡੋਬਦੇ ਹਨ। ਜਿਨ੍ਹਾਂ ਨੂੰ ਇਸ ਸਚਾਈ ਬਾਰੇ ਕੋਈ ਸੰਦੇਹ ਹੋਵੇ ਤਾਂ ਉਹ ਵੇਦ-ਵਿਆਸ, ਸੁਕਦੇਵ ਅਤੇ ਨਾਰਦ ਮੁਨੀ ਵਰਗੇ ਸ੍ਰੇਸ਼ਟ ਵਿਅਕਤੀਆਂ ਪਾਸੋਂ ਪੁਸ਼ਟੀ ਕਰਵਾ ਸਕਦੇ ਹਨ। ਸਿਧਾਂਤ ਇਹ ਹੈ ਕਿ ਸਤਿਗੁਰੂ ਜੀ ਦੀ ਸਿਖਿਆ ਨੂੰ ਸਦਾ ਚੇਤੇ ਰਖਣਾ ਚਾਹੀਦਾ ਹੈ ਜੋ ਸਾਡੀ ਜੀਵਨ-ਉਸਾਰੀ ਵਿਚ ਸਹਾਇਕ ਬਣਦੀ ਹੈ। ਪਉੜੀ ਦਾ ਸਾਰ ਇਹ ਹੈ ਕਿ ਸੰਸਾਰ ਵਿਚ ਜੋ ਵੀ ਚੰਗੇ ਜਾਂ ਮੰਦੇ ਕਰਮ ਕਮਾਉਣ ਵਾਲੇ ਜੀਵ ਹਨ ਸਭ ਹਰੀ ਦੇ ਭਾਣੇ ਅਨੁਸਾਰ ਹਨ।

**ਸਲੋਕੁ ਮ: ੧ ॥ ਸਤੀ, ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ, ਘਰਿ ਦੇਵਣ ਜਾਹਿ ॥ ਇਸਤਰੀ ਪੁਰਖੈ, ਖਟਿਐ ਭਾਉ ॥ ਭਾਵੈ ਆਵਉ, ਭਾਵੈ ਜਾਉ ॥ ਸਾਸਤੁ ਬੇਦੁ, ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥ ਕਾਜੀ ਹੋਇ ਕੈ, ਬਹੈ ਨਿਆਇ ॥ ਫੇਰੇ ਤਸਬੀ, ਕਰੇ ਖੁਦਾਇ ॥ ਵਢੀ ਲੈ ਕੈ, ਹਕੁ ਗਵਾਏ ॥ ਜੇ ਕੋ ਪੁਛੈ,**

ਇਸ਼ਨਾਨ (ਆਦਿ ਕੀਤਾ ਕਰਮ) ਪਰਵਾਨ ਨਹੀਂ ਹੁੰਦਾ (ਭਾਵ ਬੇਅਰਥ ਜਾਂਦਾ ਹੈ, ਜਿਵੇਂ ਸੂਤ ਟੁਟ ਜਾਂਦਾ ਹੈ ਤਿਵੇਂ ਪਾਪ ਕਰਮ ਕਰਕੇ ਧਰਮ ਟੁਟ ਜਾਂਦਾ ਹੈ)। ਮੁਸਲਮਾਨ (ਆਪਣੇ ਮਜ਼੍ਹਬ, ਦੀਨ ਦੀ) ਵਡਿਆਈ ਕਰਦਾ ਹੈ (ਅਤੇ ਕਹਿੰਦਾ ਹੈ) ਬਿਨਾ ਗੁਰੂ ਪੀਰ ਦੇ (ਰਬੀ-ਦਰਗਾਹ ਵਿਚ) ਕੋਈ ਕਬੂਲ ਨਹੀਂ ਪੈਂਦਾ। ਹਰ ਕੋਈ (ਹਰੀ ਦੇ ਘਰ ਦਾ) ਰਾਹ ਪੁਛਦਾ ਹੈ (ਪਰ ਉਥੇ) ਕੋਈ ਵਿਰਲਾ ਹੀ ਅਪੜਦਾ ਹੈ। ਨੇਕ ਕਰਣੀ (ਸ਼ੁਭ ਅਮਲਾਂ ਤੋਂ) ਬਿਨਾ ਕੋਈ ਬਹਿਸ਼ਤ (ਸੁਰਗ) ਵਿਚ ਨਹੀਂ ਪਹੁੰਚ ਸਕਦਾ। ਜੋਗੀ ਦੇ ਘਰ (ਡੇਰੇ ਤੇ ਕੋਈ) ਜੋਗ ਦੀ ਜੁਗਤੀ ਪੁਛਣ ਜਾਂਦਾ ਹੈ, ਉਸ ਕਾਰਣ (ਉਹ ਆਪਣੇ ਕੰਨ) ਵਿਚ ਮੁੰਦ੍ਰਾਂ ਵੀ ਪਾ ਲੈਂਦਾ ਹੈ। ਮੁੰਦ੍ਰਾਂ ਪਾ ਕੇ (ਸਾਰੇ) ਸੰਸਾਰ ਵਿਚ ਭੌਂਦਾ ਫਿਰਦਾ ਹੈ (ਪਰ ਉਹ) ਸਿਰਜਣਹਾਰ ਤਾਂ ਜਿਥੇ ਕਿਥੇ (ਵੇਖੋ ਹਰ ਥਾਂ ਮੌਜੂਦ ਹੈ)। (ਸੰਸਾਰ ਵਿਚ) ਜਿਤਨੇ ਜੀਵ ਆਏ ਹਨ ਉਤਨੇ ਹੀ) ਮੁਸਾਫ਼ਰ ਹਨ। ਜਿਸ ਕਿਸੇ ਨੂੰ ਮੌਤ ਦੀ ਚਿਠੀ ਆਉਂਦੀ ਹੈ ਉਹ ਦੇਰੀ ਨਹੀਂ ਕਰ ਸਕਦਾ। (ਜਿਹੜਾ ਜੀਵ) ਇਥੇ (ਇਸ ਦੁਨੀਆ ਵਿਚ ਹਰੀ ਨੂੰ) ਜਾਣਦਾ ਹੈ, ਉਹ (ਅਗੇ ਵੀ) ਜਾ ਕੇ (ਉਸ ਹਰੀ ਨੂੰ) ਪਛਾਣ ਸਕੇਗਾ, (ਨਹੀਂ ਤਾਂ) ਹੋਰ ਹਿੰਦੂ ਮੁਸਲਮਾਨ (ਦਾ ਝਗੜਾ ਸਭ) ਫਜ਼ੂਲ (ਬੇਅਰਥ) ਹੈ। (ਉਸ ਪ੍ਰਭੂ ਦੇ) ਦਰ ਉਤੇ ਸਭ ਜੀਆਂ (ਦੇ ਕਰਮਾਂ ਦਾ) ਲੇਖਾ (ਹਿਸਾਬ) ਹੁੰਦਾ ਹੈ (ਪਰ ਸ਼ੁਭ) ਕਰਣੀ ਤੋਂ ਬਿਨਾ (ਸੰਸਾਰ ਸਾਗਰ ਤੋਂ) ਕੋਈ ਨਹੀਂ ਪਾਰ ਹੋ ਸਕਦਾ। ਕੋਈ (ਵਿਰਲਾ ਹੈ ਜੋ ਨਿਰੋਲ) ਸੱਚੇ ਪ੍ਰਭੂ ਨੂੰ ਯਾਦ ਕਰਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਗੇ (ਪਰਲੋਕ) ਵਿਚ ਉਸ ਤੋਂ ਲੇਖਾ (ਹਿਸਾਬ) ਨਹੀਂ ਪੁਛਿਆ ਜਾਂਦਾ।੨।

**ਪਉੜੀ॥**— (ਹੇ ਭਾਈ!) ਸਰੀਰ ਰੂਪੀ ਕਿਲ੍ਹੇ ਨੂੰ ਹਰੀ ਦੇ ਰਹਿਣ (ਵਾਲਾ) ਘਰ ਆਖਿਆ ਜਾਂਦਾ ਹੈ। (ਤੂੰ) ਗੁਰੂ ਦੁਆਰਾ ਹਰੀ ਦਾ ਨਾਮ ਪੜ੍ਹ (ਸਿਮਰ, ਫਿਰ ਇਸ ਸਰੀਰ ਦੇ) ਅੰਦਰ ਹੀ ਲਾਲ, ਜਵਾਹਰਾਤਾਂ ਵਰਗੇ (ਅਮੋਲਕ ਗੁਣ) ਮਿਲ ਜਾਣਗੇ। ਹਰੀ ਦੇ ਰਹਿਣ ਵਾਲਾ ਇਹ ਸਰੀਰ ਅਤਿਅੰਤ ਸੁੰਦਰ ਹੈ, ਇਸ ਵਿਚ ਟਿਕ ਕੇ ਹਰੀ ਦਾ ਨਾਮ ਦ੍ਰਿੜ ਕਰ ਭਾਵ (ਹਿਰਦੇ ਵਿਚ ਪੱਕਾ ਕਰ)।

ਮਨਮੁਖਾਂ ਨੂੰ (ਪ੍ਰਭੂ ਨੇ) ਆਪ ਕੁਰਾਹੇ ਪਾ ਦਿਤਾ ਹੈ, (ਉਹ) ਮਾਇਆ ਦੇ ਮੋਹ ਵਿਚ ਹਰ ਰੋਜ਼ ਦੁਖੀ ਹੁੰਦੇ ਹਨ। ਸਾਰੇ (ਜੀਆਂ ਦਾ) ਮਾਲਕ ਇਕ ਵਾਹਿਗੁਰੂ ਹੈ (ਪਰ ਉਹ) ਪੂਰੇ ਭਾਗਾਂ ਨਾਲ ਹੀ ਪਾਇਆ ਜਾ ਸਕਦਾ ਹੈ।੧੧।

# ਅਰਥ ਭੇਦ ਅਤੇ ਨਿਰਣੈ

## ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥

ਵਖ ਵਖ ਅਰਥ:

੧. ਹਿੰਦੂਆਂ ਦੇ ਘਰ ਬੇਟੇ ਜਨਮਤੇ ਹਨ ਅਰ ਸੂਤ ਦਾ ਜਨੇਊ ਅਤੇ ਤਿਲਕ ਲਾਇ ਕਰ ਕਹਿੰਦੇ ਹਨ ਜੋ ਹਿੰਦੂ ਹੋਏ ਹੈਂ। [ਗਿਆਨ ਰਤਨਾਵਲੀ

੨. (ਕਿਸੇ ਖਤ੍ਰੀ ਆਦਿਕ) ਹਿੰਦੂ ਦੇ ਘਰ ਵਿਚ ਬ੍ਰਾਹਮਣ ਆਉਂਦਾ ਹੈ ਤੇ (ਮੰਤ੍ਰ ਆਦਿਕ) ਪੜ੍ਹ ਕੇ ਉਸ ਖਤ੍ਰੀ ਦੇ ਗਲ ਵਿਚ ਧਾਗਾ ਜਨੇਊ ਪਾ ਦੇਂਦਾ ਹੈ। [ਦਰਪਣ, ਸੰ.ਸ. ਆਦਿ ਹੋਰ ਸਟੀਕ

ਗ੍ਰਿਹਸਤੀ। ਜਟਾ-ਜਟਾਂ ਰਖਦੇ ਹਨ। ਬਿਭੂਤ-ਸੁਆਹ (ਮਲਦੇ) ਹਨ। ਰੋਵਹਿ ਪੂਤ-ਪੁੱਤਰ (ਚੇਲੇ) ਰੋਂਦੇ ਹਨ। ਕਿਤੁ ਕਾਰਨਿ-ਕਿਸ ਵਾਸਤੇ। ਸਿਰਿ-ਸਿਰ ਵਿਚ। ਛਾਈ-ਸੁਆਹ। ਕਲਿ ਕਾ-ਕਲਜੁਗ ਦਾ। ਪਰਵਾਣੁ-ਮਾਪ। ਆਖਣੁ-ਆਖਣ ਵਾਲਾ। ਜਾਣੁ-ਜਾਣਨ ਵਾਲਾ।੧। ਜਨੇਊ-ਜੰਞੂ। ਥਾਇ ਨ ਪਾਈ-ਕਬੂਲ (ਪਰਵਾਨ) ਨਹੀਂ ਹੁੰਦਾ। ਦਸਾਏ-ਪੁਛਦਾ ਹੈ। ਕਰਣੀ ਬਾਝਹੁ-ਸ੍ਰੇਸ਼ਟ ਅਮਲਾਂ ਤੋਂ ਬਿਨਾ। ਭਿਸਤਿ-ਸੁਰਗ (ਜਨਤ) ਵਿਚ। ਵਾਟਾਊ-ਮੁਸਾਫਰ। ਚੀਰੀ-ਚਿਠੀ, ਸੱਦਾ। ਕਾਊ-ਕੋਈ। ਸਿਞਾਣੈ-ਪਛਾਣਦਾ, ਸਮਝਦਾ ਹੈ। ਫਕੜੁ-ਫਜ਼ੂਲ। ਦਰਿ-(ਹਰੀ ਦੇ) ਦਰ ਉਤੇ। ਵਖਾਣੈ-ਆਖਦਾ ਹੈ।੨। ਪਉੜੀ। ਮੰਦਰੁ-ਰਹਿਣ ਦੀ ਥਾਂ। ਕਾਇਆ-ਸਰੀਰ। ਕੋਟੁ-ਗੜ੍ਹ, ਕਿਲ੍ਹਾ। ਜਵੇਹਰੀ-ਜਵਾਹਰਾਤ, ਹੀਰਿਆਂ ਨੂੰ ਪਰਖਣ ਵਾਲਾ। ਪੜ੍ਹ-ਦ੍ਰਿੜ, ਪੱਕਾ ਕਰ। ਖੁਆਇਅਨੁ-ਉਸ ਪ੍ਰਭੂ ਨੇ ਖੁੰਝਾਏ ਹਨ। ਕੜੂ-ਕਾੜ੍ਹਾ। ਅੰਦੇਸਾ-ਚਿੰਤਾ।੧੧।

**ਅਰਥ:** (ਕਲਜੁਗ ਦੇ ਲਛਣ ਦਸਦੇ ਹਨ ਕਿ) ਦਾਨੀ (ਪੁਰਸ਼) ਪਾਪ ਕਰਕੇ ਮਾਇਆ ਇਕੱਠੀ ਕਰਦੇ ਹਨ (ਅਤੇ ਉਸ ਵਿਚੋਂ ਲੋਕਾਂ ਨੂੰ ਥੋੜਾ ਬਹੁਤਾ) ਦਾਨ ਦੇਂਦੇ ਹਨ। (ਜੋ ਆਪਣੇ ਆਪ ਨੂੰ ਗੁਰੂ ਕਹਾਉਂਦੇ ਹਨ ਉਹ ਸਿਖਾਂ ਦੇ) ਘਰ ਵਿਚ ਸਿਖਿਆ ਦੇਣ ਲਈ ਜਾਂਦੇ ਹਨ (ਅਤੇ ਉਨ੍ਹਾਂ ਪਾਸੋਂ ਮਾਇਆ ਲਿਆਉਂਦੇ ਹਨ)। ਇਸਤ੍ਰੀ ਦਾ (ਆਪਣੇ) ਪਤੀ ਨਾਲ ਪਿਆਰ (ਉਸ ਦੀ) ਖਟੀ ਕਮਾਈ ਕਰਕੇ ਹੈ (ਕਿਉਂਕਿ ਜਦੋਂ ਪਤੀ ਘਰ ਆਵੇ ਤਾਂ ਵੀ ਮਾਇਆ ਮੰਗਦੀ ਹੈ ਜੇ ਜਾਵੇ ਤਾਂ ਵੀ ਮਾਇਆ ਮੰਗਦੀ ਹੈ)। (ਜੇ ਪਤੀ ਦੌਲਤ ਨਹੀਂ ਕਮਾਂਦਾ, ਤਾਂ ਉਹ) ਭਾਵੇਂ ਕਿਥੋਂ ਪਿਆ ਆਵੇ, (ਕਿਥੇ ਪਿਆ ਜਾਵੇ ਉਸ ਦੀ ਕੋਈ ਵਾਤ ਨਹੀਂ ਪੁਛਦਾ)। ਸ਼ਾਸਤਰਾਂ ਵੇਦਾਂ (ਦੀ ਸਿਖਿਆ ਨੂੰ) ਕੋਈ ਨਹੀਂ ਮੰਨਦਾ। (ਸਭ) ਆਪੋ ਆਪਣੇ ਗਰਜ਼ ਦੀ ਪੂਜਾ ਕਰਾਉਂਦੇ ਹਨ। (ਜੋ) ਕਾਜ਼ੀ ਬਣ ਕੇ ਨਿਆਂ (ਇਨਸਾਫ) ਕਰਨ ਲਈ ਬੈਠਦਾ ਹੈ, (ਉਹ ਹਥ ਨਾਲ) ਤਸਬੀ (ਮਾਲਾ) ਫੇਰਦਾ ਹੈ, (ਮੂੰਹੋਂ) ਅਲ੍ਹਾ ਅਲ੍ਹਾ ਵੀ ਜਪਦਾ ਹੈ। ਪਰ ਰਿਸ਼ਵਤ ਲੈ ਕੇ (ਦੂਜੇ ਦਾ) ਹੱਕ ਮਾਰ ਦਿੰਦਾ ਹੈ (ਸਚੇ ਨੂੰ ਝੂਠਾ ਤੇ ਝੂਠੇ ਨੂੰ ਸੱਚਾ ਬਣਾਉਂਦਾ ਹੈ)। ਜੇ ਕੋਈ ਪੁਛੇ (ਕਿ ਤੂੰ ਇਹ ਅਨਿਆਂ ਕਿਉਂ ਕੀਤਾ ਹੈ ਤਾਂ ਅਗੋਂ ਸ਼ਰ੍ਹਾ ਦਾ ਫ਼ਤਵਾ) ਪੜ੍ਹ ਕੇ ਸੁਣਾ ਦੇਂਦਾ ਹੈ। (ਹਿੰਦੂ ਲੋਕ) ਤੁਰਕਾਂ ਦਾ ਮੰਤਰ (ਕਲਮਾ ਤੇ ਬਾਂਗ ਸੁਣਦੇ ਹਨ, ਉਸ ਨੂੰ ਆਪਣੇ ਹਿਰਦੇ ਅੰਦਰ) ਵਸਾਉਂਦੇ ਹਨ। ਲੋਕਾਂ ਨੂੰ ਲੁਟਾਂਦੇ ਹਨ, (ਉਨ੍ਹਾਂ ਦੀ) ਚੁਗਲੀ (ਹਾਕਮਾਂ ਪਾਸ) ਕਰਕੇ (ਆਹਾਰ ਕਰਦੇ ਹਨ)। (ਨਿਰਾ) ਚੌਕਾ ਲੇਪਣ ਪੋਚਾ ਦੇ ਕੇ ਹੀ ਹਿੰਦੂ (ਸੁੱਚਾ) ਬਣੀ ਬੈਠਾ ਹੈ। (ਪਰ) ਵੇਖੋ ਇਹੋ ਜਿਹਾ (ਕੰਮ ਕੀਤਿਆਂ) ਕੋਈ ਹਿੰਦੂ ਰਹਿ ਸਕਦਾ ਹੈ? ਜੋਗੀ (ਅੰਦਰੋਂ) ਗ੍ਰਿਹਸਤੀ ਹੁੰਦਾ ਹੋਇਆ (ਬਾਹਰੋਂ) ਜਟਾਂ ਧਾਰੀ (ਅਤੇ) ਸੁਆਹ (ਮਲੀ) ਫਿਰਦਾ ਹੈ, ਉਸ ਦੇ ਅਗੇ ਪਿਛੇ ਪੁਤਰ ਰੋ ਰਹੇ ਹਨ। (ਇਸ ਤਰ੍ਹਾਂ, ਉਸ ਨੇ) ਜੋਗ ਨੂੰ ਪ੍ਰਾਪਤ ਨਹੀਂ ਕੀਤਾ (ਸਗੋਂ ਦੁਨੀਆ ਵਿਚ ਰਹਿਣ ਵਾਲੀ) ਜੁਗਤੀ ਵੀ ਗਵਾ ਲਈ ਹੈ। ਦਸੋ, ਉਨ੍ਹਾਂ ਨੇ ਕਿਸ ਖ਼ਾਤਰ (ਆਪਣੇ) ਸਿਰ ਵਿਚ ਸੁਆਹ ਪਾਈ ਹੈ?। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਲਜੁਗ ਦਾ ਇਹ ਮਾਪ-ਤੋਲ ਹੈ ਕਿ ਮਨੁੱਖ ਆਪ ਹੀ (ਧਰਮ ਦੀਆਂ ਗਲਾਂ) ਆਖਣ ਵਾਲਾ (ਚੌਧਰੀ ਹੈ, ਅਤੇ) ਆਪ ਹੀ (ਉਨ੍ਹਾਂ ਨੂੰ) ਜਾਣਨ ਵਾਲਾ (ਵਿਦਵਾਨ ਬਣੀ ਬੈਠਾ) ਹੈ।੧।

**ਮ: ੧॥**— ਹਿੰਦੂ ਦੇ ਘਰ ਵਿਚ (ਜਦ ਇਕ ਹੋਰ) ਹਿੰਦੂ ਆਉਂਦਾ ਹੈ (ਭਾਵ ਜਨਮ ਲੈਂਦਾ ਹੈ ਤਾਂ) ਸੂਤ ਦਾ ਜੰਞੂ ਲੈ ਕੇ (ਬ੍ਰਾਹਮਣ ਮੰਤਰ) ਪੜ੍ਹ ਕੇ ਉਸ ਦੇ ਗਲ ਵਿਚ (ਜਨੇਊ) ਪਾ ਦੇਂਦਾ ਹੈ (ਤਿਲਕ ਲਾ ਕੇ ਕਹਿੰਦੇ ਹਨ ਕਿ ਇਹ ਹਿੰਦੂ ਹੋ ਗਿਆ ਹੈ)। (ਜੋ ਹਿੰਦੂ) ਜੰਞੂ ਪਾ ਕੇ ਵੀ ਮੰਦੇ ਕੰਮ ਕਰਦਾ ਹੈ (ਉਸਦਾ)

੨. ਨਹਿ ਸਤਿ, ਭਾਵ ਸਿਧੀ ਨਹੀਂ ਹੈ, ਸਤਿ ਦੀ ਪ੍ਰਾਪਤੀ ਨਹੀਂ ਹੈ। [ਸ਼ਬਦਾਰਥ

ਨਿਰਣੈ: ਇਸ ਵਾਰ ਦੀ ੧੨ਵੀਂ ਪਉੜੀ ਦੇ ਸਤਵੇਂ ਸਲੋਕ ਵਿਚ 'ਆਸਤਿ ਨਾਸਤਿ ਏਕੋ ਨਾਉ' ਵਾਲੀ ਪੰਕਤੀ ਵਿਚ 'ਆਸਤਿ' ਪਦ ਦੇ ਅਰਥ ਹੋਂਦ ਅਤੇ 'ਨਾਸਤਿ' ਦੇ ਅਰਥ 'ਅਣਹੋਂਦ' ਹਨ। ਇਸੇ ਤਰ੍ਹਾਂ ਗੁਰਬਾਣੀ ਵਿਚ ਇਕ ਹੋਰ ਪੰਕਤੀ ਹੈ:–

**ਦੂਤੀਆ ਨਾਸਤਿ, ਇਕੁ ਰਹਿਆ ਸਮਾਇ ॥** **[ਪੰਨਾ ੧੧੪੦**

ਭਾਵ ਸੰਸਾਰ ਵਿਚ ਦੂਜਾ ਨਹੀਂ ਹੈ, ਇਕ ਪਰਮੇਸ਼ਰ ਹੀ (ਸਭ ਥਾਵਾਂ ਤੇ ਜੀਆਂ ਵਿਚ) ਸਮਾਅ ਰਿਹਾ ਹੈ। ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਵਾਲੇ ਕੋਸ਼ ਵਿਚ 'ਨਾ+ਸਤ=ਸਤ ਨਹੀਂ ਭਾਵ ਨਾਸ਼ਮਾਨ ਹੈ' ਅਤੇ ਇਹ ਸ਼ਬਦ 'ਹਿੰਦੀ' ਦਾ ਦਸਿਆ ਹੈ ਬਾਕੀ ਸਭ ਨੇ 'ਨਾਸਤਿ' ਨੂੰ ਸੰਸਕ੍ਰਿਤ ਦਾ ਪਦ ਦਸਿਆ ਹੈ, ਅਤੇ ਅਰਥ ਕੀਤੇ ਹਨ 'ਨਾ ਅਸਤਿ'=ਨਹੀਂ ਹੈ।

ਗਿਆਨ ਰਤਨਾਵਲੀ ਵਿਚ ਇਸ ਪੰਕਤੀ ਦੇ ਅਰਥਾਂ ਦਾ ਨਮੂਨਾ ਇਸ ਤਰ੍ਹਾਂ ਉਪਲਬਧ ਹੈ:–

''ਤਾਂ ਬਾਬਾ ਬੋਲਿਆ ਸੱਤ ਪ੍ਰਾਪਤ ਹੁੰਦਾ ਹੈ ਸੋ ਪਰਮਾਤਮਾ ਦੇ ਗਿਆਨ ਤੇ ਹੁੰਦਾ ਹੈ ਅਤੇ ਜਉਲਗ ਦੇਹ ਅਭਮਾਨ ਹੈ ਤਉਲਗ ਸੱਤ ਨਹੀਂ ਪ੍ਰਾਪਤ ਹੁੰਦਾ ਕਯੋਂ ਜੋ ਦੁਖ ਦੇ ਸਹਾਰਨੇ ਤੇ ਭੀ ਸੱਤ ਨਹੀਂ ਪ੍ਰਾਪਤ ਹੁੰਦਾ ਅਰ ਸੁਖ ਦੇ ਭੋਗੁਣ ਤੇ ਭੀ ਨਹੀਂ ਪ੍ਰਾਪਤ ਹੁੰਦਾ।''

ਜੇ 'ਨਾਸਤਿ' ਜੁੜਤ ਪਦ ਮੰਨ ਕੇ 'ਨਹੀਂ ਹੈ' ਅਰਥ ਕਰੀਏ ਤਾਂ ਇਸ ਪੰਕਤੀ ਦੇ ਅਰਥ ਕਰਨ ਸਮੇਂ 'ਸੱਤ' ਪਦ ਦਾ ਆਪਣੇ ਕੋਲੋਂ ਅਧਯਾਹਾਰ ਕਰਨਾ ਪਵੇਗਾ। ਜੇ ਪਦ ਛੇਦ ਕਰੀਏ ਤਾਂ ਅਰਥ ਕਰਨ ਵਿਚ ਕੋਈ ਔਖਿਆਈ ਨਹੀਂ ਵਾਪਰਦੀ। 'ਸਤਿ' ਦੇ ਅਰਥ 'ਸਿਧੀ' ਵੀ ਢੁਕਵੇਂ ਹਨ ਕਿਉਂਕਿ ਇਸੇ ਸਲੋਕ ਵਿਚ ''ਜਿਸੁ ਹਥਿ ਸਿਧਿ ਦੇਵੈ ਜੇ ਸੋਈ, ਜਿਸਨੋ ਦੇਇ ਤਿਸੁ ਆਇ ਮਿਲੈ॥'' ਦਾ ਵਰਣਨ ਪ੍ਰਚਲਤ ਅਰਥਾਂ ਦੀ ਪੁਸ਼ਟੀ ਕਰਦਾ ਹੈ।

ਸੋ 'ਨਾ ਸਤਿ' ਦੇ ਅਰਥ ਸਤ ਵਾਲੀ ਮੁਕਤੀ ਰੂਪ ਸਿਧੀ ਪ੍ਰਾਪਤ ਨਹੀਂ ਹੁੰਦੀ, ਕਰਨੇ ਹੀ ਢੁਕਵੇਂ ਹਨ। ਸੋਢੀ ਤੇਜਾ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ 'ਨਾਸਤਿ' ਦੇ ਅਰਥ 'ਨਾਸਤਕ' ਕੀਤੇ ਹਨ ਜੋ ਪੰਕਤੀ ਦੇ ਅਰਥ ਭਾਵਾਂ ਨਾਲ ਉਕਾ ਹੀ ਮੇਲ ਨਹੀਂ ਖਾਂਦੇ।

## (ਅ) ਬੋਲੈ ਈਸਰੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥

ਇਹਨਾਂ ਪੰਕਤੀਆਂ ਦੇ ਅਰਥਾਂ ਵਿਚ ਟੀਕਾਕਾਰ ਦੀ ਪਰਸਪਰ ਸੰਮਤੀ ਹੈ ਪਰ 'ਬੋਲੈ ਈਸਰੁ, ਬੋਲੈ ਗੋਰਖੁ, ਬੋਲੈ ਗੋਪੀ ਚੰਦੁ, ਬੋਲੈ ਚਰਪਟੁ, ਅਤੇ ਬੋਲੈ ਭਰਥਰਿ ਦੇ ਅਰਥਾਂ ਵਿਚ ਮਤ ਭੇਦ ਹੈ ਜਿਸ ਕਰਕੇ ਹੇਠ ਲਿਖੇ ਵੀਚਾਰ ਹੋਂਦ ਵਿਚ ਆਏ ਹਨ:–

੧. ਬੋਲੈ ਈਸਰ ਨਾਥੁ ਜਿ ਏਹ ਬਾਤ ਸਤਿ ਹੈ ਜਿ ਪਰਮੇਸਰ ਪਰਮ ਤਤ ਮਹਿ ਰੇਖ ਕਾਈ ਨਾਹੀਂ। ਪਰਮਤਤੁ ਪਰਮੇਸਰ ਹੈ ਤਿਸ ਮਹਿ ਰੂਪੁ ਰੇਖ ਕਿਛੁ ਨਾਹੀ। [ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ

੨ ਸ੍ਰੀ ਗੁਰੂ ਜੀ ਈਸਰ ਕੋ ਕਹਿਤੇ ਹੈਂ ਜੋ ਸਤ ਸਰੂਪ ਆਕਾਰ ਅਰੁ ਚਿੰਨ ਰਹਤ ਪਰਮੇਸ਼ਰ ਰੂਪ ਹੈ ਸੋ ਪੂਰਬੋਕਤ ਗ੍ਰਹਸਥੀ ਉਸ ਮਹਿ ਪ੍ਰਾਪਤ ਹੋਤਾ ਹੈ। [ਫ.ਸ.

ਬਚਨ ਸੁਣ ਕੇ) ਚਰਪਟ ਕਹਿੰਦਾ ਹੈ ਕਿ ਹਰੀ ਸਤਿ ਸਰੂਪ ਹੈ, ਉਸ ਵਾਹਿਗੁਰੂ (ਅਤੇ ਅਜਿਹੇ ਪਾਖੰਡੀ) ਵਿਚ ਕੋਈ ਰੂਪਰੇਖ ਦਾ ਭੇਦ ਨਹੀਂ ਹੈ।੫।

**ਮ:੧॥–** (ਅਸਲੀ) ਬੈਰਾਗੀ ਉਹ ਹੈ ਜੋ ਬ੍ਰਹਮ ਨੂੰ ਮਨ ਵਿਚ ਉਲਟੇ (ਅਤੇ ਵਾਹਿਗੁਰੂ ਰੂਪੀ) ਥੰਮ ਨੂੰ ਦਸਮ ਦੁਆਰ ਵਿਚ ਟਿਕਾਏ। (ਜੋ ਜੋਗੀ) ਦਿਨ ਰਾਤ (ਹਿਰਦੇ) ਅੰਦਰ (ਵਾਹਿਗੁਰੂ ਦੇ) ਧਿਆਨ ਵਿਚ ਟਿਕਿਆ ਰਹਿੰਦਾ ਹੈ, ਉਹ ਬੈਰਾਗੀ ਵਾਹਿਗੁਰੂ ਦਾ ਰੂਪ ਹੋ ਜਾਂਦਾ ਹੈ। (ਗੁਰੂ ਬਾਬਾ ਜੀ ਦੇ ਬਚਨ ਸੁਣ ਕੇ) ਭਰਥਰਿ (ਜੋਗੀ) ਬੋਲਦਾ ਹੈ ਕਿ ਵਾਹਿਗੁਰੂ ਸਤਿ ਸਰੂਪ ਹੈ, ਉਸ ਵਾਹਿਗੁਰੂ ਵਿਚ ਕੋਈ ਰੂਪ ਰੇਖ ਦਾ ਭੇਦ ਨਹੀਂ ਹੈ।੬।

**ਮ:੧॥–** (ਯੋਗ ਦਾ ਨਿਸ਼ਾਨ ਇਹ ਹੋਣਾ ਚਾਹੀਦਾ ਹੈ ਕਿ) ਮੰਦਾ (ਬੁਰਿਆਈ) ਕਿਵੇਂ ਮਰੇ ਤੇ ਅਸਲ ਜੀਵਨ ਜੁਗਤੀ ਕਿਵੇਂ ਮਿਲੇ? (ਨਹੀਂ ਤਾਂ ਨਿਰੇ) ਕੰਨ ਪੜਵਾ ਕੇ ਕੀ ਚੂਰਮਾ ਖਾਧਾ? (ਇਸ ਦਾ ਕੋਈ ਆਤਮਿਕ ਲਾਭ ਨਹੀਂ) ਸੰਸਾਰ ਦੀ ਹੋਂਦ ਤੇ ਅਣਹੋਂਦ ਵੇਲੇ (ਕੇਵਲ) ਇਕ ਵਾਹਿਗੁਰੂ ਹੈ। (ਇਸ ਬਿਨਾ ਹੋਰ ਕੋਈ) ਅਖਰ (ਸ਼ਬਦ) ਕਿਹੜਾ ਹੈ ਜਿਸ ਨਾਲ ਹਿਰਦਾ ਟਿਕਿਆ ਰਹਿ ਸਕਦਾ ਹੈ? (ਜੇ (ਕੋਈ) ਧੁਪ ਛਾਂ (ਦੁਖ ਸੁਖ) ਨੂੰ ਇਕੋ ਜਿਹਾ ਸਹਾਰਦਾ ਹੈ ਤਾਂ, ਨਾਨਕ ਆਖਦਾ ਹੈ (ਉਹ ਮਨੁੱਖ ਹੀ ਸਹੀ ਅਰਥਾਂ ਵਿਚ) ਗੁਰੂ ਨੂੰ ਚੇਤੇ ਰਖਦਾ ਹੈ (ਭਾਵ ਗੁਰੂ ਦੇ ਹੁਕਮ ਤੇ ਅਮਲ ਕਰਦਾ ਹੈ)।

ਨਾਥਾਂ (ਜੋਗੀਆਂ) ਦੇ ਚੇਲੇ (ਪੁਤਰ) ਛੇ ਭੇਖਾਂ ਵਿਚ ਹੀ ਵਰਤਦੇ ਹਨ (ਪਰ) ਨਾ (ਉਹ ਚੰਗੇ) ਗ੍ਰਿਹਸਤੀ ਹਨ (ਅਤੇ) ਨਾ ਹੀ ਵਿਰੱਕਤ (ਤਿਆਗੀ) ਹਨ। (ਯਥਾਰਥ ਗਲ ਇਹ ਹੈ ਕਿ) ਜੋ (ਮਨੁੱਖ) ਨਿਰੰਕਾਰ ਵਿਚ ਲੀਨ ਹੋਇਆ ਰਹਿੰਦਾ ਹੈ, (ਉਹ) ਕਿਉਂ (ਦਰ ਦਰ ਤੇ) ਭਿਖਿਆ ਮੰਗਣ ਲਈ ਜਾਵੇਗਾ (ਭਾਵ ਉਹ ਕਿਧਰੇ ਨਹੀਂ ਜਾਂਦਾ ਇਕੋ ਨਿਰੰਕਾਰ ਦੇ ਦਰ ਦਾ ਮੰਗਤਾ ਬਣਦਾ ਹੈ)।੭।

**ਪਉੜੀ॥-** ਹਰੀ ਦਾ ਮੰਦਰ (ਰਹਿਣ ਵਾਲੀ ਥਾਂ) ਉਸੇ ਨੂੰ ਆਖਣਾ ਚਾਹੀਦਾ ਹੈ ਜਿਥੋਂ ਹਰੀ ਨੂੰ ਜਾਣਿਆ ਜਾਂਦਾ ਹੈ। ਗੁਰੂ ਦੇ ਬਚਨਾਂ ਦੁਆਰਾ ਮਨੁੱਖੀ ਸਰੀਰ ਚੋਂ (ਹਰੀ) ਪਾਇਆ ਜਾਂਦਾ ਹੈ (ਅਤੇ) ਸਭ (ਥਾਵਾਂ ਤੇ) ਵਿਆਪਕ ਰਾਮ ਨੂੰ ਪਛਾਣਿਆ ਜਾਂਦਾ ਹੈ। (ਉਸ ਵਾਹਿਗੁਰੂ ਜੀ ਨੂੰ ਸਰੀਰ ਤੋਂ) ਬਾਹਰ ਉਕਾ ਹੀ ਨਹੀਂ ਖੋਜਣਾ ਚਾਹੀਦਾ (ਕਿਉਂਕਿ ਉਹ) ਸਿਰਜਣਹਾਰ (ਮਨੁੱਖ ਦੇ ਹਿਰਦੇ ਰੂਪੀ) ਘਰ ਵਿਚ ਹੀ ਹੈ। ਮਨਮੁਖ (ਜੀਵ) ਹਰੀ ਦਾ ਮੰਦਰ ਜੋ ਸਰੀਰ ਦੇ ਅੰਦਰ ਹੈ (ਇਹ) ਸਾਰ ਹੀ ਨਹੀਂ ਜਾਣਦੇ (ਇਸ ਕਰਕੇ) ਉਨ੍ਹਾਂ ਨੇ (ਆਪਣਾ ਅਮੋਲਕ ਜਨਮ) ਵਿਅਰਥ ਗਵਾ ਲਿਆ ਹੈ। ਸਾਰੇ (ਜਗਤ ਦੇ ਜੀਆਂ) ਵਿਚ ਇਕ (ਪਰਮੇਸ਼ਰ ਹੀ) ਵਰਤਦਾ ਹੈ (ਭਾਵ ਵਸ ਰਿਹਾ ਹੈ ਜੋ) ਗੁਰੂ ਦੇ ਉਪਦੇਸ਼ ਦੁਆਰਾ ਪਾਇਆ ਜਾਂਦਾ ਹੈ।੧੨।

# ਅਰਥ ਭੇਦ ਅਤੇ ਨਿਰਣੈ

## (ੳ) ਨਾ ਸਤਿ ਦੁਖੀਆ ਨਾ ਸਤਿ ਸੁਖੀਆ, ਨਾ ਸਤਿ ਪਾਣੀ ਜੰਤ ਫਿਰਹਿ॥

ਇਸ ਪੰਕਤੀ ਵਿਚ 'ਨਾ ਸਤਿ' ਪਦ ਨੂੰ ਸਮੂਹ ਪੁਰਾਤਨ ਟੀਕਾਕਾਰਾਂ ਨੇ ਪਦ ਛੇਦ ਕੀਤਾ ਹੈ ਪਰ 'ਦਰਪਣ' ਦੇ ਕਰਤਾ ਪ੍ਰੋ. ਸਾਹਿਬ ਸਿੰਘ ਜੀ ਨੇ ਜੁੜਤ ਪਦ 'ਨਾਸਤਿ' ਰਖਿਆ ਹੈ। ਵਖ ਵਖ ਅਰਥ:

੧. ਨਾ ਸਤਿ-ਸਤਿ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਤੀ। [ਫ.ਸ., ਸੰ.ਸ.

ਹੈ)। ਸਿਰ ਦੇ ਕੇਸ ਮੁਨਾਣ ਵਿਚ ਮੁਕਤੀ ਨਹੀਂ ਹੈ, ਨਾ ਪੜ੍ਹਿਆਂ (ਅਤੇ) ਨਾ ਹੀ (ਜੋ) ਦੇਸ਼ਾਂ ਵਿਚ ਫਿਰਦੇ ਰਹਿੰਦੇ ਹਨ (ਉਨ੍ਹਾਂ ਨੂੰ ਮੁਕਤੀ ਮਿਲਦੀ ਹੈ)। (ਜੋ) ਰੁੱਖਾਂ, ਬ੍ਰਿਛਾਂ ਜਾਂ ਪਥਰਾਂ ਵਾਂਗ ਆਪਣੇ ਆਪ ਨੂੰ ਕਟਾਂਦੇ ਤੇ ਦੁਖ ਸਹਿੰਦੇ ਹਨ (ਉਨ੍ਹਾਂ ਨੂੰ ਵੀ ਮੁਕਤੀ ਦੀ ਪ੍ਰਾਪਤੀ) ਨਹੀਂ ਹੋਂਦੀ। (ਜਿਵੇਂ) ਹਾਥੀ ਸੰਗਲ ਨਾਲ ਬੱਧ (ਹੋਏ) ਹੁੰਦੇ ਹਨ (ਇਸ ਤਰ੍ਹਾਂ ਆਪਣਾ ਸਰੀਰ ਬੰਨਣ ਵਿਚ ਵੀ) ਮੁਕਤੀ) ਨਹੀਂ ਹੈ, (ਜਿਵੇਂ) ਗਊਆਂ ਦੇ (ਵੱਗ) ਘਾਹ ਚਰਦੇ ਫਿਰਦੇ ਹਨ (ਉਸ ਤਰ੍ਹਾਂ ਜੰਗਲਾਂ ਵਿਚ ਕੰਦ ਮੂਲ ਖਾ ਕੇ ਵੀ) ਮੁਕਤੀ ਨਹੀਂ ਹੈ।

ਜਿਸ (ਪ੍ਰਭੂ ਦੇ) ਹੱਥ ਵਿਚ ਸਿਧੀ (ਮੁਕਤੀ) ਹੈ ਜਿਸ ਨੂੰ ਦੇਵੇ, ਉਸ ਨੂੰ ਮਿਲਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਮੁਕਤੀ ਵਾਲੀ) ਵਡਿਆਈ ਉਸ ਨੂੰ ਮਿਲਦੀ ਹੈ ਜਿਸ ਦੇ ਹਿਰਦੇ ਵਿਚ (ਗੁਰੂ ਦਾ) ਸ਼ਬਦ ਵਸਦਾ ਹੈ। (ਅਕਾਲ ਪੁਰਖ ਵਾਚ)। ''ਸਾਰੇ ਹਿਰਦੇ ਮੇਰੇ ਹਨ, ਮੈਂ ਸਭ ਵਿਚ ਵਸਦਾ ਹਾਂ, ਜਿਸ ਨੂੰ ਮੈਂ ਕੁਰਾਹੇ ਪਾ ਦੇਵਾਂ, ਉਸ ਨੂੰ (ਹੋਰ ਦੂਜਾ) ਕੌਣ ਰਾਹ ਦਸ ਸਕਦਾ ਹੈ?। ਜਿਸ ਨੂੰ ਮੈਂ ਰਾਹ ਵਿਖਾਵਾਂ ਉਸ ਨੂੰ ਕੌਣ ਭੁਲਾ ਸਕਦਾ ਹੈ? ਜਿਸ ਨੂੰ ਮੈਂ ਰਸਤੇ ਦੇ ਮੁੱਢ ਤੋਂ ਹੀ ਭੁਲਾ ਦੇਵਾਂ ਉਸ ਨੂੰ ਰਸਤਾ ਕੌਣ ਵਿਖਾ ਸਕਦਾ ਹੈ? (ਭਾਵ ਮੇਰੇ ਬਿਨਾ ਨਾ ਕੋਈ ਕਿਸੇ ਨੂੰ ਰਸਤਾ ਵਿਖਾ ਸਕਦਾ ਹੈ ਅਤੇ ਨਾ ਹੀ ਰਸਤੇ ਤੋਂ ਭੁਲਾ ਸਕਦਾ ਹੈ)''।੧।

**ਮ:੧॥**—ਉਹ (ਅਸਲ) ਗ੍ਰਿਹਸਤੀ ਹੈ ਜੋ ਇੰਦ੍ਰਿਆਂ ਉਤੇ ਕਾਬੂ ਪਾਂਦਾ ਹੈ (ਭਾਵ ਮਨ ਨੂੰ ਵਿਕਾਰਾਂ ਵਲੋਂ ਰੋਕਦਾ ਹੈ)। (ਉਸ ਵਾਹਿਗੁਰੂ ਤੋਂ) ਜਪ ਤਪ ਤੇ ਸੰਜਮ ਰੂਪ ਭਿਖਿਆ ਮੰਗਦਾ ਹੈ। (ਜੇ ਆਪਣੇ) ਸਰੀਰ ਨੂੰ ਪੁੰਨ ਕਰਨ ਵਾਲਾ ਬਣਾ ਲਵੇ, (ਭਾਵ ਪੁੰਨ ਦਾਨ ਕਰੇ) ਅਜਿਹਾ ਗ੍ਰਿਹਸਤੀ ਗੰਗਾ ਦੇ ਜਲ ਵਾਂਗ ਪਵਿੱਤਰ ਹੈ। (ਗੁਰੂ ਬਾਬਾ ਜੀ ਦੇ ਬਚਨ ਸੁਣ ਕੇ) ਈਸ਼ਰ (ਜੋਗੀ) ਕਹਿੰਦਾ ਹੈ ਕਿ ਵਾਹਿਗੁਰੂ ਸਤਿ ਸਰੂਪ ਹੈ (ਉਸ) ਪਰਮ ਤੱਤ ਵਾਹਿਗੁਰੂ ਵਿਚ ਕੋਈ ਰੂਪ ਰੇਖ ਦਾ ਭੇਦ ਨਹੀਂ ਹੈ (ਭਾਵ ਉਹ ਅਰੂਪ ਹੈ)।੨।

**ਮ:੧॥**—(ਅਸਲੀ) ਵਿਰੱਕਤ ਉਹ ਹੈ (ਜੋ) ਆਪਾ-ਭਾਵ (ਹੰਕਾਰ) ਨੂੰ ਸਾੜਦਾ ਹੈ। ਦੁਖ ਨੂੰ (ਸਹਾਰਨਾ) ਭਿਖਿਆ (ਤੇ) ਭੋਜਨ ਬਣਾਂਦਾ ਹੈ। (ਜੋ ਆਪਣੇ) ਹਿਰਦੇ ਰੂਪੀ ਸ਼ਹਿਰ ਵਿਚ (ਅਲਖ ਜਗਾ ਕੇ) ਭਿਖਿਆ ਲਈ (ਫੇਰੀ) ਕਰਦਾ ਹੈ, ਉਹ ਵਿਰੱਕਤ ਵਾਹਿਗੁਰੂ ਦੇ ਦੇਸ਼ ਵਿਚ ਜਾ ਅਪੜਦਾ ਹੈ। (ਗੁਰੂ ਬਾਬਾ ਜੀ ਦੇ ਬਚਨ ਸੁਣ ਕੇ) ਗੋਰਖ (ਜੋਗੀ) ਕਹਿੰਦਾ ਹੈ (ਕਿ ਹਰੀ) ਸਚ ਰੂਪ ਹੈ, ਪਰਮ ਤੱਤ ਵਾਹਿਗੁਰੂ (ਤੇ ਅਜਹੇ ਵਿਰੱਕਤ) ਵਿਚ ਰੂਪ ਰੇਖ ਦਾ (ਕੋਈ) ਭੇਦ ਨਹੀਂ ਹੈ।੩।

**ਮ:੧॥**— (ਅਸਲ) ਉਦਾਸੀ ਉਹ ਹੈ ਜੋ ਮਾਇਆ ਤੋਂ ਉਪਰਾਮ (ਰਹਿਣ ਵਾਲੇ ਨਿਯਮਾਂ ਨੂੰ) ਪਾਲਦਾ ਹੈ। ਹੇਠਾਂ ਉਤੇ (ਭਾਵ ਸਭ ਥਾਵਾਂ ਤੇ) ਮਾਇਆ ਤੋਂ ਨਿਰਲੇਪ ਹਰੀ ਦਾ ਵਾਸਾ ਸਮਝੇ। ਆਪਣੇ ਅੰਦਰ ਚੰਦ (ਸੀਤਲਤਾ ਅਤੇ) ਸੂਰਜ (ਗਿਆਨ) ਨੂੰ ਇਕਠਾ ਕਰੇ। ਉਸ ਉਦਾਸੀ ਦਾ ਸਰੀਰ ਨਾਸ਼ ਨਹੀਂ ਹੁੰਦਾ। (ਗੁਰੂ ਬਾਬਾ ਜੀ ਦੇ ਬਚਨ ਸੁਣ ਕੇ) ਗੋਪੀ ਚੰਦ ਕਹਿੰਦਾ ਹੈ (ਕਿ) ਹਰੀ ਸਤਿ ਸਰੂਪ ਹੈ (ਉਸ) ਪਰਮ ਤੱਤ ਵਾਹਿਗੁਰੂ (ਅਤੇ ਅਜਿਹੇ ਉਦਾਸੀ) ਵਿਚ ਕੋਈ ਰੂਪ-ਰੇਖ ਦਾ ਭੇਦ ਨਹੀਂ ਹੈ।੪।

**ਮ:੧॥**— (ਅਸਲੀ) ਪਖੰਡੀ ਉਹ ਹੈ ਜੋ ਸਰੀਰ ਨੂੰ ਧੋਵੇ, (ਭਾਵ ਪਵਿੱਤਰ ਰਖੇ)। ਸਰੀਰ ਦੀ ਅਗਨੀ ਵਿਚ ਬ੍ਰਹਮ (ਅਗਨੀ ਦਾ) ਚੰਗੀ ਤਰ੍ਹਾਂ ਪ੍ਰਕਾਸ਼ ਕਰੇ। (ਉਹ) ਸੁਪਨੇ ਵਿਚ ਵੀ (ਆਪਣਾ) ਵੀਰਜ ਡਿਗਣ ਨਾ ਦੇਵੇ, (ਭਾਵ ਕਾਮ ਉਤੇ ਕਾਬੂ ਰਖੇ), ਉਸ ਪਾਖੰਡੀ ਨੂੰ ਬੁਢੇਪਾ (ਜਾਂ) ਮੌਤ ਨਹੀਂ ਆਉਂਦੀ। (ਗੁਰੂ ਬਾਬਾ ਜੀ ਦੇ

**ਮਾਹਿ ਬਿਧਾਤਾ ॥ ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ, ਤਿਨੀ ਜਨਮੁ ਗਵਾਤਾ ॥ ਸਭਿ ਮਹਿ ਇਕੁ ਵਰਤਦਾ, ਗੁਰ ਸਬਦੀ ਪਾਇਆ ਜਾਈ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਫਿਰਹਿਂ, ਮੁੰਡਾਈਂ, ਕੇਸੀਂ, ਫਿਰਹਿਂ, ਰੁਖੀਂ, ਬਿਰਖੀਂ, ਤਛਾਵਹਿਂ, ਸਹਹਿਂ, ਗਾਈਂ, ਚਰਹਿਂ, ਤਾਂ ਕਉਂ, ਹਉਂ, ਜਿਸਹਿਂ, ਖੁਆਈਂ, ਦਿਖਾਲਾਂ, ਤਿਸਹਿਂ, ਭੁਲਾਈਂ।੧। ਨਾਹੀਂ, ਛਾਂਵ,ਤਾਂ,ਵਰਤਹਿਂ, ਜਿਥਹੁਂ, ਮਾਹਿਂ, ਮਹਿਂ।

**ਪਦ ਅਰਥ:** ਨਾ ਸਤਿ-ਸੱਚ ਵਾਲੀ ਸਿਧੀ ਅਥਵਾ ਮੁਕਤੀ (ਪ੍ਰਾਪਤ) ਨਹੀਂ ਹੁੰਦੀ। ਦੁਖੀਆ-ਦੁਖੀ ਹੋਣ ਵਿਚ। ਮੂਡ ਮੁਡਾਈ ਕੇਸੀ-ਸਿਰ ਦੇ ਕੇਸ ਮੁਨਾਇਆਂ। ਫਿਰਹਿ-ਫਿਰਦੇ ਰਹਿੰਦੇ ਹਨ। ਰੁਖ ਬਿਰਖੀ ਪਥਰ-ਰੁਖਾਂ ਬਿਰਖਾਂ ਤੇ ਪਥਰਾਂ ਵਾਂਗ। ਤਛਾਵਹਿ-ਕਟਾਂਦੇ ਹਨ। ਸਹਹਿ-ਸਹਾਰਦੇ ਹਨ। ਹਸਤੀ-ਹਾਥੀ। ਗਾਈ-ਗਊਆਂ। ਚਰਹਿ-ਚਰਦੇ, ਚੁਗਦੇ ਫਿਰਦੇ ਹਨ। ਸਿਧਿ-ਸਿਧੀ, ਸ਼ਕਤੀ। ਰਵੈ-ਸਮਾਇਆ ਹੈ। ਖੁਆਈ-ਖੁੰਝਾਈਂ, ਕੁਰਾਹੇ ਪਾ ਦੇਵਾਂ। ਵਾਟੜੀ-ਰਸਤਾ। ਪੰਧ ਸਿਰਿ-ਰਸਤੇ ਦੇ ਸਿਰੋਂ (ਮੁਢ ਤੋਂ ਹੀ)। ਗਿਰਹੀ-ਗ੍ਰਿਹਸਤੀ। ਨਿਗ੍ਰਹੁ-ਇੰਦ੍ਰਿਆਂ ਨੂੰ ਕਾਬੂ ਕਰਨਾ। ਭੀਖਿਆ ਕਰੇ-ਮੰਗਣਾ ਕਰੇ। ਗੰਗਾ ਕਾ ਨੀਰ-ਭਾਵ ਪਵਿੱਤਰ ਜਲ। ਈਸਰੁ-ਜੋਗੀ ਦਾ ਨਾਂ। ਸਤਿ ਸਰੂਪ-ਸੱਚ ਵਾਲਾ ਰੂਪ। ਪਰਮ ਤੰਤ-ਵਾਹਿਗੁਰੂ। ਰੇਖ-ਲਕੀਰ, ਚਿੰਨ।੨।

ਮ:੧॥ ਅਉਧੂਤੀ-ਵਿਰੱਕਤ। ਧੂਪੈ ਆਪੁ-ਆਪਾ ਭਾਵ, ਹੰਕਾਰ ਸਾੜੇ। ਕਰੈ ਸੰਤਾਪੁ-ਦੁਖ ਸਹਾਰਨਾ ਕਰੇ। ਅਉਹਠ-ਹਿਰਦਾ। ਪਟਣ ਮਹਿ-ਸ਼ਹਿਰ ਵਿਚ। ਸ਼ਿਵਪੁਰਿ-ਹਰੀ ਦੇ ਦੇਸ਼ ਵਿਚ। ਗੋਰਖੁ-ਜੋਗੀ ਦਾ ਨਾ। ਮ:੧॥ ਉਦਾਸੀ-ਫਿਰਕੇ ਦਾ ਨਾਮ। ਪਾਲੇ-ਪਾਲਨਾ ਕਰੇ। ਅਰਧ-ਹੇਠ। ਉਰਧ-ਉਪਰ। ਚੰਦੁ-ਚੰਨ (ਸੀਤਲਤਾ)। ਸੂਰਜ-ਗਰਮੀ, ਭਾਵ ਗਿਆਨ। ਗੰਢਿ-ਜੋੜੇ, ਇਕੱਠਾ ਕਰੇ। ਕੰਧੁ-ਸਰੀਰ।੪।

ਮ:੧॥- ਪਾਖੰਡੀ-ਇਕ ਫਿਰਕੇ ਦਾ ਨਾਮ। ਪਖਾਲੇ-ਧੋਵੇ। ਅਗਨਿ-ਅਗ ਵਿਚੋਂ। ਪਰ ਜਾਲੇ-ਚੰਗੀ ਤਰ੍ਹਾਂ ਰੋਸ਼ਨ ਕਰੇ। ਸੁਪਨੈ-ਸੁਪਨੇ ਵਿਚ। ਬਿੰਦੁ-ਵੀਰਜ। ਨਾ ਦੇਈ ਝਰਣਾ-ਵਗਣ (ਡਿਗਣ) ਨਾ ਦੇਵੇ। ਜਰਾ-ਬੁਢੇਪਾ।੫।

ਮ:੧॥ ਬੈਰਾਗੀ-ਫਿਰਕੇ ਦਾ ਨਾਮ। ਗਗਨ ਮੰਡਲ-ਦਸਮ ਦੁਆਰ। ਰੋਪੈ-ਟਿਕਾਏ। ਥੰਮੁ-ਥੰਮ ਰੂਪ ਵਾਹਿਗੁਰੂ। ਅਹਿਨਿਸਿ-ਦਿਨ ਰਾਤ। ਸਤ ਸਮਾਨਿ-ਵਾਹਿਗੁਰੂ ਵਰਗਾ। ਭਰਥਰਿ-ਜੋਗੀ ਦਾ ਨਾਮ।੬।

ਮ:੧॥ ਕਿਉ-ਕਿਵੇਂ?। ਜੁਗਤਿ-ਤਰੀਕਾ। ਭੁਗਤਿ-ਭੋਜਨ, ਚੂਰਮਾ। ਆਸਤਿ-ਹੋਂਦ। ਨਾਸਤਿ-ਅਣਹੋਂਦ। ਰਹੈ ਹਿਆਉ-ਹਿਰਦਾ ਟਿਕਿਆ ਰਹੇ। ਧੂਪ ਛਾਵ-ਧੁਪ, ਛਾਂ, ਭਾਵ ਦੁਖ ਸੁਖ। ਸਮ ਕਰ-ਇਕੋ ਜਿਹਾ, ਬਰਾਬਰ। ਸਹੈ-ਸਹਾਰੇ। ਵਰਤਾਰੇ-(ਉਪਰ ਦਸੇ ਛੇ) ਵਰਤਾਰਿਆਂ ਵਿਚ। ਪੂਤ-ਪੁਤਰ, ਭਾਵ ਚੇਲੇ। ਨਿਰੰਕਾਰਿ-ਆਕਾਰ ਤੋਂ ਰਹਿਤ ਹਰੀ ਵਿਚ। ਕਾਹੇ-ਕਿਸ ਲਈ?।

ਪਉੜੀ॥ ਜਿਥਹੁ-ਜਿਸ ਥਾਂ ਤੋਂ। ਜਾਤਾ-ਜਾਣਿਆ। ਮਾਨਸ ਦੇਹ-ਮਨੁੱਖੀ ਸਰੀਰ। ਗੁਰਬਚਨੀ-ਗੁਰੂ ਦੇ ਬਚਨਾਂ ਦੁਆਰਾ। ਮੂਲਿ-ਉਕਾ ਹੀ। ਬਿਧਾਤਾ-ਰਚਨਹਾਰ ਕਰਤਾਰ। ਸਾਰ-ਖ਼ਬਰ।੧੨।

**ਅਰਥ ਸਲੋਕ ਮ: ੧॥—** ਨਾ ਦੁਖ ਸਹਿਣ ਵਿਚ, ਨਾ ਸੁਖ (ਭੋਗਣ) ਵਿਚ (ਅਤੇ) ਨਾ ਹੀ (ਉਹ ਜੀਵ) ਜੰਤੂ (ਜੋ) ਪਾਣੀ ਵਿਚ ਫਿਰਦੇ ਹਨ (ਵਾਲੀ ਕਿਰਿਆ ਕਰਨ ਵਿਚ ਮੁਕਤੀ ਰੂਪ) ਸਿਧੀ (ਪ੍ਰਾਪਤ ਹੁੰਦੀ

ਦੇਇ ਤਿਸੁ ਆਇ ਮਿਲੈ ॥ ਨਾਨਕ, ਤਾ ਕਉ ਮਿਲੈ ਵਡਾਈ, ਜਿਸੁ ਘਟ ਭੀਤਰਿ ਸਬਦੁ ਰਵੈ ॥ ਸਭਿ ਘਟ ਮੇਰੇ ਹਉ ਸਭਨਾ ਅੰਦਰਿ, ਜਿਸਹਿ ਖੁਆਈ ਤਿਸੁ ਕਉਣੁ ਕਹੈ ॥ ਜਿਸਹਿ ਦਿਖਾਲਾ ਵਾਟੜੀ, ਤਿਸਹਿ ਭੁਲਾਵੈ ਕਉਣੁ ॥ ਜਿਸਹਿ ਭੁਲਾਈ ਪੰਧ ਸਿਰਿ, ਤਿਸਹਿ ਦਿਖਾਵੈ ਕਉਣੁ ॥੧॥

ਮ:੧॥ ਸੋ ਗਿਰਹੀ, ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ, ਭੀਖਿਆ ਕਰੈ ॥ ਪੁੰਨ ਦਾਨ ਕਾ, ਕਰੇ ਸਰੀਰੁ ॥ ਸੋ ਗਿਰਹੀ, ਗੰਗਾ ਕਾ ਨੀਰੁ ॥ ਬੋਲੈ ਈਸਰੁ ਸਤਿ ਸਰੂਪੁ ॥ ਪਰਮ ਤੰਤ ਮਹਿ, ਰੇਖ ਨ ਰੂਪੁ ॥੨॥

ਮ:੧॥ ਸੋ ਅਉਧੂਤੀ, ਜੋ ਧੂਪੈ ਆਪੁ ॥ ਭਿਖਿਆ ਭੋਜਨੁ ਕਰੈ, ਸੰਤਾਪੁ ॥ ਅਉਹਠ ਪਟਣ ਮਹਿ, ਭੀਖਿਆ ਕਰੈ ॥ ਸੋ ਅਉਧੂਤੀ, ਸਿਵਪੁਰਿ ਚੜੈ ॥ ਬੋਲੈ ਗੋਰਖੁ, ਸਤਿ ਸਰੂਪ ॥ ਪਰਮ ਤੰਤ ਮਹਿ, ਰੇਖ ਨ ਰੂਪੁ ॥੩॥

ਮ: ੧॥ ਸੋ ਉਦਾਸੀ, ਜਿ ਪਾਲੇ ਉਦਾਸੁ ॥ ਅਰਧ ਉਰਧ ਕਰੇ ਨਿਰੰਜਨ ਵਾਸੁ ॥ ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ ਪੜੈ ਨ ਕੰਧੁ ॥ ਬੋਲੈ ਗੋਪੀ ਚੰਦੁ, ਸਤਿ ਸਰੂਪੁ ॥ ਪਰਮ ਤੰਤ ਮਹਿ, ਰੇਖ ਨ ਰੂਪੁ ॥੪॥

ਮ:੧॥ ਸੋ ਪਾਖੰਡੀ, ਜਿ ਕਾਇਆ ਪਖਾਲੇ॥ ਕਾਇਆ ਕੀ ਅਗਨਿ, ਬ੍ਰਹਮੁ ਪਰਜਾਲੇ ॥ ਸੁਪਨੈ, ਬਿੰਦੁ ਨ ਦੇਈ ਝਰਣਾ ॥ ਤਿਸੁ ਪਾਖੰਡੀ, ਜਰਾ ਨ ਮਰਣਾ ॥ ਬੋਲੈ ਚਰਪਟੁ, ਸਤਿ ਸਰੂਪੁ ॥ ਪਰਮ ਤੰਤ ਮਹਿ, ਰੇਖ ਨ ਰੂਪੁ ॥੫॥

ਮ:੧॥ ਸੋ ਬੈਰਾਗੀ, ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥ ਅਹਿਨਿਸਿ, ਅੰਤਰਿ ਰਹੈ ਧਿਆਨਿ ॥ ਤੇ ਬੈਰਾਗੀ, ਸਤ ਸਮਾਨਿ ॥ ਬੋਲੈ ਭਰਥਰਿ, ਸਤਿ ਸਰੂਪੁ ॥ ਪਰਮ ਤੰਤ ਮਹਿ, ਰੇਖ ਨ ਰੂਪੁ ॥੬॥

ਮ:੧॥ ਕਿਉ ਮਰੈ ਮੰਦਾ, ਕਿਉ ਜੀਵੈ ਜੁਗਤਿ ॥ ਕੰਨ ਪੜਾਇ, ਕਿਆ ਖਾਜੈ ਭੁਗਤਿ ॥ ਆਸਤਿ ਨਾਸਤਿ, ਏਕੋ ਨਾਉ॥ ਕਉਣੁ ਸੁ ਅਖਰੁ, ਜਿਤੁ ਰਹੈ ਹਿਆਉ ॥ ਧੂਪ ਛਾਵ, ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ, ਗੁਰੁ ਕੋ ਕਹੈ ॥ ਛਿਅ ਵਰਤਾਰੇ, ਵਰਤਹਿ ਪੂਤ ॥ ਨਾ ਸੰਸਾਰੀ, ਨਾ ਅਉਧੂਤ ॥ ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥੭॥

ਪਉੜੀ ॥ ਹਰਿ ਮੰਦਰੁ ਸੋਈ ਆਖੀਐ, ਜਿਥਹੁ ਹਰਿ ਜਾਤਾ ॥ ਮਾਨਸ ਦੇਹ ਗੁਰ ਬਚਨੀ ਪਾਇਆ, ਸਭੁ ਆਤਮਰਾਮੁ ਪਛਾਤਾ ॥ ਬਾਹਰਿ ਮੂਲਿ ਨ ਖੋਜੀਐ, ਘਰ

**ਨਿਰਣੈ**: ਇਸ ਪੰਕਤੀ ਵਿਚ ਇਕ 'ਹਿੰਦੂ' ਦੇ ਅਰਥ ਹਿੰਦੂ ਅਤੇ ਦੂਜੇ ਹਿੰਦੂ ਦੇ ਅਰਥ 'ਬ੍ਰਾਹਮਣ' ਕਰਨੇ ਠੀਕ ਨਹੀਂ ਜਾਪਦੇ। ਕੀ ਹਿੰਦੂ ਦੇ ਘਰ ਜਦੋਂ ਕੋਈ ਹਿੰਦੂ ਆਉਂਦਾ ਹੈ ਤਾਂ ਬ੍ਰਾਹਮਣ ਉਸ ਵੇਲੇ ਉਸ ਦੇ ਗਲ ਵਿਚ ਜਨੇਊ ਪਾਂਦਾ ਹੈ?

ਗਿਆਨ ਰਤਨਾਵਲੀ ਵਾਲੇ ਅਰਥ ਢੁਕਵੇਂ ਹਨ 'ਆਵੈ' ਦੇ ਅਰਥ ਇਥੇ ਸਾਧਾਰਨ ਤੌਰ ਤੇ ਆਉਣ ਵਾਲੇ ਨਹੀਂ ਸਗੋਂ 'ਜੰਮਣ' ਦੇ ਹਨ। ਭਾਵ ਜਦੋਂ ਕੋਈ ਹਿੰਦੂ ਦੇ ਘਰ ਹਿੰਦੂ ਬਚਾ ਆਉਂਦਾ ਭਾਵ ਜਨਮ ਲੈਂਦਾ ਹੈ ਤਾਂ ਉਸ ਦੇ ਮਾਤਾ ਪਿਤਾ ਬ੍ਰਾਹਮਣ ਨੂੰ ਬੁਲਾਉਂਦੇ ਹਨ ਤੇ ਉਹ ਵੇਦ ਮੰਤ੍ਰ ਪੜ੍ਹ ਕੇ ਉਸ ਬਚੇ ਦੇ ਗਲ ਵਿਚ ਜਨੇਊ ਪਾਉਂਦਾ ਹੈ ਤਾਂ ਉਹ ਹਿੰਦੂ ਧਰਮ ਦਾ ਧਾਰਨੀ ਬਣਦਾ ਹੈ। ਜਿਵੇਂ ਹਿੰਦੂ ਦੇ ਘਰ ਪੈਦਾ ਹੋਇਆ ਬੱਚਾ ਜੰਞੂ ਪਾ ਕੇ ਹਿੰਦੂ ਬਣਦਾ ਹੈ ਤਾਂ ਗੁਰਸਿਖ ਦੇ ਘਰ ਪੈਦਾ ਹੋਇਆ ਬੱਚਾ ਸਹੀ ਅਰਥਾਂ ਵਿਚ ਓਦੋਂ ਗੁਰਸਿਖ ਬਣਦਾ ਹੈ ਜਦੋਂ ਉਹ ਖੰਡੇ ਦਾ ਅੰਮ੍ਰਿਤਪਾਨ ਕਰਦਾ ਹੈ ਅਤੇ ਰਹਿਣੀ-ਰਹਿਤ ਵਿਚ ਪੱਕਾ ਰਹਿੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਨੇ ਸਲੋਕਾਂ ਵਿਚ ਆਪਣੇ ਸਮੇਂ ਦੇ ਹਿੰਦੂ ਅਤੇ ਤੁਰਕ ਆਗੂਆਂ ਦੀ ਰਹਿਣੀ ਬਹਿਣੀ ਵਿਚ ਆਈ ਗਿਰਾਵਟ ਨੂੰ ਜਿਵੇਂ ਵੇਖਿਆ, ਉਸੇ ਤਰ੍ਹਾਂ ਵਰਣਨ ਕਰ ਦਿਤਾ ਹੈ, ਉਨ੍ਹਾਂ ਵਿਚ ਬਾਹਰਲੇ ਭੇਖ ਤੇ ਜ਼ੋਰ ਸੀ ਧਰਮ ਦੀ ਅਸਲ ਰਹਿਣੀ ਤੇ ਲੋਕ-ਭਲਾਈ ਵਲੋਂ ਅਚੇਤ ਸਨ। ਉਹ ਜੋਗੀ, ਵਿਰੱਕਤ ਪੁਣੇ ਅਤੇ ਗ੍ਰਿਹਸਤੀ ਜੀਵਨ ਦੀ ਸੂਝ-ਬੂਝ ਤੋਂ ਸਖਣੇ ਸਨ। ਕੇਵਲ (ਸਿਰਿ ਛਾਈ ਪਾਈ) ਵਾਲੀ ਕ੍ਰਿਆ ਕਰਨ ਉਤੇ ਹੀ ਨਚ ਟਪ ਰਹੇ ਸਨ। ਆਪੋ ਆਪਣੀ ਪੂਜਾ ਪ੍ਰਤਿਸ਼ਟਾ ਕਰਾਉਣਾ ਹੀ ਉਨ੍ਹਾਂ ਦਾ ਧਰਮ ਬਣ ਚੁਕਾ ਸੀ। ਨਿਆਂ ਵਾਲੀ ਗਲ ਦਾ ਨਾਮੋ ਨਿਸ਼ਾਨ ਹੀ ਮਿਟ ਗਿਆ ਸੀ। ਇਸ ਦਸ਼ਾ ਦੀ ਵਿਆਖਿਆ ਲਈ ਪੜ੍ਹੋ ਭਾਈ ਗੁਰਦਾਸ ਜੀ ਦੀ ਰਚਿਤ ਪਹਿਲੀ ਵਾਰ ਦੀ ੩੦ਵੀਂ ਪਉੜੀ ''ਕਲਿ ਆਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰ ਗੁਸਾਈ''।

ਗੁਰੂ ਸਾਹਿਬ ਨੇ ਧਰਮ ਬਾਰੇ ਖੁਲ੍ਹ ਕੇ ਗਲ ਕੀਤੀ:–

੧. **ਕਰਣੀ ਬਾਝਹੁ ਭਿਸਤਿ ਨ ਪਾਇ ॥**

੨. **ਕਰਣੀ ਬਾਝਹੁ ਤਰੈ ਨ ਕੋਇ ॥**

ਗਲ ਕੀ, ਆਪ ਜੀ ਨੇ ਨਿਰੀ ਬਾਹਰਮੁਖੀ ਕਰਨੀ ਵਾਲਿਆਂ ਤੇ ਚੰਗੀ ਸਟ ਮਾਰੀ। ਸਮਾਜ ਵਿਚ ਪਵਿਰਤਨ ਲਿਆਉਣ ਲਈ 'ਸਚੋ ਸਚੁ' ਤੇ ਜ਼ੋਰ ਦਿੱਤਾ।

ਪਉੜੀ ਰਾਹੀਂ ਆਪਣੇ ਅੰਦਰ ਹੀ ਹਰਿ-ਮੰਦਰ ਦੇ ਦਰਸ਼ਨ ਕਰਨ ਦੀ ਸਿਖਿਆ ਦਿਤੀ ਹੈ। 'ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ' ਆਖ ਕੇ ਅੰਤਰ ਮੁਖਿ ਬਿਰਤੀ ਦੁਆਰਾ ਨਾਮ-ਅਭਿਆਸੀ ਬਣਨ ਦੀ ਪ੍ਰੇਰਨਾ ਦਿਤੀ ਹੈ।

**ਸਲੋਕੁ ਮ: ੧ ॥ ਨਾ ਸਤਿ ਦੁਖੀਆ, ਨਾ ਸਤਿ ਸੁਖੀਆ, ਨਾ ਸਤਿ ਪਾਣੀ ਜੰਤ ਫਿਰਹਿ ॥ ਨਾ ਸਤਿ ਮੂੰਡ ਮੁਡਾਈ ਕੇਸੀ, ਨਾ ਸਤਿ ਪੜਿਆ ਦੇਸ ਫਿਰਹਿ ॥ ਨਾ ਸਤਿ ਰੁਖੀ ਬਿਰਖੀ ਪਥਰ, ਆਪੁ ਤਛਾਵਹਿ ਦੁਖ ਸਹਹਿ ॥ ਨਾ ਸਤਿ ਹਸਤੀ ਬਧੇ ਸੰਗਲ, ਨਾ ਸਤਿ ਗਾਈ ਘਾਹੁ ਚਰਹਿ ॥ ਜਿਸੁ ਹਥਿ ਸਿਧਿ ਦੇਵੈ ਜੇ ਸੋਈ, ਜਿਸਨੋ**

ਇਸ ਨੂੰ ਸੰਬੋਧਨ ਰੂਪ ਵਿਚ ਨਹੀਂ ਅਰਥਾਇਆ ਜਾ ਸਕਦਾ ਜਿਵੇਂ ਕਿ ਸੰਪ੍ਰਦਾਈ ਸਟੀਕ ਦੇ ਕਰਤਾ ਨੇ ਅਰਥ ਕੀਤੇ ਹਨ ਜਾਂ ਸਾਧਾਰਨ ਪਾਠਕ ਖ਼ਿਆਲ ਕਰਦੇ ਹਨ–ਹੇ ਭੈਣੋ!

'ਦਖਣ ਦੇਸ਼' ਦੀ ਭਾਸ਼ਾ ਵਿਚ ਭੈਣ ਦੇ ਅਰਥ ਜ਼ਿਮੀਂ, ਧਰਤੀ ਹਨ। ਸੋ ਧਰਤੀ ਤੋਂ ਭਾਵ ਵੀ ਸਾਰਾ ਜਗਤ ਹੈ। ਇਸ ਲਈ ਹੇ ਪ੍ਰਭੂ! ਜਿਸ ਨੂੰ ਤੂੰ ਰਖਣ ਵਾਲਾ ਹੈਂ; ਉਸ ਨੇ ਸਾਰਾ ਜਗਤ ਜਿਤ ਲਿਆ ਹੈ। ਇਹ ਅਰਥ ਕਰਨੇ ਹੀ ਢੁਕਵੇਂ ਹਨ। ਜੇ 'ਭੈਣੁ' ਦੇ ਅਰਥ 'ਡਰ' ਲਈਏ ਤਾਂ 'ਡਰ ਜਾਂ ਖੌਫ' ਵੀ ਜਗਤ ਦੇ ਕਲਾਵੇ ਵਿਚ ਹੀ ਆ ਜਾਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਰਾਹੀਂ ਪ੍ਰਭੂ ਤੋਂ ਕਿਰਪਾ, ਉਸਦੇ ਗੁਣ ਗਾਉਣ ਅਤੇ ਨਾਮ ਜਪਣ ਦੀ ਦਾਤਿ ਮੰਗੀ ਹੈ। ਦੂਜੇ ਸਲੋਕ ਵਿਚ ਪਰਮੇਸ਼ਰ ਦੀ ਸ਼ਰਨ ਰਹਿ ਕੇ ਉਸ ਨਾਲ ਪ੍ਰੀਤ ਕਰਨ ਅਤੇ ਇਕਾਗਰ ਚਿਤ ਹੋ ਕੇ ਸਾਸਿ ਗਿਰਾਸਿ ਪਰਮੇਸ਼ਰ ਦਾ ਨਾਮ ਜਪਣ ਦਾ ਆਦੇਸ਼ ਦਿਤਾ ਹੈ। ਅੰਤਲੀ ਪੰਕਤੀ ਵਿਚ ਫਿਰ ਨਾਮ ਦੀ ਮੰਗ ਨੂੰ ਦੁਹਰਾਇਆ ਹੈ:–

**ਨਾਮੁ ਧਿਆਈ ਨਾਮੁ ਉਚਰਾ, ਨਾਨਕ ਖਸਮ ਰਜਾਇ ॥**

ਪਉੜੀ ਵਿਚ ਪਰਮੇਸ਼ਰ ਦੀ ਵਡਿਆਈ ਕੀਤੀ ਹੈ ਕਿ ਹੇ ਪ੍ਰਭੂ! ਜਿਸ ਉਤੇ ਤੇਰੀ ਮਿਹਰ ਹੋਵੇ, ਤੂੰ ਕਿਰਪਾਲੂ ਹੋ ਜਾਵੇਂ, ਉਸ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ। ਉਹ ਲੋਕਾਂ ਦੀ ਮੁਥਾਜੀ ਤੋਂ ਰਹਿਤ ਹੋ ਕੇ ਤੇਰੀ ਬੰਦਗੀ ਵਿਚ ਲੀਨ ਹੋ ਜਾਂਦਾ ਹੈ:–

**ਜਿਸਨੋ ਸਾਜਨ ਰਾਖਸੀ, ਦੁਸਮਨ ਕਵਨ ਬਿਚਾਰ ॥**
**ਛੈ ਨ ਸਕੈ ਤਿਹ ਛਾਂਹਿ ਕੋ, ਨਿਹਫਲ ਜਾਇ ਗਵਾਰ॥੨੪॥** [ਬਚਿਤ੍ਰ ਨਾਟਕ ਪੰ. ੬੫

ਸਿਧਾਂਤ ਇਹ ਹੈ ਕਿ ਬੰਦਾ ਬੰਦਗੀ ਕਰਨ ਲਈ ਹੀ ਪੈਦਾ ਹੋਇਆ ਹੈ ਪਰ ਪ੍ਰਭੂ ਦੀ ਮਿਹਰ ਤੋਂ ਬਿਨਾ ਬੰਦਗੀ ਦੀ ਦਾਤਿ ਪ੍ਰਾਪਤ ਨਹੀਂ ਹੁੰਦੀ। ਹਰੇਕ ਕੰਮ ਦੀ ਸਫਲ ਸੰਪੂਰਨਤਾ ਲਈ ਪ੍ਰਭੂ ਦੀ ਸੁਪ੍ਰਸੰਨਤਾ ਪ੍ਰਾਪਤ ਕਰਨੀ ਅਤਿ ਜ਼ਰੂਰੀ ਹੈ।

**ਸਲੋਕ ਮ: ੫ ॥ ਹੋਹੁ ਕ੍ਰਿਪਾਲ ਸੁਆਮੀ ਮੇਰੇ, ਸੰਤਾਂ ਸੰਗਿ ਵਿਹਾਵੇ ॥ ਤੁਧਹੁ ਭੁਲੇ ਸਿ ਜਮਿ ਜਮਿ ਮਰਦੇ, ਤਿਨ ਕਦੇ ਨ ਚੁਕਨਿ ਹਾਵੇ ॥੧॥ ਮ: ੫ ॥ ਸਤਿਗੁਰੁ ਸਿਮਰਹੁ ਆਪਣਾ, ਘਟਿ ਅਵਘਟਿ ਘਟ ਘਾਟ ॥ ਹਰਿ ਹਰਿ ਨਾਮੁ ਜਪੰਤਿਆ, ਕੋਇ ਨ ਬੰਧੈ ਵਾਟ ॥੨॥ ਪਉੜੀ ॥ ਤਿਥੈ ਤੂ ਸਮਰਥੁ, ਜਿਥੈ ਕੋਇ ਨਾਹਿ ॥ ਓਥੈ ਤੇਰੀ ਰਖ, ਅਗਨੀ ਉਦਰ ਮਾਹਿ ॥ ਸੁਣਿ ਕੈ ਜਮ ਕੇ ਦੂਤ ਨਾਇ ਤੇਰੈ, ਛਡਿ ਜਾਹਿ ॥ ਭਉਜਲੁ ਬਿਖਮੁ ਅਸਗਾਹੁ, ਗੁਰ ਸਬਦੀ ਪਾਰਿ ਪਾਹਿ ॥ ਜਿਨ ਕਉ ਲਗੀ ਪਿਆਸ, ਅੰਮ੍ਰਿਤੁ ਸੇਇ ਖਾਹਿ ॥ ਕਲਿ ਮਹਿ ਏਹੋ ਪੁੰਨੁ, ਗੁਣ ਗੋਵਿੰਦ ਗਾਹਿ ॥ ਸਭਸੈ ਨੋ ਕਿਰਪਾਲੁ, ਸਮਾਲ੍ਹੇ ਸਾਹਿ ਸਾਹਿ॥ ਬਿਰਥਾ ਕੋਇ ਨ ਜਾਇ, ਜਿ ਆਵੈ ਤੁਧੁ ਆਹਿ॥੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਤੁਧਹੁੰ, ਜਪੰਤਿਆਂ, ਨਾਹਿੰ, ਮਾਹਿੰ, ਨਾਇੰ, ਜਾਹਿੰ, ਪਾਹਿੰ, ਖਾਹਿੰ, ਗਾਹਿੰ,

**ਸਾਵਧਾਨ:** ਬਹੁਤੇ ਸੱਜਣ ਪਉੜੀ ਵਿਚ 'ਅੰਮ੍ਰਿਤੁ ਸੇਇ ਖਾਹਿ' ਨੂੰ 'ਅੰਮ੍ਰਿਤ ਸੇਈ ਖਾਹਿ' ਪੜ੍ਹਦੇ ਹਨ, ਮੂਲ ਸਰੂਪ ਵਲ ਧਿਆਨ ਦਿਓ।

**ਪਦ ਅਰਥ:** ਬਿਹਾਵੇ-ਬਤੀਤ ਹੋਵੇ। ਤੁਧਹੁ-ਤੇਰੇ ਤੋਂ। ਜਪਿ ਜਪਿ-ਜਪ ਜਪ ਕੇ। ਨ ਚੁਕਨਿ-ਦੂਰ ਨਹੀਂ ਹੁੰਦੇ। ਹਾਵੇ-ਹਾਹੁਕੇ।੧। ਮ:੫॥ ਘਟਿ-ਹਿਰਦੇ ਵਿਚ। ਅਵਘਟਿ-ਔਖੇ ਰਸਤੇ ਵਿਚ। ਜਪੰਤਿਆ-ਜਪਦਿਆਂ। ਨ ਬੰਧੈ-ਨਹੀਂ ਰੋਕਦਾ। ਵਾਟ-ਰਸਤਾ।੨।

ਪਉੜੀ। ਸਮਰਥੁ-(ਸਹਾਇਤਾ) ਕਰ ਸਕਣ ਦੇ ਯੋਗ। ਰਖ-ਰਖਿਆ। ਅਗਨੀ ਉਦਰੁ ਮਾਹਿ-(ਮਾਂ ਦੇ) ਪੇਟ ਦੀ ਅਗ ਵਿਚ। ਬਿਖਮੁ-ਔਖਾ। ਅਸਗਾਹੁ-ਬਹੁਤ ਡੂੰਘਾ। ਪਾਰਿ ਪਾਹਿ-ਲੰਘ ਜਾਂਦੇ ਹਨ। ਸੇਇ-ਓਹ। ਖਾਹਿ-ਖਾਂਦੇ ਹਨ। ਕਲਿ ਮਹਿ-ਕਲਜੁਗ ਵਿਚ। ਪੁੰਨ-ਸ਼ੁਭ ਕਰਮ। ਗਾਹਿ-ਗਾਂਦੇ ਹਨ। ਸਮਾਲੈ-ਸੰਭਾਲਦਾ, ਸਾਰ ਲੈਂਦਾ ਹੈ। ਸਾਹਿ ਸਾਹਿ-ਹਰੇਕ ਸੁਆਸ ਰਾਹੀਂ। ਬਿਰਥਾ-ਖਾਲੀ। ਜਿ-ਜੋ। ਤੁਧੁ ਆਹਿ-ਤੇਰੇ ਪਾਸ ਆਉਂਦਾ ਹੈ।੯।

**ਅਰਥ ਸਲੋਕ ਮ: ੫ ॥**— ਹੇ ਮੇਰੇ ਮਾਲਕ! ਮੇਰੇ (ਉਤੇ) ਕਿਰਪਾ ਕਰ ਕਿ ਮੇਰੀ (ਉਮਰ ਤੇਰੇ) ਸੰਤਾਂ ਨਾਲ (ਰਹਿ ਕੇ) ਬਿਤੀਤ ਹੋਵੇ। (ਜੋ ਮਨੁੱਖ) ਤੈਨੂੰ ਭੁਲੇ ਹੋਏ ਹਨ, ਉਹ ਮੁੜ ਮੁੜ ਕੇ ਜੰਮਦੇ ਤੇ ਮਰਦੇ ਹਨ (ਅਤੇ) ਉਨ੍ਹਾਂ ਦੇ (ਦਰਦ ਭਰੇ) ਹਾਹੁਕੇ ਕਦੇ ਵੀ ਮੁਕਣ ਵਿਚ ਨਹੀਂ ਆਉਂਦੇ।੧।

**ਮ: ੫॥**— (ਹੇ ਭਾਈ!) ਆਪਣੇ ਸਤਿਗੁਰੂ ਨੂੰ ਹਿਰਦੇ ਵਿਚ, ਔਖੇ ਰਸਤਿਆਂ ਤੇ ਘਾਟੀਆਂ ਵਿਚ (ਸਦਾ ਹੀ) ਸਿਮਰਦੇ ਰਹੋ। ਪਰਮਾਤਮਾ ਦਾ ਨਾਮ ਜਪਦਿਆਂ ਕੋਈ (ਮਨੁੱਖ ਤੁਹਾਡੇ ਜੀਵਨ) ਮਾਰਗ ਵਿਚ ਰੁਕਾਵਟ ਨਹੀਂ ਪਾ ਸਕੇਗਾ।੨।

**ਪਉੜੀ॥**— ਜਿਸ ਥਾਂ ਤੇ ਕੋਈ ਵੀ (ਸਹਾਇਤਾ ਕਰਨ ਜੋਗਾ) ਨਹੀਂ ਹੁੰਦਾ, (ਹੇ ਹਰੀ!) ਉਥੇ ਤੂੰ (ਮਦਦ ਕਰਨ ਦੇ) ਸਮਰਥ ਹੁੰਦਾ ਹੈਂ। ਮਾਤਾ ਦੇ ਪੇਟ ਦੀ ਅੱਗ ਵਿਚ ਉਥੇ ਤੂੰ ਹੀ ਰਖਿਆ (ਕਰਦਾ ਹੈਂ)। ਤੇਰੇ (ਨਾਮ ਨੂੰ) ਸੁਣ ਕੇ ਜਮਦੂਤ ਵੀ (ਜੀਵ ਨੂੰ) ਛੱਡ ਕੇ ਚਲੇ ਜਾਂਦੇ ਹਨ। (ਇਹ) ਡਰਾਉਣਾ ਸਮੁੰਦਰ ਔਖਾ ਤੇ ਅਥਾਹ ਹੈ, (ਇਸ ਤੋਂ ਜੀਵ) ਗੁਰੂ ਦੇ ਸ਼ਬਦ ਦੁਆਰਾ ਪਾਰ ਹੁੰਦੇ ਹਨ। ਨਾਮ ਰੂਪੀ ਅੰਮ੍ਰਿਤ ਓਹੀ (ਛਕਦੇ ਹਨ ਜਿਨ੍ਹਾਂ ਨੂੰ ਨਾਮ ਜਲ ਦੀ) ਪਿਆਸ ਲਗਦੀ ਹੈ। (ਉਨ੍ਹਾਂ ਲਈ) ਕਲਜੁਗ ਵਿਚ ਇਹੋ ਪੁੰਨ ਕਰਮ ਹੈ। (ਜੋ) ਗੋਬਿੰਦ ਦੇ ਗੁਣ ਗਾਉਂਦੇ ਹਨ ਵਾਹਿਗੁਰੂ ਸਭ ਉਤੇ ਦਇਆ ਕਰਦਾ ਹੈ (ਜੋ ਸਾਰੇ ਜੀਆਂ ਦੀ) ਸੁਆਸ ਸੁਆਸ ਸੰਭਾਲ ਕਰਦਾ ਹੈ (ਭਾਵ ਪਾਲਨਾ ਪੋਸਨਾ ਦਾ ਖਿਆਲ ਕਰਦਾ ਹੈ)। ਹੇ ਪ੍ਰਭੂ! ਜੋ (ਜੀਵ) ਤੇਰੇ ਪਾਸ (ਸ਼ਰਧਾ ਤੇ ਸਿਦਕ ਨਾਲ) ਆਉਂਦਾ ਹੈ (ਉਹ) ਕੋਈ ਵੀ (ਤੇਰੇ ਦਰ ਤੋਂ) ਖਾਲੀ ਨਹੀਂ ਜਾਂਦਾ।੯।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਹਰੀ ਦੀ ਕਿਰਪਾ ਮੰਗੀ ਹੈ ਕਿ ਹੇ ਪ੍ਰਭੂ ਤੇਰੇ ਸੰਤਾਂ ਦੀ ਸੰਗਤ ਵਿਚ ਹੀ ਉਮਰ ਗੁਜ਼ਰੇ ਤਾਂ ਜੋ ਤੇਰੀ ਸਦੀਵੀ ਯਾਦ ਬਣੀ ਰਹੇ। ਪ੍ਰਭੂ ਨੂੰ ਭੁਲਾਉਣਾ ਜਨਮ ਮਰਣ ਦਾ ਪ੍ਰਤੀਕ ਹੈ। ਦੂਜੇ ਸਲੋਕ ਵਿਚ ਆਪਣੇ ਸਤਿਗੁਰੂ ਨੂੰ ਘਰ ਘਾਟ ਹਰ ਔਖੇ ਸੋਖ ਵਿਚ ਯਾਦ ਕਰਨ ਦਾ ਆਦੇਸ਼ ਦਿਤਾ ਹੈ ਤਾਂ ਜੋ ਜੀਵਨ

ਮਾਰਗ ਵਿਚ ਕਿਸੇ ਪ੍ਰਕਾਰ ਦੀ ਰੁਕਾਵਟ ਨਾ ਪਵੇ।

ਪਉੜੀ ਵਿਚ ਸਿਫਤਿ ਕੀਤੀ ਹੈ ਕਿ ਹੇ ਪ੍ਰਭੂ! ਤੇਰੀ ਪਹੁੰਚ ਸਭ ਥਾਵਾਂ ਤੇ ਹੈ। ਜਿਥੇ ਕੋਈ ਨਹੀਂ ਅਪੜ ਸਕਦਾ ਉਥੇ ਤੂੰ ਬਹੁੜੀ ਕਰਦਾ ਹੈਂ। ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਰਾਹੀਂ ਪ੍ਰਭੂ ਨੂੰ ਯਾਦ ਕਰਨ ਨਾਲ ਸਾਰੇ ਦੁਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ। ਗੁਰਬਾਣੀ ਵਿਚ ਇਸ ਬਾਰੇ ਜੀਵ ਦਾ ਵਿਸ਼ਵਾਸ਼ ਪੱਕਾ ਕਰਾਇਆ ਹੈ:— **ਜਿਥੈ ਹਰਿ ਆਰਾਧੀਐ, ਤਿਥੈ ਹਰਿ ਮਿਤੁ ਸਹਾਈ ॥** [ਪੰਨਾ ੭੩੩

**ਸਲੋਕ ਮ: ੫ ॥ ਦੂਜਾ ਤਿਸੁ ਨ ਬੁਝਾਇਹੁ ਪਾਰਬ੍ਰਹਮ, ਨਾਮੁ ਦੇਹੁ ਆਧਾਰੁ ॥ ਅਗਮੁ ਅਗੋਚਰੁ ਸਾਹਿਬੋ, ਸਮਰਥੁ ਸਚੁ ਦਾਤਾਰੁ ॥ ਤੂ ਨਿਹਚਲੁ ਨਿਰਵੈਰੁ ਸਚੁ, ਸਚਾ ਤੁਧੁ ਦਰਬਾਰੁ ॥ ਕੀਮਤਿ ਕਹਣੁ ਨ ਜਾਈਐ, ਅੰਤੁ ਨ ਪਾਰਾਵਾਰੁ ॥ ਪ੍ਰਭੁ ਛੋਡਿ ਹੋਰੁ ਜਿ ਮੰਗਣਾ, ਸਭੁ ਬਿਖਿਆ ਰਸੁ ਛਾਰੁ ॥ ਸੇ ਸੁਖੀਏ ਸਚੁ ਸਾਹ ਸੇ, ਜਿਨ ਸਚਾ ਬਿਉਹਾਰੁ ॥ ਜਿਨਾ ਲਗੀ ਪ੍ਰੀਤਿ ਪ੍ਰਭ ਨਾਮ, ਸਹਜ ਸੁਖ ਸਾਰੁ ॥ ਨਾਨਕ, ਇਕੁ ਆਰਾਧੇ, ਸੰਤਨ ਰੇਣਾਰੁ ॥੧॥**

**ਮ:੫॥ ਅਨਦ ਸੂਖ ਬਿਸ੍ਰਾਮ ਨਿਤ, ਹਰਿ ਕਾ ਕੀਰਤਨੁ ਗਾਇ ॥ ਅਵਰ ਸਿਆਣਪ ਛਾਡਿ ਦੇਹਿ, ਨਾਨਕ ਉਧਰਸਿ ਨਾਇ ॥੨॥**

**ਪਉੜੀ ॥ ਨਾ ਤੂ ਆਵਹਿ ਵਸਿ, ਬਹੁਤੁ ਘਿਣਾਵਣੇ ॥ ਨਾ ਤੂ ਆਵਹਿ ਵਸਿ, ਬੇਦ ਪੜਾਵਣੇ ॥ ਨਾ ਤੂ ਆਵਹਿ ਵਸਿ, ਤੀਰਥਿ ਨਾਈਐ ॥ ਨਾ ਤੂ ਆਵਹਿ ਵਸਿ, ਧਰਤੀ ਧਾਈਐ ॥ ਨਾ ਤੂ ਆਵਹਿ ਵਸਿ, ਕਿਤੈ ਸਿਆਣਪੈ ॥ ਨਾ ਤੂ ਆਵਹਿ ਵਸਿ, ਬਹੁਤਾ ਦਾਨੁ ਦੇ ॥ ਸਭੁ ਕੋ ਤੇਰੈ ਵਸਿ, ਅਗਮ ਅਗੋਚਰਾ ॥ ਤੂ ਭਗਤਾ ਕੈ ਵਸਿ, ਭਗਤਾ ਤਾਣੁ ਤੇਰਾ॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਿਨ੍ਹਾਂ, ਅਨੰਦ, ਨਾਇਂ, ਭਗਤਾਂ।

**ਫੁਟਕਲ:** 'ਸਾਹ' ਦਾ ਉਚਾਰਨ 'ਸ਼ਾਹ' ਹੈ। ਪੜ੍ਹਾਵਣੇ, ਨ੍ਹਾਈਐ।

**ਪਦ ਅਰਥ:** ਦੂਜਾ-ਹਰੀ ਤੋਂ ਬਿਨਾ ਕੋਈ ਹੋਰ। ਤਿਸੁ-ਉਸ ਨੂੰ। ਨ ਬੁਝਾਇਹੁ-ਨਾ ਸਮਝਾਇਓ, ਜਣਾਇਓ। ਆਧਾਰੁ-ਆਸਰਾ। ਅਗਮ-ਅਪਹੁੰਚ। ਅਗੋਚਰੁ-ਇੰਦ੍ਰੀਆਂ ਦੇ ਗਿਆਨ ਤੋਂ ਪਰੇ। ਸਾਹਿਬੋ-ਸਾਹਿਬ, ਮਾਲਕ। ਸਮਰਥੁ-ਸ਼ਕਤੀਵਾਨ। ਨਿਹਚਲੁ-ਪੱਕਾ, ਅਟੱਲ। ਨਿਰਵੈਰੁ-ਬਿਨਾ ਵੈਰ ਦੇ। ਪਾਰਾਵਾਰ-ਉਰਾਰ ਪਾਰ। ਛਾਰੁ-ਸੁਆਹ। ਸਾਰੁ-ਤਤ, ਅਸਲੀਅਤ। ਰੈਣਾਰੁ-ਚਰਨ ਧੂੜ।੧। ਮ:੫॥ ਬਿਸ੍ਰਾਮ-ਟਿਕਾਓ। ਅਵਰ-ਹੋਰ। ਉਧਰਸਿ-ਤਰੇਂਗਾ। ਨਾਇ-ਨਾਮ ਦੁਆਰਾ।੨। ਪਉੜੀ। ਆਵਹਿ-ਆਉਂਦਾ ਹੈਂ। ਘਿਣਾਵਣੇ-ਘ੍ਰਿਣਾ, ਨਫ਼ਰਤ ਕੀਤਿਆਂ। ਪੜਾਵਣੇ-ਪੜ੍ਹਾਉਣ ਨਾਲ। ਤੀਰਥਿ ਨਾਈਐ-ਤੀਰਥਾਂ ਤੇ ਨਹਾਉਣ (ਇਸ਼ਨਾਨ ਕਰਨ) ਨਾਲ। ਧਰਤੀ

ਧਾਈਐ-ਧਰਤੀ ਤੇ ਫਿਰਿਆਂ।੧੦।

**ਅਰਥ ਸਲੋਕ ਮ: ੫॥**– ਹੇ ਪਾਰਬ੍ਰਹਮ (ਪਰਮੇਸ਼ਰ! ਜਿਸ ਨੂੰ ਤੂੰ ਆਪਣਾ) ਨਾਮ ਰੂਪੀ ਆਸਰਾ ਦਿੱਤਾ ਹੈ, ਉਸ ਨੂੰ (ਤੂੰ ਕਦੇ ਕੋਈ) ਦੂਜਾ ਆਸਰਾ ਨਹੀਂ ਬੁਝਾਇਆ। (ਤੂੰ) ਅਪਹੁੰਚ ਹੈਂ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ, ਤੂੰ ਮਾਲਕ ਹੈਂ, (ਸਰਬ ਕਲਾ) ਸਮਰਥ ਹੈਂ ਸਚ ਰੂਪ ਦਾਤਾ ਹੈਂ। ਤੂੰ ਅਟੱਲ, ਬਿਨਾ ਵੈਰ, ਸਚ ਰੂਪ ਹੈਂ ਅਤੇ ਤੇਰਾ ਦਰਬਾਰ ਵੀ ਸੱਚਾ ਹੈ। ਤੂੰ ਬੇਅੰਤ ਹੈਂ (ਤੇਰੀ) ਕੀਮਤਿ ਨਹੀਂ ਦਸੀ ਜਾ ਸਕਦੀ। ਪ੍ਰਭੂ ਦਾ (ਨਾਮ) ਛਡ ਕੇ ਹੋਰ ਜੋ ਕੁਝ ਮੰਗਣਾ ਹੈ, ਸਭ ਵਿਸ਼ੇ ਰੂਪ (ਮਾਇਆ ਦਾ) ਰੱਸ (ਮਾਨੋ) ਸੁਆਹ (ਭਾਵ ਨਾਸ਼ਮਾਨ ਰੂਪ ਹੈ)। (ਹੇ ਭਾਈ!) ਓਹੀ ਸੁਖੀ ਤੇ ਓਹੀ ਸਚ ਰੂਪ ਸ਼ਾਹ ਹਨ ਜਿਨ੍ਹਾਂ ਦਾ (ਨਾਮ ਰੂਪ) ਸੱਚਾ ਵਾਪਾਰ ਹੈ। ਜਿਨ੍ਹਾਂ ਨੂੰ ਪ੍ਰਭੂ ਦੇ ਨਾਮ ਦੀ ਪ੍ਰੀਤਿ ਲਗੀ ਹੈ, (ਉਨ੍ਹਾਂ ਨੂੰ) ਸਹਜ (ਅਵਸਥਾ) ਦਾ ਸ੍ਰੇਸ਼ਟ ਸੁਖ ਪ੍ਰਾਪਤ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜੇਹੇ ਜਗਿਆਸੂ) ਇਕ (ਪਰਮੇਸ਼ਰ) ਨੂੰ ਸਿਮਰਦੇ ਹਨ (ਅਤੇ) ਸੰਤਾਂ ਦੀ ਚਰਨ ਧੂੜ (ਬਣੇ ਰਹਿੰਦੇ ਹਨ)।੧।

**ਮ:੫॥**- (ਹੇ ਭਾਈ!) ਹਰੀ ਦੀ ਸਿਫਤ ਸਲਾਹ ਵਾਲਾ ਕੀਰਤਨ ਕੀਤਿਆਂ, ਹਰ ਰੋਜ਼ (ਆਤਮਿਕ) ਅਨੰਦੁ, ਸੁਖ ਤੇ ਟਿਕਾਉ (ਪ੍ਰਾਪਤ ਹੁੰਦਾ ਹੈ)। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਭਾਈ!) ਹੋਰ ਸਿਆਣਪਾਂ (ਚਤੁਰਾਈਆਂ) ਛਡ ਦੇ, (ਕਿਉਂਕਿ ਕੇਵਲ ਪਰਮੇਸ਼ਰ ਦੇ) ਨਾਮ ਦੁਆਰਾ (ਹੀ ਸੰਸਾਰ ਸਾਗਰ) ਤੋਂ ਤਰਿਆ ਜਾ ਸਕਦਾ ਹੈ।੨।

**ਪਉੜੀ॥**– (ਹੇ ਪ੍ਰਭੂ!) ਨਾ ਤੂੰ (ਜਗਤ ਨਾਲ) ਘ੍ਰਿਣਾ (ਨਫ਼ਰਤ) ਕੀਤਿਆਂ (ਮਨੁੱਖ ਦੇ) ਵਸ ਵਿਚ ਆਉਂਦਾ ਹੈ, ਨਾ ਤੂੰ ਵੇਦ-ਸ਼ਾਸਤਰ ਪੜ੍ਹਨ ਪੜ੍ਹਾਉਣ ਨਾਲ ਕਾਬੂ ਵਿਚ ਆਉਂਦਾ ਹੈਂ, ਨਾ ਤੀਰਥਾਂ ਤੇ ਇਸ਼ਨਾਨ ਕੀਤਿਆਂ ਤੂੰ ਵਸ ਵਿਚ ਆਉਂਦਾ ਹੈ, ਨਾ ਤੂੰ ਧਰਤੀ ਫਿਰਨ ਨਾਲ ਵਸ ਵਿਚ ਆਉਂਦਾ ਹੈਂ, ਨਾ ਤੂੰ ਕਿਸੇ ਸਿਆਣਪ (ਚਤੁਰਾਈ) ਨਾਲ ਵਸ ਵਿਚ ਆਉਂਦਾ ਹੈਂ, ਨਾ ਤੂੰ ਬਹੁਤਾ ਦਾਨ ਦੇਣ ਨਾਲ ਵਸ ਵਿਚ ਆਉਂਦਾ ਹੈਂ। ਹੇ ਅਪਹੁੰਚ ਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਪ੍ਰਭੂ ਸਭ ਕੋਈ (ਜੀਵ ਜੰਤੂ) ਤੇਰੇ ਵਸ ਵਿਚ ਹੈ, (ਪਰ) ਤੂੰ (ਕੇਵਲ) ਭਗਤੀ ਕਰਨ ਵਾਲਿਆਂ ਦੇ ਵਸ ਵਿਚ ਹੈਂ (ਅਤੇ ਉਨ੍ਹਾਂ) ਭਗਤਾਂ ਨੂੰ ਤੇਰਾ ਆਸਰਾ ਹੈ।੧੦।

# ਅਰਥ ਭੇਦ ਅਤੇ ਨਿਰਣੈ

## ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥

ਵਖ ਵਖ ਅਰਥ:

੧. ਦੇ-ਦਾਂਤ ਕਾਢ ਰੋ ਰੋ ਮਿੰਨਤਾ ਕਰਨੇ ਸੋ ਬਡੇ ਗਰੀਬ ਬਣ ਪ੍ਰਾਰਥਨਾ ਕਰਨੇ ਸੇ।

[ਨਰੋਤਮ, ਫ.ਸ., ਸੰ.ਸ.

੨. ਘ੍ਰਿਣਾ ਕਰਨ ਨਾਲ, ਜਗਤ ਨਾਲ ਨਫ਼ਰਤ ਕਰਨ ਤੋਂ [ਸ਼ਬਦਾਰਥ

੩. ਹੇ ਪ੍ਰਭੂ! ਬਹੁਤੇ ਵਿਖਾਵੇ ਤੇ ਤਰਲੇ ਲਿਆਂ ਜੀਵ ਦੇ ਵਸ ਵਿਚ ਨਹੀਂ ਆਉਂਦਾ (ਕਿਸੇ ਉਤੇ ਰੀਝਦਾ ਨਹੀਂ ਹੈ)। [ਦਰਪਣ

**ਨਿਰਣੈ:** 'ਘਿਘਿਆਉਣ' ਤੇ 'ਘਿਣਾਵਣੇ' ਦੋ ਸ਼ਬਦਾਂ ਦੇ ਸਰੂਪ ਤੇ ਅਰਥਾਂ ਵਿਚ ਬਹੁਤ ਅੰਤਰ ਹੈ।

ਇਸ ਵਿਚ ਸੰਦੇਹ ਨਹੀਂ ਕਿ ਪੁਰਾਤਨ ਵਿਦਵਾਨਾਂ ਨੇ ਤਰਲੇ, ਮਿੰਨਤਾਂ, ਬਹੁਤੀ ਨਿਮਰਤਾ ਭਰੀਆਂ ਬੇਨਤੀਆਂ ਵਾਲੇ ਅਰਥ ਕੀਤੇ ਹਨ ਪਰ 'ਘਿਣਾਵਣੇ' ਪਦ ਕ੍ਰਿਆ ਵਿਸ਼ੇਸ਼ਣ ਹੈ ਅਤੇ ਇਸ ਦੇ ਅਰਥ ਹਨ ਘ੍ਰਿਣਾ ਕਰਨੀ ਗਿਲਾਨੀ, ਨਫ਼ਰਤ ਕਰਨੀ ਆਦਿ। ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਵੀ 'ਘਿਣ' ਸ਼ਬਦ ਤੋਂ ਘਿਣਾਵਣਾ ਅਤੇ ਘਿਣਾਵਣਾ ਦਾ ਬਹੁ ਵਚਨ ਘਿਣਾਵਣੇ ਦਸਿਆ ਹੈ, ਅਰਥ ਘ੍ਰਿਣਾ (ਗਿਲਾਨੀ) ਕਰਨ ਤੋਂ 'ਨਾ ਤੂੰ ਆਵਹਿ ਵਸਿ ਬਹੁਤ ਘਿਣਾਵਣੇ' ਇਹੋ ਪੰਕਤੀ ਦਿਤੀ ਹੈ।

ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਵਾਲੇ ਕੋਸ਼ ਵਿਚ ਇਉਂ ਅਰਥ ਕੀਤੇ ਹਨ:—

੧. ਦੰਦੀਆਂ ਕਢਣੀਆਂ, ਘਿਘਆਉਣਾ, ਹਾੜੇ ਕਢਣੇ, ਤਰਲੇ ਕਰਨੇ। ਯਥਾ-ਨ ਤੂ ਆਵਹਿ ਵਸਿ ਬਹੁਤ ਘਿਣਾਵਣੇ'

੨. ਸੰਸਕ੍ਰਿਤ ਘ੍ਰਿਣਾ ਦੀ ਪੰਜਾਬੀ ਕ੍ਰਿਯਾ ਘਿਣਾਉਣਾ ਨਫ਼ਰਤ ਕਰਨੀ। ਫੇਰ ਤੁਕ ਦਾ ਭਾਵ ਇਹ ਹੋਊ ਕਿ ਸੰਸਾਰ ਦਾ ਤਯਾਗ ਤੇ ਇਸ ਤੋਂ ਬਹੁਤੀ ਨਫ਼ਰਤ ਕਰਦਿਆਂ ਬੀ ਸਾਈਂ ਵਸ ਨਹੀਂ ਆਉਂਦਾ।

ਜਦੋਂ ਵੀ ਕੋਈ ਮਨੁੱਖ ਭੈੜਾ ਕੰਮ ਕਰਦਾ ਹੈ ਤਾਂ ਆਮ ਲੋਕਾਂ ਦੀ ਜ਼ਬਾਨ ਤੇ ਇਹ ਸ਼ਬਦ ਹੁੰਦੇ ਹਨ ਕਿ ਅਮਕੇ ਮਨੁੱਖ ਨੇ ਬਹੁਤ ਘਿਣਾਉਣਾ ਕੰਮ ਕੀਤਾ ਹੈ। 'ਘਿਣ' ਸੰਸਕ੍ਰਿਤ ਦਾ ਪਦ ਹੈ ਜਿਸ ਤੋਂ ਇਸ ਸ਼ਬਦ ਨੇ 'ਘ੍ਰਿਣਾ' ਪ੍ਰਾਕ੍ਰਿਤਕ ਰੂਪ ਧਾਰਿਆ ਹੈ। ਸੋ, ਇਸ ਦੇ ਅਰਥ 'ਘਿਰਨਾ' ਹੀ ਠੀਕ ਹਨ ਮਨੁੱਖ ਸਮਝਦਾ ਹੈ ਦੁਨੀਆਂ ਵਿਚ ਕਿਨਾਰਾ-ਕਸ਼ੀ ਕੀਤਿਆਂ ਰਬ ਮਿਲ ਜਾਂਦਾ ਹੈ ਪਰ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਇਹ ਗਲ ਠੀਕ ਨਹੀਂ ਹੈ ਕਿਉਂਕਿ ਉਹ ਪ੍ਰਭੂ ਸਾਰੀ ਕੁਦਰਤਿ ਵਿਚ ਵਿਆਪਕ ਹੋ ਰਿਹਾ ਹੈ। ਇਸ ਲਈ, ਇਸ ਦੇ ਇਹ ਅਰਥ ਠੀਕ ਹਨ: (ਹੇ ਪ੍ਰਭੂ! ਜਗਤ ਨਾਲ) ਨਫ਼ਰਤ ਕੀਤਿਆਂ ਭਾਵ ਜਗਤ ਤੋਂ ਕਿਨਾਰਾ-ਕਸ਼ੀ ਕੀਤਿਆਂ ਵੀ ਤੂੰ ਵਸ ਵਿਚ ਨਹੀਂ ਆਉਂਦਾ ਹੈਂ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਪ੍ਰਭੂ ਦੀ ਬੇਅੰਤਤਾ ਅਤੇ ਸਿਫਤਿ ਸਾਲਾਹ ਕਰਨ ਉਪਰੰਤ ਇਹ ਵੀਚਾਰ ਦਿਤੀ ਹੈ ਕਿ ਪ੍ਰਭੂ ਨੂੰ ਛੋੜ ਕੇ ਹੋਰ ਕੋਈ ਪਦਾਰਥ ਮੰਗਣ ਦੀ ਇਛਾ ਰਖਣੀ ਵਿਅਰਥ ਹੈ। ਜਿਨ੍ਹਾਂ ਨੂੰ ਪ੍ਰਭੂ-ਪ੍ਰੀਤ ਦਾ ਰਸ ਆ ਗਿਆ ਹੈ, ਉਹ ਸਹਜ-ਸੁਖ ਵਿਚ ਸਮਾਅ ਗਏ ਹਨ। ਦੂਜੇ ਸਲੋਕ ਵਿਚ ਹਰੀ ਦਾ ਕੀਰਤਨ ਕਰਨ ਦੀ ਪਰਬਲ ਪ੍ਰੇਰਨਾ ਦਿਤੀ ਹੈ ਜਿਸ ਨਾਲ ਆਤਮਿਕ ਅਨੰਦ ਤੇ ਸੁਖਾਂ ਦਾ ਟਿਕਾਣਾ ਪ੍ਰਾਪਤ ਹੁੰਦਾ ਹੈ।

ਪਉੜੀ ਦਾ ਸਾਰ ਇਹ ਹੈ ਕਿ ਉਸ ਪ੍ਰਭੂ ਦੀ ਪ੍ਰਾਪਤੀ ਜਗਤ-ਤਿਆਗ, ਪੰਡਤਾਈ, ਤੀਰਥ-ਇਸ਼ਨਾਨ ਦਾਨ ਆਦਿ ਕਿਸੇ ਅਜੇਹੀ ਸਾਧਨਾ ਨਾਲ ਨਹੀਂ ਹੁੰਦੀ। ਉਸ ਨੂੰ ਵਸ ਵਿਚ ਕਰਨ ਦਾ ਇਕੋ ਇਕ ਸਾਧਨ ਹੈ- ਪ੍ਰੇਮਾ-ਭਗਤੀ:—

੧. ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥ [ਪੰਨਾ ੮੧

੨. ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥ [ਪਾ. ੧੦

**ਸਲੋਕ ਮ: ੫ ॥ ਆਪੇ ਵੈਦੁ, ਆਪਿ ਨਾਰਾਇਣੁ ॥ ਏਹਿ ਵੈਦ, ਜੀਅ ਕਾ ਦੁਖੁ ਲਾਇਣ ॥ ਗੁਰ ਕਾ ਸਬਦੁ, ਅੰਮ੍ਰਿਤ ਰਸੁ ਖਾਇਣ ॥ ਨਾਨਕ, ਜਿਸੁ ਮਨਿ ਵਸੈ,**

ਤਿਸਕੇ ਸਭਿ ਦੂਖ ਮਿਟਾਇਣ ॥੧॥ ਮ: ੫ ॥ ਹੁਕਮਿ ਉਛਲੈ, ਹੁਕਮੇ ਰਹੈ ॥ ਹੁਕਮੇ, ਦੁਖੁ ਸੁਖੁ ਸਮ ਕਰਿ ਸਹੈ ॥ ਹੁਕਮੇ, ਨਾਮੁ ਜਪੈ ਦਿਨੁ ਰਾਤਿ ॥ ਨਾਨਕ, ਜਿਸਨੋ ਹੋਵੈ ਦਾਤਿ ॥ ਹੁਕਮਿ ਮਰੈ, ਹੁਕਮੇ ਹੀ ਜੀਵੈ ॥ ਹੁਕਮੇ, ਨਾਨਾ ਵਡਾ ਥੀਵੈ ॥ ਹੁਕਮੇ, ਸੋਗ ਹਰਖ ਆਨੰਦ ॥ ਹੁਕਮੇ, ਜਪੈ ਨਿਰੋਧਰ ਗੁਰਮੰਤ ॥ ਹੁਕਮੇ, ਆਵਣੁ ਜਾਣੁ ਰਹਾਏ ॥ ਨਾਨਕ, ਜਾ ਕਉ ਭਗਤੀ ਲਾਏ ॥੨॥ ਪਉੜੀ ॥ ਹਉ ਤਿਸੁ ਢਾਢੀ ਕੁਰਬਾਣੁ, ਜਿ ਤੇਰਾ ਸੇਵਦਾਰੁ ॥ ਹਉ ਤਿਸੁ ਢਾਢੀ ਬਲਿਹਾਰ, ਜਿ ਗਾਵੈ ਗੁਣ ਅਪਾਰ ॥ ਸੋ ਢਾਢੀ ਧਨੁ ਧੰਨੁ, ਜਿਸੁ ਲੋੜੇ ਨਿਰੰਕਾਰੁ ॥ ਸੋ ਢਾਢੀ ਭਾਗਠੁ, ਜਿਸੁ ਸਚਾ ਦੁਆਰ ਬਾਰੁ ॥ ਓਹੁ ਢਾਢੀ ਤੁਧੁ ਧਿਆਇ, ਕਲਾਣੇ ਦਿਨੁ ਰੈਣਾਰ ॥ ਮੰਗੈ ਅੰਮ੍ਰਿਤ ਨਾਮੁ, ਨ ਆਵੈ ਕਦੇ ਹਾਰਿ ॥ ਕਪੜੁ ਭੋਜਨੁ ਸਚੁ, ਰਹਦਾ ਲਿਵੈ ਧਾਰ ॥ ਸੋ ਢਾਢੀ ਗੁਣਵੰਤੁ, ਜਿਸ ਨੋ ਪ੍ਰਭ ਪਿਆਰੁ ॥੧੧॥

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਰਹੰਦਾ।

**ਪਦ ਅਰਥ:** ਵੈਦੁ-ਡਾਕਟਰ, ਵੱਡਾ ਹਕੀਮ। ਨਾਰਾਇਣੁ-ਦਵਾ ਸਾਜ਼। ਏਹਿ ਵੈਦ-ਇਹ (ਬਹੁਤ ਸਾਰੇ ਸੰਸਾਰੀ) ਵੈਦ। ਜੀਅ ਕਾ-ਜਿੰਦ ਦਾ। ਲਾਇਣ-ਲਾਣ ਵਾਲੇ। ਖਾਇਣ-ਖਾਣ।੧। ਹੁਕਮਿ-ਹੁਕਮ ਦੁਆਰਾ। ਉਛਲੈ-ਉਛਲਦਾ ਭਾਵ ਹੰਕਾਰ ਕਰਦਾ ਹੈ। ਰਹੈ-ਟਿਕਦਾ ਭਾਵ ਨਿਮਰਤਾ ਸਹਿਤ ਰਹਿੰਦਾ ਹੈ। ਸਮ ਕਰਿ-ਇਕੋ ਜਿਹਾ, ਬਰਾਬਰ ਸਮਝ ਕੇ। ਸਹੈ-ਸਹਿੰਦਾ, ਸਹਾਰਦਾ ਹੈ ਨਾਨਾ-ਛੋਟਾ। ਥੀਵੈ-ਹੁੰਦਾ ਹੈ। ਸੋਗ-ਗ਼ਮ, ਚਿੰਤਾ। ਹਰਖ-ਖੁਸ਼ੀ। ਨਿਰੋਧਰ-ਜਿਸ ਤੇ ਕਿਸੇ ਮੰਤਰ ਦਾ ਅਸਰ ਨਾ ਪੈ ਸਕੇ। ਗੁਰਮੰਤ-ਗੁਰੂ ਦਾ ਉਪਦੇਸ਼। ਰਹਾਏ-ਮਿਟਾ, ਮੁਕਾਅ ਦਿੰਦਾ ਹੈ।੨।ਪਉੜੀ। ਢਾਢੀ-ਜਸ ਗਾਉਣ ਵਾਲਾ। ਜਿ-ਜੋ। ਲੋੜੇ-ਚਾਹੁੰਦਾ ਹੈ। ਭਾਗਠੁ-ਭਾਗਾਂ ਵਾਲਾ। ਬਾਰ-ਟਿਕਾਣਾ, ਘਰ। ਕਲਾਣੇ-ਜਸ ਕਰਦਾ ਹੈ। ਦਿਨੁ ਰੈਣਾਰਿ-ਦਿਨ ਰਾਤ, ਹਰ ਵੇਲੇ। ਹਾਰਿ-ਹਾਰ ਕੇ। ਰਹਦਾ-ਰਹਿੰਦਾ। ਲਿਵੈ ਧਾਰ-ਲਿਵ ਲਾਈ ਰਖਦਾ ਹੈ। ਗੁਣਵੰਤੁ-ਗੁਣਾਂ ਵਾਲਾ।੧੧।

**ਅਰਥ ਸਲੋਕ ਮ: ੫ ॥**— (ਪਰਮੇਸ਼ਰ) ਆਪ ਹੀ ਵੈਦ (ਵੱਡਾ ਹਕੀਮ) ਹੈ, ਆਪ ਹੀ ਦਵਾ-ਸਾਜ਼ ਹੈ। ਇਹ (ਦੁਨਿਆਵੀ) ਵੈਦ ਜਿੰਦ ਨੂੰ ਦੁਖ ਲਾਣ ਵਾਲੇ ਹਨ। ਗੁਰੂ ਦਾ ਸ਼ਬਦ (ਉਪਦੇਸ਼) ਅੰਮ੍ਰਿਤ ਰਸ ਖਾਣ ਵਾਲਾ (ਭੋਜਨ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸ਼ਬਦ) ਜਿਸ ਦੇ ਮਨ ਵਿਚ ਵਸ ਜਾਂਦਾ ਹੈ, ਉਸ ਦੇ ਸਾਰੇ ਦੁਖ ਮਿਟਾ ਦਿੰਦਾ ਹੈ।੧।

**ਮ:੫॥**— (ਜੀਵ ਵਾਹਿਗੁਰੂ ਜੀ ਦੇ) ਹੁਕਮ ਵਿਚ ਹੀ ਉਛਲਦਾ (ਹੰਕਾਰ ਕਰਦਾ) ਹੈ ਤੇ ਹੁਕਮ ਵਿਚ ਹੀ (ਟਿਕ ਕੇ ਨਿਮਰਤਾ ਸਹਿਤ ਬੈਠਾ) ਰਹਿੰਦਾ ਹੈ। ਹੁਕਮ ਵਿਚ ਹੀ ਦੁਖ ਤੇ ਸੁਖ ਨੂੰ ਇਕੋ ਜਿਹਾ ਸਮਝ ਕੇ ਸਹਿੰਦਾ ਹੈ। ਹੁਕਮ ਵਿਚ ਹੀ ਦਿਨ ਰਾਤ (ਹਰ ਵੇਲੇ ਪ੍ਰਭੂ ਦਾ) ਨਾਮ ਜਪਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਨੂੰ (ਪ੍ਰਭੂ ਤੋਂ ਇਹ) ਦਾਤ ਪ੍ਰਾਪਤ ਹੁੰਦੀ ਹੈ (ਉਹੀ ਨਾਮ ਜਪਦਾ ਹੈ)। (ਅਜਿਹਾ ਮਨੁੱਖ)

ਹੁਕਮ ਵਿਚ ਹੀ ਛੋਟਾ ਤੇ ਵੱਡਾ ਹੋਂਦਾ ਹੈ। ਹੁਕਮ ਅਨੁਸਾਰ ਹੀ ਗਮੀ ਜਾਂ ਖੁਸ਼ੀ-ਅਨੰਦ (ਪ੍ਰਾਪਤ ਕਰਦਾ ਹੈ)। ਹੁਕਮ ਅਨੁਸਾਰ ਹੀ ਗੁਰੂ ਦਾ ਨਿਰੋਧਰ ਮੰਤਰ ਜਪਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਨੂੰ (ਵਾਹਿਗੁਰੂ ਆਪਣੀ) ਭਗਤੀ ਵਿਚ ਲਾਉਂਦਾ ਹੈ, ਹੁਕਮ ਅਨੁਸਾਰ (ਉਸ ਦਾ) ਜਨਮ ਮਰਨ ਮੁੱਕ ਜਾਂਦਾ ਹੈ।੨।

**ਪਉੜੀ॥**— (ਹੇ ਹਰੀ ਪ੍ਰਭੂ!) ਮੈਂ ਉਸ (ਜਸ ਗਾਉਣ ਵਾਲੇ) ਢਾਢੀ ਤੋਂ ਕੁਰਬਾਨ ਜਾਂਦਾ ਹਾਂ ਜੋ ਤੇਰਾ ਸੇਵਾਦਾਰ ਹੈ। ਮੈਂ ਉਸ ਢਾਢੀ ਤੋਂ ਬਲਿਹਾਰ ਜਾਂਦਾ ਹਾਂ, ਜੋ ਹਰੀ ਦੇ ਬੇਅੰਤ ਗੁਣ ਗਾਉਂਦਾ ਹੈ। ਉਹ ਢਾਢੀ ਧੰਨਤਾ ਯੋਗ ਹੈ ਜਿਸ ਨੂੰ ਨਿਰੰਕਾਰ ਚਾਹੁੰਦਾ ਹੈ। ਉਹ ਢਾਢੀ ਭਾਗਾਂ ਵਾਲਾ ਹੈ ਜਿਸ ਦਾ ਟਿਕਾਣਾ ਹਰੀ ਦਾ ਸੱਚਾ ਦੁਆਰਾ ਹੈ। (ਹੇ ਪ੍ਰਭੂ!) ਉਹ ਢਾਢੀ ਤੈਨੂੰ ਧਿਆਉਂਦਾ ਹੈ (ਅਤੇ) ਦਿਨ ਰਾਤ ਤੇਰੀ ਕੁਲਾਣ (ਸਿਫਤਿ ਸਾਲਾਹ) ਕਰਦਾ ਹੈ। (ਉਹ ਤੇਰਾ) ਅੰਮ੍ਰਿਤ-ਨਾਮ ਮੰਗਦਾ ਹੈ, (ਉਹ ਢਾਢੀ) ਕਦੇ ਵੀ ਹਾਰ ਨਹੀਂ ਆਉਂਦਾ। (ਉਹ) ਸਚ ਰੂਪ (ਨਾਮ ਦੀ) ਲਿਵ ਲਾਈ ਰਖਦਾ ਹੈ (ਇਹ ਉਸਦਾ) ਕਪੜਾ ਤੇ ਭੋਜਨ ਹੈ। (ਸਹੀ ਅਰਥਾਂ ਵਿਚ ਉਹ) ਢਾਢੀ ਗੁਣਵਾਨ ਹੈ ਜਿਸ ਨੂੰ ਪ੍ਰਭੂ ਦਾ ਪਿਆਰ ਹੈ।੧੧।

# ਅਰਥ ਭੇਦ ਅਤੇ ਨਿਰਣੈ

## ਆਪੇ ਵੈਦੁ ਆਪਿ ਨਾਰਾਇਣੁ ॥ ਏਹਿ ਵੈਦ ਜੀਅ ਕਾ ਦੁਖੁ ਲਾਇਣ ॥

ਵਖ ਵਖ ਅਰਥ:

੧. ਆਪੇ ਆਪ ਨਾਰਾਯਣ ਵੈਦ ਹੈ। ਇਹ ਲੌਕਕ ਵੈਦ ਜੀਅ ਕਾ ਦੁਖ ਦੂਰ ਨਹੀਂ ਕਰਤੇ ਉਲਟਾ ਦੁਖ ਲਾਵਣਾ ਕਰਤੇ ਹੈਂ ਭਾਵ ਜਨਮ ਮਰਨ ਦੁਖ ਕਾ ਸਾਧਨ ਦੇਹ ਅਭਿਮਾਨ ਬਢਾਵਤੇ ਹੈਂ, ਵਾ ਕਬੀਰ ਕਹੇ ਨਿਕੁੰਬਤੀ ਅਰ ਖਿਲਤ ਵਿਗੜੀ ਹੈ, ਭਰਮ ਪਾ ਕੇ ਔਖਧੀ ਮੈਂ ਹੀ ਸਦਾ ਲਗਾਈ ਰਾਖੇ ਹੈਂ। [ਫ਼.ਸ.

੨. ਉਹ ਨਾਰਾਇਣ (ਵਾਹਿਗੁਰੂ) ਆਪ ਹੀ ਸਭ ਦਾ ਵੈਦ ਹੈ। ਇਹ ਜੋ ਸੰਸਾਰੀ ਵੈਦ ਨੇ, ਇਹ ਤਾਂ ਜੀਵ (ਆਤਮਾ) ਦਾ ਦੁਖ ਲਾਉਣ ਵਾਲੇ ਹਨ (ਲਾਹੁਣ ਵਾਲੇ ਨਹੀਂ)। [ਸ਼ਬਦਾਰਥ

੩. ਪਰਮਾਤਮਾ ਆਪ ਹੀ (ਆਤਮਾ ਦੇ ਰੰਗ ਹਟਾਣ ਵਾਲਾ) ਹਕੀਮ ਹੈ, ਇਹ (ਦੁਨੀਆ ਵਾਲੇ) ਹਕੀਮ (ਪਖੰਡੀ ਧਰਮੀ ਆਗੂ) ਆਤਮਾ ਨੂੰ ਸਗੋਂ ਦੁਖ ਚੰਬੋੜਦੇ ਹਨ। [ਦਰਪਣ

੪. ਹਉਮੈ ਰੂਪੀ ਰੋਗ ਦੇ ਕਟਣੇ ਨੂੰ ਉਹ ਨਾਰਾਇਣ ਪਰਮਾਤਮਾ ਆਪੇ ਆਪ ਵੈਦ ਰੂਪ ਹੈ। ਇਹ ਸੰਸਾਰਕ ਵੈਦ ਜੇਹੜੇ ਹਨ, ਸਗੋਂ ਜੀਵ ਨੂੰ ਹਉਮੈ ਦਾ ਦੁਖ ਲਗਾ ਦੇਂਦੇ ਹਨ। [ਸੰ.ਸ.

**ਨਿਰਣੈ:** ਪਹਿਲੀ ਪੰਕਤੀ ਵਿਚ ਦੋ ਵਾਰੀ 'ਆਪੇ' ਵਰਤੇ ਪਦ ਦੀ ਵਿਲਖਣਤਾ ਨੂੰ ਟੀਕਾਕਾਰ ਨਹੀਂ ਸਮਝ ਸਕੇ। ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਆਪੇ ਵੈਦੁ ਆਪਿ ਨਾਰਾਇਣੁ' ਦੇ ਅਰਥ ਇਉਂ ਕੀਤੇ ਹਨ: ਨਾਰਾਇਣੁ=ਅਰਕਸਾਜ਼, ਨਾਰ (ਅਰਕ) ਸ਼ਰਬਤ ਆਦਿ ਦਵਾਈਆਂ ਬਣਾਉਣ ਵਾਲਾ ਦੇਖੋ ਵਾਰ-੫ ''ਆਪੇ ਵੈਦੁ ਆਪਿ ਨਾਰਾਇਣੁ'' (ਵਾਰ ਰਾਮਕਲੀ ਮ: ੫) ਆਪ ਵੈਦ ਹੈ, ਆਪ ਦਵਾ ਸਾਜ ਹੈ।

ਇਥੇ ਨਿਰੇ ਸਰੀਰਾਂ ਦੇ ਦੁਖਾਂ ਨੂੰ ਕੱਟਣ ਵਾਲੇ ਵੈਦ ਦੀ ਗਲ ਨਹੀਂ, ਇਥੇ ਤਾਂ **'ਸਭ ਰੋਗ ਮਿਟਾਵੈ ਨਵਾ ਨਿਰੋਆ ॥ ਨਾਨਕ ਰਖਾ ਆਪੇ ਹੋਆ॥' (ਪੰ. ੭੪੪)** ਵਾਲਾ ਵੈਦ ਹੈ। ਇਸੇ ਭਾਵਨਾ ਨਾਲ ਇਹਨਾਂ

ਪੰਕਤੀਆਂ ਦੇ ਅਰਥਾਂ ਨੂੰ ਅੰਤਰ-ਆਤਮੇ ਵਸਾਉਣਾ ਹੈ।

# ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਆਪ ਵੈਦ ਹੈ ਅਤੇ ਆਪ ਹੀ ਰੋਗੀਆਂ ਨੂੰ ਦਵਾਈ ਤਿਆਰ ਕਰਕੇ ਦੇਣ ਵਾਲਾ ਹੈ। ਸੰਸਾਰੀ ਵੈਦ ਅਨੇਕ ਪ੍ਰਕਾਰ ਦੇ ਰੋਗਾਂ ਦਾ ਖਾਤਮਾ ਕਰਨ ਲਈ ਅਨੇਕ ਪ੍ਰਕਾਰ ਦੀਆਂ ਦਵਾਈਆਂ ਤਿਆਰ ਕਰਦੇ ਹਨ ਅਤੇ ਕਈ ਵਾਰੀ ਓਹ ਦਵਾਈਆਂ ਉਲਟਾ ਹੋਰ ਰੋਗ ਚਮੋੜ ਦਿੰਦੀਆਂ ਹਨ। ਇਸ ਲਈ ਇਸ ਪੰਕਤੀ ਵਿਚ "ਏਹਿ ਵੈਦ ਜੀਅ ਕਾ ਦੁਖੁ ਲਾਇਣ' ਦਾ ਸੰਕੇਤ ਦਿਤਾ ਹੈ।

ਪ੍ਰਭੂ ਨੇ "ਸਰਬ ਰੋਗ ਕਾ ਅਉਖਦੁ ਨਾਮੁ" ਇਕ ਦਵਾਈ ਬਣਾ ਦਿਤੀ ਹੈ। ਐਵੇਂ ਦਵਾਈਆਂ ਨਾਲ ਅਲਮਾਰੀਆਂ ਤੇ ਘਰ ਭਰੀ ਜਾਓ, ਉਸ ਦਾ ਕੋਈ ਲਾਭ ਨਹੀਂ ਹੈ। ਜੇ ਪਰਮੇਸ਼ਰ ਦਾ ਨਾਮ ਹਿਰਦੇ ਵਿਚ ਵਸ ਜਾਏ ਤਾਂ ਸਮੂਹ ਦੁਖਾਂ ਦਰਦਾਂ, ਭਰਮਾਂ ਦਾ ਨਾਸ਼ ਹੋ ਜਾਂਦਾ ਹੈ। ਗੁਰਵਾਕ ਹਨ:–

੧. **ਦੂਖੁ ਦਰਦੁ ਭਰਮੁ ਭਉ ਨਸਿਆ॥ ਕਰਣਹਾਰੁ ਨਾਨਕ ਮਨਿ ਬਸਿਆ॥** [ਪੰ. ੧੮੯

੨. **ਨਾਮੁ ਅਉਖਧੁ ਜਿਹ ਰਿਦੈ ਹਿਤਾਵੈ॥ ਤਾਹਿ ਰੋਗੁ ਸੁਪਨੈ ਨਹੀ ਆਵੈ॥** [ਪੰ. ੨੫੯

ਸਰੀਰਕ ਰੋਗਾਂ ਦੀ ਗਲ ਤਾਂ ਬਹੁਤ ਮਾਮੂਲੀ ਹੈ, ਨਾਮ ਰੂਪੀ ਅਉਖਧੀ ਨਾਲ ਜਨਮ ਮਰਣ ਤੋਂ ਹੀ ਛੁਟਕਾਰਾ ਮਿਲ ਜਾਂਦਾ ਹੈ। ਜੋ ਨਾਮ ਵਿਚ ਲਗਦਾ ਹੈ ਉਹ ਹੁਕਮੀ ਬੰਦਾ ਬਣ ਜਾਂਦਾ ਹੈ।

ਪਉੜੀ ਵਿਚ ਪ੍ਰਭੂ ਦੇ ਗੁਣ ਗਾਉਣ ਵਾਲੇ ਢਾਢੀਆਂ ਤੋਂ ਗੁਰਦੇਵ ਵਾਰਨੇ ਬਲਿਹਾਰਨੇ ਜਾ ਰਹੇ ਹਨ। ਅੰਤ ਵਿਚ ਜੋ ਸਿਧਾਂਤ ਦਿਤਾ ਹੈ ਉਹ ਹੈ "ਸੋ ਢਾਢੀ ਗੁਣਵੰਤੁ ਜਿਸਨੋ ਪ੍ਰਭ ਪਿਆਰੁ॥"। ਸੋ, ਪ੍ਰਭੂ ਦਾ ਪਿਆਰ ਹੀ ਸਾਰੀ ਵੀਚਾਰ ਦਾ ਸਾਰ ਹੈ।

**ਸਲੋਕ ਮ: ੫ ॥ ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤੁ ਹਰਿ ਕਾ ਨਾਉ ॥ ਮਨਿ ਤਨਿ ਹਿਰਦੈ ਸਿਮਰਿ ਹਰਿ, ਆਠ ਪਹਰ ਗੁਣ ਗਾਉ ॥ ਉਪਦੇਸੁ ਸੁਣਹੁ ਤੁਮ ਗੁਰ ਸਿਖਹੁ, ਸਚਾ ਇਹੈ ਸੁਆਉ ॥ ਜਨਮੁ ਪਦਾਰਥੁ ਸਫਲੁ ਹੋਇ, ਮਨ ਮਹਿ ਲਾਇਹੁ ਭਾਉ ॥ ਸੂਖ ਸਹਜ ਆਨਦੁ ਘਣਾ, ਪ੍ਰਭ ਜਪਤਿਆ ਦੁਖੁ ਜਾਇ ॥ ਨਾਨਕ, ਨਾਮੁ ਜਪਤ ਸੁਖੁ ਊਪਜੈ, ਦਰਗਹ ਪਾਈਐ ਥਾਉ ॥੧॥**

**ਮ:੫॥ ਨਾਨਕ, ਨਾਮੁ ਧਿਆਈਐ, ਗੁਰੁ ਪੂਰਾ ਮਤਿ ਦੇਇ ॥ ਭਾਣੈ ਜਪ ਤਪ ਸੰਜਮੋ, ਭਾਣੈ ਹੀ ਕਢਿ ਲੇਇ ॥ ਭਾਣੈ ਜੋਨਿ ਭਵਾਈਐ, ਭਾਣੈ ਬਖਸ ਕਰੇਇ ॥ ਭਾਣੈ ਦੁਖੁ ਸੁਖੁ ਭੋਗੀਐ, ਭਾਣੈ ਕਰਮ ਕਰੇਇ ॥ ਭਾਣੈ ਮਿਟੀ ਸਾਜਿ ਕੈ, ਭਾਣੈ ਜੋਤਿ ਧਰੇਇ ॥ ਭਾਣੈ ਭੋਗ ਭੋਗਾਇਦਾ, ਭਾਣੈ ਮਨਹਿ ਕਰੇਇ ॥ ਭਾਣੈ ਨਰਕਿ ਸੁਰਗਿ ਅਉਤਾਰੇ, ਭਾਣੈ ਧਰਣਿ ਪਰੇਇ ॥ ਭਾਣੈ ਹੀ ਜਿਸੁ ਭਗਤੀ ਲਾਏ, ਨਾਨਕ ਵਿਰਲੇ ਹੇ ॥੨॥**

**ਪਉੜੀ ॥ ਵਡਿਆਈ ਸਚੇ ਨਾਮ ਕੀ, ਹਉ ਜੀਵਾ ਸੁਣਿ ਸੁਣੇ ॥ ਪਸੂ ਪਰੇਤ ਅਗਿਆਨ, ਉਧਾਰੇ ਇਕ ਖਣੇ ॥ ਦਿਨਸੁ ਰੈਣਿ ਤੇਰਾ ਨਾਉ, ਸਦਾ ਸਦ ਜਾਪੀਐ ॥ ਤ੍ਰਿਸਨਾ ਭੁਖ ਵਿਕਰਾਲ, ਨਾਇ ਤੇਰੈ ਧ੍ਰਾਪੀਐ ॥ ਰੋਗੁ ਸੋਗੁ ਦੁਖੁ ਵੰਞੈ, ਜਿਸੁ ਨਾਉ ਮਨਿ ਵਸੈ ॥ ਤਿਸਹਿ ਪਰਾਪਤਿ ਲਾਲੁ, ਜੋ ਗੁਰ ਸਬਦੀ ਰਸੈ ॥ ਖੰਡ ਬ੍ਰਹਮੰਡ ਬੇਅੰਤ, ਉਧਾਰਣਹਾਰਿਆ ॥ ਤੇਰੀ ਸੋਭਾ ਤੁਧੁ, ਸਚੇ ਮੇਰੇ ਪਿਆਰਿਆ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਆਨੰਦ, ਜਪਤਿਆਂ, ਥਾਉਂ, ਭੋਗਾਇੰਦਾ, ਮਨਹਿੰ, ਹਉਂ ਜੀਵਾਂ, ਨਾਇੰ।

**ਪਦ ਅਰਥ:** ਅਮਿਉ-ਅੰਮ੍ਰਿਤ। ਗਾਉ-ਗਾਇਨ ਕਰੋ। ਸੁਆਉ-ਪ੍ਰਯੋਜਨ, ਸੁਆਰਥ। ਭਾਉ-ਪ੍ਰੇਮ। ਘਣਾ-ਬਹੁਤ ਹੀ। ਊਪਜੈ-ਪੈਦਾ ਹੁੰਦਾ ਹੈ। ਥਾਉ-ਟਿਕਾਣਾ।੧। ਭਾਣੈ-(ਆਪਣੀ) ਮਰਜ਼ੀ ਅਨੁਸਾਰ। ਜੋਨਿ-ਜੂਨਾਂ ਵਿਚ। ਕਰਮ-ਮਿਹਰ। ਮਿਟੀ-ਸਰੀਰ। ਸਾਜਿ ਕੈ-ਬਣਾ ਕੇ। ਜੋਤਿ ਧਰੇਇ-ਜੋਤਿ ਟਿਕਾਂਦਾ ਹੈ। ਭੋਗ-ਸੁਖਾਂ ਦਾ ਪਦਾਰਥ। ਭੁਗਾਇਦਾ-ਛਕਾਂਦਾ ਹੈ। ਮਨਹਿ ਕਰੇਇ-ਮਨ੍ਹਾਂ ਕਰਦਾ, ਰੋਕਦਾ ਹੈ। ਅਉਤਾਰੇ-ਪੈਦਾ ਕਰਦਾ ਹੈ। ਧਰਣਿ ਧਰੇਇ-ਧਰਤੀ ਉਤੇ ਡੇਗਦਾ ਹੈ।੨। ਹਉ ਜੀਵਾ-ਮੈਂ ਜੀਉਂਦਾ ਹਾਂ। ਸੁਣਿ ਸੁਣੇ-ਸੁਣ ਸੁਣ ਕੇ। ਇਕ ਖਣੇ-ਇਕ ਖਿਨ ਵਿਚ। ਵਿਕਰਾਲ-ਡਰਾਉਣਾ। ਧ੍ਰਾਪੀਐ-ਰਜੀਦਾ ਹੈ ਭਾਵ ਭੁੱਖ ਮਿਟ ਜਾਂਦੀ ਹੈ। ਵੰਞੈ-ਚਲਾ ਜਾਂਦਾ ਹੈ। ਰਸੈ-ਰਸਦਾ ਹੈ। ਉਧਾਰਣਹਾਰਿਆ-ਹੇ ਤਾਰਨ ਵਾਲਿਆ!। ਸੋਭਾ-ਵਡਿਆਈ।੧੨।

**ਅਰਥ ਸਲੋਕ ਮ: ੫ ॥**- (ਹੇ ਭਾਈਓ! ਗੁਰੂ ਦੀ) ਬਾਣੀ ਅੰਮ੍ਰਿਤ ਹੈ, (ਇਸ ਦਾ) ਸੁਆਦ ਵੀ ਅੰਮ੍ਰਿਤ ਹੈ, (ਅਤੇ) ਹਰੀ ਦਾ ਨਾਮ ਵੀ ਅੰਮ੍ਰਿਤੁ ਹੈ। ਮਨ ਵਿਚ, ਸਰੀਰ ਵਿਚ, ਹਿਰਦੇ ਵਿਚ ਹਰੀ ਦਾ (ਅੰਮ੍ਰਿਤੁ ਨਾਮ) ਸਿਮਰ ਕੇ ਅਠੇ ਪਹਿਰ (ਹਰੀ ਦੇ) ਗੁਣ ਗੁਣ ਗਾਇਨ ਕਰੋ। ਹੇ ਗੁਰਸਿਖੋ! ਤੁਸੀਂ (ਗੁਰੂ ਦਾ) ਉਪਦੇਸ਼ ਸੁਣੋ (ਜੀਵਨ ਦਾ) ਸੱਚਾ ਪ੍ਰਯੋਜਨ ਇਹੋ ਹੀ ਹੈ (ਆਪਣੇ) ਮਨ ਵਿਚ ਪ੍ਰਭੂ ਦਾ ਪ੍ਰੇਮ ਲਾਓ (ਤਾਂ ਜੋ ਤੁਹਾਡਾ) ਜਨਮ ਪਦਾਰਥ ਸਫਲ ਹੋ ਜਾਏ। ਪ੍ਰਭੂ ਨੂੰ ਸਿਮਰਦਿਆਂ ਬਹੁਤ ਖੁਸ਼ੀ, ਸੁਖ ਤੇ ਸ਼ਾਂਤੀ ਮਿਲਦੀ ਹੈ, ਹਰ ਪ੍ਰਕਾਰ ਦਾ ਦੁਖ ਦੂਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦਾ) ਨਾਮ ਜਪਦਿਆਂ (ਆਤਮਿਕ) ਸੁਖ ਪੈਦਾ ਹੁੰਦਾ ਹੈ (ਤੇ ਪ੍ਰਭੂ ਦੀ) ਦਰਗਾਹ ਵਿਚ (ਪਤ ਸਹਿਤ) ਪਰਵਾਨ ਹੋਈਦਾ ਹੈ।੧।

**ਮ:੫॥**– ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦਾ) ਨਾਮ ਸਿਮਰਨਾ ਚਾਹੀਦਾ ਹੈ, ਪੂਰਾ ਗੁਰੂ (ਇਹ ਸ੍ਰੇਸ਼ਟ) ਮਤਿ (ਅਕਲ) ਦਿੰਦਾ ਹੈ। (ਵਾਹਿਗੁਰੂ ਆਪਣੀ) ਮਰਜ਼ੀ ਨਾਲ (ਮਨੁੱਖ ਨੂੰ) ਜਪ, ਤਪ ਤੇ ਸੰਜਮ (ਬਖਸ਼ਦਾ ਹੈ), ਮਰਜ਼ੀ ਅਨੁਸਾਰ ਹੀ (ਇਨ੍ਹਾਂ ਵਿਚੋਂ) ਕਢ ਲੈਂਦਾ ਹੈ। (ਵਾਹਿਗੁਰੂ ਆਪਣੇ) ਭਾਣੇ ਅਨੁਸਾਰ (ਜੀਵ ਨੂੰ) ਜੋਨਾਂ ਵਿਚ ਫਿਰਾਉਂਦਾ ਹੈ, ਭਾਣੇ ਵਿਚ ਹੀ (ਜੀਵ ਉਤੇ) ਬਖਸ਼ਿਸ਼ ਕਰਦਾ ਹੈ। ਭਾਣੇ ਅਨੁਸਾਰ ਹੀ ਦੁਖ ਤੇ ਸੁਖ ਭੋਗੇ ਜਾਂਦੇ ਹਨ, ਭਾਣੇ ਅਨੁਸਾਰ ਹੀ (ਉਹ ਆਪਣੀ) ਮਿਹਰ ਕਰਦਾ ਹੈ। ਭਾਣੇ ਅਨੁਸਾਰ ਹੀ ਸਰੀਰ ਬਣਾ ਕੇ, ਭਾਣੇ ਅਨੁਸਾਰ ਹੀ (ਉਨ੍ਹਾਂ ਸਰੀਰਾਂ ਵਿਚ) ਜੋਤਿ ਟਿਕਾਂਦਾ ਹੈ। ਭਾਣੇ ਅਨੁਸਾਰ ਹੀ (ਜੀਵ ਨੂੰ ਪਦਾਰਥਕ) ਭੋਗ ਭੁਗਾਂਦਾ ਹੈ, ਭਾਣੇ ਅਨੁਸਾਰ ਹੀ (ਪ੍ਰਭੂ ਜੀਵ ਨੂੰ) ਧਰਤੀ ਉਤੇ ਡੇਗਦਾ ਹੈ। ਭਾਣੇ ਅਨੁਸਾਰ ਜਿਸ (ਜੀਵ) ਨੂੰ ਆਪਣੀ ਭਗਤੀ ਵਿਚ ਲਾ ਦੇਂਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ

ਅਜਿਹੇ ਪੁਰਸ਼ ਕੋਈ) ਵਿਰਲੇ ਹੀ ਹੁੰਦੇ ਹਨ।੨।

**ਪਉੜੀ॥–** ਸਚੇ ਨਾਮ ਦੀ ਵਡਿਆਈ ਮੈਂ ਸੁਣ ਸੁਣ ਕੇ ਜੀਉਂਦਾ ਹਾਂ। (ਇਹ ਨਾਮ) ਪਸ਼ੂ, ਪਰੇਤ ਸੁਭਾਵ ਵਾਲੇ ਅਗਿਆਨੀ ਜੀਆਂ ਨੂੰ ਇਕ ਖਿਨ ਵਿਚ ਤਾਰ ਲੈਂਦਾ ਹੈ। (ਹੇ ਵਾਹਿਗੁਰੂ! ਕਿਰਪਾ ਕਰ ਅਸੀਂ) ਦਿਨ ਰਾਤ, ਹਰ ਵੇਲੇ ਹੀ ਤੇਰਾ ਨਾਮ ਜਪਦੇ ਰਹੀਏ। ਤੇਰੇ ਨਾਮ ਨਾਲ ਤ੍ਰਿਸ਼ਨਾ ਰੂਪੀ ਡਰਾਉਣੀ ਭੁੱਖ ਮਿੱਟ ਜਾਦੀ ਹੈ। ਜਿਸ ਦੇ ਮਨ ਵਿਚ ਨਾਮ ਵਸ ਜਾਂਦਾ ਹੈ (ਉਸ ਦੀ) ਬੀਮਾਰੀ, ਗਮ ਤੇ ਦੁਖ ਦੂਰ ਕਰਦਾ ਹੈ। (ਇਹ) ਨਾਮ ਰੂਪੀ ਲਾਲ ਉਸੇ ਨੂੰ ਮਿਲਦਾ ਹੈ ਜੋ ਗੁਰੂ ਦੇ ਸ਼ਬਦ ਵਿਚ ਰਸ ਜਾਂਦਾ ਹੈ ਭਾਵ ਰਚ-ਮਿਚ ਜਾਂਦਾ ਹੈ। ਹੇ ਖੰਡਾਂ ਬ੍ਰਹਮੰਡਾਂ ਦੇ ਬੇਅੰਤ ਜੀਆਂ ਨੂੰ ਤਾਰਨ ਵਾਲੇ! ਹੇ ਸਦਾ ਥਿਰ ਰਹਿਣ ਵਾਲੇ ਮੇਰੇ ਪਿਆਰੇ ਪ੍ਰਭੂ! ਤੇਰੀ ਸੋਭਾ ਤੈਨੂੰ ਹੀ (ਫਬਦੀ ਹੈ- ਤੇਰੀ ਉਪਮਾ ਤੋਹਿ ਬਨਿ ਆਵੈ')।੧੨।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਗੁਰਸਿਖਾਂ ਨੂੰ ਸੰਬੋਧਨ ਕਰਕੇ ਮਨੁਖਾ ਜੀਵਨ ਦਾ ਪ੍ਰਯੋਜਨ ਕੀ ਹੈ? ਇਸ ਬਾਰੇ ਇਹ ਚਾਨਣ ਪਾਇਆ ਹੈ ਕਿ ਗੁਰਬਾਣੀ ਅੰਮ੍ਰਿਤ-ਨਾਮ ਹੈ, ਇਸ ਵਿਚ ਲੀਨ ਹੋ ਜਾਉ, ਇਹ ਤੁਹਾਨੂੰ ਕਰਤਾ ਪੁਰਖ ਨਾਲ ਮਿਲਾ ਦੇਵੇਗੀ। ਇਸ ਲਈ ਗੁਰਦੇਵ ਜੀ ਨੇ ਸਿਖਾਂ ਨੂੰ ਸਾਵਧਾਨ ਕੀਤਾ ਹੈ:–

**ਸਤਿਗੁਰ ਕੀ ਬਾਣੀ, ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ,**
**ਹਰਿ ਕਰਤਾ ਆਪਿ ਮੁਹਹੁ ਕਢਾਏ ॥**
**ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ,**
**ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥** [ਪੰਨਾ ੩੦੮

ਇਸ ਅੰਮ੍ਰਿਤ ਬਾਣੀ ਨਾਲ ਪ੍ਰੇਮ ਪਾਇਆਂ ਹੀ ਜਨਮ ਪਦਾਰਥ ਸਫਲ ਹੋ ਸਕਦਾ ਹੈ। ਦੂਜੇ ਸਲੋਕ ਵਿਚ ਨਾਮ-ਸਮਿਰਨ ਅਤੇ ਰਬੀ ਭਾਣੇ ਤੋਂ ਜਾਣੂੰ ਕਰਾਇਆ ਹੈ। ਹਰੇਕ ਕਾਰਜ, ਚਾਹੇ ਉਹ ਆਰਥਿਕ ਹੈ ਭਾਵੇਂ ਪਰਮਾਰਥਕ ਹੈ, ਚਾਹੇ ਨਰਕ ਹੈ, ਚਾਹੇ ਸੁਰਗ ਹੈ, ਹਰੇਕ ਪ੍ਰਕਾਰ ਦੀ ਪਰਵਿਰਤੀ ਪ੍ਰਭੂ ਦੇ ਭਾਣੇ ਵਿਚ ਬੱਝੀ ਹੋਈ ਹੈ।

ਪਉੜੀ ਵਿਚ ਸਚੇ ਨਾਮ ਦੀ ਵਡਿਆਈ ਦਾ ਵਰਣਨ ਹੈ। ਨਾਮ ਜਪਣ, ਸੁਣਨ ਤੇ ਮੰਨਣ ਨਾਲ ਦੁਖਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਜਿਹੜਾ ਜੀਵ ਗੁਰ ਦੇ ਸ਼ਬਦ ਵਿਚ ਰਸਦਾ ਤੇ ਵਸਦਾ ਹੈ, ਨਾਮ ਦਾ ਅਨੰਦੁ ਓਹੀ ਮਾਣਦਾ ਹੈ। ਅੰਤ ਵਿਚ 'ਤੇਰੀ ਸੋਭਾ ਤੁਧੁ, ਸਚੇ ਮੇਰੇ ਪਿਆਰਿਆ' ਕਹਿਣਾ ਹਰੀ ਦੀ ਹਜ਼ੂਰੀ ਦੇ ਪਰਤੱਖ ਦਰਸ਼ਨ ਹਨ।

**ਸਲੋਕ ਮ: ੫ ॥ ਮਿਤ੍ਰ ਪਿਆਰਾ ਨਾਨਕ ਜੀ, ਮੈ ਛਡਿ ਗਵਾਇਆ, ਰੰਗਿ ਕਸੁੰਭੈ ਭੁਲੀ ॥ ਤਉ ਸਜਣ ਕੀ ਮੈ ਕੀਮ ਨ ਪਉਦੀ, ਹਉ ਤੁਧੁ ਬਿਨੁ ਅਢੁ ਨ ਲਹਦੀ ॥੧॥ ਮ:੫॥ ਸਸੁ ਵਿਰਾਇਣਿ ਨਾਨਕ ਜੀਉ, ਸਸੁਰਾ ਵਾਦੀ, ਜੇਠੋ ਪਉ ਪਉ ਲੂਹੈ ॥ ਹਭੇ ਭਸੁ ਪੁਣੇਦੇ ਵਤਨੁ, ਜਾ ਮੈ ਸਜਣੁ ਤੂਹੈ ॥੨॥ਪਉੜੀ॥ ਜਿਸੁ ਤੂ ਵੁਠਾ ਚਿਤਿ, ਤਿਸੁ ਦਰਦੁ ਨਿਵਾਰਣੋ ॥ ਜਿਸੁ ਤੂ ਵੁਠਾ ਚਿਤਿ, ਤਿਸੁ ਕਦੇ ਨ ਹਾਰਣੋ ॥**

**ਜਿਸੁ ਮਿਲਿਆ ਪੂਰਾ ਗੁਰੂ, ਸੁ ਸਰਪਰ ਤਾਰਣੋ ॥ ਜਿਸ ਨੋ ਲਾਏ ਸਚਿ, ਤਿਸੁ ਸਚੁ ਸਮਾਲਣੋ ॥ ਜਿਸੁ ਆਇਆ ਹਥਿ ਨਿਧਾਨੁ, ਸੁ ਰਹਿਆ ਭਾਲਣੋ ॥ ਜਿਸਨੋ ਇਕੋ ਰੰਗੁ, ਭਗਤੁ ਸੋ ਜਾਨਣੋ ॥ ਓਹ ਸਭਨਾ ਕੀ ਰੇਣੁ, ਬਿਰਹੀ ਚਾਰਣੋ ॥ ਸਭਿ ਤੇਰੇ ਚੋਜ ਵਿਡਾਣ, ਸਭੁ ਤੇਰਾ ਕਾਰਣੋ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਕੀਂਮ, ਪਉਂਦੀ, ਲਹੰਦੀ, ਜਾਂ, ਤੂਹੈਂ।

**ਪਦ ਅਰਥ:** ਛਡਿ-ਛੱਡ ਕੇ। ਗਵਾਇਆ-(ਸਭ ਕੁਝ) ਗੁਆ ਲਿਆ। ਰੰਗਿ ਕਸੁੰਭੈ-ਫੁੱਲਾਂ ਦੇ ਸ਼ੋਖ ਰੰਗ ਉਤੇ, ਭਾਵ ਮਾਇਕੀ ਪਦਾਰਥਾਂ ਦੇ ਕਚੇ ਰੰਗ ਉਤੇ। ਕੀਮ-ਕੀਮਤ। ਨ ਪਉਦੀ-ਮੈਥੋ ਨਹੀਂ ਪਾਈ ਜਾ ਸਕਦੀ। ਅਢੁ-ਅੱਧੀ ਕੌਡੀ। ਨ ਲਹਦੀ-ਨਹੀਂ ਪ੍ਰਾਪਤ ਕਰਦੀ।੧। ਮ:੫।। ਸਸੁ-ਭਾਵ ਅਵਿਦਿਆ। ਵਿਰਾਇਣਿ-ਵੈਰਨ। ਸਸੁਰਾ-ਸਹੁਰਾ ਭਾਵ ਵਹਿਮ। ਵਾਦੀ-ਝਗੜਾਲੂ। ਜੇਠੋ-ਜੇਠ (ਭਾਵ ਧਰਮ ਰਾਜ)। ਪਉ ਪਉ-ਮੁੜ ਮੁੜ। ਲੂਹੈ-ਲੂੰਹਦਾ, ਸਾੜਦਾ ਹੈ। ਹਭੇ-ਸਾਰੇ। ਭਸੁ-ਸੁਆਹ। ਪੁਣੇਦੇ ਵਤਨੁ-ਛਾਣਦੇ ਫਿਰਨ। ਜਾ-ਜਦ। ਮੈ-ਮੇਰਾ।੨।ਪਉੜੀ। ਵੁਠਾ-ਵਸਿਆ। ਨਿਵਾਰਣੋ-ਦੂਰ ਕਰਦਾ ਹੈ। ਹਾਰਣੋ-ਹਾਰ। ਸਰਪਰ-ਹਰ ਹਾਲਤ, ਜ਼ਰੂਰ। ਸਚਿ-ਸੱਚੇ (ਨਾਮ) ਵਿਚ। ਸਮਾਲਣੋ-ਯਾਦ ਕਰਦਾ ਹੈ। ਨਿਧਾਨੁ-ਖਜ਼ਾਨਾ। ਭਾਲਣੋ-ਢੂੰਢਣ ਤੋਂ। ਰੰਗੁ-ਪ੍ਰੇਮ। ਜਾਨਣੋ-ਜਾਣੋ। ਰੇਣੁ-ਚਰਨ ਧੂੜ। ਬਿਰਹੀ-ਪ੍ਰੇਮੀ। ਚਾਰਣੋ-ਚਰਨਾਂ ਦਾ। ਚੋਜ-ਕੌਤਕ। ਵਿਡਾਣ-ਅਸਚਰਜ। ਕਾਰਣੋ-ਕਾਰਨ, ਖੇਲ।੧੩।

**ਅਰਥ ਸਲੋਕ ਮ: ੫ ॥**– ਹੇ ਨਾਨਕ ਜੀ!ਮੈਂ (ਆਪਣਾ) ਪਿਆਰਾ ਮਿਤਰ (ਵਾਹਿਗੁਰੂ) ਛੱਡ ਕੇ (ਆਪਣੇ ਕੋਲੋਂ) ਗੁਆ ਲਿਆ ਹੈ (ਭਾਵ ਵਿਸਾਰ ਦਿਤਾ ਹੈ ਅਤੇ) ਮਾਇਆ ਦੇ ਕਸੁੰਭੜੇ ਵਰਗੇ ਕੱਚੇ ਰੰਗ ਉਤੇ ਭੁਲ ਗਈ ਹਾਂ (ਭਾਵ ਮਾਇਆ ਤੋਂ ਮੋਹਿਤ ਹੋ ਗਈ ਹਾਂ)। ਮੇਰੇ ਪਾਸੋਂ ਤੈਂ ਸਜਣ ਦੀ ਕੀਮਤਿ ਨਹੀਂ ਪੈ ਸਕਦੀ, (ਪਰ) ਤੇਰੇ ਤੋਂ ਬਿਨਾ ਮੇਰਾ ਅੱਧੀ ਕੌਡੀ ਵੀ ਮੁਲ ਨਹੀਂ ਪੈਂਦਾ।੧।

**ਮ:੫॥**– ਹੇ ਨਾਨਕ ਜੀ! ਅਵਿਦਿਆ ਰੂਪੀ ਸੱਸ ਮੇਰੀ ਵੈਰਨ ਹੈ, ਵਹਿਮ ਰੂਪੀ ਸਹੁਰਾ ਝਗੜਾਲੂ ਹੈ, ਤੇ ਜਮਰਾਜ ਰੂਪੀ ਜੇਠ ਮੈਨੂੰ ਮੁੜ ਸਾੜਦਾ, ਭਾਵ ਦੁਖੀ ਕਰਦਾ ਹੈ। (ਪਰ) ਜਦ ਮੇਰਾ ਮਿਤਰ ਤੂੰ ਹੋਵੇਂ, ਤਾਂ (ਇਹ ਬੇਸ਼ਕ) ਸਾਰੇ ਸੁਆਹ ਛਾਣਦੇ ਫਿਰਨ (ਮੈਨੂੰ ਇਹਨਾਂ ਦੀ ਪਰਵਾਹ ਨਹੀਂ ਹੈ)।੨।

**ਪਉੜੀ॥**– (ਹੇ ਪ੍ਰਭੂ!) ਜਿਸ ਦੇ ਦਿਲ ਵਿਚ ਤੂੰ ਵਸਦਾ ਹੈਂ, ਉਸ ਦਾ ਦੁਖ ਦੂਰ ਕਰ ਦੇਂਦਾ ਹੈਂ। ਜਿਸ ਦੇ ਚਿਤ ਵਿਚ ਤੂੰ ਵਸ ਜਾਂਦਾ ਹੈਂ, ਉਸ ਨੂੰ ਕਦੇ ਹਾਰ ਦਾ ਮੂੰਹ ਨਹੀਂ ਵੇਖਣਾ ਪੈਂਦਾ। ਜਿਸ ਨੂੰ ਪੂਰਾ ਗੁਰੂ ਮਿਲਦਾ ਹੈ, ਉਹ (ਉਸ ਨੂੰ) ਹਰ ਹਾਲਤ (ਸੰਸਾਰ ਸਮੁੰਦਰ ਤੋਂ) ਤਾਰ ਦੇਂਦਾ ਹੈ। ਜਿਸ ਨੂੰ (ਗੁਰੂ) ਵਿਚ ਨਾਮ-ਖਜ਼ਾਨਾ ਆ ਗਿਆ ਉਹ (ਮਾਇਕੀ ਪਦਾਰਥ ਆਦਿ) ਢੂੰਢਣ-ਭਟਕਣ ਵਲੋਂ ਰਹਿ ਜਾਂਦਾ ਹੈ। ਜਿਸ ਨੂੰ ਇਕ ਹਰੀ ਦਾ ਪਿਆਰ ਹੈ, (ਸਹੀ ਅਰਥਾਂ ਵਿਚ) ਉਸੇ ਨੂੰ ਭਗਤ ਸਮਝੋ। ਉਹ ਸਾਰਿਆਂ ਦੇ ਚਰਨਾਂ ਦੀ ਧੂੜ ਹੋ ਜਾਂਦਾ ਹੈ ਅਤੇ ਚਰਨਾ ਦਾ ਪ੍ਰੇਮੀ ਹੋ ਜਾਂਦਾ ਹੈ। (ਹੇ ਪ੍ਰਭੂ!) ਤੇਰੇ ਸਾਰੇ ਕੌਤਕ ਅਸਚਰਜ ਹਨ (ਅਤੇ) ਸਾਰਾ ਤੇਰਾ ਹੀ ਕਾਰਣੋ (ਖੇਲ ਤਮਾਸ਼ਾ) ਹੈ।੧੩।

# ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਰੰਗ ਭੁਲਾਵਿਆਂ ਵਾਲੇ ਹਨ "ਭੁਲਾਵੜੇ ਭੁਲੀ ਭੁਲਿ ਭੁਲਿ ਪਛੋਤਾਣੀ" ਦਾ ਸੰਕੇਤ ਵੀ ਇਸੇ ਵੀਚਾਰ ਦੀ ਕੜੀ ਹੈ। ਜੇ ਜੀਵ-ਇਸਤਰੀ ਹਰੀ ਨੂੰ ਮਿਤਰ ਪਿਆਰਾ ਬਣਾ ਲਵੇ ਤਾਂ ਖੇਡ ਹੀ ਹੋਰ ਬਣ ਜਾਂਦੀ ਹੈ। ਫਿਰ ਤਾਂ ਜਗਿਆਸੂ ਰੂਪ ਜੀਵ-ਇਸਤਰੀ ਨਿਰੰਤਰ ਨਾਮ ਦੀ ਤਾਰੀਆਂ ਲਾਉਂਦੀ ਹੋਈ ਇਹੋ ਆਖੇਗੀ:—

**ਤਉ ਸਜਣ ਕੀ ਮੈ ਕੀਮ ਨ ਪਉਦੀ, ਹਉ ਤੁਧੁ ਬਿਨੁ ਅਢ ਨ ਲਹਦੀ॥**

ਅਸਲ ਵਿਚ ਅਵਿਦਿਆ, ਅਗਿਆਨਤਾ ਹੀ ਮਨੁੱਖ ਦੀ ਵੈਰਨ ਹੈ। ਮਾਇਆ ਵਿਚ ਫਸਾਉਣ ਵਾਲੀ ਅਗਿਆਨਤਾ ਹੀ ਹੈ:—

**ਅਨਿਕ ਲੀਲਾ ਰਾਜ ਰਸ ਰੂਪੰ, ਛਤ੍ਰ ਚਮਰ ਤਖਤ ਆਸਨੰ ॥**
**ਰਚੰਤਿ ਮੂੜ ਅਗਿਆਨ ਅੰਧਹ, ਨਾਨਕ ਸੁਪਨ ਮਨੋਰਥ ਕਾਇਆ ॥੧॥**
**ਸੁਪਨੈ ਹਭਿ ਰੰਗ ਮਾਣਿਆ, ਮਿਠਾ ਲਗੜਾ ਮੋਹੁ ॥**
**ਨਾਨਕ, ਨਾਮ ਵਿਹੂਣੀਆ, ਸੁੰਦਰਿ ਮਾਇਆ ਧ੍ਰੋਹੁ ॥੨॥** [ਪੰਨਾ ੭੦੭

ਮਾਇਆ-ਸੁਪਨੇ ਵਿਚ ਮਨੁੱਖ ਦੀ ਆਰਜਾ ਮੁਕ ਜਾਂਦੀ ਹੈ। ਲੋੜ ਹੈ, ਮਾਇਆ ਨੂੰ ਭੁਲਾ ਕੇ ਮਾਲਕ ਨੂੰ ਸੱਚਾ ਸਜਣ ਸਮਝਿਆ ਜਾਵੇ। ਫਿਰ ਵੇਖੋ ਸੁਰਤਿ ਕਿਵੇਂ ਆਕਾਸ਼ੀ ਮੰਡਲਾਂ ਵਿਚ ਤਾਰੀਆਂ ਲਾਂਦੀ ਹੈ।

ਪਉੜੀ ਵਿਚ ਇਹ ਤੱਤ ਦਿਤਾ ਹੈ ਕਿ ਪਰਮੇਸ਼ਰ ਦਾ ਨਾਮ ਜੇ ਮਨੁੱਖ ਦੇ ਮਨ ਵਿਚ ਵਸ ਜਾਏ ਤਾਂ ਇਸ ਦੇ ਸਾਰੇ ਦੁਖ ਪਾਪ ਦੂਰ ਹੋ ਜਾਂਦੇ ਹਨ। ਫਿਰ ਇਸ ਦਾ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ, ਭਾਵ ਮਨੁੱਖਾ ਜਨਮ ਜਿੱਤ ਕੇ ਬਾਂਹ ਲੁਡਾਂਦਾ ਹਰੀ ਦੀ ਦਰਗਾਹ ਵਿਚ ਜਾਂਦਾ ਹੈ। ਜੋ ਗੁਰਸਿਖ 'ਬ੍ਰਿਹੀ ਚਾਰਣੋਂ' ਬਣਦਾ ਹੈ ਉਸ ਦੇ ਮੂੰਹ ਚੋਂ ਆਪ ਮੁਹਾਰੇ ਨਿਕਲਦਾ ਹੈ:—

**ਸਭਿ ਤੇਰੇ ਚੋਜ ਵਿਡਾਣ ਸਭੁ ਤੇਰਾ ਕਾਰਣੋ ॥**

**ਸਲੋਕ ਮ: ੫ ॥ ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ, ਛੋੜਿਆ ਹਭੁ ਕਿਛੁ ਤਿਆਗੀ ॥ ਹਭੇ ਸਾਕ ਕੂੜਾਵੇ ਡਿਠੇ, ਤਉ ਪਲੈ ਤੈਡੈ ਲਾਗੀ॥੧॥ ਮ:੫॥ ਫਿਰਦੀ ਫਿਰਦੀ ਨਾਨਕ ਜੀਉ, ਹਉ ਫਾਵੀ ਥੀਈ, ਬਹੁਤੁ ਦਿਸਾਵਰ ਪੰਧਾ ॥ ਤਾ ਹਉ ਸੁਖਿ ਸੁਖਾਲੀ ਸੁਤੀ, ਜਾ ਗੁਰ ਮਿਲਿ ਸਜਣੁ ਮੈ ਲਧਾ ॥੨॥ ਪਉੜੀ ॥ ਸਭੇ ਦੁਖ ਸੰਤਾਪ, ਜਾਂ ਤੁਧਹੁ ਭੁਲੀਐ ॥ ਜੇ ਕੀਚਨਿ ਲਖ ਉਪਾਵ, ਤਾਂ ਕਹੀ ਨ ਘੁਲੀਐ ॥ ਜਿਸ ਨੋ ਵਿਸਰੈ ਨਾਉ, ਸੁ ਨਿਰਧਨੁ ਕਾਂਢੀਐ ॥ ਜਿਸ ਨੋ ਵਿਸਰੈ ਨਾਉ, ਸੁ ਜੋਨੀ ਹਾਂਢੀਐ ॥ ਜਿਸੁ ਖਸਮੁ ਨ ਆਵੈ ਚਿਤਿ, ਤਿਸੁ ਜਮੁ ਡੰਡੁ ਦੇ ॥ ਜਿਸੁ ਖਸਮੁ ਨ ਆਵੀ ਚਿਤਿ, ਰੋਗੀ ਸੇ ਗਣੇ ॥ ਜਿਸੁ ਖਸਮੁ ਨ ਆਵੀ ਚਿਤਿ, ਸੁ ਖਰੋ ਅਹੰਕਾਰੀਆ ॥ ਸੋਈ ਦੁਹੇਲਾ ਜਗਿ, ਜਿਨਿ ਨਾਉ ਵਿਸਾਰੀਆ ॥੧੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਤੈਂਡੈ, ਹਉਂ, ਜਾਂ, ਤੁਧਹੁੰ, ਕਹੀਂ, ਨਾਉਂ, ਕਾਂਢੀਐ।

**ਪਦ ਅਰਥ:** ਹਭੁ-ਸਾਰੀ। ਵੰਞਾਈ-ਗੁਆ ਦਿਤੀ। ਹਭੇ-ਸਾਰੇ ਸਾਕ ਸਨਬੰਧੀ। ਪਲੈ-ਲੜ ਨਾਲ।੧। ਫਾਵੀ ਥੀਈ-ਵਿਆਕੁਲ ਹੋ ਗਈ, ਘਬਰਾ ਗਈ। ਦਿਸਾਵਰ-ਹੋਰ ਦੇਸ਼। ਪੰਧਾ-ਪੈਂਡਾ, ਸਫ਼ਰ। ਸੁਖਿ-ਸੁਖਾਲੀ-ਸੁਖ ਨਾਲ, ਸੁਖਾਂ ਵਾਲੀ ਬਣ ਕੇ। ਜਾ-ਜਦ। ਮੈ-ਮੈਨੂੰ। ਲਧਾ-ਲਭਿਆ।੨।ਪਉੜੀ। ਦੁਖ-(ਸਰੀਰਕ) ਦੁਖ। ਸੰਤਾਪ-ਮਾਨਸਕ ਦੁਖ। ਤੁਧਹੁ-ਤੇਰੇ ਤੋਂ, ਤੈਨੂੰ। ਕੀਚਨਿ-ਕੀਤੇ ਜਾਣ। ਉਪਾਵ-ਜਤਨ। ਕਹੀ-ਕਿਸੇ ਤਰ੍ਹਾਂ। ਨ ਘੁਲੀਐ-ਰਾਜ਼ੀ ਨਹੀਂ ਹੋ ਸਕੀਦਾ। ਨਿਰਧਨੁ-ਗਰੀਬ। ਕਾਢੀਐ-ਕਿਹਾ ਜਾਂਦਾ ਹੈ। ਜੋਨੀ-ਜੂਨਾਂ ਵਿਚ। ਹਾਂਢੀਐ-ਫਿਰਾਇਆ ਜਾਂਦਾ ਹੈ। ਡੰਡੁ-ਸਜ਼ਾ। ਗਣੇ-ਗਿਣੀਦੇ ਹਨ। ਖਰੋ-ਵੱਡਾ। ਜਗਿ-ਜਗਤ ਵਿਚ। ਅਹੰਕਾਰੀਆ-ਹੰਕਾਰੀ। ਦੁਹੇਲਾ-ਦੁਖ।੧੪।

**ਅਰਥ ਸਲੋਕ ਮ: ੫॥**— ਹੇ ਨਾਨਕ ਜੀ! (ਮੈਂ ਦੁਨੀਆ ਦੀ) ਵਡਿਆਈ ਤੇ ਨਿੰਦਿਆ (ਸਭ) ਛਡ ਦਿਤੀ ਹੈ, (ਹੋਰ ਵੀ) ਸਭ ਕੁਝ ਤਿਆਗ ਕੇ ਛੱਡ ਦਿਤਾ ਹੈ। (ਮੈਂ ਦੁਨੀਆ ਦੇ) ਸਾਰੇ ਸਾਕ (ਸਨਬੰਧੀ) ਵੇਖ ਲਏ ਹਨ (ਸਾਰੇ) ਝੂਠੇ ਹਨ, ਇਸ ਲਈ ਮੈਂ ਤੇਰੇ ਲੜ ਆ ਲਗੀ ਹਾਂ (ਤੇਰੇ ਚਰਨਾ ਤੇ ਆ ਡਿੱਗੀ ਹਾਂ)।੧।

**ਮ:੫॥**— ਹੇ ਨਾਨਕ ਜੀਓ! ਕਈ ਦੇਸ਼ਾਂ ਦਾ ਪੈਂਡਾ (ਸਫਰ) ਕਰਦੀ, ਫਿਰਦੀ ਫਿਰਦੀ (ਥੱਕ ਕੇ) ਮੈਂ ਵਿਆਕੁਲ ਹੋ ਗਈ। (ਪਰ) ਜਦੋਂ (ਤੈਂ) ਸਤਿਗੁਰੂ ਨੂੰ ਮਿਲ ਕੇ ਮੈਨੂੰ (ਹਰੀ) ਮਿਤਰ ਲਭ ਪਿਆ ਤਾਂ ਮੈਂ (ਬੇ-ਫ਼ਿਕਰ ਹੋ ਕੇ ਬੜੇ) ਸੁੱਖ ਨਾਲ ਸੌਖੀ ਹੋ ਕੇ ਸੌਂ ਗਈ (ਭਾਵ ਮੇਰੀ ਭਟਕਣਾ ਦੂਰ ਹੋ ਗਈ)।੨।

**ਪਉੜੀ॥**— (ਹੇ ਪ੍ਰਭੂ!) ਜਦ ਤੈਨੂੰ ਭੁਲ ਜਾਈਏ ਤਾਂ ਸਾਰੇ ਸਰੀਰਕ ਤੇ ਮਾਨਸਿਕ ਦੁਖ (ਆ ਚੰਬੜਦੇ ਹਨ)। (ਫਿਰ ਭਾਵੇਂ ਲਖਾਂ) ਇਲਾਜ ਪਏ ਕਰੀਏ, ਤਾਂ ਕਿਸੇ ਤਰ੍ਹਾਂ ਵੀ ਰਾਜੀ ਨਹੀਂ ਹੋ ਸਕੀਦਾ। ਜਿਸ (ਮਨੁੱਖ) ਨੂੰ (ਪ੍ਰਭੂ ਦਾ) ਨਾਮ ਵਿਸਰ ਜਾਂਦਾ ਹੈ, ਉਸ ਨੂੰ ਕੰਗਾਲ ਕਿਹਾ ਜਾਂਦਾ ਹੈ। ਜਿਸ ਨੂੰ ਨਾਮ ਵਿਸਰ ਜਾਂਦਾ ਹੈ, ਉਹ (ਕਈ) ਜੂਨਾਂ ਵਿਚ ਭਟਕਦਾ ਰਹਿੰਦਾ ਹੈ। ਜਿਸ ਨੂੰ ਮਾਲਕ ਯਾਦ ਨਹੀਂ ਆਉਂਦਾ, ਉਸ ਨੂੰ ਜਮ ਸਜ਼ਾ ਦੇਂਦਾ ਹੈ। ਜਿਸ ਨੂੰ ਮਾਲਕ ਯਾਦ ਨਹੀਂ ਆਉਂਦਾ ਇਹੋ ਜਿਹੇ (ਮਨੁੱਖ ਹੀ) ਰੋਗੀ ਗਿਣੇ ਜਾਂਦੇ ਹਨ। ਜਿਸ ਨੂੰ ਮਾਲਕ ਯਾਦ ਨਹੀਂ ਆਉਂਦਾ, ਉਹ ਵਡਾ ਹੰਕਾਰੀ ਹੈ। ਉਹੀ (ਮਨੁੱਖ) ਜਗਤ ਵਿਚ ਦੁਖੀ ਹੈ, ਜਿਸ ਨੇ ਹਰੀ ਦਾ ਨਾਮ ਵਿਸਾਰ ਦਿਤਾ ਹੈ।੧੪।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਅੰਕਿਤ ਤਿਆਗ ਸਭ ਤੋਂ ਔਖਾ ਤਿਆਗ ਹੈ। ਉਸਤਤਿ ਨਿੰਦਾ ਦੇ ਨਾਲ ਹਉਮੈ ਦਾ ਤਿਆਗ ਆਪੇ ਆਪ ਸੁਤੇ ਹੀ ਹੋ ਜਾਂਦਾ ਹੈ। ਉਸਤਤਿ ਤੇ ਨਿੰਦਾ ਦੋਵੇਂ ਹੀ ਵਾਦ-ਵਿਵਾਦ ਦਾ ਮੂਲ ਹਨ, ਤਾਂ ਹੀ ਜਗਿਆਸੂ ਨੂੰ ਇਹ ਉਪਦੇਸ਼ ਦਿਤਾ ਹੈ:—

**ਉਸਤਤਿ ਨਿੰਦਾ ਦੋਊ ਬਿਬਰਜਿਤ, ਤਜਹੁ ਮਾਨੁ ਅਭਿਮਾਨਾ॥** [ਪੰਨਾ ੧੧੨੩

ਜੇ ਸਾਰੇ ਸਾਕ ਕੂੜਾਵੇ ਸਮਝ ਕੇ ਛੱਡ ਦਿਤੇ ਜਾਣ ਤਾਂ ਪਰਮੇਸ਼ਰ ਨਾਲ ਲਿਵ ਲਗਦਿਆਂ ਦੇਰੀ ਨਹੀਂ ਲਗਦੀ। ਇਸ ਵਿਸ਼ੇ ਤੇ ਭਗਤ ਨਾਮਦੇਵ ਜੀ ਦੇ ਮਿੱਠੇ ਬਚਨਾਂ ਤੋਂ ਬੜੀ ਸੁੰਦਰ ਪ੍ਰੇਰਨਾ ਮਿਲਦੀ ਹੈ:—

**ਲੋਗ ਕੁਟੰਬ ਸਭਹੁ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ ॥** [ਪੰਨਾ ੬੫੭

ਜੀਵ-ਇਸਤਰੀ ਨੂੰ ਜੇ 'ਕੋਟਿ ਜਨਮ ਭ੍ਰਮਿ, ਭ੍ਰਮਿ ਭ੍ਰਮਿ ਆਇਓ' ਵਾਲਾ ਗਿਆਨ ਚੇਤੇ ਹੋਵੇ ਤਾਂ ਇਹ ਪ੍ਰਭੂ ਨੂੰ ਮਿਲਣ ਲਈ ਵਿਆਕੁਲ ਹੋ ਜਾਵੇ ਪਰ ਇਸ ਨੂੰ ਜੂਨੀਆਂ ਦੇ ਕੀਤੇ ਲੰਬੇ ਸਫਰਾਂ ਦੀ ਔਖਿਆਈ ਭੁਲ ਗਈ ਹੈ। ਜਿਸ ਜਿੰਦ ਨੂੰ ਗੁਰੂ ਮਿਲ ਗਿਆ ਉਸਦੀ ਜਾਗ ਖੁਲ ਗਈ। ਉਹ ''ਸੋਇ ਅਚਿੰਤਾ ਜਾਗਿ ਅਚਿੰਤਾ'' ਵਿਚ ਮਸਤ ਹੋ ਗਈ।

ਪਉੜੀ ਦਾ ਸਾਰ 'ਪਰਮੇਸ਼ਰ ਤੇ ਭੁਲਿਆ, ਵਿਆਪਨਿ ਸਭੇ ਰੋਗ' ਹੈ। ਸੰਸਾਰੀ ਲੋਕਾਂ ਦੀ ਦ੍ਰਿਸ਼ਟੀਕੋਨ ਬਹੁਤ ਤੰਗ ਤੇ ਮਾਇਆ ਵਿਚ ਸੀਮਤ ਹੈ ਪਰ ਸਤਿਗੁਰਾਂ ਦੀ ਵਿਸ਼ਾਲ ਦ੍ਰਿਸ਼ਟੀ ਵਿਚ ਰੋਗੀ ਤੇ ਦੁਖੀ ਓਹੀ ਹਨ, ਜਿਨ੍ਹਾਂ ਨੇ ਪਰਮੇਸ਼ਰ ਦਾ ਨਾਮ ਵਿਸਾਰ ਦਿੱਤਾ ਹੈ:—

੧. **ਜਿਸੁ ਖਸਮੁ ਨ ਆਵੀ ਚਿਤਿ, ਰੋਗੀ ਸੇ ਗਣੇ ॥**

੨. **ਸੋਈ ਦੁਹੇਲਾ ਜਗਿ, ਜਿਨਿ ਨਾਉ ਵਿਸਾਰੀਆ ॥**

**ਸਲੋਕ ਮ: ੫ ॥ ਤੈਡੀ ਬੰਦਸਿ ਮੈ ਕੋਇ ਨ ਡਿਠਾ, ਤੂ ਨਾਨਕ ਮਨਿ ਭਾਣਾ ॥ ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ, ਜੈ ਮਿਲਿ ਕੰਤੁ ਪਛਾਣਾ ॥੧॥ ਮ:੫॥ ਪਾਵ ਸੁਹਾਵੇ, ਜਾਂ ਤਉ ਧਿਰਿ ਜੁਲਦੇ, ਸੀਸੁ ਸੁਹਾਵਾ ਚਰਣੀ ॥ ਮੁਖੁ ਸੁਹਾਵਾ, ਜਾਂ ਤਉ ਜਸੁ ਗਾਵੈ, ਜੀਉ ਪਇਆ ਤਉ ਸਰਣੀ ॥੨॥ ਪਉੜੀ ॥ ਮਿਲਿ ਨਾਰੀ ਸਤਸੰਗਿ, ਮੰਗਲੁ ਗਾਵੀਆ ॥ ਘਰ ਕਾ ਹੋਆ ਬੰਧਾਨੁ, ਬਹੁੜਿ ਨ ਧਾਵੀਆ ॥ ਬਿਨਠੀ ਦੁਰਮਤਿ ਦੁਰਤੁ, ਸੋਇ ਕੂੜਾਵੀਆ ॥ ਸੀਲਵੰਤਿ ਪਰਧਾਨਿ, ਰਿਦੈ ਸਚਾਵੀਆ ॥ ਅੰਤਰਿ ਬਾਹਰਿ ਇਕੁ, ਇਕ ਰੀਤਾਵੀਆ ॥ ਮਨਿ ਦਰਸਨ ਕੀ ਪਿਆਸ, ਚਰਣ ਦਾਸਾਵੀਆ ॥ ਸੋਭਾ ਬਣੀ ਸੀਗਾਰੁ, ਖਸਮਿ ਜਾਂ ਰਾਵੀਆ ॥ ਮਿਲੀਆ ਆਇ ਸੰਜੋਗਿ, ਜਾਂ ਤਿਸੁ ਭਾਵੀਆ ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂਡੀ, ਘੁਮਾਈਂ, ਜੈਂ, ਪਾਂਵ, ਸ਼ੀਂਗਾਰੁ।

**ਪਦ ਅਰਥ:** ਤੈਡੀ-ਤੇਰੀ। ਬੰਦਸਿ-ਵਰਗਾ। ਘੋਲਿ ਘੁਮਾਈ-ਕੁਰਬਾਨ ਜਾਵਾਂ। ਜੈ ਮਿਲਿ-ਜਿਸ ਨੂੰ ਮਿਲ ਕੇ। ਕੰਤੁ-ਪਤੀ ਪਰਮਾਤਮਾ। ਪਛਾਣਾ-ਪਛਾਣਿਆ ਹੈ।੧। ਮ:੫॥ ਪਾਵ-ਪੈਰ। ਸੁਹਾਵੇ-ਸੁਹਣੇ। ਜਾ-ਜਦ। ਤਉ ਧਿਰਿ-ਤੇਰੇ ਵਲ, ਤੇਰੇ ਪਾਸੇ। ਜੁਲਦੇ-ਚਲਦੇ, ਜਾਂਦੇ ਹਨ। ਜੀਉ-ਜੀਵਾਤਮਾ ।੨। ਮੰਗਲ-ਖੁਸ਼ੀਆਂ ਦੇ ਗੀਤ। ਬੰਧਾਨੁ-ਟਿਕਾਓ। ਬਹੁੜਿ-ਮੁੜ ਕੇ। ਨਾ ਧਾਵੀਆ-ਨਹੀਂ ਦੌੜਦਾ, ਨਹੀਂ ਭਟਕਦਾ। ਬਿਨਠੀ-ਨਾਸ਼ ਹੋ ਗਈ। ਦੁਰਮਤਿ-ਖੋਟੀ। ਦੁਰਤੁ-ਪਾਪ। ਸੋਇ-ਖ਼ਬਰ। ਸੀਲਵੰਤਿ-ਸੁੰਦਰ ਆਚਾਰ ਵਾਲੀ, ਸੋਹਣੇ ਸੁਭਾਅ ਵਾਲੀ। ਪਰਧਾਨਿ-ਦਾਨੀ ਪਰਧਾਨੀ। ਸਚਾਵੀਆ-ਸੱਚੀ। ਰੀਤਾਵੀਆ-ਰੀਤ, ਜੁਗਤੀ। ਦਾਸਾਵੀਆ-ਦਾਸੀ। ਰਾਵੀਆ-ਭੋਗਿਆ, ਮਾਣਿਆ। ਸੰਜੋਗਿ-(ਚੰਗੇ) ਸੰਜੋਗ ਕਰਕੇ। ਭਾਵੀਆ-ਚੰਗੀ ਲਗੀ ਹੈ।੧੫।

**ਅਰਥ ਸਲੋਕ ਮ: ੫॥–** (ਹੇ ਪ੍ਰਭੂ!) ਮੈਂ ਤੇਰੇ ਵਰਗਾ ਕੋਈ ਨਹੀਂ ਵੇਖਿਆ, ਤੂੰ ਨਾਨਕ ਦੇ ਮਨ ਵਿਚ ਪਿਆਰਾ ਲੱਗਾ ਹੈਂ। ਮੈਂ ਉਸ ਵਿਚੋਲੇ (ਗੁਰੂ) ਮਿਤਰ ਤੋਂ ਸਦਕੇ ਜਾਂਦਾ ਹਾਂ, ਜਿਸ ਨੂੰ ਮਿਲ ਕੇ (ਤੈਂ) ਮਾਲਕ (ਹਰੀ) ਨੂੰ ਪਛਾਣਿਆ ਹੈ।੧।

**ਮ:੫॥–** (ਹੇ ਹਰੀ!) ਪੈਰ ਤਦ ਸੁਹਣੇ ਲਗਦੇ ਹਨ, ਜਦ ਤੇਰੇ ਪਾਸੇ ਵਲ ਚਲਦੇ (ਜਾਂਦੇ) ਹਨ, ਸਿਰ (ਤਾਂ) ਸੁਹਣਾ ਲਗਦਾ ਹੈ (ਜੇ) ਤੇਰੇ ਚਰਨਾ ਉਤੇ ਪੈਂਦਾ ਹੈ, ਮੂੰਹ (ਤਾਂ) ਸੁਹਣਾ ਲਗਦਾ ਹੈ ਜਦੋਂ ਤੇਰਾ ਜਸ (ਕੀਰਤਨ) ਗਾਉਂਦਾ ਹੈ, ਜੀਵਾਤਮਾ (ਤਾਂ) ਸੁਹਣਾ ਹੈ, ਜਦੋਂ ਤੇਰੀ ਸਰਨ ਵਿਚ ਪੈਂਦਾ ਹੈ।੨।

**ਪਉੜੀ॥–** (ਜਿਸ) ਜੀਵ-ਇਸਤਰੀ ਨੇ ਸਤਸੰਗ ਵਿਚ ਮਿਲ ਕੇ (ਪ੍ਰਭੂ ਮਿਲਾਪ ਵਾਲਾ) ਖੁਸ਼ੀਆਂ ਦਾ ਗੀਤ ਗਾਇਆ ਹੈ, (ਉਸ ਦੇ) ਘਰ ਦਾ ਬਾਨਣੂੰ ਬੱਝ ਗਿਆ (ਭਾਵ ਉਸ ਦਾ ਮਨ ਟਿਕ ਗਿਆ ਤੇ ਹੁਣ) ਮੁੜ ਕੇ ਭਟਕਦਾ ਨਹੀਂ ਹੈ। (ਉਸ ਦੇ ਅੰਦਰੋਂ) ਪਾਪਾਂ ਰੂਪੀ ਖੋਟੀ ਮਤ ਨਾਸ਼ ਹੋ ਗਈ, (ਅਤੇ) ਕੂੜ ਦੀ ਖ਼ਬਰ ਵੀ ਨਹੀਂ ਆਉਂਦੀ (ਭਾਵ ਕੂੜ ਉਸਦੇ ਨੇੜੇ ਨਹੀਂ ਲਗਦਾ)। (ਉਹ ਇਸਤਰੀ) ਸ਼ੁਭ ਆਚਾਰ ਵਾਲੀ (ਚੰਗੇ) ਸੁਭਾਵ ਵਾਲੀ ਤੇ ਦਾਨੀ-ਪਰਧਾਨੀ ਬਣ ਗਈ (ਕਿਉਂਕਿ ਉਸਦੇ) ਹਿਰਦੇ ਵਿਚ ਸੱਚ ਵਸ ਗਿਆ ਹੈ। (ਉਹ) ਅੰਦਰ ਤੇ ਬਾਹਰ ਇਕ ਹਰੀ ਨੂੰ (ਦੇਖਦੀ ਹੈ, ਇਹ ਉਸ ਦੀ) ਇਕ ਜੀਵਨ-ਜੁਗਤੀ (ਬਣ ਗਈ ਹੈ)। (ਉਸ ਦੇ ਮਨ ਵਿਚ ਮਾਲਕ ਦੇ ਦਰਸ਼ਨ ਦੀ ਪਿਆਸ ਲਗੀ ਰਹਿੰਦੀ ਹੈ (ਤੇ ਉਹ) ਚਰਨਾ ਦੀ ਦਾਸੀ ਬਣ ਗਈ ਹੈ। ਜਦੋਂ (ਉਸ ਜੀਵ ਇਸਤਰੀ ਨੂੰ) ਖਸਮ-ਪ੍ਰਭੂ ਨੇ ਮਾਣਿਆ (ਤਦੋਂ ਉਸ ਦੀ) ਸੋਭਾ ਤੇ ਸ਼ੀਂਗਾਰ ਸਫਲ ਹੋਇਆ। ਜਦੋਂ (ਜੀਵ-ਇਸਤਰੀ) ਉਸ ਪਤੀ (ਪ੍ਰਭੂ) ਨੂੰ ਚੰਗੀ ਲਗੀ, (ਉਸ ਦੇ) ਚੰਗੇ ਸੰਜੋਗ ਕਰਕੇ (ਉਸ ਨੂੰ ਪ੍ਰਭੂ) ਆ ਮਿਲਿਆ।੧੫।

# ਅਰਥ ਭੇਦ ਅਤੇ ਨਿਰਣੈ

## ਤੈਡੀ ਬੰਦਸਿ ਮੈ ਕੋਇ ਨ ਡਿਠਾ, ਤੂੰ ਨਾਨਕ ਮਨਿ ਭਾਣਾ ॥

ਵਖ ਵਖ ਅਰਥ:

੧. ਤੇਰੀ (ਬੰਦਸਿ) ਨਯਾਈ ਭਾਵ ਬਰਾਬਰ ਮੈਂ ਕੋਈ ਨਹੀਂ ਵੇਖਿਆ ਸ੍ਰੀਗੁਰੂ ਜੀ ਕਹਿਤੇ ਹੈਂ ਤੂੰ ਮੇਰੇ ਮਨ ਮੈਂ ਭਾਇਆ ਹੈਂ। [ਫ.ਸ.

੨. (ਫਾ:) ਬਣਾਵਟ ਦਾ, ਸ਼ਕਲ ਦਾ ਤੇਰੇ ਜਿਹਾ ਮੈਂ ਕੋਈ ਨਹੀਂ ਦੇਖਿਆ। [ਸ਼ਬਦਾਰਥ

੩. (ਹੇ (ਗੁਰੂ) ਨਾਨਕ (ਜੀ)! ਤੇਰੀ ਕੋਈ ਗਲ ਮੈਨੂੰ ਬੰਨ੍ਹਣ ਨਹੀਂ ਜਾਪਣੀ, ਮੈਂ ਤਾਂ ਤੈਨੂੰ (ਸਗੋਂ) ਮਨ ਵਿਚ ਪਿਆਰਾ ਲਗਣ ਵਾਲਾ ਵੇਖਿਆ ਹੈ। [ਦਰਪਣ

੪. ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਤੈਂਡੀ ਬੰਦਸਿ=ਤੇਰੇ ਸਦਰਸ ਅਰਥਾਤ ਤੇਰੇ ਵਰਗਾ ਮੈਂ ਹੋਰ ਕੋਈ ਨਹੀਂ, ਵੇਖਿਆ, ਇਕ ਤੂੰ ਹੀ ਮੇਰੇ ਮਨ ਵਿਚ ਭਾਉਂਦਾ ਹੈਂ। ਅਥਵਾ- ਗੁਰੂ ਸਾਹਿਬ ਜੀ ਕਥਨ ਕਰਦੇ ਹਨ ਮੈਂ ਵੇਖ ਲਿਆ ਹੈ ਕਿ ਆਪ ਜੀ ਦੀ ਪਰਾਪਤੀ ਵਿਚ ਕੋਈ ਬੰਦਸਿ=ਰੁਕਾਵਟ ਨਹੀਂ ਹੈ ਇਸ ਲਈ ਤੂੰ ਮੇਰੇ ਮਨ ਵਿਚ ਭਾ ਗਿਆ ਹੈਂ। [ਸੰ.ਸ.

**ਨਿਰਣੈ:** 'ਬੰਦਿਸ' ਫਾਰਸੀ ਭਾਸ਼ਾ ਦਾ ਸ਼ਬਦ ਹੈ। 'ਉਰਦੂ ਹਿੰਦੀ ਸ਼ਬਦ ਕੋਸ਼' ਅਨੁਸਾਰ ਇਸ ਦੇ

ਹੇਠ ਲਿਖੇ ਕਈ ਅਰਥ: ਹਨ:–

੧. ਇਸਤ੍ਰੀ-ਗ੍ਰੰਥਿ, ਗਾਂਠ, ਗਿਰਹਿ, ਛੜਜੰਤਰ, ਸਾਜਿਸ਼, ਪੇਸ਼ਬੰਦੀ, ਪੁਰਸ਼ ਚਰਨ, ਰੋਕ, ਰੁਕਾਵਟ, ਪ੍ਰਤੀਬੰਧ, ਮਨਾਹੀ, ਬਨਾਵਟ, ਸਾਖਤ। ਬਾਂਧਨੇ ਕਾ ਕਾਮ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਖ਼ਾ. ਟ੍ਰੈ. ਸੁ. ਅੰਮ੍ਰਿਤਸਰ) ਵਿਚ ਇਸ ਪੰਕਤੀ ਦੇ ਦੋ ਅਰਥ ਦਰਜ ਹਨ:

੧. (ਮੁਲਤਾਨੀ)-ਮੈਂ ਦੇਖ ਲਿਆ ਹੈ ਕਿ ਤੇਰੀ (ਬੰਦਸ਼) ਰੁਕਾਵਟ ਕੋਈ ਨਹੀਂ ਹੈ, (ਇਸ ਕਰਕੇ) ਤੂੰ ਨਾਨਕ ਦੇ ਮਨ ਨੂੰ ਪਯਾਰਾ ਹੈਂ।

੨. ਤੇਰੇ ਵਰਗਾ ਹੋਰ ਮੈਂ ਕੋਈ ਨਹੀਂ ਡਿਠਾ।

'ਤੈਡੀ ਬੰਦਸਿ ਮੈ ਕੋਇ ਨ ਡਿਠਾ' ਦੇ ਅਰਥ ''ਤੇਰੀ ਕੋਈ ਗਲ ਮੈਨੂੰ ਬੰਨ੍ਹਣ ਨਹੀਂ ਜਾਪਦੀ' ਨੰਬਰ ੩ ਵਾਲੇ ਅਤੇ ਨੰਬਰ ੪ ਵਾਲੇ 'ਆਪ ਜੀ ਦੀ ਪ੍ਰਾਪਤੀ ਵਿਚ ਕੋਈ ਬੰਦਸ਼ ਰੁਕਾਵਟ ਨਹੀਂ ਹੈ' ਓਪਰੇ ਤੇ ਅਪ੍ਰਸੰਗਕ ਜਿਹੇ ਹਨ। ਇਥੇ ਨਾ ਕੋਈ 'ਬੰਨ੍ਹਣ' ਦੀ ਗਲ ਹੈ ਨਾ ਕੋਈ ਰੁਕਾਵਟ ਦੀ, ਇਥੇ ਦਰਸ਼ਨ ਤੋਂ ਕੁਰਬਾਨ ਜਾਣ ਦਾ ਰਹੱਸ ਹੈ। ਸੰਗੀਤ ਵਿਚ ਰਾਗ ਦੀ ਬੰਦਸ਼ ਜਾਂ 'ਬੰਦਸ਼ੇ ਮਜ਼ਮੂਨ' ਆਦਿ ਵਾਲੇ ਪੁਸਤਕਾਂ ਦੇ ਸਿਰਲੇਖ ਦਾ ਵੀ 'ਤੈਡੀ ਬੰਦਸਿ' ਦੇ ਅਰਥਾਂ ਨਾਲ ਕੋਈ ਸੰਬੰਧ ਨਹੀਂ ਹੈ। ਇਥੇ 'ਬੰਦਸਿ' ਦੇ ਅਰਥ ਤੇਰੇ ਸਦਰਸ਼, ਤੇਰੇ ਵਰਗਾ, ਤੇਰੇ ਬਰਾਬਰ ਦਾ ''ਤੁਧੁ ਜੇਹਾ ਨਾਹੀ ਕੋਇ ਜੀਉ'' ਹੀ ਠੀਕ ਹਨ। (ਹੇ ਪ੍ਰਭੂ!) ਤੇਰੇ ਜਿਹਾ ਮੈਂ ਹੋਰ ਕੋਈ ਨਹੀਂ ਵੇਖਿਆ ਤੂੰ ਹੀ ਨਾਨਕ ਦੇ ਮਨ ਵਿਚ ਪਿਆਰਾ ਲਗਾ ਹੈਂ।

## ਸਾਰੰਸ਼ ਅਤੇ ਸਿਧਾਂਤ

ਅਨੰਦ ਕਾਰਜ ਸਮੇਂ ਇਸ ਸਲੋਕ ਦਾ ਗਾਇਨ ਰਾਗੀ ਸਿੰਘ ਬੜੀ ਸੁਰੀਲੀ ਆਵਾਜ਼ ਨਾਲ ਕਰਦੇ ਹਨ ਪਰ ਇਹ ਗਾਇਨ ਕੇਵਲ ਮਰਯਾਦਾ ਪੂਰਤੀ ਦਾ ਪ੍ਰਤੀਕ ਹੁੰਦਾ ਹੈ। ਉਸ ਸਮੇਂ 'ਹਭੇ ਸਾਕ ਕੂੜਾਵੇ ਡਿਠੇ, ਤਉ ਪਲੈ ਤੈਡੈ ਲਾਗੀ'' ਵਾਲੀ ਭਾਵਨਾ ਸ਼ਾਇਦ ਹੀ ਕਿਸੇ ਇਸਤ੍ਰੀ ਦੇ ਹਿਰਦੇ ਵਿਚ ਉਜਾਗਰ ਹੋਂਦੀ ਹੋਵੇ।

ਜਦੋਂ ਜੀਵ ਇਸਤ੍ਰੀ ਨੂੰ 'ਹਭੇ ਸਾਕ ਕੂੜਾਵੇ' ਦਿਸਣ ਲਗ ਪੈਂਦੇ ਹਨ ਤਾਂ ਉਹ ਪ੍ਰਭੂ-ਪਤੀ ਦੇ ਲੜ ਲਗਦੀ ਹੈ। ਉਸ ਨੂੰ ਗੁਰ-ਪਰਮੇਸ਼ਰ ਵਰਗਾ ਕੰਤ ਕੋਈ ਨਹੀਂ ਦਿਸਦਾ। ਇਸ ਸੁਰਤਿ ਦੇ ਸੰਜੋਗ ਨਾਲ ਜੋ ਉਹ ਰੰਗ ਮਾਣਦੀ ਹੈ, ਵਾਰੀ ਤੇ ਘੋਲੀ ਜਾਂਦੀ ਹੈ, ਉਸ ਦਾ ਰੱਸ ਤੇ ਰਹੱਸ ਓਹੀ ਜਾਣਦੀ ਹੈ।

ਪਰਮੇਸ਼ਰ ਨਾਲ ਮਿਲਾਪ ਕਰਾਉਣ ਵਾਲਾ ਗੁਰੂ ਵਿਚੋਲਾ ਹੈ। ਜਿਹੜੇ ਪੈਰ ਗੁਰੂ ਵਲ ਟੁਰ ਕੇ ਜਾਣ, ਓਹ ਸੋਹਣੇ ਹਨ, ਉਹ ਸੀਸ ਸੋਹਣਾ ਹੈ ਜੋ ਗੁਰੂ ਚਰਨਾ ਤੇ ਨਿਵਦਾ ਹੈ, ਉਹ ਮੁਖ ਸੋਹਣਾ ਹੈ ਜੋ ਪਿਆਰੇ ਪ੍ਰੀਤਮ ਦਾ ਜਸ ਗਾਉਂਦਾ ਹੈ, ਉਹ ਜਿੰਦ ਸੋਹਣੀ ਹੈ ਜੋ ਸ਼ਰਨ ਵਿਚ ਪੈ ਜਾਂਦੀ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਕਬਤਿ ਨੰਬਰ ੫੭॥੯੧ ਵਿਚ ਸਰੀਰ ਦੇ ਸਾਰੇ ਅੰਗਾਂ ਦੀ ਸਫਲਤਾ ਨੂੰ ਇਉਂ ਵਰਣਨ ਕੀਤਾ ਹੈ:–

**ਸਫਲ ਜਨਮ ਗੁਰਮੁਖ ਹੁਇ ਜਨਮੁ ਜੀਤਿਓ, ਚਰਨ ਸਫਲ ਗੁਰ ਮਾਰਗ ਰਵਨ ਕੈ ॥**
**ਲੋਚਨ ਸਫਲ ਗੁਰ ਦਰਸ ਬਿਲੋਕਨ ਕੈ, ਮਸਤਕ ਸਫਲ ਰਜ ਪਦ ਗਵਨ ਕੈ ॥**
**ਹਸਤ ਸਫਲ ਨਮ ਸਤਿਗੁਰ ਬਾਣੀ ਲਿਖ, ਸੁਰਤਿ ਸਫਲ ਗੁਰ ਸਬਦ ਸ੍ਰਵਨ ਕੈ ॥**
**ਸੰਗਤਿ ਸਫਲ ਗੁਰਸਿਖ ਸਾਧ ਸੰਗਮ ਕੈ, ਪ੍ਰੇਮ ਨੇਮ ਗੰਮਿਤਾ ਤ੍ਰਿਕਾਲ ਤ੍ਰਿਭਵਨ ਕੈ ॥**

ਪਉੜੀ ਵਿਚ ਪ੍ਰਭੂ ਪਤੀ ਦੇ ਮਿਲਾਪ ਨਾਲ ਅੰਤਰ ਆਤਮੇ ਜੋ ਚਾਉ ਮੰਗਲ ਬਣਦਾ ਹੈ, ਉਸ ਬਾਰੇ, ਇਹੋ ਆਖਣਾ ਹੀ ਪ੍ਰਥਾਇ ਹੋਵੇਗਾ:--

**ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ ॥** [ਪੰਨਾ ੧੩੭੦

**ਸਲੋਕ ਮ: ੫ ॥ ਹਭਿ ਗੁਣ ਤੈਡੇ, ਨਾਨਕ ਜੀਉ, ਮੈ ਕੂ ਥੀਏ, ਮੈ ਨਿਰਗੁਣ ਤੇ ਕਿਆ ਹੋਵੈ ॥ ਤਉ ਜੇਵਡੁ ਦਾਤਾਰੁ ਨ ਕੋਈ, ਜਾਚਕੁ ਸਦਾ ਜਾਚੋਵੈ ॥੧॥ ਮ:੫॥ ਦੇਹ ਛਿਜੰਦੜੀ ਊਣਮ ਝੂਣਾ, ਗੁਰਿ ਸਜਣਿ ਜੀਉ ਧਰਾਇਆ ॥ ਹਭੇ ਸੁਖ ਸੁਹੇਲੜਾ ਸੁਤਾ, ਜਿਤਾ ਜਗੁ ਸਬਾਇਆ ॥੨॥ਪਉੜੀ॥ ਵਡਾ ਤੇਰਾ ਦਰਬਾਰੁ, ਸਚਾ ਤੁਧੁ ਤਖਤੁ ॥ ਸਿਰਿ ਸਾਹਾ ਪਾਤਿਸਾਹੁ, ਨਿਹਚਲੁ ਚਉਰੁ ਛਤੁ ॥ ਜੋ ਭਾਵੈ ਪਾਰਬ੍ਰਹਮ, ਸੋਈ ਸਚੁ ਨਿਆਉ ॥ ਜੇ ਭਾਵੈ ਪਾਰਬ੍ਰਹਮ, ਨਿਥਾਵੇ ਮਿਲੈ ਥਾਉ ॥ ਜੋ ਕੀਨ੍ਹੀ ਕਰਤਾਰਿ, ਸਾਈ ਭਲੀ ਗਲ ॥ ਜਿਨ੍ਹੀ ਪਛਾਤਾ ਖਸਮੁ, ਸੇ ਦਰਗਾਹ ਮਲ ॥ ਸਹੀ ਤੇਰਾ ਫੁਰਮਾਨੁ, ਕਿਨੈ ਨ ਫੇਰੀਐ ॥ ਕਾਰਣ ਕਰਣ ਕਰੀਮ, ਕੁਦਰਤਿ ਤੇਰੀਐ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂਡੇ, ਮੈਕੂੰ, ਸ਼ਾਹਾਂ, ਨਿਆਉਂ, ਨਿਥਾਵੇਂ, ਥਾਉਂ।

**ਪਦ ਅਰਥ:** ਹਭਿ-ਸਭ, ਸਾਰੇ। ਤੈਡੇ-ਤੇਰੇ। ਮੈਕੂ-ਮੈਨੂੰ। ਥੀਏ-ਹੋਏ, ਮਿਲੇ। ਨਿਰਗੁਣ-ਗੁਣਾਂ ਤੋਂ ਸਖਣਾ। ਜਾਚਕੁ-ਮੰਗਤਾ। ਜਾਚੋਵੈ-ਮੰਗਦਾ ਹੈ।੧। ਛਿਜੰਦੜੀ-ਕਮਜ਼ੋਰ ਹੁੰਦੀ ਹੈ। ਊਣਮ-ਚਿੰਤਾਤਰ। ਝੂਣਾ-ਉਦਾਸ। ਜੀਉ ਧਰਾਇਆ-ਜਿੰਦ ਨੂੰ ਹੌਸਲਾ ਦਿਤਾ, ਟਿਕਾਇਆ। ਸੁਰਿ ਸਜਣਿ-ਗੁਰੂ ਮਿਤਰ ਨੇ। ਹਭੇ-ਸਾਰੇ। ਸੁਹੇਲੜਾ-ਸੁਖੀ। ਜਿਤਾ-ਜਿਤ ਲਿਆ। ਸਬਾਇਆ-ਸਾਰਾ।੨। ਪਉੜੀ॥- ਸਿਰਿ-ਸਿਰ ਉਤੇ। ਨਿਹਚਲੁ-ਪੱਕਾ, ਅਟੱਲ। ਛਤੁ-ਛਤਰ। ਕਰਤਾਰਿ-ਕਰਤਾਰ ਨੇ। ਮਲ-ਮਲਦੇ ਹਨ। ਸਹੀ-ਠੀਕ। ਫੁਰਮਾਨੁ-ਹੁਕਮ। ਨਾ ਫੇਰੀਐ-ਨਹੀਂ ਮੋੜਿਆ ਜਾ ਸਕਦਾ। ਕਰੀਮ-ਬਖਸ਼ੰਦ।੧੯।

**ਅਰਥ ਸਲੋਕ ਮ: ੫॥**-- ਹੇ ਨਾਨਕ ਜੀਓ! ਤੇਰੇ (ਬਖਸ਼ੇ ਹੋਏ) ਸਾਰੇ ਗੁਣ ਮੈਨੂੰ ਪ੍ਰਾਪਤ ਹੋਏ ਹਨ (ਵਰਨਾ) ਮੈਂ ਗੁਣ-ਹੀਣ ਤੋਂ ਕੀ ਹੋ ਸਕਦਾ ਹੈ? ਤੇਰੇ ਜਿੱਡਾ ਵੱਡਾ ਦਾਤਾ ਕੋਈ ਨਹੀਂ ਹੈ, (ਇਸ ਲਈ ਮੈਂ) ਮੰਗਤਾ ਸਦਾ ਤੇਰੇ ਪਾਸੋਂ ਹੀ (ਸਭ ਕੁਝ) ਮੰਗਦਾ ਹਾਂ।੧।

**ਮ:੫॥**- (ਹੇ ਭਾਈ!) ਸਰੀਰ ਦੇ ਕਮਜ਼ੋਰ ਹੋਇਆਂ ਮੈਂ ਉਦਾਸ ਹੋ ਰਿਹਾ ਸੀ (ਪਰ) ਮਿਤਰ ਗੁਰੂ ਨੇ (ਮੇਰੀ) ਜਿੰਦ ਨੂੰ ਹੌਸਲਾ ਦਿਤਾ (ਤੇ ਟਿਕਾਇਆ)। (ਇਸ ਦੀ ਬਰਕਤ ਨਾਲ ਮੈਨੂੰ) ਸਾਰੇ ਸੁਖ ਮਿਲ ਗਏ (ਅਤੇ ਮੈਨੂੰ ਸੁਖ ਦੀ ਨੀਂਦ) ਸੌਂ ਗਿਆ ਹਾਂ, (ਹੁਣ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ) ਮੈਂ ਸਾਰਾ ਜਗਤ ਜਿਤ ਲਿਆ ਹੈ।੨।

**ਪਉੜੀ॥**- (ਹੇ ਸਚੇ ਪਾਤਿਸ਼ਾਹ!) ਤੇਰਾ ਦਰਬਾਰ ਵੱਡਾ ਹੈ, ਤੇਰਾ ਤਖਤ ਸੱਚਾ ਹੈ। (ਦੁਨੀਆ ਦੇ) ਸ਼ਾਹਾਂ ਤੇ ਪਾਤਿਸ਼ਾਹ ਦੇ ਸਿਰ ਉਤੇ (ਤੇਰਾ) ਅਟੱਲ ਚੌਰ ਤੇ ਛੱਤਰ (ਝੁਲ ਰਿਹਾ) ਹੈ। (ਹੇ ਭਾਈ!) ਜੋ ਬੇਅੰਤ

ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਸਚਾ ਨਿਆਂ (ਇਨਸਾਫ) ਹੈ। ਜੇ ਪਰਮੇਸ਼ਰ ਨੂੰ ਚੰਗਾ ਲਗੇ ਤਾਂ ਨਿਥਾਵਿਆਂ ਨੂੰ ਵੀ ਆਸਰਾ ਮਿਲ ਜਾਂਦਾ ਹੈ। ਜੋ ਗਲ ਕਰਤਾਰ ਨੇ (ਜੀਆਂ ਲਈ) ਕੀਤੀ ਹੈ, ਉਹੀ ਚੰਗੀ ਹੈ। ਜਿਨ੍ਹਾਂ ਨੇ ਮਾਲਕ ਨੂੰ ਪਛਾਣ ਲਿਆ ਹੈ, ਉਹ ਰਬੀ-ਦਰਗਾਹ ਜਾ ਮਲਦੇ ਹਨ। (ਹੇ ਵਾਹਿਗੁਰੂ!) ਤੇਰਾ ਹੁਕਮ ਠੀਕ ਹੈ ਕੋਈ (ਇਸ ਨੂੰ) ਮੋੜ ਨਹੀਂ ਸਕਦਾ। ਤੂੰ ਕਾਰਨਾ ਦੇ ਕਰਨ ਵਾਲਾ ਬਖਸ਼ਿੰਦ ਹੈਂ (ਅਤੇ ਸਾਰੀ) ਕੁਦਰਤਿ ਤੇਰੀ (ਹੀ ਸਿਰਜੀ ਹੋਈ ਹੈ)।੧੬।

# ਅਰਥ ਭੇਦ ਅਤੇ ਨਿਰਣੈ

## (ੳ) ਦੇਹ ਛਿਜੰਦੜੀ ਊਣਮ ਝੂਣਾ, ਗੁਰਿ ਸਜਣਿ ਜੀਉ ਧਰਾਇਆ॥

ਇਸ ਪੰਕਤੀ ਦੇ ਪਹਿਲੇ ਅਧੇ ਹਿਸੇ ਦਾ ਪਾਠ 'ਦੇਹ ਛਿਜੰਦੜੀ ਊਣ ਮਝੂਣਾ' ਅਤੇ 'ਦੇਹ ਛਿਜੰਦੜੀ ਊਣਮ ਝੂਣਾ...' ਪਦ ਛੇਦ ਹੇਠ ਲਿਖੇ ਟੀਕਿਆਂ ਤੇ ਕੋਸ਼ਾਂ ਵਿਚ ਦਰਜ ਹੈ:-

੧. ਦੇਹ ਨਾਸ਼ ਹੋਤੀ ਦੇਖ ਕੇ (ਊਣ ਮਝੂਣਾ) ਸ਼ੋਕਾਂਤਰ ਰਹਿਤਾ ਥਾ ਜੋ ਗੁਰੂ ਸਜਣ ਮਿਲੇ ਤੋਂ ਤਿਨਾਂ ਨੇ ਜੀਉ ਧਰਾਇਆ ਮੇਰੇ ਕੋ ਆਸਰਾ ਦੀਆ ਹੈ। [ਫ.ਸ., ਗੁਰਬਾਣੀ ਪਾਠ ਦਰਸ਼ਨ

੨. ਵਿ. ਉਦਾਸ ਅਤੇ ਮੁਰਝਾਏ ਮਨ, ਖਿੰਨਮਨ ਅਤੇ ਨਿਰਾਦਰ ਨੂੰ ਪ੍ਰਾਪਤ ਹੋਇਆ ''ਊਣ ਮਝੂਣਾ ਗੁਰਿ ਸਜਣਿ ਜੀਉ ਧਰਾਇਆ'' (ਵਾਰ ਰਾਮ ਮ. ੫) [ਮਹਾਨ ਕੋਸ਼

੩. ਪ੍ਰਤਖ ਦੇਹ ਛਿਜੰਦੜੀ=ਛਿਜਦੀ ਜਾ ਰਹੀ ਹੈ, ਏਸੇ ਕਰਕੇ ਮਨ ਊਣਮਝੂਣਾ=ਨਿਮੋਝੂਣਾ ਹੋ ਰਿਹਾ ਹੈ। [ਸੰ.ਸ.

ਇਸ ਦੇ ਉਲਟ 'ਦੇਹ ਛਿਜੰਦੜੀ ਊਣਮ ਝੂਣਾ' ਪਾਠ ਹੇਠ ਲਿਖੇ ਵਿਦਵਾਨਾਂ ਨੇ ਕੀਤਾ ਹੈ:-

੧. (ਗੁ. ਦੇਖ, ਊਣਤ) ਖਾਲੀ ਨੂੰ। ਯਥਾ-''ਊਣਮ ਝੂਣਾ ਗੁਰਿ ਸਜਣਿ ਜੀਉ ਧਰਾਇਆ'' (ਅੰਦਰੋਂ) ਖਾਲੀ ਤੇ ਚਿੰਤਾਤਰ ਜੀਉ ਨੂੰ ਗੁਰੂ ਸਜਣ ਨੇ ਹੀ ਥਿਰ ਕੀਤਾ ਹੈ। [ਕੋਸ਼ ਖਾਲਸਾ ਟ੍ਰੈ. ਸੁ. ਅੰਮ੍ਰਿਤਸਰ

੨. ਊਣਮ=ਖਾਲੀ। ਮਝੂਣਾ-ਉਦਾਸ,ਚਿੰਤਾਤੁਰ। [ਸ਼ਬਦਾਰਥ

੩. ਊਣਮ-ਪੰ. ਖਾਲੀ ਥਾਂ ਸ਼ੋਕ ਕੇ ਨਿਮਿਤ-
ਸੋ ਗੁਰ ਸਜਣ ਨੇ ਸੋਕ=ਦੂਰ ਕਰ ਥਿਰ ਕੀਆ [ਗੁਰ ਗਿਰਾਰਥ ਕੋਸ਼-ਨਰੋਤਮ

੪. ਮੇਰਾ ਸਰੀਰ ਢਹਿੰਦਾ ਜਾ ਰਿਹਾ ਸੀ,ਚਿਤ ਵਿਚ ਖੋਹ ਪੈ ਰਹੀ ਸੀ ਤੇ ਚਿੰਤਾਤੁਰ ਹੋ ਰਿਹਾ ਸੀ ਪਿਆਰੇ ਸਤਿਗੁਰੂ ਨੇ ਜਿੰਦ ਨੂੰ ਧਰਵਾਸ ਦਿਤਾ। [ਦਰਪਣ

**ਨਿਰਣੈ**: 'ਆਦਿ ਗ੍ਰੰਥ ਸ਼ਬਦ ਅਨਕ੍ਰਮਣਿਕਾ' ਵਿਚ ਵੀ ਪਾਠ 'ਊਣਮ' ਹੈ। 'ਊਣ' ਜਾਂ 'ਊਣਮ' ਦੇ ਅਰਥਾਂ ਵਿਚ ਕੋਈ ਅੰਤਰ ਨਹੀਂ ਪਰ ਪਾਠ ਪਦ-ਛੇਦ ਵਿਚ ਅੰਤਰ ਹੈ। ਵਿਦਵਾਨਾਂ ਨੇ 'ਊਣ ਮਝੂਣਾ, ਊਣਮਝੂਣਾ' ਤੇ 'ਊਣਮ ਝੂਣਾ' ਪਾਠ ਪਦ ਛੇਦ ਕਰਕੇ ਪਾਠੀ ਸਿੰਘਾਂ ਨੂੰ ਦੁਬਿਧਾ ਵਿਚ ਪਾ ਦਿਤਾ ਹੈ। ਕਿਸੇ ਵਿਦਵਾਨ ਨੇ ਇਹ ਖੇਚਲ ਨਹੀਂ ਕੀਤੀ ਕਿ 'ਊਣ ਮਝੂਣਾ' ਕਿਉਂ ਠੀਕ ਨਹੀਂ ਤੇ 'ਊਣਮ ਝੂਣਾ' ਕਿਵੇਂ ਠੀਕ ਹੈ?

ਗੁਰਬਾਣੀ ਵਿਚ ਊਣ, ਊਣਾ, ਊਣੇ, ਊਨੇ ਸ਼ਬਦਾਂ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਚੋਂ ਮਿਲਦੀ ਹੈ ਪਰ 'ਮਝੂਣਾ' ਸ਼ਬਦ ਕਿਤੇ ਨਹੀਂ ਮਿਲਦਾ:–

੧. ਡਿਠਡੋ ਹਭ ਠਾਇ, ਊਣ ਨ ਕਾਈ ਜਾਇ ॥ [ਪੰਨਾ ੩੧੮

੨. ਊਣਾ ਕਹੀ ਨ ਹੋਇ, ਘਟੇ ਘਟਿ ਸਾਰਿਆ ॥ [ਪੰਨਾ ੫੨੩

੩. ਊਣੀ ਆਸ ਮਿਥਿਆ ਸਭਿ ਬੋਲਾ ॥ [ਪੰਨਾ ੧੦੦੪

੪. ਊਣਾ ਨਾਹੀ ਕਿਛੁ ਜਨ ਤਾ ਕੈ ॥ [ਪੰਨਾ ੧੧੫੦

੫. ਊਣੀ ਨਾਹੀ ਝੂਣੀ ਨਾਹੀ, ਨਾਹੀ ਕਿਸੈ ਵਿਹੂਣੀ ॥ [ਪੰਨਾ ੮੫੯

੬. ਨਾਨਕ, ਪੂਰ ਦਰ ਵੇਪਰਵਾਹੁ,
ਤਉ ਦਰਿ ਊਣਾ ਨਾਹਿ ਕੋ ਸਚਾ ਵੇਪਰਵਾਹੁ ॥ [ਪੰਨਾ ੭੮੮

੭. ਊਨੇ ਕਾਜ ਨ ਹੋਵਤ ਪੂਰੇ ॥ [ਪੰਨਾ ੮੯੧

੮. ਖਿਨ ਮਹਿ ਕਰੇ ਨਿਹਾਲੁ, ਊਣੇ ਸੁਭਰ ਭਰਿ ॥ [ਪੰਨਾ ੫੧੯

'ਊਣ' ਜਾਂ (ਊਣੇ' ਦੇ ਅਰਥ ਖਾਲੀ ਹਨ, ਅਤੇ 'ਝੂਣੇ' ਦੇ ਅਰਥ ਹਨ ਝੁੱਕੇ ਹੋਏ, ਜਿਵੇਂ ਸਿਰ ਹੇਠਾਂ ਸੁਟਿਆ ਹੋਵੇ, ਭਾਵ ਉਦਾਸ, ਚਿੰਤਾਤੁਰ।

ਪੰਜਾਬੀ ਵਿਚ 'ਨਿੰਮੋਝੂਣਾ' ਸ਼ਬਦ ਤਾਂ ਹੈ ਪਰ 'ਮਝੂਣਾ' ਕੋਈ ਸ਼ਬਦ ਨਹੀਂ ਹੈ। ਅਜੋਕੇ ਵਿਦਵਾਨਾਂ ਨੇ 'ਊਣਮ ਝੂਣਾ' ਪਾਠ ਹੀ ਪਰਵਾਨਿਆ ਹੈ। ਜੇ ਨਿਰਣਾਇਕ ਦ੍ਰਿਸ਼ਟੀ ਨਾਲ ਵੇਖੀਏ ਤਾਂ ਇਸ ਸ਼ਬਦ ਦੀ ਬਣਤਰ 'ਊਣਮ ਝੂਣਾ' ਹੀ ਠੀਕ ਹੈ ਕਿਉਂਕਿ 'ਮ' ਦੋ ਸ਼ਬਦਾਂ ਨੂੰ ਜੋੜਨ ਲਈ ਵਰਤਿਆ ਜਾਂਦਾ ਹੈ। ਜੇ ਅਗੇਤਰ 'ਮ' ਹੋਵੇ ਤਾਂ 'ਨਾ, ਨਹੀਂ' ਦੇ ਅਰਥ ਦਿੰਦਾ ਹੈ ਜਿਵੇਂ ਮਚਾਂਗਵਾ, ਮਹੋਇ ਆਦਿ। ਪਰ ਜੋ ਪਿਛੇਤਰ ਲਗਦਾ ਹੈ ਤਾਂ ਸੰਖਿਆ ਵਾਚਕ ਅਤੇ ਉਤਮ ਪੁਰਖ ਦਾ ਲਖਾਇਕ ਹੁੰਦਾ ਹੈ। ਜਿਵੇਂ ਪੰਚਮ, ਦਸਮ, ਭਵਿਓਮ, ਡਿਠੋਮ ਆਦਿ। ਪੰਜਾਬੀ ਕੋਸ਼ (ਭਾਸ਼ਾ ਵਿਭਾਗ) ਵਿਚ ਗੁਥਮ ਗੁਥਾ, 'ਗਾਲਮ ਗਾਲੀ' ਸ਼ਬਦ ਉਪਲਬਧ ਹਨ। 'ਝੂਣਾ' ਪਦ ਦੇ ਅਗੇਤ੍ਰ 'ਮ' ਲਾਉਣ ਨਾਲ 'ਉਦਾਸ' ਦੇ ਵਿਰੋਧੀ ਅਰਥ ਬਣਨਗੇ। ਸੋ, ਭਾਸ਼ਾਈ ਤੌਰ ਤੇ 'ਊਣਮ ਝੂਣਾ' ਪਾਠ ਹੀ ਸ਼ੁੱਧ ਹੈ। ਨਿਰੁਕਤ ਵਿਚ ਇਸ ਪੰਕਤੀ ਨੂੰ 'ਊਣਮ ਝੂਣਾ' ਪਦ ਛੇਦ ਕਰਕੇ ਇਉਂ ਅਰਥ ਕੀਤੇ ਹਨ:- ਭਾਵ ਦੇਹ ਦੀ ਤਾਕਤ ਘੱਟ ਰਹੀ ਵੇਖ ਕੇ, ਜੀਵ ਸਖਣਾ ਅਤੇ ਉਦਾਸ ਹੋ, ਢੇਰੀ ਢਾਹ ਬੈਠਾ ਸੀ ਪਰ ਸਤਿਗੁਰ ਮਿੱਤਰ ਨੇ ਧਰਵਾਸ ਦਿਤੀ।

## (ਅ) ਜਿਨੀ ਪਛਾਤਾ ਖਸਮੁ ਸੇ ਦਰਗਾਹ ਮਲ ॥

ਵਖ ਵਖ ਅਰਥ:

੧. ਜਿਨੋਂ ਨੇ ਤੇਰੇ ਕੋ ਪਛਾਨਿਆ ਹੈ ਸੋ ਦਰਗਾਹਿ ਮੈਂ ਬਲਵਾਨ ਹੈਂ। [ਫ.ਸ.

੨. ਓਹ ਦਰਗਾਹ ਨੂੰ ਮਲਦੇ ਹਨ, ਹਰੀ ਦੇ ਦਰਬਾਰ ਵਿਚ ਥਾਂ ਪਾਉਂਦੇ ਹਨ। [ਸ਼ਬਦਾਰਥ

੩. ਜਿਨ੍ਹਾਂ ਬੰਦਿਆਂ ਨੇ ਖਸਮ-ਪ੍ਰਭੂ ਨਾਲ ਸਾਂਝ ਪਾ ਲਈ, ਉਹ ਹਜ਼ੂਰੀ ਪਹਲਵਾਨ ਬਣ ਜਾਂਦੇ ਹਨ। ਕੋਈ

ਵਿਕਾਰ ਉਹਨਾਂ ਨੂੰ ਪੋਹ ਨਹੀਂ ਸਕਦਾ। [ਦਰਪਣ

**ਨਿਰਣੈ:** 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ 'ਮਲ' ਪਦ ਦੇ ਵਖ ਵਖ ਅਰਥ ਇਉਂ ਕੀਤੇ ਹਨ- ਸੰ. ਸੰਗਯਾ=ਮੈਲ, ਉਹ ਵਸਤੂ ਜਿਸ ਨੂੰ ਧੋ ਕੇ ਸਾਫ ਕਰੀਏ, 'ਮਲੁ ਪਾਪ ਕਲਮਲ ਦਹਨ'' (ਬਿਲਾ. ਮ. ੫) ੨. ਵਿਸਟਾ=ਗੰਦਗੀ ''ਮਲ ਮੂਤ ਮੂੜ ਜਿ ਮੁਘਧ ਹੋਤੇ'' (ਆਸਾ ਮ. ੫) ੩. ਪਾਪ, ਗੁਨਾਹ। ੪. ਕ੍ਰਿਪਣ, ਸੂਮ। ੫. ਸੰ. ਮੱਲ, ਭੁਜਾ ਨਾਲ ਲੜਨ ਵਾਲਾ, ਪਹਿਲਵਾਨ ''ਮਲ ਲਥੇ ਲੈਂਦੇ ਫਰੀਆ'' (ਸੀ ਮ. ੫) ੬ ਬਲਵਾਨ ਮਨੁੱਖ, ਭਾਵ ਯਮਦੂਤ ''ਦੇਨਿ ਸੁ ਮਲ ਸਜਾਇ'' (ਮ. ੧ ਵਾਰ ਮਾਝ) ੭. ਦੇਖੋ ਮੱਲਣਾ ''ਜਿਨੀ ਪਛਾਤਾ ਖਸਮੁ ਸੇ ਦਰਗਹ ਮਲ'' (ਮ. ੫ ਵਾਰ ਰਾਮ)

ਸੋ ਇਥੇ 'ਮਲ' ਦੇ ਅਰਥ ਪਹਿਲਵਾਨ ਜਾਂ ਬਲਵਾਨ ਸੰਗਯਾ ਵਾਚੀ ਨਹੀਂ, ਕ੍ਰਿਆਵਾਚੀ ਰੂਪ ਹਨ ਜਿਸ ਦਾ ਅਰਥ 'ਹਕਦਾਰ' ਹੈ- 'ਮਲਦੇ, ਮਲੱਕਦੇ ਹਨ'। ਭਾਵ ਜਿਨ੍ਹਾਂ ਨੇ ਮਾਲਕ ਨੂੰ ਪਛਾਣ ਲਿਆ ਹੈ ਓਹ ਰਬੀ ਦਰਗਾਹ ਜਾ ਮਲਦੇ ਹਨ।

# ਸਾਰੰਸ਼ ਅਤੇ ਸਿਧਾਂਤ

ਕਿਨੀ ਨਿਮਰਤਾ ਹੈ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਅੰਮ੍ਰਿਤ ਬਚਨਾ ਵਿਚ, ਜਿਨ੍ਹਾਂ ਤੋਂ ਇਹ ਸੋਧ ਮਿਲਦੀ ਹੈ ਕਿ ਮਨੁੱਖ ਵਿਚ ਜੇ ਉਚੇ ਤੋਂ ਉਚੇ, ਸੁਚੇ ਤੋਂ ਸੁਚੇ ਗੁਣ ਵੀ ਪਰਵੇਸ਼ ਕਰ ਜਾਣ ਤਾਂ ਵੀ ਉਹ ਹੰਕਾਰ ਨਾ ਕਰੇ, ਉਸ ਦੀ ਰਸਨਾ ਇਹੋ ਆਲਾਪ ਕਰਦੀ ਰਹੇ--

੧. **ਸਭਿ ਗੁਣ ਤੈਡੇ ਨਾਨਕ ਜੀਉ, ਮੈ ਕੂ ਥੀਏ, ਮੈ ਨਿਰਗੁਣ ਤੇ ਕਿਆ ਹੋਵੈ ॥**

੨. **ਲਾਲੇ ਵਿਚਿ ਗੁਣੁ ਕਿਛੁ ਨਹੀ, ਲਾਲਾ ਅਵਗਣਿਆਰੁ॥[ਮਾਰੂ ਮ:੧ਪੰਨਾ ੧੦੧੧**

ਸਾਈਂ ਦੇ ਪਰਤਖ ਦਰਸ਼ਨ ਕਰਕੇ ਆਪਣਾ ਆਪ ਸਮਰਪਿਤ ਕਰਨ ਦਾ ਵਿਸਮਾਦ ਜੋ ਇਹਨਾਂ ਬਚਨਾ ਵਿਚ ਹੈ, ਉਹ ਅਲੌਕਿਕ ਹੈ।

ਗੁਣ ਆਪਣੇ ਸਮਝਣੇ ਵੀ ਗਰਬ ਹੈ। ਹੇ ਦਾਤਾ ਜੀਓ! ਇਹ ਤੇਰੇ ਬਖਸ਼ੇ ਹੋਏ ਗੁਣ ਹਨ। ਮੈਂ ਤਾਂ ਜਾਚਕ ਹਾਂ, ਸਦਾ ਜੋਦੜੀ ਕਰਦਾ ਹਾਂ 'ਮੋਹਿ ਨਿਰਗੁਨ ਸਭ ਗੁਣਹ ਬਿਹੂਨਾ' (ਪੰਨਾ ੮੦੫) ਮੇਰੇ ਵਿਚ ਕੁਝ ਵੀ ਕਰਨ ਦੀ ਸ਼ਕਤੀ ਨਹੀਂ ਹੈ, ਤੂੰ ਬਖਸ਼ ਲੈ, ਬਾਲਕ ਵਾਂਗੂੰ ਮੈਨੂੰ ਆਪਣੀ ਗਲਵਕੜੀ ਵਿਚ ਲੈ ਲੈ, ਗੋਦ ਵਿਚ ਬਿਠਾ ਲੈ, ਜਿਦਾਂ ਤੇਰਾ ਜੀਅ ਕਰੇ ਓਦਾਂ ਕਰ, ਪਰ ਮੈਂ ਪਰਦੇਸਣ ਸਦਾ ਹੀ ਇਹ ਅਰਜੋਈ ਕਰਦੀ ਰਹਾਂਗੀ- 'ਮੋਹਿ ਅਨਾਥ ਕੀ ਕਰਹੁ ਸਮਾਈ'।

ਦੂਜੇ ਸਲੋਕ ਵਿਚ ਗੁਰ-ਸਜਣ ਦੀ ਰਜ ਕੇ ਉਪਮਾ ਕੀਤੀ ਹੈ। ਊਣੇ ਝੂਣੇ ਨੂੰ ਗੁਰੂ ਨੇ ਦਿਲਾਸਾ ਦੇ ਕੇ ਸੁਖ ਨਾਲ ਸਵਾਅ ਦਿਤਾ। ਮੈਨੂੰ ਇਉਂ ਪ੍ਰਤੀਤ ਹੋਣ ਲਗ ਪਿਆ ਜਿਵੇਂ ਗੁਰੂ ਦੀ ਕਿਰਪਾ ਨਾਲ ਮੈਂ ਸਾਰਾ ਜਗਤ ਹੀ ਜਿਤ ਲਿਆ ਹੋਵੇ।

ਪਉੜੀ ਵਿਚ ਵਡੇ ਦਰਬਾਰ ਦੇ ਦਰਸ਼ਨ ਦਿਬ ਨੇਤਰਾਂ ਨਾਲ ਕੀਤਿਆਂ ਜੋ ਰੰਗ ਬਝਦਾ ਹੈ, ਉਸ ਦਾ ਸੁਆਉ ਵਿਲੱਖਣ ਹੈ। ਜੇ, ਪ੍ਰਭੂ ਨੂੰ ਭਾਵੇ ਤਾਂ ਉਹ ਨਿਥਾਵੇਂ ਨੂੰ ਥਾਂ ਤਖਤ ਤੇ ਬਿਠਾ ਸਕਦਾ ਹੈ। ਸਿਧਾਂਤਕ ਗਲ ਇਹ ਹੈ ਕਿ ਜੋ ਸਾਈਂ ਦੇ ਭਾਣੇ ਵਿਚ ਰਹਿੰਦੇ ਹਨ ਓਹ ਰਬੀ ਦਰਗਾਹ ਵਿਚ ਆਦਰ ਪਾਉਂਦੇ ਹਨ। 'ਜੋ ਕੀਨੀ

ਕਰਤਾਰਿ ਸਾਈ ਭਲੀ ਗਲ' ਵਾਲੀ ਪੰਕਤੀ ਜੇ ਅਮਲੀ ਜੀਵਨ ਵਿਚ ਪਰਵੇਸ਼ ਕਰ ਜਾਏ ਤਾਂ 'ਠਾਕੁਰ ਸੇਵਕ ਇਕੁ, ਇਕੁ ਦ੍ਰਿਸਟਾਇਆ' ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

**ਸਲੋਕ ਮ: ੫ ॥ ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ, ਨਾਮੁ ਜਪੰਦੜੀ ਲਾਲੀ ॥ ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ, ਗੁਰ ਦਰਸਨੁ ਦੇਖਿ ਨਿਹਾਲੀ ॥੧॥ ਮ:੫॥ ਹਠ ਮੰਝਾਹੂ, ਮੈ ਮਾਣਕੁ ਲਧਾ ॥ ਮੁਲਿ ਨ ਘਿਧਾ, ਮੈ ਕੂ ਸਤਿਗੁਰਿ ਦਿਤਾ ॥ ਢੂੰਢ ਵਞਾਈ, ਥੀਆ ਥਿਤਾ ॥ ਜਨਮੁ ਪਦਾਰਥੁ, ਨਾਨਕ ਜਿਤਾ ॥੨॥ ਪਉੜੀ ॥ ਜਿਸ ਕੈ ਮਸਤਕਿ ਕਰਮੁ ਹੋਇ, ਸੋ ਸੇਵਾ ਲਾਗਾ ॥ ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ, ਸੋ ਅਨਦਿਨੁ ਜਾਗਾ ॥ ਲਗਾ ਰੰਗੁ ਚਰਣਾਰਬਿੰਦ, ਸਭੁ ਭ੍ਰਮੁ ਭਉ ਭਾਗਾ ॥ ਆਤਮੁ ਜਿਤਾ ਗੁਰਮਤੀ, ਆਗੰਜਤ ਪਾਗਾ ॥ ਜਿਸਹਿ ਧਿਆਇਆ ਪਾਰਬ੍ਰਹਮੁ, ਸੋ ਕਲਿ ਮਹਿ ਤਾਗਾ ॥ ਸਾਧੂ ਸੰਗਤਿ ਨਿਰਮਲਾ, ਅਠਸਠਿ ਮਜਨਾਗਾ ॥ ਜਿਸੁ ਪ੍ਰਭੁ ਮਿਲਿਆ ਆਪਣਾ, ਸੋ ਪੁਰਖੁ ਸਭਾਗਾ ॥ ਨਾਨਕ, ਤਿਸੁ ਬਲਿਹਾਰਣੈ, ਜਿਸੁ ਏਵਡ ਭਾਗਾ ॥੧੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਮੰਝਾਹੂੰ, ਮੈਂ, ਕੂੰ, ਜਿਸਹਿੰ, ਮਹਿੰ।

**ਪਦ ਅਰਥ:** ਸੋਇ-ਖ਼ਬਰ। ਸੁਣੰਦੜੀ-ਚਲਦੀ। ਅੰਦਰੁ-ਹਿਰਦਾ। ਨਿਹਾਲੀ-ਪ੍ਰਸੰਨ ਹੋ ਗਈ, ਖਿੜ ਗਈ।੧। ਹਠ-ਹਿਰਦਾ। ਮੰਝਾਹੂ-ਵਿਚੋਂ। ਮੈ-ਮੈਨੂੰ। ਮਾਣਕੁ-(ਨਾਮ ਰੂਪੀ) ਲਾਲ। ਲਧਾ-ਲਭਿਆ। ਮੁਲਿ-ਮੁਲ ਦੇ ਕੇ। ਘਿਧਾ-ਲਿਆ। ਵਞਾਈ-ਮੁਕਾ ਦਿਤੀ। ਥੀਆ-ਹੋਇਆ। ਥਿਤਾ-ਟਿਕ ਗਿਆ।੨। ਕਰਮੁ-ਭਾਗ। ਪ੍ਰਗਾਸਿਆ-ਖਿੜਿਆ। ਰੰਗੁ-ਪ੍ਰੇਮ। ਚਰਣਾਰਬਿੰਦ-ਚਰਨ ਕਮਲਾਂ ਦਾ। ਗੁਰਮਤੀ-ਗੁਰਮਤਿ ਦੁਆਰਾ। ਆਗੰਜਤ-ਨਾ ਟੁਟਣ ਵਾਲਾ, ਅਬਿਨਾਸ਼ੀ। ਪਾਗਸ-ਪਾ ਲਿਆ। ਜਿਸਹਿ-ਜਿਸ ਨੇ। ਕਲਿ ਮਹਿ-ਕਲਜੁਗ ਵਿਚ। ਤਾਗਾ-ਤਰਿਆ, ਕਾਇਮ ਰਿਹਾ। ਅਠਸਠਿ-ਅਠਾਹਠ (ਤੀਰਥ)। ਮਜਨਾਗਾ-ਇਸ਼ਨਾਨ। ਸਭਾਗਾ-ਭਾਗਾਂ ਵਾਲਾ।੧੭।

**ਅਰਥ ਸਲੋਕ ਮ: ੫ ॥**— (ਗੁਰੂ ਦੀ) ਖ਼ਬਰ ਸੁਣਦਿਆਂ, ਮੇਰਾ ਮਨ ਤਨ ਖਿੜ ਗਿਆ ਤੇ ਨਾਮ ਜਪਦਿਆਂ (ਖੁਸ਼ੀ ਦੀ) ਲਾਲੀ ਚੜ੍ਹ ਗਈ। (ਉਸ ਹਰੀ ਦੇ) ਰਾਹ ਤੇ ਚਲਦਿਆਂ ਮੇਰਾ ਹਿਰਦਾ ਠੰਢਾ-ਠਾਰ ਹੋ ਗਿਆ (ਅਤੇ) ਗੁਰੂ ਦਾ ਦਰਸ਼ਨ ਕਰਕੇ ਮੈਂ ਨਿਹਾਲ ਹੋ ਗਈ।੧।

**ਮ:੫॥**— ਮੈਨੂੰ (ਆਪਣੇ) ਹਿਰਦੇ ਵਿਚੋਂ (ਜੋ ਨਾਮ ਰੂਪੀ) ਰਤਨ ਲਭ ਪਿਆ ਹੈ, (ਮੈਂ ਇਹ) ਮਾਣਕ ਮੁੱਲ ਦੇ ਕੇ ਨਹੀਂ ਲਿਆ, ਮੈਨੂੰ ਸਤਿਗੁਰੂ ਨੇ ਬਖਸ਼ਿਸ਼ ਕੀਤਾ ਹੈ (ਹੁਣ ਮੈਂ) ਭਟਕਣਾ ਮੁਕਾ ਦਿਤੀ ਹੈ (ਅਤੇ) ਅਸਥਿਤ ਹੋ ਗਿਆ ਹਾਂ। ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਮੈਂ ਆਪਣਾ) ਅਮੋਲਕ ਜਨਮ ਜਿਤ ਲਿਆ ਹੈ।੨।

**ਪਉੜੀ॥**— ਜਿਸ (ਮਨੁੱਖ) ਦੇ ਮਥੇ ਉਤੇ ਭਾਗ ਹੋਵੇ, ਉਹ ਸੇਵਾ ਵਿਚ ਲਗਦਾ ਹੈ। ਗੁਰੂ ਨੂੰ ਮਿਲ ਕੇ ਜਿਸ ਦਾ ਹਿਰਦਾ ਰੂਪ ਕਮਲ ਖਿੜ ਗਿਆ ਹੈ, ਉਹ ਰਾਤ ਦਿਨ ਜਾਗਦਾ ਹੈ। (ਉਸ ਨੂੰ ਪ੍ਰਭੂ ਦੇ) ਚਰਨ

ਕਮਲਾਂ ਦਾ ਪ੍ਰੇਮ ਲੱਗਾ ਹੈ, (ਉਸ ਦਾ) ਸਾਰਾ ਭਰਮ ਤੇ ਡਰ ਦੂਰ ਹੋ ਗਿਆ ਹੈ। (ਉਸ ਨੇ) ਗੁਰੂ ਦੀ ਮਤਿ ਦੁਆਰਾ ਆਤਮਾ ਜਿਤ ਲਿਆ ਹੈ ਤੇ ਅਬਿਨਾਸ਼ੀ ਹਰੀ ਨੂੰ ਪਾ ਲਿਆ ਹੈ। ਜਿਸ ਨੇ ਹਰੀ ਨੂੰ ਸਿਮਰਿਆ ਹੈ ਉਹ ਕਲਜੁਗ ਵਿਚ ਕਾਇਮ ਰਿਹਾ ਹੈ। (ਉਹ) ਸਾਧੂ ਦੀ ਸੰਗਤ ਵਿਚ ਪਵਿੱਤਰ ਹੋ ਗਿਆ ਹੈ (ਮਾਨੋ ਉਸ ਨੇ) ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ। ਜਿਸ ਨੂੰ ਆਪਣਾ ਪ੍ਰਭੂ ਮਿਲ ਪਿਆ ਹੈ ਉਹ ਪੁਰਸ਼ ਚੰਗੇ ਭਾਗਾਂ ਵਾਲਾ ਹੈ। ਨਾਨਕ, ਉਸ ਪੁਰਸ਼ ਤੋਂ ਵਾਰਨੇ ਜਾਂਦਾ ਹੈ, ਜਿਸਦੇ ਐਨੇ ਚੰਗੇ ਭਾਗ ਹਨ।੧੭।

# ਅਰਥ ਭੇਦ ਅਤੇ ਨਿਰਣੈ

**ਆਤਮੁ ਜਿਤਾ ਗੁਰਮਤੀ, ਆਗੰਜਤ ਪਾਗਾ ॥**

ਵਖ ਵਖ ਅਰਥ:

੧. ਗੁਰੋਂ ਕੀ ਸਿਖਿਆ ਦੁਆਰਾ ਜਿਸ ਨੇ ਮਨ ਜੀਤਿਆ ਹੈ (ਆਗੰਜਤ) ਨਾਸ ਤੋਂ ਰਹਿਤ ਜੋ ਪਰਮੇਸਰ ਹੈ ਸੋ ਤਿਸ (ਮੈਂ ਪਾਗਾ) ਖਚਤ ਹੂਆ ਹੈ। [ਫ਼. ਸ.

੨. ਨਾ ਟੁਟਣ ਵਾਲਾ (ਵਾਹਿਗੁਰੂ) ਪਾਗਾ (ਪਾਇਆ ਹੈ)। [ਸ਼ਬਦਾਰਥ

੩. ਗੁਰੂ ਦੀ ਮਤਿ ਲੈ ਕੇ ਉਹ ਆਪਣੇ ਮਨ ਨੂੰ ਜਿਤ ਲੈਂਦਾ ਹੈ, ਤੇ ਉਸ ਨੂੰ ਅਵਿਨਾਸ਼ੀ ਪ੍ਰਭੂ ਮਿਲਦਾ ਹੈ। [ਦਰਪਣ

੪. ਜਿਸ ਨੇ ਆਤਮ ਪ੍ਰਾਇਣੀ ਪਰਮਾਰਥੀ ਯੁੱਧ ਜਿਤ ਲਿਆ ਉਹ ਸਦਾ ਅਸਥਿਰ ਰਹਿਣ ਵਾਲਾ ਸਚਾ ਨਾਮ ਅਭਿਆਸੀ ਤਪਾ ਹੈ। ਅਗੰਜਤ ਪਾਗਾ ਪਾਠ ਠੀਕ ਨਹੀਂ ਹੈ। ਇਸ ਪਉੜੀ ਦੀ ਇਸ ਪੰਕਤੀ ਵਿਚਿ ਗੁਰਮਤਿ ਨਾਮ ਅਭਿਆਸੀ ਜਗਿਆਸੂ ਦੀ ਸਿਫਤਿ ਦਸੀ ਹੈ ਨਾ ਕਿ ਨਾਮੀ ਵਾਹਿਗੁਰੂ ਦੀ। [ਭਾ. ਸ. ਰਣਧੀਰ ਸਿੰਘ ਜੀ

੫. ਜਿਸ ਨੇ ਗੁਰ ਸਿਖਿਆ ਦੁਆਰੇ ਆਤਮਕ ਮਨ ਨੂੰ ਜਿਤਿਆ ਹੈ, ਉਹ ਅਗੰਜਤ-ਅਨਗਿਣਤ ਪਰਮਾਤਮਾ ਵਿਚ ਪਾਗਾ=ਰਪਿਆ ਭਾਵ ਮਿਲ ਗਿਆ ਹੈ। ਅਥਵਾ ਉਸ ਨੇ ਆਗੰਜ ਤਪਾਗਾ= ਅਨਗਿਣਤ ਤਪ ਕੀਤਾ ਹੈ। [ਸੰ. ਸ.

**ਨਿਰਣੈ:** ਗੁਰਬਾਣੀ ਵਿਚ 'ਤਪਾਗਾ' ਸ਼ਬਦ ਕਿਤੇ ਨਹੀਂ ਵਰਤਿਆ ਗਿਆ। ਹਾਂ, 'ਪਾਗਾ' ਪਦ ਦੀ ਵਰਤੋਂ ਦੇ ਦਰਸ਼ਨ ਹੁੰਦੇ ਹਨ:

**ਚਰਨ ਕਮਲ ਜਾ ਕਾ ਮਨੁ ਰਾਗਿਓ, ਅਮਿਅ ਸਰੋਵਰ ਪਾਗਾ ॥** [ਪੰਨਾ ੬੮੨

ਇਸ ਸਟੀਕ ਦੀ ਸਤਵੀਂ ਪੋਥੀ ਦੇ ਪੰਨਾ ੪੯੮ ਉਤੇ 'ਪਾਗਾ' ਪਦ ਬਾਰੇ ਨਿਰਣਾ ਹੋ ਚੁਕਾ ਹੈ। ਜਿਥੋਂ ਤਕ ਭਾਈ ਸਾਹਿਬ ਜੀ ਦੀ 'ਤਪਾਗਾ' ਪਾਠ ਦੇ ਹੱਕ ਵਿਚ ਦਿਤੀ ਦਲੀਲ ਦਾ ਸੰਬੰਧ ਹੈ, ਉਹ ਠੀਕ ਨਹੀਂ ਕਿਉਂਕਿ ਹਰੀ ਤੇ ਹਰੀ ਦੇ ਜਨ ਦੀ ਸਿਫਤਿ ਵਿਚ ਕੋਈ ਅੰਤਰ ਨਹੀਂ ਹੈ। ਨਾਲ ਹੀ ਜੋ ਅਰਥ ਟੀਕਾਕਾਰਾਂ ਨੇ ਕੀਤੇ ਹਨ ਉਨ੍ਹਾਂ ਵਿਚ ਵਾਹਿਗੁਰੂ ਦੀ ਸਿਫਤਿ ਨਹੀਂ ਕੀਤੀ ਗਈ, ਸੇਵਾ ਵਿਚ ਲਗੇ ਹੋਏ ਸੇਵਕ ਨੂੰ ਹੋਈ ਪ੍ਰਾਪਤੀ ਦਾ ਵੀ ਵਰਣਨ ਕੀਤਾ ਹੈ। ਬਾਕੀ ਸੰਪ੍ਰਦਾਈ ਸਟੀਕ ਵਾਲੇ ਬਹੁਰੰਗੀ ਅਰਥ ਕਈ ਵਾਰ ਪਾਠਕਾਂ ਨੂੰ ਠੀਕ ਸੇਧ ਨਹੀਂ ਦੇਂਦੇ ਕਿਉਂਕਿ ਅਥਵਾ ਅਥਵਾ ਅਰਥ ਕਰਨ ਵਾਲੇ ਵਿਦਵਾਨ ਸ਼ਬਦ ਸਰੂਪ ਤੇ ਲਗਾਂ ਮਾਤਰਾਂ

ਦੇ ਨੇਮਾਂ ਦੀ ਪਰਵਾਹ ਨਹੀਂ ਕਰਦੇ, ਆਪਣੀ ਮਨ ਮਰਜ਼ੀ ਦੇ ਅਰਥ ਕਰਦੇ ਹਨ।

## ਸਾਰੰਸ਼ ਅਤੇ ਸਿਧਾਂਤ

ਪ੍ਰੀਤਮ ਦੇ ਆਉਣ ਦੀ ਸੋਇ (ਖ਼ਬਰ) ਸੁਣ ਕੇ ਤਨ ਮਨ ਮਉਲ ਪੈਂਦਾ ਹੈ, ਚਾਅ ਚੜ੍ਹ ਜਾਂਦਾ ਹੈ, ਖੇੜੇ ਦਾ ਆਉਣਾ ਸੁਭਾਵਿਕ ਹੁੰਦਾ ਹੈ। ਗੁਰੂ ਦਰਸ਼ਨ ਦੀ ਸਿਕ ਵਾਲੇ ਸਿਦਕੀ ਸਿਖ ਦੀ ਇਹੋ ਜਿਹੀ ਅਵਸਥਾ ਹੁੰਦੀ ਹੈ। ਉਹ ਗੁਰੂ ਮਾਰਗ ਤੇ ਚਲਦਾ, ਜਿਉਂ ਜਿਉਂ ਨਾਮ ਜਪਦਾ ਹੈ ਤਿਉਂ ਤਿਉਂ ਉਸ ਦੇ ਚਿਹਰੇ ਤੇ ਨਾਮ-ਰੰਗ ਦੀ ਲਾਲੀ ਚੜ੍ਹਦੀ ਹੈ। ਜਿਉਂ ਜਿਉਂ ਕਦਮ ਪੁਟਦਾ ਹੈ, ਅੰਤਰ ਆਤਮੇ ਠੰਢ ਮਹਿਸੂਸ ਕਰਦਾ ਹੈ। ਜਦੋਂ ਗੁਰੂ ਦੇ ਦਰਸ਼ਨ ਕਰਦਾ ਹੈ, ਨਿਹਾਲ ਹੋ ਜਾਂਦਾ ਹੈ। ਇਸ ਸੰਦਰਭ ਵਿਚ ਭਾਈ ਸਾਹਿਬ ਗੁਰਦਾਸ ਜੀ ਜਗਿਆਸੂ ਦੇ ਮਨ ਨੂੰ ਇਉਂ ਮੋਹ ਲੈਂਦੇ ਹਨ:—

**ਦਰਸਨ ਦੇਖਤ ਹੀ, ਸੁਧ ਕੀ ਨ ਸੁਧ ਰਹੀ, ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨ ਮਤਿ ਹੈ।**
**ਸੁਰਤਿ ਮੈ ਨ ਸੁਰਤਿ ਔ, ਧਯਾਨ ਮੈਂ ਨ ਧਯਾਨ ਰਹਯੋ,**
**ਗਯਾਨ ਮੈ ਨ ਗਯਾਨ ਰਹਯੋ, ਗੰਤਿ ਮੈ ਨ ਗਤਿ ਹੈ।**
**ਧੀਰਜ ਕੋ ਧੀਰਜ, ਗਰਬ ਕੋ ਗਰਬ ਗਯੋ, ਰਤਿ ਮੈ ਨ ਰਤਿ ਰਹੀ, ਪਤਿ ਰਤਿ ਪਤਿ ਹੈ।**
**ਅਦਭੁਤ ਪਰਮਦਭੁਤ ਬਿਸਮੈ ਬਿਸਮ, ਅਸਚਰਜੈ, ਅਸਚਰਜ, ਅਤਿ ਅਤਿ ਹੈ॥੨੫॥**

ਗੁਰੂ ਦੇ ਮਿਲਾਪ ਨਾਲ ਜਦੋਂ ਹਿਰਦੇ ਵਿਚੋਂ ਨਾਮ ਰੂਪੀ ਅਮੋਲਕ ਲਾਲ ਲਭ ਪੈਂਦਾ ਹੈ ਤਾਂ ਮਨ ਸਥਿਰ ਹੋ ਜਾਂਦਾ ਹੈ, ਭਾਲ ਮੁਕ ਜਾਂਦੀ ਹੈ।

ਪਉੜੀ ਦਾ ਭਾਵ ਇਹ ਹੈ ਕਿ ਜਿਸ ਦੇ ਮਥੇ ਤੇ ਭਾਗ ਹੁੰਦੇ ਹਨ, ਉਹ ਗੁਰੂ ਦੀ ਸੇਵਾ ਤੇ ਸਿਮਰਨ ਵਿਚ ਲਗਦਾ ਹੈ। ਉਸ ਦਾ ਵਾਹਿਗੁਰੂ ਨਾਲ ਇਹੋ ਜਿਹਾ ਪ੍ਰੇਮ ਪੈਂਦਾ ਹੈ ਕਿ ਉਹ ਗੁਰੂ ਦੀ ਸਿਖਿਆ ਅਨੁਸਾਰ ਜੀਵਨ ਬਿਤਾ ਕੇ ਪ੍ਰਭੂ ਦੇ ਦਰਸ਼ਨ ਵਿਚ ਜਾ ਸਮਾਂਦਾ ਹੈ।

**ਸਲੋਕ ਮ: ੫ ॥ ਜਾ ਪਿਰੁ ਅੰਦਰਿ, ਤਾ ਧਨ ਬਾਹਰਿ ॥ ਜਾ ਪਿਰੁ ਬਾਹਰਿ, ਤਾ ਧਨ ਮਾਹਰਿ ॥ ਬਿਨੁ ਨਾਵੈ, ਬਹੁ ਫੇਰੁ ਫਿਰਾਹਰਿ ॥ ਸਤਿਗੁਰ ਸੰਗਿ ਦਿਖਾਇਆ ਜਾਹਰਿ ॥ ਜਨ ਨਾਨਕ, ਸਚੇ ਸਚਿ ਸਮਾਹਰਿ ॥੧॥ ਮ: ੫ ॥ ਆਹਰ ਸਭਿ ਕਰਦਾ ਫਿਰੈ, ਆਹਰੁ ਇਕੁ ਨ ਹੋਇ ॥ ਨਾਨਕ, ਜਿਤੁ ਆਹਰਿ ਜਗੁ ਉਧਰੈ, ਵਿਰਲਾ ਬੂਝੈ ਕੋਇ ॥੨॥ ਪਉੜੀ ॥ ਵਡੀ ਹੂ ਵਡਾ ਅਪਾਰੁ, ਤੇਰਾ ਮਰਤਬਾ ॥ ਰੰਗ ਪਰੰਗ ਅਨੇਕ, ਨ ਜਾਪਨਿ ਕਰਤਬਾ ॥ ਜੀਆ ਅੰਦਰਿ ਜੀਉ, ਸਭੁ ਕਿਛੁ ਜਾਣਲਾ ॥ ਸਭੁ ਕਿਛੁ ਤੇਰੈ ਵਸਿ, ਤੇਰਾ ਘਰੁ ਭਲਾ ॥ ਤੇਰੈ ਘਰਿ ਆਨੰਦੁ, ਵਧਾਈ ਤੁਧੁ ਘਰਿ ॥ ਮਾਣੁ ਮਹਤਾ ਤੇਜੁ, ਆਪਣਾ ਆਪਿ ਜਰਿ ॥ ਸਰਬ ਕਲਾ ਭਰਪੂਰੁ, ਦਿਸੈ ਜਤ ਕਤਾ ॥ ਨਾਨਕ ਦਾਸਨਿ ਦਾਸੁ, ਤੁਧੁ ਆਗੈ ਬਿਨਵਤਾ ॥੧੮॥**

**ਪਦ ਅਰਥ:** ਜਾ-(ਜਾਂ) ਜਦ। ਪਿਰੁ-ਪਤੀ। ਤਾ-(ਤਾਂ) ਤਦ। ਧਨ-ਜੀਵ ਇਸਤਰੀ। ਮਾਹਰਿ-ਲਾਇਕ,

ਚੌਧਰਾਣੀ। ਫੇਰ ਫਿਰਾਹਰਿ-ਜਨਮਾਂ ਦਾ ਗੇੜ, ਭਟਕਣਾ। ਜਾਹਰਿ-ਪਰਤੱਖ। ਸਮਾਹਰਿ-ਸਮਾਇਆ ਰਹਿੰਦਾ ਹੈ।੧। ਆਹਰ-(ਬਹੁਤ) ਜਤਨ। ਆਹਰੁ-ਉਦਮ। ਜਿਤੁ ਆਹਰਿ-ਜਿਸ ਜਤਨ ਦੁਆਰਾ। ਉਧਰੈ-ਤਰਦਾ ਹੈ।੨। ਪਉੜੀ।।- ਅਪਾਰੁ-ਬੇਅੰਤ। ਮਰਤਬਾ-ਰੁੱਤਬਾ, ਪਦਵੀ। ਰੰਗ ਪਰੰਗ-ਰੰਗ ਬਰੰਗੇ। ਨ ਜਾਪਨਿ-ਨਹੀਂ ਪਤਾ ਲਗਦੇ। ਕਰਤਬਾ-ਕੰਮ, ਕੌਤਕ। ਜੀਉ-ਜਿੰਦ ਅਥਵਾ ਜੋਤਿ । ਜਾਣਲਾ-ਜਾਣਨ ਵਾਲਾ। ਭਲਾ-ਚੰਗਾ। ਮਹਤਾ-ਵਡਿਆਈਆਂ। ਤੇਜ-ਪਰਤਾਪ। ਜਰਿ-ਜਰਿਅ ਹੋਇਆ ਹੈ। ਜਤ ਕਤਾ-ਜਿਥੇ ਕਿਥੇ। ਬਿਨਵਤਾ-ਬੇਨਤੀ ਕਰਦਾ ਹੈ।੧੮।

**ਅਰਥ ਸਲੋਕ ਮ: ੫।।**— ਜਦੋਂ ਪਤੀ ਪਰਮਾਤਮਾ (ਹਿਰਦੇ) ਅੰਦਰ (ਵਸਦਾ ਹੈ) ਤਾਂ ਜੀਵ-ਇਸਤਰੀ ਬਾਹਰ (ਭਟਕਦੀ ਫਿਰਦੀ ਹੈ)। ਜਦੋਂ ਪਤੀ-ਪਰਮਾਤਮਾ (ਹਿਰਦੇ ਚੋਂ) ਬਾਹਰ ਹੋ ਜਾਏ ਤਾਂ ਜੀਵ-ਇਸਤਰੀ (ਆਪਣੇ ਆਪ ਹੀ) ਚੌਧਰਾਣੀ (ਸਮਝ ਕੇ ਹੋਰ ਧੰਧਿਆਂ ਦੇ ਮਗਰ ਲਗ ਜਾਂਦੀ ਹੈ)। ਨਾਮ ਤੋਂ ਬਿਨਾ (ਜੀਵ) ਅਨੇਕ (ਜੂਨਾਂ ਵਿਚ) ਭਟਕਦਾ ਫਿਰਦਾ ਰਹਿੰਦਾ ਹੈ। (ਜਿਸ ਨੂੰ) ਸਤਿਗੁਰੂ ਨੇ (ਆਪਣੇ ਹਿਰਦੇ) ਨਾਲ (ਵਸਦਾ ਪ੍ਰਭੂ) ਪਰਤਖ ਦਿਖਾ ਦਿਤਾ ਹੈ, ਦਾਸ ਨਾਨਕ (ਆਖਦਾ ਹੈ ਕਿ ਉਹ ਜੀਵ) ਨਿਰੋਲ ਸਚੇ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ।੧।

**ਮ:੫।।**— (ਜੀਵ ਮਾਇਆ ਦੀ ਖਾਤਰ) ਸਭ ਜਤਨ ਕਰਦਾ ਫਿਰਦਾ ਹੈ, (ਪਰ ਪ੍ਰਭੂ ਸਿਮਰਨ ਵਾਲਾ) ਇਕ ਆਹਰੁ ਨਹੀਂ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਜਤਨ ਦੁਆਰਾ ਜਗਤ (ਸੰਸਾਰ ਸਾਗਰ ਤੋਂ) ਤਰ ਸਕਦਾ ਹੈ (ਉਸ ਨੂੰ) ਕੋਈ ਵਿਰਲਾ ਹੀ ਸਮਝਦਾ ਹੈ।੨।

**ਪਉੜੀ।।**- (ਹੇ ਪ੍ਰਭੂ!) ਤੇਰਾ ਰੁਤਬਾ ਵਡੇ ਤੋਂ ਵੱਡਾ ਤੇ ਬੇਅੰਤ ਹੈ। ਤੇਰੇ ਰੰਗ-ਬਰੰਗੇ ਬੇਅੰਤ ਕੌਤਕ ਪਤਾ ਨਹੀਂ ਲਗਦੇ। (ਸਭ) ਜੀਆਂ ਦੇ ਅੰਦਰ (ਤੂੰ ਹੀ) ਜਿੰਦ ਅਥਵਾ ਜੋਤਿ ਰੂਪ ਹੈਂ (ਅਤੇ) ਸਭ ਦੇ (ਹਿਰਦੇ ਦੀ ਗੱਲ) ਜਾਣਨ ਵਾਲਾ ਹੈਂ। ਸਭ ਕੁਝ ਤੇਰੇ ਵਸ ਵਿਚ ਹੈ (ਅਤੇ) ਤੇਰਾ ਘਰ (ਰਹਿਣ ਦਾ ਸੰਸਾਰੀ ਟਿਕਾਣਾ) ਸੋਹਣਾ ਹੈ। ਤੇਰੇ ਘਰ ਵਿਚ ਅਨੰਦ ਹੈ ਤੇ ਖੁਸ਼ੀ ਵੀ ਤੇਰੇ ਘਰ ਵਿਚ ਹੈ। (ਤੂੰ ਆਪਣਾ) ਮਾਣ, ਵਡਿਆਈ ਤੇ ਪਰਤਾਪ ਆਪ ਹੀ ਜਰਿਆ ਹੋਇਆ ਹੈਂ। (ਉਹ ਵਾਹਿਗੁਰੂ) ਸਭ (ਥਾਵਾਂ ਤੇ) ਸਾਰੀਆਂ ਸ਼ਕਤੀਆਂ ਨਾਲ ਭਰਪੂਰ ਹੈਂ (ਹੇ ਪ੍ਰਭੂ!) ਨਾਨਕ (ਤੇਰੇ) ਦਾਸਾਂ ਦਾ ਦਾਸ ਹੈ (ਅਤੇ) ਤੇਰੇ ਅਗੇ (ਸਦਾ ਇਹੋ) ਬੇਨਤੀ ਕਰਦਾ ਹੈ।੧੮।

## ਸਾਰੰਸ਼ ਅਤੇ ਸਿਧਾਂਤ

ਮਾਇਆ ਵਿਚ ਮਤੀ ਹੋਈ ਜੀਵ-ਇਸਤਰੀ ਦੀ ਹਾਲਤ ਅਜੀਬ ਜਿਹੀ ਹੈ। ਪਤੀ ਪਰਮਾਤਮਾ ਹਿਰਦੇ ਵਿਚ ਵਸਦਾ ਹੈ ਪਰ ਇਹ ਬਾਹਰ ਭਟਕਦੀ ਫਿਰਦੀ ਹੈ। ਜਦੋਂ ਪਤੀ ਪਰਮਾਤਮਾ ਇਸ ਨੂੰ ਹਿਰਦੇ ਵਿਚ ਨਹੀਂ ਦਿਸਦਾ, ਬਜਾਏ ਇਸ ਦੇ ਕਿ ਇਹ ਉਸ ਦੀ ਭਾਲ ਵਿਚ ਉਦਾਸ ਹੋਵੇ, ਆਪਣੇ ਆਪ ਨੂੰ ਪਿੰਡ ਦੀ ਚੌਧਰਾਣੀ ਸਮਝ ਕੇ ਹੋਰ ਧੰਧਿਆਂ ਦੇ ਪ੍ਰਬੰਧ ਵਿਚ ਖਚਿਤ ਹੋ ਜਾਂਦੀ ਹੈ। ਦੁਨਿਆਵੀ ਧੰਧਿਆਂ ਵਿਚ ਲਗ ਕੇ ਇਹ ਅਸਲੀ ਆਹਰ ਨੂੰ ਭੁਲੀ ਜਾਂਦੀ ਹੈ। ਸਚ ਜਾਣੋ ਕਿ ਪ੍ਰਭੂ ਨੂੰ ਮਿਲਣ ਵਾਲੇ ਇਕ ਆਹਰੁ ਤੋਂ ਸਾਰਾ ਜਗਤ ਹੀ ਅਵੇਸਲਾ ਹੋਇਆ ਪਿਆ ਹੈ।

ਪਉੜੀ ਵਿਚ ਬੇਅੰਤ ਪ੍ਰਭੂ ਦੀ ਵੰਨ-ਸੁਵੰਨੇ ਕਰਤਬਾਂ ਦੀ ਵਡਿਆਈ ਦਾ ਵਰਣਨ ਕੀਤਾ ਹੈ।

ਰਾਗੀ ਸਿੰਘ ਆਮ ਤੌਰ ਤੇ ਖੁਸ਼ੀ ਦੇ ਸਮਾਗਮਾਂ ਤੇ ਜਦੋਂ ਕੀਰਤਨ ਦੀ ਸਮਾਪਤੀ ਕਰਦੇ ਹਨ ਤਾਂ 'ਤੇਰੇ ਘਰਿ ਅਨੰਦੁ ਵਧਾਈ ਤੁਧੁ ਘਰਿ।।'' ਇਸ ਪਉੜੀ ਦਾ ਗਾਇਨ ਕਰਦੇ ਹਨ। ਪਰ ਉਨ੍ਹਾਂ ਦੇ ਹਿਰਦੇ ਵਿਚ ਮਿਲ ਗੋਭਾ ਜਿਹੀ ਭਾਵਨਾ ਹੁੰਦੀ ਹੈ। ਬਾਕੀ ''ਵਡੇ ਕੀਆ ਵਡਿਆਈਆ'' ਦੀ ਕੀਮਤਿ ਕੋਈ ਨਹੀਂ ਪਾ ਸਕਦਾ।

**ਸਲੋਕ ਮ: ੫ ॥ ਛਤੜੇ ਬਾਜਾਰ, ਸੋਹਨਿ ਵਿਚਿ ਵਪਾਰੀਏ ॥ ਵਖਰੁ ਹਿਕੁ ਅਪਾਰੁ, ਨਾਨਕ ਖਟੇ ਸੋ ਧਣੀ ॥੧॥ ਮ: ੫ ॥ ਕਬੀਰਾ, ਹਮਰਾ ਕੋ ਨਹੀ, ਹਮ ਕਿਸਹੂ ਕੇ ਨਾਹਿ ॥ ਜਿਨਿ ਇਹੁ ਰਚਨੁ ਰਚਾਇਆ, ਤਿਸ ਹੀ ਮਾਹਿ ਸਮਾਹਿ ॥੨॥ ਪਉੜੀ ॥ ਸਫਲਿਉ ਬਿਰਖੁ ਸੁਹਾਵੜਾ, ਹਰਿ ਸਫਲ ਅੰਮ੍ਰਿਤਾ ॥ ਮਨੁ ਲੋਚੈ ਉਨ ਮਿਲਣ ਕਉ, ਕਿਉ ਵੰਞੈ ਘਿਤਾ ॥ ਵਰਨਾ ਚਿਹਨਾ ਬਾਹਰਾ, ਓਹੁ ਅਗਮੁ ਅਜਿਤਾ ॥ ਓਹੁ ਪਿਆਰਾ ਜੀਅ ਕਾ, ਜੋ ਖੋਲ੍ਹੈ ਭਿਤਾ ॥ ਸੇਵਾ ਕਰੀ ਤੁਸਾੜੀਆ, ਮੈ ਦਸਿਹੁ ਮਿਤਾ ॥ ਕੁਰਬਾਣੀ ਵੰਞਾ ਵਾਰਣੈ, ਬਲੇ ਬਲਿ ਕਿਤਾ ॥ ਦਸਨਿ ਸੰਤ ਪਿਆਰਿਆ, ਸੁਣਹੁ ਲਾਇ ਚਿਤਾ ॥ ਜਿਸੁ ਲਿਖਿਆ ਨਾਨਕ ਦਾਸ, ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਨਾਹਿਂ, ਮਾਹਿਂ, ਸਮਾਹਿਂ, ਕਿਉਂ, ਕਰੀਂ, ਨਾਉਂ।

**ਪਦ ਅਰਥ:** ਛਤੜੇ-ਛੱਤੇ ਹੋਏ। ਸੋਹਨਿ-ਸੁਹਣੇ ਲਗਦੇ ਹਨ। ਵਪਾਰੀਏ-(ਨਾਮ ਦੇ) ਵਾਂਪਾਰੀ। ਵਖਰੁ-ਸੌਦਾ। ਹਿਕੁ-ਇਕ। ਧਣੀ-ਧਨਵਾਨ।੧। ਕੋ-ਕੋਈ। ਰਚਨੁ-ਦੁਨੀਆ। ਰਚਾਇਆ-ਬਣਾਇਆ। ਸਮਾਹਿ-ਸਮਾਂਦੇ ਹਨ।੨। ਪਉੜੀ।।- ਸਫਲਿਉ-ਫਲ ਵਾਲਾ। ਸੁਹਾਵੜਾ-ਸੋਹਣਾ। ਲੋਚੈ-ਲੋਚਦਾ, ਤਾਂਘਦਾ ਹੈ। ਉਨ-ਉਸ ਦਾ ਬਹੁਵਚਨ, ਉਨ੍ਹਾਂ। ਕਿਉ ਵੰਞੈ ਘਿਤਾ-ਕਿਵੇਂ ਲਿਆ ਜਾਏ?। ਵਰਨਾ-ਰੰਗਾਂ। ਚਿਹਨਾ-ਨਿਸ਼ਾਨਾ। ਅਗਮ-ਅਪਹੁੰਚ। ਅਜਿਤਾ-ਜਿਤਿਆ ਨਹੀਂ ਜਾਦਾ। ਭਿਤਾ-ਭੇਤ। ਕਰੀ-ਮੈਂ ਕਰਾਂ। ਦਸਨਿ-ਦਸਦੇ ਹਨ। ਪਿਆਰਿਆ-ਪਿਆਰੇ।੧੯।

**ਅਰਥ ਸਲੋਕ ਮ: ੫।।–** ਸਰੀਰ ਰੂਪੀ ਛੱਤੇ ਹੋਏ ਬਾਜ਼ਾਰ ਹਨ (ਜਿਨ੍ਹਾਂ) ਵਿਚ (ਵਸ ਰਹੇ ਨਾਮ ਦੇ) ਵਾਪਾਰੀ (ਜੀਵ) ਸੋਹਣੇ ਲਗਦੇ ਹਨ। (ਸਰੀਰ ਰੂਪੀ ਹਟ ਵਿਚ) ਸੌਦਾ ਇਕ ਬੇਅੰਤ ਹਰੀ ਦਾ ਨਾਮ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਇਸ ਨੂੰ) ਖਟਦਾ ਹੈ ਉਹ (ਅਸਲੀ) ਧਨਵਾਨ ਹੈ।੧।

**ਮ:੫।।–** (ਗੁਰਦੇਵ ਫੁਰਮਾਉਂਦੇ ਹਨ) ਹੇ ਕਬੀਰ! (ਇਸ ਸੰਸਾਰ ਵਿਚ) ਸਾਡਾ ਕੋਈ (ਮਿੱਤਰ) ਨਹੀਂ ਹੈ (ਅਤੇ) ਨਾ ਅਸੀਂ ਕਿਸੇ ਦੇ (ਮਿਤਰ) ਹਾਂ। ਜਿਸ (ਹਰੀ) ਨੇ ਇਹ ਰਚਨਾ ਬਣਾਈ ਹੈ (ਸਾਰੇ) ਉਸ ਵਿਚ ਲੀਨ ਹੋ ਜਾਂਦੇ ਹਾਂ।੨।

**ਪਉੜੀ।।–** (ਹੇ ਭਾਈ!) ਹਰੀ ਸ਼ੋਭਨੀਕ ਬ੍ਰਿਛ ਹੈ (ਜਿਸ ਨੂੰ ਨਾਮ ਰੂਪੀ) ਅੰਮ੍ਰਿਤ (ਜੀਵਨ ਦੇਣ

ਵਾਲੇ) ਫਲ (ਲਗੇ ਹੋਏ ਹਨ)। ਮਨ ਉਨ੍ਹਾਂ (ਦੋਹਾਂ, ਪ੍ਰਭੂ ਤੇ ਉਸ ਦੇ ਨਾਮ ਅੰਮ੍ਰਿਤ ਫਲ ਨੂੰ) ਮਿਲਣਾ ਚਾਹੁੰਦਾ ਹੈ (ਹੇ ਭਾਈ! ਦਸੋ ਉਸ ਪ੍ਰਭੂ ਨੂੰ) ਕਿਵੇਂ ਪ੍ਰਾਪਤ ਕੀਤਾ ਜਾਏ? (ਓਹ) ਰੰਗਾਂ, ਚਿੰਨਾਂ ਤੋਂ ਬਿਨਾ ਹੈ, ਅਪਹੁੰਚ ਅਤੇ ਨਾ ਜਿਤੇ ਜਾਣ ਵਾਲਾ ਹੈ। ਉਹ (ਮਨੁੱਖ ਮੇਰੇ) ਦਿਲ ਦਾ ਪਿਆਰਾ ਹੈ ਜੋ (ਮੈਨੂੰ) ਉਸ (ਵਾਹਿਗੁਰੂ) ਦਾ ਭੇਤ ਦਸੇ। ਹੇ ਮਿਤਰੋ! ਮੈਨੂੰ ਉਸ ਦੀ ਦਸ ਪਾਓ, ਮੈਂ ਤੁਹਾਡੀ ਸੇਵਾ ਕਰਾਂਗਾ। (ਮੈਂ ਉਸ ਤੋਂ) ਸਦਕੇ ਵਾਰਨੇ ਤੇ ਬਲਿਹਾਰਨੇ ਜਾਂਦਾ ਹਾਂ। (ਓਹ) ਸੰਤ ਪਿਆਰੇ ਪ੍ਰਭੂ ਦਾ (ਭੇਦ) ਦਸਦੇ ਹਨ, ਤੁਸੀਂ ਚਿਤ ਲਾ ਕੇ ਸੁਣੋ। ਦਾਸ ਨਾਨਕ (ਆਖਦਾ ਹੈ ਕਿ) ਸਤਿਗੁਰੂ (ਨੇ) ਉਸ ਨੂੰ ਨਾਮ ਰੂਪੀ ਅੰਮ੍ਰਿਤ ਦਿਤਾ ਹੈ ਜਿਸ ਦੇ (ਮੱਥੇ ਤੇ ਧੁਰੋਂ ਨਾਮ ਪ੍ਰਾਪਤੀ ਦਾ ਲੇਖ) ਲਿਖਿਆ ਹੈ।੧੯।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਛੱਤੇ ਹੋਏ ਬਾਜ਼ਾਰ ਤੋਂ ਮੁਰਾਦ ਹੈ, ਸਰੀਰ ਰੂਪੀ ਬਾਜ਼ਾਰ ਆਕਾਸ਼ ਰੂਪੀ ਛਤ (ਭਾਵ ਦਸਮ ਦੁਆਰ ਨਾਲ) ਛਤੇ ਹੋਏ ਹਨ। ਇਨ੍ਹਾਂ ਬਾਜਾਰਾਂ ਵਿਚ ਹਰਿ ਕੇ ਨਾਮ ਕੇ ਬਿਆਪਾਰੀ' ਸੌਦਾ ਕਰਦੇ ਸੋਹਣੇ ਲਗਦੇ ਹਨ। ਇਸ ਨਗਰੀ ਵਿਚ ਜੋ ਨਾਮ ਧਨ ਖਟਦਾ ਹੈ, ਸਹੀ ਅਰਥਾਂ ਵਿਚ ਉਹੀ ਧਨਵਾਨ ਹੈ।

ਦੂਜੇ ਸਲੋਕ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ, ਭਗਤ ਕਬੀਰ ਜੀ ਨੂੰ ਸੰਬੋਧਨ ਕਰਦੇ ਹੋਏ ਇਕ ਸਪਸ਼ਟੀਕਰਨ ਦੇ ਰਹੇ ਹਨ ਕਿ ਇਸ ਸੰਸਾਰ ਵਿਚ ਸਾਡਾ ਕੋਈ ਨਹੀਂ ਹੈ ਅਤੇ ਨਾ ਹੀ ਅਸੀਂ ਕਿਸੇ ਦੇ ਹਾਂ। ਜਿਵੇਂ ਦੁਨਿਆਵੀ ਪਦਾਰਥ, ਮਹਿਲ ਮਾੜੀਆਂ ਆਦਿ ਸਭ ਇਥੇ ਰਹਿ ਜਾਂਦੇ ਹਨ ਤਿਵੇਂ ਸੱਜਣ-ਮਿੱਤਰ, ਮਾਤਾ-ਪਿਤਾ ਆਦਿ ਸਾਰੇ ਪੂਰਬ ਜਨਮ ਦੇ ਸੰਜੋਗੀ ਮਿਲੇ ਹਨ ਅਤੇ ਇਨ੍ਹਾਂ ਵਿਚੋਂ ਅੰਤ ਸਮੇਂ ਕੋਈ ਸਹਾਈ ਨਹੀਂ ਹੁੰਦਾ। ਇਹ ਸਾਰੇ ਨਾਸ਼ਮਾਨ ਇਨਸਾਨ ਹਨ, ਨਾਸ਼ ਰਹਿਤ ਇਕੋ ਭਗਵਾਨ ਹੈ। ਜਿਸ ਪ੍ਰਭੂ ਨੇ ਇਹ ਰਚਨਾ ਰਚੀ ਹੈ, ਕੇਵਲ ਓਹੀ ਸੱਚ ਹੈ, ਉਸ ਸਚੇ ਨਾਲ ਹੀ ਪਰਚਾ ਪਾਉਣਾ ਚਾਹੀਦਾ ਹੈ। ਗੁਰਬਾਣੀ ਦੇ ਪਵਿੱਤਰ ਵਾਕ ਹਨ:—

**ਹਿਕਸ ਕੂੰ ਤੂ ਆਹਿ, ਪਛਾਣੂ ਭੀ ਹਿਕੁ ਕਰਿ ॥**
**ਨਾਨਕ, ਆਸੜੀ ਨਿਬਾਹਿ, ਮਨੁਖ ਪਰਥਾਈ ਲਜੀਵਦੋ ॥** [ਪੰਨਾ ੧੧੦੧

ਕੇਵਲ ਪਰਮੇਸ਼ਰ ਦਾ ਨਾਮ ਹੀ ਜੀਵ ਦਾ ਸਾਥੀ ਹੈ, ਹੋਰ ਕੋਈ ਨਹੀਂ:—

੧. **ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ ॥**
**ਇਕਸ ਕਾ ਮਨਿ ਆਸਰਾ, ਇਕੋ ਪ੍ਰਾਣ ਅਧਾਰੁ ॥** [ਪੰਨਾ ੪੫

੨. **ਸਾਥੀਅੜਾ ਪ੍ਰਭੁ ਏਕੁ, ਦੂਸਰ ਨਾਹਿ ਕੋਇ ॥**
**ਥਾਨ ਥਨੰਤਰਿ ਆਪਿ, ਜਲਿ ਥਲਿ ਪੂਰ ਸੋਇ ॥** [ਪੰਨਾ ੭੦੪

ਪਉੜੀ ਵਿਚ ਦਸਿਆ ਹੈ ਕਿ ਉਸ ਪਰਮੇਸ਼ਰ ਨੂੰ ਮਿਲਣ ਤੇ ਚਿਤ ਕਰਦਾ ਹੈ ਪਰ ਉਹ ਵਰਨਾ ਚਿਹਨਾਂ ਤੋਂ ਬਾਹਰ ਹੋਣ ਕਰਕੇ ਕਿਸੇ ਨੂੰ ਦਿਸਦਾ ਨਹੀਂ ਹੈ। ਪ੍ਰਭੂ ਦੇ ਪਿਆਰੇ ਸੰਤ ਉਸਨੂੰ ਮਿਲਣ ਦਾ ਭੇਤ ਦਸਦੇ ਹਨ ਕਿ ਜਿਸ ਨੂੰ ਗੁਰੂ ਪਾਸੋਂ ਅੰਮ੍ਰਿਤ ਨਾਮ ਪ੍ਰਾਪਤ ਹੋ ਗਿਆ ਹੈ, ਉਸ ਨੂੰ ਅੰਮ੍ਰਿਤ ਸਜਣ ਦੇ ਦੀਦਾਰ ਹੋ ਜਾਂਦੇ ਹਨ।

**ਸਲੋਕ ਮ: ੫ ॥ ਕਬੀਰ, ਧਰਤੀ ਸਾਧ ਕੀ, ਤਸਕਰ ਬੈਸਹਿ ਗਾਹਿ ॥ ਧਰਤੀ ਭਾਰਿ ਨ ਬਿਆਪਈ, ਉਨ ਕਉ ਲਾਹੂ ਲਾਹਿ ॥੧॥ ਮਹਲਾ ੫ ॥ ਕਬੀਰ, ਚਾਵਲ ਕਾਰਣੇ, ਤੁਖ ਕਉ ਮੁਹਲੀ ਲਾਇ ॥ ਸੰਗਿ ਕੁਸੰਗੀ ਬੈਸਤੇ, ਤਬ ਪੂਛੇ ਧਰਮਰਾਇ ॥੨॥ ਪਉੜੀ ॥ ਆਪੇ ਹੀ ਵਡਪਰਵਾਰੁ, ਆਪਿ ਇਕਾਤੀਆ ॥ ਆਪਣੀ ਕੀਮਤਿ ਆਪਿ, ਆਪੇ ਹੀ ਜਾਤੀਆ ॥ ਸਭੁ ਕਿਛੁ ਆਪੇ ਆਪਿ, ਆਪਿ ਉਪੰਨਿਆ ॥ ਆਪਣਾ ਕੀਤਾ ਆਪਿ, ਆਪਿ ਵਰੰਨਿਆ ॥ ਧੰਨੁ ਸੁ ਤੇਰਾ ਥਾਨੁ, ਜਿਥੈ ਤੂ ਵੂਠਾ ॥ ਧੰਨੁ ਸੁ ਤੇਰੇ ਭਗਤ, ਜਿਨੀ ਸਚੁ ਤੂੰ ਡਿਠਾ ॥ ਜਿਸ ਨੋ ਤੇਰੀ ਦਇਆ, ਸਲਾਹੇ ਸੋਇ ਤੁਧੁ ॥ ਜਿਸੁ ਗੁਰ ਭੇਟੇ ਨਾਨਕ, ਨਿਰਮਲ ਸੋਈ ਸੁਧੁ ॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੈਸਹਿਂ, ਲਾਹਿਂ, ਇਕਾਂਤੀਆਂ, ਉਪੰਨਿਆਂ, ਵਰੰਨਿਆਂ, ਜਿਨ੍ਹੀਂ।

**ਪਦ ਅਰਥ:** ਤਸਕਰ-ਚੋਰ। ਬੈਸਹਿ-ਬਹਿੰਦੇ ਹਨ। ਗਾਹਿ-ਕਦੇ। ਨ ਵਿਆਪਈ-ਨਹੀਂ ਪੈਂਦਾ। ਲਾਹੂ-ਲਾਹ। ਲਾਹਿ-(ਲਾਭ ਲੈਂਦੇ ਹਨ)।੧। ਕਾਰਣੇ-ਲਈ। ਤੁਖ ਕਉ-ਛਿਲੜਾਂ ਨੂੰ।੨। ਪਉੜੀ।- ਏਕਾਤੀਆ-ਇਕਾਂਤ ਵਾਸੀ। ਜਾਤੀਆ-ਜਾਣੀ। ਉਪੰਨਿਆ-ਪੈਦਾ ਹੋਇਆ। ਵਰੰਨਿਆ-ਵਰਣਨ ਕੀਤਾ। ਵੂਠਾ-(ਵੁੱਠਾ) ਵਸਿਆ।੨੦।

**ਅਰਥ ਸਲੋਕ ਮ: ੫।।**– (ਸਤਿਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਕਬੀਰ! ਇਹ ਧਰਤੀ ਸਾਧਾਂ (ਸੰਤਾਂ) ਦੀ ਹੈ (ਜੇ ਕਦੇ) ਚੋਰ (ਇਸ ਧਰਤੀ ਨੂੰ) ਮਲ ਕੇ ਬਹਿ ਜਾਣ, (ਤਾਂ) ਧਰਤੀ ਤੇ ਕੋਈ ਭਾਰ ਨਹੀਂ ਪੈਂਦਾ (ਪਰ) ਉਨ੍ਹਾਂ (ਚੋਰਾਂ) ਨੂੰ ਲਾਭ ਹੀ ਲਾਭ ਹੈ।੧।

**ਮ:੫।।**– (ਗੁਰਦੇਵ ਜੀ ਫੁਰਮਾਉਂਦੇ ਹਨ ਕਿ) ਹੇ ਕਬੀਰ! ਜਿਵੇਂ ਚਾਵਲ ਕੱਢਣ ਖ਼ਾਤਰ ਫੱਕ (ਛਿਲਕੇ) ਨੂੰ ਮੋਹਲੀਆਂ ਮਾਰਦੇ ਹਨ (ਤਿਵੇਂ) ਮਾੜਿਆਂ ਦੀ ਸੰਗਤ ਵਿਚ ਬੈਠਣ ਨਾਲ (ਚੰਗਿਆਂ ਨੂੰ ਵੀ) ਧਰਮ ਰਾਜ ਪੁਛਦਾ ਹੈ (ਤਾੜਦਾ ਹੈ)।੨।

**ਪਉੜੀ।।**- (ਹਰੀ) ਆਪ ਹੀ ਵਡੇ (ਸੰਸਾਰ ਰੂਪੀ) ਪਰਵਾਰ ਵਾਲਾ ਹੈ (ਅਤੇ) ਆਪ ਹੀ ਇਕਾਂਤੀ (ਇਕੱਲਾ ਭਾਵ ਨਿਰਗੁਣ ਰੂਪ ਵਾਲਾ) ਹੈ। (ਉਹ) ਆਪਣੀ ਕੀਮਤਿ ਆਪ ਹੀ ਜਾਣਦਾ ਹੈ। (ਉਹ) ਸਭ ਕੁਝ ਆਪ ਹੀ ਆਪ ਹੈ, (ਅਤੇ) ਆਪ ਤੋਂ ਹੀ ਪੈਦਾ ਹੋਇਆ ਹੈ। ਆਪਣਾ (ਪੈਦਾ) ਕੀਤਾ ਹੋਇਆ ਸੰਸਾਰ ਇਸ ਨੂੰ (ਵਾਹਿਗੁਰੂ ਨੇ) ਆਪ ਹੀ ਵਰਣਨ ਕੀਤਾ ਹੈ। (ਹੇ ਹਰੀ!) ਤੇਰਾ ਉਹ ਥਾਂ ਧੰਨ ਹੈ, ਜਿਥੇ ਤੂੰ ਵਸਿਆ ਹੈਂ। ਧੰਨ ਓਹ ਤੇਰੇ ਭਗਤ ਹਨ, ਜਿਨ੍ਹਾਂ ਨੇ ਤੈਂ ਸਚੇ ਨੂੰ ਵੇਖਿਆ ਹੈ। ਜਿਸ ਉਤੇ ਤੇਰੀ ਕਿਰਪਾ ਹੁੰਦੀ ਹੈ, ਉਹ ਹੀ ਤੈਨੂੰ ਸਲਾਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਨੂੰ ਗੁਰੂ ਮਿਲਦਾ ਹੈ, ਉਹ ਪਵਿੱਤਰ ਤੇ ਸ਼ੁੱਧ (ਖਰਾ) ਹੈ।੨੦।

## ਅਰਥ ਭੇਦ ਅਤੇ ਨਿਰਣੈ

**ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥**

## ਧਰਤੀ ਭਾਰਿ ਨ ਬਿਆਪਈ, ਉਨ ਕਉ ਲਾਹੂ ਲਾਹਿ ॥

ਵਖ ਵਖ ਅਰਥ:

੧. ਕਬੀਰ ਜੀ ਕਹਿਤੇ ਹੈਂ ਏਹੁ ਧਰਤੀ ਧਰਮੀ ਸ੍ਰੇਸ਼ਟ ਰਾਜਿਓਂ ਕੀ ਥੀ ਅਬ ਚੋਰ ਰੂਪ ਅਧਰਮੀ ਰਾਜੇ ਹੂਏ ਸੋ ਦਬਾਇ ਬੈਠੇ ਹੈਂ। ਧਰਤੀ ਕੋ ਪਾਪ ਨਹੀਂ ਬਿਆਪਤੇ ਔਰ ਉਨ ਰਾਜਿਓਂ ਕੇ (ਲਾਹੂ) ਸਮਦਾਯ ਕਾਲ ਨੇ ਵਾ ਪ੍ਰਿਥੀ ਨੇ ਲਾਹਿ ਦੀਏ ਹੈਂ ਭਾਵ ਨਸ਼ਟ ਕੀਏ ਹੈਂ। ਇਸ ਪਰ ਭਾਗਵਤ ਦੁਆਦਸ ਸਕੰਧ ਮੇ ਭਗਤੀ ਪ੍ਵਾਣ ਹੈਂ। ਪ੍ਰਿਥਵੀ ਕਾ ਕਥਨ ਹੈ ਕੇ ਏਹ ਮੂਰਖ ਲੋਕ ਮੈਨੂੰ ਅਪਨੀ ਜਾਨਤੇ ਹੈਂ ਔਰ ਮੈਂ ਕਿਸ ਕੀ ਨਹੀਂ ਬਨੀ ਔਰ ਅਨੇਕ ਰਾਜੇ ਮੈਨੇ ਖਪਾਏ ਹੈਂ। (ਧਰਤੀ) ਬੁਧੀ (ਸਾਧ) ਸ੍ਰੇਸ਼ਟ ਗੁਣੋ ਕੀ ਥੀ ਔਰ ਕਾਮਾਦਿ ਚੋਰ ਦਬਾਇ ਬੈਠੇ ਹੈ। ਉਸ ਹੀ ਬੁਧੀ ਕੋ ਪਾਪੋਂ ਕਾ ਭਾਰ ਨਹੀਂ ਬਿਆਪਤਾ ਜਿਨੋਂ ਨੇ ਉਨ ਬਿਕਾਰੋਂ ਕਾ (ਲਾਹੂ) ਸਮਦਾਯੁ ਲਾਹਿ ਦੀਆ ਹੈ ਵਾ ਸਾਧ ਕੀ ਧਰਤੀ ਸਤਸੰਗ ਧਰਮਸਾਲ ਮੈਂ ਚੋਰ ਆਏ ਬੈਠੇ ਤੌਂ ਧਰਮੀ ਕੋ ਉਨ ਕੀ ਚੋਰੀ ਕਾ ਭਾਰ ਨਹੀਂ ਉਨ ਕੋ (ਲਾਹੂ ਲਾਹਿ) ਨਫਾ ਹੀ ਨਫਾ ਹੈ ਭਾਵ ਕਥਾ ਕੀਰਤਨ ਕੋ ਸੁਨ ਕੇ ਤੇ ਪੁੰਨ ਕੀ ਉਤਪਤੀ ਹੋਤੀ ਹੈ। [ਫ. ਸ.

੨. ਜੇ ਸਾਧ ਕੀ ਧਰਤੀ (ਸਤ ਸੰਗਤਿ) ਵਿਚ ਚੋਰ ਠਗ ਆਦਿ ਆ ਬੈਠਣ, ਤਦ ਸਾਧੂ ਸਮਾਜ ਨੂੰ ਕੋਈ ਭਾਰ ਨਹੀਂ ਅਤੇ ਪਾਠਕਾਂ ਨੂੰ ਲਾਭ ਹੀ ਲਾਭ ਹੈ। [ਮ. ਕੋ., ਸ਼ਬਦਾਰਥ, ਦਰਪਣ

੩. ਕਬੀਰ ਧਰਤੀ ਸੰਤ ਦੀ ਸੀ (ਪਰ) ਚੋਰ ਮਲ ਬੈਠੇ ਹਨ ਧਰਤੀ ਨੂੰ ਭਾਰ ਕੁਝ ਨਹੀਂ ਹੈ (ਪਰ) ਉਹਨਾਂ ਨੂੰ ਨਰਕਾਂ ਵਿਚ ਸਿਟੀਦਾ ਹੈ। [ਭਾਈ ਵੀਰ ਸਿੰਘ ਜੀ

੪. ਹੇ ਕਬੀਰ! ਧਰਤੀ ਤਾਂ ਧਰਮੀਆਂ ਦੀ ਸੀ ਪਰ ਚੋਰ ਅਧਰਮੀ ਦਬਾ ਬੈਠੇ ਹਨ। ਧਰਤੀ ਨੂੰ ਤਾਂ ਭਾਰ ਵਿਆਪਦਾ ਨਹੀਂ, ਉਨ੍ਹਾਂ ਅਧਰਮੀਆਂ ਦੀ ਖੂਹਣੀ ਹੀ ਨਾਸ਼ ਹੋ ਜਾਂਦੀ ਹੈ।
[ਸ੍ਰ. ਨਿਹਾਲ ਸਿੰਘ ਜੀ ਸੂਰੀ

੫. ਕਬੀਰ ਜੀ ਕਥਨ ਕਰਦੇ ਹਨ ਜਿਸ ਪੁਰਸ਼ ਨੇ ਧਰ×ਤੀ=ਤ੍ਰੀਆ (ਇਸਤ੍ਰੀ) ਧਾਰੀ ਹੈ ਉਹ ਸਾਧ ਕੀ-ਸੰਤ ਕਾਹਦਾ ਹੈ? ਉਹ ਤਾਂ ਤਸਕਰ=ਚੋਰ ਹੈ ਜੋ ਇਸਤ੍ਰੀ ਨੂੰ ਗਾਹਿ=ਦਬਾ ਕੇ ਬੈਠ ਗਿਆ ਹੈ, ਜੇਹੜੀ (ਧਰ×ਤੀ) ਤ੍ਰੀਆ (ਇਸਤ੍ਰੀ) ਧਾਰੀ ਹੈ ਉਸ ਨੂੰ ਤਾਂ ਕੋਈ ਭਾਰਿ=ਦੁਖ ਨਹੀਂ ਵਿਆਪਦਾ ਉਹ ਤਾਂ ਸਗੋਂ ਆਖਦੇ ਹੈ ਮੇਰੇ ਧਨ ਭਾਗ ਹਨ, ਜੋ ਪਰਮੇਸ਼ਰ ਦੇ ਪਿਆਰੇ ਸੰਤ ਮੇਰੇ ਪਤੀ ਹੋਇ ਹਨ। ਪਰ ਉਸ ਸੰਤ ਦੇ ਤੇਜ ਪ੍ਰਤਾਪ ਨੂੰ ਲਾਹੀ ਹੀ ਲਾਹੀ ਜਾਂਦੀ ਹੈ। [ਸੰ. ਸ.

**ਨਿਰਣੈ**: ਸਾਰੇ ਟੀਕਿਆਂ ਦਾ ਅਧਿਐਨ ਕਰਨ ਮਗਰੋਂ ਇਨ੍ਹਾਂ ਪੰਕਤੀਆਂ ਦੇ ਅਰਥਾਂ ਦੀਆਂ ਦੋ ਤਿੰਨ ਵੰਨਗੀਆਂ ਸਾਂਹਮਣੇ ਆਈਆਂ ਹਨ। ਇਨ੍ਹਾਂ ਪੰਕਤੀਆਂ ਵਿਚ 'ਲਾਹੂ ਲਾਹਿ' ਦੇ ਅਰਥਾਂ ਵਿਚ ਵਧੇਰੇ ਮਤ ਭੇਦ ਹੈ। 'ਲਾਹ' ਧਾਤੂ ਤੋਂ 'ਲਾਹੂ ਲਾਹਿ' ਸ਼ਬਦ ਬਣੇ ਹਨ। ਗੁਰਬਾਣੀ ਵਿਚ 'ਲਾਹੂ' ਸ਼ਬਦ ਹੋਰ ਕਿਸੇ ਪੰਕਤੀ ਵਿਚ ਨਹੀਂ ਵਰਤਿਆ ਗਿਆ ਪਰ 'ਲਾਹਾ ਲਾਹੇ' ਆਦਿ ਸ਼ਬਦ ਉਪਲਬਧ ਹਨ। ਜਿਵੇ:—

੧. **ਲਾਹਾ ਜਗ ਮਹਿ ਸੇ ਖਟਹਿ, ਜਿਨ ਹਰਿ ਧਨ ਰਾਸਿ ॥** [ਪੰਨਾ ੩੨੧

੨. **ਲਾਹੇ ਕਾਰਣਿ ਆਇਆ ਜਗਿ ॥** [ਪੰਨਾ ੯੩੧

'ਹਿੰਦੀ ਸ਼ਬਦ ਸਾਗਰ' ਦੇ ਪੰਨਾ ੨੦੪੦ ਉਤੇ 'ਲਾਹੂ' ਪਦ ਦੇ ਲਾਭ, ਨਫ਼ਾ ਅਰਥ ਮਿਲਦੇ ਹਨ। ਇਸ ਤਰ੍ਹਾਂ ਜੋ ਅਰਥ ਪਿਛੇ ਕੀਤੇ ਗਏ ਹਨ, ਉਹ ਠੀਕ ਹਨ। ਹਾਂ, 'ਗਾਹਿ' ਪਦ ਫਾਰਸੀ ਦਾ ਹੈ ਅਤੇ ਇਸਦੇ ਅਰਥ ਕਦੀ (ਕਭੀ,ਗਾਹੇ ਬਗਾਹੇ) ਹਨ।

ਜਿਥੋਂ ਤਕ ਪੁਰਾਤਨ ਅਰਥਾਂ ਦਾ ਸੰਬੰਧ ਹੈ, ਉਹਨਾਂ ਦੇ ਭਾਵਕ ਅਰਥ ਤਾਂ ਠੀਕ ਜਾਪਦੇ ਹਨ ਪਰ ਜੇ ਇਸਦੇ ਅਗਲੇ ਸਲੋਕ ਨੂੰ ਸਾਹਮਣੇ ਰਖੀਏ ਤਾਂ ਪ੍ਰਕਰਣ ਦੀ ਅਰਥ ਸੰਗਲੀ ਬਹੁਤ ਸੁੰਦਰ ਨਹੀਂ ਬਣਦੀ। ਪਹਿਲੇ ਸਲੋਕ ਵਿਚ ਸਾਧੂ ਦੀ ਧਰਤੀ ਤੋਂ ਭਾਵ ਸਾਧੂ ਦੀ ਬੁਧੀ ਜੋ ਧੀਰਜ ਵਾਲੀ ਹੈ, ਉਸ ਦੇ ਪਾਸ ਜੋ ਚੋਰ ਜਾਂ ਆਚਰਨਹੀਨ ਬੰਦੇ ਆ ਵੀ ਜਾਣ ਤਾਂ ਉਹ ਉਨ੍ਹਾਂ ਦਾ ਭਾਰ ਭਾਵ ਅਸਰ ਨਹੀਂ ਕਬੂਲਦੀ। ਸਗੋਂ ਆਪਣੇ ਮਿਠੇ ਸੁਭਾਵ ਨਾਲ ਉਹ ਚੋਰਾਂ ਨੂੰ ਵੀ ਮੋਹ ਲੈਂਦੀ ਹੈ। ਜਿਸ ਕਰਕੇ ਚੋਰਾਂ ਨੂੰ ਵੀ ਆਪਣਾ ਜੀਵਨ ਸਵਾਰਨ ਦਾ ਲਾਭ ਹੀ ਲਾਭ ਪ੍ਰਾਪਤ ਹੁੰਦਾ ਹੈ। ਇਸ ਵਿਚ ਵਿਸ਼ੇਸ਼ ਨੁਕਤਾ ਇਹ ਹੈ ਕਿ ਚੋਰ ਸਾਧੂ ਦੀ ਸੰਗਤ ਕਰਕੇ ਤਰ ਜਾਂਦੇ ਹਨ ਪਰ ਸਾਧੂ ਚੋਰ ਦੀ ਸੰਗਤ ਨਹੀਂ ਕਰਦੇ।

ਦੂਜੇ ਸਲੋਕ ਵਿਚ ਇਹ ਨੁਕਤਾ ਹੈ, ਜੇ ਚੰਗਾ ਪੁਰਸ਼ ਭੈੜੇ ਮਨੁਖਾਂ ਦੀ ਸੰਗਤ ਕਰਨ ਲਗ ਜਾਏ ਤਾਂ ਉਹ 'ਤੁੱਖਾਂ' ਵਾਂਗ ਦੰਡ ਦਾ ਭਾਗੀ ਬਣਦਾ ਹੈ। ਸਾਧੂ ਦਾ ਮਾੜੇ ਪੁਰਸ਼ ਪਾਸ ਗੁਣ ਜਾਂ ਪਰਉਪਕਾਰ ਕਰਨ ਲਈ ਜਾਣਾ ਉਹ ਕੁਸੰਗਤ ਨਹੀਂ ਗਿਣੀ ਜਾਂਦੀ।

ਉਪ੍ਰੋਕਤ ਪ੍ਰਮਾਣਾਂ ਤੋਂ ਇਸ ਪੰਕਤੀ ਦੇ ਅਰਥਾਂ ਦੀਆਂ ਦੋ ਵੰਨਗੀਆਂ ਜੋ ਆਪਸ ਵਿਚ ਮੇਲ ਨਹੀਂ ਖਾਂਦੀਆਂ ਸਾਹਮਣੇ ਆਈਆਂ ਹਨ। ਇਕ ਪਰੰਪਰਾਵਾਦੀ ਅਰਥ ਤੇ ਦੂਜੇ ਨਵੀਨ ਅਰਥ।

ਆਪੋ ਆਪਣੀ ਬੁਧੀ ਅਨੁਸਾਰ ਦੋਹਾਂ ਧਿਰਾਂ ਨੇ ਸੋਹਣੇ ਅਰਥ ਕੀਤੇ ਹਨ। ਜਿਹੜੇ ਪਾਠਕ ਸੰਪ੍ਰਦਾਵਾਂ ਨਾਲ ਜੁੜੇ ਹੋਏ ਹਨ ਉਨ੍ਹਾ ਪਰੰਪਰਾਵਾਦੀ ਅਰਥ ਜਾਂ ਅਥਵਾ ਕਰਕੇ ਦੂਜੇ ਅਰਥ ਚੰਗੇ ਲਗਣਗੇ ਪਰ ਵਿਦਿਅਕ ਖੇਤਰ ਵਿਚ ਵਿਚਰਨ ਵਾਲੇ ਪਾਠਕ ਨਿਰਣਾਇਕ ਦ੍ਰਿਸ਼ਟੀਕੋਣ ਨੂੰ ਮੁਖ ਰਖਣਗੇ।

ਕੀ ਧਰਤੀ ਉਤੇ ਚੋਰਾਂ ਦੇ ਬੈਠਣ ਨਾਲ ਭਾਰ ਨਹੀਂ ਪੈਂਦਾ? ਜਿਸ ਨੇ ਭਾਈ ਸਾਹਿਬ ਗੁਰਦਾਸ ਜੀ ਦੀਆਂ ਵਾਰਾਂ ਦਾ ਅਧਿਐਨ ਕੀਤਾ ਹੋਵੇਗਾ ਉਹ ਤਾਂ ਝੱਟ ੩੫ਵੀਂ ਵਾਰ ਦੀ ਅਠਵੀਂ ਪਉੜੀ "ਨਾ ਤਿਸ ਭਾਰੇ ਪਰਬਤਾਂ ਅਸਮਾਨ ਖਹੰਦੇ॥ .... ਭਾਰੇ ਭੁਈ ਅਕਿਰਤਘਣ ਮੰਦੀ ਹੂੰ ਮੰਦੇ" ਦਾ ਪ੍ਰਮਾਣ ਦੇ ਕੇ ਸਿਧ ਕਰੇਗਾ ਕਿ ਧਰਤੀ ਉਤੇ ਅਕ੍ਰਿਤਘਣਾਂ, ਸਾਕਤਾਂ, ਚੋਰਾਂ ਦਾ ਭਾਰ ਪੈਂਦਾ ਹੈ। ਪਰ ਅਸਲੀਅਤ ਇਹ ਹੈ ਕਿ ਸਾਧੂ ਦੀ ਬ੍ਰਿਤੀ ਧੀਰਜ ਵਾਲੀ ਹੁੰਦੀ ਹੈ, ਅਤੇ ਉਹ ਸਮਦ੍ਰਿਸ਼ਟਾ ਹੁੰਦਾ ਹੈ। ਉਸ ਪਾਸ ਜੇ ਕਦੇ ਚੋਰ ਵੀ ਆ ਜਾਣ ਤਾਂ ਉਸ ਦਾ ਕੁਝ ਨਹੀਂ ਵਿਗੜਦਾ, ਪਰ ਸਾਧੂ ਦਾ ਉਪਦੇਸ਼ ਜੇ ਚੋਰਾਂ ਦੇ ਕੰਨਾ ਵਿਚ ਪੈ ਜਾਵੇ ਤਾਂ ਉਨ੍ਹਾਂ ਨੂੰ ਲਾਭ ਹੀ ਲਾਭ ਹੁੰਦਾ ਹੈ, ਭਾਵ ਸਾਧੂ ਦਾ ਉਪਦੇਸ਼ ਜੀਵਨ-ਉਸਾਰੂ ਸਾਬਤ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜੇ ਕਦੇ ਸਾਧੂ ਸੰਤਾਂ ਦੇ ਪਵਿੱਤਰ ਅਸਥਾਨ ਉਤੇ ਚੋਰ ਉਚੱਕੇ ਬਦ-ਚਲਨ ਅਤੇ ਬੇਈਮਾਨ ਮਨੁੱਖ ਆ ਬੈਠਣ ਤਾਂ ਉਸ ਨਾਲ ਅਸਥਾਨ ਦਾ ਕੁਝ ਨਹੀਂ ਵਿਗੜਦਾ। ਉਨ੍ਹਾਂ ਨੂੰ ਆਪਣੇ ਕੁਕਰਮਾਂ ਦੀ ਸਜ਼ਾ ਜ਼ਰੂਰ ਮਿਲਦੀ ਹੈ। ਪਰ ਸੰਤ ਸਦਾ ਭਲਾਈ ਕਰਦੇ ਹਨ। ਲੋਕ ਭਾਵੇਂ ਉਸ ਅਸਥਾਨ ਦੀ ਨਿੰਦਾ ਪਏ ਕਰਨ ਪਰ ਸੰਤ

ਪਰਉਪਕਾਰ ਵਾਲਾ ਕੰਮ ਨਹੀਂ ਤਿਆਗਦੇ। ਇਸ ਵਾਸਤੇ ਸੰਤਾਂ ਦੀ ਸੰਗਤ ਵਿਚ ਚੋਰਾਂ ਦਾ ਵੀ ਭਲਾ ਹੋ ਜਾਂਦਾ ਹੈ। ਕਬੀਰ ਜੀ ਦੇ ਬਚਨ ਹਨ:–

**ਕਬੀਰ ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ॥**

**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥** [ਪੰਨਾ ੧੩੭੩

ਦੂਜੇ ਸਲੋਕ ਵਿਚ ਚਾਵਲਾਂ ਦਾ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਹੈ ਕਿ ਜਿਵੇਂ ਤੋਹ ਚਾਵਲ ਦੀ ਸੰਗਤ ਕਾਰਨ ਮੁਹਲੀਆਂ ਦੀ ਸਟਾਂ ਸਹਾਰਦੇ ਹਨ ਤਿਵੇਂ ਕੁਸੰਗੀ ਦੀ ਸੰਗਤ ਕਰਨ ਵਾਲਿਆਂ ਨੂੰ ਜਮ ਦੰਡ ਸਹਾਰਨਾ ਪੈਂਦਾ ਹੈ। ਭਾਵ ਖੋਟਿਆਂ ਦੀ ਸੰਗਤ ਨਾਲ ਖੋਟਿਆਂ ਦੇ ਭੈੜੇ ਆਚਰਨ ਦਾ ਪ੍ਰਭਾਵ ਵਿਕਾਰੀ ਪੁਰਸ਼ਾਂ ਤੇ ਪੈਂਦਾ ਹੈ ਜੋ ਦੁਖਾਂ ਦਾ ਕਰਨ ਬਣਦਾ ਹੈ। ਸਲੋਕਾਂ ਵਿਚ ਸੰਗਤ ਤੇ ਕੁਸੰਗਤ ਦੋਹਾਂ ਦਾ ਫਲ ਨਿਰੂਪਣ ਕੀਤਾ ਹੈ। ਸਿਧਾਂਤ ਇਹ ਹੈ ਕਿ ਸਤਿਸੰਗ ਵਿਚ ਬੈਠ ਕੇ ਮੰਦੇ ਮਨੁੱਖ ਭੀ ਲਾਭ ਖੱਟ ਸਕਦੇ ਹਨ ਤੇ ਕੁਸੰਗਤ ਵਿਚ ਚੰਗੇ ਮਨੁੱਖ ਵੀ ਕਈ ਵਾਰੀ ਧੋਖਾ ਖਾ ਕੇ ਆਪਣਾ ਨੁਕਸਾਨ ਉਠਾਂਦੇ ਹਨ।

ਪਉੜੀ ਵਿਚ ਦਸਿਆ ਹੈ ਕਿ ਹੇ ਪ੍ਰਭੂ! ਤੇਰਾ ਥਾਨ ਧੰਨਤਾ ਯੋਗ ਹੈ, ਜਿਸ ਵਿਚ ਤੇਰੇ ਭਗਤ ਸਤਿਸੰਗੀ ਬੈਠਦੇ ਹਨ, ਤੇਰੀ ਸਿਫਤ ਸਾਲਾਹ ਕਰਦੇ ਹੋਏ ਤੇਰੇ ਦਰਸ਼ਨ ਦੀ ਇਛਾ ਕਰਦੇ ਹਨ।

**ਸਲੋਕ ਮ: ੫ ॥ ਫਰੀਦਾ, ਭੂਮਿ ਰੰਗਾਵਲੀ, ਮੰਝਿ ਵਿਸੂਲਾ ਬਾਗੁ ॥ ਜੋ ਨਰ ਪੀਰਿ ਨਿਵਾਜਿਆ, ਤਿਨ੍ਹਾ ਅੰਚ ਨ ਲਾਗ ॥੧॥ ਮ:੫॥ ਫਰੀਦਾ, ਉਮਰ ਸੁਹਾਵੜੀ, ਸੰਗਿ ਸੁਵੰਨੜੀ ਦੇਹ ॥ ਵਿਰਲੇ ਕੇਈ ਪਾਈਅਨ੍ਹਿ, ਜਿਨਾ ਪਿਆਰੇ ਨੇਹ ॥੨॥ਪਉੜੀ॥ ਜਪੁ ਤਪੁ ਸੰਜਮੁ ਦਇਆ ਧਰਮੁ, ਜਿਸੁ ਦੇਹਿ ਸੁ ਪਾਏ ॥ ਜਿਸੁ ਬੁਝਾਇਹਿ ਅਗਨਿ ਆਪਿ, ਸੋ ਨਾਮੁ ਧਿਆਏ ॥ ਅੰਤਰਜਾਮੀ ਅਗਮ ਪੁਰਖੁ, ਇਕ ਦ੍ਰਿਸਟਿ ਦਿਖਾਏ ॥ ਸਾਧ ਸੰਗਤਿ ਕੈ ਆਸਰੈ, ਪ੍ਰਭ ਸਿਉ ਰੰਗੁ ਲਾਏ ॥ ਅਉਗਣ ਕਟਿ ਮੁਖੁ ਉਜਲਾ, ਹਰਿਨਾਮਿ ਤਰਾਏ ॥ ਜਨਮ ਮਰਣ ਭਉ ਕਟਿਓਨੁ, ਫਿਰਿ ਜੋਨਿ ਨ ਪਾਏ ॥ ਅੰਧ ਕੂਪ ਤੇ ਕਾਢਿਅਨੁ, ਲੜੁ ਆਪਿ ਫੜਾਏ ॥ ਨਾਨਕ, ਬਖਸਿ ਮਿਲਾਇਅਨੁ, ਰਖੇ ਗਲਿ ਲਾਏ ॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੇਹਿੰ, ਬੁਝਾਇਹਿੰ, ਸਿਉਂ।

**ਪਦ ਅਰਥ:** ਭੂਮਿ-ਧਰਤੀ। ਰੰਗਾਵਲੀ-ਰੰਗ, ਮੌਜਾਂ ਵਾਲੀ। ਮੰਝਿ-(ਜਿਸ) ਵਿਚ। ਵਿਸੂਲਾ-ਵਿਸ਼ (ਜ਼ਹਰ) ਨਾਲ ਭਰਿਆ ਹੋਇਆ ਹੈ। ਨਿਵਾਜਿਆ-ਮਿਹਰ ਭਰਿਆ ਹਥ ਰਖਿਆ ਹੈ। ਅੰਚ-ਅੱਗ ਦਾ) ਸੇਕ।੧। ਸੁਹਾਵੜੀ-ਸੁਵੰਨੜੀ, ਸੋਹਣੀ। ਨੇਹ-ਪਿਆਰ।੨। ਪਉੜੀ- ਦੇਹਿ-ਦੇਵੇਂ। ਬੁਝਾਇਹਿ-ਬੁਝਾ ਦੇਵੇਂ, ਮਿੱਟਾ ਦੇਵੇਂ। ਅਗਨਿ-ਤ੍ਰਿਸ਼ਨਾ ਰੂਪੀ ਅੱਗ। ਰੰਗੁ-ਪ੍ਰੇਮ। ਕਟਿ-ਕੱਟ ਕੇ। ਹਰਿਨਾਮਿ ਤਰਾਏ-ਹਰੀ ਦੇ ਨਾਮ ਦੁਆਰਾ ਤਾਰਦਾ ਹੈ। ਭਉ-ਡਰ। ਲੜੁ-ਪਲਾ।੨੧।

**ਅਰਥ ਸਲੋਕ ਮ: ੫ ॥-** (ਗੁਰੂ ਜੀ ਕਹਿੰਦੇ ਹਨ ਕਿ) ਹੇ ਫਰੀਦ! (ਇਹ) ਧਰਤੀ ਸੁੰਦਰਤਾ ਵਾਲੀ ਹੈ (ਪਰ) ਇਸ) ਵਿਚ ਮਾਇਆ ਰੂਪੀ ਜ਼ਹਰੀਲਾ ਬਾਗ ਹੈ। ਜਿਨ੍ਹਾਂ (ਮਨੁੱਖਾਂ) ਨੂੰ ਗੁਰੂ ਨੇ ਨਿਵਾਜਿਆ ਹੈ (ਸਿਰ ਤੇ ਮਿਹਰ ਭਰਿਆ ਹੱਥ ਰਖਿਆ ਹੈ), ਉਨ੍ਹਾਂ ਨੂੰ (ਇਸ ਮਾਇਆ ਦਾ) ਸੇਕ ਨਹੀਂ ਲਗਦਾ।੧।

**ਮ:੫॥-** (ਗੁਰਦੇਵ ਜੀ ਸੰਬੋਧਨ ਕਰ ਰਹੇ ਹਨ) ਹੇ ਫਰੀਦ! ਉਮਰ (ਤਾਂ) ਸੁਹਣੀ ਹੈ (ਤੇ ਇਸ ਦੇ) ਨਾਲ ਸੋਹਣੇ ਰੰਗ ਵਾਲੀ ਦੇਹੀ ਹੈ। (ਪਰ ਇਸ ਦੇਹੀ ਨੂੰ) ਕੋਈ ਵਿਰਲੇ ਪ੍ਰਾਪਤ ਕਰਦੇ ਹਨ, ਜਿਨ੍ਹਾਂ ਦਾ ਪਿਆਰੇ ਵਾਹਿਗੁਰੂ ਨਾਲ ਨੇਹ (ਪਿਆਰ) ਹੁੰਦਾ ਹੈ।੨।

**ਪਉੜੀ॥-** (ਹੇ ਪ੍ਰਭੂ!) ਜਪ, ਤਪ, ਸੰਜਮ, ਦਇਆ ਤੇ ਧਰਮ ਜਿਸ ਨੂੰ ਦੇਂਦਾ ਹੈਂ, ਉਹੀ (ਇਹ ਗੁਣ) ਪ੍ਰਾਪਤ ਕਰਦਾ ਹੈ। ਜਿਸ ਦੀ ਤੂੰ ਆਪ (ਤ੍ਰਿਸ਼ਨਾ ਰੂਪੀ) ਅੱਗ ਬੁਝਾ ਦੇਂਦਾ ਹੈਂ, (ਉਹ (ਮਨੁੱਖ) ਨਾਮ ਧਿਆਉਂਦਾ ਹੈ। (ਉਸ ਨੂੰ) ਅੰਦਰ ਦੀਆਂ ਜਾਣਨ ਵਾਲਾ, ਅਪਹੁੰਚ ਤੇ ਵਿਆਪਕ ਪੁਰਖ ਵਾਹਿਗੁਰੂ ਇਕ ਮਿਹਰ ਦੀ ਨਜ਼ਰ ਨਾਲ (ਆਪਣਾ ਆਪ) ਵਿਖਾ ਦੇਂਦਾ ਹੈ। (ਉਹ) ਸਾਧ ਸੰਗਤ ਦੇ ਆਸਰੇ ਪ੍ਰਭੂ ਨਾਲ ਪ੍ਰੇਮ ਪਾਂਦਾ ਹੈ। (ਹਰੀ ਉਸ ਦੇ) ਔਗਣ ਕਟ ਕੇ (ਉਸ ਦਾ) ਮੁਖ ਉਜਲਾ ਕਰ ਦੇਂਦਾ ਹੈ (ਤੇ) ਹਰੀ ਨਾਮ ਦੁਆਰਾ (ਉਸ ਨੂੰ) ਤਾਰਦਾ ਹੈ। (ਪ੍ਰਭੂ) ਨੇ ਜਿਸ ਜੀਵ ਦਾ ਜਨਮ ਮਰਨ ਵਾਲਾ ਡਰ ਕੱਟ ਦਿੱਤਾ ਹੈ, ਮੁੜ ਕੇ (ਉਸ ਨੂੰ) ਜੂਨਾਂ ਵਿਚ ਨਹੀਂ ਪਾਂਦਾ। (ਜੀਵ ਨੂੰ ਆਪਣਾ) ਪੱਲਾ ਆਪ ਫੜਾ ਕੇ (ਅਗਿਆਨਤਾ) ਦੇ ਹਨੇਰੇ ਖੂਹ ਚੋਂ (ਬਾਹਰ) ਕਢ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਹਰੀ ਨੇ ਆਪਣੇ ਸੇਵਕ) ਬਖਸ਼ ਕੇ ਆਪਣੇ ਨਾਲ ਮਿਲਾ ਲਏ ਹਨ ਅਤੇ (ਆਪਣੇ) ਗਲੇ ਨਾਲ ਲਾ ਰਖੇ ਹਨ।੨੧।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਦੋਵੇਂ ਸਲੋਕ 'ਮਹਲਾ ੫' ਦੇ ਸ਼ੇਖ ਫਰੀਦ ਜੀ ਨੂੰ ਸੰਬੋਧਨ ਕਰਕੇ ਉਚਾਰਨ ਕੀਤੇ ਗਏ ਹਨ:-

ਇਹ ਸੰਸਾਰ ਰੂਪੀ ਧਰਤੀ ਬੜੀ ਸੋਹਣੀ ਹੈ ਜਿਥੇ ਕਿ ਵੰਨ ਸੁਵੰਨੇ ਲੋਕ ਵਸਦੇ ਹਨ ਉਥੇ ਇਸ ਵਿਚ ਇਕ ਜ਼ਹਰੀਲਾ ਮਾਇਆ ਰੂਪੀ ਬਾਗ ਵੀ ਖਿੜਿਆ ਹੋਇਆ ਹੈ। ਭਾਵ 'ਵਿਸੁ ਗੰਦਲਾ' ਵਾਲੇ ਪਦਾਰਥ ਖੰਡ ਨਾਲ ਲਪੇਟ ਕੇ ਰਖੇ ਹੋਏ ਹਨ। ਪਰ ਮਨੁੱਖ ਜਾਣ ਬੁਝ ਕੇ ਵਿਸ਼ੇ ਵਿਕਾਰਾਂ ਵਿਚ ਪੈਂਦਾ ਹੈ। ਭਗਤ ਨਾਮ ਦੇਵ ਜੀ ਆਖਦੇ ਹਨ:—

**ਕੈਸੇ ਮਨ ਤਰਹਿਗਾ ਰੇ, ਸੰਸਾਰੁ ਸਾਗਰੁ ਬਿਖੈ ਕੋ ਬਨਾ ॥**

**ਝੂਠੀ ਮਾਇਆ ਦੇਖਿ ਕੈ, ਭੂਲਾ ਰੇ ਮਨਾ ॥** [ਪੰਨਾ ੪੮੬

ਸਰੀਰ ਵੀ ਇਕ ਧਰਤੀ ਦੀ ਨਿਆਈਂ ਹੈ। ਇਸ ਵਿਚ ਚੰਗੇ ਗੁਣਾ ਨਾਲ ਜੀਵਨ ਰੂਪ ਬਾਗ ਪ੍ਰਫੁਲਤ ਕੀਤਾ ਜਾ ਸਕਦਾ ਹੈ ਪਰ ਵਿਸ਼ੇ ਵਿਕਾਰ ਭੋਗਿਆਂ ਇਹ ਜੀਵਨ ਫਿਕਾ ਹੋ ਜਾਂਦਾ ਹੈ। ਇਹ ਸੰਸਾਰ ਫੁਲਾਂ ਸੰਦੀ ਵਾੜ ਵੀ ਹੈ, ਤੇ ਵਿਸੂਲਾ ਬਾਗ ਵੀ ਹੈ। ਲੋੜ ਹੈ ਗਿਆਨ ਚਖਸ਼ੂਆਂ ਦੀ। ਲੋੜ ਹੈ ਉਸ ਸੁਵੱਛ ਨਾਸਕਾ ਦੀ, ਜਿਸ ਨੂੰ ਨਜ਼ਲਾ ਨਾ ਹੋਵੇ। ਜੇ ਪਰਮੇਸ਼ਰ ਨਾਲ ਪ੍ਰੇਮ ਲਗ ਜਾਵੇ ਤਾਂ ਹਰ ਪਾਸੇ ਸੁਗੰਧੀ ਹੀ ਸੁਗੰਧੀ, ਜੀਵਨ ਦੀ ਮਹਿਕ ਹੀ ਮਹਿਕ ਖਿਲਰ ਜਾਂਦੀ ਹੈ।

ਆਮ ਤੌਰ ਤੇ ਜੇ ਸੁੰਦਰ ਦੇਹੀ ਹੋਵੇ, ਸੁੰਦਰ ਇਸਤਰੀ ਤੇ ਸੰਤਾਨ ਹੋਵੇ ਮਨੁੱਖ ਇਸ ਵਿਚ ਹੀ ਖਚਿਤ

ਹੋ ਕੇ ਪ੍ਰਭੂ ਨੂੰ ਭੁਲਾ ਬੈਠਦਾ ਹੈ, ਅਜਿਹੀ ਉਮਰ ਕਿਸ ਅਰਥ?

ਅਸਲ ਵਿਚ ਹਰੀ ਦੀ ਮਿਹਰ ਜਿਸ ਨੂੰ ਪ੍ਰਾਪਤ ਹੋ ਜਾਵੇ ਤਾਂ ਉਹ ਸਾਧ ਸੰਗਤਿ ਦੇ ਆਸਰੇ ਮਾਇਆ ਦੇ ਤ੍ਰਿਸ਼ਨਾ ਰੂਪੀ ਸੇਕ ਤੋਂ ਬਚ ਸਕਦਾ ਹੈ ਅਤੇ ਆਪਣੇ ਪ੍ਰੀਤਮ ਨਾਲ ਪਿਆਰ ਪਾ ਸਕਦਾ ਹੈ।

**ਸਲੋਕ ਮ: ੫ ॥ ਮੁਹਬਤਿ ਜਿਸੁ ਖੁਦਾਇ ਦੀ, ਰਤਾ ਰੰਗਿ ਚਲੂਲਿ ॥ ਨਾਨਕ, ਵਿਰਲੇ ਪਾਈਅਹਿ, ਤਿਸੁ ਜਨ ਕੀਮ ਨ ਮੂਲਿ ॥੧॥ ਮ: ੫ ॥ ਅੰਦਰੁ ਵਿਧਾ ਸਚਿ ਨਾਇ, ਬਾਹਰਿ ਭੀ ਸਚੁ ਡਿਠੋਮਿ ॥ ਨਾਨਕ, ਰਵਿਆ ਹਭ ਥਾਇ, ਵਣਿ ਤ੍ਰਿਣਿ ਤ੍ਰਿਭਵਣਿ ਰੋਮਿ ॥੨॥ ਪਉੜੀ ॥ ਆਪੇ ਕੀਤੋ ਰਚਨੁ, ਆਪੇ ਹੀ ਰਤਿਆ ॥ ਆਪੇ ਹੋਇਓ ਇਕੁ, ਆਪੇ ਬਹੁ ਭਤਿਆ ॥ ਆਪੇ ਸਭਨਾ ਮੰਝਿ, ਆਪੇ ਬਾਹਰਾ ॥ ਆਪੇ ਜਾਣਹਿ ਦੂਰਿ, ਆਪੇ ਹੀ ਜਾਹਰਾ ॥ ਆਪੇ ਹੋਵਹਿ ਗੁਪਤੁ, ਆਪੇ ਪਰਗਟੀਐ ॥ ਕੀਮਤਿ ਕਿਸੈ ਨ ਪਾਇ, ਤੇਰੀ ਥਟੀਐ ॥ ਗਹਿਰ ਗਭੀਰੁ ਅਥਾਹੁ, ਅਪਾਰੁ ਅਗਣਤੁ ਤੂੰ॥ ਨਾਨਕ, ਵਰਤੈ ਇਕੁ, ਇਕੋ ਇਕੁ ਤੂੰ ॥੨੨॥੧॥੨॥ਸੁਧੁ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਈਅਹਿੰ, ਨਾਇੰ, ਥਾਇੰ, ਜਾਣਹਿੰ, ਹੋਵਹਿੰ।

**ਪਦ ਅਰਥ ਸਲੋਕ ਮ: ੫॥-** ਮੁਹਬਤਿ-ਪ੍ਰੀਤ। ਖੁਦਾਇ ਦੀ-ਰਬ ਦੀ। ਚਲੂਲਿ-ਚੂੰ ਲਾਲਹ, ਪੋਸਤ ਵਰਗਾ ਗੂੜ੍ਹਾ ਲਾਲ। ਪਾਈਅਹਿ-ਪਾਈਦੇ ਹਨ, ਮਿਲਦੇ ਹੋਣ। ਕੀਮ-ਕੀਮਤ। ਮੂਲਿ-ਉਕਾ ਹੀ।੧। ਮ:੫॥ ਅੰਦਰੁ-ਹਿਰਦਾ। ਵਿਧਾ-ਵਿੰਨ੍ਹਿਆ ਗਿਆ। ਡਿਠੋਮਿ-ਵੇਖਿਆ। ਰਵਿਆ-ਵਿਆਪਕ ਹੋ ਰਿਹਾ ਹੈ। ਹਭ ਥਾਇ-ਸਭ ਥਾਵਾਂ ਤੇ। ਵਣਿ-ਦਰਖਤਾਂ ਵਿਚ। ਤ੍ਰਿਣਿ-ਤੀਲਿਆਂ ਵਿਚ। ਤ੍ਰਿਭਵਣਿ-ਤਿੰਨਾਂ ਲੋਕਾਂ ਵਿਚ। ਰੋਮਿ-ਰੋਮ ਰੋਮ, ਜ਼ਰੇ ਜ਼ਰੇ ਵਿਚ।੨। ਪਉੜੀ। ਰਚਨੁ-ਰਚਨਾ। ਰਤਿਆ-ਰੱਤਾ ਹੋਇਆ, ਮਿਲਿਆ ਪਿਆ ਹੈ। ਬਹੁ ਭਤਿਆ-ਕਈ ਭਾਂਤੀਆਂ ਵਾਲਾ। ਮੰਝਿ-ਵਿਚ। ਜਾਹਰਾ-ਪ੍ਰਗਟ। ਥਟੀਐ-ਰਚਨਾ ਕੀਤੀ ਹੈ। ਵਰਤੈ-ਵਿਚਰਦਾ ਹੈ।੨੨।

**ਅਰਥ ਸਲੋਕ ਮ: ੫॥-** ਜਿਸ ਦੇ ਦਿਲ ਵਿਚ ਰਬ ਦੀ ਪ੍ਰੀਤੀ ਹੈ, (ਉਹ ਨਾਮ ਦੇ) ਗੂੜ੍ਹੇ ਲਾਲ ਰੰਗ ਵਿਚ ਰੰਗਿਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਜੇਹੇ ਵਿਰਲੇ (ਨਾਮ ਜਪਣ ਵਾਲੇ) ਜਨ ਹੁੰਦੇ ਹਨ, (ਜੋ ਨਾਮ ਜਪਦਾ ਹੈ) ਉਸ ਜਨ ਦੀ ਕੀਮਤ ਉਕਾ ਹੀ ਨਹੀਂ ਪੈ ਸਕਦੀ।੧।

**ਮ:੫॥-** (ਜਦੋਂ) ਹਿਰਦਾ ਸਚੇ ਨਾਮ ਵਿਚ ਵਿੰਨ੍ਹਿਆ ਗਿਆ ਤਾਂ ਬਾਹਰ ਵੀ ਸਚੇ ਹਰੀ ਨੂੰ ਹੀ

ਵੇਖਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਥਾਵਾਂ ਤੇ ਜੰਗਲਾਂ, ਤੀਲਿਆਂ, ਤਿੰਨਾਂ ਲੋਕਾਂ ਅਤੇ ਰੋਮ ਰੋਮ ਵਿਚ ਵਿਆਪਕ ਹੈ।੨।

**ਪਉੜੀ॥-** (ਉਸ ਹਰੀ ਨੇ) ਆਪ ਹੀ ਰਚਨਾ ਰਚੀ ਹੈ (ਅਤੇ) ਆਪ ਹੀ (ਇਸ ਵਿਚ) ਰਤਾ (ਓਤਿ ਪੋਤਿ) ਹੋਇਆ ਹੋਇਆ ਹੈ। ਆਪ ਹੀ (ਨਿਰਗੁਣ ਰੂਪ ਵਿਚ) ਇਕ ਹੈ (ਅਤੇ) ਆਪ ਹੀ (ਸਰਗੁਣ ਰੂਪ ਵਿਚ) ਬਹੁ ਭਾਂਤੀ (ਰਵਿਆ ਹੋਇਆ ਹੈ)। ਆਪ ਹੀ ਸਭ ਦੇ ਅੰਦਰਿ ਹੈ ਅਤੇ ਆਪ ਹੀ ਬਾਹਰਿ ਹੈ। ਹੇ ਪ੍ਰਭੂ! (ਤੂੰ) ਆਪ ਹੀ ਦੂਰ ਜਾਣਿਆ ਜਾਂਦਾ ਹੈਂ (ਅਤੇ ਆਪ) ਸਾਹਮਣੇ ਦਿਸਦਾ ਹੈ। (ਤੂੰ ਆਪੇ ਹੀ) ਗੁਪਤ ਰਹਿੰਦਾ ਹੈਂ (ਅਤੇ) ਆਪ ਹੀ ਪਰਗਟ ਹੋ ਜਾਂਦਾ ਹੈ। ਤੇਰੀ ਰਚਨਾ ਦੀ ਕੀਮਤ ਕਿਸੇ ਤੋਂ ਨਹੀਂ ਪਾਈ ਜਾ ਸਕਦੀ। ਤੂੰ ਗਿਣਤੀਆਂ ਤੋਂ ਪਰੇ, ਅਥਾਹ ਗਹਿਰ-ਗੰਭੀਰ ਅਤੇ ਬੇਅੰਤ ਹੈਂ। ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਭੂ!) ਸਭ ਥਾਵਾਂ ਤੇ) ਤੂੰ ਇਕੋ ਇਕ ਹੀ ਵਸਦਾ ਹੈਂ।੨੨।੧॥੨॥ਸੁਧੁ॥

# ਸਾਰੰਸ਼ ਅਤੇ ਸਿਧਾਂਤ

ਸੰਸਾਰੀ ਤੇ ਨਿਰੰਕਾਰੀ ਦੋਹਾਂ ਮੰਡਲਾਂ ਚਿ ਪਿਆਰ ਦਰਕਾਰ ਹੈ। ਸੰਸਾਰ ਵਿਚ ਪਰਵਾਰ ਦੀ ਪਾਲਨਾ ਪੋਸਨਾ ਦਾ ਮੁੱਢ ਪਿਆਰ ਹੈ:—

**ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥**
**ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥** [ਪੰਨਾ ੧੩੭

ਇਸੇ ਤਰ੍ਹਾਂ ਅਧਿਆਤਮਿਕ ਮੰਡਲ ਵਿਚ ਨਿਰੰਕਾਰ ਦਾ ਪਿਆਰ ਹੀ ਜੀਵਨ ਦਾ ਮੂਲ ਹੈ। ਇਸ ਦੀ ਹੋਂਦ ਨਾਲ ਹੀ ਹਰ ਪਾਸੇ ਰੱਬ ਦਾ ਦੀਦਾਰ ਹੁੰਦਾ ਹੈ। ਪਰ ਸੰਸਾਰ ਵਿਚ ਪਿਆਰ ਵਾਲੇ ਚੰਦ ਬੰਦੇ ਹੁੰਦੇ ਹਨ ਬਾਕੀ ਸਭ ਝੂਠ ਦੇ ਵਪਾਰੀ ਤੇ ਵਿਕਾਰੀ ਹੁੰਦੇ ਹਨ। ਇਸ ਪਿਆਰ ਦੀ ਸਾਰ ਉਨ੍ਹਾਂ ਨਾਮ ਰਸੀਆਂ ਨੂੰ ਹੈ ਜੋ ਹਿਰਦੇ ਵਿਚ ਤੇ ਬਾਹਰ ਸੰਸਾਰ ਵਿਚ ਹਰ ਥਾਂ ਰਬੀ ਪਿਆਰ ਦਾ ਰੰਗ ਮਾਣਦੇ ਹਨ।

ਪਉੜੀ ਵਿਚ ਇਸ ਪਿਆਰ ਨੂੰ ਇਉਂ ਨਿਰੂਪਣ ਕੀਤਾ ਹੈ- "ਆਪੇ ਕੀਤੋ ਰਚਨੁ ਆਪੇ ਹੀ ਰਤਿਆ" ਅਤੇ 'ਨਾਨਕ ਵਰਤੇ ਇਕੁ, ਇਕੋ ਇਕੁ ਤੂੰ'। ਸੋ ਹਰੀ ਆਪ ਹੀ ਪਿਆਰ ਦੀ ਦਾਤਿ ਬਖ਼ਸ਼ਦਾ ਹੈ ਅਤੇ ਆਪ ਹੀ ਪਿਆਰ ਕਰਾਉਂਦਾ ਹੈ: "ਆਪੇ ਲਾਇਓ ਅਪਨਾ ਪਿਆਰੁ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ॥"

# ਬੇਨਤੀ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਬੀੜਾਂ ਵਿਚ ਅੰਕਿਤ ਪਾਠ ਅਤੇ ਵਰਤਮਾਨ ਸਰੂਪਾਂ ਵਿਚ ਪ੍ਰਕਾਸ਼ਤ ਹੋ ਰਹੇ ਪਾਠਾਂ ਬਾਰੇ ''ਖਾਲਸਾ ਗੁਰਮਤ ਖੋਜ ਪ੍ਰਕਾਸ਼'' ਵਿਚ ਜੋ ਵੇਰਵਾ ਮਾਸਟਰ ਗਿਆਨ ਸਿੰਘ ਜੀ ਸੁਤੰਤਰ-ਨਿਹੰਗ ਨੇ ਦਿਤਾ ਹੈ, ਉਸ ਤੋਂ ਪਤਾ ਲਗਦਾ ਹੈ ਕਿ ਲੇਖਕ ਨੂੰ ਗੁਰਬਾਣੀ ਲਗ-ਮਾਤਰੀ ਨੇਮਾਂ ਦੀ ਉਕੀ ਜਾਣਕਾਰੀ ਨਹੀਂ। ਅਜੇਹੇ ਖਰੜੇ ਗੁਰਸਿਖਾਂ ਦੇ ਮਨ ਵਿਚ ਗੁਰਬਾਣੀ ਦਾ ਪਿਆਰ-ਸਤਿਕਾਰ ਪੈਦਾ ਕਰਨ ਦੀ ਬਜਾਏ ਉਲਟਾ ਕਈ ਭੁਲੇਖਿਆਂ ਨੂੰ ਜਨਮ ਦੇਂਦੇ ਹਨ।

ਇਹੋ ਜਿਹੀ ਗਲਤੀ ਇਕ ਵਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਵੀ ਕੀਤੀ ਸੀ ਪਰ ਵਕਤ ਸਿਰ ਸੰਭਲ ਗਈ ਅਤੇ ਉਹ ਸਮਿਗਰੀ ਅਗਨ ਭੇਟਾ ਕਰ ਦਿਤੀ ਗਈ।

ਅਜੇਹੇ ਭੇਦ ਸਿਵਾਏ ਉਨ੍ਹਾਂ ਵਿਦਵਾਨਾਂ ਦੀ ਦ੍ਰਿਸ਼ਟੀ ਗੋਚਰ ਕਰਨੇ ਚਾਹੀਦੇ ਹਨ ਜੋ ਗੁਰਬਾਣੀ ਦੀ ਖੋਜ ਸਿਦਕ ਤੇ ਭਰੋਸੇ ਨਾਲ ਕਰ ਰਹੇ ਹੋਣ। ਅਜੇਹੇ ਮਤ-ਭੇਦ ਵਾਲੇ ਪਾਠ ਛਾਪ ਕੇ ਸੰਗਤਾਂ ਦੇ ਹੱਥਾਂ ਵਿਚ ਪਹੁੰਚਾਣੇ ਗੁਰੂ-ਪੰਥ ਦੀ ਸੇਵਾ ਨਹੀਂ ਸਗੋਂ ਅਸ਼ਰਧਾ ਪੈਦਾ ਕਰਨ ਵਾਲਿਆਂ ਨੂੰ ਸੱਦਾ ਦੇਣਾ ਹੈ।

ਇਸ ਵਾਰ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ''ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ'' (ਪੰਨਾ ੯੬੦) ਅਤੇ 'ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ' (ਪੰਨਾ ੯੬੦) ਦੀਆਂ ਪਾਵਨ ਪੰਕਤੀਆਂ ਦੁਆਰਾ ਪਖੰਡੀਆਂ ਦਾ ਚੰਗੀ ਤਰ੍ਹਾਂ ਪਾਜ ਖੋਲ੍ਹਿਆ ਹੈ।

ਅੰਤ ਵਿਚ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੂੰ ਸ਼ੁੱਧ ਪਾਠਾਂ ਦੀ ਸਮੱਗਰੀ ਉਪਲਬਧ ਕਰਾਉਣ ਬਾਰੇ ਵਿਸ਼ੇਸ਼ ਸੈੱਲ ਬਣਾਉਣਾ ਚਾਹੀਦਾ ਹੈ ਜਿਸ ਵਿਚ ਸਿੱਖ ਪੰਥ ਦੇ ਉਚੀ ਕੋਟੀ ਦੇ ਵਿਦਵਾਨ, ਗੁਰਬਾਣੀ ਦੇ ਪਾਠਾਂ ਦੀ ਚੰਗੀ ਸੂਝ-ਬੂਝ ਰਖਣ ਵਾਲੇ ਗੁਰਸਿੱਖ ਸ਼ਾਮਲ ਕਰਨੇ ਚਾਹੀਦੇ ਹਨ ਕਿਉਂਕਿ ਵਰਤਮਾਨ ਸਰੂਪਾਂ ਵਿਚ ਵੱਖ ਵੱਖ ਪਾਠ-ਭੇਦ ਹੋਣ ਕਾਰਨ ਅਰਥ-ਵਿਗਿਆਨੀਆਂ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੈਦਾ ਹੋ ਰਹੀਆਂ ਹਨ।



# ਰਾਇ ਬਲਵੰਡ ਤੇ ਸੱਤਾ

'ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼' ਅਨੁਸਾਰ ਬਲਵੰਡ ਸ੍ਰੀ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦਾ ਰਬਾਬੀ, ਸੱਤੇ ਨਾਲ ਮਿਲ ਕੇ ਕੀਰਤਨ ਕਰਦਾ ਸੀ। ਭਾਈ ਸੰਤੋਖ ਸਿੰਘ ਜੀ ਨੇ ਬਲਵੰਡ ਤੇ ਸੱਤਾ ਦੋਵੇਂ ਭਾਈ ਲਿਖੇ ਹਨ। ਯਥਾ:–

**ਹੁਤੋ ਡੂਮ ਬਲਵੰਡ ਮਹਾਨਾ, ਸੱਤਾ ਤਿਸ ਕੋ ਅਨੁਜ ਸੁਜਾਨਾ॥ [ਗੁ. ਰਾਸਿ ੩ ਅ: ੪੩**

ਪਰ ਬਾਵਾ ਕ੍ਰਿਪਾਲ ਸਿੰਘ ਭੱਲਾ ਕ੍ਰਿਤ "ਮਹਿਮਾ ਪ੍ਰਕਾਸ਼" ਜੋ ਸੰਮਤ ੧੮੦੯ ਵਿਚ ਲਿਖਿਆ ਗਿਆ ਹੈ, ਸੱਤੇ ਨੂੰ ਬਲਵੰਡ ਦਾ ਪੁਤਰ ਪ੍ਰਗਟ ਕਰਦਾ ਹੈ। ਯਥਾ–

**ਬਲਵੰਡ ਪੁਤ੍ਰ ਸੱਤਾ ਤਹਿ ਆਇ॥ ਆਨ ਹਜੂਰ ਰਬਾਬ ਵਜਾਇ॥**

ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਦਾ ਕਰਤਾ ਸੋਹਨ ਕਵੀ ਇਸ ਬਾਰੇ ਇਉਂ ਲਿਖਦਾ ਹੈ:–

**ਬਡੋ ਭ੍ਰਾਤ ਬਲਵੰਡ ਪ੍ਰਮਾਨੋ ॥ ਸੱਤਾ ਤਾ ਕੋ ਅਨੁਜ਼ ਪਛਾਨੋ ॥**

ਹੋਰ ਕਿਸੇ ਕਵੀ ਨੇ ਬਲਵੰਡ ਦੇ ਪਿਉ ਦਾ ਨਾਂ ਨਹੀਂ ਲਿਖਿਆ ਪਰ 'ਗੁਰ ਪੁਰ ਪ੍ਰਕਾਸ਼' ਦੇ ਕਰਤਾ ਬਾਵਾ ਪ੍ਰੇਮ ਸਿੰਘ (ਸੰਤਰੇਣ) ਲਿਖਦੇ ਹਨ ਕਿ ਬਲਵੰਡ ਰਜਾਦੇ ਦਾ ਪੁਤਰ ਸੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਸ੍ਰੀ ਦਰਬਾਰ ਸਾਹਿਬ ਵਿਚ ਬੜਾ ਸੁੰਦਰ ਕੀਰਤਨ ਕਰਦਾ ਸੀ। ਸੱਤਾ, ਬਲਵੰਡ ਦੀ ਮਾਸੀ ਦਾ ਪੁਤਰ ਸੀ ਭਾਵ ਦੋਵੇਂ ਮਸੇਰ ਭਰਾ ਸਨ ਅਤੇ ਦੋਵੇਂ ਹੀ ਧਨ ਤੋਂ ਊਣੇ ਸਨ ਜਿਸ ਕਰਕੇ ਬਲਵੰਡ ਬਾਹਰ ਦੇਸ ਦੇਸ਼ਾਂਤਰਾਂ ਵਿਚ ਧਨ ਕਮਾਉਣ ਹਿਤ ਚਲਾ ਗਿਆ ਅਤੇ ਸੱਤਾ ਗੁਰੂ ਅਰਜਨ ਦੇਵ ਜੀ ਦੇ ਪਾਸ ਕੀਰਤਨ ਦੀ ਸੇਵਾ ਕਰਦਾ ਰਿਹਾ।

ਬਲਵੰਡ ਨੇ ਧਨ ਕਮਾਉਣ ਦੇ ਬਹੁਤ ਜਤਨ ਕੀਤੇ, ਦੇਸਾਂ ਪਰਦੇਸਾਂ ਵਿਚ ਫਿਰਦਾ ਰਹਿਆ, ਕੁਝ ਹਥ ਪਲੇ ਨਾ ਲੱਗਾ। ਮਨੁੱਖ ਭਾਵੇਂ ਚਾਰੇ ਕੂੰਡਾਂ ਪਿਆ ਫਿਰੇ, ਭਾਗਾਂ ਤੋਂ ਬਿਨਾਂ ਧਨ ਦੀ ਪ੍ਰਾਪਤੀ ਵੀ ਨਹੀਂ ਹੁੰਦੀ। ਆਖਰ ਹਾਰ ਕੇ ਇਹ ਸਤਿਗੁਰੂ ਜੀ ਦੇ ਚਰਨਾ ਵਿਚ ਆਇਆ। ਦੁਖਾਂ ਤੋਂ ਘਬਰਾਏ ਹੋਏ ਨੇ ਆਪਣੇ ਗਲ ਵਿਚ ਪਲਾ ਪਾ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਵਿਚ ਹੇਠ ਲਿਖਿਆ ਕਬਿਤ ਉਚਾਰਨ ਕੀਤਾ:–

**ਆਇਓ ਨਿਜ ਦਵਾਰੇ ਦਯਾ ਕਲਪ ਤਰੁ ਧਾਰੇ, ਭਾਰੇ ਬਿਰਦ ਬਿਲੰਦ ਦੀਨ ਦਰਦ ਬਿਦਾਰੋ ਹੋ॥**
**ਦ੍ਰੋਪਤੀ ਉਧਾਰੀ ਰਾਜ ਗ੍ਰਾਹ ਤੋਂ ਉਬਾਰੀ, ਭੀਰ ਰਾਖਸਨ ਮਾਰੀ ਵੈਰੀ ਦੇਵਨਿ ਹਾਰੋ ਹੋ ॥**
**ਪ੍ਰਹਿਲਾਦ ਦੁਖ ਲੋਚਨ ਬਿਲੋਚਨ ਸੁ ਪੁੰਡਰੀਕ, ਪੋਚ ਬਾਲਮੀਕ ਜੱਸ ਸੋਧ ਕੀਯੋ ਚਾਰੋ ਹੋ ॥**
**ਗਨਕਾ ਗਿਨੀ ਹੈ ਕੌਨ ਤੀਰਥ ਪਰਸ ਆਈ, ਜੈਸੇ ਏ ਉਧਾਰੇ ਤੈਸੇ ਮੋਹਿ ਕੋ ਉਧਾਰੋ ਹੋ ॥੩੧॥**

ਗੁਰੂ ਸਾਹਿਬ ਇਸ ਰਬਾਬੀ ਦਾ ਕਬਿੱਤ ਸੁਣ ਕੇ ਬੜੇ ਪ੍ਰਸੰਨ ਹੋਏ ਅਤੇ ਇਸਨੂੰ 'ਰਾਇ' ਦੀ ਪਦਵੀ ਬਖਸ਼ੀ। ਰਾਇ ਇਕ ਸਨਮਾਨ ਬੋਧਕ ਸ਼ਬਦ ਹੈ ਜੋ ਭੱਟ ਦੀ ਪਦਵੀ ਸਮਾਨ ਹੈ। ਸਤਿਗੁਰੂ ਅਗੇ ਬਲਵੰਡ ਨੇ

ਜਦੋਂ ਆਪਣੀ ਦੁਖ ਭਰੀ ਵਿਥਿਆ ਸੁਣਾਈ ਤਾਂ ਗੁਰੂ ਸਾਹਿਬ ਨੇ ਬੇਨਤੀ ਸੁਣੀ ਕੇ ਧੀਰਜ ਦਿਤੀ ਅਤੇ ਕਿਹਾ ਕਿ "ਜੋ ਮਨੋਰਥ ਤੂੰ ਦਿਲ ਵਿਚ ਧਾਰ ਕੇ ਆਇਆ ਹੈਂ, ਉਹ ਪੂਰਾ ਹੋ ਜਾਵੇਗਾ। ਤੂੰ ਇਥੇ ਸਾਡੇ ਪਾਸ ਰਹੋ। ਗੁਰਬਾਣੀ ਦਾ ਕੀਰਤਨ ਗਾਇਨ ਕਰ। ਜੋ ਇਛੇਂਗਾ ਸੋਈ ਫਲ ਗੁਰੂ ਘਰ ਤੋਂ ਪ੍ਰਾਪਤ ਕਰ ਲਵੇਂਗਾ।"

ਇਸ ਤਰ੍ਹਾਂ ਬਲਵੰਡ ਤੇ ਸੱਤਾ ਦੋਵੇਂ ਕੀਰਤਨ ਕਰਨ ਲਗ ਪਏ। ਮਧੁਰ ਰਾਗਾਂ ਵਿਚ ਧੁਰੋਂ ਆਈ ਬਾਣੀ ਦਾ ਕੀਰਤਨ ਸੁਣ ਕੇ, ਗੁਰੂ ਸਾਹਿਬ ਬਹੁਤ ਪ੍ਰਸੰਨ ਹੋਏ ਅਤੇ ਇਹਨਾਂ ਉਤੇ ਅਨੇਕ ਪ੍ਰਕਾਰ ਦੀ ਖੁਸ਼ੀ ਤੇ ਬਖਸ਼ਿਸ਼ ਕਰ ਦਿਤੀ। ਸਿਖ ਸੰਗਤਾਂ ਵੀ ਬੜੇ ਚਾਉ ਨਾਲ ਕੀਰਤਨ ਸੁਣਦੀਆਂ ਸਨ ਅਤੇ ਇਹਨਾਂ ਨੂੰ ਬਹੁਤ ਧਨ ਆਦਿ ਕੀਰਤਨ-ਭੇਟਾ ਕਰਦੀਆਂ ਸਨ:—

**ਹੁਇ ਪ੍ਰਸੰਨ ਗੁਰ ਧਨ ਬਹੁ ਦੇਵੈਂ॥ ਸਿੱਖ ਸੁਨੈ ਬਹੁ ਧਨ ਅਰਪੇਵੈਂ ॥**

**ਹੋਤ ਭਏ ਸਭ ਮਹਿ ਪਰਧਾਨ॥ ਥੋਰ ਕਾਲ ਮੈਂ ਭੇ ਧਨਵਾਨ* ॥੪੧॥[ਗੁਰ ਪੁਰ ਪ੍ਰਕਾਸ਼**

ਇਸ ਤਰ੍ਹਾਂ ਸੇਵਾ ਕਰਦਿਆਂ ਕਈ ਵਰ੍ਹੇ ਬਤੀਤ ਹੋ ਗਏ ਅਤੇ ਮਾਇਆ ਤੇ ਮਾਣ ਨਾਲ ਇਨ੍ਹਾਂ ਦੇ ਦਿਲ ਵਿਚ ਬੜਾ ਹੰਕਾਰ ਪੈਦਾ ਹੋ ਗਿਆ। ਅੰਤਰਜਾਮੀ ਸਤਿਗੁਰਾਂ ਨੇ ਇਹਨਾਂ ਰਬਾਬੀਆਂ ਦੀ ਲੋਭ ਮਈ ਬ੍ਰਿਤੀ ਵਲ ਵੇਖਿਆ ਤਾਂ ਆਪਣੇ ਦਿਲ ਵਿਚ ਸੋਚਿਆ ਕਿ ਇਹ ਡੂਮ ਜਾਤ ਤੇ ਬੰਦੇ ਹਨ। ਇਨ੍ਹਾਂ ਨੇ ਆਪਣੀ ਪਹਿਲੀ ਅਤਿ ਗਰੀਬੀ ਵਾਲੀ ਹਾਲਤ ਭੁਲਾ ਦਿਤੀ ਹੈ। ਡੂਮ ਜਾਤੀ ਦੇ ਸੁਭਾਅ ਵਾਂਗ ਇਹਨਾਂ ਵਿਚ ਹੋਛਾਪਨ ਤੇ ਹੰਕਾਰ ਆ ਗਿਆ ਹੈ। ਇਹ ਆਪਣੇ ਆਪ ਨੂੰ ਸਮਝਦੇ ਹਨ ਕਿ ਸਾਡੇ ਪਾਸ ਬਹੁਤ ਰਾਗ ਵਿਦਿਆ ਹੈ। ਜਿਵੇਂ ਦੁਧ ਵਿਚ ਕਾਂਜੀ ਪਾਉ ਤੇ ਦੁਧ ਫਿਟ ਜਾਂਦਾ ਹੈ ਤਿਵੇਂ ਸੱਤੇ ਦੀ ਸੰਗਤ ਕਰਕੇ ਬਲਵੰਡ ਦਾ ਮਨ ਵੀ ਫਿੱਟ ਗਿਆ।

ਬਲਵੰਡ ਦੀ ਲੜਕੀ ਦਾ ਵਿਆਹ ਜਦੋਂ ਨੇੜੇ ਆਇਆ ਤਾਂ ਇਸਨੇ ਸੋਚਿਆ ਕਿ ਵਿਆਹ ਬੜੀ ਸਜ ਧਜ ਨਾਲ ਕਰਨਾ ਹੈ ਤੇ ਖਰਚਾ ਵੀ ਬਹੁਤ ਹੋਣਾ ਹੈ, ਇਸ ਲਈ ਇਹ ਦੋਵੇਂ ਸਤਿਗੁਰੂ ਜੀ ਦੇ ਚਰਨਾ ਵਿਚ ਹਾਜ਼ਰ ਹੋ ਕੇ ਕਹਿਣ ਲਗੇ:—

**ਕਹਿਤ ਭਏ ਸਤਿਗੁਰ ਕੇ ਪਾਸ ॥ ਪੁਤ੍ਰੀ ਬਿਆਹ ਦੇਹੁ ਧਨ ਰਾਸ ॥**

**ਜਿਸ ਤੇ ਬਿਆਹ ਕਰੈ ਹਮ ਭਾਰਾ ॥ ਪੇਖੈ ਸੁਨੈ ਹੋਇ ਸੁ ਜਸ ਤੁਮਾਰਾ ॥**

ਗੁਰੂ ਸਾਹਿਬ ਨੇ ਕਿਹਾ ਕਿ ਜਿਤਨਾ ਧਨ ਤੁਹਾਨੂੰ ਚਾਹੀਦਾ ਹੈ ਲੈ ਲਵੋ। ਇਹ ਸੁਣ ਕੇ ਬੜੇ ਖੁਸ਼ ਹੋਏ ਅਤੇ ਕਹਿਣ ਲਗੇ। ਗੁਰੂ ਮਹਾਰਾਜ ਸਾਨੂੰ ਵਿਸਾਖੀ ਵਾਲੇ ਦਿਨ ਦੀ ਚੜ੍ਹਤ ਦੇ ਦਿਉ ਤਾਂ ਜੋ ਵਿਆਹ (ਨਿਕਾਹ) ਦਾ ਕੰਮ ਪੂਰੀ ਤਰ੍ਹਾਂ ਸਫਲ ਹੋਵੇ। ਗੁਰੂ ਸਾਹਿਬ ਨੇ ਕਿਹਾ, ਜੇ ਤੁਹਾਡਾ ਕਾਰਜ ਇਸ ਤਰ੍ਹਾਂ ਪੂਰਾ ਹੁੰਦਾ ਹੈ ਤਾਂ ਤੁਸੀਂ ਉਸ ਦਿਨ ਦੀ ਚੜ੍ਹਤ ਹੀ ਲੈ ਲੈਣਾ। ਦੋਵੇਂ ਭਰਾ ਬੜੇ ਖੁਸ਼ ਹੋਏ ਅਤੇ ਵਿਸਾਖੀ ਦੀ ਸੰਗ੍ਰਾਂਤ ਉਡੀਕਣ ਲਗ ਪਏ। ਜਦੋਂ ਵਿਸਾਖੀ ਵਾਲਾ ਦਿਨ ਆਇਆ ਤਾਂ ਕੁਦਰਤਿ ਵਲੋਂ ਐਸਾ ਹੋਇਆ ਕਿ ਉਸ ਦਿਨ ਭਾਰੀ

---

*ਡੂਮ ਭਾਵੇਂ ਕਿਤਨੇ ਧਨਵਾਨ ਹੋ ਜਾਣ ਪਰ ਉਨ੍ਹਾਂ ਦਾ ਸੁਭਾਵ ਮੰਗਣ ਵਾਲਾ ਕਾਇਮ ਰਹਿੰਦਾ ਹੈ। ਇਸ ਬਾਰੇ ਪੜ੍ਹੋ 'ਨਿਰਬਾਣ ਕੀਰਤਨੁ' ਪੁਸਤਕ ਵਿਚੋਂ 'ਕੀਰਤਨ ਭੇਟਾ'' ਵਾਲਾ ਲੇਖ।

ਬਰਖਾ ਹੋਈ ਜਿਸ ਕਰਕੇ ਦੂਰੋਂ ਦੁਰੇਡਿਓ ਸੰਗਤਾਂ ਨਾ ਪਹੁੰਚੀਆਂ, ਕੇਵਲ ਨੇੜੇ ਦੀਆਂ ਕੁਝ ਸੰਗਤਾਂ ਹੀ ਗੁਰੂ (ਦਰਬਾਰ ਵਿਚ) ਹਾਜ਼ਰ ਹੋਈਆਂ ਤੇ ਗੁਰੂ ਸਾਹਿਬ ਦੇ ਪਾਵਨ ਦਰਸ਼ਨ ਕੀਤੇ। ਸਾਰੇ ਦਿਨ ਵਿਚ ਜੋ ਭੇਟਾ ਚੜ੍ਹੀ ਉਹ ਗੁਰੂ ਸਾਹਿਬ ਨੇ ਉਸੇ ਵਕਤ ਦੋਹਾਂ ਦੇ ਹਵਾਲੇ ਕਰ ਦਿਤੀ ਪਰ ਇਹ ਭੇਟਾ ਬਹੁਤ ਥੋੜੀ ਸੀ ਜਿਸ ਨਾਲ ਰਬਾਬੀਆਂ ਦੀ ਤ੍ਰਿਪਤੀ ਨਾ ਹੋਈ ਅਤੇ ਇਨ੍ਹਾਂ ਨੇ ਰੁਪਏ ਗੁਰੂ ਜੀ ਅਗੇ ਵਗ੍ਹਾ ਕੇ ਸੁੱਟ ਦਿਤੇ। ਕਹਿਣ ਲਗੇ ਕਿ ਤੁਸੀਂ ਸੌ ਰੁਪਇਆ ਦੇ ਕੇ ਸਾਡੇ ਨਾਲ ਮਸ਼ਕਰੀ (ਮਜ਼ਾਖ) ਕਰਨ ਲਗੇ ਹੋ। ਸਤਿਗੁਰੂ ਜੀ ਨੇ ਇਹਨਾਂ ਨੂੰ ਬੜਾ ਧੀਰਜ ਦਿਤਾ ਕਿ ਤੁਸੀਂ ਗੁਸਾ ਨਾ ਕਰੋ, ਸ਼ਾਂਤ ਚਿਤ ਹੋਵੋ। ਜੋ ਤੁਹਾਡੀ ਜਾਚਨਾ ਸੀ ਕਿ ਵਿਸਾਖੀ ਵਾਲੇ ਦਿਨ ਦੀ ਚੜ੍ਹਤ ਸਾਨੂੰ ਮਿਲੇ ਉਹ ਜਿਤਨੀ ਆਈ ਹੈ ਤੁਹਾਡੇ ਸਾਹਮਣੇ ਗਿਣ ਕੇ ਤੁਹਾਡੇ ਹਵਾਲੇ ਕਰ ਦਿਤੀ ਹੈ। ਨਾਲ ਹੀ ਵਿਸ਼ਾਲ ਹਿਰਦੇ ਨਾਲ ਕਿਹਾ ਕਿ ਇਹ ਮਾਇਆ ਖਰਚੋ, ਹੋਰ ਜਿਤਨਾ ਧਨ ਤੁਹਾਨੂੰ ਖਰਚ ਲਈ ਲੋੜ ਪਿਆ, ਮਿਲ ਜਾਵੇਗਾ। ਮੂੜ ਮਤ ਮਿਰਾਸੀਆਂ ਨੇ ਸੌ ਰੁਪਇਆ ਤਾਂ ਲੈ ਲਿਆ ਪਰ ਮਨ ਵਿਚ ਬੜਾ ਰੋਸ ਕੀਤਾ ਤੇ ਇਉਂ ਬੋਲਣ ਲਗ ਪਏ:—

**ਲੇ ਗਮਨੇ ਮਤਮੰਦ ਨਿਕੇਤ ॥ ਬੋਲਤ ਭੇ ਗੁਰਨਿੰਦ ਸਮੇਤ ॥**
**ਨਹੀਂ ਆਜ ਤੇ ਨਿਕਟ ਪਧਾਰੈਂ ॥ ਨਹੀਂ ਕੀਰਤਨ ਕਥਹਿ ਉਚਾਰੈਂ ॥**

ਰਬਾਬੀ ਘਰ ਚਲੇ ਗਏ ਪਰ ਇਨ੍ਹਾਂ ਨੂੰ ਸ਼ਾਂਤ ਨਾਂ ਆਈ। ਜਦੋਂ ਦੂਜਾ ਦਿਨ ਪ੍ਰਭਾਤ ਵੇਲਾ ਹੋਇਆ ਤਾਂ ਗੁਰੂ ਦਰਬਾਰ ਲਗਾ ਪਰ ਰਬਾਬੀ ਕੀਰਤਨ ਕਰਨ ਲਈ ਹਾਜ਼ਰ ਨਾ ਹੋਏ। ਸਤਿਗੁਰਾਂ ਦਾ ਆਪਣਾ ਆਧਾਰ ਕੀਰਤਨ ਸੀ ਤੇ ਸਿਖਾਂ ਦਾ ਉਧਾਰ ਵੀ ਪਰਮੇਸ਼ਰ ਦੀ ਕੀਰਤੀ ਸੁਣ ਕੇ ਹੀ ਹੋਂਦਾ ਸੀ, ਇਸ ਲਈ ਸਤਿਗੁਰੂ ਜੀ ਨੇ ਇਕ ਸਿਖ ਨੂੰ ਕਿਹਾ ਕਿ ਜਾਓ ਰਾਇ ਬਲਵੰਡ ਤੇ ਸੱਤੇ ਨੂੰ ਘਰੋਂ ਸਦ ਕੇ ਲਿਆਉ। ਸਿਖ ਗਿਆ ਅਤੇ ਉਸ ਨੇ ਸਤਿਗੁਰਾਂ ਦਾ ਸੁਨੇਹਾ ਜਾ ਦਿਤਾ ਪਰ ਉਹ ਨਾ ਆਏ। ਫਿਰ ਗੁਰੂ ਪਾਤਿਸ਼ਾਹ ਨੇ ਹੋਰ ਸਿਖ ਇਹਨਾਂ ਨੂੰ ਬੁਲਾਉਣ ਹਿਤ ਭੇਜੇ। ਉਨ੍ਹਾਂ ਨੇ ਬੜੀ ਨਿਮਰਤਾ ਸਹਿਤ ਬੇਨਤੀ ਕੀਤੀ ਤੇ ਪ੍ਰੇਰਨਾ ਵੀ ਦਿਤੀ ਪਰ ਸੱਤਾ ਤੇ ਬਲਵੰਡ ਨਾ ਮੰਨੇ, ਸਗੋਂ ਸਤਿਗੁਰੂ ਜੀ ਦੀ ਸ਼ਾਨ ਵਿਚ ਬੜੀ ਨਿਰਾਦਰੀ ਦੇ ਬੋਲ ਕਹੇ:—

**ਸੁਨ ਸੱਤੇ ਬਲਵੰਡਹਿ ਕਹਯੋ ॥ ਨਾਹਿੰ ਜਾਵੈਂ ਹਮ ਕਿਆ ਤਹਿੰ ਲਹਯੋ ॥**
**ਮਹਮਾ ਹਮਰੀ ਗੁਰ ਨਹਿ ਜਾਨੀ ॥ ਨਹਿ ਜਾਵੈਂ ਤਬ ਲੇਹਿ ਪਛਾਨੀ ॥੧੩॥**
**ਜਬ ਹਮ ਕੀਰਤਨ ਕਰੈਂ ਬਨਾਇ ॥ ਆਇ ਦੀਵਾਨ ਸਰਬ ਲਗ ਜਾਇ ॥**
**ਸ੍ਰੀ ਅਰਜਨ ਬਿਚ ਬੈਠਹਿੰ ਆਇ ॥ ਗੁਰੂ ਗੁਰੂ ਕਹਿ ਸਭ ਲਗ ਪਾਇੰ ॥੧੪॥**
**ਗੁਰਤਾ ਗਦੀ ਕੇ ਹਮ ਮੂਲ ॥ ਨਹਿੰ ਜਬ ਜਾਇੰ ਹੋਹਿ ਪ੍ਰਤਿਕੂਲ ॥**
**ਤਿਨ ਕੋ ਗੁਰੂ ਨ ਕੈ ਹੈ ਕੋਇ ॥ ਧਨ ਕੀ ਪੂਜਾ ਕਿਤ ਤੇ ਹੋਇ ॥੧੫॥**
**ਹਮ ਬਿਨ ਬੈਠੇ ਰਹੈਂ ਇਕਾਂਕੀ ॥ ਮਹਿਮਾ ਸਕਲ ਜਾਇ ਹੈ ਤਾਂ ਕੀ ॥**
**ਸੁਨਤ ਸਿਖ ਬਹੁ ਦੁਖ ਮਨ ਪਾਯੋ॥ਪਰ ਗੁਰ ਡਰਤੇ ਕਛੂ ਨ ਸੁਨਾਯੋ॥੧੬॥**

**[ਗੁਰਪੁਰ ਪ੍ਰਕਾਸ਼**

ਸਿਖਾਂ ਨੇ ਸਤਿਗੁਰਾਂ ਤੋਂ ਡਰਦੇ ਹੋਏ ਵਿਸਥਾਰ ਨਾਲ ਸਾਰੀ ਗਲ ਨਾ ਦਸੀ ਪਰ ਇਹ ਕਿਹਾ ਕਿ "ਗੁਰਦੇਵ ਪਿਤਾ ਜੀ! ਰਬਾਬੀ ਬੜੇ ਹੰਕਾਰੇ ਗਏ ਹਨ, ਓਹ ਨਹੀਂ ਆਉਂਦੇ। ਬੜੇ ਕਠੋਰ ਬਚਨ ਬੋਲਦੇ ਹਨ।"

ਅੰਤਰਜਾਮੀ ਸਤਿਗੁਰੂ ਨੇ ਸਿਖਾਂ ਦੀ ਗਲ ਬੜੇ ਧਿਆਨ ਨਾਲ ਸੁਣੀ, ਰਬੀ-ਸਿਫਤ ਸੁਣਨ ਤੇ ਸੰਗਤਾਂ ਨੂੰ ਰਬੀ-ਬਾਣੀ ਨਾਲ ਜੋੜਨ ਹਿਤ ਆਪ ਜੀ ਦੇ ਮਨ ਵਿਚ ਆਇਆ ਕਿ ਚਲੋ ਆਪ ਹੀ ਸਤੇ ਬਲਵੰਡ ਦੇ ਘਰ ਜਾਈਏ ਤੇ ਉਨ੍ਹਾਂ ਨੂੰ ਮਨਾਈਏ। ਗੁਰਬਿਲਾਸ ਪਾ: ੬ ਦਾ ਕਰਤਾ ਸੋਹਨ ਕਵੀ ਲਿਖਦਾ ਹੈ ਕਿ ਇਹ ਉਸ ਤਰ੍ਹਾਂ ਦੀ ਗਲ ਹੈ ਜਿਵੇਂ ਸ੍ਰੀ ਕ੍ਰਿਸ਼ਨ ਜੀ ਭਰਾਵਾਂ ਦੀ ਸੁਲਾਹ ਕਰਾਉਣ ਲਈ ਦੁਰਜੋਧਨ ਪਾਸ ਗਏ ਸਨ ਪਰ ਉਸ ਹੰਕਾਰੀ ਨੇ ਵੀ ਹਿਤ ਵਾਲੀ ਸਲਾਹ ਨਹੀਂ ਸੀ ਮੰਨੀ। ਗਲ ਇਥੋਂ ਤਕ ਵਧ ਗਈ ਕਿ ਕੁਰਛੇਤਰ ਦੇ ਮੈਦਾਨ ਵਿਚ ਬੜੀ ਭਿਅੰਕਰ ਲੜਾਈ ਹੋਈ ਜਿਸ ਦੇ ਫਲ ਸਰੂਪ ਭਾਰਤ ਦਾ ਸਰਵਨਾਸ਼ ਹੋਇਆ। ਭੀਮਸੈਨ ਨੇ ਆਪਣੀ ਪ੍ਰਤਗਿਆ ਅਨੁਸਾਰ ਦੁਰਜੋਧਨ ਦੇ ਪੱਟ ਚੂਰ ਕਰ ਦਿਤੇ। ਗੁਰਬਾਣੀ ਵਿਚ ਅੰਕਿਤ ਹੈ:—

**ਬੂਡਾ ਦੁਰਜੋਧਨ ਪਤਿ ਖੋਈ ॥**

ਭਾਈ ਸਾਹਿਬ ਵੀਰ ਸਿੰਘ ਜੀ ਨੇ ਬੜੇ ਪਿਆਰ ਭਰੇ ਸੁੰਦਰ ਸ਼ਬਦਾਂ ਵਿਚ ਇਸ ਦ੍ਰਿਸ਼ ਨੂੰ ਨਿਰੂਪਣ ਕੀਤਾ ਹੈ:—

''ਔਹ ਦੇਖੋ ਭਾਈ ਸਾਲੋ ਦੀ ਧਰਮਸਾਲ ਦੇ ਕੋਲ ਸੱਤੇ ਬਲਵੰਡ ਦੇ ਘਰ ਅਗੇ ਜੋਤ ਨਿਰੰਜਨੀ ਜਾ ਖੜੋਤੀ ਹੈ। ਦੋਹਾਂ ਦੀਆਂ ਲੋਥਾ ਜੀਵਨ ਦੇ ਸੂਰਜ ਅਗੇ ਆਦਰ ਕਰਨ ਨੂੰ ਨਹੀਂ ਉਠੀਆਂ। ਉਨ੍ਹਾਂ ਦੇ ਮਨ ਹਠ ਤੇ ਹੈਂਕੜ ਨੇ ਉਨ੍ਹਾਂ ਨੂੰ ਇੱਨਾਂ ਨਹੀਂ ਕਰਨ ਦਿਤਾ ਕਿ ਘੱਟ ਤੋਂ ਘੱਟ ਲੂਣ ਦੀ ਲਾਜ ਹੀ ਪਏ ਤੇ ਜੀ ਆਇਆਂ ਨੂੰ ਹੀ ਆਖ ਦੇਣ। ਹੇ ਜੋਤ ਨਿਰੰਜਨੀ! ਧੰਨ ਤੇਰੇ ਕੌਤਕ ਹਨ! ਤੂੰ ਧੰਨ ਹੈਂ, ਜਿਸ ਵਿਚ ਇਤਨੀ ਖਿਮਾ, ਧੀਰਜ ਤੇ ਪਯਾਰ ਹੈ।

ਸ੍ਰੀ ਗੁਰੂ ਜੀ ਨੇ ਪਯਾਰ ਨਾਲ ਕਿਹਾ-'ਹੇ ਸ਼ਬਦ ਦੇ ਸੇਵਕੋ, ਤੁਸੀਂ ਕਿਉਂ ਗੁੱਸੇ ਹੋ ਗਏ, ਦੀਵਾਨ ਵਿਚ ਅੱਜ ਸਨਮੁਖ ਦੀਦਾਰੇ ਕਿਉਂ ਨਹੀਂ ਦਿਤੇ? ਕੀਹ ਕੁਛ ਪਦਾਰਥ ਪਿਛੇ ਰੰਜ ਕੀਤਾ ਹੈ? ਪਦਾਰਥ ਆਉਣ ਜਾਣ ਵਾਲੀ ਸ਼ੈ ਹੈ। ਜਿੰਨਾ ਮਿਲਿਆ ਹੈ, ਇਸ ਨਾਲ ਕਾਰਜ ਕਰੋ। ਹੋਰ ਲੋੜਾਂ ਪੈਣੀਆਂ ਹਨ, ਫੇਰ ਹੋਰ ਆਵੇਗਾ, ਹੋਰ ਮਿਲੇਗਾ, ਇਹ ਤਾਂ ਇਸੇ ਤਰ੍ਹਾਂ ਟੁਰਦਾ ਗੇੜ ਹੈ।' ਅਗੋਂ ਗੁੱਸੇ ਭਰਿਆਂ ਨੇ ਕਿਹਾ, 'ਸਾਨੂੰ ਸੌ ਰੁਪੱਯਾ ਲਭ ਗਿਆ ਹੈ, ਨਿਤ ਤੇਰੇ ਖਜ਼ਾਨੇ ਸੁਣੀਦੇ ਸਨ, ਡਿੱਠਾ ਤਾਂ ਕੋਈ ਨਾ, ਭਾਂਡੇ ਹੀ ਮੂਧੇ ਰਹੇ, ਲੱਖਾਂ ਆਏ ਤੇ ਗਏ, ਟਿਕਿਆ ਕੱਖ ਨਾ। ਉਹ ਗੁਰੂ ਨਾਨਕ ਦਾ ਖਜ਼ਾਨਾ ਕਿਹੜੇ ਕੋਠੇ ਦਬਿਆ ਹੈ? ਅਸੀਂ ਹੁਣ ਕਿਤੇ ਹੋਰ ਥੇ ਡੇਰਾ ਕਰਾਂਗੇ, ਕਿਸੇ ਕਦਰ ਵਾਲੇ ਨੂੰ ਤਾਨਾਂ ਸੁਣਾਵਾਂਗੇ ਤੇ ਗੁਜ਼ਾਰਾ ਟੋਰਾਂਗੇ, ਜਿਨਾਂ ਚਿਰ ਤੁਹਾਡੇ ਕੋਲ ਰਹੇ ਹਾਂ ਆਪਣੀ ਵਿਦਯਾ ਦਾ ਨਾਸ਼ ਕੀਤਾ ਹੈ।'

'ਤੁਹਾਨੂੰ ਚੇਤਾ ਵਿਸਰ ਗਿਆ ਹੈ, ਵਰਿਹਾਂ ਬੱਧੀ ਗੁਰੂ ਨਾਨਕ ਨੂੰ ਕਿਸ ਨੇ ਜਾਤਾ ਸੀ, ਜਦ ਮਰਦਾਨੇ ਕੀਰਤਨ ਕੀਤਾ ਤਾਂ ਪ੍ਰਗਟੇ। ਦੇਖਦੇ, ਜੇ ਮਗਰੋਂ ਲਹਿਣਾ ਗੁਰੂ ਹੋ ਜਾਂਦਾ, ਖੱਤ੍ਰੀ ਦਾ ਖਤ੍ਰੇਟਾ ਨਾ ਰਹਿ ਜਾਂਦਾ, ਪਰ ਇਹ ਪ੍ਰਤਾਪ ਸਾਡੀ ਕੁਲ ਦੇ ਗੁਣੀ ਰਬਾਬੀਆਂ ਦਾ ਹੀ ਸੀ ਕਿ ਲਹਿਣਾ ਗੁਰੂ ਬਣਕੇ ਓਸੇ ਮਹਿਮਾ ਤੇ ਪਹੁੰਚ ਗਿਆ ਤੇ ਗੁਰੂ ਦੇ ਪੁਤਰ ਵਾਂਜੇ ਗਏ ਤੇ ਤੁਹਾਡੇ ਪਿਤਾ ਪਿਤਾਮਾ ਦੀ ਮਹਿਮਾ ਰਬਾਬੀ ਬਣਾਂਦੇ ਰਹੇ ਤੇ ਤੁਹਾਨੂੰ ਅਸਾਂ ਬਨਾਯਾ, ਹੁਣ ਅਸੀਂ ਰੱਜ ਚੁਕੇ ਹਾਂ, ਹੋਰ ਗੁਰੂ ਬਣਾਵਾਂਗੇ, ਉਸ ਦਾ ਜੱਸ ਗਾਵਾਂਗੇ। ਚੜ੍ਹਤਾਂ ਦੇ ਦਰਵਾਜੇ ਤੁਹਾਡੇ ਬੰਦ ਕਰਾਵਾਂਗੇ; ਗੁਰਯਾਈ ਦਾ ਫੇਰ ਪਤਾ ਲਗੇਗਾ ਕਿ ਵਡਿਆਂ ਤੋਂ ਆਈ ਹੈ ਕਿ ਗੁਰਤਾ ਦੇ ਦਾਤੇ ਅਸੀਂ ਸਾਂ, ਅਜ ਤਕ ਤਾਂ ਪਤਾ ਨਹੀਂ ਲਗਾ, ਸਾਡੀ ਕੀਤੀ ਨਹੀਂ ਜਾਤੀ, ਹੁਣ ਤੁਹਾਨੂੰ ਸਾਡੀ ਕੀਤੀ ਦਾ ਪਤਾ

ਲਗੇਗਾ, ਜਦੋਂ ਅਸਾਂ ਹੋਰ ਨੂੰ ਆਪਣੀ ਨਵੀਂ ਕੀਤੀ ਨਾਲ ਗੁਰੂ ਕਰਕੇ ਧਰ ਦੇਣਾ ਹੈ।'

'ਇਹ ਵਾਕ ਸੁਣਕੇ ਸ੍ਰੀ ਗੁਰੂ ਜੀ ਆਪਣੇ ਅਪਮਾਨ ਤੇ ਤਾਂ ਖਿਮਾ ਰੂਪ ਰਹੇ, ਪਰ ਗੁਰੂ ਨਾਨਕ ਤੇ ਗੁਰੂ ਅੰਗਦ ਜੀ ਦੀ ਐਡੀ ਡਾਢੀ ਚੁਭਵੀਂ ਨਿੰਦਾ ਆਪਣੀ ਅਨਿੰਨ ਭਗਤੀ ਦੀ ਮਰਿਯਾਦਾ ਦੇ ਉਲਟ ਦਿੱਸੀ ਤੇ ਇਹ ਵਾਕ ਕਹਿੰਦੇ ਟੁਰ ਆਏ: 'ਇਹ ਤਾਂ ਫਿੱਟ ਗਏ ਹਨ।'

'ਫਿੱਟ ਗਏ ਹਨ' ਗੁਰਾਂ ਨੇ ਇਹ ਕੀਹ ਆਖਿਆ ਹੈ? ਇਹ ਆਖਣਾ ਸੀ ਕਿ ਉਹਨਾਂ ਦਾ ਫਿਟਕਾਰੇ ਜਾਣਾ ਸੀ। ਸ੍ਰੀ ਗੁਰੂ ਜੀ ਆਪਣੇ ਉਸੇ ਮ੍ਰਿਦੁਲ ਸੁਭਾਵ ਵਿਚ ਹਰਿਮੰਦਰ ਜੀ ਆਏ, ਥੜੇ ਦੇ ਥਾਂ ਆ ਖਲੋਤੇ, ਸੰਗਤ ਜੁੜਕੇ ਆ ਗਈ। ਜਦ ਡਿਠਾ ਕਿ ਸ੍ਰੀ ਗੁਰੂ ਜੀ ਦਾ ਬੀ ਉਹਨਾਂ ਆਦਰ ਨਹੀਂ ਰਖਿਆ ਤਾਂ ਸਭ ਸੀਨਿਆਂ ਵਿਚੋਂ ਧ੍ਰਿਕਾਰ ਨਿਕਲੀ। ਪਰ ਸ੍ਰੀ ਗੁਰੂ ਜੀ ਨੇ ਸਹਿਜ ਨਾਲ ਕਿਹਾ: 'ਆਓ ਸੰਗਤ ਜੀ! ਅਸੀਂ ਆਪ ਸ੍ਰੀ ਵਾਹਿਗੁਰੂ ਜੀ ਦੀ ਮਹਿਮਾ ਕਰੀਏ।' ਇਸ ਵੇਲੇ ਰਬਾਬ, ਸਰੰਦਾ ਦੇ ਕੇ ਸਿਖ ਬਹਾ ਦਿਤੇ ਤੇ ਸ੍ਰੀ ਗੁਰੂ ਜੀ ਨੇ ਕੀਰਤਨ ਦੀ ਆਗਯਾ ਦਿਤੀ। ਉਸੇ ਵੇਲੇ ਸੁਰ ਤਾਨ ਦਾ ਸੁਧ ਪਯਾਰ ਭਰਿਆ ਦੈਵੀ ਕੀਰਤਨ ਹੋ ਪਿਆ। ਤਦ ਸ੍ਰੀ ਗੁਰੂ ਜੀ ਨੇ ਵਰਦਾਨ ਦਿਤਾ, ਸਿੱਖਾਂ ਵਿਚ ਰਾਗ ਵਿਦਿਆ ਪ੍ਰਚਾਰ ਕੀਤੀ ਤੇ ਰਾਗੀਆਂ ਦੀ ਸੰਪ੍ਰਦਾ ਟੋਰੀ।

ਗੁਰਪੁਰ ਪ੍ਰਕਾਸ਼ ਦੇ ਕਰਤਾ ਨੇ ਵੀ ਇਉਂ ਹੀ ਅੰਕਿਤ ਕੀਤਾ ਹੈ:–

**ਅਬ ਤੇ ਬਿਦਯਾ ਰਾਗ ਕੀ ਸਿਖਨ ਮਹਿ ਆਈ ॥**
**ਗਾਵੈ ਸੁਨੈਂ ਸੁ ਪ੍ਰੀਤ ਧਰ ਲੇ ਸੱਭ ਗਤ ਪਾਈ ॥**
**ਡੋਮ ਜਾਤ ਪਛਤਾਈ ਹੈ, ਤ੍ਰਿਸ਼ਨਾ ਡਹਕਾਏ ॥**
**ਲੀਏ ਸ਼ਬਦ ਘਰ ਘਰ ਫਿਰੈਂ, ਨਹਿ ਆਦਰ ਪਾਏ ॥**

ਯ

# ਬਲਵੰਡ ਤੇ ਸੱਤੇ ਨੂੰ ਕੋਹੜ

ਸਤਿਗੁਰਾਂ ਦਾ ਅੰਮ੍ਰਿਤ ਬਾਣੀ ਵਿਚ ਫੁਰਮਾਨ ਹੈ:—

**ਗੁਰ ਤੇ ਮੁਹੁ ਫੇਰੇ ਜੇ ਕੋਈ, ਗੁਰ ਕਾ ਕਹਿਆ ਨ ਚਿਤਿ ਧਰੈ ॥**

**ਕਰਿ ਆਚਾਰ ਬਹੁ ਸੰਪਉ ਸੰਚੈ, ਜੋ ਕਿਛੁ ਕਰੈ ਸੁ ਨਰਕਿ ਪਰੈ ॥ [ਪੰਨਾ ੧੩੩੪**

ਹੰਕਾਰ ਮਨੁੱਖ ਦੀ ਮਤ ਮਾਰ ਦਿੰਦਾ ਹੈ ਅਤੇ ਮਨੁੱਖ ਦੀ ਖਜਲ ਖੁਆਰੀ ਦਾ ਵੱਡਾ ਆਧਾਰ ਇਹੋ ਹੀ ਹੈ। ਗੁਰੂ ਪਰਮੇਸ਼ਰ ਰੂਪ ਹੁੰਦਾ ਹੈ ਅਤੇ ਜੋ ਗਲ ਗੁਰੂ ਕਰਦਾ ਹੈ, ਓਹੀ ਗਲ ਕਰਤਾਰ ਨੂੰ ਭਾਉਂਦੀ ਹੈ। ''ਇਕਿ ਸਾਧ ਬਚਨ ਅਟਲਾਧਾ'' ਅਨੁਸਾਰ ਸੱਤੇ ਤੇ ਬਲਵੰਡ ਦੇ ਸਰੀਰ ਫਿੱਟ ਗਏ, ਕੋਹੜ ਹੋ ਗਿਆ। ਸਰੀਰ ਦਾ ਹੁਲੀਆ ਵਿਗੜ ਗਿਆ। ਹੁਣ ਇਕ ਪਾਸੇ ਇਹ ਇਸ ਭਿਅੰਕਰ ਰੋਗ ਤੋਂ ਦੁਖੀ ਤੇ ਲਾਚਾਰ ਹਨ ਦੂਜੇ ਪਾਸੇ ਸੰਗਤਾਂ ਵਿਚ ਆਦਰ ਸਤਿਕਾਰ ਨਹੀਂ ਰਿਹਾ ਇਥੋਂ ਤਕ ਕਿ ਇਕ ਭਿਖਾਰੀ ਨਾਲੋਂ ਵੀ ਭੈੜੀ ਹਾਲਤ ਹੋ ਚੁਕੀ ਹੈ। ਕਿਉਂਕਿ:—

**ਨਦਰਿ ਉਪਠੀ ਜੇ ਕਰੈ, ਸੁਲਤਾਨਾ ਘਾਹੁ ਕਰਾਇਦਾ ॥**

**ਦਰਿ ਮੰਗਨਿ, ਭਿਖ ਨ ਪਾਇਦਾ ॥ [ਪੰਨਾ ੪੭੨**

ਕਿੱਥੇ ਸੰਗਤਾਂ ਦਾ ਪਿਆਰ, ਕਿਥੇ ਹੁਣ ਰੋਟੀ ਤੋਂ ਵੀ ਲਾਚਾਰ, ਕੋਈ ਵਾਤ ਹੀ ਨਹੀਂ ਪੁਛਦਾ। ਜੁੜੀ ਹੋਈ ਮਾਇਆ ਖਰਚ ਹੋ ਗਈ। ਇਹਨਾਂ ਬੇਦੀਨਿਆਂ ਨੂੰ ਕਿਸੇ ਨੇ ਮੂੰਹ ਨਾ ਲਾਇਆ। ਦਿਨ ਬਦਿਨ ਇਨ੍ਹਾਂ ਦੀ ਹਾਲਤ ਭੈੜੀ ਤੋਂ ਭੈੜੀ ਹੋਣ ਲਗ ਪਈ।

ਜਦੋਂ ਦੁਖ ਭੋਗਣਾ ਪਿਆ ਤਾਂ ਗੁਰੂ ਚੇਤੇ ਆਇਆ: 'ਦੁਖ ਲਾਗੇ ਤਾ ਰਾਮੁ ਪੁਕਾਰਾ ਹੇ' ਗੁਰੂ ਤੋਂ ਪਈ ਵਿੱਥ (ਪਾੜੇ) ਦਾ ਪਛਤਾਵਾ ਹੋਇਆ। ਦੋਵੇਂ ਸੋਚਦੇ ਹਨ ਕਿ ਹੁਣ ਕਿਸ ਤਰ੍ਹਾਂ ਸਤਿਗੁਰੂ ਦੇ ਹਜ਼ੂਰ ਜਾਈਏ ਤੇ ਭੁਲ ਬਖਸ਼ਾਈਏ। ਪਰ ਸਤਿਗੁਰੂ ਜੀ ਨੇ ਪਹਿਲਾਂ ਹੁਕਮ ਕਰ ਦਿਤਾ ਸੀ ਜਿਹੜਾ ਕੋਈ ਇਹਨਾਂ ਬਾਰੇ ਅਰਜ਼ ਕਰੇਗਾ, ਉਸ ਦਾ ਮੂੰਹ ਕਾਲਾ ਕਰ ਦਿਤਾ ਜਾਵੇਗਾ। ਉਸ ਨੂੰ ਖੋਤੇ ਤੇ ਚੜ੍ਹਾ ਕੇ ਉਸ ਦੇ ਗਲ ਜੁਤੀਆਂ ਦਾ ਹਾਰ ਪਾਇਆ ਜਾਵੇਗਾ। ਇਸ ਡਰ ਦੇ ਮਾਰਿਆਂ ਕਿਸੇ ਦਾ ਹੀਆ ਹੀ ਨਹੀਂ ਸੀ ਪੈਂਦਾ ਕਿ ਇਨ੍ਹਾਂ ਲਈ ਕੋਈ ਸਤਿਗੁਰੂ ਪਾਸ ਜਾ ਕੇ ਬੇਨਤੀ ਕਰੇ। ਉਹ ਰੋ ਰੋ ਕੇ ਪਛਤਾਵਾ ਕਰ ਰਹੇ ਸਨ ਕਿ ਕੋਈ ਸਾਡੀ ਬਹੁੜੀ ਕਰੇ, ਸਤਿਗੁਰੂ ਪਾਸ ਲੈ ਚਲੇ, ਸਾਨੂੰ ਕੀਤੇ ਗੁਨਾਹ ਦੀ ਮੁਆਫੀ ਦਿਲਾ ਦੇਵੇ, ਪਰ ਕਿਸੇ ਨੇ ਫਰਿਆਦ ਨਾ ਸੁਣੀ।

## *ਭਾਈ ਲਧਾ ਪਰਉਪਕਾਰੀ*

ਦੁਖੀ ਮਨੁੱਖ ਦਾ ਮਨ ਦਸਾਂ ਪਾਸੇ ਫਿਰਦਾ ਹੈ ਮਤਾਂ ਕਿਤੇ ਪਾਸੋਂ ਆਰਾਮ ਆ ਜਾਵੇ। ਆਖਰ ਰਾਇ ਬਲਵੰਡ ਨੂੰ ਚੇਤੇ ਆਇਆ ਕਿ ਭਾਈ ਲੱਧਾ ਪਰਉਪਕਾਰੀ ਜੋ ਬੜਾ ਪ੍ਰਸਿਧ ਹੈ, ਲਾਹੌਰ ਵਿਚ ਰਹਿੰਦਾ ਹੈ, ਉਸ ਦੀ ਮਿੰਨਤ ਤਰਲਾ ਕਰੀਏ। ਹੁਣ ਦੋਵੇਂ ਲਾਹੌਰ ਪਹੁੰਚ ਗਏ। ਜਿਥੇ ਜਾਂਦੇ ਹਨ ਇਹਨਾਂ ਨੂੰ ਕੋਈ ਮੂੰਹ ਲਾਉਣ ਨੂੰ ਤਿਆਰ ਨਹੀਂ ਹੁੰਦਾ। ਲੋਕੀ ਅਗੋਂ ਦਰਵਾਜੇ ਹੀ ਬੰਦ ਕਰ ਲੈਂਦੇ ਹਨ। ਹੁਣ ਆਪ ਹੀ ਆਖੀ ਜਾਂਦੇ ਹਨ ਕਿ ਅਸੀਂ ਪੰਚਮ ਪਾਤਿਸ਼ਾਹ ਜੀ ਦੀ ਹਜ਼ੂਰੀ ਵਿਚ ਗੁਰੂ ਘਰ ਦੀ ਨਿੰਦਾ ਦੇ ਬੋਲ ਬੋਲੇ ਹਨ, ਹੰਕਾਰ ਤੇ ਲੋਭ ਨੇ ਸਾਡੀ ਮਤ ਮਾਰੀ। ਸਤਿਗੁਰੂ ਦੇ ਬਚਨਾ ਨਾਲ ਸਾਨੂੰ ਕੋਹੜ ਹੋ ਗਿਆ। ਰੋਂਦੇ ਰੋਂਦੇ ਭਾਈ ਲਧਾ ਜੀ

ਪਰਉਪਕਾਰੀ ਦੇ ਘਰ ਜਾ ਪਹੁੰਚੇ। ਪਹਲਿ ਤਾਂ ਉਨ੍ਹਾਂ ਦੇ ਘਰ ਇਹ ਸਰੋਤ ਪੁਜ ਚੁਕੀ ਸੀ ਕਿ ਗੁਰੂ ਦੇ ਫਿਟਕਾਰੇ ਰਬਾਬੀ ਲਹੌਰ ਵਿਚ ਆਏ ਹਨ ਪਰ ਜਦੋਂ ਪਹੁੰਚੇ ਤਾਂ ਘਰ ਵਾਲਿਆਂ ਨੇ ਬੂਹਾ ਮਾਰ ਲਿਆ। ਇਹ ਦ੍ਰਿਸ਼ ਵੇਖ ਕੇ ਹੋਰ ਘਿਘਿਆਏ। ਇਹਨਾਂ ਦੀ ਦਰਦ ਭਰੀ ਆਵਾਜ਼ ਭਾਈ ਲਧਾ ਜੀ ਦੇ ਕੰਨੀ ਪਈ ਤਾਂ ਆਪ ਜੀ ਦੀ ਪਵਿੱਤਰ ਆਤਮਾ ਰਹਿ ਨ ਸਕੀ। ਬਾਹਰੋਂ ਹੀ ਉਨ੍ਹਾਂ ਦੀ ਵਿਲਕਦੀ ਆਵਾਜ਼ ਵਿਚ ਫਰਿਆਦ ਸੁਣੀ ਤਾਂ ਅੰਤਰ ਆਤਮੇ ਤਰਸ ਆਇਆ ਤੇ ਗੁਰੂ ਦੇ ਬਚਨ ਚੇਤੇ ਆਏ:—

**ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ, ਅਉਗਣ ਕਟੇ ਕਰੇ ਸੁਧ ਦੇਹਾ ॥** [ਪੰ. ੯੬੦

**ਸਤਿਗੁਰੁ ਦਾਤਾ ਦਇਆਲੁ ਹੈ, ਜਿਸਨੋ ਦਇਆ ਸਦਾ ਹੋਇ ॥**

**ਸਤਿਗੁਰੁ ਅੰਦਰਹੁ ਨਿਰਵੈਰੁ ਹੈ, ਸਭੁ ਦੇਖੈ ਬ੍ਰਹਮੁ ਇਕੁ ਸੋਇ ॥** [ਪੰਨਾ ੩੦੨

ਗੁਰੂ ਬਖਸ਼ਿੰਦ ਹੈ, ਉਹ 'ਕੋਟਿ ਖਤੇ ਖਿਨ ਬਖਸਨਹਾਰ' ਹੈ।

ਭਾਈ ਲੱਧਾ ਜੀ ਲਾਹੌਰ ਦੇ ਸਿਖਾਂ ਵਿਚੋਂ ਸ਼੍ਰੋਮਣੀ ਸ਼ਰਧਾਲੂ, ਪਰਉਪਕਾਰੀ, ਸਤ-ਸੰਤੋਖ, ਦਇਆ ਧਰਮ ਵਾਲੇ ਨਾਮ-ਰਸੀਏ ਸਿਖ ਸਨ। ਜਿਸ ਕਰਕੇ ਆਪ ਪਾਸ ਕੋਈ ਨਾ ਕੋਈ ਦੁਖੀਆ ਆਇਆ ਰਹਿੰਦਾ ਸੀ। ਆਪ ਨੇ ਭਾਈ ਬਲਵੰਡ ਤੇ ਸੱਤੇ ਨੂੰ ਕਿਹਾ ਕਿ ਤੁਸਾਂ ਸਤਿਗੁਰਾਂ ਦੀ ਨਿੰਦਾਂ ਕਰਕੇ ਵੱਡਾ ਅਪਰਾਧ ਕੀਤਾ ਹੈ। ਸਤਿਗੁਰਾਂ ਨੇ ਤੁਹਾਡੇ ਭਲੇ ਦੀ ਗਲ ਕੀਤੀ ਸੀ ਪਰ ਤੁਸੀਂ ਮੰਨੀ ਨਹੀਂ ਤੇ ਇਸ ਡੰਡ ਦੇ ਭਾਗੀ ਬਣੇ ਹੋ। ਸਿਆਣੇ ਕਹਿੰਦੇ ਹਨ ਜਦੋਂ ਡੰਡ ਮਿਲਦਾ ਹੈ ਤਾਂ ਮਨ ਵਿਚ ਵੀ ਕੋਈ ਮੋੜ ਆ ਜਾਂਦਾ ਹੈ। ਭਾਈ ਲੱਧਾ ਜੀ ਨੇ ਸੋਚਿਆ ਕਿ ਸਤਿਗੁਰਾਂ ਪਾਸ ਇਹਨਾਂ ਦੇ ਅਪਰਾਧ ਬਖਸ਼ਣ ਲਈ ਬੇਨਤੀ ਕਰਨ ਤੋਂ ਪਹਿਲਾਂ ਸਤਿਗੁਰਾਂ ਦਾ ਇਹਨਾ ਬਾਰੇ ਜੋ ਹੁਕਮ ਹੈ, ਉਸ ਦੀ ਪਾਲਨਾ ਕਰਨੀ ਜ਼ਰੂਰੀ ਹੈ। ਆਪ ਜੀ ਨੇ ਖੋਤਾ ਮੰਗਵਾਇਆ ਆਪਣਾ ਮੂੰਹ ਕਾਲਾ ਕੀਤਾ ਇਕ ਢੋਲਚੀ ਮੰਗਵਾਇਆ ਖੋਤੇ ਤੇ ਚੜ੍ਹੇ, ਸ੍ਰੀ ਅੰਮ੍ਰਿਤਸਰ ਵਲ ਚਲ ਪਏ। ਜਿਥੋਂ ਲੰਘਣ ਭਾਈ ਸਾਹਿਬ ਦਾ ਇਹ ਵੇਸ ਵੇਖ ਕੇ ਲੋਕੀ ਹੈਰਾਨ ਹੋਣ। ਜਦੋਂ ਅੰਮ੍ਰਿਤਸਰ ਦੇ ਬਾਜ਼ਾਰ ਵਿਚੋਂ ਲੰਘ ਕੇ ਮੰਜੀ ਸਾਹਿਬ ਪਹੁੰਚੇ ਅੰਤਰਜਾਮੀ ਸਤਿਗੁਰ ਨੂੰ ਕੁਝ ਸਿਖਾਂ ਨੇ ਬੇਨਤੀ ਕੀਤੀ "ਸਚੇ ਪਾਤਿਸ਼ਾਹ!" ਆਪ ਜੀ ਦੇ ਹੁਕਮ ਦੀ ਪਾਲਨਾ ਕਰਦਾ ਹੋਇਆ ਭਾਈ ਲਧਾ ਪਰਉਪਕਾਰੀ ਗੁਰੂ ਦੇ ਨਿੰਦਕਾਂ ਡੂੰਮਾਂ ਨੂੰ ਬਖ਼ਸ਼ਵਾਉਣ ਲਈ ਆਪ ਜੀ ਪਾਸ ਆ ਰਿਹਾ ਹੈ।" ਆਪ ਜੀ ਨੇ ਕਿਹਾ ਪਰਉਪਕਾਰੀ ਜੀਊੜੇ ਆਪਣੀ ਮਾਣ ਵਡਿਆਈ ਨਹੀਂ ਚਾਹੁੰਦੇ, ਓਹ ਹਮੇਸ਼ਾਂ ਦੂਜਿਆਂ ਦਾ ਸਵਾਰ ਕੇ ਖੁਸ਼ੀ ਮਹਿਸੂਸ ਕਰਦੇ ਹਨ:—

**ਪਰਉਪਕਾਰ ਨਿਤ ਚਿਤਵਤੇ, ਨਾਹੀ ਕਛੁ ਪੋਚ ॥**

ਭਾਈ ਲੱਧਾ ਜੀ ਇਤਨੀ ਦੀਨ-ਦਸ਼ਾ ਵਿਚ ਅੰਦਰੋਂ ਸਚੇ ਪ੍ਰੇਮ ਵਿਚ ਪ੍ਰੋਤੇ ਹੋਏ ਗੁਰੂ ਚਰਨਾ ਵਿਚ ਆਏ ਕਿ ਸਤਿਗੁਰੂ ਦੇ ਨੇਤਰ ਸਜਲ ਹੋ ਗਏ। ਉਸ ਵੇਲੇ ਸਤਿਗੁਰੂ ਦੀ ਰਸਨਾ ਤੋਂ ਉਚਾਰੇ ਹੋਇਆਂ ਸ਼ਬਦਾ ਦਾ ਅਨੁਵਾਦ ਭਾਈ ਸੰਤੋਖ ਸਿੰਘ ਜੀ ਨੇ ਆਪਣੀ ਕਵਿਤਾ ਵਿਚ ਇਉਂ ਕੀਤਾ ਹੈ:—

**ਗੁਰ ਮਾਰੇ ਕਉ ਸਿਖ ਬਖਸਾਵਹਿ, ਸਿਖ ਮਾਰਹਿ ਤਿਸ ਨਹਿ ਕਿਸੁ ਥਾਇ ॥**
**ਤਪਤ ਰਹਹਿ ਤਿਹ ਜਲ ਮਿਲ ਜੀਵਹਿ, ਜਲ ਤੇ ਹਤ ਹੋਇ ਤਬ ਸੁਸਕਾਇ॥**
**ਘਾਵ ਸੁਗਮ ਲਾਗੇ ਹੁਇ ਜੀਵਨ, ਛਲ ਤੇ ਬਚਹਿ ਨ ਪ੍ਰਾਨ ਨਸਾਇ ॥**

ਪ੍ਰੇਮ ਦੇ ਵਸ ਹੋ ਕੇ, ਵੈਰਾਗ ਵਿਚ ਆ ਕੇ ਸਤਿਗੁਰੁ ਨੇ ਕਿਹਾ "ਆਓ ਭਾਈ ਲਧਾ ਜੀ! ਸੁਣਾਓ

ਇਸ ਰੰਗ ਵਿਚ ਕਿਵੇਂ ਆਏ ਹੋ?। ਭਾ.ਸ. ਵੀਰ ਸਿੰਘ ਜੀ ਨੇ ਭਾਈ ਲਧਾ ਜੀ ਦੇ ਅੰਤਰੀਵ ਭਾਵਾਂ ਨੂੰ ਜਿਸ ਲਹਿਜੇ ਵਿਚ ਬਿਆਨਿਆ ਹੈ, ਉਹ ਸੁਹਜ ਕੇਵਲ ਆਪ ਦੇ ਹਿਸੇ ਹੀ ਆਇਆ ਹੈ:-

"ਹੇ ਦਾਤੇ! ਮੈਂ ਤੇਰੇ ਫਿਟਕਿਆਂ ਦਾ ਆਪ ਫਿਟਕਾਰਿਆ ਵਕੀਲ ਹੋ ਕੇ ਆਇਆ ਹਾਂ ਹੇ ਸ਼ਹਿਨਸ਼ਾਹ! ਤੇਰੀਆਂ ਨਾਜ਼ਕ ਪ੍ਰੇਮ ਤੇ ਇਸ਼ਟ ਭਾਵ ਦੀਆਂ ਤਰਬਾਂ ਨੂੰ ਜ਼ਰਬ ਲਗਾਉਣ ਵਾਲੇ ਅਪ੍ਰਾਧੀਆਂ ਦਾ ਪੱਖੀ ਹੋ ਕੇ ਮੈਂ ਧਿਰਕਾਰਿਆ ਤੇਰੇ ਦੁਆਰੇ ਆਇਆ ਹਾਂ। ਹੇ ਨਿਰਵੈਰਿਆ! ਹੇ ਨਿਰੇ ਪ੍ਰੇਮ ਦੇ ਸੋਮਿਆਂ! ਬਖਸ਼ ਲੈ, ਸਾਡੇ ਔਗੁਣ ਨਾ ਤੱਕ, ਆਪਣੀ ਮਿਹਰ ਵਲ ਤੱਕ। ਤੇਰੀ ਮਿਹਰ ਦਾ ਸਾਗਰ ਅਪਰ ਅਪਾਰ ਹੈ, ਸਾਡੀ ਭੁਲ ਦਾ ਭਾਂਬੜ ਬੁਝਾ ਦੇਹ।"

ਜਦੋਂ ਭਾਈ ਲਧਾ ਜੀ ਨੇ ਦ੍ਰਵੀਭੂਤ ਹੋ ਕੇ ਗੁਰੂ ਚਰਨਾ ਵਿਚ ਬੇਨਤੀ ਕੀਤੀ ਤਾਂ ਸਤਿਗੁਰੂ ਤੁਠ ਪਏ। ਭਾਈ ਲਧੇ ਲਈ ਜਲ ਮੰਗਾਇਆ। ਭਾਈ ਲਧੇ ਨੇ ਸਰੀਰ ਤੇ ਜੋ ਕਾਲਖ ਮਲੀ ਸੀ ਸਿਖ ਸੰਗਤਾਂ ਨੇ ਮਲ ਮਲ ਕੇ ਲਾਹੀ। ਫਿਰ ਸਤਿਗੁਰਾਂ ਨੇ ਸਿਰਪਾਉ ਪਹਿਨਾਇਆ ਅਤੇ ਆਖਿਆ ਭਾਈ ਲੱਧਾ ਪਰਉਪਕਾਰੀ ਹੈ। ਧੰਨ ਗੁਰੂ ਧੰਨ ਸਿਖ ਪਿਆਰੇ। ਗੁਰੂ ਪਾਤਿਸ਼ਾਹ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਕਿਹਾ 'ਹੇ ਭਾਈ ਲੱਧਾ ਮੈਂ ਤੇਰੇ ਉਤੇ ਬਹੁਤ ਪ੍ਰਸੰਨ ਹਾਂ, ਕੁਛ ਮੰਗ।' ਭਾਈ ਲੱਧਾ ਜੀ ਨੇ ਕਿਹਾ "ਗੁਰੂ ਪਾਤਿਸ਼ਾਹ ਜੀ! ਜੇ ਤੁਠੇ ਹੋ ਤਾਂ ਸੱਤੇ ਤੇ ਬਲਵੰਡ ਨੂੰ ਬਖਸ਼ ਦਿਓ।" ਅਗੋਂ ਸਤਿਗੁਰਾਂ ਬਚਨ ਕੀਤਾ- ਹੇ ਭਾਈ ਲੱਧਾ! ਤੂੰ ਐਨਾ ਪੈਂਡਾ ਝਾਗ ਕੇ ਆਪਣੇ ਸਰੀਰ ਦੀ ਇਹ ਦੁਰਦਸ਼ਾ ਬਣਾ ਕੇ ਆਇਆ ਹੈਂ, ਤੇਰੀ ਖਾਤਰ ਬਖ਼ਸ ਦਿੰਦੇ ਹਾਂ।" ਗੁਰੂ ਪਾਤਿਸ਼ਾਹ ਜੀ! ਜਿਥੇ ਇਨ੍ਹਾਂ ਦਾ ਅਪਰਾਧ ਬਖਸ਼ਿਆ ਜੇ ਉਥੇ ਇਹਨਾ ਦੇ ਕੋਹੜ ਦਾ ਦੁਖ ਵੀ ਕਟੋ। ਹੇ ਭਾਈ ਲੱਧਾ! ਸੰਤ ਦੇ ਨਿੰਦਕ ਨੂੰ ਸਰਬ ਰੋਗ ਲਗ ਜਾਂਦੇ ਹਨ। ਇਸ ਦਾ ਦਾਰੂ ਇਹ ਹੈ ਕਿ ਜਿਸ ਮੂੰਹ ਤੋਂ ਇਹਨਾਂ ਨੇ ਗੁਰੂ ਜੀ ਦੀ ਨਿੰਦਾ ਕੀਤੀ ਸੀ, ਉਸ ਦਾ ਪਛਤਾਵਾ ਕਰਕੇ ਫਿਰ ਉਸੇ ਮੂੰਹ ਤੋਂ ਸਤਿਗੁਰੂ ਦੀ ਉਸਤਤਿ ਕਰਨ, ਤਾਂ ਉਸ ਦੁਖ-ਭੰਜਨ ਪ੍ਰਭੂ ਦੀ ਕਿਰਪਾ ਹੋਵੇਗੀ, ਇਹਨਾਂ ਦਾ ਰੋਗ ਵੀ ਦੂਰ ਹੋ ਜਾਵੇਗਾ। ਭਾਈ ਲੱਧਾ ਜੀ ਨੇ ਸਤਿਗੁਰੂ ਦੀ ਆਗਿਆ ਲੈ ਕੇ ਬਲਵੰਡ ਤੇ ਸੱਤੇ ਨੂੰ ਦਸਿਆ ਕਿ ਸਤਿਗੁਰਾਂ ਨੇ ਬਖਸਿਸ਼ ਕਰ ਦਿਤੀ ਹੈ ਅਤੇ ਉਨ੍ਹਾਂ ਨੂੰ ਆਪਣੇ ਨਾਲ ਲੈ ਕੇ ਉਸ ਦੁਖ ਭੰਜਨੀ ਵਿਚ ਇਸ਼ਨਾਨ ਕਰਵਾਇਆ ਜਿਥੇ ਨਹਾ ਕੇ ਕਾਂ ਹੰਸ* ਹੋ ਜਾਂਦਾ ਹੈ। ਬਸ ਇਸ਼ਨਾਨ ਕਰਦਿਆਂ ਇਹਨਾਂ ਦੇ ਸਰੀਰ ਦੀ ਜਲਨ ਠੰਡੀ ਪੈ ਗਈ। ਉਥੇ ਹੀ ਬਲਵੰਡ ਤੇ ਸੱਤੇ ਨੇ ਆਦਿ ਗੁਰੂ ਨਾਨਕ ਤੋਂ ਪੰਜਾਂ ਸਤਿਗੁਰਾਂ ਤਕ ਦੀ ਮਹਿਮਾ ਵਾਲੀ ਵਾਰ ਬੜੇ ਸਿਦਕ ਨਾਲ ਉਚਾਰਨ ਕੀਤੀ। ਘਿਘਿਆ ਕੇ ਰੋਏ, ਗੁਰੂ ਚਰਨਾ ਤੇ ਢਹਿ ਪਏ। ਸਤਿਗੁਰਾਂ ਦੇ ਪਵਿਤਰ ਵਾਕ ਚੇਤੇ ਆਏ:-

੧. **ਸਤਿਗੁਰ ਅਗੈ ਢਹਿ ਪਉ, ਸਭੁ ਕਿਛੁ ਜਾਣੈ ਜਾਣੁ ॥** [ਪੰਨਾ ੬੪੬

੨. **ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ ॥** [ਪੰਨਾ ੫੪੪

ਬਸ ਕਿਰਪਾਲੂ ਦੀਨ ਦਇਆਲੂ ਪਿਤਾ ਜੀ ਨੇ ਬਖਸ਼ ਲਿਆ ਅਤੇ ਇਨ੍ਹਾਂ ਨੇ ਜੋ ਰਾਮਕਲੀ ਰਾਗ ਵਿਚ ਵਾਰ ਉਚਾਰੀ, ਉਹ ਇਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੬੬-੯੮ ਉਤੇ ਵਿਦਮਾਨ ਹੈ।

---

***ਅੰਮ੍ਰਿਤਸਰੁ ਸਤਿਗੁਰੂ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥** [ਪੰਨਾ ੪੯੩

# ਟਿੱਕੇ ਦੀ ਵਾਰ

ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਇਸ ਬਾਰੇ ਇਉਂ ਅੰਕਿਤ ਹੈ:-

ਰਾਮਕਲੀ ਦੀ ਤੀਜੀ ਵਾਰ, ਜੋ ਬਲਵੰਡ ਅਤੇ ਸੱਤੇ ਰਬਾਬੀਆਂ ਦੀ ਰਚਨਾ ਹੈ। ਇਸ ਵਿਚ ਸਤਿਗੁਰਾਂ ਦੇ ਟਿੱਕੇ ਜਾਣ (ਤਿਲਕ ਪ੍ਰਾਪਤਿ) ਦਾ ਪ੍ਰਸੰਗ ਹੈ, ਇਸ ਲਈ ਗਯਾਨੀਆਂ ਕਰਕੇ ਇਸ ਦਾ ਇਹ ਨਾਉਂ ਹੋ ਗਿਆ ਹੈ। ਇਸ ਵਾਰ ਦੀਆਂ ਪਉੜੀਆਂ ੮* ਹਨ।

ਇਸ ਤੋਂ ਇਲਾਵਾ 'ਖਾਲਸਾ ਗੁਰਮਤ ਖੋਜ ਪ੍ਰਕਾਸ਼' ਦੇ ਕਰਤਾ ਨੇ ਲਿਖਿਆ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਰਾਜ ਸਿੰਘਾਸਨ ਪੁਰ ਵਿਰਾਜਣ ਸਮੇਂ ਚਲੀ ਆ ਰਹੀ ਪ੍ਰਥਾ ਅਨੁਸਾਰ ਗੁਰ ਜਸ ਹੇਠ ਲਿਖੀਆਂ ਦੋ ਪਉੜੀਆਂ ਦੁਆਰਾ ਗਾਇਆ ਗਿਆ ਜੋ ਕਿ ਗੁਰਬਾਣੀ ਦੇ ਇਕ ਪ੍ਰਾਚੀਨ ਸੰਚੇ ਭਾਈ ਪੈਹਦਾ ਸਾਹਿਬ ਵਾਲੇ ਗ੍ਰੰਥ ਵਿਚ ਦਰਜ ਮਿਲੀਆਂ ਹਨ। ਇਹ ਗ੍ਰੰਥ ਸਾਹਿਬ ਇਸ ਵਕਤ ਦਿਲੀ ਪਹਾੜਗੰਜ ਮਹਲਾ ਆਰਾ ਕਸ਼ਾ ਦੇ ਵਾਸੀ ਭਾਈ ਵਿਸਾਖਾ ਸਿੰਘ ਤੇ ਬੀਬੀ ਹਰਿਭਜਨ ਕੌਰ ਦੀ ਸੇਵਾ ਸੰਭਾਲ ਵਿਚ ਮੌਜੂਦ ਹੈ:-

**ਪੰਚਾਇਣ ਕਾਇਆ ਪਲਟਿ ਥਾਂਇ ਛੇਵੈ ਕੀਓ ਨਿਵਾਸੁ ॥**
**ਅਉਤਰਿਆ ਅਉਤਾਰ ਲੈ, ਬਾਲ ਰੂਪ ਸਭ ਗੁਣਤਾਸੁ ॥**
**ਪਿਛੇ ਕੁਦਰਤਿ ਘੜੀਅਨੁ, ਧਰਿ ਤਕ ਤੋਲੀਅਨ ਆਕਾਸੁ ॥**
**ਦਿਨਸੁ ਚੜਾਇਅਨ ਰਾਤਿ ਘੱਤਿ, ਕੁਦਰਤਿ ਕੀਓਨੁ ਪ੍ਰਗਾਸੁ ॥**
**ਆਈ ਵਾਉ ਨ ਡੋਲਈ ਪਰਬਤ ਜਿਵੈਂ ਕਉਲਾਸੁ ॥**
**ਨਾਨਕ ਅੰਗਦ ਅਮਰ ਦਾਸ ਗੁਰ ਅਰਜਨੁ ਤੂ ਰਾਮਦਾਸੁ ॥**
**ਪੰਚਾਇਣ ਕਾਇਆਂ ਪਲਟਿ ਥਾਇ, ਛਿਵੈ ਕੀਓਨੁ ਨਿਵਾਸੁ ॥੯॥**
**ਅੰਤਰ ਧਰਤਿ ਵਿਛੋੜਿਅਨੁ, ਵਿਣੁ ਥੰਮਾਂ ਗਗਨੁ ਖਲੋਆ ॥**
**ਬਾਬੈ ਤੂ ਵਡਿਆਇਓ, ਸੁਵੰਨੀ ਖਿਵੈ ਚੰਦੋਆ ॥**
**ਚਉਦਹ ਰਤਨ ਨਿਕਾਲਿਓਨੁ, ਕਲਿ ਅੰਦਰਿ ਚਾਨਣੁ ਹੋਆ ॥**
**ਅਗੈ ਡੁਬੀ ਜਾਂਦੀ ਸੀ ਮੇਦਨੀ, ਦੇ ਹੱਥੀ ਆਪ ਖਲੋਆ ॥**
**ਨਾਨਕ ਅੰਗਦ ਅਮਰ ਗੁਰ ਰਾਮਦਾਸ, ਗੁਰ ਅਰਜੁਨ ਸਭਿ ਆਪੋਂ ਹੋਆ॥**
**ਪੰਚਾਇਣ ਆਪ ਵਰਤਿਆ, ਛਿਅ ਪੁਰਖੁ ਭੀ ਆਪੇ ਹੋਆ॥੧੦॥੧॥੩॥**

ਉਪ੍ਰੋਕਤ ਕਾਵਿ ਤੋਂ ਪਤਾ ਲਗਦਾ ਹੈ ਕਿ ਬਲਵੰਡ ਤੇ ਸੱਤੇ ਵਾਲੀ ਵਾਰ ਨੂੰ ਸਾਹਮਣੇ ਰਖਕੇ ਕਵੀ ਲੋਕ ਮਨ ਮਰਜ਼ੀ ਨਾਲ ਵਾਧੇ ਘਾਟੇ ਕਰਦੇ ਹਨ। ਗੁਰਗਦੀ ਵੇਲੇ ਇਸ ਵਾਰ ਦੇ ਪੜ੍ਹਨ ਵਲ ਸਿਧਾਂਤ ਸਾਬਤ ਨਹੀਂ ਹੁੰਦਾ।

---

***ਰਾਵਲਪਿੰਡੀ ਭਾਈ ਬੂਟਾ ਸਿੰਘ ਹਕੀਮ ਦੀ ਧਰਮਸ਼ਾਲਾ ਵਿਚ ਪੁਰਾਣੀ ਲਿਖਤ ਦਾ ਗੁਰੂ ਗ੍ਰੰਥ ਸਾਹਿਬ ਹੈ, ਉਸ ਵਿਚ ੧੦ ਪਉੜੀਆਂ ਹਨ।**

ਪ੍ਰੋ. ਸਾਹਿਬ ਸਿੰਘ ਜੀ ਨੇ ਇਹ ਗਲ ਬੜੀ ਸਪਸ਼ਟ ਕਰ ਦਿਤੀ ਹੈ ਕਿ ਇਸ ਵਾਰ ਦਾ ਕਿਸੇ ਗੁਰ-ਵਿਅਕਤੀ ਦੀ ਗੱਦੀ ਨਸ਼ੀਨੀ ਨਾਲ ਕੋਈ ਸੰਬੰਧ ਨਹੀਂ ਹੈ ਕਿਉਂਕਿ ਇਸ ਵਾਰ ਵਿਚ ਕਿਤੇ ਜ਼ਿਕਰ ਨਹੀਂ ਆਇਆ ਕਿ ਅਖੀਰਲੀਆਂ ੩ ਪਉੜੀਆਂ ਤੀਜੇ, ਚੌਥੇ ਤੇ ਪੰਜਵੇਂ ਗੁਰੂ ਦੀ 'ਗਦੀ ਨਸ਼ੀਨੀ' ਵੇਲੇ ਬਲਵੰਡ ਤੇ ਸਤਾ ਉਚਾਰਦੇ ਰਹੇ। ਇਸ ਵਾਰ ਦਾ '੧' ਅੰਕ ਨਿਰਣੈ ਦਾ ਲਖਾਇਕ ਹੈ ਕਿ ਸਾਰੀ ਬਾਣੀ ਇਕ ਘਟਨਾ ਨਾਲ ਹੀ ਸੰਬੰਧਤ ਹੈ।

## ਕੁਝ ਭੁਲੇਖੇ ਤੇ ਸਮਾਧਾਨ

ਇਸ ਵਾਰ ਦੇ ਉਚਾਰਨ ਬਾਰੇ ਮਹਿਮਾ ਪ੍ਰਕਾਸ਼, ਗੁਰ ਪ੍ਰਤਾਪ ਸੂਰਜ, ਗੁਰ ਬਿਲਾਸ ਪਾ: ੬ ਅਤੇ ਗੁਰ ਪੁਰ ਪ੍ਰਕਾਸ਼ ਲਗਪਗ ਸਮੂਹ ਗ੍ਰੰਥਾਂ ਵਿਚ ਜ਼ਿਕਰ ਹੈ ਪਰ ਕਿਸੇ ਇਤਿਹਾਸਕਾਰ ਨੇ ਸਾਖੀ ਦਾ ਸਹੀ ਰੂਪ ਨਹੀਂ ਦਿੱਤਾ। ਸ਼ਾਇਦ ਇਸੇ ਕਾਰਨ ਹੀ 'ਦਰਪਣ' ਦੇ ਕਰਤਾ ਨੇ ਸਤਵੀਂ ਪੋਥੀ ਵਿਚ ੧੯੪ ਤੋਂ ੨੨੭ ਪੰਨੇ ਬਲਵੰਡ ਅਤੇ ਸਤੇ ਦੀ ਵਾਰ ਸੰਬੰਧੀ ਬੜੀ ਮਿਹਨਤ ਨਾਲ ਲਿਖੇ ਹਨ ਜੋ ਸ਼ਲਾਘਾ ਯੋਗ ਹਨ। ਪਰ ਅਜੇ ਵੀ ਉਨ੍ਹਾਂ ਦੇ ਕਢੇ ਸਾਰ ਉਤੇ ਹੋਰ ਵੀਚਾਰ ਤੇ ਵਿਆਖਿਆ ਦੀ ਲੋੜ ਮਹਿਸੂਸ ਹੁੰਦੀ ਹੈ।

ਆਪ ਜੀ ਨੇ ਸ਼ਬਦਾਰਥ ਦੇ ਹਵਾਲੇ ਨਾਲ ਲਿਖਿਆ ਹੈ ਕਿ ਬਲਵੰਡ ਤੇ ਸੱਤਾ, ਮਰਦਾਨਾ ਔਲਾਦ ਵਿਚੋਂ ਸਨ ਪਰ ਸ਼ਬਦਾਰਥ ਵਿਚ ਇਹ ਗਲ ਨਹੀਂ ਲਿਖੀ ਹੋਈ। ਦਰਪਣ ਦੇ ਕਰਤਾ ਨੇ ਭਾਈ ਬਲਵੰਡ ਤੇ ਸੱਤਾ, ਭਾਈ ਮਰਦਾਨਾ ਜੀ ਦੀ ਜਾਤ ਵਿਚੋਂ ਨਹੀਂ ਮੰਨੇ ਕਿਉਂਕਿ ਭਾਈ ਮਰਦਾਨਾ 'ਚੋਹਬੜ' ਸੀ ਬਲਵੰਡ ਤੇ ਸੱਤਾ 'ਮੋਖੜ' ਸਨ।

ਇਸ ਵਿਚ ਸੰਦੇਹ ਨਹੀਂ ਕਿ ਮਿਰਾਸੀਆਂ (ਡੂਮਾਂ) ਦੀਆਂ ਕਈ ਜ਼ਾਤਾਂ ਹਨ। 'ਗੁਰ ਪੁਰ ਪ੍ਰਕਾਸ਼' ਦੇ ਕਰਤਾ ਨੇ ਲਿਖਿਆ ਹੈ ਕਿ ਬਲਵੰਡ ਰਜਾਦੇ ਦਾ ਪੁਤਰ ਸੀ, ਜੋ ਗੁਰੂ ਦਰਬਾਰ ਵਿਚ ਬੜਾ ਸੁੰਦਰ ਕੀਰਤਨ ਕਰਦਾ ਸੀ:-

**ਬਲਵੰਡ ਸੁ ਪੁੱਤ੍ਰ ਰਜਾਦੇ ਕੇਰਾ ॥ ਗੁਰ ਢਿਗ ਕੀਰਤਨ ਕਰੇ ਚੰਗੇਰਾ॥**
**ਮਾਸੀ ਸੁਤ ਸੱਤਾ ਤਿਸ ਕੇਰਾ ॥ ਜੋ ਦਾਰਦ ਤੇ ਦੂਖੀ ਬਡੇਰਾ ॥**
**ਕਰੇ ਯਤਨ ਧਨ ਹਾਥ ਨ ਆਯੋ ॥ ਫਿਰਤ ਫਿਰਤ ਸਤਿਗੁਰ ਪੈ ਆਯੋ ॥**

ਰਜਾਦਾ ਭਾਈ ਮਰਦਾਨਾ ਜੀ ਦਾ ਪੁੱਤਰ ਸੀ ਜਿਸ ਤੋਂ ਕਵੀ ਜੀ ਨੇ ਮਰਦਾਨੇ ਦੀ ਕੁਲ ਚੋਂ ਬਲਵੰਡ ਤੇ ਸੱਤੇ ਨੂੰ ਸਿਧ ਕਰਨ ਦਾ ਜਤਨ ਕੀਤਾ ਹੈ। ਇਸ ਤਰ੍ਹਾਂ ਭਾਈ ਵੀਰ ਸਿੰਘ ਜੀ ਨੇ 'ਇਸੇ ਡੂਮ ਜਾਤੀ ਵਿਚੋਂ ਬਲਵੰਡ ਤੇ ਸੱਤਾ ਚੰਗੇ ਗੁਣੀ ਹੋਏ' ਲਿਖਿਆ ਹੈ।

ਭਾਸ਼ਾ ਵਿਭਾਗ ਪਟਿਆਲਾ ਦੇ ਕਰਮਚਾਰੀ ਡਾ. ਸ. ਓਅੰਕਾਰ ਸਿੰਘ ਜੀ ਤੋਂ ਪਤਾ ਲਗਾ ਹੈ ਕਿ ਜਦੋਂ ਭਾਈ ਲਾਲ ਜੀ ਰਬਾਬੀ (ਜੋ ਅਜ ਕਲ ਲਾਹੌਰ ਰਹਿੰਦੇ ਹਨ) ਉਨ੍ਹਾਂ ਨੂੰ ਮਿਲੇ ਤਾਂ ਉਨ੍ਹਾਂ ਨੇ ਆਪਣੇ ਬਾਰੇ ਜ਼ਿਕਰ ਕੀਤਾ ਕਿ ਉਹ "ਬਲਵੰਡ ਤੇ ਸੱਤੇ" ਦੀ ਕੁਲ ਚੋਂ ਹਨ, ਮਰਦਾਨੇ ਦੀ ਕੁਲ ਚੋਂ ਨਹੀਂ। ਭਾਵੇਂ ਦਰਪਣ ਦੇ ਕਰਤਾ ਨੇ ਕਿਸੇ ਕੋਸ਼ ਜਾਂ ਗ੍ਰੰਥ ਦਾ ਹਵਾਲਾ ਨਹੀਂ ਦਿਤਾ ਪਰ ਆਪ ਜੀ ਦੇ ਵੀਚਾਰ ਠੀਕ ਜਾਪਦੇ ਹਨ। ਇਸ ਵਾਰ ਦੇ ਉਚਾਰੇ ਜਾਣ ਬਾਰੇ ਵੀ ਭਾਈ ਲਾਲ* ਰਬਾਬੀ ਪਾਸੋਂ ਵੇਰਵਾ ਮੰਗਵਾਉਣ ਦਾ ਯਤਨ ਕੀਤਾ ਜਾਵੇਗਾ ਤਾਂ ਜੋ ਅਗੋਂ ਲਈ ਇਸ ਬਾਰੇ ਕੋਈ ਭੁਲੇਖਾ ਨਾ ਰਹੇ।

---

*ਦੋ ਸਾਲ ਹੋਏ, ਭਾਈ ਲਾਲ ਰਬਾਬੀ ਲੇਖਕ ਨੂੰ ਸ੍ਰੀ ਨਨਕਾਣਾ ਸਾਹਿਬ ਮਿਲਿਆ ਸੀ। ਇਸ ਬਾਰੇ ਉਸ ਨੇ ਜੋ ਗਲ ਕੀਤੀ, ਤੱਸਲੀ ਨਹੀਂ ਸੀ।

''ਮੈਕਾਲਿਫ' ਤੇ ਸ਼ਬਦਾਰਥ ਦੇ ਹਵਾਲੇ ਨਾਲ ਦਰਪਣ ਦੇ ਕਰਤਾ ਇਹ ਲਿਖਦੇ ਹਨ ਕਿ ''ਗੁਰ ਅੰਗਦ ਸਾਹਿਬ ਨਾਲ ਸਤਾ ਤੇ ਬਲਵੰਡ੍ਹ ਇਸ ਗਲੋਂ ਨਰਾਜ਼ ਹੋਏ ਸਨ ਕਿ ਉਨ੍ਹਾ ਨੂੰ ਵਿਆਹ ਲਈ ਲੋੜੀਂਦੀ ਮਾਇਆ ਨਹੀਂ ਸੀ ਮਿਲੀ, ਜੇ ਉਹਨਾਂ ਨੂੰ ਮਾਇਆ ਮਿਲ ਜਾਂਦੀ ਤਾਂ ਰੁੱਸਣ ਦੀ ਲੋੜ ਨਾ ਪੈਂਦੀ ਇਹ ਖਿਆਲ ਬਹੁਤ ਹੀ ਕੱਚਾ ਹੈ। ਅਸਲ ਵਿਚ ਸੱਤੇ ਤੇ ਬਲਵੰਡ ਵਾਲੀ ਘਟਨਾ ਗੁਰੂ ਅਰਜਨ ਸਾਹਿਬ ਦੇ ਸਮੇਂ ਹੋਈ ਸੀ। ਇਸ ਲਈ ਗੁਰੂ ਅੰਗਦ ਦੇਵ ਜੀ ਨਾਲ ਇਹ ਘਟਨਾ ਜੋੜਨੀ ਇਕ ਇਤਿਹਾਸਕ ਭੁਲ ਹੋਵੇਗੀ। ਬਲਵੰਡ੍ਹ ਤੇ ਸੱਤੇ ਦੇ ਰੁਸਣ ਦੇ ਕਾਰਣ ਦਾ ਜੋ ਅਨੁਮਾਨ ਦਰਪਣ ਦੇ ਕਰਤਾ ਨੇ ਲਾਇਆ ਹੈ ਉਹ ਇਹ ਕਿ ਪ੍ਰਿਥੀ ਪੰਦ ਗੁਰੂ ਅਰਜਨ ਸਾਹਿਬ ਦੇ ਰਾਹ ਵਿਚ ਰੋਕਾਂ ਪਾਣ ਲਈ ਤੁਲੇ ਹੋਏ ਸਨ। ਅੰਮ੍ਰਿਤਸਰ ਵਿਚ ਵਸਦੇ ਕਈ ਬੰਦਿਆਂ ਨੂੰ ਲਾਲਚ ਦੇ ਕੇ ਚੁਕਦੇ ਹੋਣਗੇ। ਇਹ ਹੋ ਸਕਦਾ ਹੈ ਕਿ ਗੁਰੂ ਅਰਜਨ ਸਾਹਿਬ ਪਾਸੋਂ ਵਧੀਕ ਮਾਇਆ ਮੰਗਣ ਦੀ ਪ੍ਰੇਰਨਾ ਬਾਬਾ ਪ੍ਰਿਥੀ ਚੰਦ ਜੀ ਦੇ ਆਦਮੀਆਂ ਵਲੋਂ ਕਰਾਈ ਗਈ ਹੋਵੇ। ਹੋ ਸਕਦਾ ਹੈ ਕਿ ਗੁਰੂ ਅਰਜਨ ਸਾਹਿਬ ਦੇ ਦਰ ਤੋਂ ਉਸ ਵੇਲੇ ਆਪਣੀ ਲੋੜ ਪੂਰੀ ਨਾਹ ਹੁੰਦੀ ਵੇਖ ਕੇ ਸੱਤਾ ਤੇ ਬਲਵੰਡ ਇਹ ਆਸ ਬਣਾ ਬੈਠੇ ਹੋਣ ਕਿ ਜੇ ਬਾਬਾ ਪ੍ਰਿਥੀ ਚੰਦ ਦਾ ਵਧੀਕ ਜ਼ੋਰ ਪੈ ਗਿਆ ਤੇ ਗੁਰੂ ਅਰਜਨ ਸਾਹਿਬ ਦਾ ਪਾਸਾ ਢਿੱਲਾ ਹੋ ਗਿਆ ਤਾਂ ਦੂਜੇ ਪਾਸੇ ਚਲ ਕੀਰਤਨ ਕਰਾਂਗੇ। ਸੋ ਇਹ ਰੁੱਸ ਪਏ।

ਅਨੁਮਾਨ ਅਨੁਮਾਨ ਹੀ ਹੁੰਦੇ ਹਨ, ਅਸਲੀਅਤ ਨਹੀਂ ਹੁੰਦੀ। ਜੇ ਮਹਿਮਾ ਪ੍ਰਕਾਸ਼ ਵਿਚ ਸਾਖੀ ਨੰਬਰ ੭ ਪੰਨਾ ੩੦ ਉਤੇ ਪੜ੍ਹੀਏ ਤਾਂ ਉਸ ਚੋਂ ਜੋ ਤੱਤ ਨਿਕਲਦਾ ਹੈ, ਉਹ ਸਚਾਈ ਦੇ ਵਧੇਰੇ ਨੇੜੇ ਜਾਪਦਾ ਹੈ:—

**ਦਿਵਸ ਏਕ ਬਸ ਪ੍ਰੇਮ ਹੋਇ ਬੁਢੇ ਕਹੀ। ਹੇ ਬਲਵੰਡ ਸਬਦ ਸੁਨਾਇ ਮੇਰੇ ਮਨ ਰੁਚ ਭਈ।**
**ਉਹ ਬੋਲਿਓ ਬਚਨ ਕਠੋਰ ਨ ਸਬਦ ਸੁਨਾਇਆ। ਹੋ ਅੰਤਰਿਜਾਮੀ ਸਤਿਗੁਰ ਨ ਭਲਾ ਭਾਇਆ।੩।**
**ਇਹ ਪ੍ਰੇਮ ਅਭਾਉ ਦਿਆਲ ਗੁਰੂ ਮਨ ਮੋ ਧਰਾ। ਇਹ ਢਾਢੀ ਪ੍ਰੇਮ-ਬਿਹੀਣ ਅਹੰ ਮਨ ਮੋ ਕਰਾ।**
**ਭਜਨ ਸਮਾ ਜਬ ਭਇਆ ਆਇ ਕੀਰਤਨ ਕਰਿਓ। ਹੋ ਸਤਗੁਰ ਮੁਖ ਲੀਓ ਫੇਰ, ਪੀਠ ਤਾ ਦਿਗ ਧਰਿਓ।**
**ਪੁਨ ਲੇ ਬਲਵੰਡ ਰਬਾਬ ਜਾਇ ਸਨਮੁਖ ਖਰਾ। ਤਬ ਫਿਰ ਬੈਠੇ ਗੁਰਦਿਆਲ ਨ ਸਨਮੁਖ ਮੁਖ ਕਰਾ।**
**ਤਬ ਪੂਛਾ ਤਿਨ ਕਰ ਜੋੜ ਕਿਆ ਅਵਗੁਨ ਮੈ ਰਚਿਓ। ਹੇ ਪ੍ਰਭ ਸਬਦ ਸੁਨੋ ਨ ਮੋਹਿ ਦਿਗ ਮੁਖ ਧਰੋ।**

ਬਾਬਾ ਬੁਢਾ ਜੀ ਦਾ ਅਨਾਦਰ ਕਰਨ ਤੇ ਗੁਰੂ ਜੀ ਬਲਵੰਡ੍ਹ ਨਾਲ ਨਰਾਜ਼ ਹੋਏ ਅਤੇ ਓਦੋਂ ਬਲਵੰਡ੍ਹ ਨੂੰ ਗੁੱਸਾ ਆ ਗਿਆ ਕਹਿਣ ਲੱਗਾ:—

**ਹਉ ਜਾਟ ਬੂਟ ਅਗੇ ਨਹੀ ਗਾਉਂ। ਗੁਰੂ ਬਾਬੇ ਸੁਨਿਓ, ਅਬ ਤੁਮੇ ਸੁਨਾਉਂ।**
**ਇਮ ਕਹ ਕੇ ਉਠਿ ਚਲਾ ਰਿਸਾਇ। ਜੋ ਮੋ ਪੈ ਸਬਦ, ਕਮੀ ਮੋਹ ਕਾਇ?**
**ਜਹਾ ਬਾਬੇ ਜੀ ਕੀ ਬਾਨੀ ਗਾਵੋਂ। ਖਾਨ ਪਾਨ, ਬਸਤ੍ਰ, ਧਨ ਪਾਵੋਂ।**
**ਲੇ ਰਬਾਬ ਉਠਿ ਗਇਓ ਰਿਸਾਇ। ਜਹਾ ਗਾਵੇ ਤਹਾਂ ਭੀਖ ਨ ਪਾਇ।**

ਇਸ ਤਰ੍ਹਾਂ ਬਲਵੰਡ ਨਰਾਜ ਹੋ ਕੇ ਗਿਆ ਤੇ ਦੁਖੀ ਹੋ ਕੇ ਫਿਰ ਵਾਪਸ ਗੁਰੂ ਦਰਬਾਰ ਵਿਚ ਆਇਆ। ਗੁਰੂ ਪਾਤਿਸ਼ਾਹ ਦੀ ਸਿਫਤਿ ਵਿਚ ਕਬਿਤ ਤਿਆਰ ਕਰਕੇ ਸੁਣਾਇਆ ਅਤੇ ਫਿਰ ਕੀਰਤਨ ਦੀ ਸੇਵਾ ਵਿਚ ਲੱਗਾ।

ਭਾਵੇਂ 'ਮਹਿਮਾ ਪ੍ਰਕਾਸ਼' ਦੇ ਕਰਤਾ ਨੇ ਇਹ ਸਾਖੀ ਗੁਰੂ ਅੰਗਦ ਦੇਵ ਜੀ ਦੀਆਂ ਜੀਵਨ ਸਾਖੀਆਂ ਨਾਲ ਜੋੜੀ ਹੈ ਪਰ ਇਸ ਤੋਂ ਇਹ ਸਿਧ ਹੁੰਦਾ ਹੈ ਕਿ ਬਲਵੰਡ੍ਹ ਕੇਵਲ ਮਾਇਆ ਦੀ ਖਾਤਰ ਰੁੱਸ ਕੇ ਨਹੀਂ ਸੀ ਗਿਆ ਮਾਣ (ਹੰਕਾਰ) ਦਾ ਮਾਰਿਆ ਹੋਇਆ ਗਿਆ ਸੀ।

ਜਿਥੋਂ ਤਕ ਸੱਤੇ ਬਲਵੰਡ ਨੂੰ ਕੁਸ਼ਟ ਰੋਗ ਅਤੇ ਇਹਨਾਂ ਨੂੰ ਬਖਸ਼ਵਾਉਣ ਦੀ ਸਾਖੀ ਦਾ ਸਬੰਧ ਹੈ ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੋਈ ਸੀ ਕਿਉਂਕਿ ਭਾਈ ਲੱਧਾ ਪਰਉਪਕਾਰੀ ਪੰਚਮ ਪਾਤਸ਼ਾਹ ਦੇ ਸਮੇਂ ਹੋਇਆ ਹੈ ਜਿਸ ਦਾ ਅਕੱਟ ਸਬੂਤ ਭਾਈ ਗੁਰਦਾਸ ਜੀ ਦੀ ੧੧ਵੀਂ ਵਾਰ ਦੀ ੨੫ਵੀਂ ਪਉੜੀ ਹੈ:—

**ਲੱਧੂ ਵਿਚ ਪਤੋਲੀਆ, ਭਾਈ ਲੱਧਾ ਪਰਉਪਕਾਰੀ ।**

ਜੇ ਭਾਈ ਲੱਧਾ ਗੁਰੂ ਅੰਗਦ ਦੇਵ ਜੀ ਦੇ ਸਮੇਂ ਹੁੰਦਾ ਤਾਂ ਆਪ ਦਾ ਨਾਂ ਗੁਰੂ ਅੰਗਦ ਦੇਵ ਜੀ ਦੇ ਸਿਖਾਂ ਦੀ ਸੂਚੀ ਵਿਚ ਦਰਜ ਹੋਣਾ ਸੀ। ਇਸ ਸੰਕੇ ਨੂੰ ਗੁਰਬਿਲਾਸ (ਛੇਵੀਂ ਪਾਤਸ਼ਾਹੀ) ਦੇ ਕਰਤਾ ਨੇ ਇਉਂ ਦੂਰ ਕੀਤਾ ਹੈ:–

**ਸ੍ਰੀ ਗੁਰ ਸਨਮੁਖ ਆਇਕੈ ਕੀਨੀ ਵਾਰ ਉਚਾਰ।**
**ਰਾਮਕਲੀ ਸੁਰ ਰਾਗ ਮੈ ਪਉੜੀ ਅਸ਼ਟ ਸੁਧਾਰ ।**
**ਸ੍ਰੀ ਗੁਰ ਨਾਨਕ ਜਸ ਕਰਾ ਪਉੜੀ ਚਾਰ ਕੁ ਆਦਿ ।**
**ਬ੍ਰਹਮ ਰੂਪ ਵਰਨਨ ਕਰੇ ਸ੍ਰੀ ਗੁਰ ਰੂਪ ਅਨਾਦਿ।**
**ਚੋਪਈ। ਅੰਗਦ ਅਮਰਦਾਸ ਰਾਮਦਾਸ ।**
**ਇਕ ਇਕ ਪਉੜੀ ਜੱਸ ਪਰਕਾਸ ।**
**ਇਕ ਪਉੜੀ ਮਹਿੰ ਉਪਮ ਉਚਾਰੀ, ਗੁਰ ਅਰਜਨ ਪਰਤਖ ਨਿਹਾਰੀ।**

ਭਾ. ਭਗਤ ਸਿੰਘ ਨੇ ਭਾਈ ਮਨੀ ਸਿੰਘ ਜੀ ਤੋਂ ਇਕ ਪ੍ਰਸ਼ਨ ਦੁਆਰਾ ਪੁਛਿਆ ਕਿ ਕਈ ਲੋਕ ਆਖਦੇ ਹਨ ਕਿ ਇਹ ਵਾਰ ਸ੍ਰੀ ਗੁਰੂ ਅਮਰਦਾਸ ਜੀ ਅਗੇ ਅਤੇ ਕੋਈ ਕਹਿੰਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਸਾਹਮਣੇ ਉਚਾਰੀ ਗਈ ਤੁਸੀਂ ਇਸ ਬਾਰੇ ਵਿਆਪਕ ਸ਼ੰਕਾ ਦੂਰ ਕਰੋ। ਆਪ ਜੀ ਨੇ ਜੋ ਉਤਰ ਦਿਤਾ ਉਹ ਇਸ ਪ੍ਰਕਾਰ ਹੈ:

**ਕਪੋਲਕ ਕਹੈ ਪ੍ਰਮਾਣ ਨਾ ਕੋਈ ॥ ਪ੍ਰਤਖ ਪ੍ਰਮਾਣ ਜਾਣ ਇਹ ਹੋਈ ॥**
**ਅਸਟਮ ਪਉੜੀ ਉਸਤਤ ਕਰੀ ॥ ਗੁਰ ਅਰਜਨ ਕੀ ਹਿਤ ਸੋ ਭਰੀ॥**

ਦੋਹਰਾ- **ਪ੍ਰਤਖ ਬੈਠੇ ਅਰਜਨ ਗੁਰੂ, ਇਹ ਬਚ ਪ੍ਰਗਟਿ ਉਚਾਰ ॥**
**ਤਾਂਤੇ ਗੁਰ ਅਰਜਨ ਨਿਕਟਿ, ਕਹੀ ਵਾਰ ਨਿਰਧਾਰ ॥**

ਭਾਵੇਂ ਜਿਹੜੇ ਲੋਕ ਇਹ ਕਹਿੰਦੇ ਹਨ ਕਿ ਇਹ ਵਾਰ ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਜਾਂ ਗੁਰੂ ਰਾਮਦਾਸ ਦੇ ਦਰਬਾਰ ਵਿਚ ਉਚਾਰੀ ਗਈ, ਉਹ ਸਭ ਗੱਪਾਂ ਮਾਰਦੇ ਹਨ, ਕਪੋਲ ਕਲਪਨਾ ਹੀ ਕਰਦੇ ਹਨ। ਓਹ ਆਪਣੀ ਕਹੀ ਹੋਈ ਗਲ ਦਾ ਸਬੂਤ ਕੋਈ ਨਹੀਂ ਦਿੰਦੇ।

ਜਿਥੋਂ ਤਕ ਇਸ ਵਾਰ ਵਿਚ ਬਲਵੰਡ ਤੇ ਸੱਤੇ ਕ੍ਰਿਤ ਪਉੜੀਆਂ ਦੀ ਵੰਡ ਹੈ ਉਸ ਬਾਰੇ ਵੀ ਵਿਦਵਾਨਾਂ ਦਾ ਪਰਸਪਰ ਮਤ ਭੇਦ ਹੈ। ਗੁਰੂ ਗ੍ਰੰਥ ਸੰਕੇਤ ਕੋਸ਼ ਦੇ ਲੇਖਕ ਪ੍ਰੋ. ਪਿਆਰਾ ਸਿੰਘ 'ਪਦਮ' ਨੇ ਲਿਖਿਆ ਹੈ ਕਿ ਕਈਆਂ ਦਾ ਖਿਆਲ ਹੈ ਕਿ ਪਹਿਲੀਆਂ ਪੰਜ ਪਉੜੀਆਂ ਬਲਵੰਡ ਕਿਰਤ ਹਨ ਅਤੇ ਬਾਕੀ ਤਿੰਨ ਸੱਤੇ ਦੀਆਂ। ਪਰ ਪ੍ਰੋ. ਸਾਹਿਬ ਸਿੰਘ ਨੇ ਪਹਿਲੀਆਂ ੩ ਪਉੜੀਆਂ ਬਲਵੰਡ ਦੀਆਂ ਤੇ ਅਖੀਰਲੀਆਂ ੫ ਪਉੜੀਆਂ ਸੱਤੇ ਦੀਆਂ ਉਚਾਰਨ ਕੀਤੀਆਂ ਦਸੀਆਂ ਹਨ। ਆਪ ਨੇ ਬਹੁਤ ਸ਼ੋਹਣੀ ਦਲੀਲ ਦਿਤੀ ਹੈ ਕਿ ਤਿੰਨ ਪਉੜੀਆਂ ਤਕ ਬਲਵੰਡ 'ਵਾਰ' ਦਾ ਹਿੱਸਾ ਮੁਕ ਚੁੱਕਾ ਹੈ। ਜਦੋਂ ਦੂਜਾ ਸਾਥੀ ਸ਼ੁਰੂ ਕਰਦਾ ਹੈ, ਉਹ ਭੀ ਗੁਰੂ ਨਾਨਕ ਸਾਹਿਬ ਤੋਂ ਹੀ ਆਰੰਭ ਕਰਦਾ ਹੈ। ਫਿਰ ਬਲਵੰਡ ਦਾ ਨਾ ਪਉੜੀ ਨੰਬਰ ੩ ਵਿਚ ਆ ਚੁਕਾ ਹੈ। ਇਸ ਦਲੀਲ ਵਿਚ ਵਜਨ ਹੈ। 'ਦਾਨੁ ਜੇ ਸਤਿਗੁਰ ਭਾਵਸੀ ਸੋ ਸਤੇ ਦਾਣੁ' ਵਾਲੀ ਪੰਕਤੀ ਦੀ ਟੇਕ ਲੈ ਕੇ ਪ੍ਰੋ. ਸਾਹਿਬ ਸਿੰਘ ਨੇ 'ਸਤੇ' ਦੀ ਲੜਕੀ ਦੀ ਸ਼ਾਦੀ ਹੋਣੀ ਸਿਧ ਕੀਤੀ ਹੈ। ਇਹ ਛੇਵੀਂ ਪਉੜੀ ਹੈ ਅਤੇ ਗਦੀ-ਨਸ਼ੀਨੀ ਵੇਲੇ ਬਾਕੀ ਦੀਆਂ ਦੋ ਪਉੜੀਆਂ ਉਚਾਰਨ ਵਾਲਾ ਖਿਆਲ ਭੀ ਗਲਤ ਸਾਬਤ ਕਰਨ ਦਾ ਜਤਨ ਕੀਤਾ ਹੈ। ਲੜਕੀ ਕਿਸ ਦੀ ਸੀ? ਇਹ ਇਤਿਹਾਸਕ ਹਵਾਲੇ ਤੋਂ ਬਿਨਾ ਸਿਧ ਕਰਨਾ ਸੰਭਵ ਨਹੀਂ। ਪੰਡਿਤ ਤਾਰਾ ਸਿੰਘ ਨਰੋਤਮ ਨੇ ਵੀ 'ਪੁਤਰੀ ਦੇ ਵਿਆਹ ਕਾਰਜ ਲਈ ਚੜ੍ਹਤ ਮੰਗ ਲਈ' ਲਿਖਿਆ ਹੈ। ਜੇ 'ਮਹਿਮਾ ਪ੍ਰਕਾਸ਼' ਵਾਲੀ ਗਵਾਹੀ ਮੰਨ ਲਈਏ ਕਿ ਸੱਤਾ ਬਲਵੰਡ ਦਾ ਪੁੱਤਰ ਸੀ ਤਾਂ ਹੋ ਸਕਦਾ ਹੈ ਕਿ ਬਲਵੰਡ ਦੀ ਲੜਕੀ

ਹੋਵੇ ਸੱਤੇ ਦੀ ਭੈਣ ਹੋਵੇ। ਇਸ ਤਰ੍ਹਾਂ ਪ੍ਰਚਲਤ ਭੁਲੇਖਾ ਦੂਰ ਹੋ ਸਕਦਾ ਹੈ।

ਪ੍ਰੋ. ਸਾਹਿਬ ਸਿੰਘ ਨੇ ਸਾਰੀ ਵਿਚਾਰ ਦਾ ਸਾਰ ਜੋ ਪੰਨਾ ੨੨੭ ਤੇ ਦਿਤਾ ਹੈ, ਉਸ ਦੇ ਲੜੀਵਾਰ ਨੰਬਰ ੬ ਤੇ ੭ ਵਿਚ ਬਾਕੀ ਟੀਕਾਕਾਰਾਂ ਨਾਲੋਂ ਨਵੀਂ ਗਲ ਕੀਤੀ ਹੈ:—

੬. ਜਿਵੇਂ ਭੱਟਾਂ ਦੀ 'ਗੁਰ ਮਹਿਮਾ' ਦੀ ਬਾਣੀ ਜੋ ਉਨ੍ਹਾਂ (ਸਤੰਬਰ ੧੫੮੧ ਵਿਚ ਉਚਾਰੀ ਸੀ) ਸਤਿਗੁਰੂ ਜੀ ਨੇ 'ਬੀੜ' ਵਿਚ ਦਰਜ ਕੀਤੀ, ਤਿਵੇਂ ਇਹ 'ਵਾਰ' ਭੀ 'ਬੀੜ' ਤਿਆਰ ਕਰਨ ਵੇਲੇ ਦਰਜ ਕੀਤੀ।

੭. ਇਹ ਦੋਵੇਂ 'ਬਾਣੀਆਂ' ਸਿਖ-ਧਰਮ ਦੇ ਇਤਿਹਾਸ ਸਬੰਧੀ ਬੜੀਆਂ ਜ਼ਰੂਰੀ 'ਯਾਦਗਾਰਾਂ' ਹਨ। ਦਸਤਾਰਬੰਦੀ ਦੇ ਵੇਲੇ ਬਾਬਾ ਪ੍ਰਿਥੀ ਚੰਦ ਜੀ ਨੇ ਧੱਕੇ ਨਾਲ 'ਦਸਤਾਰ' ਖੋਹਣੀ ਚਾਹੀ, ਇਸ ਤਰ੍ਹਾਂ ਉਹ ਗੁਰੂ ਨਾਨਕ ਸਾਹਿਬ ਦੇ ਪਵਿੱਤਰ ਅੰਮ੍ਰਿਤ ਦੇ ਪ੍ਰਵਾਹ ਨੂੰ ਦੁਨਿਆਵੀ ਧੜੇ ਦੀ ਨਾਲੀ ਵਿਚੋਂ ਲੰਘਾਣਾ ਚਾਹੁੰਦੇ ਸਨ। ਉਸ ਸਮੇਂ ਦੂਰੋਂ ਆਏ ਨਿਰਪੱਖ ਪਰਦੇਸੀ ਭੱਟਾਂ ਨੇ ਭਰੇ ਦਰਬਾਰ ਵਿਚ ਇਸ ਬਾਣੀ 'ਸਵਈਆਂ' ਦੀ ਰਾਹੀਂ ਸਚਾਈ ਦਾ ਹੋਕਾ ਦਿੱਤਾ। ਇਹ ਘਟਨਾ ਗੋਇੰਦਵਾਲ ਹੋਈ ਸੀ। ਇਥੋਂ ਆ ਕੇ ਬਾਬਾ ਜੀ ਨੇ ਅੰਮ੍ਰਿਤਸਰ ਵਿਚ ਆਪਣੇ ਸਾਥੀਆਂ ਦੀ ਸਹਾਇਤਾ ਨਾਲ ਉਸ ਅੰਮ੍ਰਿਤ ਦੇ ਸੋਮੇ ਨੂੰ ਮੁਕਾਣ ਲਈ ਕਈ ਮਹੀਨੇ ਗੁਰੂ-ਘਰ ਦੀ ਇਕ ਕਿਸਮ ਦੀ ਨਾਕਾ-ਬੰਦੀ ਕੀਤੀ ਰਖੀ, ਜਿਸ ਨਾਕਾ-ਬੰਦੀ ਦੇ ਟੁੱਟਣ ਦੀ ਯਾਦਗਾਰ ਇਹ 'ਰਬੀ ਕਲਾਣ' ਰੂਪ 'ਵਾਰ' ਹੈ।

ਜਦੋਂ ਦਰਪਣ ਦੇ ਕਰਤਾ ਆਪ ਹੀ ਮੰਨ ਰਹੇ ਹਨ ਕਿ ਸੱਤੇ ਬਲਵੰਡ ਦੀ ਘਟਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇ ਹੋਈ ਸੀ, ਤਾਂ ਇਸ ਵਾਰ ਦਾ ਮੁੱਖ ਵਿਸ਼ਾ ਸਤਿਗੁਰੂ ਅਰਜਨ ਦੇਵ ਜੀ ਦੀ ਵਡਿਆਈ ਨਾਲ ਹੀ ਜੁੜੇਗਾ। ਦਸਤਾਰ ਬੰਦੀ ਜਾਂ ਹੋਰ ਘਟਨਾਵਾਂ ਨਾਲ ਜੋੜਨਾ ਫਬਦਾ ਨਹੀਂ ਹੈ। ਇਸ ਵਾਰ ਦਾ ਕੇਂਦਰੀ ਭਾਵ "ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥" ਮੰਨਣਾ ਹੀ ਸੱਤੇ ਬਲਵੰਡ ਦੀ ਘਟਨਾ ਦੇ ਅਨੁਕੂਲ ਹੋਵੇਗਾ।

ਬਾਕੀ ਲਿਖਾਰੀਆਂ ਦੀ ਨਿਜੀ ਸੁਰਤਿ ਉਡਾਰੀ ਹੈ, ਹਰੇਕ ਜੀਵ ਨੂੰ 'ਜੇਹੀ ਸੁਰਤਿ ਤੇਹਾ ਤਿਨ ਰਾਹੁ' ਅਨੁਸਾਰ ਚਲਣਾ ਪੈਂਦਾ ਹੈ।

ਪਹਿਲੀ ਪਉੜੀ ਵਿਚ ਬਲਵੰਡੁ ਆਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ, ਗੁਰੂ ਅੰਗਦ ਦੇਵ ਜੀ ਨੂੰ ਗਦੀ ਦੇ ਕੇ ਮੱਥਾ ਟੇਕਣਾ ਲੋਕਾਂ ਲਈ ਬੜਾ ਅਸਚਰਜ ਕੌਤਕ ਹੈ, ਪਰ ਗੁਰੂ ਸਾਹਿਬ ਨੇ ਕਿਸੇ ਸਰੀਰ ਜਾਂ ਕਿਸੇ ਮਨੁੱਖ ਅਗੇ ਮੱਥਾ ਨਹੀਂ ਸੀ ਟੇਕਿਆ, ਗੁਰੂ ਜੀ ਨੇ ਤਾਂ ਉਸ ਅਗੰਮੀ-ਜੋਤਿ ਨੂੰ ਜੋ ਗੁਰੂ ਅੰਗਦ ਦੇਵ ਜੀ ਵਿਚ ਪਰਵੇਸ਼ ਕਰ ਚੁਕੀ ਸੀ, ਉਸ ਨੂਰੀ ਆਦਰਸ਼ ਦੇ ਪ੍ਰਚਾਰਕ ਹੋਣ ਦੇ ਨਾਤੇ ਨਮਸਕਾਰ ਕੀਤੀ ਸੀ। ਸਿਖ ਨੂੰ ਪਰਖਣ ਦੀ ਮਰਯਾਦਾ ਦਾ ਆਰੰਭ ਗੁਰੂ ਘਰ ਵਿਚ ਗੁਰੂ ਨਾਨਕ ਦੇਵ ਜੀ ਨੇ ਆਪ ਕੀਤਾ। ਸਲੋਕ ਵਾਰਾਂ ਤੋਂ ਵਧੀਕ ਵਿਚ ਆਪ ਜੀ ਨੇ ਪਾਵਨ ਵਾਕ ਰਾਹੀਂ ਇਹ ਉਪਦੇਸ਼ ਵੀ ਦਿਤਾ ਹੈ:—

**ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਰੁ ॥** [ਪੰਨਾ ੧੪੧੦

ਇਹ ਗੁਰਮਤਿ ਦਾ ਆਦਰਸ਼ਕ ਪਹਿਲੂ ਹੈ। ਸਿਖੀ ਦੀ ਪਰਖ ਦਾ ਨਿਸ਼ਾਨਾ ਬੜਾ ਉਤਮ ਹੈ। ਗੁਰੂ ਨਾਨਕ ਜੀ ਨੇ ਜੋ ਕੁਦਰਤਿ ਵਿਖਾਈ ਉਹ "ਜਾਂ ਸੁਧੋਸੁ ਤਾ ਲਹਣਾ ਟਿਕਿਓਨੁ" ਸੀ। ਆਪ ਜੀ ਨੇ ਭਾਈ ਲਹਿਣਾ ਜੀ ਦੀ ਵਡਿਆਈ ਨੂੰ ਉਸ ਸਿਖਰ ਤਕ ਪਹੁੰਚਾ ਦਿਤਾ ਜਿਥੇ ਬੇਅੰਤ ਮਨੁੱਖਾਂ ਵਿਚੋਂ ਕੋਈ ਇਕ ਅੱਧਾ ਹੀ ਅਪੜਦਾ ਹੈ।

# ਰਾਇ ਬਲਵੰਡੁ ਤਥਾ ਸਤੇ ਕੀ ਵਾਰ

## (ਇਕ ਹਡ ਬੀਤੀ)

ਭਾਈ ਬਲਵੰਡ ਤੇ ਸਤੇ ਦੇ ਕੋਹੜ ਨੂੰ ਦੂਰ ਕਰਨ ਵਾਲੀ ਘਟਨਾ ਨੂੰ ਭਾਵੇਂ ਸੈਂਕੜੇ ਵਰ੍ਹੇ ਬੀਤ ਗਏ ਹਨ ਪਰ ਇਸ ਵਾਰ ਦਾ ਅਸਰ ਅਜ ਵੀ ਉਸੇ ਤਰ੍ਹਾਂ ਸ਼ਕਤੀਸ਼ਾਲੀ ਰੂਪ ਵਿਚ ਕਾਇਮ ਹੈ ਜਿਵੇਂ ਪਹਿਲੇ ਸੀ। ਇਹੋ ਕਾਰਨ ਹੈ ਕਿ ਚੰਗੇ ਚੰਗੇ ਨਾਮ-ਰਸੀਏ ਪੁਰਾਤਨ ਗੁਰਸਿਖ ਇਸ ਵਾਰ ਦਾ ਪਾਠ ਨਿਤਨੇਮ ਬਾਣੀਆਂ ਮਗਰੋਂ ਕਰਦੇ ਹੁੰਦੇ ਸਨ ਅਤੇ ਅਜ ਵੀ ਕਈ ਸਿਦਕੀ ਤੇ ਭਰੋਸੇ ਵਾਲੇ ਜਿਹੜਾ ਇਸ ਬਾਣੀ ਦੇ ਪਿਛੋਕੜ ਤੋਂ ਜਾਣੂੰ ਹਨ, ਇਸ ਵਾਰ ਦਾ ਪਾਠ ਬੜੇ ਪਿਆਰ ਨਾਲ ਕਰਦੇ ਹਨ।

ਜਿਹੜੇ ਲੋਕ ਇਹ ਸਮਝਦੇ ਹਨ ਕਿ ਗੁਰਬਾਣੀ ਕੇਵਲ ਮਾਨਸਿਕ ਤੇ ਅਧਿਆਤਮਿਕ ਰੋਗਾਂ ਦੀ ਦਵਾਈ ਹੈ, ਸਰੀਰਕ ਰੋਗਾਂ ਦੀ ਨਹੀਂ, ਉਹ ਭੁਲੇਖੇ ਵਿਚ ਹਨ। ਸੁਖਮਨੀ ਸਾਹਿਬ ਵਿਚ ਸਤਿਗੁਰੂ ਅਰਜਨ ਦੇਵ ਜੀ ਦੇ ਪਾਵਨ ਵਾਕ ਹਨ:—

੧. **ਸਰਬ ਰੋਗ ਕਾ ਅਉਖਦੁ ਨਾਮੁ ॥** [ਪੰਨਾ ੨੭੪

੨. **ਪ੍ਰਥਮੇ ਮਿਟਿਆ ਤਨ ਕਾ ਦੂਖ ॥ ਮਨ ਸਗਲ ਕਉ ਹੋਆ ਸੂਖੁ ॥** [ਪੰਨਾ ੩੯੫

੩. **ਸੂਖ ਸਹਜ ਆਨਦ ਗੁਣ ਗਾਵਹੁ, ਮਨੁ ਤਨੁ ਦੇਹ ਸੁਖਾਲੀ ॥** [ਪੰਨਾ ੬੨੦

੪. **ਰੋਗ ਦੋਖ ਗੁਰ ਸਬਦਿ ਨਿਵਾਰੇ॥ ਨਾਮ ਅਉਖਧੁ ਮਨ ਭੀਤਰਿ ਸਾਰੇ॥**[ਪੰ. ੧੧੪੮

੫. **ਹਰਿ ਜਪਿ ਜਪਿ ਅਉਖਧ ਖਾਧਿਆ, ਸਭਿ ਰੋਗ ਗਵਾਤੇ ਦੁਖਾ ਘਾਣਿ॥** [ਪੰ. ੬੫੧

੬. **ਅਉਖਧ ਕੋਟਿ ਸਿਮਰਿ ਗੋਬਿੰਦ ॥ ਤੰਤੁ ਮੰਤੁ ਭਜੀਐ ਭਗਵੰਤ ॥**
**ਰੋਗ ਸੋਗ ਮਿਟੇ ਪ੍ਰਭ ਧਿਆਏ॥ ਮਨ ਬਾਂਛਤ ਪੂਰਨ ਫਲ ਪਾਏ॥੩॥** [ਪੰਨਾ ੮੬੬

ਸੰਸਾਰ ਤੇ ਜੋ ਵੀ ਮਨੁੱਖ ਦਿਸਦਾ ਹੈ ਉਹ ਕਿਸੇ ਨਾ ਕਿਸੇ ਰੋਗ ਵਿਚ ਗ੍ਰਸਿਆ ਹੋਇਆ ਹੈ:-

**ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥** [ਪੰ. ੧੧੪੦-੪੧

ਜੇ ਕੋਈ ਰੋਗ ਤੋਂ ਰਹਿਤ ਹੈ ਤਾਂ ਉਹ ਕੇਵਲ ਮੇਰਾ ਸਤਿਗੁਰੂ ਜੋਗੀ ਹੈ, ਬਾਕੀ ਸਾਰੇ ਹੀ ਰੋਗੀ ਹਨ। ਇਸ ਬਾਰੇ ਪੂਰੀ ਜਾਣਕਾਰੀ ਲਈ ਪੜ੍ਹੋ ਪੂਰਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੧੪੦-੪੧ ਤੋਂ।

ਇਸ ਵਾਰ ਨੂੰ ਪ੍ਰਾਪਤ ਹੋਇਆ ਵਰਦਾਨ ਅਜ ਵੀ ਉਸੇ ਤਰ੍ਹਾਂ ਕੰਮ ਕਰ ਰਿਹਾ ਹੈ ਜਿਸ ਦੀ ਅਖੀ ਡਿਠੀ ਮਿਸਾਲ ਪਾਠਕਾਂ ਦੀ ਗਿਆਤ ਲਈ ਅੰਕਿਤ ਕਰਨੀ ਜ਼ਰੂਰੀ ਹੈ:—

ਕੰਵਰ ਸ਼ਮਸ਼ੇਰ ਸਿੰਘ ਆਈ.ਜੀ. ਪੁਲਿਸ ਪੰਜਾਬ ਜੋ ਹੁਣ ਆਪਣੀ ਪਦਵੀ ਤੋਂ ਸੇਵਾ-ਮੁਕਤ ਹੋ ਚੁਕੇ ਹਨ, ਦੀ ਸੁਪਤਨੀ ਸ੍ਰੀ ਮਤੀ ਸ਼ੀਲਾ ਦੇ ਸਰੀਰ ਤੇ ਵਿਸ਼ੇਸ਼ ਕਰਕੇ ਹਥਾਂ ਤੇ ਭਿਆਨਕ ਕੁਸ਼ਟ ਰੋਗ ਉਠ ਖੜੋਤਾ ਸੀ। ਉਹ ਦੋਹਤਰੇ ਨੂੰ ਚੁਕਣ ਤੋਂ ਵੀ ਲਾਚਾਰ ਸਨ। ਇਤਨੀ ਵੱਡੀ ਪਦਵੀ ਤੇ ਲਗੇ ਹੋਏ ਅਫਸਰ ਨੇ ਆਪਣੇ ਵਲੋਂ ਬੜਾ ਇਲਾਜ ਕਰਵਾਇਆ। ਇਥੋਂ ਤਕ ਕਿ ਬਿਆਸਾ ਜਾ ਕੇ ਅਮਰੀਕਾ ਦੇ ਡਾਕਟਰਾਂ ਤੇ ਹੋਰ ਉਘੇ ਡਾਕਟਰਾਂ ਪਾਸ ਗਏ, ਦਵਾਈ ਕਰਦੇ ਰਹੇ ਪਰ ਕੋਈ ਆਰਾਮ ਨਾ ਆਇਆ।

ਭਾਈ ਵਧਾਵਾ ਸਿੰਘ ਜੀ ਭਾਸ਼ਾ ਵਿਭਾਗ, ਪਟਿਆਲਾ ਵਾਲੇ, ਜੋ ਅਜ ਕਲ ਯੂ.ਐਸ.ਏ. ਦੇ ਵਸਨੀਕ

ਬਣ ਗਏ ਹਨ, ਕੰਵਰ ਸ਼ਮਸ਼ੇਰ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਭਾਈ ਸਾਹਿਬ ਸ਼ੇਰ ਸਿੰਘ ਜੀ ਗੁਰੂ ਸਰ ਸੁਧਾਰ ਵਾਲਿਆਂ ਨੂੰ ਮਿਲੋ, ਉਹ ਚੰਗੇ ਨਾਮ-ਅਭਿਆਸੀ ਹਨ, ਗੁਰੂ ਦੀ ਕਿਰਪਾ ਨਾਲ ਉਹ ਬੀਬੀ ਸ਼ੀਲਾ ਦਾ ਦੁਖ ਦੂਰ ਕਰ ਦੇਣਗੇ।

ਆਪ ਜੀ ਨੇ ਭਾਈ ਸਾਹਿਬ ਨੂੰ ਮਿਲਣ ਦਾ ਯਤਨ ਕੀਤਾ ਪਰ ਪਹਿਲੀ ਵਾਰ ਉਨ੍ਹਾਂ ਮਿਲਣ ਤੋਂ ਇਨਕਾਰ ਕਰ ਦਿੱਤਾ। ਫਿਰ ਮਿਲੇ ਤਾਂ ਉਨ੍ਹਾਂ ਕਿਹਾ ਕ ਤੁਸੀਂ ਪਹਿਲਾਂ ਆਪਣਾ ਖਾਣਾ-ਪੀਣਾ ਠੀਕ ਕਰੋ, ਮਾਸ ਸ਼ਰਾਬ ਤੋਂ ਹਟਾਇਆ। ਫਿਰ ਕਿਹਾ ਕਿ 'ਸਤੇ ਬਲਵੰਡ' ਦੀ ਵਾਰ ਦਾ ਪਾਠ ਬੀਬੀ ਆਪ ਪ੍ਰੇਮ ਨਾਲ ਕਰੇ, ਜੇ ਆਪ ਨਹੀਂ ਕਰ ਸਕਦੀ ਤਾਂ ਉਸ ਨੂੰ ਆਖੋ ਕਿ ਹਰ ਰੋਜ਼ ਇਸ ਵਾਰ ਦਾ ਪਾਠ ਸੁਣੇ।

ਬੀਬੀ ਸ਼ੀਲਾ ਜੀ ਪੰਜਾਬੀ ਵਿਦਿਆ ਨਹੀਂ ਸਨ ਜਾਣਦੇ, ਅੰਗਰੇਜ਼ੀ ਬੋਲਣ ਤੇ ਸਮਝਣ ਵਿਚ ਮਾਹਰ ਸਨ। ਦਾਸ ਦੀ ਨਿਯੁਕਤੀ ਓਦੋਂ ਸੀ.ਆਈ.ਡੀ. ਪੰਜਾਬ ਦੇ ਦਫ਼ਤਰ ਵਿਚ ਸੀ। ਇਕ ਦਿਨ ਆਈ.ਜੀ. ਨੇ ਆਪਣੇ ਜਮਾਦਾਰ ਸਾਧੂ ਸਿੰਘ ਪਾਸੋਂ ਪੁਛਿਆ ਕਿ ਆਪਣੇ ਦਫ਼ਤਰ ਵਿਚ ਕੋਈ ਗੁਰਬਾਣੀ ਦਾ ਪਾਠ ਕਰਨ ਵਾਲਾ ਤੇ ਅਰਥਾਂ ਤੋਂ ਜਾਣੂੰ ਵਿਅਕਤੀ ਹੈ? ਤਾਂ ਉਸ ਨੇ ਮੇਰਾ ਨਾਮ ਦਸ ਦਿਤਾ। ਮੈਨੂੰ ਜਮਾਦਾਰ ਕਹਿਣ ਲਗਾ ਕਿ ਤੁਹਾਨੂੰ ਆਈ.ਜੀ. ਸਾਹਿਬ ਬੁਲਾਉਂਦੇ ਹਨ। ਦਾਸ ਗਿਆ ਤਾਂ ਆਪ ਅਗੋਂ ਕੁਰਸੀ ਤੋਂ ਉਠ ਕੇ ਮਿਲੇ ਬੜੇ ਆਦਰ ਨਾਲ ਬਿਠਾਇਆ। ਕਹਿਣ ਲਗੇ ਕਿ ਸਾਨੂੰ ਕਿਸੇ ਨੇ ਸਤੇ ਬਲਵੰਡ ਦੀ ਵਾਰ ਦਾ ਪਾਠ ਸੁਣਨ ਲਈ ਕਿਹਾ ਹੈ ਜੇ ਤੁਸੀਂ ਕੋਠੀ ਤੇ ਆ ਕੇ ਸੁਣਾਓ ਤਾਂ ਬਹੁਤ ਚੰਗਾ ਹੋਵੇਗਾ। ਜਾਂ ਕੋਠੀ ਆਣ ਵਾਸਤੇ ਹੋਰ ਗ੍ਰੰਥੀ ਕਰ ਦਿਓ ਜੋ ਇਸ ਬਾਣੀ ਦੇ ਅਰਥ ਵੀ ਦਸੇ। ਉਨ੍ਹਾਂ ਦਿਨਾਂ ਵਿਚ ਦਾਸ ਪਾਸ ਬਹੁਤ ਕੰਮ ਸੀ ਤੇ ਵਕਤ ਕਢਣਾ ਬੜਾ ਔਖਾ ਸੀ। ਆਪ ਜੀ ਨੇ ਦਾਸ ਦੀ ਬਦਲੀ ਸੀ.ਪੀ.ਓ. ਦੀ ਕਰ ਦਿਤੀ। ਦਫਤਰੋਂ ਉਠ ਕੇ ਦਾਸ ਨੇ ਪਾਠ ਕਰਨ ਕੋਠੀ ਤੇ ਜਾਣਾ ਤੇ ਪਾਠ ਸੁਣਾਉਣਾ। ਫਿਰ ਕਹਿਣ ਲਗੇ ਕਿ ਭਾਈ ਸਾਹਿਬ ਨੇ ਪੰਜ ਬਾਣੀਆਂ ਦਾ ਪਾਠ ਕਰਨ ਲਈ ਕਿਹਾ ਹੈ ਪਰ ਸਾਨੂੰ ਪਾਠ ਦੀ ਸਮਝ ਨਹੀਂ ਆਉਂਦੀ ਜੇ ਤੁਸੀਂ ਅਰਥ ਕਰਕੇ ਸਮਝਾ ਦਿਓ ਤਾਂ ਬੜਾ ਚੰਗਾ ਹੋਵੇਗਾ। ਇਕ ਦੋ ਦਿਨ ਪਾਠ ਅਰਥਾਂ ਨਾਲ ਕਰਵਾਇਆ ਤਾਂ ਕਹਿਣ ਲਗੇ ਕਿ ਕੋਈ ਗ੍ਰੰਥੀ ਸਿੰਘ ਜੋ ਸਾਨੂੰ ਰੋਜ਼ ਤੁਹਾਡੀ ਤਰ੍ਹਾਂ ਪਾਠ ਸਮਝਾ ਸਕੇ, ਅਸੀਂ ਉਸ ਦੀ ਮਾਇਕ ਸੇਵਾ ਭੀ ਕਰ ਦਿਆਂਗੇ। ਪਾਠ ਕਰਨ ਵਾਲੇ ਗ੍ਰੰਥੀ ਤਾਂ ਮਿਲ ਸਕਦੇ ਸਨ ਪਰ ਅਰਥ ਸਮਝਾਉਣ ਵਾਲਾ ਕੰਮ ਔਖਾ ਸੀ। ਫਿਰ ਇਸ ਵਾਰ ਦੀ ਸ਼ਬਦਾਵਲੀ ਵੀ ਬੜੀ ਕਠਿਨ ਸੀ। ਕਈ ਦਿਨ ਸਮਝਾਉਂਦਿਆਂ ਚੰਗਾ ਹਨੇਰਾ ਪੈ ਜਾਣਾ, ਤੇ ਉਨ੍ਹਾਂ ਨੇ ਕਹਿਣਾ 'ਗਿਆਨੀ ਜੀ! ਘਰ ਨਹੀਂ ਜਾਣਾ?' ਭਾਵ ਬਾਣੀ ਦੀ ਵਿਆਖਿਆ ਨੂੰ ਉਨ੍ਹਾਂ ਨੇ ਇਤਨੇ ਪਿਆਰ ਤੇ ਧਿਆਨ ਨਾਲ ਸੁਣਨਾ ਕਿ ਵਕਤ ਦਾ ਪਤਾ ਹੀ ਨਹੀਂ ਸੀ ਲਗਦਾ। ਗੁਰੂ ਪਾਤਿਸ਼ਾਹ ਦੀ ਮਿਹਰ ਹੋਈ ਉਹਨਾਂ ਦਾ ਰੋਗ ਠੀਕ ਹੋਂਦਾ ਗਿਆ।

ਇਕ ਦਿਨ ਦਾਸ ਨੇ ਪੁਛਿਆ ਉਹ ਕਿਹੜੇ ਭਾਈ ਸਾਹਿਬ ਹਨ ਜਿਨ੍ਹਾਂ ਨੇ ਤੁਹਾਨੂੰ ਇਹ ਇਲਾਜ ਦਸਿਆ ਹੈ ਤਾਂ ਉਨ੍ਹਾਂ ਕਿਹਾ ਭਾਈ ਸਾਹਿਬ ਦਾ ਹੁਕਮ ਹੈ ਉਨ੍ਹਾਂ ਦਾ ਨਾਂ ਕਿਸੇ ਨੂੰ ਨਹੀਂ ਦਸਣਾ ਸੋ ਅਸੀਂ ਉਨ੍ਹਾਂ ਦੇ ਹੁਕਮ ਦੀ ਪਾਲਨਾ ਕਰਨੀ ਹੈ, ਤੁਹਾਡੇ ਤੋਂ ਖਿਮਾ ਮੰਗਦੇ ਹਾਂ, ਨਾਰਾਜ ਨਾ ਹੋਣਾ।

ਜਦੋਂ ਉਨ੍ਹਾਂ ਇਹ ਗਲ ਕਹੀ ਤਾਂ ਅਜੇਹੇ ਗੁਰਸਿਖ ਦੀ ਕਥਨੀ ਤੇ ਕਰਣੀ ਸੁਣ ਕੇ ਉਨ੍ਹਾਂ ਲਈ ਪਿਆਰ ਤੇ ਸਤਿਕਾਰ ਨਾਲ ਮੇਰਾ ਹਿਰਦਾ ਭਰ ਗਿਆ। ਮੇਰੇ ਮਨ ਵਿਚ ਪਾਣੀ ਦੀਆਂ ਲਹਿਰਾਂ ਵਾਂਗ ਵਿਚਾਰ

ਭਰੀਆਂ ਤਰੰਗਾਂ ਉਠੀਆਂ ਕਿ ਅਜਿਹਾ ਕਿਹੜਾ ਸਿਦਕੀ ਸਿਖ ਹੈ ਜਿਸ ਨੇ ਐਨੇ ਵੱਡੇ ਅਫਸਰ ਦਾ ਮਾਸ ਖਾਣ ਤੇ ਸ਼ਰਾਬ ਪੀਣ ਤੋਂ ਛੁਟਕਾਰਾ ਕਰਾ ਦਿਤਾ ਹੈ ਤੇ ਫਿਰ ਬਾਣੀ ਵਾਲੇ ਪਾਸੇ ਲਗਾ ਦਿਤਾ ਹੈ, ਇਥੋਂ ਤਕ ਕਿ ਓਹ ਆਪਣਾ ਨਾਮ ਵੀ ਨਹੀਂ ਦਸਣਾ ਚਾਹੁੰਦੇ, ਕਿੰਨੀ ਵੱਡੀ ਨਿਮਰਤਾ ਹੈ। ਮੇਰਾ ਮਨ ਅੰਦਰੋਂ ਕਰੇ ਕਿ ਉਹ ਕਿਹੜੀ ਘੜੀ ਆਵੇ ਜਦੋਂ ਮੈਨੂੰ ਅਜੇਹੇ ਗੁਰਸਿਖ ਵੀਰ ਦੇ ਦਰਸ਼ਨ ਨਸੀਬ ਹੋਣ।

ਜਦੋਂ ਬੀਬੀ ਜੀ ਠੀਕ ਹੋ ਗਏ ਤਾਂ ਭਾਈ ਸਾਹਿਬ ਜੀ ਨੇ ਦੋਹਾਂ ਨੂੰ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨ ਕਰਨ ਲਈ ਭੇਜਿਆ। ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਤੋਂ ਵਾਪਸ ਆਏ ਤਾਂ ਕੁਝ ਦਿਨ ਬਾਅਦ ਕਹਿਣ ਲਗੇ 'ਗਿਆਨੀ ਜੀ! ਅਸਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਾਉਣਾ ਹੈ, ਪਾਠੀ ਸਿੰਘਾਂ ਦਾ ਪ੍ਰਬੰਧ ਮੇਰੇ ਜ਼ੁੰਮੇ ਲਾਇਆ। ਦਾਸਰੇ ਨੇ ਗੁਰਮਤਿ ਪ੍ਰਚਾਰਕ ਜਥਾ ਚੰਡੀਗੜ੍ਹ ਦੇ ਪ੍ਰੇਮੀਆਂ ਨੂੰ ਬੇਨਤੀ ਕੀਤੀ, ਉਨ੍ਹਾਂ ਵੀਰਾਂ ਨੇ ਬੜੇ ਪ੍ਰੇਮ ਨਾਲ ਪਾਠ ਕੀਤਾ। ਜਦੋਂ ਪਾਠ ਆਰੰਭ ਹੋਇਆ ਤਾਂ ਨਾਮ-ਰਸੀਏ ਗਿਆਨੀ ਦਿਆਲ ਸਿੰਘ ਜੀ ਪਟਿਆਲੇ ਵਾਲੇ ਕੋਠੀ ਤੇ ਆਏ। ਉਨ੍ਹਾਂ ਨਾਲ ਮੇਰੀ ਪਹਿਲਾਂ ਤੋਂ ਹੀ ਚੰਗੀ ਜਾਣ-ਪਛਾਣ ਸੀ। ਮੈਂ ਉਨ੍ਹਾਂ ਤੋਂ ਪੁਛਿਆ ਕਿ "ਜਿਨ੍ਹਾਂ ਨੇ ਕੰਵਰ ਸਾਹਿਬ ਨੂੰ ਗੁਰਬਾਣੀ ਵਾਲੇ ਪਾਸੇ ਲਾਇਆ ਹੈ, ਇਥੋਂ ਤਕ ਕਿ ਉਨ੍ਹਾਂ ਦੇ ਘਰ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਾਇਆ ਅਤੇ ਨਿਤਨੇਮ ਕਰਨ ਤੋਂ ਬਾਅਦ ਹੀ ਕਿਸੇ ਨਾਲ ਗਲ ਕਰਦੇ ਹਨ ਜੇ ਪਾਠ ਕਰਦੇ ਹੋਣ ਤਾਂ ਕਿਸੇ ਪੁਲਿਸ ਵਾਲੇ ਨੂੰ ਵੀ ਮਿਲਣ ਦੀ ਇਜ਼ਾਜਤ ਨਹੀਂ ਹੈ, ਉਹ ਕਿਹੜੇ ਭਾਈ ਸਾਹਿਬ ਹਨ ਜਿਨ੍ਹਾਂ ਨੇ ਇਹਨਾਂ ਨੂੰ ਗੁਰਬਾਣੀ ਦੇ ਲੜ ਲਾਇਆ ਹੈ?" ਗਿਆਨੀ ਜੀ ਨੇ ਮੈਨੂੰ ਦਸਿਆ ਕਿ ਉਹ ਭਾਈ ਸ਼ੇਰ ਸਿੰਘ ਜੀ ਹਨ ਜੋ ਗੁਰੂ ਸਰ ਸੁਧਾਰ ਰਹਿੰਦੇ ਹਨ। ਉਨ੍ਹਾਂ ਦੀ ਆਪਣੀ ਜ਼ਮੀਨ ਹੈ, ਖੇਤੀ ਦਾ ਕੰਮ ਕਰਦੇ ਹਨ, ਚੰਗੇ ਭਜਨ ਬੰਦਗੀ ਵਾਲੇ ਹਨ ਬਹੁਤ ਸਾਦਾ ਲਿਬਾਸ ਵਿਚਰਹਿੰਦੇ ਹਨ। ਉਨ੍ਹਾਂ ਨੂੰ ਪਛਾਣਨਾ ਬੜਾ ਔਖਾ ਹੈ ਕਿਉਂਕਿ ਉਹ ਅਜੋਕੇ ਸਾਧਾਂ ਸੰਤਾਂ ਵਾਂਗੂੰ ਕੋਈ ਕਲੀਆਂ ਵਾਲੇ ਲੰਮੇ ਕੁੜਤੇ ਨਹੀਂ ਪਾਂਦੇ। ਗੋਲ ਪਗ, ਜਾਂ ਹੱਥ ਵਿਚ ਮਾਲਾ ਨਹੀਂ ਰਖਦੇ, ਨਾ ਹੀ ਉਹ ਮਥੇ ਟਿਕਾਵਾਉਂਦੇ ਹਨ, ਤਿਆਰ ਬਰ ਤਿਆਰ ਅੰਮ੍ਰਿਤਧਾਰੀ ਕਿਰਪਾਨਧਾਰੀ ਸਿੰਘ ਹਨ। ਉਹ ਵੀ ਪਾਠ ਦੀ ਸਮਾਪਤੀ ਤੇ ਆਉਣਗੇ ਤੇ ਉਨ੍ਹਾਂ ਨਾਲ ਸੂਬੇਦਾਰ ਅਜਾਇਬ ਸਿੰਘ ਵੀ ਆਉਣਗੇ।

ਗੁਰੂ ਦੀ ਕਿਰਪਾ ਨਾਲ ਜਦੋਂ ਪਾਠ ਦੀ ਸਮਾਪਤੀ ਹੋਈ, ਕੀਰਤਨ ਹੋਇਆ ਤਾਂ ਕਿਸੇ ਨੂੰ ਭਾਈ ਸਾਹਿਬ ਦਾ ਪਤਾ ਨਾ ਲਗ਼ਾ। ਕੀਰਤਨ ਤੋਂ ਬਾਅਦ ਹੀ ਆਪ ਜੀ ਨਾਲ ਬਚਨ ਹੋਏ। ਆਪ ਜੀ ਦੀ ਅੰਤਰ-ਜਾਮਤਾ ਬਾਰੇ ਪਹਿਲਾਂ ਹੀ ਬੀਬੀ ਜੀ ਤੇ ਕੰਵਰ ਜੀ ਪਾਸੋਂ ਬਹੁਤ ਕੁਝ ਪਤਾ ਲਗ ਚੁਕਾ ਸੀ, ਉਸ ਦਾ ਇਥੇ ਵੇਰਵਾ ਦੇਣ ਦੀ ਲੋੜ ਨਹੀਂ।

ਇਕ ਵਾਰੀ ਦਾਸ ਤੇ ਵੀਰ ਜੀਵਨ ਸਿੰਘ ਜੀ ਪੰਜਾਬ ਯੂਨੀਵਰਸਿਟੀ ਵਾਲੇ ਨੂੰ ਸ. ਅਰਜਨ ਸਿੰਘ ਐਕਸੀਅਨ ਚੰਡੀਗੜ੍ਹ ਵਾਲੇ ਆਪਣੀ ਜੀਪ ਤੇ ਗੁਰੂ ਸਰ ਸੁਧਾਰ ਭਾਈ ਸਾਹਿਬ ਦੇ ਦਰਸ਼ਨ ਕਰਨ ਲਈ ਲੈ ਗਏ। ਉਨ੍ਹਾਂ ਨੇ ਉਥੇ ਭਾਈ ਸਾਹਿਬ ਦੀ ਫੋਟੋ ਖਿਚ ਲਈ। ਮੈਨੂੰ ਆਈ.ਜੀ. ਨੇ ਚਿਠੀ ਵਿਖਾਈ ਕਿ ਜੋ ਸਜਣ ਤੁਹਾਡੇ ਨਾਲ ਗਏ ਸਨ ਉਹ ਫੋਟੋ ਖਿਚ ਕੇ ਲੈ ਆਏ ਹਨ, ਭਾਈ ਸਾਹਿਬ ਨੇ ਚੰਗਾ ਨਹੀਂ ਸਮਝਿਆ।

ਭਾਈ ਸਾਹਿਬ ਦੀ ਅਜ਼ਮਤ ਬਾਰੇ ਨਾ ਉਨ੍ਹਾਂ ਦੀ ਸਿੰਘਣੀ ਤੇ ਨਾ ਹੀ ਪਰਵਾਰ ਨੂੰ ਪਤਾ ਸੀ, ਉਹ ਆਪਣੇ ਆਪ ਨੂੰ ਗੁਪਤ ਰਖਣਾ ਚਾਹੁੰਦੇ ਸਨ। ਪਰ ਦਾਸ ਨੇ ਜਦੋਂ ਆਪ ਜੀ ਦੇ ਦਰਸ਼ਨ ਕੀਤੇ ਤਾਂ ਸਪਸ਼ਟ

ਕਹਿ ਦਿਤਾ ਭਾਈ ਸਾਹਿਬ ਜੀ! ਤੁਸੀਂ ਪਰਉਪਕਾਰੀ ਜੀਉੜੇ ਹੋ ਹੁਣ ਲੁਕ ਕੇ ਨਹੀਂ ਰਹਿ ਸਕਦੇ। ਚੰਦਨ ਦੀ ਸੁਗੰਧੀ ਕਿਵੇਂ ਲਕੋਈ ਜਾ ਸਕਦੀ ਹੈ? ਆਪ ਕੁਝ ਮੁਸਕਰਾਏ। ਆਪ ਅਸਮਾਦਿਕ ਜੀਵਾਂ ਤੇ ਪਰਉਪਕਾਰ ਕਰੋ, ਕਰਤਾਰ ਨੇ ਆਪ ਨੂੰ ਅਪਾਰ ਦਾਤ ਬਖਸ਼ੀ ਹੈ, ਆਪ ਬੜੇ ਮਿਠੇ ਸੁਭਾਅ ਤੇ ਕੰਵਲ ਫੁਲ ਵਾਂਗ ਖਿੜੇ ਹੋਏ ਦੀਦਾਰੀ ਸਿੰਘ ਸਨ। ਲੁਧਿਆਣੇ ਰੈਣਿ ਸਬਾਈ ਕੀਰਤਨ ਸਮਾਗਮਾਂ ਤੇ ਕਈ ਵਾਰ ਕੀਰਤਨ ਸੁਣਨ ਲਈ ਆਉਂਦੇ ਸਨ ਪਰ ਆਮ ਸਿਖ ਇਨ੍ਹਾਂ ਦੇ ਜੀਵਨ ਤੋਂ ਜਾਣੂੰ ਨਹੀਂ ਸਨ। ਆਪ ਦੀ ਸੰਗਤ ਨਾਲ ਕਈ ਵਿਗੜੇ ਤਿਗੜੇ ਪੁਲਸੀਆਂ ਦਾ ਉਧਾਰ ਹੋਇਆ। ਕੰਵਰ ਸਾਹਿਬ ਦੇ ਲੜਕੇ ਜੋ ਪਾਇਲਟ ਸਨ ਭਾਰਤ ਤੇ ਪਾਕਿਸਤਾਨ ਦੀ ਲੜਾਈ ਵੇਲੇ ਗੁਰੁਸਰ ਸੁਧਾਰ ਦੇ ਨੇੜੇ ਜੋ ਹਵਾਈ ਅੱਡਾ ਸੀ, ਉਸ ਬਾਰੇ ਆਪ ਜੀ ਨੇ ਦਸਿਆ ਕਿ ਰਡਾਰ ਵਿਚ ਤੇੜਾਂ ਆ ਗਈਆਂ ਹਨ, ਠੀਕ ਕਰਾਉ। ਜਦੋਂ ਉਥੋਂ ਜਾ ਕੇ ਵੇਖਿਆ ਤਾਂ ਭਾਈ ਸਾਹਿਬ ਦਾ ਬਚਨ ਸਤ ਹੋਇਆ। ਇਸੇ ਤਰ੍ਹਾਂ ਇਕ ਵਾਰੀ ਆਪ ਜੀ ਨੇ ਸਾਰੇ ਪਰਵਾਰ ਨੂੰ ਇਕ ਸ਼ਬਦ ਦਾ ਪਾਠ ਕਰਨ ਲਈ ਆਖਿਆ। ਉਸ ਦਾ ਭੇਦ ਉਦੋਂ ਖੁਲ੍ਹਿਆ ਜਦੋਂ ਕੰਵਰ ਸਾਹਿਬ ਦੇ ਲੜਕੇ ਵਾਲਾ ਹਵਾਈ ਜਹਾਜ਼ ਜਿਸਨੂੰ ਅਗ ਲਗ ਗਈ, ਬਚ ਗਿਆ ਤੇ ਬਾਕੀ ਉਸ ਦੇ ਨਾਲ ਦਾ ਜਹਾਜ਼ ਬਿਲਕੁਲ ਤਬਾਹ ਹੋ ਗਿਆ। ਸੋ, ਸ਼ਬਦ-ਸ਼ਕਤੀ ਅੱਗੇ ਸਾਰੀਆਂ ਤਾਕਤਾਂ ਹੇਚ ਹਨ।

ਗੁਰ ਸਿਖ ਜੀਵਨ ਦੇ ਪ੍ਰਭਾਵ ਨੂੰ ਇਸ ਜੋੜੇ ਨੇ ਦਿਲੋਂ ਕਬੂਲਿਆ। ਆਪ ਰੀਟਾਇਰ ਹੋ ਚੁਕੇ ਸਨ ਕਿ ਇਕ ਦਿਨ ਦੋਵੇਂ ਪੈਦਲ ੯ ਸੈਕਟਰ ਵਾਲੀ ਸੜਕ ਲੰਘ ਰਹੇ ਸਨ। ਮੇਰੇ ਨਾਲ ਦਫ਼ਤਰ ਦਾ ਇਕ ਕਰਮਚਾਰੀ ਜੋ ਹਰਿਆਣੇ ਦਾ ਸੀ, ਉਸ ਨੇ ਵੇਖਿਆ ਕੀ ਬੀਬੀ ਸ਼ੀਲਾ ਦੀ ਸਾੜ੍ਹੀ ਸਿਰ ਤੋਂ ਲੱਥੀ ਹੋਈ ਸੀ ਪਰ ਮੈਨੂੰ ਵੇਖਦੇ ਹੀ ਝੱਟ ਸਿਰ ਢੱਕ ਲਿਆ। ਮੇਰਾ ਸਾਥੀ ਕਹਿਣ ਲਗਾ ਗਿਆਨੀ ਜੀ! ਕਮਾਲ ਹੈ ਇਨ੍ਹਾਂ ਦੇ ਜੀਵਨ ਵਿਚ ਇਤਨਾ ਪਲਟਾ ਆ ਗਿਆ ਹੈ'।

ਗਲ ਕੀ, ਸੱਤੇ ਬਲਵੰਡ ਦੀ ਵਾਰ ਨਾਲ ਬੀਬੀ ਸ਼ੀਲਾ ਨਵੀਂ ਨਰੋਈ ਹੋ ਗਈ।

ਇਸ ਵਾਰ ਦਾ ਪਾਠ ਭਾਈ ਸਾਹਬਿ ਰਣਧੀਰ ਸਿੰਘ ਜੀ ਅਤੇ ਹੋਰ ਕਈ ਪ੍ਰੇਮੀ ਸਿਖ ਨਿਤ ਕਰਦੇ ਸਨ ਤੇ ਅਜ ਵੀ ਕਈ ਗੁਰੂ ਦੇ ਲਾਲ ਇਸ ਵਾਰ ਦਾ ਪਠਨ-ਪਾਠਨ ਨਿਤਾ ਪ੍ਰਤਿ ਕਰਦੇ ਹਨ। ਸਾਰੇ ਗੁਰਸਿਖ ਵੀਰਾਂ ਦਾ ਫਰਜ਼ ਬਣਦਾ ਹੈ ਕਿ ਓਹ ਅਜੇਹੇ ਰੋਗੀਆਂ ਨੂੰ ਇਸ ਵਾਰ ਦਾ ਪਾਠ ਕਰਨ ਦੀ ਪ੍ਰੇਰਨਾ ਦੇਣ। ਬਾਣੀ ਸਾਰੀ ਹੀ ਸਦਾ ਸੁਖਦਾਈ ਹੈ ਪਰ ਇਤਿਹਾਸਕ ਤੌਰ ਤੇ ਜੇ ਅਜੇਹੀ ਪ੍ਰੇਰਨਾ ਮਿਲਦੀ ਹੈ ਤਾਂ ਇਸ ਤੋਂ ਲਾਭ ਉਠਾਉਣਾ ਚਾਹੀਦਾ ਹੈ। ਹਾਂ, ਜੋ ਸ਼ਬਦ-ਸਿਧੀ ਲਈ ਹਠ-ਸਾਧਨਾ ਕਰਨੀ, ਕਿਸੇ ਦਾ ਭਲਾ ਤੇ ਕਿਸੇ ਦਾ ਬੁਰਾ ਕਰਨ ਲਈ ਸਿੱਧੀ ਪ੍ਰਾਪਤ ਕਰਨੀ ਨਿਰੋਲ ਮਨ ਮਤਿ ਹੈ।ਗੁਰਮਤਿ ਸਹਜ ਦਾ ਮਾਰਗ ਹੈ ਜਿਸ ਉਤੇ ਚਲਦਿਆਂ ਇਹ ਲੋਕ ਸੁਖੀ ਪਰਲੋਕ ਸੁਹੇਲਾ ਹੋ ਸਕਦਾ ਹੈ।

### *ਇਸ ਵਾਰ ਦੀ ਮਹਿਮਾ*

ਉਪਮਾ ਵਾਰ ਕੀ ਸ੍ਰੀ ਗੁਰੂ ਕੀਨੀ ॥ ਕਸਟਿ ਨਿਵਾਰਨ ਅਤਿ ਸੁਖ ਦੀਨੀ ॥
ਜਿੰਹ ਨਰ ਕੋ ਬਡ ਰੋਗ ਦੁਖਾਵੈ ॥ ਯਾਹਿ ਪੜ੍ਹੇ ਦੁਖ ਦੂਰ ਪਰਾਵੈ ॥
ਔਰ ਕਸ਼ਟ ਕੋ ਰਹਿਨ ਨ ਪਾਈ॥ਪੜੈ ਵਾਰ ਜੋ ਨੇਮ ਧਰਾਈ॥[ਗੁ. ਬਿਲਾਸ ਪਾ. ੬

# ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ

**ੴ ਸਤਿਗੁਰ ਪ੍ਰਸਾਦਿ ॥ ਨਾਉ ਕਰਤਾ ਕਾਦਰੁ ਕਰੇ, ਕਿਉ ਬੋਲੁ ਹੋਵੈ ਜੋਖੀਵਦੈ ॥ ਦੇ ਗੁਨਾ ਸਤਿ ਭੈਣ ਭਰਾਵ ਹੈ, ਪਾਰੰਗਤਿ ਦਾਨੁ ਪੜੀਵਦੈ ॥ ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵਦੈ ॥ ਲਹਣੇ ਧਰਿਓਨੁ ਛਤੁ ਸਿਰਿ, ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥ ਮਤਿ ਗੁਰ ਆਤਮਦੇਵ ਦੀ, ਖੜਗਿ ਜੋਰਿ ਪਰਾਕੁਇ ਜੀਅਦੈ ॥ ਗੁਰਿ ਚੇਲੇ ਰਹਰਾਸਿ ਕੀਈ, ਨਾਨਕਿ ਸਲਾਮਤਿ ਥੀਵਦੈ ॥ ਸਹਿ ਟਿਕਾ ਦਿਤੋਸੁ ਜੀਵਦੈ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਕਿਉਂ, ਖੀਂਵਦੈ, ਹੈਂ, ਨੀਂਵ, ਪੀਂਵਦੈ, ਥੀਂਵਦੈ, ਜੀਂਵਦੈ।

**ਪਦ ਅਰਥ:** ਰਾਇ ਬਲਵੰਡਿ-ਰਾਇ ਬਲਵੰਡ ਨੇ। ਤਥਾ-ਅਤੇ। ਸਤੈ ਡੂਮਿ-ਸਤੇ ਮਿਰਾਸੀ (ਰਬਾਬੀ) ਨੇ। ਆਖੀ-ਉਚਾਰਨ ਕੀਤੀ। ਨਾਉ-ਨਾਮ। ਜੋਖੀਵਦੈ-ਜੋਖਣ (ਤੋਲਣ) ਲਈ। ਦੇ ਗੁਨਾ-ਦੈਵੀ ਗੁਣ। ਸਤਿ-ਸਚ ਵਾਲੀ (ਜੀਵਨ ਕ੍ਰਿਆ)। ਭਰਾਵ-ਭਰਾ। ਹੈ-ਹਨ। ਪਾਰੰਗਤਿ-ਕਬੂਲ ਹੋਣਾ। ਪੜੀਵਦੈ-ਪ੍ਰਾਪਤ ਹੁੰਦਾ ਹੈ। ਨਾਨਕਿ-ਨਾਨਕ ਨੇ। ਚਲਾਇਆ-ਕਾਇਮ ਕੀਤਾ। ਸਚੁ ਕੋਟ-ਸਚ ਰੂਪੀ ਕਿਲ੍ਹਾ। ਸਤਾਣੀ-ਤਾਣ ਵਾਲੀ। ਨੀਵ ਦੈ-ਨੀਂਹ ਦੇ ਕੇ। ਲਹਣੇ ਧਰਿਓਨੁ ਛਤੁ ਸਿਰਿ-ਲਹਣੈ (ਗੁਰੂ ਅੰਗਦ ਜੀ) ਦੇ ਸਿਰ ਉਤੇ (ਉਸ ਗੁਰੂ ਨਾਨਕ ਨੇ ਗੁਰਿਆਈ ਦਾ) ਛਤਰ ਰਖਿਆ। ਕਰਿ ਸਿਫਤੀ-ਸਿਫਤਾਂ ਕਰਕੇ। ਅੰਮ੍ਰਿਤੁ ਪੀਵਦੈ-(ਨਾਮ) ਅੰਮ੍ਰਿਤ ਪੀਂਦੇ ਹਨ। ਮਤਿ ਗੁਰ ਆਤਮ ਦੇਵ ਦੀ-ਆਤਮ ਦੇਵ ਗੁਰੂ (ਅਕਾਲ ਪੁਰਖ) ਦੀ ਮਤਿ ਰਾਹੀਂ। ਖੜਗਿ ਜੋਰਿ-ਖੜਗ (ਤਲਵਾਰ) ਦੇ ਜੋਰ ਨਾਲ। ਪਰਾਕੁਇ-ਪ੍ਰਾਕਰਮ, ਬਲ ਵਾਲੀ। ਜੀਅ-ਦਾਨ ਦੇ ਕੇ। ਗੁਰਿ-ਗੁਰੂ (ਨਾਨਕ) ਨੇ। ਚੇਲੇ-ਸਿਖ (ਬਾਬਾ ਲਹਿਣਾ ਜੀ)। ਕੀਈ-ਕੀਤੀ। ਸਲਾਮਤਿ ਥੀਵਦੈ-ਜੀਊਂਦੇ ਹੋਇਆਂ ਹੀ। ਸਹਿ-(ਗੁਰੂ ਮਾਲਕ ਨੇ)। ਟਿਕਾ-ਤਿਲਕ ਦਿਤਾ ਭਾਵ ਥਾਪਨਾ ਕਰ ਦਿਤੀ। ਦਿਤੋਸੁ-ਉਸ ਨੂੰ ਦਿਤਾ। ਜੀਵਦੈ-ਜੀਊਂਦਿਆਂ ਹੀ।੧।

**ਅਰਥ:** (ਇਹ) ਰਾਮਕਲੀ ਕੀ ਵਾਰ ਰਾਇ ਬਲਵੰਡ ਅਤੇ ਸਤੇ ਮਿਰਾਸੀ (ਰਬਾਬੀ) ਨੇ ਉਚਾਰਨ ਕੀਤੀ। ਇਕ ਰਸ ਵਿਆਪਕ ਪ੍ਰਭੂ ਦਾ (ਮਿਲਾਪ) ਸਤਿਗੁਰੂ ਦੀ ਕਿਰਪਾ ਨਾਲ (ਹੁੰਦਾ ਹੈ)।

ਕਰਣਹਾਰ ਕਰਤਾਰ (ਜਿਸ ਦੇ) ਨਾਮ ਨੂੰ (ਉਚਾ) ਕਰ ਦੇਵੇ (ਭਾਵ ਜਿਸ ਨੂੰ ਸਮਰਥਾ ਬਖਸ਼ ਦੇਵੇ, ਉਸ ਗਹਿਰ ਗੰਭੀਰ) ਬੋਲ ਨੂੰ ਕਿਵੇਂ ਜੋਖਿਆ (ਤੋਲਿਆ) ਜਾ ਸਕਦਾ ਹੈ? (ਭਾਵ ਉਸ ਦਾ ਅਨੁਮਾਨ ਲਾਉਣਾ ਵੀ ਅਸੰਭਵ ਹੈ)। ਦੈਵੀ ਗੁਣ (ਅਤੇ) ਸਤਿ ਵਾਲੀ (ਜੀਵਨ ਕ੍ਰਿਆ ਦੋਵੇਂ) ਭੈਣ ਭਰਾ ਹਨ (ਇਹ ਸ਼ੁਭ ਗੁਣਾ ਦਾ) ਦਾਨ (ਉਸ ਨੂੰ) ਪ੍ਰਾਪਤ ਹੁੰਦਾ ਹੈ (ਜਿਸ ਦੀ ਸੇਵਾ ਸਾਈਂ ਦੇ ਦਰ ਉਤੇ) ਕਬੂਲ ਪੈਂਦੀ ਹੈ। ਨਾਨਕ (ਸਤਿਗੁਰੂ) ਨੇ (ਹਲੇਮੀ) ਰਾਜ ਕਾਇਮ ਕੀਤਾ (ਜਿਸ ਲਈ) ਸਤ ਰੂਪ ਕਿਲ੍ਹਾ (ਉਸਾਰਿਆ ਅਤੇ ਉਸ ਦੀ) ਨੀਂਹ ਬਲ ਵਾਲੀ ਰਖੀ। ਲਹਿਣੇ (ਭਾਵ ਗੁਰੂ ਅੰਗਦ ਜੀ ਦੇ) ਸਿਰ ਉਤੇ (ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦਾ) ਛੱਤਰ ਧਰਿਆ, (ਜੋ ਵਾਹਿਗੁਰੂ ਜੀ ਦੀਆਂ) ਸਿਫਤਾਂ ਕਰਕੇ ਅੰਮ੍ਰਿਤ (ਨਾਮ) ਪੀਂਦੇ ਸਨ। ਆਤਮਦੇਵ ਗੁਰੂ

(ਅਕਾਲ ਪੁਰਖ) ਦੀ (ਬਖਸ਼ੀ ਹੋਈ) ਮਤਿ ਰਾਹੀਂ (ਗਿਆਨ ਰੂਪੀ) ਖੜਗ ਦੇ ਜ਼ੋਰ ਨਾਲ (ਗੁਰੂ ਅੰਗਦ ਜੀ ਨੂੰ) ਜੀਅ-ਦਾਨ ਦਿਤਾ। ਗੁਰੂ (ਨਾਨਕ ਜੀ) ਨੇ (ਆਪਣੇ) ਜੀਉਂਦਿਆਂ (ਆਪਣੇ) ਚੇਲੇ (ਭਾਵ ਸਿਖ, ਭਾਈ ਲਹਿਣਾ ਜੀ ਅਗੇ) ਨਮਸਕਾਰ ਕੀਤੀ। ਮਾਲਕ (ਗੁਰੂ ਨਾਨਕ) ਨੇ ਜੀਉਂਦਿਆਂ ਹੀ (ਗੁਰਿਆਈ ਦਾ) ਤਿਲਕ (ਬਾਬਾ ਲਹਿਣਾ ਜੀ ਨੂੰ) ਦਿਤਾ।੧।

# ਅਰਥ ਭੇਦ ਅਤੇ ਨਿਰਣੈ

## ਨਾਉ ਕਰਤਾ ਕਾਦਰ ਕਰੇ, ਕਿਉ ਬੋਲੁ ਹੋਵੈ ਜੋਖੀਵਦੈ ॥

ਇਸ ਪੰਕਤੀ ਵਿਚ 'ਨਾਉ' ਪਦ ਦੇ ਅਰਥ ਦੋ ਤਿੰਨ ਤਰ੍ਹਾਂ ਕੀਤੇ ਗਏ ਹਨ:—

੧. ਜਿਸ ਗੁਰੂ ਨਾਨਕ ਜੀ ਕੇ ਨਾਓਂ ਕਾਦਰ ਨੇ ਕਰਤਾ ਕਰੇ ਹੈਂ ਭਾਵ ਅਪਨੇ ਤੁਲ ਕੀਏ ਹੈਂ ਵਾ ਜਿਸ ਕਾ ਨਾਉ ਕਰਤਾ ਕਾਦਰ ਅਰਥਾਤ ਸਰਬ ਸ਼ਕਤੀਮਾਨ ਪਰਮੇਸ਼ਰ ਕਰ ਦੇਵੇ ਤਿਨੋ ਕੇ ਬੋਲ ਕਾ ਕਿਸ ਪ੍ਰਕਾਰ (ਜੋਖੀਵਦੈ) ਜੋਖਣਾ ਹੋਵੈ ਵਾ ਬੋਲ ਕਰਕੇ ਤਿਨਕਾ ਕੈਸੇ ਜੋਖਣਾ ਹੋਵੈ ਵਾ ਜੋ ਤਿਨਾਂ ਕੇ ਬੋਲੇ ਕਾ ਕੈਸੇ (ਖੀਵਦੈ) ਸਹਾਰਨਾ ਹੋਵੇ ਵਾ ਖੈ ਕੈਸੇ ਹੋਵੇ। [ਫ.ਸ. ਤੇ ਸੰਪ੍ਰਦਾਈ ਸਟੀਕ ਆਦਿ

੨. ਜਦ ਸਮ੍ਰਥ ਮਾਲਕ ਆਪ ਫੈਸਲਾ (ਨਾਉ=ਨਯਾਉ) ਕਰੇ, ਤਾਂ ਉਸ ਦਾ ਹੁਕਮ ਕਿਵੇਂ ਜੋਖਿਆ (ਤੋਲਿਆ) ਜਾਂ ਸਕਦਾ ਹੈ? (ਭਾਵ ਜਦ ਮਾਲਕ ਨੇ ਆਪ ਫੈਸਲਾ ਕਰ ਦਿਤਾ ਕਿ ਲਹਿਣੇ ਨੂੰ ਗਦੀ ਮਿਲਣੀ ਹੈ, ਤਾਂ ਕਿਸੇ ਨੂੰ ਕੀ ਉਜ਼ਰ ਹੋ ਸਕਦਾ ਹੈ?)।

[ਸ਼ਬਦਾਰਥ, ਗਿ. ਬਿਸ਼ਨ ਸਿੰਘ, ਭਾ. ਵੀਰ ਸਿੰਘ

**ਨਿਰਣੈ:** ਗੁਰਬਾਣੀ ਵਿਚ 'ਨਾਉ' ਪਦ ਕਿਸੇ ਸ਼ਬਦ ਵਿਚ ਵੀ ਨਿਆਉਂ (ਇਨਸਾਫ) ਦੇ ਅਰਥਾਂ ਵਿਚ ਨਹੀਂ ਵਰਤਿਆ ਗਿਆ। 'ਨਾਉ' ਦਾ ਅਰਥ 'ਨਾਮ' ਹੀ ਹੈ। ਇਸ ਬਾਰੇ ਪਰਮਾਣ ਦੇਣ ਦੀ ਲੋੜ ਨਹੀਂ ਕਿਉਂਕਿ ਹਰ ਰੋਜ਼ ਹੀ 'ਆਸਾ ਕੀ ਵਾਰ' ਦੀ ਪੰਜਵੀਂ ਪਉੜੀ ਦੇ ਆਰੰਭ ਵਿਚ ਪੜ੍ਹਦੇ ਹਾਂ:—

**ਨਾਉ ਤੇਰਾ ਨਿਰੰਕਾਰੁ ਹੈ, ਨਾਇ ਲਇਐ ਨਰਕਿ ਨ ਜਾਈਐ॥** [ਪੰਨਾ ੪੬੫

ਜਿਸ ਦਾ ਨਾਉਂ ਪਰਮੇਸ਼ਰ ਨੇ ਉਚਾ ਕਰਨਾ ਹੋਵੇ, ਉਸ ਦੇ ਹੁਕਮ ਅਗੇ ਕੋਈ ਕੀ ਬੋਲ ਬੋਲ ਸਕਦਾ ਹੈ? ਭਾਵ ਨਹੀਂ:—

**ਖਿਨ ਮਹਿ ਊਣੇ ਸੁਭਰ ਭਰਿਆ॥ ਖਿਨ ਮਹਿ ਸੂਕੇ ਕੀਨੇ ਹਰਿਆ॥**

**ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ॥ ਖਿਨ ਮਹਿ ਨਿਮਾਣੇ ਕਉ ਦੀਨੋ ਮਾਨੁ॥** [ਪੰ. ੧੧੪੩

ਭਾਈ ਸਾਹਿਬ ਵੀਰ ਸਿੰਘ ਜੀ ਦੀ ਇਹ ਦਲੀਲ ਕਿ 'ਨਾਉ', 'ਨਯਾਉ' ਦਾ ਪੁਰਾਣਾ ਸਰੂਪ ਹੈ, ਦੇ ਗੁਨਾ (ਦੈਵੀ ਗੁਣ) ਪਰਾ+ਕੁਇ (ਪ੍ਰਾਕਰਮ) ਆਦਿ ਭੀ ਡੋਮ ਭਾਸ਼ਾ ਦੇ ਲਫਜ਼ ਹਨ। ਇਹ ਗਲ ਭਾਸ਼ਾ ਦੀ ਕਸਵਟੀ ਤੇ ਪੂਰੀ ਨਹੀਂ ਉਤਰਦੀ। ਇਹ ਸੰਸਕ੍ਰਿਤ ਦੀ ਸ਼ਬਦਾਵਲੀ ਹੈ। ਇਸ ਵਿਚ ਸ਼ੱਕ ਨਹੀਂ ਕਿ ਇਸ ਵਾਰ ਵਿਚ ਵਰਤੀ ਗਈ ਸ਼ਬਦਾਵਲੀ ਬਹੁਤ ਔਖੀ ਹੈ ਪਰ 'ਨਾਉ' ਤੇ 'ਨਿਆਉ' ਪਦ ਆਮ ਵਰਤੋਂ ਵਾਲੇ ਹਨ। ਇਨ੍ਹਾਂ ਦੋਹਾਂ ਦੇ ਅਰਥਾਂ ਵਿਚ ਅੰਤਰ ਹੈ। 'ਨਿਆਉ' ਸ਼ਬਦ ਦੀ ਆਮ ਵਰਤੋਂ ਮਿਲਦੀ ਹੈ:—

੧. **ਨਿਆਉ ਤਿਸੈ ਕਾ ਹੈ ਸਦ ਸਾਚਾ, ਵਿਰਲੇ ਹੁਕਮੁ ਮਨਾਈ ॥** [ਪੰਨਾ ੯੧੨

੨. ਤੇਰੈ ਘਰਿ ਸਦਾ ਸਦਾ ਹੈ ਨਿਆਉ ॥ [ਪੰਨਾ ੩੭੬

ਇਸ ਲਈ ਇਥੇ 'ਨਾਉ' ਪਦ 'ਨਿਆਉ' ਦਾ ਪ੍ਰਤੀਕ ਨਹੀਂ ਮੰਨਿਆ ਜਾ ਸਕਦਾ।

# ਸਾਰੰਸ਼ ਅਤੇ ਸਿਧਾਂਤ

ਜਿਸ ਨੂੰ ਕਰਤਾ ਪੁਰਖ ਜੀ ਸ਼ਕਤੀ ਬਖਸ਼ ਦੇਣ ਉਸ ਦੇ ਮੂੰਹੋਂ ਕੋਈ ਬਚਨ ਵੀ ਨਿਕਲਿਆ ਇੰਨ ਬਿੰਨ ਸੱਚਾ ਹੁੰਦਾ ਹੈ, **'ਸਬਰ ਸੰਦਾ ਬਾਣੁ, ਖਾਲਕੁ ਖਤਾ ਨ ਕਰੀ' (ਪੰ. ੧੩੮੪)**। ਉਸ ਨੂੰ ਮੋੜਨ ਅਰਥਾਤ ਬਦਲਣ ਦੀ ਸ਼ਕਤੀ ਕਿਸੇ ਵਿਚ ਨਹੀਂ ਹੌਂਦੀ। ਜਿਵੇਂ ਬਲਵੰਡ ਤੇ ਸੱਤੇ ਨੇ ਗੁਰੂ ਨਾਨਕ ਜੀ ਦੇ ਸਤਿਕਾਰ ਵਿਚ ਅਨਾਦਰੀ ਭਰੇ ਸ਼ਬਦ ਵਰਤੇ ਅਤੇ ਗੁਰੂ ਅਰਜਨ ਦੇਵ ਜੀ ਦੇ ਪਵਿਤਰ ਮੁਖਾਰਬਿੰਦ ਚੋਂ ਜੋ ਸ਼ਬਦ ਨਿਕਲੇ ਸਨ ਕਿ 'ਇਹ ਫਿਟ ਗਏ ਹਨ' ਉਹ ਸਚੇ ਸਾਬਤ ਹੋਏ।

ਜਿਸ ਦਾ ਨਾਮਨਾ ਉਚਾ ਹੋਵੇ, ਉਸੇ ਦਾ ਹੁਕਮ ਚਲਦਾ ਹੈ, ਇਹ ਇਕ ਯਥਾਰਥ ਗਲ ਹੈ। 'ਸਭ ਤੇ ਵਡਾ ਸਤਿਗੁਰੁ ਨਾਨਕੁ, ਜਿਨਿ ਕਲ ਰਾਖੀ ਮੇਰੀ' ਵੀ ਇਸੇ ਸਿਧਾਂਤ ਨੂੰ ਉਜਾਗਰ ਕਰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸਚ-ਧਰਮ ਦਾ ਹਲੇਮੀ-ਰਾਜ ਚਲਾਇਆ ਜਿਸ ਦੀ ਬਰਕਤ ਨਾਲ ਕ੍ਰੋੜਾਂ ਬਲਵਾਨ ਪੁਰਖ ਵੀ ਆਪ ਜੀ ਦੇ ਚਰਨਾ ਤੇ ਡੰਡਉਤਾਂ ਤੇ ਨਮਸਕਾਰਾਂ ਕਰਦੇ ਸਨ। ਉਸ ਸਭ ਤੋਂ ਵਡੇ ਗੁਰੂ ਨਾਨਕ ਜੀ ਨੇ ਗੁਰਿਆਈ ਦਾ ਛਤਰ ਭਾਈ ਲਹਿਣਾ (ਗੁਰੂ ਅੰਗਦ ਜੀ) ਦੇ ਸਿਰ ਤੇ ਰਖ ਦਿਤਾ। ਜੋ ਉਪਦੇਸ਼ ਗੁਰੂ ਨਾਨਕ ਜੀ ਨੇ ਦਿਤਾ, ਉਸ ਗੁਰਮਤਿ-ਉਪਦੇਸ਼ ਦੀ ਬਲਵਾਨ ਖੜਗ ਨੇ ਸਮੂਹ ਵਿਕਾਰ ਕਟ ਦਿਤੇ। ਸਭ ਤੋਂ ਅਸਚਰਜ ਗਲ ਇਹ ਕੀਤੀ ਕਿ ਆਪਣੇ ਜੀਉਂਦੇ-ਜੀਅ ਹੀ ਗੁਰਿਆਈ ਦਾ ਤਿਲਕ ਆਪਣੇ ਪਿਆਰੇ ਸਿਖ ਗੁਰੂ ਅੰਗਦ ਜੀ ਦੇ ਸਿਰ ਤੇ ਧਰ ਦਿਤਾ। ਇਹ 'ਉਲਟਾ ਖੇਲ ਪਿਰੰਮ ਦਾ, ਪੈਰਾ ਉਪਰਿ ਸੀਸ ਨਿਵਾਯਾ' ਸੀ।

ਰਾਇ ਬਲਵੰਡ ਨੇ ਜੋ ਸ਼ਬਦਾਵਲੀ ਵਰਤੀ ਹੈ, ਉਸ ਤੋਂ ਉਸ ਦੀ ਲਿਆਕਤ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਪਰ ਜਦੋਂ ਅਕਲ ਦੇ ਮਦ ਨਾਲ ਮਤਿ ਮਾਰੀ ਜਾਂਦੀ ਹੈ ਤਾਂ ਮਨੁੱਖ ਵਿਚ ਦੈਵੀ ਗੁਣਾ ਦਾ ਅਭਾਵ ਹੋ ਜਾਂਦਾ ਹੈ। ਦੁਖ ਪਾਉਣ ਅਤੇ ਪਛਤਾਵੇ ਮਗਰੋਂ ਬੁਧੀ ਵਿਚ ਜੋ ਪ੍ਰਕਾਸ਼ ਹੁੰਦਾ ਹੈ, ਉਸ ਤੋਂ ਸਚ ਰੂਪ ਅਗਵਾਈ ਮਿਲਣੀ ਸੁਭਾਵਿਕ ਹੁੰਦੀ ਹੈ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਰਾਜ ਦੀ। ਵਡਿਆਈ ਜੋ ਬਲਵੰਡ ਨੇ ਕੀਤੀ ਹੈ ਉਹ ਸਚ ਦੀ ਨੀਂਹ ਉਤੇ ਅਧਾਰਤ ਹੈ।

ਸਿਧਾਂਤ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣੀ ਹਥੀਂ ਗੁਰ-ਗਦੀ ਦੇ ਸਿੰਘਾਸਣ ਤੇ ਬਿਠਾਇਆ। ਪੁਤਰ ਤੇ ਪਰਵਾਰ ਦੀ ਪਰਵਾਹ ਨਹੀਂ ਕੀਤੀ, ਸਿਖੀ ਨੂੰ ਅਤਿ ਉਚੀ ਸਿਖਰ ਤੇ ਪਹੁੰਚਾਇਆ ਜਿਸ ਦੀ ਸੁਗੰਧੀ ਸਦੀਵ ਕਾਲ ਸਿਖਾਂ ਨੂੰ ਜੀਵਨ-ਸੇਧ ਪਰਦਾਨ ਕਰਦੀ ਰਹੇਗੀ।

ਇਸ ਪਉੜੀ ਵਿਚ ਗੁਰੂ ਨਾਨਕ ਪਾਤਿਸ਼ਾਹ ਜੀ ਦੀ ਵਡਿਆਈ ਪੜ੍ਹਕੇ ਇਕ ਗਲ ਸਪਸ਼ਟ ਹੈ ਕਿ ਜਦੋਂ ਬਲਵੰਡ ਤੇ ਸੱਤੇ ਨੇ ਗੁਰੂ ਪਾਤਿਸ਼ਾਹ ਜੀ ਦੀ ਨਿੰਦਾ ਕੀਤੀ, ਓਦੋਂ ਇਹ ਗੁੱਸੇ ਵਿਚ ਅੰਨ੍ਹੇ ਹੋਏ ਪਏ ਸਨ ਪਰ ਜਦੋਂ ਗੁਰੂ ਪੰਚਮ ਪਾਤਿਸ਼ਾਹ ਨੇ ਮਿਹਰ ਦੀ ਨਜ਼ਰ ਕੀਤੀ ਤਾਂ ਇਨ੍ਹਾਂ ਦਾ ਅਗਿਆਨ ਵਾਲਾ ਪੜਦਾ ਚੁਕਿਆ, ਗਿਆ ਫਿਰ ਪ੍ਰਕਾਸ਼ ਹੋਇਆ:–

**ਸਚਾ ਅਮਰੁ ਸਚੀ ਪਾਤਿਸਾਹੀ, ਸਚੇ ਸੇਤੀ ਰਾਤੇ ॥**

ਸਚਾ ਸੁਖੁ ਸਚੀ ਵਡਿਆਈ, ਜਿਸ ਕੇ ਸੇ ਤਿਨਿ ਜਾਤੇ ॥ [ਪੰਨਾ ੭੪੯

ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥ ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥ ਝੁਲੈ ਸੁ ਛਤ੍ਰੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ ॥ ਕਰਹਿ ਜਿ ਗੁਰ ਫੁਰਮਾਇਆ, ਸਿਲ ਜੋਗੁ ਅਲੂਣੀ ਚਟੀਐ ॥ ਲੰਗਰੁ ਚਲੈ ਗੁਰ ਸਬਦਿ ਹਰਿ, ਤੋਟਿ ਨ ਆਵੀ ਖਟੀਐ ॥ ਖਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ ॥ ਹੋਵੈ ਸਿਫਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ ॥ ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ ॥ ਸਚੁ ਜਿ ਗੁਰਿ ਫੁਰਮਾਇਆ, ਕਿਉ ਏਦੂ ਬੋਲਹੁ ਹਟੀਐ ॥ ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ ਮੁਰਟੀਐ ॥ ਦਿਲਿ ਖੋਟੈ ਆਕੀ ਫਿਰਨ੍ਿ, ਬੰਨ੍ ਭਾਰੁ ਉਚਾਇਨ੍ਿ ਛਟੀਐ ॥ ਜਿਨਿ ਆਖੀ ਸੋਈ ਕਰੇ, ਜਿਨਿ ਕੀਤੀ ਤਿਨੈ ਥਟੀਐ ॥ ਕਉਣੁ ਹਾਰੇ, ਕਿਨਿ ਉਵਟੀਐ ॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਕਾਇਆਂ, ਕਰਹਿਂ, ਖਹੰਦੀ, ਅਰਸ਼ਹੁਂ, ਏਦੂਂ, ਬੋਲਹੁਂ, ਪੁਤ੍ਰੀਂ।

**ਫੁਟਕਲ: ਅਧਕ ਸਹਿਤ**-ਦਬੱਟੀਐ, ਝੱਟੀਐ, ਪਲੱਟੀਐ, ਹੱਟੀਐ, ਮੁਰੱਟੀਐ, ਛੱਟੀਐ, ਥੱਟੀਐ, ਉਵੱਟੀਐ।

**ਪਦ ਅਰਥ:** ਲਹਣੇ ਦੀ-(ਬਾਬਾ) ਲਹਣਾ (ਗੁਰੂ ਅੰਗਦ ਦੇਵ ਜੀ) ਦੀ। ਫੇਰਾਈਐ-ਫਿਰਾਈ ਗਈ। ਦੋਹੀ-(ਵਡਿਆਈ ਦੀ) ਦੁਹਾਈ। ਖਟੀਐ-(ਜੋ ਸੇਵਾ ਕਰਕੇ) ਖਟੀ ਸੀ। ਜੋਤਿ-(ਗੁਰੂ ਦੀ) ਜੋਤਿ (ਅਕਾਲੀ ਸੱਤਾ)। ਓਹਾ-ਓਹੀ (ਗੁਰੂ ਨਾਨਕ ਵਾਲੀ)। ਜੁਗਤਿ-(ਜੀਵਨ) ਜੁਗਤੀ। ਸਾਇ-ਓਹੀ। ਸਹਿ-ਮਾਲਕ (ਗੁਰੂ ਨਾਨਕ ਜੀ) ਨੇ। ਕਾਇਆ-ਸਰੀਰ। ਫੇਰਿ-ਫਿਰ। ਪਲਟੀਐ-ਪਲਟਾਇਆ, ਬਦਲਾਇਆ ਹੈ। ਝੁਲੈ-ਝੁਲਦਾ ਹੈ। ਸੁ-ਓਹੀ। ਛਤ੍ਰੁ ਨਿਰੰਜਨੀ-ਰਬੀ ਛਤਰ। ਮਲਿ-ਮਲ ਕੇ। ਤਖਤੁ-ਸਿੰਘਾਸਣ। ਗੁਰ ਹਟੀਐ-ਗੁਰੂ (ਨਾਨਕ ਜੀ) ਦੀ ਹੱਟੀ ਵਿਚ। ਕਰਹਿ-(ਬਾਬਾ ਲਹਿਣਾ) ਜੀ ਕਰਦੇ ਹਨ। ਜਿ-ਜੋ ਕੁਝ। ਗੁਰ ਫੁਰਮਾਇਆ-ਗੁਰੂ ਦਾ ਫੁਰਮਾਇਆ ਹੋਇਆ (ਹੁਕਮ)। ਸਿਲ-ਸ਼ਿਲਾ। ਜੋਗੁ-ਕਰੜੀ ਸਾਧਨਾ। ਅਲੂਣੀ-ਫਿੱਕੀ। ਤੋਟਿ-ਕਮੀ, ਘਾਟਾ। ਖਟੀਐ-ਖੱਟੀ ਹੈ। ਦਿਤਿ-ਦਿਤੀ ਹੋਈ। ਖਸੰਮ ਦੀ-ਮਾਲਕ ਦੀ। ਖਹਦੀ-ਖਾਂਦੇ ਹਨ। ਖੈਰਿ-ਖ਼ੈਰਾਇਤ, ਦਾਨ। ਦਬਟੀਐ-ਦੱਬ ਕੇ (ਚੰਗੀ ਤਰ੍ਹਾਂ) ਵੰਡਦੇ ਹਨ। ਨੂਰ-ਪ੍ਰਕਾਸ਼। ਅਰਸਹੁ-ਅਰਸ਼ (ਆਕਾਸ਼ ਭਾਵ ਈਸ਼ਵਰੀ ਮੰਡਲ, ਸਚਖੰਡ ਤੋਂ)। ਕੁਰਸਹੁ-ਚੰਦਨ ਦੀ ਟਿਕੀ ਤੋਂ। ਝਟੀਐ-ਝੜਦਾ ਹੈ। ਮਲੁ-(ਪਾਪਾਂ ਦੀ) ਮੈਲ। ਕਟੀਐ-ਕੱਟੀ (ਧੋਤੀ) ਜਾਂਦੀ ਹੈ। ਫੁਰਮਾਇਆ-ਹੁਕਮ ਜਾਰੀ ਕੀਤਾ। ਜਿ-ਜਿਹੜਾ। ਏਦੂ ਬੋਲਹੁ-ਇਸ ਤਰ੍ਹਾਂ ਦੇ ਬਚਨ ਤੋਂ। ਹਟੀਐ-ਮੂੰਹ ਮੋੜੀਏ। ਪੁਤ੍ਰੀ-ਪੁੱਤਰਾਂ (ਬਾਬਾ ਸ੍ਰੀ ਚੰਦ, ਲਖਮੀ ਦਾਸ) ਨੇ। ਕਉਲੁ-ਬਚਨ, ਹੁਕਮ। ਨ ਪਾਲਿਓ-(ਹੁਕਮ ਦੀ) ਪਾਲਨਾ ਨਹੀਂ ਕੀਤੀ, ਹੁਕਮ ਨਹੀਂ ਮੰਨਿਆ। ਕਰਿ-ਕੀਤੇ ਹੋਏ। ਪੀਰਹੁ-ਪੀਰ (ਗੁਰੂ ਅੰਗਦ ਤੋਂ) ਕੰਨ-ਕੰਧਾ, ਮੋਢਾ ਭਾਵ

ਪਾਸਾ। ਮੁਰਟੀਐ-ਮੋੜ ਲਿਆ। ਦਿਲਿ ਖੋਟੈ-ਖੋਟੇ ਦਿਲ ਵਾਲੇ। ਆਕੀ-ਜੁਦਾ, ਬਾਗ਼ੀ। ਫਿਰਨਿ-ਫਿਰਦੇ ਹਨ। ਬੰਨ-ਬੰਨ੍ਹ ਕੇ। ਉਚਾਇਨਿ-ਚੁਕਦੇ ਹਨ। ਛਟੀਐ-ਛੱਟ (ਦਾ ਭਾਰ)। ਜਿਨਿ-ਜਿਸ (ਗੁਰੂ ਨਾਨਕ ਜੀ) ਨੇ। ਥਟੀਐ-ਨਿਸ਼ਚਿਤ ਕੀਤੀ ਹੈ, ਥਾਪਿਆ ਹੈ। ਕਿਨਿ-ਕਿਸ ਨੇ। ਉਵਟੀਐ-ਕਮਾਈ ਖਟੀ।

**ਅਰਥ:** ਗੁਰੂ ਨਾਨਕ ਜੀ ਦੀ ਖੱਟੀ ਹੋਈ (ਵਡਿਆਈ ਦੀ) ਦੁਹਾਈ (ਦੀ ਥਾਂ ਹੁਣ ਬਾਬਾ) ਲਹਿਣਾ (ਜੀ ਦੀ ਵਡਿਆਈ ਦੀ) ਦੁਹਾਈ ਫਿਰਾਈ ਜਾ ਰਹੀ ਹੈ (ਭਾਵ ਸਾਰੀਆਂ ਸੰਗਤਾਂ ਵਿਚ ਕੀਰਤੀ ਫੈਲ ਰਹੀ ਹੈ)। (ਬਾਬਾ ਲਹਿਣਾ ਜੀ ਦੇ ਅੰਦਰ) ਓਹੀ (ਗੁਰੂ ਨਾਨਕ ਵਾਲੀ ਰਬੀ) ਜੋਤਿ ਹੈ, ਓਹੀ (ਜੀਵਨ) ਜੁਗਤੀ ਹੈ, ਮਾਲਕ (ਗੁਰੂ ਨਾਨਕ ਜੀ) ਨੇ ਮੁੜ ਕੇ (ਆਪਣਾ) ਸਰੀਰ ਵਟਾਇਆ ਹੈ। ਉਹ ਰਬੀ-ਛੱਤਰ (ਹੁਣ ਬਾਬਾ ਲਹਿਣਾ ਜੀ ਦੇ ਸਿਰ ਤੇ) ਝੁਲ ਰਿਹਾ ਹੈ (ਅਤੇ ਗੁਰੂ ਨਾਨਕ ਦੇਵ ਜੀ ਦੀ) ਹੱਟੀ ਵਿਚ (ਨਾਮ ਪਦਾਰਥ ਵੰਡਣ ਲਈ ਜਾਣੋ ਬਾਬਾ ਲਹਿਣਾ ਜੀ ਗੁਰ-ਗਦੀ ਦਾ) ਸਿੰਘਾਸਣ ਮਲ ਕੇ ਬੈਠ ਗਏ ਹਨ। (ਆਪ ਉਹ ਕੁਝ) ਕਰਦੇ ਹਨ ਜੋ ਕੁਝ ਗੁਰੂ ਨਾਨਕ ਦਾ ਹੁਕਮ ਹੈ (ਉਸ ਨੂੰ ਮੰਨਣਾ ਆਪ ਜੀ ਨੇ) ਅਲੂਣੀ ਸਿਲਾ ਚਟੀ ਹੈ (ਭਾਵ ਇਹ ਬੜੀ ਕਰੜੀ ਸਾਧਨਾ ਕੀਤੀ ਹੈ)। ਗੁਰੂ ਦੇ ਸ਼ਬਦ ਦੁਆਰਾ ਹਰੀ ਦਾ (ਨਾਮ ਰੂਪੀ) ਲੰਗਰ ਚਲ ਰਿਹਾ ਹੈ। ਹਰੀ ਦੇ (ਨਾਮ ਰੂਪੀ ਉਪਦੇਸ਼ ਦੀ) ਖਟੀ ਵਿਚ ਕੋਈ ਕਮੀ ਨਹੀਂ ਆ ਰਹੀ। ਮਾਲਕ (ਗੁਰੂ ਨਾਨਕ) ਦੀ ਬਖਸ਼ੀ ਹੋਈ (ਨਾਮ ਦੀ ਦਾਤਿ ਰਲ ਮਿਲ ਕੇ ਸਾਰੇ) ਖਰਚ ਰਹੇ ਹਨ, (ਆਪ) ਖਾਂਦੇ ਹਨ (ਅਤੇ ਹੋਰਨਾਂ ਨੂੰ) ਖ਼ੈਰਾਇਤ (ਦਾਨ) ਦਬਾ-ਦਬ ਵੰਡੀ ਜਾ ਰਹੇ ਹਨ (ਭਾਵ ਨਾਮ ਜਪ ਕੇ ਜਪਾ ਰਹੇ ਹਨ)। (ਜਦੋਂ ਗੁਰੂ ਜੀ ਦੇ ਦਰਬਾਰ ਵਿਚ) ਮਾਲਕ (ਅਕਾਲ ਪੁਰਖ) ਦੀ ਸਿਫਤਿ-ਸਾਲਾਹ ਹੋਂਦੀ ਹੈ, (ਇਉਂ ਪ੍ਰਤੀਤ ਹੁੰਦਾ ਹੈ ਜਿਵੇਂ) ਈਸ਼ਵਰੀ ਮੰਡਲ (ਸਚ ਖੰਡ ਤੋਂ ਰਬੀ) ਨੂਰ ਝੜ ਰਿਹਾ ਹੈ। ਹੇ ਸਚੇ ਪਾਤਿਸ਼ਾਹ! (ਗੁਰੂ ਅੰਗਦ ਦੇਵ ਜੀ!) ਤੇਰਾ ਦਰਸ਼ਨ ਕੀਤਿਆਂ ਜਨਮਾਂ ਜਨਮਾਂ ਦੇ (ਪਾਪਾਂ ਵਿਕਾਰਾਂ) ਦੀ ਮੈਲ ਕੱਟੀ ਜਾਂਦੀ ਹੈ। ਜਿਹੜਾ (ਗੁਰੂ ਨਾਨਕ ਸਾਹਿਬ) ਨੇ (ਹੁਕਮ) ਫੁਰਮਾਇਆ ਹੈ (ਕਿ ਹੁਣ ਗੁਰੂ, ਗੁਰੂ ਅੰਗਦ ਦੇਵ ਜੀ ਹਨ ਬਿਲਕੁਲ) ਸੱਚ ਹੈ, (ਅਸੀਂ) ਇਸ ਬੋਲ ਤੋਂ (ਭਾਵ ਸਚ ਮੰਨਣ ਤੋਂ) ਕਿਉਂ (ਪਿਛੇ) ਹਟੀਏ। (ਸ੍ਰੀ ਚੰਦ ਤੇ ਲਖਮੀ ਚੰਦ) ਪੁਤਰਾਂ ਨੇ (ਗੁਰੂ ਪਿਤਾ ਜੀ ਦਾ) ਬਚਨ ਨਹੀਂ ਪਾਲਿਆ (ਭਾਵ ਨਹੀਂ ਮੰਨਿਆ ਅਤੇ ਗੁਰੂ ਅੰਗਦ ਜੀ ਨੂੰ) ਗੁਰੂ ਕਰਕੇ ਮੰਨਣ ਵਲੋਂ ਕੰਨ੍ਹ (ਪਾਸਾ) ਮੋੜ ਲਿਆ। (ਗੁਰੂ ਨਾਨਕ ਦੇਵ ਜੀ ਦੇ ਦੋਵੇਂ ਲੜਕੇ) ਖੋਟਾ ਦਿਲ ਹੋਣ ਕਰਕੇ ਆਕੀ ਹੋਏ ਫਿਰਦੇ ਹਨ (ਅਤੇ ਹੰਕਾਰ ਦੀ) ਛੱਟ ਦਾ ਭਾਰ ਬੰਨ੍ਹ ਕੇ (ਸਿਰ ਤੇ) ਚੁਕੀ ਫਿਰਦੇ ਹਨ। ਜਿਸ (ਗੁਰੂ ਨਾਨਕ ਜੀ) ਨੇ (ਹੁਕਮ ਮੰਨਣ ਦੀ ਜੋ ਗਲ) ਆਖੀ (ਓਹ ਆਪ ਹੀ ਹੁਕਮ ਦੀ ਕਾਰ) ਕਰਨ ਵਾਲਾ ਸੀ, ਜਿਸ ਨੇ (ਆਗਿਆ ਮੰਨਣ ਵਾਲੀ ਖੇਡ ਉਜਾਗਰ) ਕੀਤੀ ਉਸ ਨੇ (ਆਪ ਹੀ ਭਾਈ ਲਹਿਣਾ ਜੀ ਨੂੰ ਗੁਰਗਦੀ ਤੇ) ਥਾਪਿਆ। (ਵੇਖ ਲਵੋ ਇਸ ਖੇਡ ਵਿਚ) ਕੌਣ ਹਾਰਿਆ (ਅਤੇ) ਕਿਸ ਨੇ (ਹੁਕਮ ਮੰਨਣ ਵਾਲੀ ਬਾਜ਼ੀ) ਜਿਤੀ? (ਭਾਵ ਗੁਰੂ ਨਾਨਕ ਦੇਵ ਜੀ ਆਪ ਹੀ ਬਾਬਾ ਲਹਿਣਾ ਜੀ ਨੂੰ ਹੁਕਮ ਮੰਨਣ ਦੇ ਸਮਰਥ ਬਣਾਉਣ ਵਾਲੇ ਸਨ)।੨।

## ਅਰਥ ਭੇਦ ਅਤੇ ਨਿਰਣੈ

**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ ॥**
**ਦਿਲਿ ਖੋਟੈ ਆਕੀ ਫਿਰਨਿ, ਬੰਨ ਭਾਰੁ ਉਚਾਇਨਿ ਛਟੀਐ ॥**

ਵਖ ਵਖ ਅਰਥ:

੧. ਪੁਨਾ ਪੁਤ੍ਰ ਜੋ ਬਾਬਾ ਸ੍ਰੀ ਚੰਦ ਔ ਲਖਮੀ ਚੰਦ ਸਾਹਿਬ ਤਿਨੋ ਨੇ ਬਚਨ ਗੁਰੂ ਜੀ ਕਾ ਨਾ ਪਾਲਿਓ ਨਾ ਮੰਨਿਆ (ਕਰਿ ਪੀਰਹੁ) ਜਗਤ ਕੇ ਗੁਰੂ ਕਰਨੇ ਥੇ ਪਰੰਤੂ (ਕੰਨ) ਮੋਢਾ (ਮੁਰਟੀਐ) ਮੋੜ ਗਏ ਭਾਵ ਗੁਰੂ ਨਾਨਕ ਜੀ ਉਨ ਪਰ ਨਰਾਜ ਹੂਏ।

ਦਿਲ ਖੋਟੇ ਬੇਟੇ ਗੁਰੂ ਜੀ ਸੇ ਆਕੀ ਫਿਰਤੇ ਥੇ ਭਾਵ ਗੁਰੂ ਜੀ ਕੀ ਆਗਯਾ ਨਹੀਂ ਮਾਨਤੇ ਥੇ ਹੰਕਾਰ ਰੂਪ ਭਾਰ ਕੀ (ਛਟੀਐ) ਗੂਣ ਚਕ ਰਹੇ ਥੇ। [ਫ.ਸ.

੨. ਸ੍ਰੀ ਚੰਦ ਲਖਮੀ ਦਾਸ ਪੁਤ੍ਰਾਂ ਵਾਸਤੇ ਤਿਨ ਕੀ ਮਾਤਾ ਚੋਣੀ ਦੀ ਅਰਜ ਜੋ ਗੁਰਿਆਈ ਦੀ ਗੱਦੀ ਪੁਤਰਾਂ ਨੂੰ ਦੇਣੀ ਯੋਗ ਹੈ ਤਾਂ ਤਿਸਕੇ ਬਚਨ ਕੋ ਨਾ ਪਾਲਨਾ ਕਰਤੇ ਹੂਏ ਏਹ ਜਾਣ ਕੇ ਜੋ ਇਹ ਮੇਰੇ ਪੁਤਰ ਸੰਪ੍ਰਦਾਇ ਬਿੰਦੀ ਮੇਰਾ ਰੂਪ ਨਿਰਸੰਸੇ ਪੂਜਨੀਕ ਹੈਂ ਅਬ ਸੇਵਕ ਕੋ ਸੇਵਾ ਕਰਨ ਕਾ ਹੋਰ ਕਿਆ ਫਲ ਦੇਈਏਗਾ ਐਸੀ ਚਰਚਾ ਕੀ ਵਿਚਾਰ ਤੇ ਚੋਣੀ ਕੇ ਮੁਖ ਤਰਫੋਂ ਦਿਲੋਂ ਸੁਰਮਾਇਕੈ ਗੁਰ ਨਾਨਕ ਦੇਵ ਜੀ ਦ੍ਰਿਸ਼ਟ ਨਾ ਮਨਜ਼ੂਰੀ ਕੇ ਤੌਰ ਨੇਤ੍ਰ ਸੱਜੇ ਮੋਢੇ ਕੰਨ ਤਰਫ ਮੋੜ ਲੇਤੇ ਭਏ ਸਿਰੀ ਚੰਦ ਲਖਮੀ ਦਾਸ ਪੀਰੋਂ ਕੇ ਪੂਜ ਪੀਰ ਜਿਨ ਕੇ ਕੂਕਰੋਂ ਮੇ ਭੀ ਕਰਾਮਾਤ ਹੋਵੇਗੀ ਐਸੇ ਕਹਿ ਕੇ ਪੰਜ ਪੈਸੇ ਨਲਯੇਰ ਭੇਟਾ ਲਹਣੇ ਜੀ ਅੱਗੇ ਰੱਖ ਕੇ ਨਾਮ ਉਪਦੇਸ਼ ਕਾ ਭੰਡਾਰੀ ਕਰ ਦਿਤਾ ਨਾਮ ਖਿਤਾਬ ਬਦਲਾ ਅੰਗਦ ਸੰਪ੍ਰਦਾਇ ਨਾਦੀ ਕੋ।

ਹੁਣ ਜੇੜੇ ਹੋਰ ਕੇਈ ਦਿਲੋਂ ਖੋਟੇ ਭੇਦ ਵਾਦੀ ਲੋਕ ਨਿਰਬਾਨ ਸਿਰੀ ਚੰਦ ਜੀ ਔਰ ਦੂਸਰੇ ਲਖਮੀ ਦਾਸ ਮੇ ਦਵੈਖ ਦ੍ਰਿਸ਼ਟ ਅਰੋਪੀ ਜਨ ਅੰਗਦ ਜੀ ਦੀ ਦੇਹ ਤੇ ਭਿੰਨ ਅੰਤ੍ਰਾ ਜਾਨ ਕੇ ਤਿਨ ਕੀ ਸੇਵਾ ਬੰਦਗੀ ਤੇ ਜੁਦਾ ਆਕੀ ਫਿਰਨਗੇ ਉਹ ਪੁਰਸ਼ ਪਾਪਾਂ ਭਾਰੂ ਜਾਣ ਕੇ ਆਪਨਿਆਂ ਸੇਵਕਾਂ ਨਾਲੋਂ ਛੱਟ ਫੂਕ ਵਖਰੇ ਬਾਹਿਰ ਨਖੇੜੇ ਜਾਣਗੇ। [ਨਰੋਤਮ·

੩. (ਸਤਿਗੁਰੂ ਜੀ ਦੇ) ਪੁਤ੍ਰਾਂ ਨੇ ਬਚਨ ਨ ਮੰਨਿਆ ਉਹ ਗੁਰੂ ਵਲ ਪਿੱਠ ਦੇ ਕੇ ਹੀ (ਹੁਕਮ) ਮੋੜਦੇ ਰਹੇ। ਜੋ ਲੋਕ ਖੋਟਾ ਦਿਲ ਹੋਣ ਦੇ ਕਾਰਨ (ਗੁਰੂ ਵਲੋਂ) ਆਕੀ ਹੋਏ ਫਿਰਦੇ ਹਨ ਉਹ ਲੋਕ (ਦੁਨੀਆ ਦੇ ਧੰਧਿਆਂ ਦੀ) ਛੱਟ ਦਾ ਭਾਰ ਬੰਨ੍ਹ ਕੇ ਚੁਕੀ ਰਖਦੇ ਹਨ। [ਦਰਪਣ

੪. ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਦੋਹਾਂ ਪੁਤਰਾਂ ਨੇ ਸਤਿਗੁਰਾਂ ਦਾ ਕਉਲ-ਬਚਨ ਨਹੀਂ ਪਾਲਿਓ=ਮੰਨਿਆ, ਜੇ ਬਚਨ ਮੰਨ ਲੈਂਦੇ ਤਾਂ ਸਾਰੇ ਜਗਤ ਦਾ ਕਰਿ ਪੀਰਹੁ=ਪੂਜਨੀਕ (ਗੁਰੂ) ਕਰਨਾ ਸੀ ਪਰ ਆਗਿਆ ਦਾ ਪਾਲਣ ਕੀਤਾ ਨਹੀਂ ਇਸ ਤੇ ਪੁਤਰਾਂ ਵਲੋਂ ਕੰਨ×ਮੁਰਟੀਐ=ਮੋਢਾ ਮੋੜ ਗਏ। ਦਿਲ ਦੇ ਖੋਟੇ ਪੁਤਰ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਆਕੀ=ਆਕੜੇ ਫਿਰਦੇ ਰਹੇ, ਹੰਕਾਰ ਰੂਪੀ ਛੱਟ ਦੇ ਭਾਰ ਨੂੰ ਚੁਕੀ ਫਿਰਦੇ ਰਹੇ ਕਿ ਅਸੀਂ ਗੁਰੂ ਸਾਹਿਬ ਜੀ ਦੇ ਪੁਤਰ ਹਾਂ। ਗੁਰਿਆਈ ਦੀ ਗੱਦੀ ਸਾਨੂੰ ਹੀ ਮਿਲਣੀ ਹੈ ਹੋਰ ਕੌਣ ਲੇ ਸਕਦਾ ਹੈ? [ਸੰ. ਸ.

**ਨਿਰਣੈ:** ਇਹਨਾਂ ਦੋਵੇਂ ਪੰਕਤੀਆਂ ਦੇ ਅਰਥ ਬੜੇ ਸਰਲ ਹਨ ਪਰ ਪੰਡਤ ਤਾਰਾ ਸਿੰਘ 'ਨਰੋਤਮ' ਨੇ ਉਦਾਸੀਆਂ ਨੂੰ ਖੁਸ਼ ਕਰਨ ਪਿਛੇ ਸਹੀ ਅਰਥ ਨਹੀਂ ਕੀਤੇ। ਆਪ ਜੀ ਦੇ ਵੀਚਾਰਾਂ ਤੋਂ ਇਹ ਸਚਾਈ ਆਪ

ਮੁਹਾਰੇ ਪ੍ਰਗਟ ਹੁੰਦੀ ਹੈ। "ਆਪ ਜੀ ਨੇ ਦੂਜੀ ਪਉੜੀ ਦੇ ਅਖੀਰ ਵਿਚ "ਮੈ ਨੇ ਸਵਾਮੀ ਨਿਰਬਾਨ ਸਿਰੀ ਚੰਦ ਸਾਹਿਬ ਜੀ ਕੇ ਚਰਨੋ ਕਾ ਧਿਆਨ ਧਰ ਕੇ ਤਿਨ ਕੀ ਆਗਿਆ ਅਨੁਸਾਰ ਆਕਾਸ਼ ਬਾਣੀ ਅਨਭਵੂ ਅਰਥ ਛਪਾਇ ਦੀਆ ਹੈ ਜੀ। ਅਬ ਸਭ ਸਾਹਿਬ ਸੰਪ੍ਰਦਾਈ ਔਰ ਵਾਲੇ ਮੇਰੇ ਪਰ ਤੇ ਕ੍ਰਿਪਾ ਦ੍ਰਿਸਟੀ ਰਖ ਕੇ ਦਵੈਖ ਤਸਬ ਤੇ ਮਾਫ ਕਰਨਾ ਜੀ। ਆਗੇ ਕੋ ਤੁਮ ਜੈਸੇ ਜਾਣੋ ਕਰੋ। ਦਾਸ ਕੇ ਇਹ ਅਰਥ ਸ੍ਰਬ ਬੇਦੀ ਸਾਹਿਬ-ਜ਼ਾਦਿਓ ਔਰ ਭੱਲੇ ਸਾਹਿਬ ਮਹਾਨੋ ਕੇ ਤਤਪਰਯ ਕੀ ਭੇਟਾ ਕਰੀ ਹੈ।"

ਸੰਪ੍ਰਦਾਈ ਸਟੀਕ ਦੇ ਕਰਤਾ ਦੇ ਇਹ ਅਰਥ ਕਿ ਪੁਤਰਾਂ ਵਲੋਂ ਕੰਨ×ਮੁਰਟੀਐ=ਮੋਢਾ ਮੋੜ ਗਏ, ਸ਼ਬਦਾਵਲੀ ਦੇ ਅਨੁਕੂਲ ਨਹੀਂ ਹਨ। ਇਸੇ ਤਰ੍ਹਾਂ, 'ਦਰਪਣ' ਦੇ ਕਰਤਾ ਨੇ ਵੀ 'ਜੋ ਲੋਕ ਖੋਟਾ ਦਿਲ ਹੋਣ ਕਰਕੇ ਅਰਥ ਕੀਤੇ ਹਨ, ਠੀਕ ਨਹੀਂ ਹਨ। ਗਿ. ਬਿਸ਼ਨ ਸਿੰਘ ਤੇ ਬਾਕੀਆਂ ਨੇ ਸਪਸ਼ਟ ਗੁਰੂ ਨਾਨਕ ਦੇਵ ਜੀ ਦੇ ਪੁਤਰਾਂ ਤੇ ਹੀ ਘਟਾਏ ਹਨ ਜੋ ਠੀਕ ਹਨ। ਲੋੜੀਂਦੇ ਅਰਥ ਪਿਛੇ ਕਰ ਦਿਤੇ ਗਏ ਹਨ।

ਨੋਟ– ਬਾਬਾ ਸ੍ਰੀ ਚੰਦ ਜੀ ਦੇ ਸ਼ਰਧਾਲੂ ਇਹ ਨਾ ਸਮਝਣ ਕਿ ਸਹੀ ਅਰਥ ਕਰਕੇ ਬਾਬਾ ਸਿਰੀ ਚੰਦ ਤੇ ਲਖਮੀ ਦਾਸ ਜੀ ਦੀ ਹਤਕ ਕੀਤੀ ਜਾ ਰਹੀ ਹੈ, ਇਹ ਗਲ ਉਕੀ ਨਹੀਂ, ਮਸਲਾ ਗੁਰ-ਗੱਦੀ ਦਾ ਹੈ। ਗੁਰੂ ਨੇ ਗਦੀ ਗੁਰੂ ਅੰਗਦ ਸਾਹਿਬ ਜੀ ਨੂੰ ਬਖਸ਼ੀ ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦਾ ਨਿਰੰਤਰ ਹੁਕਮ ਮੰਨਿਆ ਹੈ:

**ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ॥** [ਪੰ. ੪੭੧

# ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਦੇ ਅੰਤਲੇ ਪਦੇ ਵਿਚ 'ਅ' ਦੀ ਵਰਤੋਂ ਵਰਤਮਾਨ ਕ੍ਰਿਆ ਦੀ ਸੂਚਕ ਹੈ।

ਪਿਛਲੀ ਪਉੜੀ ਵਿਚ 'ਸਚ ਕੋਟੁ ਸਤਾਣੀ ਨੀਵਦੈ' ਦਾ ਜ਼ਿਕਰ ਸੀ ਕਿਉਂਕਿ ਨਾਨਕ-ਰਾਜ ਦੀ ਗਲ ਸੀ। ਹੁਣ ਉਹ ਜੋਤਿ ਗੁਰੂ ਅੰਗਦ ਦੇਵ ਜੀ ਵਿਚ ਆ ਬਿਰਾਜੀ ਹੈ, ਇਸ ਲਈ ਜੋ ਦੁਹਾਈ ਗੁਰੂ ਨਾਨਕ ਜੀ ਦੀ ਫਿਰਾਈ ਜਾਂਦੀ ਸੀ ਹੁਣ ਓਹੀ ਦੁਹਾਈ ਲਹਣੇ ਦੇ ਰੂਪ ਵਿਚ ਵਿਆਪਕ ਹੋ ਰਹੀ ਹੈ। ਜੋਤਿ ਤੇ ਜੁਗਤੀ ਉਹੀ ਗੁਰੂ ਨਾਨਕ ਸਾਹਿਬ ਵਾਲੀ ਹੈ, ਕੋਈ ਤਬਦੀਲੀ ਨਹੀਂ ਹੋਈ, ਕੇਵਲ ਸਰੀਰ ਹੀ ਪਲਟਿਆ ਹੈ। ਜਿਹੜਾ 'ਸਤਿਨਾਮੁ' ਦਾ ਚਕਰ ਗੁਰੂ ਬਾਬਾ ਨਾਨਕ ਜੀ ਨੇ ਫਿਰਾਇਆ, ਓਹੀ ਸ਼ਬਦ ਦਾ ਲੰਗਰ ਗੁਰੂ ਅੰਗਦ ਦੇਵ ਜੀ ਨੇ ਚਲਾਇਆ ਜਿਸ ਵਿਚ 'ਹਉ' ਦਾ ਅੰਸ ਨਹੀਂ ਹੈ। ਆਪ ਜੀ ਦੇ ਸਿਰ ਤੇ ਅਕਾਲ ਪੁਰਖ ਜੀ ਦਾ ਹੱਥ ਹੈ ਜਿਸ ਕਰਕੇ ਕਿਸੇ ਪਖੋਂ ਵੀ ਤੋਟਾ ਨਹੀਂ ਆਉਂਦਾ:–

**ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ॥** [ਪੰ. ੧੮੬

**ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਚ ਕਾ ਪੰਥਾ ਥਾਟਿਓ ॥**

**ਖਾਤ ਖਰਚਤ ਕਿਛੁ ਨਿਖੁਟਤ ਨਾਹੀ, ਰਾਮ ਰਤਨੁ ਧਨੁ ਖਾਟਿਓ॥** [ਪੰ. ੭੧੪

ਸਚ ਖੰਡ ਤੋਂ ਜੋ ਨੂਰ ਵਰਸ ਰਿਹਾ ਹੈ ਉਸ ਨਾਲ ਗੁਰੂ ਸਾਹਿਬ ਦੇ ਸੁੰਦਰ ਮੁਖ ਦੀ ਆਭਾ ਦਾ ਕਮਾਲ, ਖਿਚ ਪਾਉਂਦਾ ਹੈ ਅਤੇ ਆਪ ਜੀ ਦਾ ਦਰਸ਼ਨ ਕੀਤਿਆਂ ਜਨਮਾਂ ਜਨਮਾਂ ਦੀ ਮੈਲ ਕਟੀ ਜਾਂਦੀ ਹੈ।

ਇਸ ਪਉੜੀ ਵਿਚ ਵਿਸੇਸ਼ ਪੰਕਤੀ 'ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ॥' ਵਾਲੀ ਹੈ। ਮਾਤਾ ਚੋਣੀ ਜੀ ਨੇ ਗੁਰਿਆਈ ਗਦੀ ਸ੍ਰੀ ਚੰਦ ਤੇ ਲਖਮੀ ਦਾਸ ਪੁਤਰਾਂ ਨੂੰ ਦੇਣ ਲਈ ਬੇਨਤੀ ਕੀਤੀ ਸੀ

ਪਰ ਗੁਰੂ ਨਾਨਕ ਦੇਵ ਜੀ ਨੇ ਬਿੰਦੀ ਸੰਤਾਨ ਛੱਡ ਕੇ ਨਾਦੀ ਸੰਤਾਨ ਨੂੰ ਗੁਰ-ਗਦੀ ਦੀ ਇਲਾਹੀ ਦਾਤਿ ਬਖਸ਼ੀ ਕਿਉਂਕਿ ਓਹ ਦਿਲੋਂ ਖੋਟੇ ਹੋਣ ਕਰਕੇ ਹੰਕਾਰ ਦੀ ਛੱਟ ਚੁਕੀ ਫਿਰਦੇ ਸਨ। ਇਹ ਗਵਾਹੀ ਬਲਵੰਡੇ ਤੇ ਸੱਤੇ ਦੀ ਹੈ। 'ਦੀਨ ਦੁਨੀ ਦੀ ਸਾਹਿਬੀ, ਗੁਰਮੁਖ ਗੋਸੁ ਨਸੀਨੀ ਬਹਿਣਾ॥....ਪੁਤ ਸਪੁੱਤ ਬਾਬਾਣੈ ਲਹਿਣਾ' (ਭਾ. ਗੁ. ੨੩-੭) ਅਤੇ 'ਮੁਰਦਾ ਹੋਇ ਮੁਰੀਦ ਸੋ ਗੁਰ ਗੋਰ ਸਮਾਵੈ'' (ਭਾ. ਗੁ. ੬-੨੧) ਵਾਲੇ ਪਰਮਾਣ ਗੁਰੂ ਅੰਗਦ ਜੀ ਦੇ ਜੀਵਨ ਉਤੇ ਹੀ ਘਟਦੇ ਹਨ।

ਗੁਰਮਤਿ ਨੇ ਸਿਧਾਂਤ ਦਾ ਇਕ ਹੋਰ ਨੁਕਤਾ ਇਹ ਦਰਸਾਇਆ ਹੈ ਕਿ ਗੁਰੂ ਬਣਾਇਆ ਨਹੀਂ ਜਾਂਦਾ, ਗੁਰੂ ਧੁਰੋਂ ਥਾਪ ਕੇ ਭੇਜਿਆ ਜਾਂਦਾ ਹੈ। ਕਰਤਾ ਪੁਰਖ ਜੀ ਆਪ ਹੀ ਗੁਰੂ ਅੰਗਦ ਦੇਵ ਜੀ ਵਿਚ ਵਰਤ ਰਹੇ ਸਨ। ਦੈਵੀ ਗੁਣ, ਸਤ, ਨਿਆਂ, ਆਪ ਜੀ ਦੇ ਅੰਦਰ ਟਿੱਕੇ ਹੋਏ ਹਨ। ਅਲੂਣੀ ਸਿਲਾ ਹਰ ਕੋਈ ਨਹੀਂ ਚਟ ਸਕਦਾ ਭਾਵ ਗੁਰੂ ਦੀ ਆਗਿਆ ਮੰਨਣੀ ਬੜੀ ਕਰੜੀ ਘਾਲ ਹੈ:--

ਗੁਰ ਪੀਰਾ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥'' [ਪੰਨਾ ੧੪੨੨

**ਜਿਨਿ ਕੀਤੀ ਸੋ ਮੰਨਣਾ, ਕੋ ਸਾਲੁ ਜਿਵਾਹੇ ਸਾਲੀ ॥ ਧਰਮਰਾਇ ਹੈ ਦੇਵਤਾ, ਲੈ ਗਲਾ ਕਰੇ ਦਲਾਲੀ ॥ ਸਤਿਗੁਰੁ ਆਖੈ ਸਚਾ ਕਰੇ, ਸਾ ਬਾਤ ਹੋਵੈ ਦਰਹਾਲੀ॥ ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ ॥ ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ ਡਾਲੀ ॥ ਦਰੁ ਸੇਵੇ ਉਮਤਿ ਖੜੀ, ਮਸਕਲੈ ਹੋਇ ਜੰਗਾਲੀ ॥ ਦਰਿ ਦਰਵੇਸੁ ਖਸੰਮ ਦੈ, ਨਾਇ ਸਚੈ ਬਾਣੀ ਲਾਲੀ ॥ ਬਲਵੰਡ, ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ ॥ ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ ॥ ਗੁਰ ਸਿਖਾ ਕੇ ਮੁਖ ਉਜਲੇ, ਮਨਮੁਖ ਥੀਏ ਪਰਾਲੀ ॥ ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ ॥ ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਵਾਹੇਂ, ਗੱਲਾਂ, ਕਾਇਆਂ, ਨਾਇਂ, ਛਾਉਂ, ਗੁਰਸਿਖਾਂ, ਜਾਂ, ਮਰਦੀਂ।

**ਫੁਟਕਲ:** 'ਜਨ' ਦਾ ਉਚਾਰਨ 'ਜ਼ਨ' ਕਰਨ ਨਾਲ ਅਰਥ ਤੁਰਤ ਸਮਝ ਵਿਚ ਆ ਜਾਂਦਾ ਹੈ ਕਿਉਂਕਿ ਫਾਰਸੀ ਵਿਚ 'ਜ਼ਨ' ਅਰਥ ਔਰਤ, ਇਸਤ੍ਰੀ ਹਨ। 'ਜਨ' ਪੁਲਿੰਗ ਹੈ ਤੇ 'ਜ਼ਨ' ਇਸਤ੍ਰੀ ਲਿੰਗ ਹੈ, ਇਹ ਗਲ ਵਿਸ਼ੇਸ਼ ਤੌਰ ਤੇ ਨੋਟ ਕਰਨ ਵਾਲੀ ਹੈ ਦਰਪਣ ਵਾਲੇ 'ਜਨ' ਦੇ ਅਰਥ ਠੀਕ ਨਹੀਂ ਹਨ।

**ਪਦ ਅਰਥ:** ਜਿਨਿ ਕੀਤੀ-ਜਿਸ (ਗੁਰੂ ਨਾਨਕ ਦੇਵ) ਨੇ (ਗੁਰਿਆਈ ਦੇਣੀ) ਕੀਤੀ ਹੈ। ਸੋ ਮੰਨਣਾ-ਉਹ ਮੰਨਣ ਯੋਗ ਹੈ। ਕੋ-ਕੌਣ। ਸਾਲ-ਸਾਰ, ਸ੍ਰੇਸ਼ਟ। ਜਿਵਾਹੇ-ਜਿਵਾਹਾਂ ਵਿਚੋਂ। ਸਾਲੀ-(ਸ਼ਾਲੀ) ਚੌਲਾਂ ਦੀ ਮੁੰਜੀ ਵਿਚੋਂ। ਲੈ ਗਲਾ-ਗੱਲਾਂ ਸੁਣਕੇ। ਕਰੇ ਦਲਾਲੀ-ਦਲੀਲ ਨਾਲ ਵਿਚੋਲਗੀ ਕਰਦਾ ਹੈ। ਦਰਹਾਲੀ-ਛੇਤੀ, ਤੁਰਤ ਹੀ। ਦੋਹੀ ਫਿਰੀ-(ਵਡਿਆਈ ਦੀ) ਦੁਹਾਈ ਫਿਰ ਗਈ। ਕਰਤੈ-ਕਰਤਾਰ ਨੇ। ਬੰਧਿ-ਬੰਨ੍ਹ ਕੇ। ਬਹਾਲੀ-ਟਿਕਾ

ਦਿਤੀ। (ਭਾਵ ਦੁਹਾਈ ਪੱਕੀ ਕਰਾ ਦਿਤੀ)। ਪਲਟੁ ਕਰਿ-ਪਲਟਾ ਕੇ। ਮਲਿ ਤਖਤੁ-ਤਖਤ (ਸਿੰਘਾਸਣ) ਮਲ ਕੇ। ਸੈ ਡਾਲੀ-ਸੈਂਕੜੇ ਡਾਲੀਆਂ ਵਾਲਾ (ਭਾਵ ਸੈਂਕੜੇ ਸਿਖ ਸੰਗਤਾਂ ਵਾਲਾ)। ਦਰੁ-ਦਰ ਉਤੇ। ਉਮਤਿ-ਲੋਕਾਈ, ਭਾਵ ਸੰਗਤਿ। ਖੜੀ-ਖਲੋਤੀ ਹੋਈ। ਮਸਕਲੈ-ਜੰਗ ਨੂੰ ਸਾਫ਼ ਕਰਨ ਵਾਲਾ ਮਸਕਲਾ। ਹੋਇ ਜੰਗਾਲੀ-(ਪਾਪਾਂ ਨਾਲ) ਜੰਗਾਲੀ ਹੋਈ ਧਾਤ (ਬੁਧੀ)। ਦਰਿ-(ਗੁਰੂ ਨਾਨਕ ਜੀ) ਦੇ ਦਰ ਤੇ। ਦਰਵੇਸੁ-(ਗੁਰੂ ਅੰਗਦ ਦੇਵ ਜੀ)। ਨਾਇ ਸਚੇ-ਸਚ ਨਾਮ ਕਰਕੇ। ਬਾਣੀ ਲਾਲੀ-ਲਾਲੀ ਬਣੀ ਹੈ। ਬਲਵੰਡ-ਰਬਾਬੀ ਦਾ ਨਾਂ ਹੈ ਇਸ ਪਦ ਦੇ ਅਰਥ ਕਰਨੇ ਫਬਦੇ ਨਹੀਂ ਜਿਵੇਂ ਕਿ ਦਰਪਣ ਵਿਚ ਦਰਜ ਹਨ ਹੇ ਬਲਵੰਡ!। ਖੀਵੀ-ਗੁਰੂ ਅੰਗਦ ਦੇਵ ਜੀ ਦੀ ਸੁਪਤਨੀ ਦਾ ਨਾਂ। ਨੇਕ ਜਨ-ਨੇਕ ਜ਼ਨ, ਚੰਗੀ ਇਸਤ੍ਰੀ। ਛਾਉ-ਛਾਂ। ਪਤ੍ਰਾਲੀ-ਪਤਰਾਂ ਵਾਲੀ (ਭਾਵ ਲੋਕਾਂ ਨੂੰ ਛਾਂ ਸਹਾਰਾ ਦੇਣ ਵਾਲੀ)। ਲੰਗਰਿ-ਲੰਗਰ ਵਿਚ। ਦਉਲਤਿ ਵੰਡੀਐ-(ਨਾਮ ਰੂਪੀ) ਦੌਲਤ ਵੰਡੀ ਜਾਂਦੀ ਹੈ। ਖੀਰਿ ਘਿਆਲੀ-ਘਿਉ ਵਾਲੀ ਖੀਰ। ਪਰਾਲੀ-ਪਰਾਲੀ ਵਾਂਗ ਪੀਲੇ, (ਨਿਕੰਮੇ, ਕਾਲੇ ਮੂੰਹ ਵਾਲੇ, ਸ਼ਰਮਿੰਦੇ) ਪਏ ਕਬੂਲੁ-(ਗੁਰੂ ਅੰਗਦ ਦੇਵ ਜੀ) ਪਰਵਾਨ ਹੋ ਗਏ। ਖਸੰਮ ਨਾਲਿ-ਮਾਲਕ (ਗੁਰੂ ਨਾਨਕ ਜੀ) ਨਾਲ। ਜਾ-ਜਦੋਂ। ਘਾਲ-ਸੇਵਾ। ਮਰਦੀ-ਮਰਦਾਂ ਵਾਲੀ। ਸਹੁ-ਖਸਮ, ਪਤੀ। ਸੋਇ-ਉਹ। ਗੋਇ-ਧਰਤੀ।੩।

**ਅਰਥ:** ਜਿਸ (ਗੁਰੂ ਅੰਗਦ ਦੇਵ ਜੀ) ਨੇ (ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਸੇਵਾ) ਕੀਤੀ ਉਹ ਮੰਨਣ ਯੋਗ ਹੋ ਗਏ, ਜਿਵਾਹਾਂ ਕਿ ਮੁੰਜੀ (ਦੋਹਾਂ) ਵਿਚੋਂ ਕੌਣ ਸ੍ਰੇਸ਼ਟ ਹੈ? (ਮੁੰਜੀ, ਜੋ ਨੀਵੇਂ ਥਾਂ ਪੁੰਗਰਦੀ ਹੈ। ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਤੇ ਪੁਤਰਾਂ ਵਿਚੋਂ ਸ੍ਰੇਸ਼ਟ ਗੁਰੂ ਅੰਗਦ ਜੀ ਹਨ, ਇਹ ਨਿਰਣਾ ਹੋ ਗਿਆ)। (ਜਿਵੇਂ) ਧਰਮ ਰਾਜ ਦੇਵਤਾ ਹੈ (ਜੋ ਦੂਤਾਂ ਪਾਸੋਂ) ਦਲੀਲਾਂ (ਯੁਕਤੀਆਂ) ਅਨੁਸਾਰ ਗਲਾਂ ਸੁਣ ਕੇ (ਨਿਆਂ ਇਨਸਾਫ ਦਾ ਕੰਮ) ਕਰਦਾ ਹੈ (ਅਤੇ) ਉਹ ਗਲ ਤੁਰੰਤ ਹੋ ਜਾਂਦੀ ਹੈ। ਗੁਰੂ ਅੰਗਦ ਦੇਵ ਜੀ ਦੀ (ਵਡਿਆਈ ਦੀ) ਦੁਹਾਈ (ਸਾਰੇ ਸੰਸਾਰ ਵਿਚ) ਫਿਰ ਗਈ ਹੈ (ਅਤੇ) ਸਚੇ ਕਰਤਾਰ ਨੇ (ਇਹ ਮਰਯਾਦਾ) ਬੰਨ੍ਹ ਕੇ ਟਿਕਾ ਦਿਤੀ ਹੈ। ਸੈਂਕੜੇ ਡਾਲੀਆਂ (ਭਾਵ ਸੰਗਤਾਂ) ਵਾਲਾ ਨਾਨਕ (ਗੁਰੂ ਆਪਣਾ) ਸ਼ਰੀਰ ਵਟਾ ਕੇ (ਗੁਰੂ ਅੰਗਦ ਰੂਪ ਵਿਚ ਗੁਰ ਗਦੀ ਤੇ) ਸਿੰਘਾਸਨ ਨੂੰ ਮਲ੍ਹ ਕੇ ਬੈਠਾ ਹੈ। (ਉਸ ਦੇ) ਦਰ ਉਤੇ (ਸਾਰੀ) ਉਮਤ (ਸੰਗਤ) ਖੜੋਤੀ ਹੋਈ (ਭਾਵ ਪ੍ਰੇਮ ਨਾਲ) ਸੇਵਾ ਕਰ ਰਹੀ ਹੈ (ਮਾਨੋ ਉਨ੍ਹਾਂ ਦੀ) ਜੰਗਾਲ (ਜਨਮ ਜਨਮਾਤ੍ਰਾਂ ਦੇ ਕਰਮਾਂ ਨੂੰ ਪਾਪਾਂ ਰੂਪੀ ਲਗੀ) ਮੈਲ (ਜਿਸਨੂੰ) ਜੰਗ ਲਗ ਚੁਕਾ ਸੀ, (ਸੇਵਾ ਰੂਪੀ ਮਸਕਲੇ ਨਾਲ ਲਹਿ ਗਈ ਹੈ। ਖਸਮ (ਗੁਰੂ ਨਾਨਕ ਜੀ) ਦੇ ਦਰ ਉਤੇ ਦਰਵੇਸ਼ (ਗੁਰੂ ਅੰਗਦ ਦੇਵ ਜੀ ਦੇ ਸੋਹਣੇ ਮੁਖ ਉਤੇ) ਸਚੇ ਨਾਮ ਕਰਕੇ ਲਾਲੀ ਬਣੀ ਹੋਈ ਹੈ। ਬਲਵੰਡ (ਆਖਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਪਤਨੀ) ਮਾਤਾ ਖੀਵੀ ਚੰਗੀ ਇਸਤਰੀ ਹੈ ਜਿਸ ਦੀ ਛਾਂ ਬਹੁਤ ਪਤਰਾਂ ਵਾਲੀ (ਸੰਘਣੀ) ਛਾਂ ਹੈ (ਭਾਵ ਸੰਗਤਾਂ ਨੂੰ ਇਸ ਛਾਂ ਦਾ ਬੜਾ ਸਹਾਰਾ ਹੈ)। ਜਿਵੇਂ (ਗੁਰੂ ਅੰਗਦ ਦੇਵ ਜੀ ਦੇ) ਲੰਗਰ (ਭਾਵ ਸਤਿਸੰਗ ਰੂਪੀ ਦਰਬਾਰ) ਵਿਚ (ਨਾਮ ਰੂਪੀ) ਦੌਲਤ ਵੰਡੀ ਜਾਂਦੀ ਹੈ (ਉਸੇ ਤਰ੍ਹਾਂ ਮਾਤਾ ਖੀਵੀ ਜੀ ਦੇ ਲੰਗਰ ਵਿਚ ਨਿਤ) ਅੰਮ੍ਰਿਤ ਰੂਪ, ਰਸ ਰੂਪ ਘਿਉ ਵਾਲੀ ਖੀਰ (ਵੰਡੀ ਜਾਂਦੀ ਹੈ)। ਗੁਰਸਿਖਾਂ ਦੇ ਮੁਖ ਖਿੜੇ ਹੋਏ ਹਨ (ਪਰ ਗੁਰੂ ਤੋਂ) ਬੇਮੁਖਾਂ ਦੇ (ਮੂੰਹ) ਪਰਾਲੀ ਵਾਂਗ ਪੀਲੇ ਪੈ ਗਏ ਹਨ। ਜਦੋ (ਗੁਰੂ ਅੰਗਦ ਦੇਵ ਜੀ ਨੇ) ਮਰਦਾਂ ਵਾਲੀ ਘਾਲ ਘਾਲੀ (ਤਾਂ ਆਪਣੇ) ਮਾਲਕ (ਗੁਰੂ ਨਾਨਕ ਦੇਵ) ਨਾਲ (ਵਾਹਿਗੁਰੂ ਜੀ ਦੇ ਦਰਬਾਰ ਵਿਚ) ਕਬੂਲ

(ਪਰਵਾਨ) ਹੋ ਗਏ। ਮਾਤਾ ਖੀਵੀ ਜੀ ਦਾ ਪਤੀ (ਗੁਰੂ ਅੰਗਦ ਜੀ ਦੇਵ) ਉਹ (ਮਹਾਨ ਹਸਤੀ ਹੈ) ਜਿਸਨੇ (ਸਾਰੀ) ਧਰਤੀ (ਸਿਰ ਤੇ) ਚੁਕ ਲਈ ਹੈ (ਭਾਵ ਸਾਰੀ ਸ੍ਰਿਸ਼ਟੀ ਨੂੰ ਸੰਸਾਰ ਸਾਗਰ ਤੋਂ ਤਾਰ ਰਿਹਾ ਹੈ)।੩।

# ਸਾਰੰਸ਼ ਅਤੇ ਸਿਧਾਂਤ

ਪਿਛਲੀ ਪਉੜੀ ਦੀ ਅੰਤਲੀ ਪੰਕਤੀ ਵਿਚ 'ਕਉਣੁ ਹਾਰੇ ਕਿਨਿ ਉਵਟੀਐ' ਦਾ ਵਾਕ ਸੀ ਪਰ ਇਸ ਪਉੜੀ ਵਿਚ ਇਹ ਸਪਸ਼ਟੀ ਕਰਨ ਦਿਤਾ ਹੈ ਕਿ ਜੋ ਕੁਝ ਕੀਤਾ ਹੈ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਨਿਆਂ ਕੀਤਾ ਹੈ। ਪੁਤਰਾਂ ਨੇ ਆਗਿਆ ਦਾ ਪਾਲਨ ਨਹੀਂ ਸੀ ਕੀਤਾ ਜਿਵੇਂ ਗੁਰੂ ਅੰਗਦ ਦੇਵਜੀ ਨੇ ਕੀਤਾ। ਇਸ ਲਈ ਆਪ ਗੁਰ-ਗਦੀ ਦੇ ਵਾਰਸ ਬਣੇ। ਸਚਾਈ ਇਹ ਹੈ ਕਿ ਜੋ ਗੁਰੂ ਆਖਦਾ ਹੈ, ਅਕਾਲ ਪੁਰਖ ਓਹੀ ਕਰਦਾ ਹੈ ਕਿਉਂਕਿ ਗੁਰੂ ਤੇ ਈਸ਼ਵਰ ਇਕ-ਸੁਰ ਹਨ ''ਹਰਿ ਜੀਉ ਸੋਈ ਕਰਹਿ ਜਿ ਤੇਰੇ ਭਗਤਾ ਜਾਚਹਿ, ਏਹੁ ਤੇਰਾ ਬਿਰਦੁ'' (ਪੰਨਾ ੫੦੬)। ਗੁਰੂ ਨਾਨਕ ਦੇਵ ਜੀ ਦੀ ਸਾਜੀ ਹੋਈ ਸਿਖੀ ਗੁਰੂ ਅੰਗਦ ਦੇਵ ਜੀ ਦੇ ਦੁਆਰੇ ਤੇ ਖੜੀ ਤਨ, ਮਨ, ਧਨ ਨਾਲ ਸੇਵਾ ਕਰ ਰਹੀ ਹੈ, ਇਹ ਵਿਉਂਤ ਧੁਰਿ ਦਰਗਾਹੀ ਹੈ।

ਜਨਮ ਜਨਮਾਂਤਰਾਂ ਤੋਂ ਮਨ ਨੂੰ ਜੋ ਪਾਪਾਂ ਵਿਕਾਰਾਂ ਦੀ ਮੈਲ ਲਗੀ ਹੋਈ ਹੈ ਉਸ ਨੂੰ ਕੱਟਣ ਲਈ ਸੇਵਾ, ਮਸਕਲੇ ਦੀ ਨਿਆਈਂ ਜੰਗਾਲ ਨੂੰ ਕਟਣ ਵਾਲੀ ਹੈ। ਪ੍ਰਭੂ ਦਾ ਸਿਮਰਨ ਤੇ ਸੇਵਾ ਕਰਨ ਨਾਲ ਜਦੋਂ ਮਨ ਦੀ ਮੈਲ ਉਤਰਦੀ ਹੈ, ਤਾਂ ਅੰਮ੍ਰਿਤ ਨਾਮ ਹਿਰਦੇ ਵਿਚ ਸਮਾਉਂਦਾ ਹੈ।

ਰਾਇ ਬਲਵੰਡ ਵਿਸ਼ੇਸ਼ ਤੌਰ ਤੇ ਇਹ ਗਲ ਆਖਦਾ ਹੈ ਕਿ ਮਾਤਾ ਖੀਵੀ ਜੀ ਜੋ ਗੁਰੂ ਅੰਗਦ ਦੇਵ ਜੀ ਦੇ ਮਹਿਲ ਹਨ, ਗੁਰੂ ਘਰ ਦੀ ਅਤੁੱਟ ਸੇਵਾ ਵਿਚ ਵੱਡਾ ਹਿੱਸਾ ਪਾ ਰਹੇ ਹਨ। ਆਈ ਮਾਇਆ ਨੂੰ ਲੰਗਰ ਤੇ ਆਪ ਖਰਚ ਕਰਦੇ ਹਨ। ਮਾਤਾ ਦੀ ਸੰਘਣੀ ਛਾਂ ਸਿਖ ਪੁਤਰਾਂ ਲਈ ਬੜੀ ਸੁਖਦਾਈ ਸੀ 'ਰਸੁ ਅੰਮ੍ਰਿਤੁ ਖੀਰਿ ਘਿਆਲੀ' ਵਾਲੇ ਲੰਗਰ ਦਾ ਸਦਾ-ਵਰਤ ਲਾਉਣਾ ਮਾਤਾ ਖੀਵੀ ਜੀ ਦੇ ਹਿੱਸੇ ਹੀ ਆਇਆ ਹੈ। ਆਮ ਲੰਗਰਾਂ ਵਿਚ ਵੇਖੋ ਤਾਂ ਉਬਲੀ ਹੋਈ ਦਾਲ ਤੇ ਸੁਕੇ ਪਰਸ਼ਾਦੇ ਹੀ ਹੁੰਦੇ ਹਨ। ਪਰ ਧੰਨ ਹਨ ਮਾਤਾ ਖੀਵੀ ਜੀ ਜੋ ਸਹੀ ਅਰਥਾਂ ਵਿਚ ਸਿਖ ਬਚਿਆਂ ਨਾਲ ਮਾਤਾ ਵਾਲਾ ਪਿਆਰ ਕਰਦੇ ਰਹੇ। ਸਮੂਹ ਨਾਮ-ਅਭਿਆਸੀਆਂ ਨੂੰ ਅਜਿਹੇ ਨਿਰਮਲ ਭੋਜਨ ਦੀ ਲੋੜ ਹੁੰਦੀ ਹੈ, ਜੋ ਆਪ ਨਾਮ ਜਪਦੇ ਹਨ ਤੇ ਹੋਰਨਾਂ ਨੂੰ ਨਾਮ ਜਪਾਂਦੇ ਹਨ। ਅੰਤ ਵਿਚ ਸਿਧਾਂਤ ਇਹ ਹੈ ਕਿ ਗੁਰੂ ਦੇ ਸਿਖਾਂ ਦੇ ਮੁਖ ਰਬੀ ਦਰਗਾਹ ਵਿਚ ਉਜਲੇ ਅਤੇ ਮਨਮੁਖਾਂ ਦੇ ਮੂੰਹ ਪੀਲੇ ਜ਼ਰਦ ਭਾਵ ਸ਼ਰਮਿੰਦੇ ਹੁੰਦੇ ਹਨ:-

**ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ, ਗੁਰੁ ਪੂਜਣ ਆਵਹਿ ॥**
**ਹਰਿਨਾਮੁ ਵਣੰਜਹਿ ਰੰਗ ਸਿਉ, ਲਾਹਾ ਹਰਿ ਨਾਮੁ ਲੈ ਜਾਵਹਿ ॥**
**ਗੁਰਸਿਖਾ ਕੇ ਮੁਖ ਉਜਲੇ, ਹਰਿਦਰਗਹ ਭਾਵਹਿ ॥** [ਪੰਨਾ ੫੯੦

ਇਸ ਪਉੜੀ ਵਿਚ ਵਰਤਿਆ ਹੋਇਆ 'ਸਾਲੀ' ਸ਼ਬਦ ਕਸ਼ਮੀਰੀ ਜ਼ਬਾਨ ਦਾ ਹੈ ਜਿਸ ਦੇ ਅਰਥ ਹਨ 'ਮੁੰਜੀ'। ਕਸ਼ਮੀਰੀ ਲੋਕਾਂ ਦਾ ਅਖਾਣ ਹੈ ਕਿ ਉਥੇ ਤਿੰਨ ਚੀਜ਼ਾਂ ਚੰਗੀਆਂ ਤੇ ਤਿੰਨ ਮੰਦੀਆਂ ਮੰਨੀਆਂ ਜਾਂਦੀਆਂ ਹਨ:- ''ਸ਼ਾਲ ਸ਼ਾਲੀ ਸ਼ਲਗਮ, ਬਾਦ ਬਾਦੀ ਬਲਗਮ'' ਭਾਵ ਸ਼ਾਲਾਂ, ਚਾਵਲ ਤੇ ਸ਼ਲਗਮ

ਕਸ਼ਮੀਰ ਦੀਆਂ ਤਿੰਨ ਚੀਜ਼ਾਂ ਚੰਗੀਆਂ ਅਤੇ ਆਤਸ਼ਕ ਦੀ ਬੀਮਾਰੀ, ਬਾਦੀ ਤੇ ਬਲਗਮ ਤਿੰਨ ਬੀਮਾਰੀਆਂ ਪ੍ਰਸਿਧ ਹਨ।

**ਹੋਰਿੰਓ ਗੰਗ ਵਹਾਈਐ, ਦੁਨਿਆਈ ਆਖੈ ਕਿ ਕਿਓਨੁ ॥ ਨਾਨਕ, ਈਸਰਿ ਜਗਨਾਥਿ, ਉਚ ਹਦੀ ਵੈਣੁ ਵਿਰਿਕਿਓਨੁ ॥ ਮਾਧਾਣਾ ਪਰਬਤੁ ਕਰਿ, ਨੇਤ੍ਰਿ ਬਾਸਕੁ, ਸਬਦਿ ਰਿੜਕਿਓਨੁ ॥ *ਚਉਦਹ ਰਤਨ ਨਿਕਾਲਿਅਨੁ, ਕਰਿ ਆਵਾਗਉਣੁ ਚਿਲਕਿਓਨੁ ॥ ਕੁਦਰਤਿ ਅਹਿ ਵੇਖਾਲੀਅਨੁ, ਜਿਣਿ ਐਵਡ ਪਿਡ ਠਿਣਕਿਓਨੁ ॥ ਲਹਣੇ ਧਰਿਓਨੁ ਛਤ੍ਰੁ ਸਿਰਿ, ਅਸਮਾਨਿ ਕਿਆੜਾ ਛਿਕਿਓਨੁ ॥ ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ ॥ ਸਿਖਾਂ ਪੁਤ੍ਰਾਂ ਘੋਖਿ ਕੈ, ਸਭ ਉਮਤਿ ਵੇਖਹੁ ਜਿ ਕਿਓਨੁ ॥ ਜਾਂ ਸੁਧੋਸੁ, ਤਾ ਲਹਣਾ ਟਿਕਿਓਨੁ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੋਰਿਓਂ, ਚਉਦਹਂ, ਪਿੰਡ, ਮਾਹਿਂ।

**ਫੁਟਕਲ:** 'ਕਿ ਕਿਓਨੁ' ਨੂੰ 'ਕਿਕਿਓਨੁ' ਪੜ੍ਹਨਾ ਅਸ਼ੁੱਧ ਹੈ। ਇਸੇ ਤਰ੍ਹਾਂ ਇਸ ਪਉੜੀ ਦੀ ਹਰੇਕ ਪੰਕਤੀ ਦਾ ਅੰਤਲਾ ਸ਼ਬਦ ਸ਼ੁੱਧ ਉਚਾਰਨ ਲਈ ਵਿਸ਼ੇਸ਼ ਧਿਆਨ ਮੰਗਦਾ ਹੈ।

**ਪਦ ਅਰਥ:** ਹੋਰਿਓ-ਹੋਰ ਪਾਸੇ ਵਲੋਂ ਭਾਵ ਉਲਟੀ। ਗੰਗ-ਗੰਗਾ। ਵਹਾਈਐ-ਵਹਾਈ, ਚਲਾਈ ਹੈ। ਦੁਨਿਆਵੀ-ਲੋਕਾਈ। ਕਿ ਕਿਓਨੁ-ਉਸ ਨੇ ਕੀ ਕੀਤਾ ਹੈ?। ਈਸਰਿ-ਮਾਲਕ (ਗੁਰੂ) ਨੇ। ਜਗ ਨਾਥਿ-ਜਗਤ ਦੇ ਮਾਲਕ ਨੇ। ਉਚ ਹਦੀ ਵੈਣ-ਉਚੀ ਹਦ ਵਾਲਾ ਬਚਨ। ਵਿਰਿਕਿਓਨੁ-ਉਸ (ਗੁਰੂ) ਨੇ ਬੋਲਿਆ, ਆਖਿਆ ਹੈ। ਪਰਬਤੁ-(ਸੁਮੇਰ) ਪਰਬਤ ਭਾਵ ਉਚੀ ਸੁਰਤਿ। ਕਰਿ-ਕਰਕੇ। ਨੇਤ੍ਰਿ-ਨੇਤਰ ਵਿਚ। ਬਾਸਕੁ-ਸਪਾਂ ਦਾ ਰਾਜਾ। ਸਬਦਿ-ਸ਼ਬਦ ਵਿਚ। ਰਿੜਕਿਓਨੁ-ਉਸ਼ (ਗੁਰੂ ਨਾਨਕ) ਨੇ ਰਿੜਕਿਆ। ਚਉਦਹ ਰਤਨ-(੧) ਉੱਚੈਸ਼੍ਰਵਾ ਘੋੜਾ (੨) ਕਾਮਧੇਨੁ (੩) ਕਲਪ ਬਿਰਛ (੪) ਰੰਭਾ ਅਪਸਰਾ (੫) ਲੱਛਮੀ (੬) ਅੰਮ੍ਰਿਤ (੭) ਕਾਲਕੂਟ (੮) ਸੁਰਾ

---

*ਸਮੁੰਦਰ ਰਿੜਕਨ ਵਾਲਾ ਮਿਥਹਾਸਿਕ ਹਵਾਲਾ ਇਸ ਤਰ੍ਹਾਂ ਹੈ। ਇਕ ਵਾਰੀ ਦੇਵਤਿਆਂ ਤੇ ਰਾਕਸ਼ਾਂ ਨੇ ਮਿਲ ਕੇ ਸਮੁੰਦਰ ਰਿੜਕਿਆ। ਵਿਸ਼ਨੂੰ ਭਗਵਾਨ ਨੇ ਆਪ ਕੱਛੂ ਕੁੰਮੇ ਦਾ ਰੂਪ ਧਾਰਿਆ ਤੇ ਉਹ ਸਮੁੰਦਰ ਤਹਿ ਵਿਚ ਬੈਠਾ ਉਸ ਦੇ ਉਤੇ ਮਧਾਣੀ ਦੀ ਥਾਂ ਵਿੰਧੀਆਚਲ ਪਹਾੜ ਨੂੰ ਟਿਕਾਇਆ ਗਿਆ ਤੇ ਬਾਸ਼ਕ ਨਾਗ ਦਾ ਨੇਤਰਾ ਪਾ ਕੇ ਸਮੁੰਦਰ ਨੂੰ ਰਿੜਕਿਆ ਗਿਆ। ਇਕ ਪਾਸੇ ਦੇਵਤੇ ਲੱਗੇ ਤੇ ਦੂਜੇ ਪਾਸੇ ਦੈਂਤ। ਰਿੜਕਣ ਉਤੇ ਸਮੁੰਦਰ ਵਿਚੋਂ ੧੪ ਚੀਜਾਂ ਨਿਕਲੀਆਂ, ਜਿਨ੍ਹਾਂ ਨੂੰ '੧੪ ਰਤਨਾਂ' ਦਾ ਨਾਮ ਦਿੱਤਾ ਗਿਆ।

ਇਥੇ ਰਬਾਬੀਆਂ ਨੇ ਇਹ ਵਾਰਤਾ ਇਕ ਅਲੰਕਾਰ ਵਜੋਂ ਵਰਤੀ ਹੈ। ਉਹ ਕਹਿੰਦੇ ਹਨ ਕਿ ਜਿਵੇਂ ਦੇਵਤਿਆਂ ਨੇ ਸਮੁੰਦਰ ਰਿੜਕਿਆ ਸੀ, ਇਸ ਤਰ੍ਹਾਂ ਗੁਰੂ ਸਾਹਿਬ ਨੇ ਸ਼ਬਦ ਨੂੰ ਰਿੜਕਿਅ ਭਾਵ ਵੀਚਾਰਿਆ ਹੈ ਤੇ ਉਸ ਵਿਚ ਭਗਤੀ, ਪ੍ਰੇਮ, ਸ਼ਾਂਤੀ, ਸੱਚ ਅਤੇ ਸਿਫਤਿ ਸਲਾਹ ਆਦਿ ਚੌਦਾਂ ਰਤਨ ਕਢੇ ਹਨ।

(ਸ਼ਰਾਬ) (੯)ਚੰਦ੍ਰਮਾ (੧੦)ਧਨਵੰਤਰਿ ਵੈਦ (੧੧)ਪਾਂਚਜਨਯ ਸ਼ੰਖ (੧੨)ਕੌਸਤੁਭਮਣਿ (੧੩)ਸਾਰੰਗ ਧਨੁਖ (੧੪)ਐਰਾਵਤ ਹਾਥੀ ਭਾਵ ਚੰਗੇ ਗੁਣ। ਨਿਕਾਲਿਓਨੁ-ਉਸ (ਗੁਰੂ ਨਾਨਕ ਜੀ) ਨੇ ਕਢੇ। ਜਿਨਿ-ਜਿਤ ਕੇ। ਏਵਡ ਪਿਡ-ਵੱਡੇ ਸਰੀਰ (ਭਾਵ ਗੁਰੂ ਅੰਗਦ ਜੀ) ਨੂੰ। ਚਿਲਕਿਓਨੁ-ਚਿਲਕਾ ਦਿਤਾ, ਸੋਹਣਾ ਬਣਾ ਦਿਤਾ, ਪ੍ਰਕਾਸ਼ਮਾਨ ਕਰ ਦਿਤਾ। ਠਿਣਕਿਓਨੁ-ਟੁਣਕਾ ਕੇ, ਠੋਕ ਵਜਾ ਕੇ ਵੇਖਿਆ। ਲਹਣੇ-ਲਹਣੇ ਦੇ। ਧਰਿਓਨੁ-ਉਸ (ਗੁਰੂ ਨਾਨਕ ਦੇਵ ਜੀ ਨੇ) ਰਖਿਆ। ਅਸਮਾਨਿ-ਆਕਾਸ਼ ਤਕ। ਕਿਆੜਾ-ਗਿਚੀ, ਗਰਦਨ। ਛਿਕਿਓਨੁ-ਉਸ ਨੇ ਖਿੱਚਿਆ (ਭਾਵ ਇਤਨਾ ਉਚਾ ਲੈ ਗਏ)। ਸਮਾਣੀ-ਲੀਨ ਹੋ ਗਈ। ਆਪੈ ਸੇਤੀ-ਆਪਣੇ ਨਾਲ। ਮਿਕਿਓਨੁ-ਉਸ (ਗੁਰੂ ਨਾਨਕ ਜੀ ਨੇ) ਮਿਲਾ ਲਿਆ, ਬਰਾਬਰ ਕਰ ਲਿਆ। ਘੋਖਿ ਕੈ-ਪਰਖ ਪੜਤਾਲ ਕਰਕੇ। ਉਮਤਿ-ਸ੍ਰਿਸ਼ਟੀ ਸੰਗਤਿ। ਜਿ-ਜੋ ਕੁਝ। ਕਿਓਨੁ-ਉਸ (ਗੁਰੂ ਨਾਨਕ ਜੀ) ਨੇ ਕੀਤਾ। ਜਾ-ਜਦੋਂ। ਸੁਧੋਸੁ-ਉਸ (ਗੁਰੂ ਨਾਨਕ ਨੇ) ਸੋਧਿਆ, ਸੁਧਾਈ ਕੀਤੀ। ਤਾ-ਤਦੋ। ਟਿਕਿਓਨੁ-ਉਸ (ਗੁਰੂ ਨਾਨਕ) ਨੇ (ਗੁਰੂ ਅੰਗਦ ਜੀ ਨੂੰ ਗਦੀ ਤੇ) ਟਿਕਾਇਆ, ਥਾਪਿਆ।੪।

**ਅਰਥ:** ਲੋਕਾਈ ਆਖਦੀ ਹੈ ਕਿ (ਗੁਰੂ ਨਾਨਕ ਦੇਵ ਜੀ ਨੇ) ਕੀ ਕੀਤਾ? ਉਲਟੀ ਗੰਗਾ ਵਗਾ ਦਿਤੀ ਹੈ (ਭਾਵ ਚੇਲੇ ਨੂੰ ਨਮਸਕਾਰ ਕੀਤੀ ਹੈ)। (ਇਹ) ਜਗਤ ਦੇ ਨਾਥ ਵਾਹਿਗੁਰੂ (ਰੂਪ ਨਾਨਕ ਗੁਰੂ) ਨੇ ਹਦ ਦਾ ਉਚਾ ਬਚਨ ਆਖਿਆ ਹੈ। ਉਸ (ਗੁਰੂ ਨਾਨਕ) ਨੇ (ਸੁਰਤਿ ਰੂਪ) ਪਰਬਤ ਦਾ ਮਾਧਾਣਾ ਕਰਕੇ (ਅਤੇ ਮਨ ਰੂਪ) ਬਾਸ਼ਕ ਨਾਗ ਨੂੰ ਨੇਤਰੇ ਵਿਚ ਪਾ ਕੇ (ਭਾਵ ਕਾਬੂ ਕਰਕੇ ਗੁਰੂ) ਸ਼ਬਦ ਦਾ ਮਾਧਾਣਾ ਰਿੜਕਣਾ ਪਾਇਆ (ਭਾਵ ਸ਼ਬਦ ਨੂੰ ਵੀਚਾਰਿਆ) ਜਿਸ ਦੇ ਫਲ ਸਰੂਪ ਰਬੀ ਗੁਣਾਂ ਰੂਪੀ ਚੌਦਾਂ ਰਤਨ ਕਢੇ (ਅਤੇ ਉਦਮ) ਕਰਕੇ ਸੰਸਾਰ ਨੂੰ ਚਿਲਕਾ ਦਿਤਾ (ਭਾਵ ਸੋਹਣਾ ਬਣਾ ਦਿਤਾ)। (ਉਸ (ਗੁਰੂ ਨਾਨਕ ਜੀ) ਨੇ ਐਸੀ ਅਸਚਰਜ ਕਲਾ ਵਿਖਾਈ (ਕਿ ਪਹਿਲਾਂ ਬਾਬਾਂ ਲਹਿਣਾ ਜੀ ਦਾ ਮਨ) ਜਿਤ ਕੇ ਐਨੇ ਵਡੇ ਸਰੀਰ (ਗੁਰੂ ਅੰਗਦ ਜੀ) ਨੂੰ ਪਰਖਿਆ। (ਫਿਰ) ਲਹਿਣਾ ਜੀ ਦੇ ਸਿਰ ਤੇ (ਗੁਰਿਆਈ ਦਾ) ਛਤਰ ਧਰਿਆ (ਤੇ ਉਨ੍ਹਾਂ ਦੀ ਸ਼ੋਭਾ) ਗਿਚੀ ਤਕ ਖਿਚ ਕੇ ਲੈ ਗਏ। (ਗੁਰੂ ਨਾਨਕ ਜੀ ਦੀ) ਜੋਤਿ (ਬਾਬਾ ਲਹਿਣਾ ਦੀ) ਜੋਤਿ ਵਿਚ ਲੀਨ ਹੋ ਗਈ। (ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੀ ਨੂੰ ਆਪ ਆਪਣੇ ਨਾਲ ਇਕ-ਮਿਕ ਕਰ ਲਿਆ। ਸਿਖਾਂ ਪੁਤਰਾਂ ਨੂੰ ਪਰਖ ਕੇ ਜਦੋਂ ਉਸ (ਗੁਰੂ ਨਾਨਕ ਨੇ) ਸੁਧਾਈ ਕੀਤੀ ਤਾਂ ਉਸ ਨੇ (ਆਪਣੀ ਗਦੀ ਤੇ) ਲਹਣਾ ਜੀ ਨੂੰ ਥਾਪਿਆ।੪।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਦਾ ਗੁਰੂ ਅੰਗਦ ਦੇਵ ਜੀ ਨੂੰ ਗਦੀ ਦੇ ਕੇ ਮੱਥਾ ਟੇਕਣਾ ਲੋਕਾਂ ਲਈ ਬੜਾ ਅਸਚਰਜ ਕੌਤਕ ਹੈ। ਪਰ ਅਸਲੀਅਤ ਇਹ ਹੈ ਕਿ ਗੁਰੂ ਸਾਹਿਬ ਨੇ ਕਿਸੇ ਸਰੀਰ ਜਾਂ ਕਿਸੇ ਮਨੁੱਖ ਨੂੰ ਮੱਥਾ ਨਹੀਂ ਸੀ ਟੇਕਿਆ, ਗੁਰੂ ਜੀ ਨੇ ਤਾਂ ਉਸ ਅਗੰਮੀ-ਜੋਤਿ ਨੂੰ ਜੋ ਗੁਰੂ ਅੰਗਦ ਦੇਵ ਜੀ ਵਿਚ ਪਰਵੇਸ਼ ਕਰ ਚੁਕੀ ਸੀ, ਉਸ ਨੂਰੀ ਆਦਰਸ਼ ਦੇ ਪ੍ਰਚਾਰਕ ਹੋਣ ਦੇ ਨਾਤੇ ਨਮਸਕਾਰ ਕੀਤੀ ਸੀ।

ਪਰਖਣ ਦੀ ਮਰਯਾਦਾ ਦਾ ਆਰੰਭ ਗੁਰੂ ਘਰ ਵਿਚ ਗੁਰੂ ਨਾਨਕ ਦੇਵ ਜੀ ਨੇ ਆਪ ਕੀਤਾ। ਸਲੋਕ ਵਾਰਾਂ ਤੋਂ ਵਧੀਕ ਵਿਚ ਆਪ ਜੀ ਦੇ ਪਾਵਨ ਵਾਕ ਵੀ ਹਨ:—

**ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥** [ਪੰਨਾ ੧੪੧੦

ਇਸ ਦਾ ਗੁਰਮਤਿ ਆਦਰਸ਼ਕ ਪਹਿਲੂ, ਸਿਖੀ ਦੀ ਜੀਵਨ-ਜਾਚ ਨੂੰ ਪਰਖਣ ਦਾ ਨਿਸ਼ਾਨਾ ਦ੍ਰਿੜ ਕਰਾਉਣਾ ਹੈ। ਗੁਰੂ ਨਾਨਕ ਦੇਵ ਜੀ ਨੇ ਜੋ ਕੁਦਰਤਿ ਵਿਖਾਈ ਉਹ 'ਜਾ ਸੁਧੋਸੁ ਤਾਂ ਲਹਿਣਾ ਟਿਕਿਓਨੁ' ਸੀ। ਗੁਰੂ ਬਾਬਾ ਜੀ ਨੇ ਭਾਈ ਲਹਿਣਾ ਜੀ ਦੀ ਵਡਿਆਈ ਨੂੰ ਉਸ ਸਿਖਰ ਤਕ ਅਪੜਾ ਦਿਤਾ ਜਿਥੇ ਕਿਸੇ ਸਾਧਾਰਨ ਮਨੁੱਖ ਦੀ ਪਹੁੰਚ ਨਹੀਂ ਹੋ ਸਕਦੀ। ਸੋ, 'ਆਪੁ ਆਪੈ ਸੇਤੀ ਮਿਕਿਓਨੁ' ਦੀ ਕਲਾ ਨਾਲ ਹੀ ਗੁਰੂ ਅੰਗਦ ਦੇਵ ਜੀ ਦਾ ਨਾਂ ਸਾਰੇ ਜਗਤ ਵਿਚ ਉਜਾਗਰ ਹੋਇਆ।

(ਨੋਟ- ਦੇਵਤਿਆਂ ਦਾ ਸਮੁੰਦਰ ਰਿੜਕਣ ਵਾਲੀ ਗਾਥਾ ਮਿਥਹਾਸਿਕ ਹੈ)।

**ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥ ਜਪੁ ਤਪੁ ਸੰਜਮੁ ਨਾਲਿ ਤੁਧੁ, ਹੋਰੁ ਮੁਚੁ ਗਰੂਰੁ ॥ ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥ ਵਰ੍ਹਿਐ ਦਰਗਹ ਗੁਰੂ ਕੀ, ਕੁਦਰਤੀ ਨੂਰੁ ॥ ਜਿਤੁ ਸੁ ਹਾਥ ਨ ਲਭਈ, ਤੂੰ ਓਹੁ ਠਰੂਰੁ ॥ ਨਉਨਿਧਿ ਨਾਮੁ ਨਿਧਾਨੁ ਹੈ, ਤੁਧੁ ਵਿਚਿ ਭਰਪੂਰੁ ॥ ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ ॥ ਨੇੜੈ ਦਿਸੈ ਮਾਤ ਲੋਕ, ਤੁਧੁ ਸੁਝੈ ਦੂਰੁ ॥ ਫੇਰਿ ਵਸਾਇਆ ਫੇਰੁਆਣਿ, ਸਤਿਗੁਰਿ ਖਾਡੂਰੁ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਣਸਾਂ। **ਫੁਟਕਲ:** ਗ਼ਰੂਰ। ਨੋਟ- ਖਾਡੂਰ ਨੂੰ 'ਖਾਂਡੂਰ' ਨਹੀਂ ਪੜ੍ਹਨਾ।

**ਫੁਟਕਲ:** 'ਫੇਰੁਆਣਿ' ਨੂੰ 'ਫੇਰੁ ਆਣਿ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਫੇਰਿ-ਫਿਰ, ਮੁੜ ਕੇ। ਫੇਰੁਆਣਿ-ਫੇਰੂ ਜੀ ਦਾ ਸਪੁਤਰ ਭਾਵ ਗੁਰੂ ਅੰਗਦ ਜੀ ਨੇ। ਖਾਡੂਰੁ-ਨਗਰ ਦਾ ਨਾਂ। ਮੁਚੁ-ਬਹੁਤ। ਗਰੂਰੁ-ਅਹੰਕਾਰ। ਲਬੁ-ਪਦਾਰਥ ਖਾਣ ਦਾ ਲਾਲਚ। ਵਿਣਾਹੇ-ਨਾਸ਼ ਕਰਦਾ ਹੈ। ਮਾਣਸਾ-ਮਨੁੱਖਾਂ ਨੂੰ। ਬੂਰੁ-ਜਾਲਾ। ਠਰੂਰੁ-(ਮੀਂਹ) ਵਰਸਣ ਨਾਲ। ਕੁਦਰਤੀ ਨੂਰ-ਰਬੀ ਨੂਰ। ਜਿਤੁ-ਜਿਸ ਦੀ। ਹਾਥ-ਡੂੰਘਾਈ ਦਾ ਥਹੁ। ਠਰੂਰੁ-ਸੀਤਲ, ਸ਼ਾਂਤੀ ਦਾ ਸਮੁੰਦਰ। ਭਰਪੂਰੁ-ਭਰਿਆ ਹੋਇਆ। ਵੰਞੈ ਚੂਰੁ-ਚੂਰ (ਟੋਟੇ ਟੋਟੇ) ਹੋ ਜਾਂਦਾ ਹੈ। ਦੂਰੁ-ਦੂਰ (ਲੰਮੀ ਦ੍ਰਿਸ਼ਟੀ ਵਾਲਾ)।

**ਅਰਥ:** (ਬਾਬਾ) ਫੇਰੂ ਜੀ ਦੇ ਸਪੁਤਰ ਭਾਵ ਸਤਿਗੁਰੂ ਅੰਗਦ ਦੇਵ ਜੀ ਨੇ ਫਿਰ ਖਾਡੂਰ (ਨਗਰ) ਨੂੰ ਆ ਵਸਾਇਆ। (ਹੇ ਗੁਰੂ ਅੰਗਦ ਦੇਵ ਜੀ!) ਜਪ, ਤਪ, ਇੰਦ੍ਰੀਆਂ ਨੂੰ ਜਿਤਣਾ (ਇਤਾਦਿ ਸਾਰੇ ਗੁਣ) ਤੁਹਾਡੇ ਪਾਸ ਹਨ (ਅਤੇ) ਹੋਰ (ਸਾਰਾ ਸੰਸਾਰ) ਬਹੁਤ ਹੰਕਾਰ ਕਰਦਾ ਹੈ। ਜਿਵੇਂ ਪਾਣੀ ਨੂੰ ਬੂਰ ਨਾਸ਼ ਕਰਦਾ ਹੈ (ਤਿਵੇਂ) ਮਨੁੱਖ ਨੂੰ ਲੋਭ ਨਾਸ਼ ਕਰਦਾ ਹੈ। ਗੁਰੂ (ਨਾਨਕ) ਦੀ ਦਰਗਾਹ ਵਿਚ (ਨਾਮ ਦੀ ਵਰਖਾ ਹੋਣ ਕਰਕੇ ਵਾਹਿਗੁਰੂ ਦਾ) ਕੁਦਰਤੀ ਨੂਰ ਵਸ ਰਿਹਾ ਹੈ। (ਹੇ ਸਤਿਗੁਰੂ ਸਚੇ ਪਾਤਿਸ਼ਾਹ!) ਤੂੰ (ਮਨ ਨੂੰ ਠੰਢਾ ਕਰਨ ਵਾਲਾ), ਸ਼ਾਂਤੀ ਦਾ ਸਮੁੰਦਰ ਹੈਂ ਜਿਸ ਦੀ (ਡੂੰਘਾਈ ਦੀ) ਹਾਥ ਨਹੀਂ ਪਾਈ ਜਾ ਸਕਦੀ। (ਜੋ) ਨੌਂ ਨਿਧੀਆਂ (ਨਾਲੋਂ ਕੀਮਤੀ) ਨਾਮ ਰੂਪੀ ਖਜ਼ਾਨਾ ਹੈ (ਉਹ) ਤੇਰੇ (ਹਿਰਦੇ) ਵਿਚ ਭਰਿਆ ਪਿਆ ਹੈ। (ਹੇ ਸਤਿਗੁਰੂ!) ਜੋ (ਮਨੁੱਖ ਵੀ) ਤੇਰੀ ਨਿੰਦਿਆ ਕਰਦਾ ਹੈ ਉਹ (ਟੋਟੇ ਟੋਟੇ, ਚਿਕਨਾ) ਚੂਰ ਹੋ ਜਾਂਦਾ ਹੈ। (ਸਾਨੂੰ) ਮਾਤ ਲੋਕ ਨੇੜੇ ਦਿਸਦਾ ਹੈ (ਭਾਵ ਸਾਨੂੰ ਕੇਵਲ ਸੰਸਾਰ ਦੇ ਪਦਾਰਥ ਹੀ ਦਿਸਦੇ ਹਨ ਪਰ) ਤੈਨੂੰ (ਇਸ ਸੰਸਾਰ ਤੋਂ) ਦੂਰ (ਤਕ) ਦਿਸਦਾ ਹੈ

(ਅਰਥਾਤ ਤੂੰ ਦੂਰ ਦ੍ਰਿਸ਼ਟੀ ਵਾਲਾ ਹੈਂ)। (ਬਾਬਾ) ਫੇਰੂ ਜੀ ਦੇ (ਪੁਤਰ ਸ੍ਰੀ ਗੁਰੂ ਅੰਗਦ ਜੀ) ਨੇ ਮੁੜ ਕੇ ਖਾਡੂਰ (ਨਗਰ) ਵਸਾਇਆ।੫।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ''ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ'' ਵਾਲਾ ਸੰਕੇਤ ਪੜ੍ਹ ਕੇ ਕਈ ਵੀਰ ਸ਼ਿਵਨਾਥ ਤਪੇ ਵਾਲੀ ਸਾਖੀ ਨੂੰ ਮੁਖ ਰਖਦੇ ਹਨ ਪਰ ਇਥੇ ਉਹ ਸਾਖੀ ਅਪ੍ਰਸੰਗਕ ਜਿਹੀ ਜਾਪਦੀ ਹੈ ਕਿਉਂਕਿ ਇਸ ਪਉੜੀ ਵਿਚ ਗੁਰੂ ਅੰਗਦ ਦੇਵ ਜੀ ਦੀ ਸਰਬੱਗਤਾ ਅਤੇ ਪ੍ਰਤਾਪ ਦੀ ਗਲ ਹੈ ਆਪ ਜੀ ਨੇ ਖਾਡੂਰ ਓਦੋਂ ਵਸਾਇਆ ਭਾਵ ਭਾਗ ਲਾਏ ਜਦੋਂ ਆਪ ਜੀ ਨੂੰ ਗੁਰ-ਗਦੀ ਦਾ ਤਿਲਕ ਪ੍ਰਾਪਤ ਹੋਇਆ। ਭਾਈ ਗੁਰਦਾਸ ਜੀ ਦੀ ਗਵਾਹੀ ਇਸ ਬਾਰੇ ਸਾਨੂੰ ਸੁੰਦਰ ਅਗਵਾਈ ਬਖਸ਼ਦੀ ਹੈ:—

**ਸੋ ਟਿਕਾ ਸੋ ਛਤ੍ਰ ਸਿਰ, ਸੋਈ ਸਚਾ ਤਖਤ ਟਿਕਾਈ ॥**
**ਗੁਰ ਨਾਨਕ ਹੰਦੀ ਮੋਹਰ ਹਥ ਗੁਰ ਅੰਗਦ ਦੀ ਦੋਹੀ ਫਿਰਾਈ ॥**
**ਦਿਤਾ ਛਡ ਕਰਤਾਰਪੁਰ, ਬੈਠ ਖਡੂਰੇ ਜੋਤਿ ਜਗਾਈ ॥** [ਵਾਰ ੧-੪੬

ਭਾਵ ਜਦੋਂ ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾਅ ਗਏ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਖਾਡੂਰ ਆ ਗਏ। ਆਪ ਜੀ ਦਾ ਖਾਡੂਰ ਵਸਾਣ ਦਾ ਮੰਤਵ 'ਨਿਰਮਲ-ਪੰਥ' ਨੂੰ ਪ੍ਰਫੁਲਤ ਕਰਨਾ ਸੀ। ਇਸੇ ਤਰ੍ਹਾਂ ਗੁਰੂ ਅਮਰਦਾਸ਼ ਜੀ ਨੇ ਜਦੋਂ ਗੁਰੂ ਜੋਤਿ ਵਾਲੀ ਇਲਾਹੀ ਦਾਤਿ ਪ੍ਰਾਪਤ ਕੀਤੀ ਤਾਂ ਖਾਡੂਰ ਛੱਡ ਕੇ ਗੋਇੰਦਵਾਲ ਆ ਵਸੇ:—

**ਫੇਰ ਵਸਾਇਆ ਗੋਦਵਾਲ ਅਚਰਜ ਖੇਲ ਨ ਲਖਿਆ ਜਾਈ ॥**

ਹਾਂ, ''ਹੋਰੁ ਮੁਚ ਗਰੂਰੁ ॥ ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ'' ਅਤੇ ''ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ'' ਵਾਲੇ ਸ਼ਬਦ-ਸੰਕੇਤ ਬਲਵੰਡ ਤੇ ਸੱਤੇ ਵਾਲੀ ਘਟਨਾ ਨਾਲ ਹੀ ਸੰਬੰਧਤ ਹਨ। ਇਹਨਾਂ ਨੇ ਰਾਗ ਦੇ ਮਦ ਵਿਚ, ਮਾਇਆ ਦੇ ਲੋਭ ਵਿਚ ਆ ਕੇ ਗੁਰੂ-ਘਰ ਦੀ ਨਿੰਦਾ ਕੀਤੀ ਅਤੇ ਇਸ ਦਾ ਜੋ ਫਲ ਇਹਨਾਂ ਨੇ ਭੁਗਤਿਆ ਹੈ ਉਹ 'ਚੂਰ ਹੋਣ ਵਾਲਾ' ਹੀ ਸੀ। ਸੋ ਸੱਤੇ ਨੇ ਗੁਰੂ ਅੰਗਦ ਦੇਵ ਜੀ ਦੀ ਜੋ ਆਤਮਿਕ ਵਡਿਆਈ ਕੀਤੀ ਹੈ, ਉਹ ਆਪਣੀ ਹਡ-ਬੀਤੀ ਨੂੰ ਮੁਖ ਰਖ ਕੇ ਕੀਤੀ ਹੈ। ਗੁਰੂ ਦੀ ਦਰਗਾਹ ਵਿਚ ਕੁਦਰਤੀ ਨੂਰ ਦਾ ਵਰਸਣਾ ਕੋਈ ਸਾਧਾਰਨ ਗਲ ਨਹੀਂ। ਇਸ ਨੂਰ ਦਾ ਗਿਆਨ ਓਦੋਂ ਪ੍ਰਾਪਤ ਹੁੰਦਾ ਹੈ ਜਦੋਂ ਆਤਮ ਪਰਾਇਣ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ।

**ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ ॥ ਜਿਨਿ ਬਾਸਕੁ ਨੇਤ੍ਰੈ ਘਤਿਆ, ਕਰਿ ਨੇਹੀ ਤਾਣੁ ॥ ਜਿਨਿ ਸਮੁੰਦੁ ਵਿਰੋਲਿਆ, ਕਰਿ ਮੇਰੁ ਮਧਾਣੁ ॥ ਚਉਦਹ ਰਤਨ ਨਿਕਾਲਿਅਨੁ, ਕੀਤੋਨੁ ਚਾਨਾਣੁ ॥ ਘੋੜਾ ਕੀਤੋ ਸਹਜ ਦਾ, ਜਤੁ ਕੀਓ ਪਲਾਣੁ ॥ ਧਣਖੁ ਚੜਾਇਓ ਸਤ ਦਾ, ਜਸ ਹੰਦਾ ਬਾਣੁ ॥ ਕਲਿ ਵਿਚਿ ਧੂ ਅੰਧਾਰੁ ਸਾ, ਚੜਿਆ ਰੈ ਭਾਣੁ ॥ ਸਤਹੁ ਖੇਤੁ ਜਮਾਇਓ, ਸਤਹੁ**

ਛਾਵਾਣੁ ॥ ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ ॥ ਚਾਰੇ ਕੁੰਡਾਂ ਸੁਝੀਓਸੁ, ਮਨ ਮਹਿ ਸਬਦੁ ਪਰਵਾਣੁ ॥ ਆਵਾਗਉਣੁ ਨਿਵਾਰਿਓ, ਕਰਿ ਨਦਰਿ ਨੀਸਾਣੁ ॥ ਅਉਤਰਿਆ ਅਉਤਾਰੁ ਲੈ, ਸੋ ਪੁਰਖੁ ਸੁਜਾਣੁ ॥ ਝਖੜਿ ਵਾਉ ਨ ਡੋਲਈ, ਪਰਬਤੁ ਮੇਰਾਣੁ ॥ ਜਾਣੈ ਬਿਰਥਾ ਜੀਅ ਕੀ, ਜਾਣੀ ਹੂ ਜਾਣੁ ॥ ਕਿਆ ਸਾਲਾਹੀ ਸਚੇ ਪਾਤਿਸਾਹ, ਜਾਂ ਤੂ ਸੁਘੜੁ ਸੁਜਾਣੁ ॥ ਦਾਨੁ ਜਿ ਸਤਿਗੁਰ ਭਾਵਸੀ, ਸੋ ਸਤੇ ਦਾਣੁ॥ ਨਾਨਕ ਹੰਦਾ ਛਤ੍ਰੁ ਸਿਰਿ, ਉਮਤਿ ਹੈਰਾਣੁ ॥ ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ, ਪੋਤ੍ਰਾ ਪਰਵਾਣੁ ॥੬॥

## ਉਚਾਰਨ ਸੇਧ

**ਬਿੰਦੀ ਸਹਿਤ:** ਚਉਦਹਂ, ਮਹਿਂ, ਜਾਣੀ ਹੂਂ, ਸਾਲਾਹੀਂ, ਧੂੰ ਅੰਧਾਰ, ਸਤਹੁਂ।

**ਫੁਟਕਲ:** ਡੇਹਰਾਦਡੂਨ ਵਾਲੇ ਪ੍ਰਸਿਧ ਰਾਗੀ ਜਥੇ ਦਾ ਰੀਕਾਰਡ ਕੀਤਾ ਸ਼ਬਦ ''ਕਿਆ ਸਾਲਾਹੀ ਸਚੇ ਪਾਤਿਸ਼ਾਹ, ਜਾ ਤੂ ਸੁਘੜ ਸੁਜਾਣੁ'' ਰੇਡੀਓ ਤੇ ਕਈ ਵਾਰੀ ਸੁਣੀਦਾ ਹੈ, ਬਹੁਤ ਰਸੀਲੇ ਗਲੇ ਨਾਲ ਗਾਇਨ ਕੀਤਾ ਗਿਆ ਹੈ ਪਰ 'ਜੇਵਿਹਾ' ਦਾ ਉਚਾਰਨ 'ਜੇਵਿਆ' ਠੀਕ ਨਹੀਂ ਹੈ। ਇਸੇ ਤਰ੍ਹਾਂ 'ਪਿਯੂ' ਨੂੰ 'ਪੀਊ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਟਿਕਾ-ਤਿਲਕ ਥਾਪਨਾ। ਬੈਹਣਾ-ਤਖਤ। ਦੀਬਾਣੁ-ਦਰਬਾਰ। ਪਿਯੂ-ਪਿਉ (ਗੁਰੂ ਅੰਗਦ ਜੀ)। ਦਾਦੇ-(ਗੁਰੂ ਨਾਨਕ ਜੀ)। ਜੇਵਿਹਾ-ਵਰਗਾ। ਪੋਤਾ-ਪੋਤਰਾ (ਗੁਰੂ ਅਮਰਦਾਸ ਜੀ)। ਜਿਨਿ-ਜਿਸ (ਗੁਰੂ ਅਮਰਦਾਸ) ਨੇ। ਬਾਸਕੁ-ਬਾਸ਼ਕ, ਸਪ। ਨੇਤ੍ਰੈ-ਨੇਤ੍ਰੇ ਵਿਚ। ਘਤਿਆ-ਪਾਇਆ। ਕਰਿ-ਕਰਕੇ, ਬਣਾ ਕੇ। ਨੇਹੀ-ਨੇਹਣੀ। ਤਾਣੁ-ਆਤਮਿਕ ਬਲ। ਵਿਰੋਲਿਆ-ਰਿੜਕਿਆ। ਮੇਰੁ-(ਸੁਮੇਰ) ਪਰਬਤ, ਉਚੀ ਸੁਰਤਿ ਨੂੰ। ਮਾਧਾਣੁ-ਮਾਧਾਣਾ। ਕੀਤੋਨੁ-ਉਸ ਨੇ ਕੀਤਾ। ਚਾਨਾਣੁ-ਚਾਨਣਾ। ਸਹਜ-ਅਡੋਲ ਅਵਸਥਾ ਦਾ। ਜਤੁ-ਇੰਦ੍ਰੀਆਂ ਤੇ ਕਾਬੂ ਪਾਉਣਾ। ਪਲਾਣੁ-ਪਲਾਣਾ, ਕਾਠੀ। ਧਣਖੁ-ਕਮਾਨ। ਸਤ ਦਾ-ਸੁਚੇ ਆਚਰਨ ਦਾ। ਜਸ ਹੰਦਾ-(ਪ੍ਰਭੂ ਦੀ) ਸਿਫਤ ਸਲਾਹ ਦਾ। ਬਾਣੁ-ਤੀਰ। ਕਲਿ ਵਿਚਿ-ਕਲਜੁਗ ਵਿਚ। ਧੂ ਅੰਧਾਰ-ਘੁੱਪ ਹਨੇਰਾ। ਸਾ-ਸੀ। ਰੈ ਭਾਣੁ-ਕਿਰਨਾ ਵਾਲਾ ਸੂਰਜ (ਭਾਵ ਗਿਆਨ ਪ੍ਰਕਾਸ਼ਕ ਗੁਰੂ)। ਸਤਹੁ-ਸੁਚੇ ਆਚਰਨ ਤੋਂ। ਛਾਵਣੁ-ਸਾਇਬਾਨ, ਛਾਂ। ਰਸੋਈ ਤੇਰੀਐ-ਤੇਰੀ ਰਸੋਈ (ਲੰਗਰ) ਵਿਚ। ਖਾਣੁ-ਖੰਡ। ਸੁਝੀਓਸੁ-ਉਸ ਨੂੰ ਸੁਝੀ। ਆਵਾਗਉਣੁ-ਜੰਮਣ ਮਰਨ। ਨਿਵਾਰਿਓ-ਦੂਰ ਕੀਤਾ। ਕਰਿ ਨਦਰਿ-ਮਿਹਰ ਦੀ ਨਜ਼ਰ ਕਰਕੇ। ਨੀਸਾਣੁ-ਨਿਸ਼ਾਨ, ਪਰਵਾਨਾ। ਅਉਤਰਿਆ-ਉਤਰਿਆ, ਪਰਵੇਸ਼ ਕੀਤਾ, ਜੰਮਿਆ। ਪੁਰਖ ਸੁਜਾਣੁ-ਭਾਵ ਅਕਾਲ ਪੁਰਖ। ਝਖੜਿ-ਝਖੜ ਹਨੇਰੀ ਵਿਚ। ਬਿਰਥਾ-ਪੀੜ, ਹਾਲਤ। ਜਾਣੀ ਹੂ ਜਾਣੁ-ਅੰਤਰਜਾਮੀ। ਕਿਆ-ਕੀ?। ਸਲਾਹੀ-ਮੈਂ ਸਫਿਤ ਸਲਾਹ ਕਰਾਂ। ਸਤੇ-ਸੱਤੇ (ਡੂਮ) ਨੂੰ। ਹੰਦਾ-ਦਾ। ਉਮਤਿ-ਸਿਖੀ ਸੇਵਕੀ, ਭਾਵ ਸੰਗਤਿ। ਹੈਰਾਣੁ-ਅਸਚਰਜ।੬।

**ਅਰਥ:** (ਗੁਰੂ ਅਮਰਦਾਸ ਜੀ ਨੂੰ) ਓਹੀ ਤਿਲਕ, ਓਹੀ ਤਖ਼ਤ (ਗੁਰਗਦੀ ਸਿੰਘਾਸਣ ਅਤੇ) ਓਹੀ ਦਰਬਾਰ (ਪ੍ਰਾਪਤ ਹੈ ਜੋ ਗੁਰੂ ਅੰਗਦ ਸਾਹਿਬ ਨੂੰ ਸੀ)। ਪਿਉ ਦਾਦੇ ਵਰਗਾ ਹੀ (ਗੁਰੂ ਅਮਰਦਾਸ) ਪੋਤਰਾ

ਪਰਵਾਣ ਹੈ। ਜਿਸ (ਗੁਰੂ ਅਮਰਦਾਸ) ਨੇ ਆਤਮ-ਬਲ ਨੂੰ ਨੇਹਣੀ ਬਣਾ ਕੇ (ਮਨ ਰੂਪ) ਬਾਸ਼ਕ ਨਾਗ ਨੂੰ ਨੇਤਰੇ ਵਿਚ ਪਾਇਆ ਜਿਸ ਨੇ ਮੇਰੂ-ਪਰਬਤ ਦਾ ਮਾਧਾਣਾ ਬਣਾ ਕੇ (ਗੁਰੂ ਦੇ ਸ਼ਬਦ ਰੂਪ) ਸਮੁੰਦਰ ਨੂੰ ਰਿੜਕਿਆ ਹੈ। (ਉਸ ਸ਼ਬਦ ਸਮੁੰਦਰ) ਵਿਚੋਂ (ਰਬੀ ਗੁਣ ਰੂਪੀ) ਰਤਨ ਕਢੇ (ਜਿਨ੍ਹਾਂ ਦੀ ਬਰਕਤ ਨਾਲ) ਉਸ ਨੇ (ਸਾਰੇ ਸੰਸਾਰ ਵਿਚ ਗੁਰਮਤਿ ਜੀਵਨ ਦਾ) ਚਾਨਣ ਕੀਤਾ। (ਗੁਰੂ ਅਮਰਦਾਸ ਜੀ ਨੇ) ਸਹਜ (ਅਵਸਥਾ) ਦਾ ਘੋੜਾ ਕੀਤਾ, ਇੰਦ੍ਰਿਆਂ ਤੇ ਕਾਬੂ ਪਾਉਣ ਦਾ ਪਲਾਣਾ (ਕਾਠੀ) ਪਾਇਆ, ਸਤਵਾਦੀ ਜੀਵਨ ਦਾ ਧਨੁੱਖ (ਕਮਾਨ, ਚਿਲਾ) ਚੜ੍ਹਾਇਆ (ਅਤੇ ਵਾਹਿਗੁਰੂ ਜੀ ਦੀ) ਸਿਫਤਿ ਸਾਲਾਹ ਦਾ ਤੀਰ (ਖਿਚਿਆ)। ਕਲਜੁਗ ਵਿਚ ਘੁੱਪ ਹਨੇਰਾ ਸੀ (ਗੁਰੂ ਅਮਰਦਾਸ ਮਾਨੋ) ਕਿਰਨਾ ਵਾਲੇ ਸੂਰਜ ਵਾਂਗ (ਪ੍ਰਕਾਸ਼ਮਾਨ ਹੋਇਆ)। ਸਤ (ਉਚੇ ਆਚਰਨ) ਤੋਂ ਹੀ ਖੇਤ ਪੈਦਾ ਕੀਤਾ (ਅਤੇ) ਸਤ ਤੋਂ ਹੀ ਸਾਇਬਾਨ (ਤਾਣਿਆ)। (ਹੇ ਗੁਰੂ ਅਮਰਦਾਸ ਜੀ!) ਤੇਰੇ ਲੰਗਰ ਵਿਚ ਨਿਤ ਘਿਉ, ਮੈਦਾ, ਖੰਡ (ਭਾਵ ਕੜਾਹ ਪ੍ਰਸ਼ਾਦ ਵਰਤਦਾ ਹੈ)। (ਉਸ ਗੁਰੂ ਅਮਰਦਾਸ ਜੀ ਨੂੰ) ਚਾਰੇ ਕੁੰਡਾਂ ਵਿਚ (ਪਰਮਾਤਮਾ ਹੀ) ਦਿਸਿਆ (ਅਤੇ ਆਪਣੇ) ਮਨ ਵਿਚ ਸ਼ਬਦ ਨੂੰ (ਟਿਕਾਉਣਾ ਹੀ) ਪਰਵਾਣ ਕੀਤਾ। (ਜਿਸ ਨੂੰ ਗੁਰੂ ਨੇ ਆਪਣੀ) ਮਿਹਰ ਦੀ ਦ੍ਰਿਸ਼ਟੀ ਕਰਕੇ (ਸ਼ਬਦ ਰੂਪ) ਪਰਵਾਨਾ ਦਿਤਾ (ਉਸ ਦਾ) ਜੰਮਣ ਮਰਨ ਮੁਕਾ ਦਿਤਾ। ਉਹ ਸੁਜਾਨ ਪੁਰਖ (ਆਪ ਗੁਰੂ ਨਾਨਕ ਦਾ) ਅਵਤਾਰ ਲੈ ਕੇ (ਸੰਸਾਰ ਵਿਚ ਆਇਆ)। (ਗੁਰੂ) ਝਖੜ ਹਨੇਰੀ ਨਾਲ ਡੋਲਦਾ ਨਹੀਂ, ਸੁਮੇਤ ਪਰਬਤ (ਵਾਂਗ ਅਚੱਲ ਰਹਿੰਦਾ ਹੈ)। (ਗੁਰੂ ਅਮਰਦਾਸ) ਜੀਆਂ ਦੇ (ਦਿਲ ਦੀ) ਪੀੜ ਜਾਣਦਾ ਹੈ (ਅਤੇ) ਜਾਣੀ ਜਾਣ (ਅੰਤਰਜਾਮੀ ਪੁਰਖ) ਹੈ।

ਹੇ ਸਚੇ ਪਾਤਿਸ਼ਾਹ! (ਮੈਂ ਤੇਰੀ) ਕੀ ਸਿਫਤਿ ਸਾਲਾਹ ਕਰਾਂ? ਜਦੋਂ ਤੂੰ (ਆਪ ਹੀ) ਸੁਘੜ ਸੁਜਾਣ (ਅਰਥਾਤ ਅੰਤਰਜਾਮੀ ਹੈਂ, ਤੇਰੇ ਪਾਸੋਂ ਕੀ ਮੰਗਾਂ, ਇਸ ਲਈ) ਹੇ ਸਤਿਗੁਰੂ! ਜੋ ਦਾਨ ਤੈਨੂੰ ਚੰਗਾ ਲਗੇਗਾ ਸੱਤੇ (ਨੂੰ ਉਹੀ ਦਾਨ ਪਰਵਾਨ ਹੈ)। (ਗੁਰੂ) ਨਾਨਕ ਵਾਲਾ ਛੱਤਰ (ਆਪ ਜੀ ਦੇ) ਸਿਰ ਤੇ (ਸ਼ੋਭ ਰਿਹਾ ਹੈ ਅਤੇ ਸਾਰੀ) ਸੰਗਤ (ਆਪ ਦਾ ਜਸ ਵੇਖ ਕੇ) ਅਸਚਰਜ ਹੋ ਰਹੀ ਹੈ। (ਗੁਰੂ ਅਮਰਦਾਸ ਜੀ ਨੂੰ) ਓਹੀ ਤਿਲਕ, ਓਹੀ ਤਖਤ ਤੇ ਓਹੀ ਦਰਬਾਰ (ਪ੍ਰਾਪਤ ਹੈ ਜੋ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਸੀ)। ਪਿਉ ਦਾਦੇ ਵਰਗਾ ਪੋਤਰਾ (ਗੁਰੂ ਅਮਰਦਾਸ) ਪ੍ਰਮਾਣੀਕ ਹੈ।੬।

## ਸਾਰੰਸ਼ ਅਤੇ ਸਿਧਾਂਤ

ਇਹ ਪਉੜੀ ਵੀ ਸੱਤੇ ਦੀ ਆਖੀ ਹੋਈ ਹੈ। ਜਦੋਂ ਬਲਵੰਡ ਤੇ ਸੱਤੇ ਨੇ ਗੁਰੂ ਪਾਤਿਸ਼ਾਹ ਜੀ ਦੀ ਨਿੰਦਾ ਤੇ ਨਿਰਾਦਰੀ ਕੀਤੀ, ਉਸ ਦੇ ਅੰਦਰ ਹੰਕਾਰ ਸੀ, ਮਾਇਆ ਦਾ ਲੋਭ ਸੀ, ਉਨ੍ਹਾਂ ਦੇ ਅੰਦਰ ਆਸਾ ਤੇ ਤ੍ਰਿਸ਼ਨਾ ਦੇ ਭਾਂਬੜ ਬਲ ਰਹੇ ਸਨ। ਜਦੋਂ ਦੂਈ ਨਿਕਲ ਗਈ ਤਾਂ ਸਤਿਗੁਰਾਂ ਦੀ ਮਹਿਮਾ ਕੀਤੀ ਦ੍ਰਿਸ਼ਟੀ ਬਦਲ ਗਈ, 'ਗੁਰੁ ਅਰਜੁਨੁ ਪਰਤਖ ਹਰਿ' ਦਿਸਣ ਲਗ ਪਿਆ। ਹੁਣ ਕੋਈ ਉਲਾਂਭਾ ਮੂੰਹ ਚੋਂ ਨਹੀਂ ਨਿਕਲਦਾ। ਸੋਝੀ ਆਈ ਕਿ ਗੁਰੂ ਪਾਸੋਂ ਗਿਣਿਆ ਮਿਥਿਆ ਦਾਨ ਨਹੀਂ ਮੰਗਣਾ ਚਾਹੀਦਾ। ਜੋ ਸਤਿਗੁਰੂ ਨੂੰ ਭਾਵੇ ਉਹੀ ਦਾਨ ਠੀਕ ਹੈ। ਗੁਰੂ ਦਾ ਬਲ ਬੇਸ਼ੁਮਾਰ ਹੈ, ਜਿਸ ਨੇ ਸ਼ਬਦ ਦੇ ਤੁਫੈਲ ਗੁਣਾ ਰੂਪੀ ਚੌਦਾਂ ਰਤਨ ਕਢਕੇ ਜਗਤ ਦਾ ਉਧਾਰ ਕੀਤਾ ਹੈ। ਇਹ ਪਰਤੱਖ ਦਿਸ ਰਿਹਾ ਹੈ ਕਿ ਗੁਰੂ ਅੰਗਦ ਜੀ ਨੇ ਆਪਣਾ ਸਰੀਰ ਪਲਟ ਕੇ ਆਪਣਾ

ਰੂਪ ਗੁਰੂ ਅਮਰਦਾਸ ਜੀ ਨੂੰ ਬਖਸ਼ ਦਿਤਾ ਹੈ ਅਤੇ ਆਪ ਨਿਮਾਣਿਆ ਦੇ ਮਾਣ ਬਣਕੇ ਸੰਸਾਰ ਦੀ ਪੀੜ ਹਰ ਰਹੇ ਹਨ।

**ਧੰਨੁ ਧੰਨੁ ਰਾਮਦਾਸ ਗੁਰੁ, ਜਿਨਿ ਸਿਰਿਆ ਤਿਨੈ ਸਵਾਰਿਆ ॥ ਪੂਰੀ ਹੋਈ ਕਰਾਮਾਤਿ, ਆਪਿ ਸਿਰਜਣਹਾਰੈ ਧਾਰਿਆ ॥ ਸਿਖੀ ਅਤੈ ਸੰਗਤੀ, ਪਾਰਬ੍ਰਹਮੁ ਕਰਿ ਨਮਸਕਾਰਿਆ ॥ ਅਟਲੁ ਅਥਾਹੁ ਅਤੋਲੁ ਤੂ, ਤੇਰਾ ਅੰਤੁ ਨ ਪਾਰਾਵਾਰਿਆ ॥ ਜਿਨ੍ਹੀ ਤੂੰ ਸੇਵਿਆ ਭਾਉ ਕਰਿ, ਸੇ ਤੁਧੁ ਪਾਰਿ ਉਤਾਰਿਆ ॥ ਲਬੁ ਲੋਭੁ ਕਾਮੁ ਕ੍ਰੋਧੁ ਮੋਹੁ, ਮਾਰਿ ਕਢੇ ਤੁਧੁ ਸਪਰਵਾਰਿਆ ॥ ਧੰਨੁ ਸੁ ਤੇਰਾ ਥਾਨੁ ਹੈ, ਸਚੁ ਤਰਾ ਪੈਸਕਾਰਿਆ ॥ ਨਾਨਕੁ ਤੂ ਲਹਣਾ ਤੂਹੈ, ਗੁਰੁ ਅਮਰੁ ਤੂ ਵੀਚਾਰਿਆ ॥ ਗੁਰੁ ਡਿਠਾ, ਤਾਂ ਮਨੁ ਸਾਧਾਰਿਆ ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਖੀਂ, ਸੰਗਤੀਂ, ਤੂੰ, ਹੈਂ।

**ਪਦ ਅਰਥ:** ਜਿਨਿ-ਜਿਸ (ਪਰਮੇਸ਼ਰ) ਨੇ। ਸਿਰਿਆ-ਸਿਰਜਿਆ, ਪੈਦਾ ਕੀਤਾ। ਸਵਾਰਿਆ-ਸੋਹਣਾ ਬਣਾਇਆ। ਧਾਰਿਆ-ਰਖਿਆ। ਸਿਖੀ ਅਤੈ ਸੰਗਤੀ-ਸਿੱਖਾਂ ਅਤੇ ਸੰਗਤਾਂ ਨੇ। ਅਟਲ-ਅਚੱਲ। ਅਥਾਹ-ਜਿਸ ਦਾ ਥਾਹ ਨ ਪਾਈ ਜਾ ਸਕੇ। ਪਾਰਾਵਾਰਿਆ-ਪਾਰਲਾ ਤੇ ਉਰਾਰਲਾ ਬੰਨਾ। ਭਾਉ ਕਰਿ-ਪ੍ਰੇਮ ਕਰਕੇ। ਮਾਰਿ ਕਢੇ-ਮਾਰ ਕੇ ਕੱਢ ਦਿਤੇ। ਸਪਰਵਾਰਿਆ-(ਵਿਕਾਰਾਂ ਰੂਪੀ) ਪਰਵਾਰ ਸਹਿਤ। ਪੈਸਕਾਰਿਆ-ਪੇਸ਼ਕਾਰਾ, ਕਿਸੇ ਵਡੇ ਆਦਮੀ ਦੇ ਆਗਮਨ ਉਤੇ ਜੋ ਜਲੂਸ, ਵਾਜੇ ਗਾਜੇ ਨਾਲ ਇਜ਼ਤ ਕੀਤੀ ਜਾਂਦੀ ਹੈ, ਪਸਾਰਾ, ਢੋਆ। ਗੁਰੁ ਅਮਰੁ-ਗੁਰੂ ਅਮਰਦਾਸ ਜੀ। ਵੀਚਾਰਿਆ-ਮੈਂ ਵੀਚਾਰਿਆ (ਸਮਝਿਆ) ਹੈ। ਸਾਧਾਰਿਆ-ਆਸਰੇ ਵਾਲਾ ਹੋਇਆ।

**ਅਰਥ:** ਗੁਰੂ ਰਾਮਦਾਸ ਜੀ ਧੰਨ ਹੈ, ਧੰਨ ਹੈ, ਜਿਸ (ਵਾਹਿਗੁਰੂ) ਨੇ (ਗੁਰੂ ਰਾਮਦਾਸ ਜੀ ਨੂੰ) ਸਿਰਜਿਆ, ਉਸ ਨੇ ਹੀ ਸਵਾਰਿਆ (ਸੋਹਣਾ ਬਣਾਇਆ) ਹੈ। (ਮਾਨੋ) ਸਿਰਜਣਹਾਰ ਨੇ ਆਪ ਹੀ (ਗੁਰੂ ਰਾਮਦਾਸ ਜੀ ਦਾ ਰੂਪ) ਧਾਰਨ ਕੀਤਾ ਹੈ (ਅਤੇ ਇਹ) ਪੂਰਨ ਕਰਾਮਾਤੀ (ਕਲਾ ਵਰਤਾਈ ਹੈ)। (ਸਮੂਹ) ਸਿਖਾਂ ਅਤੇ ਸੰਗਤਾਂ ਨੇ ਪਾਰਬ੍ਰਹਮ ਜਾਣ ਕੇ (ਗੁਰੂ ਰਾਮਦਾਸ ਜੀ ਨੂੰ) ਨਮਸਕਾਰ ਕੀਤੀ ਹੈ। (ਹੇ ਗੁਰੂ ਰਾਮਦਾਸ ਜੀ!) ਤੂੰ ਅਚੱਲ, ਅਤੀ ਡੂੰਘਾ ਤੇ ਨਾ ਤੋਲਿਆ ਜਾਣ ਵਾਲਾ ਹੈਂ, ਤੇਰੇ ਪਾਰਲੇ ਤੇ ਉਰਾਰਲੇ ਬੰਨੇ ਦਾ ਅੰਤ ਨਹੀਂ ਪਾਇਆ ਜਾ ਸਕਦਾ। ਜਿਨ੍ਹਾਂ ਨੇ ਤੈਨੂੰ ਪ੍ਰੇਮ ਕਰਕੇ ਸੇਵਿਆ (ਸਿਮਰਿਆ) ਹੈ, ਉਨ੍ਹਾਂ ਨੂੰ ਤੁਧੁ (ਸੰਸਾਰ ਸਾਗਰ ਤੋਂ) ਪਾਰ ਕਰ ਦਿਤਾ ਹੈ। (ਉਨ੍ਹਾਂ ਦੇ) ਲਬ, ਲੋਭ, ਕਾਮ, ਕ੍ਰੋਧ, ਮੋਹ (ਆਦਿ) ਤੁਸਾਂ ਪਰਵਾਰ ਸਮੇਤ ਮਾਰ ਕੇ ਕੱਢ ਦਿਤੇ ਹਨ। (ਹੇ ਗੁਰੂ ਰਾਮਦਾਸ ਜੀ!) ਤੇਰਾ ਉਹ ਅਸਥਾਨ ਧੰਨ ਹੈ, ਜਿਥੇ ਤੂੰ ਵਸਿਆ ਹੈਂ (ਅਤੇ) ਤੇਰਾ ਪੇਸ਼ਕਾਰਾ (ਢੋਆ) ਸਚ ਵਾਲਾ ਹੈ। (ਸਭ ਨੇ ਇਹ) ਵਿਚਾਰਿਆ ਹੈ ਕਿ ਤੂੰ (ਆਪ ਹੀ) ਨਾਨਕ ਹੈਂ, ਤੂੰ ਹੀ ਲਹਿਣਾ (ਗੁਰੂ ਅੰਗਦ ਦੇਵ ਜੀ) ਹੈਂ, (ਅਤੇ) ਗੁਰੂ ਅਮਰਦਾਸ ਜੀ ਵੀ ਤੂੰ ਹੈਂ। (ਜਿਸ ਕਿਸੇ ਨੇ) ਗੁਰੂ (ਰਾਮਦਾਸ ਜੀ ਦਾ) ਦਰਸ਼ਨ ਕੀਤਾ (ਉਸ ਦਾ) ਮਨ ਆਸਰੇ ਸਹਿਤ ਹੋ ਗਿਆ (ਭਾਵ ਟਿੱਕ ਗਿਆ)।੭।

# ਅਰਥ ਭੇਦ ਅਤੇ ਨਿਰਣੈ

**ਨਾਨਕੁ ਤੂ ਲਹਣਾ ਤੂਹੈ, ਗੁਰੁ ਅਮਰੁ ਤੂ ਵੀਚਾਰਿਆ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੱਥ ਲਿਖਤੀ ਅਤੇ ਛਾਪੇ ਵਾਲੇ ਸਰੂਪਾਂ ਵਿਚ ''ਗੁਰ ਅਮਰੂ'' ਅਤੇ 'ਗੁਰੁ ਅਮਰੁ' ਦੋਵੇਂ ਪਾਠ ਅੰਕਿਤ ਹਨ। ਇਸ ਬਾਰੇ ਸ਼ਬਦਾਰਥ ਵਿਚ ਦਿਤੇ ਨੋਟ ਤੋਂ ਪਤਾ ਲਗਦਾ ਹੈ ਕਿ 'ਗੁਰੁ ਅਮਰੂ' ਪਾਠ ਸ੍ਰੀ ਕਰਤਾਰਪੁਰ ਵਾਲੇ ਸਰੂਪ ਵਿਚ ਹੈ। ਇਸ ਦਾ ਭਾਵ ਇਹ ਹੋਇਆ ਕਿ 'ਗੁਰੁ ਅਮਰੁ' ਪਾਠ ਦਮਦਮੀ ਸਰੂਪ ਦਾ ਹੋਵੇਗਾ, ਜਿਸਨੂੰ ਦਸਮੇਸ਼ ਪਿਤਾ ਜੀ ਨੇ ਗੁਰਗਦੀ ਸੌਂਪੀ।

ਫਰੀਦਕੋਟ ਵਾਲਾ ਸਟੀਕ ਜੋ ਭਾਸ਼ਾ ਵਿਭਾਗ ਪਟਿਆਲਾ ਨੇ ਛਪਵਾਇਆ ਹੈ, ਉਸ ਵਿਚ 'ਗੁਰ ਅਮਰੂ' ਪਾਠ ਹੈ। ਪੰਡਤ ਤਾਰਾ ਸਿੰਘ 'ਨਰੋਤਮ' ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਕੁਝ ਬਾਣੀਆਂ ਦਾ ਟੀਕਾ ਕੀਤਾ ਸੀ, ਉਸ ਵਿਚ ਵੀ 'ਗੁਰੁ ਅਮਰੂ' ਪਾਠ ਅੰਕਿਤ ਹੈ ਅਤੇ ਇਸ ਦੇ ਅਰਥ ਵੀ ਆਪਣੀ ਕਿਸਮ ਦੇ ਹਨ:-

''ਪਹਲੇ ਨਾਨਕ ਰੂਪ ਕਰਕੇ ਭੀ ਤੂੰ ਦੂਸਰ ਲਹਣਾ ਰੂਪ ਭੀ ਤੀਸਰੇ ਉਤ ਕ੍ਰਿਸ਼ਟ ਚੋਹਟ ਕਲਾ ਵਿਦਯਾ ਦਾ ਉਪਦੇਸ਼ ਕਰਨੇ ਵਾਲਾ ਅਮਰੂ ਮੁਕਤੀ ਸਰੂਪ ਮਰਨੇ ਸੇ ਨਹੀਂ ਹੈ ਜੋ ਸੋ ਤੂੰ ਹੀ ਹੈਂ''

ਵਰਤਮਾਨ ਸ਼੍ਰੋਮਣੀ ਕਮੇਟੀ ਵਲੋਂ ਪ੍ਰਕਾਸ਼ਤ ਕਰਾਏ ਜਾ ਰਹੇ ਪਾਵਨ ਸਰੂਪਾਂ ਤੇ ਸ਼ਬਦਾਰਥ ਦੀਆਂ ਪੋਥੀਆਂ ਵਿਚ ਪਾਠ 'ਗੁਰੁ ਅਮਰੁ' ਹੀ ਹੈ।

ਗੁਰਬਾਣੀ ਲਗ ਮਾਤਰੀ ਨੇਮਾਂ ਦੇ ਆਧਾਰ ਤੇ 'ਅਮਰੁ' ਦੇ ਰਾਰੇ ਨੂੰ ਲਗਾ ਔਂਕੜ ਕਰਮ ਕਾਰਕ ਦਾ ਸੂਚਕ ਹੈ ਕਿਉਂਕਿ ਜਿਥੇ ਕਰਮ ਕਾਰਕ ਰੂਪ ਹੋਵੇ ਉਥੇ ਔਂਕੜ ਦੀ ਵਰਤੋਂ ਹੁੰਦੀ ਹੈ, ਦੁਲੈਂਕੜੇ ਨਾਲ ਕਰਮ ਕਾਰਕ ਦਾ ਕੋਈ ਰੂਪ ਨਹੀਂ ਬਣਦਾ।

'ਅਮਰੂ' ਪਾਠ ਨਾਲ ਪਾਠ ਦੀ ਚਾਲ ਵੀ ਵਿਘਨ ਪੈਂਦਾ ਹੈ 'ਅਮਰੁ' ਸ਼ਬਦ ਗੁਰਬਾਣੀ ਵਿਚ ਬੇਅੰਤ ਥਾਵਾਂ ਤੇ ਵਰਤਿਆ ਗਿਆ ਹੈ ਪੜ੍ਹੋ 'ਸਵਈਏ ਮਹਲੇ ਤੀਜੇ ਕੇ' ਇਸ ਪੰਕਤੀ ਵਿਚ 'ਗੁਰੁ ਅਮਰੁ' ਸ੍ਰੀ ਗੁਰੂ ਅਮਰਦਾਸ ਜੀ ਦਾ ਲਖਾਇਕ ਹੈ। 'ਅਮਰੂ' ਸ਼ਬਦ ਨਿਰਾਦਰੀ ਭਰਿਆ ਹੈ, ਆਦਰਵਾਚੀ ਸ਼ਬਦ ਨਹੀਂ ਹੈ। ਇਕ ਪਾਸੇ ਅਸੀਂ ਪੜ੍ਹਦੇ ਹਾਂ ''ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ'' ਤੇ ਦੂਜੇ ਪਾਸੇ 'ਅਮਰੂ' ਪਾਠ ਕਰਨਾ ਸ਼ੋਭਾ ਨਹੀਂ ਦਿੰਦਾ। ਕੀ 'ਅਮਰੂ' ਸ਼ਬਦ ਗੁਰੂ ਅਮਰਦਾਸ ਜੀ ਲਈ ਉਪਮਾ ਵਾਲਾ ਸ਼ਬਦ ਹੈ ਜਾਂ ਅਪਮਾਨ ਵਾਲਾ ਹੈ? ਸੋ ਸ਼ੁੱਧ ਪਾਠ 'ਗੁਰੁ ਅਮਰੁ ਤੂ ਵੀਚਾਰਿਆ' ਹੀ ਹੈ।

**ਨਾਨਕ ਕੁਲਿ ਨਿੰਮਲੁ ਅਵਤਰਿਉ ਗੁਣ ਕਰਤਾਰੈ ਉਚਰੈ ॥**

**ਗੁਰੁ ਅਮਰਦਾਸੁ ਜਿਨ ਸੇਵਿਅਉ ਤਿਨ ਦੁਖੁ ਦਰਿਦ੍ਰੁ ਪਰਹਰਿ ਪਰੈ ॥ [ਪੰ. ੧੩੯੫**

# ਸਾਰੰਸ਼ ਅਤੇ ਸਿਧਾਂਤ

ਇਹ ਪਉੜੀ ਸ੍ਰੀ ਗੁਰੂ ਰਾਮਦਾਸ ਜੀ ਦੀ ਮਹਿਮਾ ਨਾਲ ਭਰੀ ਹੋਈ ਹੈ। ਇਕ ਘੁੰਘਣੀਆਂ ਵੇਚਣ ਵਾਲੇ ਸਿਖ ਨੂੰ ਗੁਰਿਆਈ ਗਦੀ ਵਾਲੀ ਇਤਨੀ ਵਡੀ ਦਾਤਿ ਪ੍ਰਾਪਤ ਹੋਣੀ ਰਬੀ ਕਰਾਮਾਤਿ ਤੋਂ ਘੱਟ ਨਹੀਂ ਹੈ। ਇਹ ਸਾਰੀ ਖੇਡ ਸਿਰਜਣਹਾਰ ਕਰਤਾਰ ਦੀ ਹੈ ਜਿਸ ਨੇ ਆਪਣਾ ਆਪ ਗੁਰੂ ਰਾਮਦਾਸ ਜੀ ਵਿਚ ਸਮੋਇਆ। ਇਸ ਲਈ ਸਾਰੀਆਂ ਸਿਖ ਸੰਗਤਾਂ ਨੇ ਆਪ ਜੀ ਨੂੰ ਪਰਮੇਸ਼ਰ ਕਰਕੇ ਨਮਸਕਾਰਿਆ।

ਆਪ ਜੀ ਦਾ ਆਤਮਿਕ ਬਲ ਵੀ ਕਥਨ ਤੋਂ ਰਹਿਤ ਹੈ ਜਿਸ ਦੀ ਬਰਕਤ ਨਾਲ ਕਾਮ, ਕ੍ਰੋਧ, ਲੋਭ ਆਦਿ ਅਸੁਰੀ ਸੰਪਦਾ ਦੇ ਔਗਣ ਮਾਰ ਕੇ ਭਜਾ ਦਿਤੇ ਹਨ। ਗੁਰੂ ਰਾਮਦਾਸ ਜੀ ਦੇ ਥਾਨ ਦੀ ਸੋਭਾ ਦਾ ਬਿਆਨ ਉਸ ਤਰ੍ਹਾਂ ਕੀਤਾ ਹੈ ਜਿਵੇਂ "ਸਵਈਏ ਮਹਲੇ ਚਉਥੇ ਕੇ" ਵਿਚ 'ਡਿਠੇ ਸਭੇ ਥਾਵ, ਨਹੀ ਤੁਧੁ ਜੇਹਿਆ ॥ ਬਧਹੁ ਪੁਰਖਿ ਬਿਧਾਤੈ, ਤਾਂ ਤੂ ਸੋਹਿਆ॥" ਦੁਆਰਾ ਭਟਾਂ ਨੇ ਕੀਤਾ ਹੈ। ਸੋ ਸੇਵਾ ਕਰਨ ਵਾਲਾ ਪੇਸ਼ਕਾਰਾ ਵੀ ਕਮਾਲ ਦਾ ਹੈ। ਜੋ ਸ਼੍ਰੋਮਣੀ ਸਿਧਾਂਤ ਅੰਕਿਤ ਕੀਤਾ ਹੈ ਉਹ "ਗੁਰੁ ਡਿਠਾ ਤਾ ਮਨੁ ਸਾਧਾਰਿਆ" ਵਾਲਾ ਹੈ। ਸੱਤਾ ਆਖਦਾ ਹੈ ਕਿ ਗੁਰੂ ਰਾਮਦਾਸ ਪਾਤਿਸ਼ਾਹ ਜੀ ਦਾ ਦਰਸ਼ਨ ਕਰਕੇ ਮੇਰਾ ਮਨ ਕ੍ਰਿਤ ਕ੍ਰਿਤ ਹੋ ਗਿਆ ਹੈ:-

**.....ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥**

**ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਆਪੇ ਹੋਆ ॥ ਆਪੀਨੈ ਆਪੁ ਸਾਜਿਓਨੁ, ਆਪੇ ਹੀ ਥੰਮਿ ਖਲੋਆ ॥ ਆਪੇ ਪਟੀ ਕਲਮ ਆਪਿ, ਆਪਿ ਲਿਖਣਹਾਰਾ ਹੋਆ ॥ ਸਭ ਉਮਤਿ ਆਵਣ ਜਾਵਣੀ, ਆਪੇ ਹੀ ਨਵਾ ਨਿਰੋਆ ॥ ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ ॥ ਉਗਵਣਹੁ ਤੈ ਆਥਵਣਹੁ, ਚਹੁ ਚਕੀ ਕੀਅਨੁ ਲੋਆ ॥ ਜਿਨੀ ਗੁਰੂ ਨ ਸੇਵਿਓ, ਮਨਮੁਖਾ ਪਇਆ ਮੋਆ ॥ ਦੂਣੀ ਚਉਣੀ ਕਰਾਮਾਤਿ, ਸਚੇ ਕਾ ਸਚਾ ਢੋਆ ॥ ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਆਪੇ ਹੋਆ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਹੁੰ, ਜੁਗੀਂ, ਨਵਾਂ, ਉਗਵਣਹੁੰ, ਚਹੁੰ, ਚਕੀਂ, ਮਨਮੁਖਾਂ।

**ਫੁਟਕਲ:** 'ਮੁਆ' ਦਾ ਉਚਾਰਨ 'ਮੋਆ' ਕਰਨਾ ਹੈ, ਅਸਲ ਰੂਪ 'ਮੁਆ' ਹੈ।

**ਪਦ ਅਰਥ:** ਜਾਗੇ-ਪ੍ਰਗਟ ਹੋਏ ਹਨ। ਚਹੁ ਜੁਗੀ-ਚਾਰ ਸਮਿਆਂ (ਜਾਮਿਆਂ) ਵਿਚ। ਪੰਚਾਇਣੁ-ਪਰਮੇਸ਼ਰ। ਆਪੀਨੈ ਆਪੁ-ਆਪਣੇ ਆਪ ਨੂੰ। ਸਾਜਿਓਨੁ-ਉਸ ਨੇ ਪ੍ਰਗਟ ਕੀਤਾ। ਥੰਮਿ-ਥੰਮ ਕੇ। ਉਮਤਿ-ਲੋਕਾਈ। ਨਵਾ ਨਿਰੋਆ-ਰਾਜ਼ੀ ਬਾਜ਼ੀ, ਰੋਗ ਰਹਿਤ। ਤਖਤਿ-(ਗੁਰ ਗਦੀ ਰੂਪ) ਸਿੰਘਾਸਣ ਤੇ। ਖਿਵੈ-ਚਮਕਦਾ ਹੈ। ਉਗਵਣਹੁ ਤੈ ਆਥਵਣਹੁ-ਸੂਰਜ ਚੜ੍ਹਨ ਤੋਂ ਲਹਿੰਦੇ ਤਕ। ਚਹੁ ਚਕੀ-ਚੌਹਾਂ ਚੱਕਾਂ (ਕੁੰਟਾਂ) ਵਿਚ। ਕੀਅਨੁ-ਉਸ ਨੇ ਕੀਤਾ ਹੈ। ਲੋਆ-ਪ੍ਰਕਾਸ਼। ਦੂਣੀ-ਦੋ ਗੁਣਾਂ। ਚਉਣੀ-ਚਾਰ ਗੁਣਾ। ਢੋਆ-ਤੋਹਫਾ, ਭੇਟਾ।੮।

**ਅਰਥ:** ਚਾਰੇ (ਗੁਰੂ) ਚੌਹਾਂ ਜਾਮਿਆਂ (ਸਮਿਆਂ) ਵਿਚ ਪ੍ਰਗਟ ਹੋਏ (ਅਤੇ) ਪਰਮੇਸ਼ਰ ਆਪ ਹੀ (ਪੰਚਮ-ਸਰੂਪ ਭਾਵ ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ ਪ੍ਰਗਟ) ਹੋਇਆ ਹੈ। (ਉਸ ਪਰਮੇਸ਼ਰ ਨੇ) ਆਪਣਾ ਆਪ ਹੀ ਸਾਜਿਆ ਹੈ (ਅਤੇ) ਆਪ ਹੀ (ਸ੍ਰਿਸ਼ਟੀ ਨੂੰ) ਥੰਮ ਕੇ ਖਲੋਤਾ ਹੈ। ਆਪ ਹੀ ਪਟੀ (ਲਿਖਣ ਵਾਲਾ) ਹੈ, ਆਪ ਹੀ ਕਲਮ ਹੈ (ਅਤੇ) ਆਪ ਹੀ (ਉਪਦੇਸ਼ ਰੂਪ ਪੂਰਨੇ) ਲਿਖਣ ਵਾਲਾ ਹੋਇਆ ਹੈ। ਸਾਰੀ ਦੁਨੀਆਂ ਆਉਣ ਜਾਣ ਵਾਲੀ (ਭਾਵ ਨਾਸ਼ਵੰਤ) ਹੈ (ਕੇਵਲ ਪਰਮੇਸ਼ਰ) ਆਪ ਹੀ ਨਵਾਂ ਨਰੋਆ ਹੈ। (ਗੁਰਗਦੀ ਦੇ) ਸਿੰਘਾਸਣਉਤੇ ਗੁਰੂ ਅਰਜਨ ਸਾਹਿਬ ਆਪ ਬੈਠਾ ਹੈ (ਅਤੇ) ਸਤਿਗੁਰੂ ਦਾ ਚੰਦੋਆ ਚਮਕ ਰਿਹਾ ਹੈ। ਸੂਰਜ

ਦੇ ਉਦੇ ਹੋਣ ਤੋਂ ਡੁਬਣ ਤਕ (ਭਾਵ ਪੂਰਬ ਤੋਂ ਪੱਛਮ ਤਕ ਗੁਰੂ ਅਰਜਨ ਦੇਵ ਜੀ ਨੇ) ਚਾਰੇ ਪਾਸੇ ਹੀ ਚਾਨਣ ਕੀਤਾ ਹੈ। (ਗੁਰੂ ਅਰਜਨ ਦੇਵ ਜੀ ਦੀ) ਕਰਾਮਤਾ (ਦਿਨ) ਦੂਣੀ ਤੇ ਚੌਗੁਣੀ (ਹੋ ਰਹੀ ਹੈ ਅਤੇ) ਸਚੇ (ਗੁਰੂ ਵਲੋਂ ਆਪ ਨੂੰ ਗੁਰਿਆਈ ਦਾ) ਸੱਚਾ ਢੋਆ (ਮਿਲਿਆ ਹੈ)। ਚਾਰੇ ਗੁਰੂ ਚੌਹਾਂ ਜਾਮਿਆਂ ਵਿਚ ਪ੍ਰਗਟ ਹੋਏ ਹਨ (ਅਤੇ ਪੰਜਵਾਂ ਰੂਪ ਗੁਰੂ ਅਰਜਨ ਵੀ) ਪ੍ਰਭੂ ਆਪ ਹੀ ਪ੍ਰਗਟ ਹੋਇਆ ਹੈ।੮।

# ਅਰਥ ਭੇਦ ਅਤੇ ਨਿਰਣੈ

## ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਆਪੇ ਹੋਆ ॥

ਵਖ ਵਖ ਅਰਥ:

੧. ਚਹੁ ਜੁਗੀ ਸੰਸਾਰ ਮੈਂ ਚਾਰ ਅਵਤਾਰ ਰੂਪ ਗੁਰੂ (ਜਾਗੇ) ਪ੍ਰਗਟ ਹੁਏ ਹੈਂ ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਸੇ ਲੇ ਸ੍ਰੀ ਗੁਰੂ ਰਾਮਦਾਸ ਜੀ ਪ੍ਰਯੰਤ ਤੇ ਗੁਰੂ ਅਰਜਨ ਸਾਹਿਬ ਜੀ ਪੰਚਮ ਅਵਤਾਰ ਤੂੰ ਆਪੇ ਹੋਆ ਹੈਂ।

ਵਾ- ਹੰਸ ਆਦਿ ਚਾਰੇ ਅਵਤਾਰ ਚਾਰੋਂ ਜੁਗੋਂ ਮੈਂ ਪ੍ਰਗਟੇ ਪੰਚਮ ਗੁਰੂ ਰੂਪ ਅਵਤਾਰ ਭੀ ਆਪ ਪਰਮੇਸ਼ਰ ਹੀ ਰੂਪ ਹੈ। ਵਾ ਚਾਰੋਂ ਜੁਗੋਂ ਮੈਂ ਪਰਮੇਸ਼ਰ ਕੀ ਬਾਣੀ ਰੂਪ ਚਾਰ ਬੇਦ ਪ੍ਰਗਟੇ ਹੈਂ। ਪੰਚਮ ਵੇਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਗਟ ਹੂਆ ਹੈ ਵਾ ਚਾਰੋਂ ਜੁਗੋਂ ਮੈਂ ਚਾਰੇ ਨਾਮ ਵਾਸਦੇਵ ਹਰੀ ਗੋਬਿੰਦ ਰਾਮ ਜਾਗੇ ਫਲਦਾਇਕ ਹੂਏ ਹੈਂ ਪੰਜਵਾਂ ਵਾਹਿਗੁਰੂ ਨਾਮ ਆਪ ਪਰਮੇਸ਼ਰ ਪ੍ਰਾਪਤੀ ਕਰਨੇ ਵਾਲਾ ਹੂਆ ਹੈ। [ਫ.ਸ.

੨. ਪਹਿਲੇ ਚਾਰ ਗੁਰੂਆਂ ਨੇ ਆਪਣੇ ਸਮੇਂ ਵਿਚ ਪ੍ਰਕਾਸ਼ ਕੀਤਾ ਅਤੇ ਪੰਜਵਾਂ (ਗੁਰੂ ਅਰਜਨ ਦੇਵ) ਵੀ ਉਨ੍ਹਾਂ ਦਾ ਰੂਪ ਹੋਇਆ। [ਸ਼ਬਦਾਰਥ

੩. ਚਾਰੇ ਗੁਰੂ ਆਪੋ ਆਪਣੇ ਸਮੇਂ ਰੋਸ਼ਨ ਹੋਏ ਹਨ, ਅਕਾਲ ਪੁਰਖ ਆਪ ਹੀ (ਉਹਨਾਂ ਵਿਚ) ਪ੍ਰਗਟ ਹੋਇਆ। [ਦਰਪਣ

੪. ਜਿਸ ਵੇਲੇ ਚਹੁ ਜੁਗੀ=ਸੰਸਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਇਹ ਚਾਰੇ ਪਾਤਿਸ਼ਾਹ ਜਗ ਗਏ ਭਾਵ ਜੋਤੀ ਜੋਤਿ ਸਮਾਅ ਗਏ ਤਾਂ ਪੰਚਾਇਣ=ਪੰਚਮ ਅਵਤਾਰ ਸ੍ਰੀ ਗੁਰੂ ਅਰਜਨ ਦੇਵ ਜੀ ਰੂਪ ਆਪ ਹੀ ਪਰਮੇਸ਼ਰ ਹੋਇਆ [ਸੰ.ਸ.

**ਨਿਰਣੈ:** ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਪੰਚਾਇਣੁ ਸ਼ਬਦ ਦੇ ਹੇਠ ਲਿਖੇ ਅਰਥ ਅੰਕਿਤ ਹਨ: ਪੰਚਾਯਤਨ, ਪੰਜਾਂ ਦਾ ਸਮੂਹ ਪੰਜਾਂ ਦਾ ਇਕੱਠ। ੨. ਪੰਜ ਤੱਤਾਂ ਦਾ ਸਮੂਹ, ਸਰੀਰ, ਦੇਹ। ੩. ਚਾਰ ਅੰਤਹਕਰਣ ਅਤੇ ਜੀਵਾਤਮਾ। ੪. ਪੰਜ ਗਯਾਨ ਇੰਦ੍ਰਿਯ 'ਤਸਕਰ ਮਾਰਿ ਵਸੀ ਪੰਚਾਇਣਿ' (ਸੂਹੀ ਛੰਤ ਮ:੧) ਕਾਮਾਦਿ ਚੋਰ ਮਾਰ ਕੇ ਵਸ ਕੀਤਾ ਹੈ ਸ਼ਬਦਾਦਿ ਵਿਸ਼ਿਆਂ ਦਾ ਸਮੂਹ। ੫. ਪੰਚਾਂ ਦੀ ਸਭਾ, ਪੰਚਾਇਤ ''ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣੁ ਤਤੁ'' (ਮਾਰੂ ਮ:੧) ੬. ਪੰਜਾਂ ਦਾ ਸਰੂਪ, ਪੰਜਾਂ ਦਾ ਮਜਮੂਆ ਹੈ ''ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ'' ਪੰਚਾਇਣੁ ਦਾ ਅਰਥ ਪ੍ਰਯਾਯ ਸੰਤ ਸੁਤੇ ਪ੍ਰਕਾਸ਼ ਵਿਚ ਪੰਜਵਾਂ ਗੁਰੂ

ਗ੍ਰੰਥ ਸਾਹਿਬ ਕੀਤਾ ਗਿਆ ਹੈ, ਜਿਵੇਂ ਕਿ ਉਪਰ ਨੰਬਰ ੧ ਵਿਚ ਵੀ ਅੰਕਿਤ ਹੈ। ਚਾਰ ਦੇ ਅਰਥ ਚਾਰ ਵੇਦ ਕੀਤੇ ਹਨ। ਏਦਾਂ ਦੇ ਸਾਰੇ ਅਰਥ ਮਨੋਕਲਪਿਤ ਹਨ। ਭਾ. ਸ. ਗੁਰਦਾਸ ਜੀ ਨੇ ਵੀ 'ਪੰਚਾਇਣ' ਸ਼ਬਦੀ ਦੀ ਵਰਤੋਂ ਕੀਤੀ ਹੈ:–

੧. **ਚਾਰੇ ਜਾਗੇ ਚਹੁ ਜੁਗੀ ਪੰਚਾਇਣ ਪ੍ਰਭੁ ਆਪੇ ਹੋਆ ॥** [ਭਾ. ਗੁ. ਵਾ. ੧-੨੨

੨. **ਪੰਚਾਇਣ ਪਰਮੇਸਰੋ ਪੰਚ ਸ਼ਬਦ ਘਨਘੋਰ ਨੀਸਾਣਾ ॥** [ਭਾ. ਗੁ. ਵਾ. ੭-੫

ਸੋ 'ਪੰਚਾਇਣ' ਦੇ ਅਰਥ 'ਪਰਮੇਸਰ' ਕਰਨਾ ਹੀ ਠੀਕ ਹਨ।

ਇਸ ਪਉੜੀ ਵਿਚ 'ਪੰਚਾਇਣੁ' ਦੇ ਅਰਥ ਗਿਣਤੀ ਨੂੰ ਮੁਖ ਰਖ ਕੇ ਪੰਜਵਾਂ ਕਰਨਾ ਠੀਕ ਨਹੀਂ ਹਨ। 'ਪੰਚਾਇਣੁ' ਦੇ ਅਰਥ 'ਪਰਮੇਸ਼ਰ' ਹੀ ਠੀਕ ਹਨ। ਜਿਵੇਂ ਸਵਈਆਂ ਵਿਚ ਸਤਿਗੁਰਾਂ ਦੀ ਮਹਿਮਾ ਦਰਜ ਹੈ:–

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ ॥**
**ਤਾ ਤੇ ਅੰਗਦੁ ਭਯਓ, ਤਤ ਸਿਉ ਤਤੁ ਮਿਲਾਯਉ ॥**
**ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰ ਕੀਓ ॥**
**ਅਮਰਦਾਸਿ ਅਮਰਤੁ ਛਤਰ ਗੁਰ ਰਾਮਹਿ ਦੀਓ ॥**
**ਗੁਰੂ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥**
**ਮੂਰਤਿ ਪੰਚ ਪ੍ਰਮਾਣ ਪੁਰਖੁ, ਗੁਰ ਅਰਜਨੁ ਪਿਖਹੁ ਨਯਣ ॥** [ਪੰਨਾ ੧੪੦੮

## ਸਾਰੰਸ਼ ਅਤੇ ਸਿਧਾਂਤ

ਜਿਵੇਂ ਚੋਹਾਂ ਜਾਮਿਆਂ ਵਿਚ ਗੁਰੂ ਜੋਤਾਂ ਪਰਮੇਸ਼ਰ ਰੂਪ ਸਨ ਤਿਵੇਂ ਪੰਜਵੇਂ ਜਾਮੇ ਵਿਚ ਗੁਰੂ ਅਰਜਨ ਦੇਵ ਜੀ ਦਾ ਰੂਪ ਵੀ ਪਰਮੇਸ਼ਰ ਦਾ ਆਪਣਾ ਰੂਪ ਹੈ। ਉਹ ਪ੍ਰਭੂ ਸਾਜਨਹਾਰ, ਪਾਲਨਹਾਰ ਤੇ ਉਧਾਰਨਹਾਰ ਹੈ। ਉਸ ਪ੍ਰਭੂ ਨੂੰ ਸਾਹਮਣੇ ਰਖ ਕੇ ਹੀ ਡੂੰਮ ਇਹ ਆਖ ਰਹੇ ਹਨ ਕਿ ਗੁਰ-ਪਰਮੇਸ਼ਰ ਆਪ ਹੀ ਪਟੀ ਕਲਮ ਤੇ ਲਿਖਣਹਾਰ ਹੈ। ਗੁਰਤਾ-ਗੱਦੀ ਤੇ ਬੈਠੇ ਗੁਰੂ ਅਰਜਨ ਦੇਵ ਉਪਰ ਚੰਦੋਏ ਦੀ ਚਮਕ ਬਲਵੰਡ ਤੇ ਸੱਤੇ ਨੂੰ ਸਭ ਪਾਸੇ ਵਿਖਾਈ ਦਿੰਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦੀ ਸਮਰਥਾ ਬੇਅੰਤ ਸੰਗਤਾਂ ਦਾ ਦਰਸ਼ਨਾ ਲਈ ਆਉਣਾ ਗੁਰੂ ਪਾਤਿਸ਼ਾਹ ਦੀ ਸ਼ੋਭਾ ਨੂੰ ਵਧਾਉਣਾ, ਆਮ ਜਨਤਾ ਗਰੀਬਾਂ ਲਈ ਸਰੋਵਰ, ਬਾਉਲੀਆਂ ਖੂਹ ਲਵਾਉਣੇ ਆਦਿ ਪਰ ਪਰਉਪਕਾਰ ਦੇ ਕੰਮਾਂ ਨੂੰ ਗੁਰੂ ਅਰਜਨ ਦੇਵ ਜੀ ਦੇ ਨਾਮ ਨੂੰ ਚੌਹਾਂ ਕੁੰਟਾਂ ਵਿਚ ਰੋਸ਼ਨ ਕਰ ਦਿਤਾ ਸੀ। ਇਸ ਵਾਰ ਵਿਚ ਰਬਾਬੀਆਂ ਨੇ 'ਜਿਨੀ ਗੁਰੂ ਨ ਸੇਵਿਓ ਮਨਮੁਖਾ ਪਾਇਆ ਮੋਆ' ਦਾ ਵੀ ਇਕਬਾਲ ਕੀਤਾ ਹੈ। ਆਪਣੇ ਕੀਤੇ ਕਰਮਾਂ ਤੇ ਪਸਚਾਤਾਪ ਅਤੇ ਮੁਆਫੀ ਮੰਗੀ ਹੈ। ਭਾਈ ਲਧਾ ਪਰਉਪਕਾਰੀ ਰਾਹੀਂ ਬਖਸ਼ਵਾਉਣ ਤੇ ਆਪ ਜੀ ਉਤੇ ਸਤਿਗੁਰੂ ਨੇ ਮੁੜ ਕਿਰਪਾ ਦ੍ਰਿਸ਼ਟੀ ਕੀਤੀ ਅਤੇ ਕੀਰਤਨ ਦੀ ਸੇਵਾ ਲਈ ਬਹਾਲ ਕਰ ਦਿਤਾ।

'ਬਲਵੰਡ' ਦੇ ਨਾਮ ਦੀਆਂ ਪੰਜ ਮਾਤਰਾਂ ਹਨ, ਪੰਚ ਪਉੜੀਆਂ ਦਾ ਰਚਿਤਾ ਅਤੇ 'ਸੱਤੇ' ਦੇ ਨਾਮ ਦੀਆਂ ਤਿੰਨ ਮਾਤਰਾਂ ਹਨ, ਇਸ ਦੀਆਂ ਰਚੀਆਂ ਹੋਈਆਂ ਤਿੰਨ ਪਉੜੀਆਂ ਹਨ, ਭਾਸ਼ਾਈ ਢੰਗ ਨਾਲ

ਪਉੜੀਆਂ ਦੀ ਵੰਡ ਦਾ ਨਵਾਂ ਨਿਰਣਾ ਹੋਂਦ ਵਿਚ ਆਇਆ ਹੈ ਪਰ ਇਹ ਕਲਪਨਾਤਮਿਕ ਵੀਚਾਰ ਇਸ ਦੇ ਬਿਲਕੁਲ ਉਲਟੇ ਹਨ।

ਦੂਜੀ ਤੇ ਤੀਜੀ ਪਉੜੀ ਵਿਚ ਵਰਤੀ ਹੋਈ ਸ਼ਬਦਾਵਲੀ ਦੇ ਰੂਪਾਂ ਤੋਂ ਸਿੱਧ ਹੁੰਦਾ ਹੈ ਕਿ ਇਹ ਇਕੋ ਲੇਖਕ ਦੀ ਰਚਨਾ ਹਨ:—

| | | |
|---|---|---|
| ੧. | **ਸਹਿ ਕਾਇਆ, ਫੇਰਿ ਪਲਟੀਐ॥** | **ਪਉੜੀ ੨** |
| | **ਨਾਨਕ ਕਾਇਆ ਪਲਟੁ ਕਰਿ ....॥** | **ਪਉੜੀ ੩** |
| ੨. | **ਲੰਗਰੁ ਚਲੈ ਗੁਰਸਬਦਿ .... ॥** | **ਪਉੜੀ ੨** |
| | **ਲੰਗਰਿ ਦਉਲਤਿ ਵੰਡੀਐ ....॥** | **ਪਉੜੀ ੩** |
| ੩. | **ਮਲਿ ਤਖਤੁ ਬੈਠਾ ਗੁਰ ਹਟੀਐ ॥** | **ਪਉੜੀ ੨** |
| | **ਮਲਿ ਤਖਤੁ ਬੈਠਾ ਸੈ ਡਾਲੀ ॥** | **ਪਉੜੀ ੩** |

ਵਾਰ ਦੇ ਸਿਰਲੇਖ ਵਿਚ ਨਾਉਂ ਦੇਣ ਵੇਲੇ ਪਹਿਲਾ ਨਾਉਂ 'ਬਲਵੰਡ' ਦਾ ਦਿਤਾ ਗਿਆ ਹੈ ਜਿਸ ਤੋਂ ਸਿਧ ਹੁੰਦਾ ਹੈ ਕਿ ਵਾਰ ਪਹਿਲਾਂ ਬਲਵੰਡ ਨੇ ਕਹਿਣੀ ਅਰੰਭੀ, ਗੁਰੂ ਨਾਨਕ ਅਤੇ ਗੁਰੂ ਅੰਗਦ ਸਾਹਿਬ ਦੀ ਸਿਫਤਿ ਵਿਚ ਤਿੰਨ ਪਉੜੀਆਂ ਉਚਾਰਨ ਕੀਤੀਆਂ। ਪਿਛਲੀਆਂ ਪੰਜਾਂ ਪਉੜੀਆਂ ਵਿਚੋਂ ਛੇਵੀਂ ਪਉੜੀ ਦਾ ਕਰਤਾ ਪਰਤੱਖ ਤੌਰ ਤੇ ਸੱਤਾ ਹੈ ਕਿਉਂਕਿ ਇਸ ਵਿਚ ਉਸ ਦਾ ਨਾਮ ਅੰਕਿਤ ਹੈ:—

**ਦਾਨੁ ਜਿ ਸਤਿਗੁਰ ਭਾਵਸੀ, ਸੋ ਸਤੇ ਦਾਣੁ॥**

ਚੌਥੀ ਤੇ ਛੇਵੀਂ ਪਉੜੀ ਦੀਆਂ ਕਈ ਪੰਕਤੀਆਂ ਤੇ ਖਿਆਲ ਸਾਂਝੇ ਹਨ, ਵਿਸ਼ੇਸ਼ ਕਰਕੇ ਸਮੁੰਦਰ ਨੂੰ ਰਿੜਕ ਕੇ ਚੌਣਾਂ ਰਤਨ ਕਢਣ ਵਾਲਾ ਅਲੰਕਾਰਕ ਖਿਆਲ। ਚਉਥੀ ਪਉੜੀ ਮੁੜ ਕੇ ਗੁਰੂ ਨਾਨਕ ਦੇਵ ਜੀ ਦੀ ਸਿਫਤਿ ਤੇ ਆਰੰਭ ਹੁੰਦੀ ਹੈ ਜਿਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਇਹ ਦੂਜੇ ਰਬਾਬੀ ਨੇ ਸ਼ੁਰੂ ਕੀਤੀ ਹੋਵੇਗੀ। ਪੰਜਵੀਂ ਪਉੜੀ ਵਿਚ ਗੁਰੂ ਅੰਗਦ ਸਾਹਿਬ ਦਾ ਜ਼ਿਕਰ ਹੈ ਜਿਸ ਵਿਚ ਗੁਰਿਆਈ ਮਿਲਣ ਉਪਰੰਤ ਖੰਡੂਰ ਪਿੰਡ ਵਸਾਇਆ। ਕਿਉਂਕਿ ਬਲਵੰਡ ਤੀਜੀ ਪਉੜੀ ਵਿਚ ਗੁਰੂ ਅੰਗਦ ਸਾਹਿਬ ਜੀ ਦੀ ਵਡਿਆਈ "ਲੰਗਰ ਦਉਲਤ ਵੰਡੀਐ॥ ਰਸੁ ਅੰਮ੍ਰਿਤੁ ਖੀਰਿ ਘਿਆਲੀ" ਦਾ ਵਰਨਣ ਕਰ ਚੁਕਾ ਹੈ। ਇਸ ਲਈ ਇਹ ਗਲ ਠੀਕ ਨਹੀਂ ਜਾਪਦੀ ਕਿ ਉਸ ਨੇ ਪੰਜਵੀਂ ਪਉੜੀ ਵਿਚ ਮੁੜ ਕੇ ਗੁਰੂ ਅੰਗਦ ਦੇਵ ਜੀ ਦੀ ਮੁਢੋਂ ਸਿਫਤਿ ਕਰਨੀ ਸ਼ੁਰੂ ਕਰ ਦਿਤੀ ਹੋਵੇ। ਸੋ, ਚਉਥੀ ਪੰਜਵੀਂ ਤੇ ਛੇਵੀਂ ਪਉੜੀ ਲਗਾਤਾਰ ਸਤੇ ਦੀਆਂ ਆਖੀਆਂ ਹੋਈਆਂ ਹਨ। ਇਸ ਲਈ ਸਤਵੀਂ ਤੇ ਅਠਵੀਂ ਪਉੜੀ ਵੀ ਇਸੇ ਦੀ ਰਚਨਾ ਹੋ ਸਕਦੀ ਹੈ। ਇਹ ਪੰਜੇ ਪਉੜੀਆਂ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਅਰਜਨ ਦੇਵ ਸਾਹਿਬ ਤਕ ਪੰਜ ਸਤਿਗੁਰਾਂ ਬਾਰੇ ਇਕ ਇਕ ਕਰਕੇ ਉਚਾਰੀਆਂ ਗਈਆਂ ਹਨ।



# ਰਾਮਕਲੀ ਬਾਣੀ ਭਗਤਾ ਕੀ ॥ ਕਬੀਰ ਜੀਉ

ੴ ਸਤਿਗੁਰ ਪ੍ਰਸਾਦਿ ॥ ਕਾਇਆ ਕਲਾਲਨਿ ਲਾਹਨਿ ਮੇਲਉ, ਗੁਰ ਕਾ ਸਬਦੁ ਗੁੜੁ ਕੀਨੁ ਰੇ ॥ ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ, ਕਾਟਿ ਕਾਟਿ ਕਸੁ ਦੀਨੁ ਰੇ ॥੧॥ ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ, ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥ ਏਕ ਬੂੰਦ ਭਰਿ ਤਨੁ ਮਨੁ ਦੇਵਉ, ਜੋ ਮਦੁ ਦੇਇ ਕਲਾਲੀ ਰੇ ॥੧॥ਰਹਾਉ॥ ਭਵਨ ਚਤੁਰ ਦਸ ਭਾਠੀ ਕੀਨ੍ਹੀ, ਬ੍ਰਹਮ ਅਗਨਿ ਤਨਿ ਜਾਰੀ ਰੇ ॥ ਮੁਦ੍ਰਾ ਮਦਕ ਸਹਜਧੁਨਿ ਲਾਗੀ, ਸੁਖਮਨ ਪੋਚਨਹਾਰੀ ਰੇ॥੨॥ ਤੀਰਥ ਬਰਤ ਨੇਮ ਸੁਚਿ ਸੰਜਮ, ਰਵਿ ਸਸਿ ਗਹਨੈ ਦੇਉ ਰੇ ॥ ਸੁਰਤਿ *ਪਿਆਲ ਸੁਧਾਰਸੁ ਅੰਮ੍ਰਿਤੁ, ਏਹੁ ਮਹਾ ਰਸੁ ਪੇਉ ਰੇ ॥੩॥ ਨਿਝਰ ਧਾਰ ਚੁਐ ਅਤਿ ਨਿਰਮਲ, ਇਹ ਰਸ ਮਨੂਆ ਰਾਤੋ ਰੇ ॥ ਕਹਿ ਕਬੀਰ ਸਗਲੇ ਮਦ ਛੂਛੇ, ਇਹੈ ਮਹਾ ਰਸੁ ਸਾਚੋ ਰੇ ॥੪॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਕਾਇਆਂ, ਮੇਲਉਂ, ਦੇਉਂ, ਦੇਵਉਂ, ਪੇਉਂ, ਮਹਾਂਰਸੁ।

**ਪਦ ਅਰਥ:** ਕਾਇਆ-ਸਰੀਰ। ਕਲਾਲਨਿ-ਸ਼ਰਾਬ ਕੱਢਣ ਦੀ ਮੱਟੀ। ਲਾਹਨਿ-ਸਮੱਗਰੀ। ਮੇਲਉ-ਇਕੱਠੀ ਕਰਾਂ। ਕੀਨੁ-ਮੈਂ ਕੀਤਾ ਹੈ। ਮਦ-ਹੰਕਾਰ। ਮਤਸਰ-ਈਰਖਾ। ਕਸੁ-ਸ਼ੱਕ ਛਿਲਕਾ। ਦਲਾਲੀ-ਦਲਾਲ ਦੀ ਉਜਰਤ। ਇਕ ਬੂੰਦ ਭਰਿ-ਇਕ ਬੂੰਦ ਦੇ ਬਦਲੇ ਵਿਚ। ਮਦੁ-ਸ਼ਰਾਬ। ਕਲਾਲੀ-ਸ਼ਰਾਬ ਪਿਲਾਉਣ ਵਾਲਾ, ਸਾਕੀ। ਚਤੁਰ ਦਸ-ਚੌਦਾਂ ਲੋਕ, ਸੰਸਾਰ। ਭਾਠੀ-ਸ਼ਰਾਬ ਕਢਣ ਵਾਲੀ ਭੱਠੀ। ਬ੍ਰਹਮ ਅਗਨਿ-ਬ੍ਰਹਮ ਅਗਨੀ। ਤਨਿ-ਸਰੀਰ ਵਿਚ। ਜਾਰੀ-ਜਲਾਈ, ਪ੍ਰਚੰਡ ਕੀਤੀ। ਮੁਦ੍ਰਾ-ਮੂੰਹ ਮੁੰਦਣਵਾਲਾ, ਡਾਟ, ਢੱਕਣ। ਮਦਕ-ਨਾਲ। ਸਹਜ ਧੁਨਿ-ਸਹਜ ਦੀ ਧੁਨੀ। ਸੁਖਮਨ-ਯੋਗੀਆਂ ਦੀ ਕਲਪੀ ਹੋਈ ਇਕ ਨਾੜੀ। ਪੋਚਨਹਾਰੀ-ਪੋਚਾ ਦੇਣ ਵਾਲੀ। ਰਵਿ-ਸੂਰਜ, ਇੜਾ ਸੁਰ। ਸਸਿ-ਚੰਦਰਮਾ, ਪਿੰਗਲਾ ਸੁਰ। ਗਹਨੈ-ਗਹਿਣੇ, ਗਿਰਵੀ। ਪਿਆਲ-ਪਿਆਲਾ। ਸੁਧਾ-ਅੰਮ੍ਰਿਤ। ਪੇਉ-ਮੈਂ ਪੀਂਦਾ ਹਾਂ। ਨਿਝਰ-ਇਕ ਰਸ। ਰਾਤੋ-ਰੱਤਾ ਹੈ। ਛੂਛੇ-ਥੋਥੇ, ਫੋਕੇ। ਸਾਚੋ-ਸੱਚਾ, ਸਦਾ ਥਿਰ ਰਹਿਣ ਵਾਲਾ।

**ਅਰਥ:**(ਪਹਿਲੀ ਪੰਕਤੀ ਵਿਚ 'ਮੇਲਉ' ਪਦ ਤੋਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਗੋਰਖ ਮਤ ਦੇ ਕਿਸੇ ਜੋਗੀ ਨੇ ਸ਼ਰਾਬ ਬਾਰੇ ਕੋਈ ਗਲ ਭਗਤ ਕਬੀਰ ਜੀ ਤੋਂ ਪੁਛੀ ਹੋਵੇ ਅਤੇ ਆਪ ਉਸਦਾ ਉਤਰ ਦੇ ਰਹੇ ਹੋਣ)

---

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਥਾ ਸੈਂਚੀਆਂ ਅਤੇ ਪੁਰਾਤਨ ਹੱਥ-ਲਿਖਤ ਪਾਵਨ ਬੀੜਾਂ ਦੇ ਪਰਸਪਰ ਪਾਠ-ਭੇਦਾਂ ਦੀ ਸੂਚੀ (ਭਾਗ ਪਹਿਲਾ ਪ੍ਰਕਾਸ਼ਕ ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ) ਦੇ ਪੰਨਾ ੩੮੫ ਤੇ 'ਪਿਆਲ' ਦੀ ਥਾਂ 'ਪਿਆਲਾ' ਪਦ ਸ਼ੁੱਧ ਪਾਠ ਦਸਿਆ ਹੈ ਅਤੇ ੮ ਲਿਖਤੀ ਪ੍ਰਾਚੀਨ ਗ੍ਰੰਥ ਸਾਹਿਬਾਂ ਦਾ ਹਵਾਲਾ ਦਿੱਤਾ ਹੈ, ਪਰ ਪਾਠ-ਚਾਲ ਵਿਚ ਅਟਕਾਅ ਪੈਂਦਾ ਹੈ। ਇਸ ਲਈ ਜੋ ਪਾਠ 'ਪਿਆਲ' ਪ੍ਰਕਾਸ਼ਤ ਹੋ ਰਿਹਾ ਹੈ, ਠੀਕ ਹੈ।

(ਹੇ ਜੋਗੀ! ਮੈਂ ਇਸ) ਸਰੀਰ ਨੂੰ ਮੱਟੀ (ਬਣਾਇਆ ਹੈ, ਇਸਵਿਚ ਨਾਮ ਰੂਪੀ ਸ਼ਰਾਬ ਕਢਣ ਦੀ) ਸਮੱਗਰੀ ਇਕੱਠੀ ਕਰਦਾ ਹਾਂ, (ਅਤੇ ਮੈਂ) ਗੁਰੂ ਦਾ ਸ਼ਬਦ (ਭਾਵ ਉਪਦੇਸ਼ ਇਸ ਮੱਟੀ ਵਿਚ) ਗੁੜ (ਪਾਉਣਾ) ਕੀਤਾ ਹੈ। ਤ੍ਰਿਸ਼ਨਾ, ਕਾਮ, ਕ੍ਰੋਧ, ਅਹੰਕਾਰ, ਈਰਖਾ (ਆਦਿ ਜੋ ਜੀਵਨ ਵਿਚ ਵਿਘਨਕਾਰੀ ਤੱਤ ਹਨ) ਨੂੰ ਕੱਟ ਕੱਟ ਕੇ ਮੈਂ ਉਸ ਗੁੜ ਵਿਚ) ਸ਼ੱਕ (ਛਿਲਕਿਆਂ) ਨੂੰ ਪਾਇਆ ਹੈ।੧।

(ਹੇ ਜੋਗੀ!) ਕੋਈ ਇਹੋ ਜਿਹਾ ਸੰਤ ਹੈ (ਜਿਸਦੇ ਹਿਰਦੇ) ਵਿਚ ਸਹਜ (ਆਤਮਿਕ ਅਡੋਲਤਾ ਦੇ) ਸੁਖ (ਟਿਕੇ ਹੋਣ) ਜਿਸ ਨੂੰ ਮੈਂ ਜਪ ਤੇ ਤਪ ਦਲਾਲੀ (ਵਜੋਂ ਉਜਰਤ ਦੇ) ਦਿਆਂ (ਤੇ ਸਹਜ ਵਾਲੀ ਸਚੀ ਸ਼ਰਾਬ ਲੈ ਲਵਾਂ)? (ਨਾਮ ਰੂਪੀ ਸ਼ਰਾਬ ਦੀ) ਇਕ ਬੂੰਦ ਦੇ ਬਦਲੇ ਮੈਂ (ਉਸ ਸੰਤ ਗੁਰੂ ਨੂੰ ਧੰਨ ਦੇਣਾ ਤਾਂ ਕੀ, ਮੈਂ) ਆਪਣਾ, ਤਨ ਮਨ (ਭੇਟ ਕਰ) ਦਿਆਂ ਜੋ (ਕੋਈ) ਸਾਕੀ (ਮੇਰੀ ਮੱਟੀ ਵਿਚ ਇਹੋ ਜਿਹੀ) ਸ਼ਰਾਬ ਪਾ ਦੇਵੇ।੧।ਰਹਾਉ।

(ਇਸ ਸਰੀਰ ਦੇ ਅੰਦਰ ਹੀ) ਮੈਂ ਚੌਦਾਂ ਭਵਨਾ ਦੀ ਭੱਠੀ ਬਣਾਈ ਹੈ ਜਿਸ ਵਿਚ ਬ੍ਰਹਮ ਦੀ ਅਗਨੀ ਪ੍ਰਚੰਡ ਕੀਤੀ ਹੈ (ਭਾਵ ਇਕ ਰਬੀ ਜੋਤਿ ਦਾ ਪ੍ਰਕਾਸ਼ ਮੇਰੇ ਹਿਰਦੇ ਵਿਚ ਜਗ ਰਿਹਾ) ਹੈ। (ਮੇਰੀ ਸੁਰਤਿ ਬੈਖਰੀ ਚੋਂ ਨਿਕਲ ਕੇ) ਸਹਿਜ (ਅਵਸਥਾ ਵਿਚ) ਜੁੜ ਗਈ ਹੈ (ਇਹ ਮੈਂ ਉਸ) ਨਾਲੀ ਦਾ ਡਾਟ (ਢੱਕਣ) ਬਣਾਇਆ ਹੈ (ਅਤੇ) ਸੁਖਮਨਾ ਨਾੜੀ ਮੈਂ ਪੋਚਾ ਫੇਰਨ ਵਾਲੀ (ਉਹ ਲੀਰ ਬਣਾਈ ਹੈ ਜਿਸ ਦੇ ਫੇਰਿਆਂ ਨਾਲੀ ਫਟਦੀ ਨਹੀਂ ਹੈ) ਭਾਵ ਅੰਤਰ ਇਕਾਗਰਤਾ ਨਾਲ ਨਾਮ-ਰਸ ਦਾ ਨਿਰੰਤਰ ਪਰਵਾਹ ਚਲਦਾ ਰਹਿੰਦਾ ਹੈ।੨।

(ਨਾਮ ਰੂਪੀ ਸ਼ਰਾਬ ਦੇ ਪਵਿਤਰ ਪਿਆਲੇ ਦੀ ਖਾਤਰ ਮੈਂ) ਤੀਰਥ ਇਸ਼ਨਾਨ, ਵਰਤ, ਨੇਮ, ਸੁੱਚ, ਸੰਜਮ, ਇੜਾ, ਪਿੰਗਲਾ (ਸੁਆਸ ਚੜਾਉਣੇ ਤੇ ਉਤਾਰਨੇ, ਇਹ ਸਭ ਕੁਝ) ਗਿਰਵੀ ਧਰ ਦਿੰਦਾ ਹਾਂ। (ਮੈਂ ਆਪਣੀ) ਸੁਰਤਿ ਨੂੰ ਪਿਆਲਾ ਬਣਾ ਲਿਆ ਹੈ, (ਅਤੇ) ਸਭ ਰਸਾਂ ਤੋਂ ਸ੍ਰੇਸ਼ਟ ਨਾਮ ਰਸ (ਮੈਂ ਇਹ) ਮਹਾਨ (ਅੰਮ੍ਰਿਤ) ਰਸ ਪੀ ਰਿਹਾ ਹਾਂ।੩।

(ਹੁਣ ਮੇਰੇ ਹਿਰਦੇ ਅੰਦਰ ਅੰਮ੍ਰਿਤ ਨਾਮ ਦੀ) ਇਕ ਰਸ ਦੀ ਅਤਿਅੰਤ ਨਿਰਮਲ ਧਾਰ ਚੋ ਰਹੀ ਹੈ (ਅਤੇ ਮੇਰਾ) ਮਨ ਇਸ ਰਸ ਵਿਚ ਰੱਤਾ ਹੋਇਆ ਹੈ। ਕਬੀਰ ਜੀ ਕਹਿੰਦੇ ਹਨ (ਹੇ ਜੋਗੀ! ਹੋਰ) ਸਾਰੇ ਨਸ਼ੇ ਫੋਕੇ (ਤੁੱਛ) ਹਨ, ਇਹ (ਵਾਹਿਗੁਰੂ ਦਾ ਅੰਮ੍ਰਿਤ ਨਾਮ ਹੀ) ਸਭ ਤੋਂ ਵੱਡਾ ਤੇ ਸੱਚਾ ਰੱਸ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਜੋਗੀ ਲੋਕ ਸ਼ਰਾਬ ਪੀ ਕੇ ਸਮਾਧੀ ਲਾਉਂਦੇ ਹਨ ਪਰ ਭਗਤ ਕਬੀਰ ਜੀ ਸ਼ਰਧਾ ਤੇ ਸਿਦਕ ਨਾਲ ਸ਼ਬਦ ਦਾ ਅਭਿਆਸ ਕਰਨ ਵਿਚ ਭਰੋਸਾ ਰਖਦੇ ਹਨ। ਜਦੋਂ ਤਕ ਸਰੀਰ ਦੇ ਅੰਦਰ ਮਾਇਕੀ ਪਦਾਰਥਾਂ ਦੀ ਤ੍ਰਿਸ਼ਨਾ, ਕਾਮ-ਵਾਸ਼ਨਾ, ਕ੍ਰੋਧ, ਹੰਕਾਰ ਅਤੇ ਈਰਖਾ ਆਦਿ ਅਵਗਣ ਹਨ, ਓਦੋਂ ਤਕ ਇਹ ਹਲਚਲ ਮਚਾਈ ਰਖਦੇ ਹਨ ਅਥਵਾ ਸਮਾਧੀ ਵਿਚ ਵਿਘਨ ਪਾਈ ਰਖਦੇ ਹਨ, ਮਨ ਨੂੰ ਨਹੀਂ ਟਿਕਣ ਦਿੰਦੇ। ਇਹਨਾਂ ਦੂੰਦਰਾਂ ਤੋਂ ਛੁਟਕਾਰਾ ਪਾਉਣ ਲਈ ਮਨ ਅਜਿਹੇ ਸੰਤ-ਗੁਰੂ ਨੂੰ ਲੋੜਦਾ ਹੈ ਜੋ ਆਤਮ-ਸੁਖ ਵਿਚ ਲੀਨ ਹੋਵੇ ਅਡੋਲ ਅਵਸਥਾ ਵਿਚ ਟਿਕਿਆ ਹੋਵੇ। ਜੇ ਕੋਈ ਅਜੇਹਾ ਸੰਤ-ਸਾਕੀ ਪਰਮਾਤਮਾ ਦੇ ਨਾਮ ਰੂਪੀ ਸ਼ਰਾਬ ਦੀ ਇਕ ਬੂੰਦ ਵੀ ਬਖਸ਼ ਦੇਵੇ ਤਾਂ ਉਸ ਅਗੇ ਜਗਿਆਸੂ ਕੇਵਲ, ਤਨ, ਮਨ, ਸਭ ਕੁਝ ਹੀ ਅਰਪਨ ਨੂੰ ਤਿਆਰ ਹੋ ਜਾਂਦਾ ਹੈ। ਇਥੇ ਹੀ ਬਸ ਨਹੀਂ, ਜਪ, ਤਪ, ਤੀਰਥ-ਇਸ਼ਨਾਨ, ਵਰਤ, ਨੇਮ, ਸੁਚ ਸੰਜਮ ਜਿਤਨੇ ਵੀ ਕਰਮ ਧਰਮ ਹਨ,

ਸਾਰੇ ਹੀ ਉਸ ਸੰਤ ਦੇ ਹਵਾਲੇ ਕਰਨ ਦਾ ਦ੍ਰਿੜ ਸੰਕਲਪ ਧਾਰ ਲੈਂਦਾ ਹੈ। ਇਕ ਬੂੰਦ ਦੀ ਇਤਨੀ ਕੀਮਤ ਕੋਈ ਸੰਸਾਰੀ ਮਨੁੱਖ ਭਾਵੇਂ ਕਿਤਨਾ ਰਾਜਾ ਮਹਾਰਾਜਾ ਕਿਉਂ ਨਾ ਹੋਵੇ, ਨਹੀਂ ਦੇ ਸਕਦਾ।

ਅਸਲ ਵਿਚ ਜਿਸ ਜਿਗਿਆਸੂ ਨੂੰ ਸਚਾ ਗੁਰੂ ਮਿਲ ਪੈਂਦਾ ਹੈ, ਉਸ ਦੀ ਦ੍ਰਿਸ਼ਟੀ ਵਿਚ ਪਰਿਵਰਤਨ ਆ ਜਾਂਦਾ ਹੈ। ਉਸ ਨੂੰ ਸੰਸਾਰ ਦੇ ਸਾਰੇ ਮਦ ਹੋਛੇ ਛੋਛੇ, ਤੁੱਛ ਜਿਹੇ ਲਗਣ ਲਗ ਪੈਂਦੇ ਹਨ, ਉਹ ਕੇਵਲ ਨਾਮ-ਰਸ ਵਿਚ ਹੀ ਤਦ-ਰੂਪ ਹੁੰਦਾ ਹੈ।

। ਸ਼ਰਾਬ ਦੀ ਖ਼ੁਮਾਰੀ ਹੁੰਦੀ ਹੈ ਤੇ ਨਾਮ ਦੀ ਮਸਤੀ ਹੁੰਦੀ ਹੈ। ਸ਼ਰਾਬ ਦਾ ਨਸ਼ਾ ਛੇਤੀ ਉਤਰ ਜਾਂਦਾ ਹੈ ਪਰ ਨਾਮ ਦੀ ਮਸਤੀ ਦਿਨ ਰਾਤ ਹਰ ਵੇਲੇ ਹੀ ਬਣੀ ਰਹਿੰਦੀ ਹੈ। ਹਾਂ, ਜੇ ਕੋਈ ਸ਼ਰਾਬ ਤੋਂ ਇਲਾਵਾ ਕਿਸ ਹੋਰ ਨਸ਼ੇ ਦੀ ਗਲ ਕਰੇ ਤਾਂ ਭਗਤ ਜੀ ਨੇ ਉਨ੍ਹਾਂ ਸਾਰੇ ਨਸ਼ਿਆਂ ਬਾਰੇ ਇਕੋ ਪੰਕਤੀ ਦੁਆਰਾ ਉਤਰ ਦੇ ਦਿੱਤਾ ਹੈ:–

**ਕਹਿ ਕਬੀਰ ਸਗਲੇ ਮਦ ਛੂਛੇ, ਇਹੈ ਮਹਾ ਰਸੁ ਸਾਚੋ ਰੇ ॥**

**ਗੁੜੁ ਕਰਿ ਗਿਆਨੁ, ਧਿਆਨੁ ਕਰਿ ਮਹੂਆ, ਭਉ ਭਾਠੀ ਮਨ ਧਾਰਾ ॥ ਸੁਖਮਨ ਨਾਰੀ ਸਹਜ ਸਮਾਨੀ, ਪੀਵੈ ਪੀਵਨਹਾਰਾ ॥੧॥ ਅਉਧੂ, ਮੇਰਾ ਮਨੁ ਮਤਵਾਰਾ ॥ ਉਨਮਦ ਚਢਾ ਮਦਨ ਰਸੁ ਚਾਖਿਆ, ਤ੍ਰਿਭਵਨ ਭਇਆ ਉਜਿਆਰਾ ॥੧॥ਰਹਾਉ॥ ਦੁਇ ਪੁਰ ਜੋਰਿ ਰਸਾਈ ਭਾਠੀ, ਪੀਉ ਮਹਾ ਰਸੁ ਭਾਰੀ ॥ ਕਾਮੁ ਕ੍ਰੋਧੁ ਦੁਇ ਕੀਏ ਜਲੇਤਾ, ਛੂਟਿ ਗਈ ਸੰਸਾਰੀ ॥੨॥ ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ, ਸਤਿਗੁਰ ਤੇ ਸੁਧਿ ਪਾਈ ॥ ਦਾਸੁ ਕਬੀਰੁ ਤਾਸੁ ਮਦ ਮਾਤਾ, ਉਚਕਿ ਨ ਕਬਹੂ ਜਾਈ ॥੩॥੨॥**

**ਪਦ ਅਰਥ:** ਮਹੂਆ-ਇਕ ਬਿਰਛ ਜਿਸਦੇ ਫੁਲਾਂ ਤੋਂ ਸ਼ਰਾਬ ਬਣਦੀ ਹੈ ਜੋ ਮਾਧਵੀ ਨਾਮ ਤੋਂ ਪ੍ਰਸਿਧ ਹੈ। ਭਾਠੀ-ਅੱਗ ਵਾਲੀ ਭੱਠੀ। ਭਉ-(ਰਬੀ) ਡਰ। ਧਾਰਾ-ਟਿਕਾਇਆ ਹੈ। ਸੁਖਮਨ ਨਾਰੀ-ਜੋਗੀਆਂ ਦੀ ਕਲਪੀ ਹੋਈ ਇਕ ਨਾੜੀ, ਭਾਵ ਇਕਾਗਰਤਾ ਤੋਂ ਹੈ। ਪੀਵਨਹਾਰਾ-ਪੀਣ ਵਾਲਾ (ਮਨ)। ਅਉਧੂ-ਹੇ ਜੋਗੀ!। ਮਤਵਾਰਾ-ਮਤਵਾਲਾ, ਮਸਤ। ਉਨਮਦ ਚਢਾ-ਨਸ਼ਾ ਚੜ੍ਹ ਗਿਆ ਭਾਵ ਮਸਤੀ ਆ ਗਈ। ਮਦਨ-ਮਸਤ ਕਰਨ ਵਾਲਾ। ਤ੍ਰਿਭਵਣ-ਤਿਨਾਂ ਲੋਕਾਂ ਵਿਚ। ਉਜਿਆਰਾ-ਚਾਨਣ।੧। ਦੁਇ ਪੁਰ-ਦੋਵੇਂ ਪੁੜ ਭਾਵ ਧਰਤੀ ਤੇ ਅਕਾਸ਼। ਜੋਰਿ-ਜੋੜ ਕੇ। ਰਸਾਈ-ਮਘਾਈ, ਪ੍ਰਚੰਡ ਕੀਤੀ। ਭਾਠੀ-ਭੱਠੀ। ਪੀਉ-ਪੀਤਾ। ਜਲੇਤਾ-ਬਾਲਣ, ਲਕੜਾਂ। ਸੰਸਾਰੀ-ਸੰਸਾਰ ਵਿਚ ਖਚਿਤ ਹੋਣ ਵਾਲੀ ਬਿਰਤੀ। ਗੰਮਿਤ-ਪਹੁੰਚ ਰਖਣ ਵਾਲਾ। ਸੁਧਿ-ਸੋਝੀ। ਤਾਸੁ-ਉਸ। ਮਦ-ਨਸ਼ੇ ਵਿਚ। ਮਾਤਾ-ਮਸਤ ਹੋਇਆ ਹਾਂ। ਉਚਕਿ ਨ ਕਬਹੂ ਜਾਈ-ਕਦੇ ਉਤਰਦਾ ਨਹੀਂ ਹੈ।

**ਅਰਥ:** ਮੈਂ (ਆਤਮਿਕ) ਗਿਆਨ ਨੂੰ ਗੁੜ, ਧਿਆਨ ਨੂੰ ਮਹੂਏ ਦੇ ਫੁੱਲ (ਅਤੇ ਵਾਹਿਗੁਰੂ ਦੇ) ਡਰ ਦੀ ਭੱਠੀ ਬਣਾ ਕੇ (ਆਪਣੇ) ਮਨ ਵਿਚ (ਪ੍ਰਭੂ ਨੂੰ) ਟਿਕਾਇਆ ਹੈ। (ਜਿਵੇਂ ਜੋਗੀ) ਸੁਖਮਨਾ (ਨਾੜੀ ਵਿਚ ਆਪਣੇ ਪ੍ਰਾਣ ਟਿਕਾਂਦਾ ਹੈ ਤਿਵੇਂ ਮੇਰੀ ਬਿਰਤੀ) ਅਡੋਲ ਅਵਸਥਾ ਵਿਚ ਸਮਾਅ ਗਈ ਹੈ, (ਜਿਸ ਦੇ ਫਲ ਸਰੂਪ ਮਨ ਨਾਮ) ਰਸ ਪੀ ਰਿਹਾ ਹੈ।੧।

ਹੇ ਜੋਗੀ! ਮੇਰਾ ਮਨ ਮਤਵਾਲਾ (ਮਸਤ ਹੋ ਗਿਆ) ਹੈ। (ਇਸ ਨੂੰ ਨਾਮ ਦੀ ਸ਼ਰਾਬ ਦਾ ਨਸ਼ਾ) ਚੜ੍ਹ ਗਿਆ ਹੈ (ਕਿਉਂਕਿ) ਮੈਂ ਮਸਤ ਕਰਨ ਵਾਲਾ (ਨਾਮੁ) ਚਖਿਆ ਹੈ ਅਤੇ ਉਸ ਅਨੰਦੀ ਰਸ ਨਾਲ (ਮੈਨੂੰ) ਤਿੰਨਾਂ ਲੋਕਾਂ ਦਾ ਚਾਨਣ ਹੋ ਗਿਆ ਹੈ (ਭਾਵ ਹਰ ਥਾਂ ਉਸ ਪ੍ਰਭੂ ਦੀ ਜੋਤਿ ਦੇ ਦਰਸ਼ਨ ਹੁੰਦੇ ਹਨ)।੧। ਰਹਾਉ।

(ਧਰਤੀ ਤੇ ਅਕਾਸ਼ ਰੂਪ) ਦੋ ਪੁੜਾਂ ਨੂੰ ਜੋੜ ਕੇ ਭੱਠੀ ਮਘਾਈ ਹੈ (ਅਤੇ) ਵੱਡਾ (ਨਾਮ) ਮਹਾਂ ਰਸ ਪੀਤਾ ਹੈ। ਕਾਮ, ਕ੍ਰੋਧ, ਦੋਵੇਂ (ਭੱਠੀ ਹੇਠਾਂ ਡਾਹੁਣ ਲਈ) ਬਾਲਣ ਬਣਾਏ ਹਨ (ਭਾਵ ਕਾਮ, ਕ੍ਰੋਧ ਨੂੰ ਸਾੜ ਦਿਤਾ ਹੈ, ਇਸ ਤਰ੍ਹਾਂ) ਸੰਸਾਰ ਵਿਚ ਖਚਿਤ ਹੋਣ ਵਾਲੀ ਬਿਰਤੀ ਛੁੱਟ ਗਈ ਹੈ।੨।

(ਹੇ ਭਾਈ! ਜਦੋਂ ਮੈਂ) ਸਤਿਗੁਰੂ ਤੋਂ (ਆਤਮ ਗਿਆਨ ਦੀ) ਸੋਝੀ ਪ੍ਰਾਪਤ ਕੀਤੀ (ਤਾਂ) ਗੁਰੂ ਦੇ ਗਿਆਨ ਦੀ ਪਹੁੰਚ ਨਾਲ (ਮੇਰੇ ਹਿਰਦੇ ਵਿਚ ਪਰਮੇਸ਼ਰ ਦਾ) ਸਾਖਿਆਤ ਪ੍ਰਕਾਸ਼ ਹੋ ਗਿਆ। ਦਾਸ ਕਬੀਰ ਉਸ (ਨਾਮ ਰਸ ਦੇ) ਮਦ ਵਿਚ ਮਸਤ ਹੋ ਰਿਹਾ ਹੈ (ਜੋ) ਕਦੇ ਉਤਰਦਾ ਨਹੀਂ ਹੈ (ਭਾਵ ਹੁਣ ਲਿਵ ਦੀ ਤਾਰ ਕਦੇ ਵੀ ਨਹੀਂ ਟੁੱਟਦੀ)।੩।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਪਿਛਲੇ ਸ਼ਬਦ ਵਾਲਾ ਸਿਧਾਂਤ ਹੀ ਉਜਾਗਰ ਕੀਤਾ ਹੈ। ਮਤਿ ਮਾਰਨ ਵਾਲੀ ਝੂਠੀ ਸ਼ਰਾਬ ਗੁੜ, ਮਹੂਏ ਦੇ ਫੂਲ ਆਦਿ ਸਮਿਗਰੀ ਮਟਕੀ ਵਿਚ ਪਾ ਕੇ ਭੱਠੀ ਹੇਠ ਅੱਗ ਬਾਲ ਕੇ ਤਿਆਰ ਕੀਤੀ ਜਾਂਦੀ ਹੈ, ਪਰ ਨਾਮ ਰੂਪੀ ਸਚੀ ਸ਼ਰਾਬ ਤਿਆਰ ਕਰਨ ਲਈ ਗਿਆਨ, ਧਿਆਨ, ਤੇ ਰਬੀ-ਭਉ ਨੂੰ ਮਨ ਵਿਚ ਟਿਕਾਉਣਾ ਪੈਂਦਾ ਹੈ। ਕਾਮ, ਕ੍ਰੋਧ ਆਦਿ ਨੂੰ ਲਕੜਾਂ ਸਮਾਨ ਜਲਾਉਣਾ ਪੈਂਦਾ ਹੈ। ਭਾਵ ਵਿਸ਼ੇ ਵਿਕਾਰਾਂ ਤੋਂ ਨਿਰਵਿਰਤ ਹੋਈ ਬ੍ਰਿਤੀ ਹੀ ਨਾਮ ਰਸ ਨੂੰ ਪੀ ਸਕਦੀ ਹੈ। ਇਸ ਨਾਮ ਰੂਪੀ ਸ਼ਰਾਬ ਦੇ ਪੀਤਿਆਂ ਸੰਸਾਰ ਵਲੋਂ ਬ੍ਰਿਤੀ ਟੁੱਟ ਜਾਂਦੀ ਹੈ ਅਤੇ ਨਿਰੰਕਾਰ ਨਾਲ ਜੁੜ ਜਾਂਦੀ ਹੈ।

ਹੋਛੇ ਰਸਾਂ ਦਾ ਨਸ਼ਾ ਛੇਤੀ ਹੀ ਮੁਕ ਜਾਂਦਾ ਹੈ ਪਰ ਨਾਮ ਇਕ ਅਜੇਹੀ ਮਸਤੀ ਹੈ ਜਿਹੜੀ 'ਉਚਕਿ ਨ ਕਬਹੂ ਜਾਈ' ਦੀ ਪ੍ਰਤੀਕ ਹੈ।

**ਤੂੰ ਮੇਰੋ ਮੇਰੁ ਪਰਬਤੁ ਸੁਆਮੀ, ਓਟ ਗਹੀ ਮੈ ਤੇਰੀ ॥ ਨਾ ਤੁਮ ਡੋਲਹੁ ਨ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥੧॥ ਅਬ ਤਬ ਜਬ ਕਬ, ਤੁਹੀ ਤੁਹੀ ॥ ਹਮ ਤੁਅ ਪਰਸਾਦਿ, ਸੁਖੀ ਸਦ ਹੀ ॥੧॥ਰਹਾਉ॥ ਤੇਰੇ ਭਰੋਸੇ ਮਗਹਰ ਬਸਿਓ, ਮੇਰੇ ਤਨ ਕੀ ਤਪਤਿ ਬੁਝਾਈ ॥ ਪਹਿਲੇ ਦਰਸਨੁ ਮਗਹਰ ਪਾਇਓ, ਫੁਨਿ ਕਾਸੀ ਬਸੇ ਆਈ ॥੨॥ ਜੈਸਾ ਮਗਹਰੁ ਤੈਸੀ ਕਾਸੀ, ਹਮ ਏਕੈ ਕਰਿ ਜਾਨੀ ॥ ਹਮ ਨਿਰਧਨ ਜਿਉ ਇਹੁ ਧਨੁ ਪਾਇਆ, ਮਰਤੇ ਫੂਟਿ ਗੁਮਾਨੀ ॥੩॥ ਕਰੈ ਗੁਮਾਨੁ ਚੁਭਹਿ ਤਿਸੁ ਸੂਲਾ, ਕੋ ਕਾਢਨ ਕਉ ਨਾਹੀ ॥ ਅਜੈ ਸੁ ਚੋਭ ਕਉ ਬਿਲਲ ਬਿਲਾਤੇ, ਨਰਕੇ ਘੋਰ ਪਚਾਹੀ ॥੪॥ ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥ ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰਪਰਸਾਦੇ ॥੫॥ ਅਬ ਤਉ ਜਾਇ ਚਢੇ ਸਿੰਘਾਸਨਿ,**

**ਮਿਲੇ ਹੈ ਸਾਰਿੰਗ ਪਾਨੀ ॥ ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ ॥੬॥੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਮੈਂ ਜਿਉਂ, ਚੁਭਹਿੰ, ਸੂਲਾਂ, ਨਾਹੀਂ, ਪਚਾਹੀਂ, ਹੈਂ।

**ਪਦ ਅਰਥ:** ਮੇਰੁ ਪਰਬਤ-ਵਡਾ ਪਹਾੜ, ਭਾਵ ਭਾਰੀ ਆਸਰਾ। ਸੁਆਮੀ-ਹੇ ਮਾਲਕ!। ਗਹੀ-ਪਕੜੀ। ਰਖਿ ਲੀਨੀ-(ਪੈਜ) ਰਖ ਲਈ। ਅਬ ਤਬ-ਹੁਣ ਤੇ ਤਦੋਂ। ਜਬ ਕਬ-ਜਦ ਕਦੇ। ਤੁਅ ਪਰਸਾਦਿ-ਤੇਰੀ ਕਿਰਪਾ ਨਾਲ। ਤੋਰੇ-ਤੇਰੇ।੧। ਮਗਹਰੁ-ਗੋਰਖ ਪੁਰ ਦੇ ਨੇੜੇ ਇਕ ਸ਼ਹਿਰ ਦਾ ਨਾਂ ਹੈ। ਇਸ ਸ਼ਹਿਰ ਬਾਰੇ ਇਹ ਪੁਰਾਣਾ ਭਰਮ ਹੈ ਕਿ ਇਸ ਨੂੰ ਸਰਾਪ ਮਿਲਿਆ ਹੋਇਆ ਹੈ, ਜੋ ਮਨੁੱਖ ਇਥੇ ਮਰਦਾ ਹੈ, ਉਹ ਖੋਤੇ ਦੀ ਜੂਨ ਵਿਚ ਪੈਂਦਾ ਹੈ ਅਤੇ ਕਾਸ਼ੀ ਵਿਚ ਮਰਨ ਵਾਲਾ ਸੁਰਗ ਨੂੰ ਜਾਂਦਾ ਹੈ। ਤਪਤਿ-ਤ੍ਰਿਸ਼ਨਾ ਦੀ ਤਪਸ਼। ਫੁਨਿ-ਫਿਰ।੨। ਏਕੈ ਕਰਿ-ਇਕੋ ਜਿਹੀ ਕਰਕੇ, ਭਾਵ ਬਰਾਬਰ ਸਮਝੀ ਹੈ। ਅਤੇ ਫੂਟਿ-ਫੂਟ ਕੇ ਮਰਦੇ ਹਨ। ਗੁਮਾਨੀ-ਹੰਕਾਰੀ। ਗੁਮਾਨੁ-ਹੰਕਾਰ। ਚੁਭਹਿ-ਚੁਭਦੇ ਹਨ। ਸੂਲਾ-ਕੰਡੇ। ਅਜੈ-ਹੁਣ ਤਕ। ਚੋਭ ਕਉ-ਚੋਭ ਨਾਲ। ਬਿਲਲ ਬਿਲਾਤੇ-ਰੋਂਦੇ, ਵਿਲਕਦੇ ਫਿਰਦੇ ਹਨ। ਨਰਕੇ ਘੋਰ-ਘੋਰ ਨਰਕ ਵਿਚ। ਪਚਾਹੀ-ਸੜਦੇ ਹਨ।੪। ਦੋਊ-ਦੋਵੇਂ ਹੀ। ਰਾਦੇ-ਰੱਦ ਕਰ ਦਿਤੇ ਹਨ। ਕਾਣਿ-ਮੁਥਾਜੀ।੫। ਸਿੰਘਾਸਨਿ-ਤਖਤ ਉਤੇ। ਸਾਰਿੰਗ ਪਾਨੀ-ਪਰਮਾਤਮਾ।੬।

**ਅਰਥ:** ਹੇ ਸੁਆਮੀ! ਤੂੰ ਮੇਰਾ ਵੱਡਾ ਆਸਰਾ ਹੈਂ (ਅਤੇ) ਮੈਂ ਤੇਰੀ ਹੀ ਟੇਕ ਪਕੜੀ ਹੈ। (ਮੈਂ ਇਸ ਲਈ ਤੇਰੀ ਓਟ ਫੜੀ ਹੈ ਕਿ) ਤੁਸੀਂ ਡੋਲਣ ਤੋਂ ਰਹਿਤ ਹੋ, (ਤੁਹਾਡੇ ਤੇ ਨਿਸ਼ਚਾ ਹੋਣ ਕਰਕੇ) ਅਸੀਂ ਵੀ ਨਹੀਂ ਡਿਗਦੇ ਹਾਂ, ਹੇ ਹਰੀ! (ਤੁਸਾਂ) ਮੇਰੀ (ਲਾਜ) ਰੱਖ ਲਈ ਹੈ।੧।

ਹੁਣ ਤੇ ਤਦੋਂ, ਜਦ ਕਦੇ (ਭਾਵ ਹਰ ਵੇਲੇ, ਮੇਰਾ ਸਹਾਰਾ) ਤੂੰ ਹੀ ਤੂੰ ਹੈਂ (ਅਤੇ ਮੈਂ) ਤੇਰੀ ਕਿਰਪਾ ਨਾਲ ਸਦਾ ਹੀ ਸੁਖੀ (ਵਸਦਾ) ਹਾਂ।੧।ਰਹਾਉ।

(ਹੇ ਪ੍ਰਭੂ!) ਮੈਂ ਤੇਰੇ ਭਰੋਸੇ ਤੇ ਹੀ ਮਗਹਰੁ (ਕਥਿਤ ਸਰਾਪੀ ਹੋਈ ਧਰਤੀ ਤੇ) ਜਾ ਵਸਿਆ ਸਾਂ, (ਤੁਸਾਂ ਉਥੇ ਵੀ ਮਿਹਰ ਕੀਤੀ ਸੀ) ਮੇਰੇ ਸਰੀਰ ਦੀ (ਭਾਵ ਵਿਕਾਰਾਂ ਵਾਲੀ) ਤਪਸ਼ ਦੂਰ ਕਰ ਦਿਤੀ ਸੀ। ਪਹਿਲਾਂ ਮੈਂ ਤੇਰਾ ਦੀਦਾਰ ਮਗਹਰੁ (ਵਸਦਿਆਂ) ਪਾਇਆ ਸੀ ਫਿਰ (ਹੁਣ ਕਾਸ਼ੀ ਵਿਚ ਆ ਵਸਿਆ ਹਾਂ)।੨।

(ਹੇ ਪ੍ਰਭੂ! ਮੇਰੇ ਲਈ) ਜਿਹੋ ਜਿਹਾ ਮਗਹਰ (ਸ਼ਹਿਰ) ਹੈ, ਓਹੋ ਜਿਹੀ ਕਾਸ਼ੀ (ਨਗਰੀ) ਹੈ, ਮੈਂ (ਦੋਹਾਂ ਨੂੰ) ਇਕੋ ਜਿਹਾ ਕਰਕੇ ਸਮਝਿਆ ਹੈ। ਮੈਂ ਨਿਰਧਨ ਜਦੋਂ ਇਹ (ਨਾਮ, ਧਨ ਅਥਵਾ ਸਭ ਥਾਵਾਂ ਤੇ ਇਕੋ ਜੋਤਿ ਦਾ ਦਰਸ਼ਨ) ਪਾ ਲਿਆ ਹੈ (ਤਾਂ ਓਹ ਜੋ ਮਗਹਰ ਤੇ ਕਾਸ਼ੀ ਦੀ ਧਰਤੀ ਵਾਲੇ ਭਰਮ ਵਿਚ ਫਸੇ ਹੋਏ) ਹੰਕਾਰੀ ਲੋਕ ਸਨ ਬੜੇ ਦੁਖੀ ਹੁੰਦੇ ਹਨ।੩।

(ਜੋ ਮਨੁੱਖ) ਹੰਕਾਰ ਕਰਦਾ ਹੈ, ਉਸ ਨੂੰ ਸੂਲਾਂ ਚੁਭਦੀਆਂ ਹਨ (ਭਾਵ ਕੰਡੇ ਚੁਭਦੇ ਹਨ ਜਿਨ੍ਹਾਂ ਨੂੰ) ਕੋਈ ਕਢਣ ਵਾਲਾ ਨਹੀਂ ਹੈ। ਹੁਣ ਤਕ ਓਹ (ਇਹਨਾਂ ਚੋਭਾਂ ਦੇ ਦਰਦ ਨਾਲ) ਵਿਲਕਦੇ ਹਨ (ਮਾਨੋ ਓਹ) ਘੋਰ ਨਰਕ ਵਿਚ ਸੜ ਰਹੇ ਹਨ।੪।

(ਮਗਹਰੁ ਵਾਲਾ) ਨਰਕ ਕੀ, ਤੇ (ਕਾਸ਼ੀ ਵਾਲਾ) ਸੁਰਗ ਕੀ, (ਹਰੀ ਦੇ) ਸੰਤਾਂ ਨੇ (ਤਾਂ) ਦੋਵੇਂ ਹੀ ਰਦ ਕਰ ਦਿਤੇ ਹਨ (ਕਿਉਂਕਿ ਸੰਤ ਆਖਦੇ ਹਨ ਕਿ) ਅਸੀਂ ਆਪਣੇ ਗੁਰੂ ਦੀ ਕਿਰਪਾ ਨਾਲ ਕਿਸੇ ਦੀ ਮੁਥਾਜੀ ਨਹੀਂ ਕਰਦੇ।੫।

ਹੁਣ ਤਾਂ ਅਸੀਂ ਉਚੇ ਸਿੰਘਾਸਣ (ਦਸਮ ਦੁਆਰ) ਤੇ ਜਾ ਚੜ੍ਹੇ ਹਾਂ (ਅਤੇ ਸਾਨੂੰ) ਪਰਮਾਤਮਾ ਮਿਲ ਪਿਆ ਹੈ। ਰਾਮ (ਅਤੇ ਮੈਂ) ਕਬੀਰ (ਹੁਣ) ਇਕ ਮਿਕ (ਭਾਵ ਤਦ ਰੂਪ) ਹੋ ਗਏ ਹਾਂ (ਕੋਈ ਮਨੁੱਖ ਵੀ ਮੈਨੂੰ) ਪਛਾਣ ਨਹੀਂ ਸਕਦਾ (ਕਿਉਂਕਿ ਮੇਰੀ ''ਅੰਭੈ ਅੰਭਿ ਮਿਲੌਗਨੀ'' ਵਾਲੀ ਹਾਲਤ ਬਣ ਗਈ ਹੈ)।੬।੧।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਚੋਂ ਪ੍ਰੇਰਨਾ ਮਿਲਦੀ ਹੈ ਕਿ ਕੇਵਲ ਪਰਮੇਸ਼ਰ ਦਾ ਆਸਰਾ ਹੀ ਆਪਣੇ ਮਨ ਵਿਚ ਰਖਣਾ ਚਾਹੀਦਾ ਹੈ ਜਿਸ ਨਾਲ ਸਦੀਵ ਕਾਲ ਸੁਖਦਾਈ ਜੀਵਨ ਥਿਤੀਤ ਹੁੰਦਾ ਹੈ। ਨਾਲ ਹੀ ਹਿਰਦੇ ਵਿਚ ''ਹਮ ਤੁਅ ਪਰਸਾਦਿ ਸੁਖੀ ਸਦ ਹੀ'' ਵਾਲੀ ਭਾਵਨਾ ਪਰਵੇਸ਼ ਕਰੇ ਤਾਂ ਸੰਤੋਖੀ ਜੀਵਨ ਵਾਲਾ ਬਣ ਕੇ ਸੰਤੁਸ਼ਟ ਹੋ ਸਕੀਦਾ ਹੈ।

ਇਹ ਇਕ ਅਜਿਹੀ ਅਵਸਥਾ ਹੈ ਜਿਥੇ ਨਾ ਸਵਰਗ ਦੀ ਇੱਛਾ ਤੇ ਨਾ ਹੀ ਨਰਕ ਦਾ ਡਰ ਸਤਾਉਂਦਾ ਹੈ। ਇਥੇ ਚੰਗੇ ਮੰਦੇ ਥਾਂ ਦਾ ਭਰਮ-ਭੇਦ ਮਿੱਟ ਜਾਂਦਾ ਹੈ। ਪਿਛੇ ਗਉੜੀ ਰਾਗ ਵਿਚ ਵੀ ਕਬੀਰ ਜੀ ਨੇ ਅਜੇਹੀ ਜੀਵਨ-ਸੇਧ ਹੀ ਦਿਤੀ ਸੀ:—

**ਸੁਰਗ ਬਾਸੁ ਨ ਬਾਛੀਐ, ਡਰੀਐ ਨ ਨਰਕਿ ਨਿਵਾਸੁ ॥**
**ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥੧॥**
**ਰਮਈਆ ਗੁਨ ਗਾਈਐ ॥ ਜਾਂ ਤੇ ਪਾਈਐ ਪਰਮ ਨਿਧਾਨੁ ॥** [ਪੰਨਾ ੩੩੭

ਭਗਤ ਜੀ ਨਰਕ ਸੁਰਗ ਵਾਲੇ ਚਕਰ ਵਿਚ ਨਾ ਆਪ ਪੈਂਦੇ ਹਨ, ਨਾ ਕਿਸੇ ਨੂੰ ਪਾਂਦੇ ਹੁਨ। ਆਪ ਜੀ ਤਾਂ ਸਤਿਗੁਰੂ ਦੀ ਕਿਰਪਾ ਨਾਲ ਪਰਮੇਸ਼ਰ ਦੇ ਚਰਨ ਕਮਲਾਂ ਦੀ ਮੌਜ ਵਿਚ ਰਹਿਣਾ ਹੀ ਪਸੰਦ ਕਰਦੇ ਹਨ। ਆਪ 'ਸਾਧ ਸੰਗਤਿ ਬੈਕੁੰਠੈ ਆਹਿ' ਤੇ ਨਿਸ਼ਚਾ ਰਖਣ ਵਾਲੇ ਹਨ।

ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਦੁਆਰਾ ਹੀ ਪਰਮੇਸ਼ਰ ਨਾਲ ਇਕ-ਮਿਕ ਹੋ ਸਕੀਦਾ ਹੈ। ਬਾਕੀ ਸਭ ਹਉਮੈ ਦੀ ਖੇਡ ਹੈ। ਸਾਰੀ ਗਲ ਹਰੀ ਨਾਲ ਸ਼ਬਦ ਦਾ ਪਰਚਾ ਪਾਉਣ ਦੀ ਹੈ। ਜਦੋਂ ਸਤਿਗੁਰੂ, ਮਨੁੱਖ ਦਾ ਹਉਮੈ ਨਾਸ਼ ਕਰ ਦਿੰਦਾ ਹੈ ਫਿਰ ''ਅਬ ਤਉ ਜਾਇ ਚਢੇ ਸਿੰਘਾਸਨਿ, ਮਿਲੇ ਹੈ ਸਾਰਿੰਗ ਪਾਨੀ'' ਵਾਲੀ ਪੂਰਨ ਸ਼ਾਂਤੀ ਤੇ ਅਡੋਲ ਅਵਸਥਾ ਪ੍ਰਾਪਤ ਹੋ ਜਾਂਦੀ ਹੈ:—

**ਗ੍ਰਿਹੁ ਤੇਰਾ ਤੂ ਠਾਕੁਰੁ ਮੇਰਾ, ਗੁਰਿ ਹਉ ਖੋਈ ਪ੍ਰਭੁ ਦੀਨਾ ॥**
**ਕਹੁ ਨਾਨਕ ਮੈ ਸਹਜ ਘਰੁ ਪਾਇਆ, ਹਰਿ ਭਗਤਿ ਭੰਡਾਰ ਖਜੀਨਾ ॥** [ਪੰ. ੧੨੧੧

**ਸੰਤਾ ਮਾਨਉ ਦੂਤਾ ਡਾਨਉ, ਇਹ ਕੁਟਵਾਰੀ ਮੇਰੀ ॥ ਦਿਵਸ ਰੈਨਿ ਤੇਰੇ ਪਾਉ ਪਲੋਸਉ, ਕੇਸ ਚਵਰ ਕਰਿ ਫੇਰੀ ॥੧॥ ਹਮ ਕੂਕਰ, ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥੧॥ਰਹਾਉ॥ ਪੂਰਬ ਜਨਮ ਹਮ ਤੁਮਰੇ ਸੇਵਕ, ਅਬ ਤਉ ਮਿਟਿਆ ਨ ਜਾਈ ॥ ਤੇਰੇ ਦੁਆਰੈ ਧੁਨਿ ਸਹਜ ਕੀ, ਮਾਥੈ ਮੇਰੇ ਦਗਾਈ ॥੨॥ ਦਾਗੇ ਹੋਹਿ ਸੁ ਰਨ ਮਹਿ ਜੂਝਹਿ, ਬਿਨੁ ਦਾਗੇ ਭਗਿ ਜਾਈ ॥ ਸਾਧੂ ਹੋਇ ਸੁ**

**ਭਗਤਿ ਪਛਾਨੈ, ਹਰਿ ਲਏ ਖਜਾਨੈ ਪਾਈ ॥੩॥ ਕੋਠਰੇ ਮਹਿ ਕੋਠਰੀ, ਪਰਮ ਕੋਠੀ ਬੀਚਾਰਿ ॥ ਗੁਰਿ ਦੀਨੀ ਬਸਤੁ ਕਬੀਰ ਕਉ, ਲੇਵਹੁ ਬਸਤੁ ਸਮਾਰਿ ॥੪॥ ਕਬੀਰਿ ਦੀਈ ਸੰਸਾਰ ਕਉ, ਲੀਨੀ ਜਿਸੁ ਮਸਤਕਿ ਭਾਗੁ ॥ ਅੰਮ੍ਰਿਤ ਰਸੁ ਜਿਨਿ ਪਾਇਆ, ਥਿਰੁ ਤਾ ਕਾ ਸੋਹਾਗੁ ॥੫॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੰਤਾਂ, ਮਾਨਉਂ, ਦੂਤਾਂ, ਡਾਨਉਂ, ਪਾਉਂ, ਪਲੋਸਉਂ, ਫੇਰੀਂ, ਭਉਕਹਿਂ, ਹੋਹਿਂ, ਮਹਿਂ, ਜੂਝਹਿਂ।

**ਪਦ ਅਰਥ:** ਮਾਨਉ-ਮੰਨਦਾ ਹਾਂ, ਆਦਰ ਦੇਂਦਾ ਹਾਂ। ਦੂਤਾ-ਵਿਕਾਰੀਆਂ ਨੂੰ। ਡਾਨਉ-ਮੈਂ ਡੰਡ ਦੇਂਦਾ ਹਾਂ। ਕੋਤਵਾਲੀ-ਵਿਕਾਰੀ ਮਨੁੱਖਾਂ ਨੂੰ ਡੰਡ ਦੇਣ ਵਾਲੀ ਥਾਂ। ਪਾਉ ਪਲੋਸਉ-ਮੈਂ ਚਰਨ ਮਲਦਾ ਹਾਂ। ਕੇਸ ਚਵਰ ਕਰਿ-ਕੇਸਾਂ ਦਾ ਚਵਰ ਬਣਾ ਕੇ। ਫੇਰੀ-ਮੈਂ ਫੇਰਦਾ ਹਾਂ।੧। ਕੂਕਰ-ਕੁੱਤੇ। ਦਰਬਾਰਿ-ਦਰ ਤੇ, ਦਰਬਾਰੀ। ਭਉਕਹਿ-ਭੌਂਕਦੇ ਹਾਂ। ਆਗੈ ਬਦਨ ਪਸਾਰਿ-ਮੂੰਹ ਅੱਗੇ ਨੂੰ ਲੰਮਾ ਕਰਕੇ। ਪੂਰਬ ਜਨਮ-ਪਿਛਲੇ ਜਨਮ। ਮਿਟਿਆ ਨ ਜਾਈ-(ਇਹ ਸੇਵਕ ਪੁਣਾ) ਮਿਟ ਨਹੀਂ ਸਕਦਾ, ਇਸ ਤੋਂ ਪਰੇ ਨਹੀਂ ਹਟਿਆ ਜਾ ਸਕਦਾ। ਧੁਨਿ-ਧੁਨੀ, ਆਵਾਜ਼। ਸਹਜ-ਅਡੋਲ ਅਵਸਥਾ। ਦਗਾਈ-(ਤੱਤੇ ਲੋਹੇ ਨਾਲ ਲਾਇਆ ਹੋਇਆ) ਦਾਗ, ਨਿਸ਼ਾਨ। ਦਾਗੇ ਹੋਹਿ-(ਜੋ) ਦਾਗੇ ਹੋਏ ਹੋਂਦੇ ਹਨ। ਰਨ ਮਹਿ-ਲੜਾਈ ਦੇ ਮੈਦਾਨ ਵਿਚ। ਜੂਝਹਿ-ਲੜਦੇ ਹਨ। ਭਗਿ ਜਾਈ-ਭੱਜ (ਦੌੜ) ਜਾਂਦੇ ਹਨ। ਕੋਠਰੇ ਮਹਿ-(ਸਰੀਰ ਰੂਪੀ) ਕੋਠੇ ਵਿਚ। ਕੋਠਰੀ-(ਹਿਰਦੇ ਰੂਪੀ) ਕੋਠੀ। ਵੀਚਾਰਿ-ਵੀਚਾਰ ਦੁਆਰਾ। ਬਸਤੁ-(ਨਾਮ ਰੂਪੀ) ਵਸਤੂ। ਸਮਾਲਿ-ਸਾਂਭ ਕੇ। ਦੀਈ-ਦਿੱਤੀ ਹੈ। ਜਿਨਿ-ਜਿਸ (ਮਨੁੱਖ) ਨੇ। ਥਿਰੁ-ਸੱਦਾ ਟਿੱਕੇ ਰਹਿਣ ਵਾਲਾ।

**ਅਰਥ:** ਮੈਂ ਸੰਤਾਂ ਨੂੰ ਮੰਨਦਾ (ਆਦਰ ਦੇਂਦਾ) ਹਾਂ, (ਵਿਕਾਰੀ ਮਨੁੱਖਾਂ) ਨੂੰ ਡੰਡ (ਸਜ਼ਾ) ਦੇਂਦਾ ਹਾਂ, (ਇਹ) ਮੇਰੀ ਕੋਤਵਾਲੀ ਹੈ (ਭਾਵ ਮੈਂ ਇਸ ਤਰ੍ਹਾਂ ਕੋਤਵਾਲ ਹੋਣ ਦੇ ਫਰਜ਼ ਨਿਬਾਹੁੰਦਾ ਹਾਂ)। ਦਿਨ ਤੇ ਰਾਤ ਤੇਰੇ ਚਰਨਾ ਨੂੰ ਮਲਦਾ (ਭਾਵ ਪਰਸਦਾ) ਹਾਂ (ਅਤੇ) ਕੇਸਾਂ ਦੀ ਚੌਰ ਬਣਾ ਕੇ ਫੇਰਦਾ ਹਾਂ।

(ਹੇ ਪ੍ਰਭੂ!) ਅਸੀਂ (ਜੀਵ) ਤੇਰੇ ਦਰਬਾਰੀ ਕੁੱਤੇ ਹਾਂ (ਅਤੇ ਆਪਣਾ) ਮੂੰਹ ਅਗੇ ਲੰਮਾ ਕਰਕੇ ਭਉਂਕਦੇ ਹਾਂ।੧।ਰਹਾਉ।

(ਹੇ ਪ੍ਰਭੂ!) ਪਿਛਲੇ ਜਨਮ ਵੀ ਅਸੀਂ ਤੇਰੇ ਸੇਵਕ ਸਾਂ, ਹੁਣ ਤਾਂ ਤੇਰੀ (ਸੇਵਕੀ ਤੋਂ ਸਾਡਾ ਨਾ) ਮਿਟਿਆ ਨਹੀਂ ਜਾ ਸਕਦਾ। ਤੇਰੇ ਦੁਆਰੇ ਤੇ ਅਡੋਲ ਅਵਸਥਾ ਵਾਲੀ ਧੁਨੀ (ਸੁਣਾਈ ਦਿੰਦੀ ਹੈ ਅਤੇ) ਮੇਰੇ ਮੱਥੇ ਤੇ (ਤੇਰੇ ਹੋਣ ਦੀ) ਨਿਸ਼ਾਨੀ (ਪਈ ਹੋਈ ਹੈ)।੨।

ਜਿਹੜੇ ਦਾਗੇ ਹੋਏ (ਸੂਰਮੇ) ਹੋਂਦੇ ਹਨ ਓਹ ਰਣ ਵਿਚ ਜੂਝਦੇ (ਲੜਦੇ) ਹਨ (ਪਰ) ਜਿਹੜੇ ਨਿਸ਼ਾਨ ਤੋਂ ਬਿਨਾ ਹੁੰਦੇ ਹਨ (ਓਹ ਔਖ ਪੈਣ ਤੇ) ਭਜ ਜਾਂਦੇ ਹਨ। (ਇਸੇ ਤਰ੍ਹਾਂ ਜਿਹੜਾ ਮਨੁੱਖ) ਸਾਧੂ (ਬ੍ਰਿਤੀ ਵਾਲਾ) ਹੋਵੇ ਉਹੀ ਭਗਤੀ ਨੂੰ ਪਛਾਣਦਾ ਹੈ (ਅਤੇ) ਹਰੀ ਉਸ ਨੂੰ ਆਪਣੇ ਖਜ਼ਾਨੇ ਵਿਚ ਪਾ ਲੈਂਦਾ ਹੈ (ਭਾਵ ਪਰਵਾਨ ਕਰ ਲੈਂਦਾ ਹੈ)।੩।

(ਸਰੀਰ ਰੂਪੀ) ਕੋਠੇ ਵਿਚ (ਹਿਰਦਾ ਰੂਪੀ) ਕੋਠੀ ਹੈ ਜੋ (ਗੁਰੂ ਸ਼ਬਦ ਦੀ) ਵੀਚਾਰ ਦੁਆਰਾ ਪਰਮ ਕੋਠੀ (ਬਣ ਗਈ ਹੈ)। ਗੁਰੂ ਨੇ (ਨਾਮ ਰੂਪੀ) ਵਸਤੂ (ਮੈਂ) ਕਬੀਰ ਨੂੰ ਦਿਤੀ ਹੈ (ਅਤੇ ਨਾਲ ਹੀ ਕਿਹਾ ਹੈ ਕਿ ਤੂੰ ਇਸ ਵਸਤੂ ਨੂੰ) ਸਾਂਭ ਕੇ ਰਖ॥੪॥

(ਮੈਂ) ਕਬੀਰ ਨੇ (ਇਹ ਨਾਮ ਵਸਤੂ) ਸੰਸਾਰ ਨੂੰ ਦਿਤੀ (ਭਾਵ ਲੋਕਾਂ ਵਿਚ ਵੰਡੀ ਅਤੇ) ਜਿਸ ਦੇ ਵਡੇਭਾਗ ਸਨ (ਉਸ ਨੇ ਇਹ ਵਸਤੂ) ਪ੍ਰਾਪਤ ਕਰ ਲਈ। ਜਿਸ (ਜੀਵ-ਇਸਤ੍ਰੀ) ਨੇ ਨਾਮ ਅੰਮ੍ਰਿਤ ਦਾ ਰਸ ਪ੍ਰਾਪਤ ਕੀਤਾ, ਉਸ ਦਾ ਸੁਹਾਗ (ਪਤੀ) ਸਦਾ ਲਈ ਕਾਇਮ ਹੋ ਗਿਆ॥੫॥੪॥

# ਸਾਰੰਸ਼ ਅਤੇ ਸਿਧਾਂਤ

ਰਬੀ-ਸਿੰਘਾਸਣ ਤੇ ਸੁਭਾਇਮਾਨ ਭਗਤ ਕਬੀਰ ਜੀ ਆਪਣੇ ਆਪ ਨੂੰ ਹਰੀ ਦਾ ਸੇਵਕ ਸਮਝਦੇ ਹੋਏ 'ਕੋਤਵਾਲ' ਦੀ ਡਿਊਟੀ ਨੂੰ ਭਾਵ-ਭਰੇ ਸੁੰਦਰ ਸ਼ਬਦਾਂ ਵਿਚ ਨਿਰੂਪਣ ਕਰਦੇ ਹਨ। ਸੰਤਾਂ ਭਗਤਾਂ ਦੀ ਸੇਵਾ ਕਰਨੀ ਅਤੇ ਦੁਸ਼ਟਾਂ, ਚੋਰ-ਉਚੱਕਿਆਂ, ਅਧਰਮੀਆਂ ਦਾ ਮੂੰਹ ਤੋੜਨਾ ਆਪਣੇ ਜੀਵਨ ਕਰਤਬ ਦੀ ਪਾਲਨਾ ਕਰਨੀ ਸਮਝਦੇ ਹਨ। ਆਪ ਜੀ ਨੂੰ ਅਕਾਲ ਪੁਰਖ ਨੇ ਨਾਮ ਦੀ ਦਾਤਿ ਸੰਸਾਰ ਵਿਚ ਵੰਡਣ ਲਈ ਦਿਤੀ ਅਤੇ ਉਹ ਵੰਡੀ ਵੀ, ਪਰ ਲਿਤੀ ਕਿਸੇ ਵਿਰਲੇ ਵਡਭਾਗੀ ਪੁਰਸ਼ ਨੇ। ਅਸਲ ਵਿਚ ਸਾਰੇ ਲੋਕ ਅਵਗਣਾਂ ਦੀ ਗੰਢ ਬੰਨ੍ਹ ਕੇ ਸਿਰ ਤੇ ਚੁਕੀ ਫਿਰਦੇ ਹਨ, ਗੁਣਾਂ ਨੂੰ ਵਿਹਾਝਣ ਵਾਲਾ ਕੋਈ ਵਿਰਲਾ ਮਨੁੱਖ ਹੀ ਹੁੰਦਾ ਹੈ।

ਰਹਾਉ ਵਾਲੀ ਪੰਕਤੀ, ਸਿਧਾਂਤ ਰੂਪ ਵਿਚ ਅਪਨਾਉਣ ਦੀ ਲੋੜ ਹੈ। ਸਭ ਕੁਝ ਪਾ ਕੇ ਵੀ ਇਤਨੀ ਨਿਮਰਤਾ ਦਾ ਧਾਰਨੀ ਬਣਨਾ ਚਾਹੀਦਾ ਹੈ ਜਿਵੇਂ ਭਗਤ ਕਬੀਰ ਜੀ ਫੁਰਮਾ ਰਹੇ ਹਨ:—

**ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥**

ਇਸ ਸ਼ਬਦ ਦੀ ਆਰੰਭਕ ਪੰਕਤੀ 'ਸੰਤਾ ਮਾਨਉ ਦੂਤਾ ਡਾਨਉ, ਇਹ ਕੁਟਵਾਰੀ ਮੇਰੀ' ਦਾ ਮਾਟੋ ਪੰਜਾਬ ਦੇ ਕਈ ਪੁਲਿਸ ਸਟੇਸ਼ਨਾਂ ਤੇ ਥਾਨਿਆਂ ਵਿਚ ਲਗਿਆ ਹੋਇਆ ਹੈ, ਜੋ ਬਹੁਤ ਚੰਗੀ ਗਲ ਹੈ, ਪਰ ਇਸ ਤੇ ਅਮਲ ਕਰਨ ਲਈ ਸਿਖੀ-ਜੀਵਨ ਅਤੇ ਭਗਤ ਜੀ ਦੇ ਦਸੇ ਉਪਦੇਸ਼ਾਂ ਤੇ ਚਲਣ ਦੀ ਵੀ ਲੋੜ ਹੈ। ''ਜੀਅ ਜੋ ਮਾਰਹਿ ਜੋਰਿ ਕਰਿ'' ਅਤੇ 'ਦੁਰਮਤਿ ਮਦ ਜੋ ਪੀਵਤੇ ਬਿਖਲੀ ਪਤਿ ਕਮਲੀ' ਵਾਲੀ ਭਾਵਨਾ ਵਲੋਂ ਜਦੋਂ ਤਕ ਨਫ਼ਰਤ ਨਹੀਂ ਹੁੰਦੀ ਓਦੋਂ ਤਕ ਨਾ ਕੋਈ ਆਪ ਸਵਰ ਸਕਦਾ ਹੈ ਅਤੇ ਨਾ ਕਿਸੇ ਨੂੰ ਸਵਾਰ ਸਕਦਾ ਹੈ। ਅਜੋਕਾ ਵਾਤਾਵਰਨ ਵੇਖ ਕੇ ਭਗਤ ਕਬੀਰ ਜੀ ਦੇ ਇਹ ਬਚਨ ਆਖਣੇ ਪੈਂਦੇ ਨ:—

**ਮਾਥੇ ਤਿਲਕੁ ਹਥਿ ਮਾਲਾ ਬਾਨਾ॥ ਲੋਗਨ ਰਾਮੁ ਖਿਲਉਨਾ ਜਾਨਾ॥[ਪੰਨਾ ੧੧੫੮**

ਸਿਧਾਂਤ ਇਹ ਹੈ ਕਿ ਪਹਿਲਾਂ ਗੁਰਬਾਣੀ ਦੀ ਵੀਚਾਰ ਸੁਣਨ ਲਈ ਕੋਈ ਤਿਆਰ ਹੋਵੇ ਤਾਂ ਹੀ ਉਹ 'ਝਿਮਿ ਝਿਮਿ ਬਰਸੈ ਅੰਮ੍ਰਿਤ ਧਾਰਾ' ਦਾ ਭਾਗੀ ਬਣ ਕੇ ਥਿਰ ਸੋਹਾਗ ਨੂੰ ਪ੍ਰਾਪਤ ਹੋ ਸਕਦਾ ਹੈ।

**ਜਿਹ ਮੁਖਿ ਬੇਦੁ ਗਾਇਤ੍ਰੀ ਨਿਕਸੈ, ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥ ਜਾ ਕੈ ਪਾਇ ਜਗਤ ਸਭੁ ਲਾਗੈ, ਸੋ ਕਿਉ ਪੰਡਿਤ ਹਰਿ ਨ ਕਹੈ ॥੧॥ ਕਾਹੇ ਮੇਰੇ ਬਾਮ੍ਹਨ, ਹਰਿ ਨ ਕਹਹਿ ॥ ਰਾਮੁ ਨ ਬੋਲਹਿ, ਪਾਡੇ ਦੋਜਕੁ ਭਰਹਿ ॥੧॥ਰਹਾਉ॥ ਆਪਨ ਊਚ, ਨੀਚ ਘਰਿ ਭੋਜਨੁ, ਹਠੇ ਕਰਮ ਕਰਿ ਉਦਰੁ ਭਰਹਿ ॥ ਚਉਦਸ ਅਮਾਵਸ**

**ਰਚਿ ਰਚਿ ਮਾਂਗਹਿ, ਕਰ ਦੀਪਕੁ ਲੈ ਕੂਪਿ ਪਰਹਿ ॥੨॥ ਤੂੰ ਬ੍ਰਾਹਮਨੁ ਮੈ ਕਾਸੀਕ ਜੁਲਹਾ, ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥ ਹਮਰੇ ਰਾਮ ਨਾਮ ਕਹਿ ਉਬਰੇ, ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥੩॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਪਾਇੰ, ਕਰਹਿੰ, ਪਾਂਡੇ, ਬੋਲਹਿੰ, ਭਰਹਿੰ, ਮਾਂਗਹਿੰ, ਪਰਹਿੰ, ਮਰਹਿੰ।

**ਪਾਠ ਭੇਦ**— ਕਈ ਪੁਰਾਤਨ ਬੀੜਾਂ ਵਿਚ 'ਮੇਰੇ' ਦੀ ਥਾਂ 'ਰੇ' ਪਾਠ ਹੈ।

**ਪਦ ਅਰਥ:** ਜਿਹ ਮੁਖ-ਜਿਸ (ਵਾਹਿਗੁਰੂ) ਦੇ ਮੂੰਹੋਂ। ਨਿਕਸੈ-ਨਿਕਲੇ ਹੋਏ (ਮੰਨਦਾ ਹੈ)। ਕਿਉ ਬਿਸਰੁ ਕਰੈ-ਕਿਉਂ ਵਿਸਾਰਦਾ ਹੈਂ?। ਜਾ ਕੈ ਪਾਇ-ਜਿਸ ਦੇ ਪੈਰਾਂ ਉਤੇ, ਚਰਨੀ। ਨ ਕਹਹਿ-ਨਹੀਂ ਕਹਿੰਦਾ। ਨ ਬੋਲਹਿ-ਨਹੀਂ ਬੋਲਦਾ (ਉਚਾਰਦਾ) ਹੈਂ। ਪਾਡੇ-ਹੇ ਪਾਂਡੇ!। ਦੋਜਕੁ-ਨਰਕ। ਭਰਹਿ-ਭਰਦਾ ਹੈਂ। ਹਠੇ-ਹੱਠ ਵਾਲੇ। ਉਦਰੁ ਭਰਹਿ-ਪੇਟ ਭਰਦਾ ਹੈਂ। ਚਉਦਸ-ਚੰਦ੍ਰਮਾ ਦੇ ਚਾਨਣੇ ਅਤੇ ਹਨੇਰੇ ਪੱਖ ਦੀ ਚੌਦਵੀਂ ਤਿਥਿ। ਅਮਾਵਸ-(ਸੂਰਜ ਦੇ ਅਮਾ (ਸਾਥ) ਚੰਦਰਮਾ ਇਕ ਹੀ ਰਾਸਿ ਤੇ ਜਿਸ ਵਿਚ ਵਸਦਾ ਹੈ। ਹਨੇਰੇ ਪਖ ਦੀ ਪਿਛਲੀ ਤਿਥਿ। ਰਚਿ ਰਚਿ ਮਾਗਹਿ-ਬਣਾ ਬਣਾ ਕੇ, ਚਾਅ ਨਾਲ ਮੰਗਦਾ ਹੈ। ਕਰ ਦੀਪਕ ਲੈ-ਹਥਾਂ ਵਿਚ ਦੀਵਾ ਲੈ ਕੇ। ਕੂਪਿ ਪਰਹਿ-ਖੂਹ ਵਿਚ ਪੈਂਦਾ (ਡਿਗਦਾ) ਹੈਂ। ਕਾਸੀਕ-ਕਾਂਸ਼ੀ ਦਾ (ਕਈ ਪੁਰਾਤਨ ਬੀੜਾਂ ਵਿਚ ਪਾਠ 'ਕਾਸ਼ੀ ਕਾ' ਹੈ। ਉਬਰੇ-ਬਚ ਗਏ, ਤਰ ਗਏ। ਡੂਬਿ ਮਰਹਿ-(ਮਾਨੋਂ) ਡੁਬ ਕੇ ਮਰ ਰਿਹਾ ਹੈਂ।

**ਅਰਥ:** ਬ੍ਰਾਹਮਣ, ਜਿਸ ਵਾਹਿਗੁਰੂ ਦੇ ਮੂੰਹ ਤੋਂ ਵੇਦ ਤੇ ਗਾਇਤ੍ਰੀ ਨਿਕਲੇ ਮੰਨਦਾ ਹੈ (ਫਿਰ) ਉਸ (ਵਾਹਿਗੁਰੂ) ਨੂੰ ਕਿਉਂ ਵਿਸਾਰਦਾ ਹੈ? ਜਿਸ (ਵਾਹਿਗੁਰੂ ਦੀ) ਚਰਨੀ ਸਾਰਾ ਜਗਤ ਲਗਦਾ ਹੈ, ਪੰਡਿਤ ਉਸ ਹਰੀ ਨੂੰ ਕਿਉਂ ਨਹੀਂ ਸਿਮਰਦਾ?।੧।ਰਹਾਉ।

ਹੇ ਮੇਰੇ ਬ੍ਰਾਹਮਣ! ਤੂੰ ਹਰੀ ਨੂੰ ਕਿਉਂ ਨਹੀਂ ਸਿਮਰਦਾ? ਹੇ ਪੰਡਿਤ! ਤੂੰ ਰਾਮ ਨਾਮ ਨਹੀਂ ਬੋਲਦਾ ਤੇ ਦੋਜ਼ਕ (ਰੂਪ ਡੰਡ) ਭਰਦਾ ਹੈਂ।੧।

ਤੂੰ ਆਪਣੇ ਆਪ ਨੂੰ ਉਚੀ (ਜਾਤਿ ਦਾ ਸਮਝਦਾ ਹੈਂ ਪਰ) ਭੋਜਨ ਨੀਚ (ਜ਼ਾਤ ਵਾਲਿਆਂ ਦੇ) ਘਰ ਕਰਦਾ ਹੈਂ, ਹੱਠ ਵਾਲੇ ਕਰਮ ਕਰਕੇ (ਤੂੰ ਆਪਣਾ) ਪੇਟ ਭਰਦਾ ਹੈਂ। (ਅਜ) ਚੌਦਸ ਹੈ, (ਅੱਜ) ਮਸਿਆ ਹੈ, (ਇਹ ਆਖ ਕੇ ਲੋਕਾਂ ਦੇ ਘਰੋਂ) ਬੜੇ ਚਾਅ ਨਾਲ ਮੰਗਦਾ ਹੈਂ, ਹੱਥਾਂ ਵਿਚ (ਵਿਦਿਆ ਰੂਪ) ਦੀਵਾ ਲੈ ਕੇ (ਫਿਰ ਲੋਭ ਦੇ) ਖੂਹ ਵਿਚ ਡਿਗਦਾ ਹੈਂ।੨।

(ਹੇ ਪੰਡਿਤ!) ਤੂੰ (ਆਪਣੇ ਆਪ ਨੂੰ ਉਚੀ ਕੁਲ ਦਾ) ਬ੍ਰਾਹਮਣ (ਸਮਝਦਾ ਹੈਂ ਅਤੇ) ਮੈਨੂੰ ਕਾਂਸ਼ੀ ਦਾ (ਛੋਟਾ ਜਿਹਾ) ਜੋਲਾਹਾ ਸਮਝਦਾ ਹੈਂ, ਇਸ ਲਈ ਮੇਰੀ, ਤੇਰੀ ਬਰਾਬਰੀ (ਤੁਲਨਾ) ਕਿਵੇਂ ਤੇ ਕਿਸ ਤਰ੍ਹਾਂ ਹੋ ਸਕਦੀ ਹੈ? (ਭਾਵ ਨਹੀਂ ਹੋ ਸਕਦੀ)। ਹੇ ਪੰਡਿਤ! ਅਸੀਂ ਪਰਮਾਤਮਾ ਦਾ ਨਾਮ ਸਿਮਰ ਕੇ (ਸੰਸਾਰ ਸਾਗਰ ਤੋਂ) ਬਚ ਗਏ ਹਾਂ, ਪਰ ਤੂੰ ਵੇਦਾਂ (ਕਰਮ ਕਾਂਡਾਂ) ਦੇ ਭਰੋਸੇ, (ਬਿਨਾ ਪਾਣੀ ਹੀ) ਡੁਬ ਕੇ ਮਰ ਰਿਹਾ ਹੈਂ।੩।੫।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੇਦ ਤੇ ਗਾਇਤ੍ਰੀ ਆਦਿ ਧਰਮ ਪੁਸਤਕਾਂ ਦੇ ਮੰਤਰਾਂ ਪੜ੍ਹਨ ਵਾਲੇ ਬ੍ਰਾਹਮਣ ਨੂੰ ਭਗਤ ਕਬੀਰ ਜੀ ਸਿਖਿਆ ਦੇ ਰਹੇ ਹਨ ਕਿ ਹੇ ਬ੍ਰਾਹਮਣ! ਤੂੰ ਇਨ੍ਹਾਂ ਦੇ ਸੋਮੇਂ ਹਰੀ ਨੂੰ ਕਿਉਂ ਨਹੀਂ ਸਿਮਰਦਾ, ਸੇਵਦਾ? ਤੂੰ ਫੂਲਾਂ ਤੇ ਪਤਿਆਂ ਰਾਹੀਂ ਪੂਜਾ ਕਰਕੇ ਕਰਮ ਕਾਂਡਾਂ ਵਿਚ ਕਿਉਂ ਫਸਿਆ ਪਿਆ ਹੈਂ? ਆਪਸ ਕਉ ਦੀਰਘੁ ਕਰਿ ਜਾਨੈ, ਅਉਰਨ ਕੋ ਲਗ ਮਾਤ'' (ਪੰਨਾ ੧੧੦੫) ਵਾਲੀ ਆਪਣੀ ਬ੍ਰਿਤੀ ਛੋੜ ਦੇ। ਜਾਤ, ਪਾਤ ਦੇ ਭਰਮ, ਚੌਂਦਸ, ਸੋਮਵਤੀ ਅਮਾਵਸ, ਸੰਗ੍ਰਾਂਦ, ਥਿਤਾਂ ਆਦਿ ਮੌਕਿਆਂ ਤੇ ਨੀਚਾਂ ਦੇ ਘਰ ਭੋਜਨ ਖਾਣ ਤੇ ਦਾਨ ਲੈਣ ਤੋਂ ਸੰਕੋਚ ਨਹੀਂ ਕਰਦਾ, ਇਹ ਪਖੰਡ ਛਡ ਦੇ।

ਭਗਤ ਕਬੀਰ ਜੀ ਦੀਆਂ ਕਰਮ ਕਾਂਡੀਆਂ ਤੇ ਚੋਟਾਂ ਲਾਉਣ ਵਾਲੀਆਂ ਗਲਾਂ ਤੋਂ ਬ੍ਰਾਹਮਣੀ ਸਮਾਜ ਬਹੁਤ ਦੁਖੀ ਸੀ। ਬ੍ਰਾਹਮਣ ਕਹਿੰਦੇ ਸਨ ਕਿ ਹੇ ਕਬੀਰ! ਤੂੰ ਰਾਮ ਨਾਮ ਦੇ ਦੋ ਅਖਰ ਸਿਖ ਕੇ ਅਸਾਂ ਵੇਦ ਪੜ੍ਹੇ ਹੋਏ ਬ੍ਰਾਹਮਣਾਂ ਨਾਲ ਬਰਾਬਰੀ ਕਰਦਾ ਹੈਂ? ਤਾਂ ਕਬੀਰ ਜੀ ਇਸ ਸ਼ਬਦ ਦੇ ਅੰਤਲੇ ਭਾਗ ਵਿਚ ਇਹੋ ਉਤਰ ਦਿਤਾ 'ਹੇ ਪੰਡਿਤ! ਤੂੰ ਕਾਂਸ਼ੀ ਦਾ ਬ੍ਰਾਹਮਣ ਹੈਂ ਤੇ ਮੈਂ ਕਾਂਸ਼ੀ ਦਾ ਜੁਲਾਹਾ ਹਾਂ, ਸਰੀਰ ਤੇ ਕਿਰਤ ਕਰਕੇ ਤੇਰੀ ਤੇ ਮੇਰੀ ਪਰਸਪਰ ਤੁਲਨਾ ਨਹੀਂ ਹੋ ਸਕਦੀ ਪਰ ਇਕ ਗਲ ਕੰਨ ਖੋਲ੍ਹ ਕੇ ਸੁਣ ਲੈ ਕਿ ਹੁਣ ਤਕ ਜਿਤਨੇ ਲੋਕ ਸੰਸਾਰ ਤੋਂ ਉਧਰੇ ਹਨ ਰਾਮ ਦਾ ਨਾਮ ਜਪ ਕੇ ਹੀ ਮੁਕਤਿ ਹੋਏ ਹਨ। ਕੇਵਲ ਹੰਗਤਾ ਵਿਚ ਆ ਕੇ ਇਹ ਆਖੀ ਜਾਣਾ ਕਿ ਅਸੀਂ ਵੇਦਾਂ ਦੇ ਅਧਿਕਾਰੀ ਹਾਂ, ਵੇਦ ਸਾਨੂੰ ਸੰਸਾਰ ਤੋਂ ਤਾਰ ਦੇਣਗੇ, ਇਹ ਵਿਸ਼ਵਾਸ਼ ਤੈਨੂੰ ਲੈ ਡੁਬੇਗਾ। ਸੋ ਤੂੰ ਯਾਦ ਰਖ ਕਿ ਭਗਤੀ ਤੋਂ ਬਿਨਾ ਤੇਰੀ ਜੀਵਨਗਤੀ ਕਦਾਚਿਤ ਨਹੀਂ ਹੋਣੀ।

**ਤਰਵਰੁ ਏਕੁ, ਅਨੰਤ ਡਾਰ ਸਾਖਾ, ਪੁਹਪ ਪਤ੍ਰ ਰਸ ਭਰੀਆ ॥ ਇਹ ਅੰਮ੍ਰਿਤ ਕੀ ਬਾੜੀ ਹੈ ਰੇ, ਤਿਨਿ ਹਰਿ ਪੂਰੈ ਕਰੀਆ ॥੧॥ ਜਾਨੀ ਜਾਨੀ ਰੇ, ਰਾਜਾ ਰਾਮ ਕੀ ਕਹਾਨੀ ॥ ਅੰਤਰਿ ਜੋਤਿ ਰਾਮ ਪਰਗਾਸਾ, ਗੁਰਮੁਖਿ ਬਿਰਲੈ ਜਾਨੀ ॥੧॥ਰਹਾਉ॥ ਭਵਰੁ ਏਕੁ ਪੁਹਪ ਰਸ ਬੀਧਾ, ਬਾਰਹ ਲੇ ਉਰਧਰਿਆ ॥ ਸੋਰਹ ਮਧੇ ਪਵਨੁ ਝਕੋਰਿਆ, ਆਕਾਸੇ ਫਰੁ ਫਰਿਆ ॥੨॥ ਸਹਜ ਸੁੰਨਿ ਇਕੁ ਬਿਰਵਾ ਉਪਜਿਆ, ਧਰਤੀ ਜਲਹਰੁ ਸੋਖਿਆ ॥ ਕਹਿ ਕਬੀਰ ਹਉ ਤਾ ਕਾ ਸੇਵਕੁ, ਜਿਨਿ ਇਹੁ ਬਿਰਵਾ ਦੇਖਿਆ ॥੩॥੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਸ਼ਾਖਾਂ, ਬਾਰਹਂ, ਸੋਰਹਂ।

**ਪਦ ਅਰਥ:** ਤਰਵਰੁ-ਦਰੱਖਤ, ਰੁਖ। ਅਨੰਤ-ਬੇਅੰਤ। ਡਾਰ-ਡਾਲੀਆਂ। ਸਾਖਾ-ਸ਼ਾਖਾਂ, ਟਹਿਣੀਆਂ। ਪੁਹਪ-ਫੁੱਲ। ਪਤ੍ਰ-ਪੱਤੇ। ਭਰੀਆ-ਭਰੀਆ ਹੋਈਆਂ। ਬਾੜੀ-ਵਾੜੀ, ਬਗੀਚੀ। ਤਿਨਿ ਹਰਿ ਪੂਰੇ-ਉਸ ਪੂਰੇ ਹਰੀ ਨੇ। ਕਰੀਆ-ਬਣਾਈ ਹੈ। ਜਾਨੀ-ਜਾਣ ਲਈ ਹੈ। ਪ੍ਰਗਾਸਾ-ਪ੍ਰਕਾਸ਼, ਚਾਨਣਾ। ਗੁਰਮੁਖਿ ਵਿਰਲੈ-(ਕਿਸੇ) ਵਿਰਲੇ ਗੁਰਮੁਖ ਨੇ। ਭਵਰੁ-ਭੌਰਾ। ਪੁਹਪ-ਫੁੱਲ। ਬੀਧਾ-ਵਿੰਨ੍ਹਿਆ ਹੋਇਆ। ਬਾਰਹ-ਬਾਰਾਂ ਪੱਤੀਆਂ ਵਾਲੇ ਹਿਰਦੇ ਰੂਪੀ

ਕਮਲ ਵਿਚ। ਉਰਧਰਿਆ-ਟਿਕਾਇਆ। ਸੋਰਹ-ਸੋਲ੍ਹਾਂ (ਪਤੀਆਂ ਵਾਲੇ ਦਸਮ ਦੁਆਰ) ਵਿਚ। ਪਵਨੁ ਝਕੋਰਿਆ-ਸੁਆਸ ਸੁਆਸ ਨਾਮ ਜਪਿਆ (ਭਾਵ ਅਨੰਦ ਮਾਣਿਆ)। ਅਕਾਸੇ-ਆਕਾਸ਼ ਵਿਚ (ਭਾਵ ਦਸਮ ਦੁਆਰ ਵਿਚ। ਫਰੁ ਫਰਿਆ-ਫੜ ਫੜਾਇਆ ਭਾਵ ਆਤਮਿਕ ਉਡਾਰੀਆਂ ਲਾਈਆਂ। ਸੁੰਨਿ-ਸੁੰਨ ਅਵਸਥਾ, ਅਫੁਰ ਸਮਾਧੀ ਵਿਚ। ਬਿਰਵਾ-ਬੂਟਾ। ਉਪਜਿਆ-ਪੈਦਾ ਹੋਇਆ। ਧਰਤੀ-ਸਰੀਰ ਰੂਪ ਧਰਤੀ। ਜਲਹਰੁ-ਬੱਦਲ। ਸੋਖਿਆ-ਸੁਕਾ ਦਿਤਾ।

**ਅਰਥ:** (ਸੰਸਾਰ ਰੂਪੀ) ਇਕ ਰੁਖ ਹੈ (ਜਿਸ ਦੀਆਂ ਅਨਗਿਣਤ ਵਡੀਆਂ ਛੋਟੀਆਂ) ਸ਼ਾਖਾਂ (ਟਹਿਣੀਆਂ ਆਦਿ) ਹਨ (ਇਹ ਬ੍ਰਿਛ ਕਰਮਾਂ ਰੂਪੀ) ਫੁੱਲਾਂ (ਗਿਆਨ ਰੂਪੀ) ਫਲਾਂ (ਤੇ ਉਪਾਸ਼ਨਾਂ ਰੂਪੀ) ਪੱਤਰਾਂ ਦੇ ਰਸ ਨਾਲ ਭਰਿਆ ਹੋਇਆ ਹੈ। ਇਹ ਸੰਸਾਰ (ਮਾਨੋ) ਅੰਮ੍ਰਿਤ ਦੀ ਵਾੜੀ (ਬਗੀਚੀ) ਹੈ, (ਜੋ) ਉਸ ਪੂਰੇ ਹਰੀ ਨੇ ਬਣਾਈ ਹੈ।੧।

ਜਿਸ (ਮਨੁੱਖ ਦੇ ਹਿਰਦੇ ਵਿਚ ਰਬੀ) ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ (ਉਸ ਨੇ) ਰਾਜਾ ਰਾਮ (ਪ੍ਰਕਾਸ਼ ਰੂਪ ਵਾਹਿਗੁਰੂ ਦੀ) ਕਹਾਣੀ ਸਮਝ ਲਈ ਹੈ। (ਪਰ ਇਹ ਕਹਾਣੀ) ਕਿਸੇ ਵਿਰਲੇ ਗੁਰਮੁਖ ਨੇ ਹੀ ਜਾਣੀ ਹੈ।੧।ਰਹਾਉ।

ਇਕ (ਜੀਵ ਰੂਪੀ) ਭੌਰਾ (ਸਭ ਸਰੀਰਾਂ ਦੇ ਅੰਦਰ ਹੈ ਜੋ ਇਕ ਵਾਹਿਗੁਰੂ ਦੇ ਨਾਮ ਰੂਪੀ) ਫੁਲਾਂ ਦੇ ਰਸ (ਸੁਆਦ ਵਿਚ) ਵਿੰਨ੍ਹਿਆ (ਪਿਆ ਹੈ) ਭਾਵ ਮਸਤ ਹੋ ਰਿਹਾ ਹੈ ਉਸਨੇ)੧੨ (ਮਾਤਰਾਂ ਵਾਲਾ ਨਾਮ ਮੰਤਰ ਲੈ ਕੇ ਹਿਰਦੇ ਵਿਚ ਧਰਿਆ (ਭਾਵ ਉਸ ਮੰਤਰ ਦਾ ਜਾਪ ਟਿਕਾਇਆ ਹੈ)। ਫਿਰ ਸੁਆਸਾਂ ਨੂੰ ਸੋਲ੍ਹਾਂ ਪਤੀਆਂ ਵਾਲੇ ਦਸਮ ਦੁਆਰ (ਆਕਾਸ਼ ਵਿਚ ਲਿਜਾ ਕੇ) ਝਕੋਲਿਆ ਹੈ (ਇਸ ਤਰ੍ਹਾਂ ਜੀਵ ਰੂਪੀ ਭਵਰਾ) ਫੜ ਫੜਾਇਆ (ਭਾਵ ਆਤਮਿਕ ਉਡਾਰੀ ਮਾਰੀ ਅਤੇ ਉਨਮਨੀ ਅਵਸਥਾ ਦਾ ਅਨੰਦ ਮਾਣਿਆ)।੨।

(ਇਸ ਅਭਿਆਸ ਦੇ ਫਲ ਸਰੂਪ) ਸਹਜ ਅਵਸਥਾ ਰੂਪ ਸੁੰਨ (ਅਫੁਰ ਸਮਾਧੀ) ਵਿਚ ਇਕ ਪ੍ਰਭੂ ਪ੍ਰੇਮ ਰੂਪ ਬਿਰਖ ਪ੍ਰਗਟ ਹੋਇਆ (ਜਿਸ ਨੇ ਸਰੀਰ ਰੂਪੀ) ਧਰਤੀ ਤੇ ਤ੍ਰਿਸ਼ਨਾ ਰੂਪੀ ਬੱਦਲ ਸੁਕਾ ਦਿਤਾ। ਕਬੀਰ ਜੀ ਆਖਦੇ ਹਨ ਕਿ ਮੈਂ ਉਸ (ਜਨ ਦਾ) ਸੇਵਕ ਹਾਂ ਜਿਸ ਨੇ ਇਹ (ਰਸ ਭਰਪੂਰ ਹਰੀ ਦਾ ਪ੍ਰੇਮ ਰੂਪ) ਬੂਟਾ ਵੇਖਿਆ ਹੈ।੩।੬।

# ਅਰਥ ਭੇਦ ਅਤੇ ਨਿਰਣੈ

**ਭਵਰੁ ਏਕੁ ਪੁਹਪ ਰਸ ਬੀਧਾ, ਬਾਰਹ ਲੇ ਉਰ ਧਰਿਆ ॥**

**ਸੋਰਹ ਮਧੇ ਪਵਨੁ ਝਕੋਰਿਆ, ਆਕਾਸੇ ਫਰੁ ਫਰਿਆ ॥**

ਵਖ ਵਖ ਅਰਥ:

੧. ਜੇ ਕੋਈ ਏਕ ਭਵਰ ਵਿਰਲਾ ਜਗਯਾਸੂ ਹੈ ਸੋ ਪੋਹਪ ਅੰਤਹਕਰਣ ਵਾ ਕਰਮਾਦ ਮੈਂ ਜੋ ਰਸ ਰੂਪ ਚੇਤੰਨ ਹੈਂ ਤਿਸ ਮੈ (ਬੀਧਾ) ਮਿਲ ਰਹਿਆ ਹੈ ਬਾਰਹਿ ਅਖਰਾਂ ਕਾ ਮੰਤਰ ਲੈ ਕੇ ਰਿਦੇ ਮੈਂ ਧਰਿਆ ਹੈ ਸੋ ਅਖਰ ਕੌਨ ਹੈ? ਓਨਮੋ ਭਗਵਤੇ ਵਾਸ ਦੇਵਾਇ ਅਰ ਜਬ ਸੋਲਾਂ ਨਾਮ ਕਾ ਜੋ ਮੰਤ੍ਰ ਹੈ। ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ। ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ। ਤਿਸ ਮੈਂ

ਸਵਾਸੋਂ ਕੋ ਝਕੋਰਿਆ। ਅਰਥਾਤ ਸਵਾਸ ਸਵਾਸ ਜਪਿਆ ਹੈ ਤਬ ਚਿਦਾਕਾਸ ਰੂਪ ਫਲ ਫਲਿਆ ਹੈ ਅਰਥਾਤ ਸਾਖਯਾਤਕਾਰ ਹੂਅ ਹੈ। [ਫ. ਸ. ਤੇ ਪੁਰਾਤਨ ਟੀਕੇ

੨. ਇਕ ਭੌਰਾ (ਜੀਵ) ਫੁਲਾ ਦੇ ਰਸ ਪਰ ਮਸਤ ਹੋਇਆ ਹੈ। ਉਸ ਨੇ ਬਾਰਾਂ ਮਾਤਰਾਂ ਪ੍ਰਯੰਤ ਹਿਰਦੇ ਵਿਚ ਧਾਰਨ ਕੀਤਾ। ਸੋਲਾਂ ਵਿਚ ਜਦ ਪਵਨ ਦਾ ਝੋਲਾ ਵਜਿਆ, ਤਾਂ ਦਸਮ ਦੁਆਰ ਵਿਚ ਜਾ ਫਲਿਆ ਫੁਲਿਆ। [ਗਿ. ਨਿਹਾਲ ਸਿੰਘ ਸੂਰੀ

੩. ਅਲੰਕਾਰਕ ਢੰਗ ਨਾਲ ਭਵਰ ਦੇ ਦ੍ਰਿਸ਼ਟਾਂਤ ਰਾਹੀਂ ਜੋਗੀ ਦੇ ਦਸਮ ਦੁਆਰ ਦੇ ਅਨੰਦ ਨੂੰ ਬਿਆਨ ਕੀਤਾ ਹੈ। ਬ੍ਰਹਮ ਰੂਪ ਫੁਲ ਦਾ ਰਸੀਆ ਭੌਰ ਜੀਵ ਬਾਰਾਂ ਪਤੀਆਂ ਵਾਲੇ ਹਿਰਦੇ-ਕਮਲ ਵਿਚ ਟਿਕਿਆ ਤੇ ਫਿਰ ਪਵਨ (ਸੁਆਸਾਂ) ਨੂੰ ਸੋਲਾਂ ਪਤੀਆਂ ਵਾਲੇ ਦਸਮ ਦੁਆਰ (ਆਕਾਸ਼) ਵਿਚ ਲਿਜਾ ਕੇ ਅਨੰਦ ਮਾਣਿਆ, ਭਾਵ ਇਹ ਹੈ ਕਿ ਇਕਾਗਰਤਾ ਦੁਆਰਾ ਦਸਮ ਦੁਆਰ ਵਿਚ ਉਡਾਰੀਆਂ ਲਾਈਆਂ, ਫਰੁ ਫਰਿਆ=ਫੜ ਫੜਾਇਆ, ਖੰਭਾਂ ਨਾਲ ਫੜ ਫੜ ਕੀਤੀ, ਉਡਾਰੀ ਲਾਈ। [ਸ਼ਬਦਾਰਥ

੪. (ਜਿਵੇਂ) ਇਕ ਭੌਰਾ ਫੁਲ ਦੇ ਰਸ ਵਿਚ ਮਸਤ ਹੋ ਕੇ ਫੁਲ ਦੀਆਂ ਖਿੜੀਆਂ ਪੱਤੀਆਂ ਵਿਚ ਆਪਣੇ ਆਪ ਨੂੰ ਜਾ ਬਨ੍ਹਾਉਂਦਾ ਹੈ, (ਜਿਵੇਂ ਕੋਈ ਪੰਛੀ ਆਪਣੇ ਖੰਭਾਂ ਨਾਲ) ਹਵਾ ਨੂੰ ਹੁਲਾਰਾ ਦੇ ਕੇ ਆਕਾਸ਼ ਵਿਚ ਉਡਦਾ ਹੈ, ਤਿਵੇਂ ਉਹ ਗੁਰਮੁਖ ਨਾਮ-ਰਸ ਵਿਚ ਮਸਤ ਹੋ ਕੇ ਪੂਰਨ ਖਿੜਾਉ ਨੂੰ ਹਿਰਦੇ ਵਿਚ ਟਿਕਾਂਦਾ ਹੈ, ਤੇ ਸੋਚ-ਮੰਡਲ ਵਿਚ ਹੁਲਾਰਾ ਦੇ ਕੇ ਪ੍ਰਭੂ ਚਰਨਾਂ ਵਿਚ ਉਡਾਰੀਆਂ ਲਾਂਦਾ ਹੈ।[ਦਰਪਣ

**ਨਿਰਣੈ**: 'ਬਾਰਹ' ਤੇ 'ਸੋਰਹ' ਦੋਵੇਂ ਪਦ ਗਿਣਤੀ ਦੇ ਤੇਰ੍ਹਾਂ ਤੇ ਸੋਲ੍ਹਾਂ ਦੇ ਲਖਾਇਕ ਹਨ। ਇਹਨਾਂ ਦੀ ਗਿਣਤੀ ਦੇ ਅੰਤਰੀਵ ਭਾਵ ਸਮੂਹ ਟੀਕਾਕਾਰਾਂ ਨੇ ਵਖੋ ਵਖਰੇ ਦਿਤੇ ਹਨ। ਅਸਲ ਵਿਚ ਇਹ ਸ਼ਬਦਾਵਲੀ ਜੋਗ ਮਤ ਨਾਲ ਸੰਬੰਧਤ ਹੈ। ਪਤਾ ਨਹੀਂ ਇਹ ਗਿਣਤੀ ਉਨ੍ਹਾਂ ਦੀ ਕਿਹੜੀ ਕ੍ਰਿਆ ਨਾਲ ਸੰਬੰਧਤ ਹੈ। ਸਾਰੇ ਅਰਥ ਪੜ੍ਹਨ ਤੋਂ ਬਾਅਦ ਸ਼ਬਦਾਰਥ ਵਾਲੇ ਅਰਥ ਕੁਝ ਸੌਖੇ ਲਗੇ ਹਨ, ਓਹ ਦੇ ਦਿਤੇ ਹਨ ਪਰ ਪੂਰੀ ਤਰ੍ਹਾਂ ਤਸੱਲੀ ਨਹੀਂ ਹੁੰਦੀ।

'ਫਰੁ ਫਰਿਆ' ਦੇ ਅਰਥ 'ਫਲ ਫਲਿਆ' ਵਾਲੇ ਜਿਵੇਂ ਪੁਰਾਤਨ ਟੀਕਾਕਾਰਾਂ ਨੇ ਕੀਤੇ ਹਨ, ਠੀਕ ਨਹੀਂ ਜਾਪਦੇ ਕਿਉਂਕਿ ਜੀਵ ਨੂੰ ਭੌਰਾ ਤਸੱਵਰ ਕਰਕੇ ਉਸਦੀ ਕ੍ਰਿਆ ਨੂੰ ਸਾਹਮਣੇ ਰਖਿਆਂ ਹੀ ਸ਼ਬਦ ਦੇ ਅਰਥਾਂ ਦੀ ਸੋਝੀ ਆਉਂਦੀ ਹੈ। ਜਿਵੇਂ ਭੌਰਾ ਉਡਦਾ ਹੈ ਤਿਵੇਂ ਜੀਵ-ਪੰਛੀ ਵੀ ਉਡਦਾ ਹੈ। ਜਦੋਂ ਜੀਵ ਰੂਪੀ ਭੌਰਾ ਨਾਮ ਦੇ ਰਸ ਵਿਚ ਵਿੰਨ੍ਹਿਆ ਜਾਂਦਾ ਹੈ ਤਾਂ ੧੨ ਅਖਰੇ ਤੇ ੧੬ ਅਖਰੇ ਨਿਰੰਤਰ ਜਾਪ ਨਾਲ ਇਸ ਦੀ ਸੁਰਤਿ ਦਾ ਚੜ੍ਹਾ ਹੁੰਦਾ ਹੈ, ਫਿਰ ਜੀਵ ਸਰੀਰ ਰੂਪ ਪਿੰਜਰੇ ਵਿਚ ਇਕ ਥਾਂ ਤੇ ਕੈਦ ਨਹੀਂ ਰਹਿੰਦਾ, ਇਹ ਸੁਤੰਤਰ ਹੋ ਕੇ ਉਡਦਾ ਹੈ ਅਤੇ ਦਸਮ ਦੁਆਰ ਵਿਚ ਨਾਮ ਦਾ ਨਿਰੰਤਰ ਰਸ ਪੀ ਕੇ ਖੀਵਾ ਹੁੰਦਾ ਹੈ।

ਮਹਾਨ ਕੋਸ਼ ਵਿਚ 'ਬਾਰਹ' ਦਾ ਅਰਥ ੧੨ ਵਾਰ ਓਅੰ ਮੰਤ੍ਰ ਦਾ ਜਾਪ ਅੰਕਿਤ ਹੈ ਅਤੇ 'ਸੋਰਹ' ਦੇ ਅਰਥ 'ਸੋਲਾਂ ਵਾਰ ਓਅੰਕਾਰ ਮੰਤ੍ਰ ਦੇ ਜਾਪ ਨਾਲ ਪਵਨ ਨੂੰ ਚੜ੍ਹਾਇਆ' ਕੀਤੇ ਹਨ। ਇਹਨਾਂ ਅਰਥਾਂ ਨਾਲ ਅਜੋਕੇ ਵਿਦਵਾਨਾਂ ਦੀ ਤਸੱਲੀ ਨਹੀਂ ਹੁੰਦੀ। ਇਹ ਤਾਂ ਕੋਈ ਪ੍ਰਾਣਾਯਾਮ ਕਰਨ ਵਾਲਾ ਵਿਅਕਤੀ ਜੋ ਜੋਗ ਮਤ

ਦੀ ਕ੍ਰਿਆ ਤੋਂ ਜਾਣੂੰ ਹੋਵੇ, ਘੁੰਡੀ ਖੋਲ੍ਹਣ ਵਿਚ ਸਹਾਇਕ ਹੋ ਸਕਦਾ ਹੈ। ਫਿਰ ਗੁਰਮਤਿ ਦ੍ਰਿਸ਼ਟੀ ਕੋਣ ਤੋਂ ਇਹਨਾਂ ਪੰਕਤੀਆਂ ਦੇ ਸਹੀ ਅਰਥ ਕੀਤੇ ਜਾ ਸਕਦੇ ਹਨ।

ਜਿਨ੍ਹਾਂ ਮੰਤਰਾਂ ਦਾ ਜ਼ਿਕਰ ਪੁਰਾਤਨ ਟੀਕਾਕਾਰਾਂ ਨੇ ਕੀਤਾ ਹੈ, ਉਹ ਸਰਗੁਣਵਾਦੀ ਉਪਾਸ਼ਕਾਂ ਦੇ ਹਨ। ਕਬੀਰ ਜੀ ਨੇ ਇਨ੍ਹਾਂ ਮੰਤਰਾਂ ਦਾ ਜਾਪ ਉਕਾ ਨਹੀਂ ਕੀਤਾ ਕਿਉਂਕਿ ਆਪ ਨਿਰਗੁਣ ਸਰੂਪ ਦੇ ਉਪਾਸ਼ਕ ਤੇ ਪ੍ਰਚਾਰਕ ਸਨ। ਉਪ੍ਰੋਕਤ ਮੰਤਰ ਜੋਗ ਮਤ ਨਾਲ ਵੀ ਸੰਬੰਧਤ ਨਹੀਂ ਹਨ। ੧੨ ਤੇ ੧੬ ਦੀ ਗਿਣਤੀ ਵਾਲੇ ਜਾਪ ਦੀ ਰੂਪ ਰੇਖਾ ਲਭਣ ਦੀ ਲੋੜ ਹੈ। ਜੋਗੀਆਂ ਦੇ ਅਨੇਕਾਂ ਫਿਰਕੇ ਹਨ। ਫਿਰ ਇਹਨਾਂ ਦਾ ਮੰਤਰ ਵੀ ਗੁਪਤ ਰਖਿਆ ਜਾਂਦਾ ਹੈ।

'ਸ਼ਬਦਾਰਥ' ਅਤੇ 'ਗੁਰਬਾਣੀ ਸੰਖਿਆ ਕੋਸ਼' (ਸੇਵਾ ਸਿੰਘ ਸੇਵਕ) ਵਿਚ ੧੨ ਪੰਖੜੀਆਂ ਵਾਲਾ ਕਮਲ ਤੇ ੧੬ ਪੱਤੀਆਂ ਵਾਲੇ ਦਸਮ ਦੁਆਰ ਬਾਰੇ ਕਿਸੇ ਗ੍ਰੰਥ ਦਾ ਹਵਾਲਾ ਨਹੀਂ ਦਿਤਾ ਹੈ ਮਹਾਨ ਕੋਸ਼ ਵਿਚ 'ਖਟ ਚਕ੍ਰ ਜੋ ਜੋਗੀਆਂ ਦੇ ਮੰਨੇ ਹੋਏ ਹਨ, ਉਸ ਦੇ 'ਸ' ਤੇ 'ਹ' ਵਿਚ ਇਉਂ ਜ਼ਿਕਰ ਕੀਤਾ ਹੈ:—

(ਸ) ਅਨਾਹਤ ਚਕ੍ਰ-ਬਾਰਾਂ ਦਲ ਦਾ ਸ੍ਵਰਣ ਰੰਗ ਕਮਲ ਹਿਰਦੇ ਵਿਚ ਹੈ।

(ਹ) ਵਿਸ਼ੁੱਧ ਚਕ੍ਰ ਲਾਲ ਰੰਗ ਦਾ ਉਰਧ ਮੁਖ ਸੋਲਾਂ ਦਲ ਦਾ ਕਮਲ ਕੰਠ ਵਿਚ ਹੈ।

'ਕੰਠ' ਤੇ 'ਦਸਮ ਦੁਆਰ' ਵਿਚ ਵੱਡਾ ਅੰਤਰ ਹੈ। ਇਸ ਲਈ ਟੀਕਿਆਂ ਵਿਚ ਕੀਤੇ ਹੋਏ ਅਰਥ ਇਹਨਾਂ ਨਾਲ ਵੀ ਮੇਲ ਨਹੀਂ ਖਾਂਦੇ। ਜਿਥੋਂ ਤਕ ਸੋਚ ਮੰਡਲ ਵਿਚ ਹੁਲਾਰਾ ਦੇ ਕੇ ਪ੍ਰਭੂ ਚਰਨਾ ਵਿਚ ਉਡਾਰੀਆਂ ਲਾਂਦਾ ਹੈ, ਇਹ ਸ਼ਬਦਾਵਲੀ ਵੀ ਠੀਕ ਨਹੀਂ। ਇਥੇ ਸੋਚ ਮੰਡਲ ਵਿਚ ਹੁਲਾਰੇ ਦੀ ਕੋਈ ਕਹਾਣੀ ਨਹੀਂ। ਸੋਚ ਵਿਚ ਕਦੀ ਹੁਲਾਰੇ ਦਾ ਅੰਸ਼ ਨਹੀਂ ਹੁੰਦਾ। ਹਾਂ, ਇਕ ਗਲ ਦਾ ਨਿਰਣਾ ਬਿਨਾ ਝਿਝਕ ਦੇ ਕੀਤਾ ਜਾ ਸਕਦਾ ਹੈ ਕਿ ਇਹ ਕ੍ਰਿਆਵਾਂ ਹਠ ਮਾਰਗ ਦੀਆਂ ਹਨ, ਗੁਰਮਤਿ ਵੀਚਾਰਧਾਰਾ ਨਾਲ ਮੇਲ ਨਹੀਂ ਖਾਂਦੀਆਂ। ਇਸ ਦੀ ਪੁਸ਼ਟੀ ਲਈ ਹੇਠ ਲਿਖੀ ਪੰਕਤੀ ਆਪਣੇ ਆਪ ਵਿਚ ਨਿਰਣੈ ਹੈ:—

**ਦੁਆਦਸ ਦਲ, ਅਭ ਅੰਤਰਿ ਮੰਤ ॥** [ਪੰਨਾ ੧੧੬੨

ਭਾਵ ਹਿਰਦੇ ਅੰਦਰ ਗੁਰ-ਮੰਤਰ ਦਾ (ਜਾਪ ਹੀ ਸਾਡੇ ਲਈ ਦੁਆਦਸ ਦਲ ਹੈ)। ਇਸ ਤਰ੍ਹਾਂ ੧੨ ਤੇ ੧੬ ਦੀ ਗਿਣਤੀ ਵਾਲਾ ਜਾਪ ਜਿਵੇਂ ਮਹਾਨ ਕੋਸ਼ ਦੇ ਕਰਤੇ ਨੇ ਅੰਕਿਤ ਕੀਤਾ ਹੈ ਉਹ ਵੀ ਠੀਕ ਨਹੀਂ ਭਾਸਦਾ ਪਰ ਭਾਵਕ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਤੋਂ ਇਹ ਪਤਾ ਲਗਦਾ ਹੈ ਕਿ ਜਿਹੜਾ ਜਿਗਿਆਸੂ ਗੁਰੂ ਦੁਆਰਾ ਨਾਮ ਸਿਮਰਦਾ ਹੈ, ਉਸਦੇ ਹਿਰਦੇ ਵਿਚ ਯਥਾਰਥ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਉਸ ਨੂੰ ਹਰ ਪਾਸੇ ਹਰੀ ਦੀ ਵਿਆਪਕ ਜੋਤਿ ਦੇ ਨਿਰੰਤਰ ਦਰਸ਼ਨ ਹੋਂਦੇ ਰਹਿੰਦੇ ਹਨ।

ਅਜਿਹੇ ਜਗਿਆਸੂ ਦੀ ਦ੍ਰਿਸ਼ਟੀ ਵਿਚ ਸਾਰਾ ਸੰਸਾਰ ''ਹਰਿ ਕਾ ਬਾਗਰਾ ਨਾਚੈ ਪਿੰਧੀ ਮੈ ਸਾਗਰਾ'' ਸਮਾਨ ਹੀ ਲਗਦਾ ਹੈ। ਸੰਸਾਰ ਨੂੰ ਇਕ ਬ੍ਰਿਛ ਦਾ ਰੂਪਕ ਵਰਤ ਕੇ ਉਸ ਦੀਆਂ ਬੇਅੰਤ ਡਾਲੀਆਂ, ਸ਼ਾਖਾਂ, ਫੂਲ ਤੇ ਪੱਤੇ ਦਸੇ ਹਨ। ਇਸ ਨੂੰ ਅੰਮ੍ਰਿਤ ਕੀ ਬਾੜੀ ਵੀ ਕਿਹਾ ਹੈ: ''ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥

(ਪੰਨਾ ੧੧੯), ਪਰ ਇਸ ਦੀ ਹੋਂਦ ਦਾ ਮੂਲ ਹਰੀ ਆਪ ਹੈ। ਸਾਰੇ ਜੀਵ ਜੰਤੂ ਟਹਿਣੀਆਂ ਤੇ ਫੂਲ ਪੱਤਰ ਆਦਿਕ ਹੀ ਹਨ।

'ਰਾਜਾ ਰਾਮ ਕੀ ਕਹਾਨੀ' ਦਾ ਭੇਦ ਰਹਾਉ ਵਾਲੀ ਪੰਕਤੀ ਤੋਂ ਬਾਅਦ ''ਭਵਰੁ ਏਕੁ ਪੁਹਪ ਰਸ ਬੀਧਾ....'' ਵਾਲੀ ਪੰਕਤੀ ਦਾ ਭਾਵ ''ਭਵਰ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ'' (ਪੰਨਾ ੭੦੮) ਵਾਲਾ ਹੈ। ਜਿਵੇਂ ਭੌਰਾ ਫੁੱਲਾਂ ਦੇ ਰਸ ਵਿਚ ਵਿੰਨ੍ਹਿਆ ਜਾਂਦਾ ਹੈ ਤਿਵੇਂ ਜੀਵ ਰੂਪੀ ਭੋਰਾ ਨਾਮ-ਸਿਮਰਨ ਦੇ ਰਸ ਵਿਚ ਲੀਨ ਹੋ ਜਾਂਦਾ ਹੈ। ਨਾਮ-ਅਭਿਆਸੀ ਦਾ ਹਿਰਦਾ ਰੂਪੀ ਕੰਵਲ ਜੋ ੧੨ ਪੰਖੜੀਆਂ ਵਾਲਾ ਪਹਿਲਾ ਮੂਧਾ ਦਸਿਆ ਜਾਂਦਾ ਹੈ ਉਹ ਸਿੱਧਾ ਹੋ ਜਾਂਦਾ ਹੈ। ਜਦੋਂ ਉਹ ਸਿਮਰਨ ਅਭਿਆਸ ਨੂੰ ਹੋਰ ਪ੍ਰਚੰਡ ਕਰਦਾ ਹੈ ਤਾਂ ਉਹ ਸਹਿਜੇ ਸਹਿਜੇ ਨਾਮ ਰਸ ਵਿਚ ਇਤਨਾ ਮਸਤ ਹੋ ਜਾਂਦਾ ਹੈ ਕਿ ਉਹ ੧੨ ਪੱਤੀਆਂ ਵਾਲੇ ਕਮਲ ਨੂੰ ਤੋੜ ਕੇ 'ਆਕਾਸੇ ਫਰੁ ਫਰਿਆ'' ਵਾਲੀ ਕ੍ਰਿਆ ਕਰਨ ਲਗ ਜਾਂਦਾ ਹੈ। ਭਾਵ ਹਿਰਦੇ ਰੂਪੀ ਕੰਵਲ ਵਿਚ ਟਿਕਿਆ ਰਹਿੰਦਾ ਹੈ ਅਤੇ ਨਿਰੰਤਰ ਨਾਮ ਅਭਿਆਸ ਦੀ ਬਰਕਤ ਨਾਲ ਸੁਰਤੀ ਦੀ ਉਡਾਰੀ ਨਾਲ ੧੨ ਤੋਂ ੧੬ ਪੰਖੜੀਆਂ ਵਾਲੇ ਦਸਮ ਦੁਆਰ ਵਿਚ ਜਾ ਪਹੁੰਚਦਾ ਹੈ। ਉਥੇ ਅਫੁਰ ਅਵਸਥਾ ਵਿਚ ਇਕ ਯਥਾਰਥ ਰੂਪੀ ਗਿਆਨ ਦਾ ਬੂਟਾ ਪੈਦਾ ਹੁੰਦਾ ਹੈ। 'ਐਸੀ ਬੁਧਿ ਸਮਾਚਰੀ, ਘਟ ਮਾਹਿ ਤਿਆਗੀ' ਵਾਲੀ ਅਵਸਥਾ ਬਣ ਜਾਂਦੀ ਹੈ ਜੋ ਤ੍ਰਿਸ਼ਨਾ ਰੂਪੀ ਜਲ ਨੂੰ ਸੁਕਾ ਦਿੰਦੀ ਹੈ।

**ਮੁੰਦ੍ਰਾ ਮੋਨਿ ਦਇਆ ਕਰਿ ਝੋਲੀ, ਪਤ੍ਰ ਕਾ ਕਰਹੁ ਬੀਚਾਰੁ ਰੇ ॥ ਖਿੰਥਾ ਇਹੁ ਤਨੁ ਸੀਅਉ ਅਪਨਾ, ਨਾਮੁ ਕਰਉ ਆਧਾਰੁ ਰੇ ॥੧॥ ਐਸਾ ਜੋਗੁ ਕਮਾਵਹੁ ਜੋਗੀ ॥ ਜਪ ਤਪ ਸੰਜਮੁ ਗੁਰਮੁਖਿ ਭੋਗੀ ॥੧॥ਰਹਾਉ॥ ਬੁਧਿ ਬਿਭੂਤਿ ਚਢਾਵਉ ਅਪੁਨੀ, ਸਿੰਗੀ ਸੁਰਤਿ ਮਿਲਾਈ ॥ ਕਰਿ ਬੈਰਾਗੁ ਫਿਰਉ ਤਨਿ ਨਗਰੀ, ਮਨ ਕੀ ਕਿੰਗੁਰੀ ਬਜਾਈ ॥੨॥ ਪੰਚ ਤਤੁ ਲੈ ਹਿਰਦੈ ਰਾਖਹੁ, ਰਹੈ ਨਿਰਾਲਮ ਤਾੜੀ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ, ਧਰਮੁ ਦਇਆ ਕਰਿ ਬਾੜੀ ॥੩॥੭॥**

**ਪਦ ਅਰਥ:** ਮੁੰਦ੍ਰਾ-ਬਿਲੌਰ ਦੀ ਇਕ ਮੁੰਦ੍ਰਾ। ਝੋਲੀ-ਭਿਛਿਆ ਮੰਗਣ ਵਾਲੀ ਥੈਲੀ। ਪਤ੍ਰ-ਖੱਪਰ। ਖਿੰਥਾ-ਖਫਣੀ। ਸੀਅਉ-ਤੂੰ ਸੀਉਣਾ ਕਰ। ਅਧਾਰੁ-ਟੇਕ, ਆਸਰਾ। ਸੰਜਮੁ-ਇੰਦ੍ਰਿਆਂ ਉਤੇ ਕਾਬੂ ਪਾਉਣਾ। ਭੋਗੀ-ਭੋਜਨ ਖਾਣ ਵਾਲਾ। ਬੁਧਿ-ਅਕਲ। ਬਿਭੂਤਿ ਚਢਾਵਉ-ਸੁਆਹ ਚੜ੍ਹਾਉ, ਮਲੋ। ਤਨਿ ਨਗਰੀ-ਸਰੀਰ ਰੂਪ ਨਗਰੀ ਵਿਚ। ਨਿਰਾਲਮ-ਨਿਰਲੇਪ। ਬਾੜੀ-ਵਾੜ।

**ਅਰਥ:** ਹੇ (ਜੋਗੀ! ਮਨ ਨੂੰ ਵਿਕਾਰਾਂ ਵਲੋਂ ਰੋਕਣਾ ਭਾਵ) ਚੁਪ ਧਾਰਨੀ (ਇਹ ਕੰਨ ਵਿਚ) ਮੁੰਦ੍ਰਾ ਪਾ, ਦਇਆ ਦੀ ਝੋਲੀ ਬਣਾ (ਅਤੇ) ਵੀਚਾਰ ਰੂਪੀ ਖਪਰ ਕਰ। (ਵਿਸ਼ਿਆਂ ਵਲੋਂ ਮਨ ਨੂੰ ਮੋੜਨਾ) ਆਪਣੇ ਸਰੀਰ ਨੂੰ ਸੀਉਣਾ ਕਰ, ਇਹ ਖਫਣੀ (ਚੋਗਾ ਅਤੇ) ਨਾਮ ਨੂੰ ਟੇਕ ਬਣਾ।੧।

ਹੇ ਜੋਗੀ! ਇਹੋ ਜਿਹਾ ਜੋਗ (ਅਭਿਆਸ) ਕਰ। ਗੁਰੂ ਦੁਆਰਾ ਜਪ ਤਪ ਅਤੇ ਇੰਦ੍ਰਿਆਂ ਤੇ ਕਾਬੂ ਪਾਉਣਾ (ਇਸ ਤਰ੍ਹਾਂ ਦਾ ਭੋਜਨ ਛਕਣ ਵਾਲਾ) ਭੋਗੀ ਬਣ।੧।ਰਹਾਉ।

ਆਪਣੀ ਅਕਲ ਨੂੰ (ਵਾਹਿਗੁਰੂ ਦੇ ਚਰਨਾਂ ਵਿਚ ਭੇਟਾ) ਚੜ੍ਹਾ, ਇਹ ਸਰੀਰ ਉਤੇ ਸੁਆਹ ਮਲ, ਸਿੰਙੀ (ਤੇਰੀ ਇਹ ਹੋਵੇ ਕਿ ਤੂੰ ਆਪਣੀ) ਸੁਰਤਿ (ਪ੍ਰਭੂ ਚਰਨਾ ਨਾਲ) ਮਿਲਾਈ ਹੋਵੇ, (ਭਾਵ ਜੋੜੀ ਹੋਵੇ)। (ਮਾਇਆ ਵਲੋਂ) ਵੈਰਾਗ ਕਰਕੇ ਸਰੀਰ ਰੂਪ ਨਗਰੀ ਵਿਚ ਫਿਰ (ਅਲੱਖ ਜਗਾ, ਇਸ ਤਰ੍ਹਾਂ ਆਪਣੇ) ਮਨ ਦੀ ਕਿੰਗਰੀ ਵਜਾਆ।੨।

(ਹੇ ਜੋਗੀ!) ਪੰਜਾਂ ਤੱਤਾਂ ਦੇ ਸਤੋ ਗੁਣੀ ਸੁਭਾਵ ਲੈ ਕੇ (ਆਪਣੇ) ਹਿਰਦੇ ਵਿਚ ਰਖ (ਤਾਂ ਜੋ ਤੇਰੀ) ਨਿਰੰਤਰ ਤੇ ਨਿਰਲੇਪ ਸਮਾਧੀ ਲਗੀ ਰਹੇ। ਕਬੀਰ ਜੀ ਆਖਦੇ ਹਨ- ਹੇ ਸੰਤ ਜਨੋ! ਸੁਣੋ ਦਇਆ ਤੇ ਧਰਮ ਦੀ ਬਗੀਚੀ ਬਣਾਓ। (ਇਸ ਤਰ੍ਹਾਂ ਆਪਣਾ ਆਤਮਿਕ ਜੀਵਨ ਪ੍ਰਫੂਲਤ ਕਰੋ)।੩।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੋਗ ਮਤ ਵਾਲੇ ਕਰਮਾਂ ਤੇ ਚਿੰਨਾਂ ਨੂੰ ਲੈ ਕੇ ਅਸਲੀ ਜੋਗ ਕਮਾਉਣ ਦੀ ਜੁਗਤੀ ਦਰਸਾਈ ਹੈ:–

**ਐਸਾ ਜੋਗੁ ਕਮਾਵਹੁ ਜੋਗੀ ॥ ਜਪੁ ਤਪੁ ਸੰਜਮੁ ਗੁਰਮੁਖਿ ਭੋਗੀ ॥**

ਅੰਤਲੇ ਪਦੇ ਦੁਆਰਾ ਸਤ, ਸੰਤੋਖ, ਦਇਆ, ਧਰਮ, ਸੁਚ ਇਹ ਪੰਜ ਸ੍ਰੇਸ਼ਟ ਗੁਣਾਂ ਨੂੰ ਹਿਰਦੇ ਵਿਚ ਟਿਕਾਅ ਕੇ ਸੰਸਾਰ ਵਲੋਂ ਨਿਰਲੇਪ ਹੋ ਕੇ ਤਾੜੀ ਲਾਉਣ ਦੀ ਪ੍ਰੇਰਨਾ ਦਿਤੀ ਹੈ।

ਸਿਧਾਂਤ ਇਹ ਹੈ ਕਿ ਧਰਮ ਤੇ ਦਇਆ ਰੂਪੀ ਵਾੜੀ ਵਿਚ ਟਿਕੋ ਇਸ ਤਰ੍ਹਾਂ ਤੁਹਾਡੀ ਅੰਤਸ਼ਕਰਨ ਰੂਪ ਭੂਮੀ ਪਵਿੱਤਰ ਤੇ ਪ੍ਰਫੂਲਤ ਹੋਈ ਰਹੇਗੀ।

**ਕਵਨ ਕਾਜ ਸਿਰਜੇ ਜਗ ਭੀਤਰਿ, ਜਨਮਿ ਕਵਨ ਫਲੁ ਪਾਇਆ ॥ ਭਵਨਿਧਿ ਤਰਨ ਤਾਰਨ ਚਿੰਤਾਮਨਿ, ਇਕ ਨਿਮਖ ਨ ਇਹੁ ਮਨੁ ਲਾਇਆ ॥੧॥ ਗੋਬਿੰਦ, ਹਮ ਐਸੇ ਅਪਰਾਧੀ ॥ ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ, ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ ਰਹਾਉ ॥ ਪਰ ਧਨ ਪਰ ਤਨ ਪਰ ਤੀ ਨਿੰਦਾ, ਪਰ ਅਪਬਾਦੁ ਨ ਛੂਟੈ ॥ ਆਵਾਗਵਨੁ ਹੋਤੁ ਹੈ ਫੁਨਿ ਫੁਨਿ, ਇਹੁ ਪਰਸੰਗੁ ਨ ਤੂਟੈ ॥੨॥ ਜਿਹ ਘਰਿ ਕਥਾ ਹੋਤ ਹਰਿ ਸੰਤਨ, ਇਕ ਨਿਮਖ ਨ ਕੀਨੋ ਮੈ ਫੇਰਾ ॥ ਲੰਪਟ ਚੋਰ ਦੂਤ ਮਤਵਾਰੇ, ਤਿਨ ਸੰਗਿ ਸਦਾ ਬਸੇਰਾ ॥੩॥ ਕਾਮ ਕ੍ਰੋਧ ਮਾਇਆ ਮਦ ਮਤਸਰ, ਏ ਸੰਪੈ ਮੋ ਮਾਹੀ ॥ ਦਇਆ ਧਰਮੁ ਅਰੁ ਗੁਰ ਕੀ ਸੇਵਾ, ਏ ਸੁਪਨੰਤਰਿ ਨਾਹੀ ॥੪॥ ਦੀਨ ਦਇਆਲ ਕ੍ਰਿਪਾਲ ਦਮੋਦਰ, ਭਗਤਿ ਬਛਲ ਭੈਹਾਰੀ ॥ ਕਹਤ ਕਬੀਰ ਭੀਰ ਜਨ ਰਾਖਹੁ, ਹਰਿ ਸੇਵਾ ਕਰਉ ਤੁਮ੍ਾਰੀ ॥੫॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਮੈਂ, ਨਾਹੀਂ, ਕਰਉਂ, ਮਾਹੀਂ।

**ਪਦ ਅਰਥ:** ਕਵਨ ਕਾਜ-ਕਿਸ ਕੰਮ ਲਈ? ਸਿਰਜੇ-ਪੈਦਾ ਕੀਤੇ ਗਏ। ਜਨਮਿ-ਜਨਮ ਲੈ ਕੇ। ਭਵਨਿਧਿ-ਸੰਸਾਰ ਸਮੁੰਦਰ। ਤਰਨ-ਬੇੜੀ, ਜਹਾਜ਼। ਚਿੰਤਾਮਨਿ-ਮਨ ਇਛਤ ਫਲ ਦੇਣ ਵਾਲੀ ਮਣੀ, ਭਾਵ ਵਾਹਿਗੁਰੂ।੧। ਅਪਰਾਧੀ-ਪਾਪੀ, ਗੁਨਹਗਾਰ। ਜਿਨਿ ਪ੍ਰਭਿ-ਜਿਸ ਪ੍ਰਭੂ ਨੇ। ਜੀਉ ਪਿੰਡੁ-ਜਿੰਦ ਤੇ ਸਰੀਰ। ਭਾਉ ਭਗਤਿ-ਪ੍ਰੇਮਾ ਭਗਤੀ। ਨਾ ਸਾਧੀ-ਨਹੀਂ ਸਿਧ ਕੀਤੀ। ਪਰਧਨ-ਪਰਾਇਆ ਧਨ। ਪਰ ਤਨ-ਪਰਾਇਆ ਸਰੀਰ। ਪਰਤੀ ਨਿੰਦਾ-ਪਰਾਈ ਇਸਤਰੀ ਦੀ ਨਿੰਦਾ। ਪਰ ਅਪਬਾਦ-ਪਰਾਇਆ ਝਗੜਾ। ਫੁਨਿ ਫੁਨਿ-ਮੁੜ ਮੁੜ ਕੇ। ਪਰਸੰਗ-ਕਿੱਸਾ। ਲੰਪਟ-ਚੰਬੜੇ ਹੋਏ। ਚੋਰ ਦੂਤ-ਮਾੜੇ ਆਦਮੀ। ਮਤਵਾਰੇ-ਸ਼ਰਾਬੀ। ਬਸੇਰਾ-ਵਾਸਾ। ਮਦ-ਅਹੰਕਾਰ। ਮਤਸਰ-ਈਰਖਾ। ਏ ਸੰਪੈ-ਇਹ ਧਨ। ਮੋ ਮਾਹੀ-ਮੇਰੇ ਅੰਦਰ ਹੈ। ਸੁਪਨੰਤਰਿ ਨਾਹੀ-ਸੁਪਨੇ ਵਿਚ ਵੀ ਨਹੀਂ। ਦਮੋਦਰ-ਕ੍ਰਿਸ਼ਨ, ਭਾਵ ਵਾਹਿਗੁਰੂ। ਭਗਤਿ ਬਛਲ-ਭਗਤੀ ਦਾ ਪਿਆਰਾ। ਭੈ ਹਾਰੀ-ਡਰ ਦੂਰ ਕਰਨ ਵਾਲਾ। ਭੀਰ-ਭੀੜਾ, ਬਿਪਤਾ। ਕਰਉ-ਮੈਂ ਕਰਾਂਗਾ।

**ਅਰਥ:** (ਹੇ ਭਾਈ!) ਅਸੀਂ ਕਿਹੜੇ ਕੰਮਾਂ ਲਈ (ਇਸ) ਜਗਤ ਵਿਚ ਪੈਦਾ ਕੀਤੇ ਗਏ ਸਾਂ ਅਤੇ ਜਨਮ ਲੈ ਕੇ (ਅਸਾਂ) ਕਿਹੜਾ ਫਲ ਪ੍ਰਾਪਤ ਕੀਤਾ ਹੈ? (ਜੋ) ਸੰਸਾਰ ਸਮੁੰਦਰ ਤੋਂ ਤਾਰਨ ਵਾਲਾ ਨਾਮ ਰੂਪੀ ਜਹਾਜ਼ (ਅਤੇ) ਮਨ-ਇਛਤ ਫਲ ਦੇਣ ਵਾਲੀ ਮਣੀ ਸੀ, ਇਕ ਨਿਮਖ ਮਾਤਰ ਵੀ (ਅਸਾਂ ਆਪਣਾ) ਇਹ ਮਨ (ਉਸ ਪ੍ਰਭੂ ਨਾਲ) ਨਹੀਂ ਜੋੜਿਆ।੧।

ਹੇ ਗੋਬਿੰਦ! ਅਸੀਂ (ਜੀਵ) ਇਹੋ ਜਿਹੇ ਗੁਨਹਗਾਰ ਹਾਂ। (ਹੇ ਮਨ!) ਜਿਸ ਪ੍ਰਭੂ ਨੇ ਜਿੰਦ ਤੇ ਸਰੀਰ ਦਿਤਾ ਸੀ, ਉਸਦੀ (ਅਸਾਂ) ਪ੍ਰੇਮ ਨਾਲ ਭਗਤੀ ਨਹੀਂ ਕੀਤੀ।੧।ਰਹਾਉ।

ਹੇ ਗੋਬਿੰਦ! ਸਾਡੇ ਅੰਦਰ ਪਰਾਏ ਧਨ ਦੀ (ਲਾਲਸਾ) ਪਰਾਏ ਪੁੱਤਰਾਂ ਦਾ (ਸਾੜਾ), ਪਰਾਈ ਇਸਤਰੀ ਦੀ (ਇਛਾ), ਪਰਾਈ ਨਿੰਦਾ ਚੁਗਲੀ (ਅਤੇ) ਪਰਾਇਆਂ ਨਾਲ ਝਗੜਾ, (ਇਹੀ ਸਾਥੋਂ) ਨਹੀਂ ਛੁਟਦਾ (ਭਾਵ ਗਲੋਂ ਨਹੀਂ ਲਹਿੰਦੇ, ਜਿਸ ਕਰਕੇ ਸਾਡਾ) ਮੁੜ ਮੁੜ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ (ਅਤੇ) ਇਹ ਆਵਾਗਵਨ ਵਾਲਾ ਕਿੱਸਾ ਨਹੀਂ ਮੁਕਦਾ। ਹਰੀ ਦੇ ਸੰਤਾਂ ਦੇ ਘਰ ਜਿਥੇ (ਪ੍ਰਭੂ ਦੀ ਸਿਫਤਿ ਸਾਲਾਹ ਵਾਲੀ) ਕਥਾ ਹੁੰਦੀ ਹੈ, ਉਥੇ ਮੈਂ ਇਕ ਨਿਮਖ ਮਾਤਰ ਵੀ ਫੇਰਾ ਨਹੀਂ ਪਾਇਆ। (ਉਲਟਾ ਜਿਹੜੇ) ਵਿਸ਼ੇ-ਵਿਕਾਰਾਂ ਨਾਲ ਲਪਟੇ ਹੋਏ ਚੋਰ, ਦੁਸ਼ਟ, ਸ਼ਰਾਬੀ ਹਨ, ਉਨ੍ਹਾਂ (ਬੇਮੁਖਾਂ) ਨਾਲ ਮੇਰਾ ਪੱਕਾ ਸਾਥ ਬਣਿਆ ਰਹਿੰਦਾ ਹੈ।੩।

ਕਾਮ, ਕ੍ਰੋਧ, ਮਾਇਆ, ਮੋਹ, ਹੰਕਾਰ ਅਤੇ (ਦੂਜਿਆਂ ਨਾਲ) ਈਰਖਾ (ਆਦਿ) ਇਹ ਸੰਪਦਾ (ਸਮਿਗਰੀ) ਮੇਰੇ ਅੰਦਰ (ਟਿਕੀ ਹੋਈ ਹੈ)। ਦਇਆ, ਧਰਮ ਅਤੇ ਸਤਿਗੁਰੂ ਦੀ ਸੇਵਾ, ਇਹ (ਸੰਪਦਾ ਇਕੱਤਰ ਕਰਨ ਦਾ ਮੈਨੂੰ) ਸੁਪਨੇ ਵਿਚ ਵੀ (ਕਦੇ ਖ਼ਿਆਲ ਤਕ) ਨਹੀਂ ਆਇਆ।੪।

ਹੇ ਗਰੀਬਾਂ ਤੇ ਦਇਆ ਕਰਨ ਵਾਲੇ ਕਿਰਪਾਲੂ! ਹੇ ਦਮੋਦਰ (ਵਾਹਿਗੁਰੂ)! ਹੇ ਭਗਤੀ ਨਾਲ ਪਿਆਰ ਕਰਨ ਵਾਲੇ! ਹੇ ਡਰ ਦੂਰ ਕਰਨ ਵਾਲੇ! ਕਬੀਰ ਆਖਦਾ ਭਾਵ ਬੇਨਤੀ ਕਰਦਾ ਹੈ ਕਿ (ਆਪਣੇ) ਦਾਸ ਨੂੰ (ਇਹਨਾਂ ਦੁਸ਼ਟਾਂ ਵਿਕਾਰਾਂ ਦੀ) ਭੀੜ ਤੋਂ ਬਚਾਅ ਲਵੋ, ਮੈਂ (ਜੀਵਨ ਭਰ) ਤੁਹਾਡੀ ਸੇਵਾ ਕਰਦਾ ਰਹਾਂਗਾ।੫।੮।

# ਅਰਥ ਭੇਦ ਅਤੇ ਨਿਰਣੈ

## ਪਰਧਨ ਪਰ ਤਨ ਪਰ ਤੀ ਨਿੰਦਾ, ਪਰ ਅਪਬਾਦੁ ਨ ਛੂਟੈ ॥

ਵਖ ਵਖ ਅਰਥ:

੧. ਪਰਾਏ ਧਨ ਮੈਂ ਔ (ਪਰ ਤਨ) ਪਰਾਏ ਪੁਤਰ ਮੈਂ ਜੋ ਪ੍ਰੀਤੀ ਪੁਨਾ ਪਰਾਈ ਇਸਤ੍ਰੀ ਔ ਪਰਾਇਆ ਅਪਵਾਦ ਖੋਟ ਝਗੜਾ ਔਰ ਨਿੰਦਾ ਭੀ ਹਮਾਰੇ ਸੇ ਨਹੀਂ ਛੂਟੇ ਹੈ। [ਫ.ਸ.

੨. ਹੇ ਪ੍ਰਮੇਸ਼ਵਰ ਛਲ ਸੇ ਪਰ ਧਨ, ਦੂਸਰੇ ਕਾ ਧਨ ਲੈਨਾ ਔ ਛਲ ਸੇ ਨੌਕਰੀ ਦੀਯੇ ਬਿਨਾ ਹੀ ਪਰਾਏ ਤਨ, ਪੁਤਰੋਂ ਸੇ ਅਪਨੀ ਸੇਵਾ ਕਰਾਵਨੀ, ਪੁਨਾ, ਕਾਮ ਵਸ ਹੋ ਕਰ ਹੀ,ਪਰਾਈ ਇਸਤ੍ਰੀ ਸੇ ਮੈਥਨ ਕੀ ਇਛਾ ਕਰਨੀ, ਬਿਨਾ ਪਰਯੋਜਨ ਦੂਸਰੇ ਪੁਰਖੋਂ ਕੀ ਜਗਤ ਮੈਂ ਪ੍ਰਤਿਸ਼ਟਾ ਦੂਰ ਕਰਨ ਹੇਤ ਤਿਨ ਕੀ ਨਿੰਦਾ ਕਰਨੀ ''ਤਥਾ ਚਿਤ ਕੀ ਕਠੋਰਤਾ ਸੇ ਦੂਸਰੇ ਕੋ ਦੁਖਾਵਨੇ ਹੇਤ ਤਿਨ ਕੇ ਸਾਹਮਨੇ ਸਭ ਲੋਕੋ ਮੈ ਅਪਵਾਦ, ਖੋਟੇ ਬਚਨ ਕਰਨੇ ਜੋ ਯਹ ਐਸਾ ਦੋਖੀ ਹੈ। [ਨਰੋਤਮ, ਸ਼ਬਦਾਰਥ, ਮਹਾਨ ਕੋਸ਼

੩. ਪਰ ਤਨ-ਪਰਾਇਆ ਸਰੀਰ, ਪਰਾਈ ਇਸਤ੍ਰੀ। ਪਰਤੀ-ਪਰਾਈ। (ਨੋਟ- 'ਪਰਾਈ ਇਸਤ੍ਰੀ' ਦਾ ਜ਼ਿਕਰ ਤਾਂ ਲਫ਼ਜ 'ਪਰ ਤਨ' ਵਿਚ ਆ ਗਿਆ ਹੈ, ਲਫ਼ਜ 'ਪਰਤੀ' ਨੂੰ 'ਪਰ' ਅਤੇ 'ਤੀ' ਕਰਕੇ ਪੜ੍ਹਨਾ ਅਤੇ ਲਫ਼ਜ 'ਤੀ' ਦਾ ਅਰਥ 'ਤ੍ਰਿਆ' ਕਰਨਾ ਗਲਤ ਹੈ। ਚਾਰ ਚੀਜਾਂ ਦਾ ਇਥੇ ਜ਼ਿਕਰ ਹੈ- ਧਨ, ਤਨ, ਨਿੰਦਾ ਅਤੇ ਅਪਬਾਦ, ਹਰੇਕ ਦੇ ਨਾਲ ਲਫ਼ਜ 'ਪਰ' ਵਰਤਿਆ ਗਿਆ ਹੈ। ਜੇ ਲਫ਼ਜ 'ਤੀ' ਵਖਰਾ ਕੀਤਾ ਜਾਏ, ਤਾਂ ਲਫ਼ਜ 'ਨਿੰਦਾ' ਦੇ ਨਾਲ ਬਾਕੀ ਲਫਜ ਧਨ, ਤਨ ਤੀ ਅਤੇ ਅਪਬਾਦ ਵਾਂਗ ਲਫ਼ਜ਼ 'ਪਰ' ਨਹੀਂ ਰਹਿ ਜਾਂਦਾ। ਸੋ, 'ਪਰਤੀ' ਇਕੋ ਲਫਜ਼ ਹੈ। ਬਾਣੀ ਵਿਚ ਹੋਰ ਪ੍ਰਮਾਣ ਭੀ ਐਸੇ ਮਿਲਦੇ ਹਨ, ਜੋ ਸਾਬਤ ਕਰਦੇ ਹਨ ਕਿ ਲਫ਼ਜ਼ 'ਤਨ' ਇਸਤ੍ਰੀ ਵਾਸਤੇ ਹੈ; ਜਿਵੇ:-

(੧) ਪਰ ਤਨ, ਪਰ ਧਨ, ਪਰ ਕੀ ਨਿੰਦਾ, ਇਨ ਸਿਉ ਪ੍ਰੀਤਿ ਨ ਲਾਗੈ ॥੨॥੧੪॥ (ਧਨਾ ਮ: ੫)
ਨੋਟ- ਕਬੀਰ ਜੀ ਨੇ 'ਪਰਤੀ ਨਿੰਦਾ' ਲਿਖਿਆ ਹੈ, ਸਤਿਗੁਰੂ ਅਰਜਨ ਸਾਹਿਬ ਨੇ 'ਪਰ ਕੀ' ਨਿੰਦਾ' ਆਖਿਆ ਹੈ।

(੨) ਪਰ ਧਨ,. ਪਰ ਤਨ, ਪਰ ਕੀ ਨਿੰਦਾ, ਅਖਾਧਿ ਖਾਹਿ ਹਰਕਾਇਆ॥੩॥੩॥੧੨੫॥ ਆਸਾ ਮ:੫
ਨੋਟ- ਇਥੇ ਤਾਂ ਹੂ-ਬ-ਹੂ ਕਬੀਰ ਜੀ ਵਾਲੇ ਹੀ ਲਫ਼ਜ ਹਨ।

(੩) ਪਰ ਧਨ, ਪਰ ਅਪਵਾਦ, ਨਾਰਿ, ਨਿੰਦਾ, ਯਹ ਮੀਠੀ ਜੀਅ ਮਾਹਿ ਹਿਤਾਨੀ ॥੧॥
ਸਵਯੇ ਸ੍ਰੀ ਮੁਖ ਬਾਕ ਮਹਲਾ ੫

ਨੋਟ- ਇਥੇ ਚਾਰ ਵਿਚਾਰਾਂ ਦਾ ਜ਼ਿਕਰ ਹੈ-ਪਰਾਇਆ ਧਨ, ਦੂਜਿਆਂ ਨਾਲ ਵਿਰੋਧ, ਪਰਾਈ ਇਸਤ੍ਰੀ ਅਤੇ ਪਰਾਈ ਨਿੰਦਾ। ਇਹਨਾਂ ਹੀ ਚਹੁੰਆਂ ਦਾ ਜ਼ਿਕਰ ਕਬੀਰ ਜੀ ਨੇ ਕੀਤਾ ਹੋਇਆ ਹੈ।

ਸੋ, ਲਫ਼ਜ 'ਪਰਤੀ' ਇਕੋ ਲਫ਼ਜ਼ ਹੈ, ਇਸ ਦਾ ਅਰਥ ਹੈ ਪਰਾਈ। [ਦਰਪਣ

**ਨਿਰਣੈ:** ਪੰਜਾਬੀ ਜਾਂ ਹੋਰ ਕਿਸੇ ਕੋਸ਼ ਵਿਚ 'ਤੀ' ਪਦ ਦੇ ਅਰਥ 'ਕੀ' ਬਣਦੇ ਹੋਂਦੇ ਤਾਂ ਜੋ ਉਦਾਹਰਣਾਂ ਦਰਪਣ ਦੇ ਕਰਤਾ ਨੇ ਦਿਤੀਆਂ ਹਨ, ਉਨ੍ਹਾਂ ਨੂੰ ਮੁਖ ਰਖਦੇ ਹੋਏ 'ਪਰਤੀ' ਦੇ ਅਰਥ 'ਪਰਾਈ' ਠੀਕ ਮੰਨੇ ਜਾ ਸਕਦੇ ਸਨ ਪਰ ਕੋਸ਼ਾਂ ਵਿਚ 'ਪਰਤੀ' ਪਦ ਪਰਾਈ ਦੇ ਅਰਥਾਂ ਵਿਚ ਵਰਤਿਆ ਹੋਇਆ ਕਿਤੇ ਨਹੀਂ ਮਿਲਿਆ। ਮਹਾਨ ਕੋਸ਼ ਵਿਚ 'ਪਰਤੀ' ਦੇ ਅਰਥ ਪਰਸਤ੍ਰੀ, ਪਰਾਈ ਔਰਤ ਹੀ ਹਨ। 'ਤਨ' ਦੇ ਅਰਥ 'ਇਸਤ੍ਰੀ' ਤੋਂ ਇਲਾਵਾ ਪੁਤ੍ਰ, ਸੰਤਾਨ ਵੀ ਹਨ। ਇਸ ਲਈ ਪ੍ਰਚਲਤ ਅਰਥ ਅਸ਼ੁੱਧ ਨਹੀਂ ਕਹੇ ਜਾ ਸਕਦੇ ਦਰਪਣ ਦੇ ਅਰਥ ਗੁਰਬਾਣੀ ਦੀਆਂ ਉਪ੍ਰੋਕਤ ਪੰਕਤੀਆਂ ਦੇ ਮੁਤਾਬਿਕ ਤਾਂ ਠੀਕ ਹਨ, ਪ੍ਰੰਤੂ ਭਾਸ਼ਾਈ ਘਾਟ ਇਨ੍ਹਾਂ ਅਰਥਾਂ ਵਿਚ ਵੀ ਮੌਜੂਦ ਹੈ। 'ਪਰਤੀ' ਪਦ ਦੇ ਅਰਥ ਪੜਦੀ, ਪੌੜੀ ਵੀ ਹਨ–

**ਤ੍ਰਿਸਨਾ ਚਲਤ ਬਹੁ ਪਰਕਾਰਿ ॥**

**ਪੂਰਨ ਹੋਤ ਨ ਕਤਹੁ ਬਾਤਹਿ, ਅੰਤਿ ਪਰਤੀ ਹਾਰਿ॥** [ਪੰਨਾ ੧੨੨੫

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਨਿੰਮਰਤਾ ਭਰੀ ਜੋਦੜੀ ਕੀਤੀ ਹੈ ਅਤੇ ਆਪਣੇ ਅਉਗਣਾ ਦਾ ਇਕਬਾਲ ਕੀਤਾ ਹੈ। ਹੇ ਪ੍ਰਭੂ! ਅਸੀਂ ਵਡੇ ਅਪਰਾਧੀ ਅਤੇ ਕ੍ਰਿਤਘਨ ਜੀਵ ਹਾਂ। ਸਾਡੀ ਉਮਰ ਪਰਾਇਆ ਧਨ, ਪਰਾਇਆ ਤਨ ਚੁਰਾਂਦਿਆਂ ਅਤੇ ਪਰਾਈ ਨਿੰਦਾ ਕਰਦਿਆਂ ਤੇ ਹੋਰ ਸੰਸਾਰੀ ਝਗੜਿਆਂ-ਝੇੜਿਆਂ ਵਿਚ ਹੀ ਵਿਅਰਥ ਲੰਘ ਜਾਂਦੀ ਹੈ। ਅਸੀਂ ਸਤਿਸੰਗਤ ਤੇ ਗੁਰੂ ਦੀ ਸੇਵਾ ਤੋਂ ਵੰਚਿਤ ਹੋਏ ਰਹਿੰਦੇ ਹਾਂ। ਕਿਰਪਾ ਕਰੋ, ਪਿਛਲੇ ਅਉਗਣ ਮੁਆਫ ਕਰੋ ਅਤੇ ਅਗੋਂ ਲਈ ਸੁਮਤਿ ਬਖਸ਼ੋ ਤਾਂ ਜੋ 'ਸੇਵਾ ਕਰਉ ਤੁਮਾਰੀ' ਤੇ ਅਮਲ ਕਰਨ ਦੇ ਸਮਰਥ ਹੋ ਸਕਾਂ:–

**ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ ॥**

**ਹਰਿ ਕੀ ਚਰਣੀ ਲਾਗਿ ਰਹਾ, ਵਿਚਹੁ ਆਪੁ ਗਵਾਇ ॥** [ਪੰਨਾ ੬੬੪

'ਭੀਰ ਜਨ ਰਾਖਹੁ' ਵਾਲਾ ਸੰਕੇਤ ਹਰੇਕ ਮਨੁੱਖ ਨੂੰ ਚੇਤੰਨ ਕਰਦਾ ਹੈ ਅਤੇ ਸਿਮਰਨ ਵਿਚ ਲਾਉਣ ਦਾ ਪ੍ਰੇਰਕ ਬਣਦਾ ਹੈ।

**ਜਿਹ ਸਿਮਰਨਿ ਹੁਇ ਮੁਕਤਿ ਦੁਆਰੁ ॥ ਜਾਹਿ ਬੈਕੁੰਠਿ, ਨਹੀ ਸੰਸਾਰਿ ॥ ਨਿਰਭਉ ਕੈ ਘਰਿ ਬਜਾਵਹਿ ਤੂਰ ॥ ਅਨਹਦ ਬਜਹਿ, ਸਦਾ ਭਰਪੂਰ ॥੧॥ ਐਸਾ ਸਿਮਰਨੁ, ਕਰਿ ਮਨ ਮਾਹਿ ॥ ਬਿਨੁ ਸਿਮਰਨ, ਮੁਕਤਿ ਕਤ ਨਾਹਿ ॥੧॥ਰਹਾਉ॥ ਜਿਹ ਸਿਮਰਨ, ਨਾਹੀ ਨਨਕਾਰੁ ॥ ਮੁਕਤਿ ਕਰੈ, ਉਤਰੈ ਬਹੁ ਭਾਰੁ ॥ ਨਮਸਕਾਰੁ ਕਰਿ, ਹਿਰਦੈ ਮਾਹਿ ॥ ਫਿਰਿ ਫਿਰਿ, ਤੇਰਾ ਆਵਨੁ ਨਾਹਿ ॥੨॥ ਜਿਹ ਸਿਮਰਨਿ ਕਰਹਿ ਤੂ ਕੇਲ ॥ ਦੀਪਕੁ ਬਾਂਧਿ ਧਰਿਓ, ਬਿਨੁ ਤੇਲ ॥ ਸੋ ਦੀਪਕੁ ਅਮਰਕੁ ਸੰਸਾਰਿ**

॥ ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ ॥੩॥ ਜਿਹ ਸਿਮਰਨਿ ਤੇਰੀ ਗਤਿ ਹੋਇ ॥ ਸੋ ਸਿਮਰਨੁ, ਰਖੁ ਕੰਠਿ ਪਰੋਇ ॥ ਸੋ ਸਿਮਰਨੁ ਕਰਿ, ਨਹੀ ਰਾਖੁ ਉਤਾਰਿ ॥ ਗੁਰਪਰਸਾਦੀ, ਉਤਰਹਿ ਪਾਰਿ ॥੪॥ ਜਿਹ ਸਿਮਰਨਿ ਨਾਹੀ ਤੁਹਿ ਕਾਨਿ ॥ ਮੰਦਰਿ ਸੋਵਹਿ, ਪਟੰਬਰ ਤਾਨਿ ॥ ਸੇਜ ਸੁਖਾਲੀ ਬਿਗਸੈ ਜੀਉ ॥ ਸੋ ਸਿਮਰਨੁ, ਤੂ ਅਨਦਿਨੁ ਪੀਉ ॥੫॥ ਜਿਹ ਸਿਮਰਨਿ ਤੇਰੀ ਜਾਇ ਬਲਾਇ ॥ ਜਿਹ ਸਿਮਰਨਿ ਤੁਝ ਪੋਹੈ ਨ ਮਾਇ ॥ ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥ ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥੬॥ ਸਦਾ ਸਦਾ ਸਿਮਰਿ ਦਿਨੁ ਰਾਤਿ ॥ ਊਠਤ ਬੈਠਤ ਸਾਸਿ ਗਿਰਾਸਿ ॥ ਜਾਗੁ ਸੋਇ, ਸਿਮਰਨ ਰਸ ਭੋਗ ॥ ਹਰਿ ਸਿਮਰਨੁ ਪਾਈਐ ਸੰਜੋਗ ॥੭॥ ਜਿਹ ਸਿਮਰਨਿ, ਨਾਹੀ ਤੁਝੁ ਭਾਰ ॥ ਸੋ ਸਿਮਰਨੁ, ਰਾਮਨਾਮ ਅਧਾਰੁ ॥ ਕਹਿ ਕਬੀਰ, ਜਾ ਕਾ ਨਹੀ ਅੰਤੁ ॥ ਤਿਸ ਕੇ ਆਗੇ ਤੰਤੁ ਨ ਮੰਤੁ ॥ ੮ ॥ ੯ ॥

## ਉਚਾਰਨ ਸੇਧ

**ਬਿੰਦੀ ਸਹਿਤ:** ਜਿਹਂ, ਜਾਹਿਂ, ਨਹੀਂ, ਬਜਾਵਹਿਂ, ਬਜਹਿਂ, ਮਾਹਿਂ, ਨਾਹਿਂ, ਕਰਹਿਂ, ਉਤਰਹਿਂ, ਸੋਵਹਿਂ।

**ਫੁਟਕਲ:** 'ਅਮਰਕੁ' ਦਾ ਉਚਾਰਨ 'ਅ-ਮਰਕ' ਕਰਨਾ ਹੈ।

**ਪਦ ਅਰਥ:** ਜਿਹ ਸਿਮਰਨਿ-ਜਿਸ (ਵਾਹਿਗੁਰੂ ਦੇ) ਸਿਮਰਨ ਨਾਲ। ਮੁਕਤਿ ਦੁਆਰੁ-ਮੁਕਤੀ ਦਾ ਦਰਵਾਜਾ। ਜਾਹਿ ਬੈਕੁੰਠਿ-ਬੈਕੁੰਠ (ਸਮਾਧੀ) ਵਿਚ ਪਹੁੰਚ ਜਾਵੇਂਗਾ। ਨਹੀ ਸੰਸਾਰਿ-ਸੰਸਾਰ ਵਿਚ ਨਹੀਂ ਰਹੇਂਗਾ। ਤੂਰ-ਵਾਜੇ। ਅਨਹਦ-ਇਕ ਰਸ ਧੁਨੀ। ਭਰਪੂਰ-(ਰਸ ਨਾਲ) ਭਰੇ ਹੋਏ। ਕਤ-ਕਿਤੇ, ਕਿਸੇ ਤਰ੍ਹਾਂ ਭੀ। ਨਨਾਂਕਰੁ-ਇਨਕਾਰ, ਨਾ ਨੁਕਰ, ਰੋਕ ਟੋਕ। ਬਹੁ ਭਾਰ-(ਪਾਪਾਂ ਦਾ) ਵਡਾ ਭਾਰ। ਕਰਹਿ-ਕਰਦਾ ਹੈਂ। ਕੇਲ-ਖੇਡਾਂ, ਖੁਸ਼ੀਆਂ। ਦੀਪਕੁ-(ਗਿਆਨ ਰੂਪ) ਦੀਵਾ। ਬਾਧਿ ਧਰਿਓ-ਬੰਨ, ਕੇ ਟਿਕਾ ਰਖਿਆ ਹੈ। ਅਮਰਕੁ-ਅਮਰ ਕਰਨ ਵਾਲਾ। ਬਿਖੁ-ਜ਼ਹਿਰ। ਕਾਢੀਲੇ-ਕਢ ਦਿਤੀ ਹੈ। ਮਾਰਿ-ਮਾਰ ਕੇ। ਗਤਿ-ਮੁਕਤੀ। ਉਤਾਰਿ-ਲਾਹ ਕੇ। ਕਾਨਿ-ਕਾਣ, ਮੁਥਾਜੀ। ਮੰਦਰਿ-ਘਰ ਵਿਚ। ਸੋਵਹਿ-(ਬੇਫ਼ਿਕਰ ਹੋ ਕੇ) ਸੌਂਦਾ ਹੈਂ। ਪਟੰਬਰ-ਵਧੀਆ ਰੇਸ਼ਮੀ ਕਪੜੇ, ਭਾਵ ਰੇਸ਼ਮੀ ਚਾਦਰਾਂ। ਤਾਨਿ-ਤਾਣ ਕੇ। ਸੇਜਾ-ਹਿਰਦਾ ਰੂਪ ਸੇਜ। ਸੁਖਾਲੀ-ਸੁਖਾਂ ਰੂਪੀ, ਆਰਾਮ ਵਾਲੀ। ਵਿਗਸੈ-ਖਿੜਦਾ ਹੈ। ਜੀਉ-ਜੀਵਾਤਮਾ। ਅਲਦਿਨੁ-ਹਰ ਰੋਜ਼। ਬਲਾਇ-ਬੀਮਾਰੀ, ਆਫ਼ਤ। ਪੋਹੈ ਨਾ ਮਾਇ-ਮਾਇਆ ਨਹੀਂ ਲਗ ਸਕਦੀ। ਸਾਸਿ ਗਿਰਾਸਿ-ਹਰੇਕ ਸੁਆਸ ਤੇ ਖਾਂਦਿਆਂ ਪੀਂਦਿਆਂ। ਸੋਇ-ਸੌਣ ਵੇਲੇ। ਭੋਗ-ਭੂੰਚ। ਸੰਜੋਗ-ਸੰਜੋਗਾਂ ਨਾਲ। ਅਧਾਰੁ-ਆਸਰਾ। ਤੰਤੁ-ਤੰਤਰ, ਟੂਣਾ। ਮੰਤੁ-ਮੰਤਰ।

**ਅਰਥ:** ਜਿਸ (ਵਾਹਿਗੁਰੂ ਦੇ) ਸਿਮਰਨ ਨਾਲ ਮੁਕਤੀ ਦਾ ਦਰਵਾਜਾ (ਪ੍ਰਾਪਤ) ਹੁੰਦਾ ਹੈ (ਉਸ ਦੀ ਬਰਕਤ ਨਾਲ ਤੂੰ ਸਚਖੰਡ ਦਰਬਾਰ ਵਿਚ ਪਹੁੰਚ ਜਾਵੇਂਗਾ, ਸੰਸਾਰ ਵਿਚ ਨਹੀਂ (ਭਟਕਦਾ ਰਹੇਂਗਾ)। ਨਿਰਭਉ (ਵਾਹਿਗੁਰੂ ਦੇ) ਘਰ ਵਿਚ (ਪਹੁੰਚ ਕੇ ਤੂੰ ਅਨਹਦ ਸ਼ਬਦ ਦੇ) ਵਾਜੇ ਵਜਾਏਂਗਾ। ਇਕ-ਰਸ ਧੁਨੀ ਨਾਲ ਭਰੇ ਹੋਏ (ਵਾਜੇ ਤੇਰੇ ਅੰਦਰ ਸਦਾ ਹੀ) ਵਜਦੇ ਰਹਿਣਗੇ।੧।

(ਹੇ ਭਾਈ! ਤੂੰ) ਇਹੋ ਜਿਹਾ (ਪ੍ਰਭੂ ਦਾ) ਸਿਮਰਨ (ਸਦਾ ਆਪਣੇ) ਮਨ ਵਿਚ ਕਰ (ਕਿਉਂਕਿ ਨਾਮ) ਸਿਮਰਨ ਤੋਂ ਬਿਨਾ ਹੋਰ ਕਿਸੇ ਤਰ੍ਹਾਂ ਵੀ ਮੁਕਤੀ ਨਹੀਂ ਮਿਲ ਸਕਦੀ।੧।ਰਹਾਉ।

ਜਿਸ (ਵਾਹਿਗੁਰੂ ਜੀ ਦਾ) ਸਿਮਰਨ ਕੀਤਿਆਂ (ਕਿਤੇ ਵੀ ਕੋਈ) ਰੋਕ-ਟੋਕ ਨਹੀਂ ਹੁੰਦੀ, (ਉਹ ਸਿਮਰਨ, ਮਾਇਆ ਦੇ ਬੰਧਨਾਂ ਤੋਂ) ਮੁਕਤ ਕਰ ਦੇਂਦਾ ਹੈ (ਅਤੇ ਪਾਪਾਂ ਵਿਕਾਰਾਂ ਦਾ) ਵੱਡਾ ਬੋਝ (ਮਨ ਤੋਂ) ਲਹਿ ਜਾਂਦਾ ਹੈ। (ਉਸ ਪ੍ਰਭੂ ਨੂੰ ਆਪਣੇ) ਹਿਰਦੇ ਵਿਚ ਨਮਸਕਾਰ ਕਰ (ਤਾਂ ਜੋ) ਮੁੜ ਮੁੜ (ਤੇਰਾ ਇਸ ਸੰਸਾਰ ਵਿਚ) ਆਉਣਾ (ਜਾਣਾ) ਨਾ ਹੋਵੇ।੨।

ਜਿਸ (ਵਾਹਿਗੁਰੂ ਜੀ ਦੇ) ਸਿਮਰਨ ਦੁਆਰਾ ਤੂੰ (ਆਤਮਿਕ) ਅਨੰਦ ਮਾਣਦਾ ਹੈਂ (ਉਸ ਵਾਹਿਗੁਰੂ ਨੇ ਤੇਰੇ ਅੰਦਰ ਗਿਆਨ ਰੂਪੀ) ਦੀਵਾ ਬਿਨਾ ਤੇਲ ਤੋਂ ਬੰਨ੍ਹ ਕੇ ਟਿਕਾਇਆ ਹੋਇਆ ਹੈ। ਉਹ (ਗਿਆਨ ਰੂਪੀ) ਦੀਵਾ (ਮਨੁੱਖ ਨੂੰ) ਸੰਸਾਰ ਵਿਚ ਅਮਰ ਕਰਨ ਵਾਲਾ ਹੈ। (ਜਿਸ ਸਰੀਰ ਦੇ ਅੰਦਰ ਇਹ ਦੀਵਾ ਜਗ ਪਿਆ, ਜਾਣੋ ਉਸ ਨੇ ਉਸਦੇ ਅੰਦਰੋਂ) ਕਾਮ, ਕ੍ਰੋਧ ਤੇ (ਹੋਰ) ਜ਼ਹਿਰੀਲੇ (ਤੱਤ) ਮਾਰ ਕੇ ਕਢ ਲਏ।੩।

ਜਿਸ (ਵਾਹਿਗੁਰੂ ਜੀ ਦੇ) ਸਿਮਰਨ ਦੁਆਰਾ ਤੇਰੀ ਗਤੀ ਹੁੰਦੀ ਹੈ (ਹੇ ਭਾਈ! ਤੂੰ) ਉਹ ਸਿਮਰਨ (ਆਪਣੇ) ਗਲ ਵਿਚ ਪ੍ਰੋ ਕੇ ਰਖ। ਉਹ ਸਿਮਰਨ (ਨਿਰੰਤਰ) ਕਰੀ ਚਲ (ਉਸ ਨੂੰ ਆਪਣੇ ਗਲੋਂ) ਲਾਹ ਕੇ (ਪਰੇ) ਨਾ ਰਖ। (ਭਾਵ ਸਿਮਰਨ ਵਿਚ ਜੁਟਿਆ ਰਹੁ ਇਸ ਤਰ੍ਹਾਂ) ਗੁਰੂ ਦੀ ਕਿਰਪਾ ਨਾਲ (ਤੂੰ ਸੰਸਾਰ ਸਾਗਰ ਤੋਂ) ਪਾਰ ਹੋ ਜਾਵੇਂਗਾ।੪।

(ਹੇ ਭਾਈ!) ਜਿਸ (ਵਾਹਿਗੁਰੂ ਜੀ ਦੇ) ਸਿਮਰਨ ਕਰਕੇ ਤੈਨੂੰ (ਕਿਸੇ ਦੀ) ਮੁਥਾਜੀ ਨਹੀਂ (ਸਹਿਣੀ ਪੈਂਦੀ ਅਤੇ ਤੂੰ ਆਪਣੇ) ਘਰ ਵਿਚ ਰੇਸ਼ਮੀ ਚਾਦਰ ਤਾਣ ਕੇ (ਭਾਵ ਬੇਫ਼ਿਕਰ ਹੋ ਕੇ ਸੁਖ ਦੀ ਨੀਂਦ) ਸੌਂਦਾ ਹੈਂ, (ਫਿਰ ਤੇਰੀ ਹਿਰਦਾ ਰੂਪੀ) ਸੇਜ ਸੁਖਾਂ ਵਾਲੀ (ਹੋ ਜਾਂਦੀ ਹੈ, ਤੇਰਾ) ਜੀਵਾਤਮਾ ਖਿੜਦਾ (ਭਾਵ ਪ੍ਰਸੰਨ) ਹੁੰਦਾ ਹੈ, ਉਹ ਸਿਮਰਨ ਰੂਪ (ਅੰਮ੍ਰਿਤ) ਤੂੰ ਦਿਨ ਰਾਤ (ਹਰ ਸਮੇਂ ਹੀ) ਪੀਂਦਾ ਰਹੁ।੫।

ਜਿਸ (ਵਾਹਿਗੁਰੂ ਜੀ ਦੇ) ਸਿਮਰਨ ਨਾਲ ਤੇਰੀ ਬਿਪਤਾ (ਬੀਮਾਰੀ ਆਦਿ) ਦੂਰ ਹੋ ਜਾਂਦੀ ਹੈ, ਜਿਸ ਸਿਮਰਨ ਨਾਲ ਤੈਨੂੰ ਮਾਇਆ ਨਹੀਂ ਪੋਹਦੀ (ਭਾਵ ਤੇਰੇ ਤੇ ਅਸਰ ਨਹੀਂ ਕਰਦੀ)। (ਹੇ ਭਾਈ! ਅਜਿਹਾ ਨਾਮ) ਸਿਮਰ ਸਿਮਰ ਕੇ (ਹਰ ਵੇਲੇ) ਹਰੀ ਹਰੀ (ਤੈਨੂੰ ਆਪਣੇ) ਮਨ ਵਿਚ ਗਾਉਣਾ ਚਾਹੀਦਾ ਹੈ। (ਪਰ ਯਾਦ ਰਖ) ਇਹ ਸਿਮਰਨ ਸਤਿਗੁਰੂ ਤੋਂ ਹੀ ਪਾਈਦਾ ਹੈ।੬।

(ਹੇ ਪਿਆਰਿਆ! ਤੂੰ) ਦਿਨ ਰਾਤ ਸਦਾ ਹੀ (ਵਾਹਿਗੁਰੂ) ਨੂੰ ਸਿਮਰ, ਉਠਦਿਆਂ, ਬਹਿੰਦਿਆਂ, (ਹਰੇਕ) ਸੁਆਸ ਨਾਲ (ਹਰੇਕ) ਗਿਰਾਹੀ ਨਾਲ (ਵਾਹਿਗੁਰੂ ਸਿਮਰਦਾ ਰਹੁ)। (ਭਾਵੇਂ ਤੂੰ) ਜਾਗ (ਰਿਹਾ ਹੋਵੇਂ ਭਾਵੇਂ) ਸੌਣ ਵਾਲਾ (ਹੋਵੇਂ? ਤੂੰ ਨਾਮ) ਸਿਮਰਨ ਦਾ ਰਸ ਭੋਗਦਾ ਭੁੰਚਦਾ ਰਹੁ। (ਪਰ ਯਾਦ ਰਖ), ਵਾਹਿਗੁਰੂ ਜੀ ਦਾ ਸਿਮਰਨ (ਵੱਡੇ) ਭਾਗਾਂ ਨਾਲ (ਗੁਰੂ ਪਾਸੋਂ ਹੀ) ਪ੍ਰਾਪਤ ਕਰੀਦਾ ਹੈ।੭।

ਜਿਸ ਸਿਮਰਨ ਨਾਲ (ਤੇਰੇ ਸਿਰ ਤੇ ਪਾਪਾਂ ਦਾ) ਭਾਰ ਨਹੀਂ (ਰਹਿੰਦਾ), ਉਸ ਰਾਮ ਨਾਮ ਦਾ ਸਿਮਰਨ ਹੀ (ਤੇਰੇ ਜੀਵਨ ਦਾ) ਆਧਾਰ (ਆਸਰਾ) ਹੈ। ਕਬੀਰ ਜੀ ਆਖਦੇ ਹਨ (ਹੇ ਭਾਈ!) ਜਿਸ (ਪ੍ਰਭੂ ਦਾ ਕੋਈ) ਅੰਤ ਨਹੀਂ(ਪਾ ਸਕਦਾ), ਉਸ (ਵਾਹਿਗੁਰੂ) ਦੇ ਸਾਹਮਣੇ (ਬਿਨਾਂ ਸਿਮਰਨ ਦੇ ਹੋਰ ਕੋਈ) ਤੰਤਰ ਮੰਤਰ

(ਆਦਿ) ਨਹੀਂ ਚਲ ਸਕਦਾ। (ਭਾਵ ਉਸਦੀ ਸਿਮਰਨ ਸ਼ਕਤੀ ਤੋਂ ਸਿਵਾ ਹੋਰ ਕਿਸੇ ਤਰੀਕੇ ਨਾਲ ਉਸ ਪ੍ਰਭੂ ਨੂੰ ਨਹੀਂ ਮਿਲਿਆ ਜਾ ਸਕਦਾ)।੮।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ-ਸਿਮਰਨ ਦੀ ਮਹਿਮਾ ਦਰਸਾਈ ਹੈ ਅਤੇ ਨਾਲ ਹੀ ਮਨ ਨੂੰ ਸੰਬੋਧਿਤ ਕੀਤਾ ਹੈ:—

**ਐਸਾ ਸਿਮਰਨੁ ਕਰਿ ਮਨ ਮਾਹਿ ॥ ਬਿਨੁ ਸਿਮਰਨ ਮੁਕਤਿ ਕਤ ਨਾਹਿ॥**

ਗੁਰੂ ਘਰ ਵਿਚ ਨਾਮ-ਸਿਮਰਨ ਦੀ ਬਹੁਤ ਮਹੱਤਤਾ ਹੈ। ਸੁਖਮਨੀ ਸਾਹਿਬ ਦੀ ਪਹਿਲੀ ਅਸ਼ਟਪਦੀ 'ਪ੍ਰਭ ਕੈ ਸਿਮਰਨਿ ਗਰਭਿ ਨ ਬਸੈ' ਸਿਮਰਨ ਦੇ ਫਲ ਨਾਲ ਭਰੀ ਪਈ ਹੈ। ਗੁਰਬਾਣੀ ਵਿਚ ਸਿਮਰਨ ਦੀ ਪ੍ਰੇਰਨਾ ਬਾਰੇ ਬੇਅੰਤ ਥਾਈਂ ਆਦੇਸ਼ ਦਿੱਤੇ ਹਨ:—

੧. **ਸਿਮਰਹੁ ਸਿਮਰਹੁ ਸਾਸਿ ਸਾਸਿ, ਮਤ ਬਿਲਮ ਕਰੇਹ ॥**
**ਛੋਡਿ ਪ੍ਰਪੰਚੁ ਪ੍ਰਭ ਸਿਉ ਰਚਹੁ ਤਜਿ ਕੂੜੇ ਨੇਹ ॥** [ਪੰਨਾਂ ੮੧੨

੨. **ਰੇ ਮਨ ਮੂੜ ਸਿਮਰ ਸੁਖ ਦਾਤਾ, ਨਾਨਕ ਦਾਸ ਤੁਝਹਿ ਸਮਝਾਵਤ॥**[ਪੰਨਾ ੧੩੮੮

੩. **ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥** [ਪੰਨਾ ੧੯੯

੪. **ਨਿਕਸੁ ਰੇ ਪੰਖੀ, ਸਿਮਰਿ ਹਰਿ ਪਾਂਖ ॥** [ਪੰਨਾ ੨੦੪

੫. **ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ, ਨਾਮੁ ਗੋਬਿੰਦ ਕਾ ਸਦਾ ਲੀਜੈ॥** [ਪੰਨਾ ੬੮੩

ਨਾਮ ਸਿਮਰਨ ਨੇ ਹੀ ਪਹਿਲਾ ਮਨ ਦੀ ਮੈਲ ਨੂੰ ਕਟਣਾ ਹੈ ਫਿਰ ਅੰਮ੍ਰਿਤ ਨਾਮ ਨੇ ਹਿਰਦੇ ਵਿਚ ਵਸਣਾ ਹੈ। ਮਨੁੱਖ ਦੇ ਜੀਵਨ ਦਾ ਮੁਖ ਪ੍ਰਯੋਜਨ ਨਾਮ-ਸਿਮਰਨ ਹੈ ਜਿਸ ਵਲੋਂ ਇਹ ਅਵੇਸਲਾ ਹੈ। ਗੁਰੂ ਪਾਤਿਸ਼ਾਹ ਜੀ ਨੇ ਗਉੜੀ ਬਾਵਨ ਅਖਰੀ ਵਿਚ ਜਿਥੇ ਮਨੁੱਖਾ ਜਨਮ ਦੇ ਉਦੇਸ਼ ਦਾ ਵਰਣਨ ਕੀਤਾ ਹੈ ਉਥੇ ਬੇਨਤੀ ਕਰਨ ਦੀ ਜਾਚ ਸਿਖਾਈ ਹੈ:—

**ਫਫਾ ਫਿਰਤ ਫਿਰਤ ਤੂ ਆਇਆ ॥ ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ॥**
**ਫਿਰਿ ਇਆ ਅਉਸਰੁ ਚਰੈ ਨ ਹਾਥਾ। ਨਾਮੁ ਜਪਹੁ ਤਉ ਕਟੀਅਹਿ ਫਾਸਾ ॥**
**ਫਿਰਿ ਫਿਰਿ ਆਵਨ ਜਾਨੁ ਨ ਹੋਈ ॥ ਏਕਹਿ ਏਕ ਜਪਹੁ ਜਪੁ ਸੋਈ ॥**
**ਕਰਹੁ ਕ੍ਰਿਪਾ ਪ੍ਰਭ ਕਰਨੈਹਾਰੇ ॥ ਮੇਲਿ ਲੇਹੁ ਨਾਨਕ ਬੇਚਾਰੇ ॥** [ਪੰਨਾ ੨੫੮

ਨਾਮ-ਸਿਮਰਨ ਪ੍ਰਭੂ ਦੀ ਨਦਰਿ ਦੀ ਖੇਡ ਹੈ ਕਿਉਂਕਿ "ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵ ਲਾਇ" ਵਾਲੇ ਅੰਮ੍ਰਿਤ ਬਚਨ ਸਾਡੀ ਅਗਵਾਈ ਲਈ ਮੌਜੂਦ ਹਨ। ਪਰ ਨਦਰਿ ਦਾ ਪਾਤਰ ਬਣਨ ਲਈ ਵੀ ਉਦਮ ਕਰਨ ਦੀ ਲੋੜ ਹੈ। ਗੁਰੂ ਦੇ ਹੁਕਮ ਦੀ ਪਾਲਨਾ ਹਿਤ ਗੁਰੂ ਵਾਲੇ ਬਣ ਕੇ ਹੀ ਅੰਮ੍ਰਿਤੁ ਵੇਲਾ ਪ੍ਰਾਪਤ ਹੁੰਦਾ ਹੈ, ਸਤਿਸੰਗਤ ਮਿਲਦੀ ਹੈ, ਪਰਮੇਸ਼ਰ ਦੀ ਸਿਫਤਿ ਸਾਲਾਹ ਕਰੀਦੀ ਤੇ ਸੁਣੀਦੀ

ਹੈ, ਜਿਸ ਤੋਂ ਸਿਮਰਨ ਦੀ ਲਾਗ ਲਗਦੀ ਹੈ। ਇਸ ਤਰ੍ਹਾਂ ਗੁਰਮਤਿ ਗਾਡੀ ਰਾਹ ਤੇ ਚਲਦਿਆਂ ਇਹ ਲੋਕ ਸੁਖੀ ਤੇ ਪਰਲੋਕ ਸੁਹੇਲਾ ਹੋ ਜਾਂਦਾ ਹੈ।

ਸਿਮਰਨ ਬਾਰੇ ਇਸ ਸ਼ਬਦ ਦੇ ਆਧਾਰ ਤੇ ਬੇਅੰਤ ਸਮਗਰੀ ਦਿਤੀ ਜਾ ਸਕਦੀ ਹੈ ਪਰ ਇਹ ਗੁਹਜ਼ ਵਿਸ਼ਾ ਹੈ। ਸੋ ਸ਼ਬਦ ਦੇ ਪ੍ਰੇਮੀਆਂ ਨਾਲ ਸਿਮਰਨ ਬਾਰੇ ਸੰਕੇਤ ਮਾਤਰ ਵਿਚਾਰਾਂ ਦੀ ਸਾਂਝ ਕੀਤੀ ਹੈ। ਇਸ ਸ਼ਬਦ ਦੇ ਚੌਥੇ ਪਦੇ ਨੂੰ ਸਦਾ ਯਾਦ ਰਖੋ;

**"ਜਿਹ ਸਿਮਰਨਿ ਤੇਰੀ ਗਤਿ ਹੋਇ॥ ਸੋ ਸਿਮਰਨੁ ਰਖਿ ਕੰਠਿ ਪਰੋਇ ॥**
**ਸੋ ਸਿਮਰਨੁ ਕਰਿ, ਨਹੀ ਰਾਖੁ ਉਤਾਰਿ ॥ ਗੁਰ ਪ੍ਰਸਾਦੀ ਉਤਰਹਿ ਪਾਰਿ ॥੧੪॥**

## ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ

**੧ੴ ਸਤਿਗੁਰ ਪ੍ਰਸਾਦਿ ॥ ਬੰਧਚਿ, ਬੰਧਨੁ ਪਾਇਆ ॥ ਮੁਕਤੈ ਗੁਰਿ, ਅਨਲੁ ਬੁਝਾਇਆ ॥ ਜਬ ਨਖਸਿਖ, ਇਹੁ ਮਨੁ ਚੀਨ੍ਹਾ ॥ ਤਬ ਅੰਤਰਿ ਮਜਨੁ ਕੀਨ੍ਹਾ ॥੧॥ ਪਵਨ ਪਤਿ, ਉਨਮਨਿ ਰਹਨੁ ਖਰਾ ॥ ਨਹੀ ਮਿਰਤੁ, ਨ ਜਨਮੁ ਜਰਾ ॥੧॥ਰਹਾਉ॥ ਉਲਟੀ ਲੇ ਸਕਤਿ ਸਹਾਰੰ ॥ ਪੈਸੀਲੇ ਗਗਨ ਮਝਾਰੰ ॥ ਬੇਧੀਅਲੇ ਚਕ੍ਰ ਭੁਅੰਗਾ ॥ ਭੇਟੀਅਲੇ ਰਾਇ ਨਿਸੰਗਾ ॥੨॥ ਚੂਕੀਅਲੇ, ਮੋਹ ਮਇਆਸਾ ॥ ਸਸਿ ਕੀਨੋ ਸੂਰ ਗਿਰਾਸਾ ॥ ਜਬ ਕੁੰਭਕੁ, ਭਰਿਪੁਰਿ ਲੀਣਾ ॥ ਤਹ ਬਾਜੇ ਅਨਹਦ ਬੀਣਾ ॥੩॥ ਬਕਤੈ, ਬਕਿ ਸਬਦੁ ਸੁਨਾਇਆ ॥ ਸੁਨਤੈ, ਸੁਨਿ ਮੰਨਿ ਬਸਾਇਆ ॥ ਕਰਿ ਕਰਤਾ, ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥੪॥੧॥੧੦॥**

**ਪਦ ਅਰਥ:** ਬੰਧਚਿ-ਬੰਨ੍ਹਣ ਵਾਲੀ ਮਾਇਆ ਨੇ। ਮੁਕਤੈ ਗੁਰਿ-ਮੁਕਤ ਗੁਰੂ ਨੇ। ਅਨਲ-(ਤ੍ਰਿਸ਼ਨਾ ਰੂਪੀ) ਅੱਗ ਨੂੰ। ਨਖ ਸਿਖ-ਨਹੁੰਆਂ ਤੋਂ ਲੈ ਕੇ ਸਿਰ ਦੀ ਚੋਟੀ ਤਕ, ਭਾਵ ਚੰਗੀ ਤਰ੍ਹਾਂ। ਚੀਨਾ-ਸਮਝਿਆ। ਮਜਨੁ-ਇਸ਼ਨਾਨ। ਪਵਨ ਪਤਿ-ਹਵਾ (ਵਾਂਗੂ ਚੰਚਲ ਮਨ ਦਾ) ਮਾਲਕ ਜੀਵਾਤਮਾ। ਉਨਮਤਿ-ਅਨੰਦਮਈ ਅਵਸਥਾ ਵਿਚ। ਰਹਨੁ-ਵਾਸਾ। ਖਰਾ-ਚੰਗਾ। ਮਿਰਤੁ-ਮੌਤ। ਜਰਾ-ਬੁਢੇਪਾ।੧।ਰਹਾਉ। ਉਲਟੀ-ਉਲਟ ਕੇ। ਸਕਤਿ-ਸ਼ਕਤੀ, ਮਾਇਆ। ਸਹਾਰੰ-ਸਹਾਰਾ, ਟਿਕਾਉ। ਪੈਸੀਲੇ-ਪੈ ਜਾਈਦਾ ਹੈ। ਗਗਨ ਮਝਾਰੰ-ਆਕਾਸ਼ ਭਾਵ ਦਸਮ ਦੁਆਰ ਵਿਚ। ਬੇਧੀਅਲੇ-ਵਿੰਨੇ ਜਾਂਦੇ ਹਨ। ਚਕ੍ਰ ਭੁਅੰਗਾ-ਭੁਇਅੰਗਮ ਨਾੜੀ ਦੇ ਚਕਰ। ਭੇਟੀਅਲੇ-ਮਿਲ ਪਈਦਾ ਹੈ। ਰਾਇ-(ਹਰੀ) ਰਾਜੇ ਨੂੰ। ਨਿਸੰਗਾ-ਬਿਨਾ ਸ਼ੰਕੇ ਦੇ।੨। ਚੂਕੀਅਲੇ-ਦੂਰ ਹੋ ਗਿਆ। ਮੋਹ ਮਇਆਸਾ-ਮਾਇਆ ਦਾ ਮੋਹ ਤੇ ਆਸਾ। ਸਸਿ-ਚੰਦਰਮਾ (ਭਾਵ ਸ਼ਾਂਤੀ) ਨੇ। ਸੂਰ ਗਿਰਾਸਾ-ਸੂਰਜ (ਭਾਵ ਤ੍ਰਿਸ਼ਨਾ ਰੂਪ ਤਪਸ਼) ਨੂੰ ਖਾ ਲਿਆ। ਕੁੰਭਕੁ-ਪ੍ਰਾਣਾ ਨੂੰ ਅੰਦਰ ਵਲ ਖਿਚਣਾ। ਭਰਿਪੁਰਿ-ਉਸ ਭਰਪੂਰ ਪ੍ਰਭੂ ਵਿਚ। ਲੀਣਾ-ਲੀਨ ਹੋ ਗਿਆ। ਬਕਿ-ਬੋਲ ਕੇ। ਸੁਨਤੈ-ਸੁਣਨ ਵਾਲੇ (ਜਗਿਆਸੂ) ਨੇ। ਸੁਨਿ-ਸੁਣ ਕੇ। ਮੰਨਿ-ਮਨ ਵਿਚ। ਕਰਿ ਕਰਤਾ-ਕਰਤਾ ਕਰਤਾ ਕਰਕੇ (ਵਾਹਿਗੁਰੂ ਵਾਹਿਗੁਰੂ ਜਪ ਕੇ)। ਉਤਰਸਿ ਪਾਰੰ-ਪਾਰ ਉਤਰ ਗਿਆ। ਸਾਰੰ-ਸਾਰ, ਤੱਤ, ਅਸਲੀ ਭੇਦ ਵਾਲੀ ਗਲ।

**ਅਰਥ:** (ਹੇ ਭਾਈ!) ਬੰਨ੍ਹਣ ਵਾਲੀ ਮਾਇਆ ਨੇ (ਆਪਣਾ) ਬੰਧਨ ਪਾਇਆ ਸੀ (ਪਰ) ਮੁਕਤੇ ਗੁਰੂ ਨੇ (ਮਾਇਆ ਦੀ ਤ੍ਰਿਸ਼ਨਾ ਰੂਪੀ) ਅੱਗ ਨੂੰ ਬੁਝਾ ਦਿਤਾ। ਜਦੋਂ ਗੁਰੂ ਪਾਸੋਂ ਨਹੁੰਆਂ ਤੋਂ ਸਿਰ ਤਕ ਭਾਵ ਪੂਰੀ ਤਰ੍ਹਾਂ ਇਸ ਮਨ ਨੂੰ ਸਮਝਿਆ, ਤਦੋਂ (ਅੰਤਰਿ ਗਤਿ ਤੀਰਥ ਉਤੇ) ਇਸ਼ਨਾਨ ਕੀਤਾ॥੧॥

ਹਵਾਂ ਵਾਂਗ ਚੰਚਲ ਮਨ ਦੇ ਪਤੀ (ਜੀਵਾਤਮਾ) ਦਾ ਚੰਗੀ ਤਰ੍ਹਾਂ ਅਨੰਦਮਈ ਅਵਸਥਾ ਵਿਚ ਵਾਸਾ ਹੋ ਗਿਆ (ਜਿਥੇ) ਨਾ ਮੌਤ ਹੈ, ਨਾ ਜਨਮ ਹੈ, ਨਾ ਬੁਢੇਪਾ ਹੈ॥੧॥ਰਹਾਉ॥

(ਹੇ ਭਾਈ!) ਮਾਇਆ (ਸ਼ਕਤੀ) ਵਲੋਂ (ਬਿਰਤੀ) ਉਲਟ ਕੇ ਮਨ ਨੂੰ ਸਹਾਰਾ (ਟਿਕਾਉ) ਆ ਗਿਆ (ਅਤੇ) ਦਸਮ ਦੁਆਰ (ਭਾਵ ਪ੍ਰਭੂ ਦੇ ਚਰਨਾ) ਵਿਚ ਪਹੁੰਚ ਗਿਆ, (ਭਾਵ ਟਿਕ ਗਿਆ)। ਭੁਅੰਗਮ ਚਕਰ ਨੂੰ ਵਿੰਨ੍ਹ ਲਿਆ ਅਤੇ ਬਿਨਾ ਸ਼ੰਕੇ ਹਰੀ ਮਿਲ ਪਏ॥੨॥

(ਹੇ ਭਾਈ!) ਜਦੋਂ ਮੋਹ ਮਈ ਆਸਾਂ ਦੂਰ ਹੋ ਗਈਆਂ, ਸਸਿ (ਚੰਦਰਮਾ ਦੀ ਠੰਢੀ ਨਾੜੀ ਭਾਵ) ਸ਼ਾਂਤੀ ਨੇ ਸੂਰਜ (ਰੂਪ ਤੱਤੀ, ਨਾੜੀ ਭਾਵ ਤ੍ਰਿਸ਼ਨਾ) ਨੂੰ ਖਾ ਲਿਆ (ਭਾਵ ਮੁਕਾ ਦਿਤਾ), ਜਦੋਂ (ਮਨ ਦੀ ਬ੍ਰਿਤੀ) ਉਪਰ ਵਲ (ਭਾਵ ਸਰਬ ਵਿਆਪਕ ਪ੍ਰਭੂ ਵਿਚ) ਲੀਨ ਹੋ ਗਈ, (ਤਾਂ) ਉਥੇ ਇਕ ਰਸ ਵੀਣਾ ਦੇ (ਅਨਹਦ) ਵਾਜੇ ਵਜੇ॥੩॥

ਜਦੋਂ ਉਪਦੇਸ਼ ਕਰਨ ਵਾਲੇ ਗੁਰੂ ਨੇ (ਆਪਣਾ) ਸ਼ਬਦ (ਉਪਦੇਸ਼) ਬੋਲ ਕੇ ਸੁਣਾਇਆ (ਤਾਂ) ਸੁਣਨ ਵਾਲੇ (ਜਿਗਿਆਸੂ) ਨੇ (ਉਹ ਸ਼ਬਦ) ਸੁਣ ਕੇ (ਆਪਣੇ) ਮਨ ਵਿਚ ਵਸਾਇਆ (ਉਹ) ਕਰਤਾ ਕਰਤਾ (ਵਾਹਿਗੁਰੂ ਵਾਹਿਗੁਰੂ) ਕਰਕੇ (ਸੰਸਾਰ ਸਾਗਰ ਤੋਂ) ਪਾਰ ਹੋ ਗਿਆ। ਕਬੀਰ ਜੀ ਆਖਦੇ ਹਨ (ਕਿ ਇਹੋ ਹੀ ਅਸਲ ਵਿਚ) ਤੱਤ (ਵਾਲੀ ਗਲ ਹੈ)॥੪॥੧॥੧੦॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਹੈ:–

**ਪਵਨ ਪਤਿ ਉਨਮਨਿ ਰਹਨੁ ਖਰਾ ॥ ਨਹੀ ਮਿਰਤੁ ਨ ਜਨਮੁ ਜਰਾ ॥**

ਗੁਰਮਤ ਵਿਚ 'ਉਨਮਨ' ਸ਼ਬਦ ਅੰਦਰਲੀ ਇਕ ਖਾਸ ਲਿਵ ਵਾਲੀ ਅਵਸਥਾ ਦੀ ਲਖਾਇਕ ਹੈ। ਜਿਵੇਂ:–

**ਉਨਮਨ ਮਨ ਮਨ ਹੀ ਮਿਲੇ, ਛੁਟਕਤ ਬਜਰ ਕਪਾਟ ॥** [ਪੰਨਾ ੩੪੬

ਉਨਮਨ ਵਿਸ਼ਾਲ ਅਨੁਭਵੀ ਗਿਆਨ ਦੀ ਇਕ ਅੰਦਰਲੀ ਹਾਲਤ ਹੈ ਜਿਸ ਨੂੰ ਕੇਵਲ ਉਚ ਕੋਟੀ ਦੇ ਨਾਮ ਅਭਿਆਸੀ ਹੀ ਜਾਣਦੇ ਹਨ। ਇਹ ਇਹੋ ਜਿਹੀ ਅਵਸਥਾ ਜਿਥੇ ਨਾ ਮੌਤ ਹੈ ਨਾ ਜਨਮ ਹੈ ਨਾ ਬੁਢੇਪਾ ਹੈ। ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀ ਨੇ ਜੈਤਸਰੀ ਰਾਗ ਅੰਦਰ 'ਉਨਮਨਿ' ਸ਼ਬਦ ਦਾ ਇਉਂ ਜ਼ਿਕਰ ਕੀਤਾ ਹੈ:-

**ਧਨੁ ਧਨੁ ਵਡਭਾਗ ਮਿਲਿਓ ਗੁਰੁ ਸਾਧੂ, ਮਿਲਿ ਸਾਧੂ ਲਿਵ ਉਨਮਨਿ ਲਾਗਿਬਾ॥**[ਪੰ. ੬੯੭

ਇਸ ਵਿਚ ਜੋਗ ਮਤ ਦੀ ਪ੍ਰਚਲਤ ਸ਼ਬਦਾਵਲੀ, ਗਗਨ, ਭੁਅੰਗਾ, ਸਸਿ, ਸੂਰ, ਕੁੰਭਕ ਆਦਿ ਉਨਮਨ ਅਵਸਥਾ ਨਾਲ ਹੀ ਸਬੰਧਤ ਹੈ, ਪਰ ਕਬੀਰ ਜੀ ਜੋਗ ਮਤ ਦੀ ਕ੍ਰਿਆ ਨੂੰ ਅਪਨਾਉਣ ਦੇ ਉਕੇ ਹਮਾਇਤੀ ਨਹੀਂ ਹਨ। ਹਾਂ, ਕਿਸੇ ਜੋਗੀ ਨਾਲ ਰਬੀ-ਗਿਆਨ ਬਾਰੇ ਵਿਚਾਰਾਂ ਦੀ ਸਾਂਝ ਪਾਉਣੀ ਹੋਵੇ ਤਾਂ

ਅਜਿਹੀ ਸ਼ਬਦਾਵਲੀ ਦਾ ਵਰਤਣਾ ਜ਼ਰੂਰੀ ਹੋ ਜਾਂਦਾ ਹੈ। ਬਾਕੀ ਸਾਰੇ ਸ਼ਬਦ ਦਾ ਸਿਧਾਂਤ ''ਕਰਿ ਕਰਤਾ ਉਤਰਸਿ ਪਾਰੰ ॥ ਕਹੇ ਕਬੀਰਾ ਸਾਰੰ'' ਹੀ ਹੈ। ਤਤ ਇਹ ਹੈ ਕਿ ਜਿਸ ਜਿਗਿਆਸੂ ਨੂੰ ਸਤਿਗੁਰੂ ਨੇ ਆਪਣਾ ਸ਼ਬਦ (ਉਪਦੇਸ਼) ਸੁਣਾਇਆ, ਉਸ ਨੇ ਧਿਆਨ ਨਾਲ ਸੁਣ ਕੇ ਆਪਣੇ ਮਨ ਵਿਚ ਵਸਾਇਆ, ''ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ। ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਾ ਤਤ ਤੂ'' (ਪੰ. ੧੩੭੫) ਵਿਚ ਸਮਾਅ ਗਿਆ।

**ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥ ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥ ਕਰੁ ਰੇ ਗਿਆਨੀ, ਬ੍ਰਹਮ ਬੀਚਾਰੁ ॥ ਜੋਤੀ ਅੰਤਰਿ ਧਰਿਆ ਪਸਾਰੁ ॥੧॥ਰਹਾਉ॥ ਹੀਰਾ ਦੇਖਿ, ਹੀਰੇ ਕਰਉ ਆਦੇਸੁ ॥ ਕਹੈ ਕਬੀਰੁ, ਨਿਰੰਜਨ ਅਲੇਖੁ ॥੨॥੨॥੧੧॥**

**ਪਦ ਅਰਥ**:ਦੁਇ-ਦੋਵੇਂ। ਜੋਤਿ ਸਰੂਪ-ਚਾਨਣ ਰੂਪ ਹਨ। ਜੋਤੀ ਅੰਤਰਿ-(ਇਹਨਾਂ ਦੇ) ਚਾਨਣੇ ਅੰਦਰ। ਅਨੂਪੁ–ਅਨ-ਊਪ, ਜਿਸ ਵਰਗਾ ਕੋਈ ਨਹੀਂ ਹੈ। ਗਿਆਨੀ-ਹੇ ਗਿਆਨਵਾਨ ਪੁਰਸ਼!। ਧਰਿਆ-ਬਣਾ ਕੇ ਰਖਿਆ ਹੈ। ਪਸਾਰੁ-ਪਸਾਰਾ, ਖਿਲਾਰਾ। ਹੀਰਾ ਦੇਖਿ-ਰਤਨ ਨੂੰ ਵੇਖ ਕੇ। ਕਰਉ ਆਦੇਸੁ-ਮੈਂ ਨਮਸਕਾਰ ਕਰਦਾ ਹਾਂ। ਨਿਰੰਜਨ-ਮਾਇਆ ਦੇ ਪ੍ਰਭਾਵ ਤੋਂ ਰਹਿਤ ਵਾਹਿਗੁਰੂ। ਅਲੇਖੁ-ਲੇਖੇ ਤੋਂ ਰਹਿਤ।

**ਅਰਥ**: ਚੰਨ ਤੇ ਸੂਰਜ ਦੋਵੇਂ ਚਾਨਣ ਰੂਪ ਹਨ। (ਪਰ ਤੱਤ ਇਹ ਹੈ ਕਿ ਇਨ੍ਹਾਂ ਦੇ) ਚਾਨਣ ਵਿਚ ਅਨੂਪ ਬ੍ਰਹਮ (ਆਪ) ਵਸਦਾ ਹੈ, (ਭਾਵ ਉਸ ਦੀ ਸੱਤਾ ਹੈ)।੧।

:ਹੇ ਗਿਆਨਵਾਨ ਪੁਰਸ਼! (ਤੂੰ ਉਸ) ਬ੍ਰਹਮ ਦਾ ਵੀਚਾਰ ਕਰ (ਜਿਸ ਨੇ ਆਪਣੀ) ਜੋਤਿ ਵਿਚੋਂ ਸਾਰਾ ਪਸਾਰਾ ਬਣਾ ਧਰਿਆ ਹੈ।੧।ਰਹਾਉ।

ਮੈਂ ਹੀਰੇ (ਕੀਮਤੀ ਰਤਨਾਂ ਪਦਾਰਥਾਂ ਨੂੰ) ਵੇਖ ਕੇ (ਉਸ) ਹੀਰੇ (ਪ੍ਰਭੂ) ਨੂੰ ਨਮਸਕਾਰ ਕਰਦਾ ਹਾਂ। ਕਬੀਰ ਜੀ ਕਹਿੰਦੇ ਹਨ ਕਿ (ਉਹ ਪ੍ਰਭੂ) ਮਾਇਆ ਦੇ ਪ੍ਰਭਾਵ ਤੋਂ ਰਹਿਤ ਅਤੇ ਲੇਖੇ ਤੋਂ ਰਹਿਤ ਹੈ।੨।੨।੧੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ'' ਵਾਲੇ ਖਿਆਲ ਨੂੰ ਹੀ ਪ੍ਰਗਟਾਇਆ ਗਿਆ ਹੈ ਚੰਨ ਸੂਰਜ ਤੇ ਹੀਰੇ ਵਿਚ ਰੋਸ਼ਨੀ ਹਰੀ ਦੀ ਹੈ। ਇਸ ਲਈ ਦ੍ਰਿਸ਼ਟਮਾਨ ਸੰਸਾਰ ਦੇ ਪਸਾਰੇ ਵਿਚ ਖਚਿਤ ਹੋਣ ਦੀ ਥਾਂ ਇਸ ਆਕਾਰ ਦੇ ਮੂਲ ਆਧਾਰ ਪਰਮਾਤਮਾ ਵਿਚ ਮਨ ਜੋੜ ਕੇ ਉਸ ਨੂੰ ਨਮਸਕਾਰ ਕਰਕੇ ਆਪਣਾ ਜੀਵਨ ਸਫਲਾਉਣਾ ਚਾਹੀਦਾ ਹੈ।

ਜੇ ਇਸ ਸ਼ਬਦ ਦੇ ਭਾਵ ਨੂੰ ਮੁਖ ਰਖੀਏ ਤਾਂ ਚੰਦ ਸੂਰਜ ਜੋ ਦੋਵੇਂ ਹੀ ਕਲੰਕਤ ਹਨ, ਨੂੰ ਮੱਥਾ ਟੇਕਣ ਦੀ ਨਿਖੇਧੀ ਹੈ, ਜਿਸ ਨੇ ਇਹ ਦੋ ਦੀਵੇ ਬਣਾਏ ਹਨ, ਉਸ ਅਗੇ ਹੀ ਸਭ ਨੂੰ ਸਜਦਾ ਜਾ ਨਮਸਕਾਰ ਕਰਨੀ ਸੋਭਦੀ ਹੈ:–

ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥ [ਜਾਪੁ ਸਾਹਿਬ

**ਦੁਨੀਆ ਹੁਸੀਆਰ ਬੇਦਾਰ, ਜਾਗਤ ਮੁਸੀਅਤ ਹਉ ਰੇ ਭਾਈ ॥ ਨਿਗਮ ਹੁਸੀਆਰ ਪਹਰੂਆ ਦੇਖਤ, ਜਮੁ ਲੇ ਜਾਈ ॥੧॥ਰਹਾਉ॥ ਨੀਬੁ ਭਇਓ ਆਂਬੁ,**

**ਆਂਬੁ ਭਇਓ ਨੀਬਾ, ਕੇਲਾ ਪਾਕਾ ਝਾਰਿ ॥ ਨਾਲੀਏਰ ਫਲੁ ਸੇਬਰਿ ਪਾਕਾ, ਮੂਰਖ ਮੁਗਧ ਗਵਾਰ ॥੧॥ ਹਰਿ ਭਇਓ ਖਾਂਡੁ, ਰੇਤੁ ਮਹਿ ਬਿਖਰਿਓ, ਹਸਤੀ ਚੁਨਿਓ ਨ ਜਾਈ ॥ ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ, ਚੀਟੀ ਹੋਇ ਚੁਨਿ ਖਾਈ ॥੨॥੩॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਦੁਨੀਆਂ, ਮਹਿਂ, ਚੁਨਿਓਂ। **ਫੁਟਕਲ**: ਹੁਸ਼ੀਆਰੁ।

**ਪਦ ਅਰਥ**: ਦੁਨੀਆ-ਦੁਨੀਆਂ ਤੋਂ। ਹੁਸੀਆਰ-(ਹੁਸ਼ੀਆਰ) ਹੋਸ਼ ਰਖਣ ਵਾਲਾ, ਖ਼ਬਰਦਾਰ। ਬੇਦਾਰ-ਜਾਗਦਾ ਹੋਇਆ। ਮੁਸੀਅਤ ਹਉ-ਲੁਟੇ ਜਾ ਰਹੇ ਹੋ। ਰੇ ਭਾਈ-ਹੇ ਭਾਈ!। ਨਿਗਮ-ਵੇਦ ਸ਼ਾਸਤ੍ਰ। ਹੁਸੀਆਰ ਪਹਰੂਆ-ਹੁਸ਼ਿਆਰ (ਸੁਚੇਤ) ਪਹਿਰੇਦਾਰ। ਦੇਖਤ-ਵੇਖਦਿਆਂ ਹੀ। ਲੈ ਜਾਈ-ਲੈ ਜਾ ਰਿਹਾ ਹੈ। ਨੀਬੁ-ਨਿੰਮ ਦਾ ਰੁੱਖ। ਆਂਬ-ਅੰਬ। ਨੀਬਾ-ਨਿੰਮ ਦਾ ਰੁਖ। ਕੇਲਾ ਪਾਕਾ-ਪੱਕਾ ਹੋਇਆ ਕੇਲਾ। ਝਾਰਿ-(ਕੰਡਿਆਂ ਵਾਲੀ) ਝਾੜੀ। ਸੇਬਰਿ-ਸਿੰਮਲ। ਖਾਂਡ-ਖੰਡ। ਰੇਤੁ ਮਹਿ-ਰੇਤ ਵਿਚ। ਬਿਖਰਿਓ-ਬਿਖਰੀ, ਰੁਲੀ ਹੋਈ ਹੋਵੇ। ਹਸਤੀ-ਹਾਥੀ, ਤੋਂ। ਚੁਨਿਓ ਨ ਜਾਈ-ਚੁਣੀ ਨਹੀਂ ਜਾ ਸਕਦੀ। ਕਮੀਰ-ਕਬੀਰ। ਤਜਿ-ਛਡ ਕੇ। ਚੀਟੀ ਹੋਇ-ਕੀੜੀ ਹੋ ਕੇ। ਚੁਨਿ ਖਾਈ-ਚੁਣ ਕੇ ਖਾ ਸਕੀਦੀ ਹੈ।

**ਅਰਥ**: ਹੇ ਦੁਨੀਆ ਦੇ ਲੋਕੋ! ਹੁਸ਼ਿਆਰ (ਸਾਵਧਾਨ) ਤੇ ਖ਼ਬਰਦਾਰ ਹੋਵੋ (ਭਾਵ ਗਿਆਨ ਸਰੂਪ ਵਿਚ ਜਾਗੋ) ਹੇ ਭਾਈ! (ਤੁਸੀਂ ਤਾਂ) ਜਾਗਦੇ ਹੀ (ਕਾਮ ਕ੍ਰੋਧ ਚੋਰਾਂ ਪਾਸੋਂ) ਲੁਟੇ ਜਾ ਰਹੇ ਹੋ। (ਜੇ ਇਹ ਸਮਝਦੇ ਹੋਵੋ ਕਿ ਅਸੀਂ ਵੇਦਾਂ ਦੇ ਗਿਆਨ ਅਨੁਸਾਰ ਕਰਮ ਕਰਦੇ ਹਾਂ, ਇਨ੍ਹਾਂ ਤੇ ਭਰੋਸਾ ਨਾ ਕਰੋ) ਵੇਦ ਸ਼ਾਸਤਰ ਹੁਸ਼ਿਆਰ ਪਹਿਰੇਦਾਰਾਂ ਦੇ ਵੇਖਦਿਆਂ ਹੀ (ਭਾਵ ਭਗਤੀ ਤੋਂ ਬਿਨਾ ਤੁਹਾਨੂੰ) ਜਮ-ਰਾਜ (ਪਕੜ ਕੇ) ਲੈ ਜਾਵੇਗਾ। (ਹੇ ਭਾਈ! ਤੁਹਾਨੂੰ) ਨਿੰਬ ਅੰਬ ਤੇ ਅੰਬ ਨਿੰਮ (ਰੂਪ) ਹੋਇਆ (ਦਿਸਦਾ ਹੈ), ਭਾਵ ਨਿੰਮ ਵਤ ਦੁਖ ਦੇਣ ਵਾਲੇ ਸਕਾਮ ਕਰਮਾਂ ਕਰਕੇ ਅੰਬ ਵਤ ਮਿਠੇ ਸੁਖਦਾਈ ਭਾਸਦੇ ਹਨ ਅਤੇ ਅੰਬ ਵਤ ਅਨੰਦ ਦੇਣ ਵਾਲੇ ਨਿਸ਼ਕਾਮ ਕਰਮ ਨਿੰਮ੍ ਵਾਂਗੂ ਕਉੜੇ ਜਾਪਦੇ ਹਨ, ਇਸ ਲਈ ਤੁਸੀਂ ਮੂਰਖ ਸਮਝੋ, ਕਿਉਂਕਿ ਤੁਹਾਨੂੰ) ਮਿੱਠਾ ਫਲ ਪੱਕਾ ਹੋਇਆ ਕੇਲਾ (ਭਾਵ ਨਾਮ-ਕੰਡੇਦਾਰ) ਝਾੜੀ (ਸਮਾਨ ਲਗਦਾ ਹੈ)। ਇਸ ਤਰ੍ਹਾਂ ਨਾਲੀਏਰ ਫਲ (ਤੁਹਾਨੂੰ) ਪੱਕੇ ਹੋਏ ਸਿੰਮਲ (ਦੇ ਨਿਕੰਮੇ ਫਲ ਵਾਂਗ ਲਗਦਾ ਹੈ, ਜੋ ਆਪਣੇ ਵਿਚ ਕੋਮਲ ਗਿਰੀ ਦੇਂਦਾ ਹੈ, ਸੋ ਤੁਸੀਂ) ਅਤਿਅੰਤ ਮੂਰਖ ਮਹਾਂਮੂਰਖ ਹੋ।੧।

(ਹੇ ਭਾਈ!) ਹਰੀ ਵਾਹਿਗੁਰੂ (ਨੂੰ ਇਉਂ ਸਮਝੋ ਜਿਵੇਂ) ਖੰਡ ਰੇਤ ਵਿਚ ਰਲੀ ਹੋਈ ਹੋਵੇ (ਪਰ ਉਹ ਖੰਡ) ਹਾਥੀਆਂ ਪਾਸੋਂ ਨਹੀਂ ਚੁਣੀ ਜਾ ਸਕਦੀ। ਕਬੀਰ ਜੀ ਆਖਦੇ ਹਨ (ਕਿ ਉਹ ਖੰਡ) ਕੀੜੀ ਬਣ ਕੇ ਚੁਣ ਕੇ ਖਾਈ ਜਾ ਸਕਦੀ ਹੈ। (ਇਸੇ ਤਰ੍ਹਾਂ ਮਨੁੱਖ) ਕੁਲ ਅਤੇ ਜ਼ਾਤ-ਪਾਤ, ਦਾ (ਹੰਕਾਰ) ਛੱਡ ਕੇ (ਭਾਵ ਕੀੜੀ ਵਾਂਗ ਨਿੰਮਰਤਾ ਧਾਰ ਕੇ ਪ੍ਰਭੂ ਨੂੰ ਮਿਲ ਸਕਦਾ ਹੈ ਨਿਰੀਆਂ ਗੱਲਾਂ ਨਾਲ ਕੁਝ ਨਹੀਂ ਬਣਦਾ)।੨।੩।੧੨।

# ਸਾਰੰਸ਼ ਅਤੇ ਸਿਧਾਂਤ

ਵੇਦ ਸ਼ਾਸਤਰ ਦੇ ਹੁੰਦਿਆਂ ਲੋਕ ਅਗਿਆਨਤਾ ਵਿਚ ਵਰਤਦੇ ਹਨ। ਹਉਮੈ ਵਿਚ ਫਸੇ ਹੋਏ ਲੋਕ ਚੰਗੇ ਨੂੰ ਮੰਦਾ ਤੇ ਮੰਦੇ ਨੂੰ ਚੰਗਾ ਆਖਣ ਦੇ ਆਦੀ ਬਣ ਗਏ ਹਨ। ਭਗਤ ਕਬੀਰ ਜੀ ਨੇ ਇਸੇ ਲਈ ਲੋਕਾਂ ਨੂੰ ਝੰਝੋੜਿਆ ਹੈ ਕਿ 'ਓਇ ਮੂਰਖ ਲੋਕੋ! ਤੁਸੀਂ ਜਾਗਦਿਆਂ ਜਾਗਦਿਆਂ ਹੀ ਲੁਟੀਂਦੇ ਜਾ ਰਹੇ ਹੋ। ਭਾਵ ਉਚੀ ਨੀਵੀ ਜਾਤ ਦੇ ਵਿਤਕਰਿਆਂ ਨੇ ਤੁਹਾਨੂੰ ਪਰਮਾਤਮਾ ਤੋਂ ਦੂਰ ਕਰ ਦਿਤਾ ਹੈ। ਕਰਮਕਾਂਡੀਆਂ ਨੂੰ ਨਿੰਮ ਅੰਬ, ਤੇ ਅੰਬ ਨਿੰਮ ਜਾਪਦਾ ਹੈ, ਪੱਕਾ ਹੋਇਆ ਕੇਲ ਕੰਡੇਦਾਰ ਝਾੜੀਆਂ ਅਤੇ ਸਿੰਬਲ ਦਾ ਫਿੱਕਾ ਫਲ ਇਹਨਾਂ ਨੂੰ ਨਾਲੀਏਰ ਦਾ ਫਲ ਦਿਖਾਈ ਦਿੰਦਾ ਹੈ। ਕਬੀਰ ਸਾਹਿਬ ਦਾ ਦੂਜਾ ਪਦਾ ਕਬੀਰ ਜੀ ਦੇ ਸਲੋਕਾਂ ਵਿਚ ਪੰਨਾ ੧੩੭੭ ਉਤੇ ਸਲੋਕ ਨੰਬਰ ੨੩੮ ਕਰਕੇ ਕੁਝ ਅੱਖਰ ਦੇ ਫਰਕ ਨਾਲ ਦਰਜ ਹੈ।

**ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧**

**੧ੴ ਸਤਿਗੁਰ ਪ੍ਰਸਾਦਿ ॥ ਆਨੀਲੇ ਕਾਗਦੁ ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ ॥ ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ ॥੧॥ ਮਨੁ ਰਾਮਨਾਮਾ ਬੇਧੀਅਲੇ ॥ ਜੈਸੇ, ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥ ਆਨੀਲੇ ਕੁੰਭੁ ਭਰਾਈਲੇ ਊਦਕ, ਰਾਜ ਕੁਆਰਿ ਪੁਰੰਦਰੀਏ ॥ ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ ॥੨॥ ਮੰਦਰੁ ਏਕੁ ਦੁਆਰ ਦਸ ਜਾ ਕੇ, ਗਊ ਚਰਾਵਨ ਛਾਡੀਅਲੇ ॥ ਪਾਂਚ ਕੋਸ ਪਰ ਗਊ ਚਰਾਵਤ, ਚੀਤੁ ਸੁ ਬਛਰਾ ਰਾਖੀਅਲੇ ॥੩॥ ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕੁ ਪਾਲਨ ਪਉਢੀਅਲੇ ॥ ਅੰਤਰਿ ਬਾਹਿਰ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਕਰਤੀਂ, ਹੈਂ,

**ਪਦ ਅਰਥ:** ਆਨੀਲੇ ਕਾਗਦੁ-ਕਾਗਜ਼ ਲਿਆਂਦਾ। ਕਾਟੀ ਲੇ ਗੂਡੀ(ਕਾਗਜ਼) ਕੱਟ ਕੇ ਗੁਡੀ ਬਣਾਈ। ਮਧੇ-ਦਰਮਿਆਨ, ਵਿਚ। ਭਰਮੀਅਲੇ-ਉਡਦੀ ਹੈ। ਪੰਚ ਜਨਾ ਸਿਉ-ਸਾਥੀਆਂ (ਮਿਤਰਾਂ) ਨਾਲ। ਬਾਤ ਬਤਊਆ-ਗੱਲਾਂ ਬਾਤਾਂ ਕਰਦਾ ਹੈ। ਡੋਰ-ਡੋਰ ਵਿਚ।੧। ਬੇਧੀਅਲੇ-ਵਿੰਨ੍ਹਿਆ ਗਿਆ ਹੈ। ਕਨਿਕ ਕਲਾ-ਸੋਨੇ ਦੇ ਹੁਨਰ ਵਾਲਾ, ਸੁਨਿਆਰਾ। ਮਾਂਡੀਅਲੇ-ਧਰਦਾ, ਜੋੜਦਾ ਹੈ। ਆਨੀਲੇ ਕੁੰਭੁ-ਘੜਾ ਲਿਆ ਕੇ। ਭਰਾਈਲੇ-ਭਰਦੀਆਂ ਹਨ। ਉਦਕੁ-ਪਾਣੀ। ਰਾਜ ਕੁਆਰਿ-ਰਾਜ ਕੁਮਾਰੀਆਂ, ਜੁਆਨ ਲੜਕੀਆਂ। ਪੁਰੰਦਰੀਏ-ਪੁਰੀ (ਸ਼ਹਿਰ) ਦੇ ਅੰਦਰ। ਹਸਤ-ਹਸਦੀਆਂ ਹਨ। ਬਿਨੋਦ-ਖੇਡਾਂ। ਕਰਤੀ ਹੈ-ਕਰਦੀਆਂ ਹਨ। ਗਾਗਰਿ-ਗਾਗਰ ਵਿਚ। ਦੁਆਰ-ਦਰਵਾਜੇ। ਗਊ ਚਰਾਵਨ-ਗਊਆਂ ਚਰਾਉਣ ਲਈ। ਛਾਡੀਅਲੇ-ਛਡਦੇ ਹਨ। ਪਾਂਚ ਕੋਸ ਪਰ-ਪੰਜ (ਛੇ) ਕੋਹਾਂ ਤੇ। ਪਾਲਨ-ਪੰਘੂੜੇ। ਪਉਢੀਅਲੇ-ਪਾਉਂਦੀ ਹੈ। ਕਾਜ ਬਿਰੂਧੀ-ਕੰਮ ਕਾਜ ਵਿਚ ਰੁਝੀ ਹੋਂਦੀ ਹੈ।

**ਅਰਥ:** (ਹੇ ਤ੍ਰਿਲੋਚਨ! ਜਿਵੇਂ ਬੱਚਾ) ਕਾਗਜ਼ ਲਿਆਉਂਦਾ ਹੈ, (ਉਸ ਨੂੰ) ਕਟ ਕੇ ਗੁਡੀ ਬਣਾਂਦਾ ਹੈ, (ਇਹ ਗੁਡੀ) ਅਸਮਾਨ ਵਿਚ ਉਡਦੀ ਹੈ, (ਉਹ ਆਪਣੇ) ਯਾਰਾਂ-ਸਾਥੀਆਂ ਨਾਲ ਗੱਲਾਂ ਕਰੀ ਜਾਂਦਾ ਹੈ (ਪਰ) ਉਹ (ਆਪਣਾ) ਚਿਤ (ਉਸ ਗੁਡੀ ਦੀ) ਡੋਰ ਵਿਚ ਟਿਕਾਈ ਰਖਦਾ ਹੈ।੧।

(ਇਸੇ ਤਰ੍ਹਾਂ ਮੈਂ ਹੋਰਾਂ ਨਾਲ ਗਲਾਂ ਭੀ ਕਰਦਾ ਹਾਂ ਪਰ ਮੇਰਾ) ਮਨ ਪਰਮਾਤਮਾ ਦੇ ਨਾਮ ਵਿਚ ਵਿੰਨ੍ਹਿਆ ਰਹਿੰਦਾ ਹੈ (ਜਿਵੇਂ ਕਿ) ਸੁਨਿਆਰੇ ਦਾ ਚਿਤ (ਸੋਨਾ ਘੜਨ ਵਿਚ) ਜੁੜਿਆ ਰਹਿੰਦਾ ਹੈ।੧।ਰਹਾਉ।

(ਹੇ ਤ੍ਰਿਲੋਚਨ!) ਜੁਆਨ ਲੜਕੀਆਂ ਸ਼ਹਿਰ ਵਿਚੋਂ (ਆਪੋ ਆਪਣਾ) ਘੜਾ ਲਿਆ ਕੇ ਪਾਣੀ ਭਰਨ ਲਈ (ਇਕੱਠੀਆਂ ਹੋ ਕੇ ਜਾਂਦੀਆਂ ਹਨ, ਅਤੇ ਜਾਂਦੀਆਂ ਜਾਂਦੀਆਂ) ਹਸਦੀਆਂ, ਖੇਡਦੀਆਂ (ਤੇ ਹੋਰ ਕਈ) ਵਿਚਾਰਾਂ ਕਰਦੀਆਂ ਜਾਂਦੀਆਂ ਹਨ (ਪਰ ਉਹ ਆਪਣਾ) ਚਿਤ (ਆਪੋ ਆਪਣੀ) ਗਾਗਰ ਵਿਚ ਰਖਦੀਆਂ ਹਨ।੨।

(ਹੇ ਤ੍ਰਿਲੋਚਨ!) ਇਕ ਘਰ ਜਿਸ ਦੇ ਦਸ ਦਰਵਾਜੇ ਹਨ, (ਉਹ ਉਸ ਘਰ ਤੋਂ ਜਦੋਂ ਗਊਆਂ ਚਰਾਉਣੀਆਂ) ਹੁੰਦੀਆਂ ਹਨ ਤਾਂ (ਚਰਵਾਹਾ) ਪੰਜ ਕੋਹਾਂ ਤੇ ਬਾਹਰ ਗਊਆਂ ਚਰਾਉਂਦਾ ਹੈ (ਪਰ ਗਊਆਂ ਆਪਣਾ) ਚਿਤ ਵੱਛੇ ਵਿਚ ਰਖਦੀਆਂ ਹਨ।੩।

(ਭਗਤ) ਨਾਮ ਦੇਵ ਜੀ ਕਹਿੰਦੇ ਹਨ, ਹੇ ਤ੍ਰਿਲੋਚਨ! (ਮੇਰੀ ਗਲ) ਸੁਣ, ਜਿਵੇਂ ਮਾਂ ਆਪਣੇ) ਬੱਚੇ ਨੂੰ ਪੰਘੂੜੇ ਵਿਚ ਪਾਂਦੀ ਹੈ, (ਅਤੇ ਉਹ ਘਰ ਦੇ) ਅੰਦਰ ਬਾਹਰ ਕੰਮ ਵਿਚ ਰੁਝੀ ਰਹਿੰਦੀ ਹੈ ਪਰ (ਆਪਣਾ ਚਿਤ ਉਸ ਬਚੇ ਵਿਚ ਰਖਦੀ ਹੈ। (ਸੋ ਜਿਵੇਂ ਉਪ੍ਰੋਕਤ ਦ੍ਰਿਸ਼ਟਾਂਤਾਂ ਰਾਹੀਂ ਧਿਆਨ ਰਖਣ ਦੀ ਗਲ ਦਸੀ ਹੈ ਤਿਵੇਂ ਮੇਰਾ ਚਿਤ ਵਾਹਿਗੁਰੂ ਦੇ ਸਿਮਰਨ ਵਿਚ ਜੁੜਿਆ ਰਹਿੰਦਾ ਹੈ)।੪।੧।

## ਸਾਰੰਸ਼ ਅਤੇ ਸਿਧਾਂਤ

ਵਿਦਵਾਨਾਂ ਦੀ ਬਹੁਤੀ ਗਿਣਤੀ ਇਸੇ ਵੀਚਾਰ ਦੀ ਹੈ ਕਿ ਇਕ ਵੇਲੇ ਇਕੋ ਕੰਮ ਵਲ ਹੀ ਧਿਆਨ ਹੋ ਸਕਦਾ ਹੈ। ਵਿਸ਼ੇਸ਼ ਕਰਕੇ ਗਣਿਤ ਵਾਲੇ ਅਤੇ ਮਕੈਨੀਕਲ ਲਾਈਨ ਵਾਲੇ ਇਹ ਵੀਚਾਰ ਰਖਦੇ ਹਨ ਕਿ ਧਿਆਨ ਇਕ ਵੇਲੇ ਇਕ ਚੀਜ਼ ਤੇ ਹੀ ਹੋ ਸਕਦਾ ਹੈ। ਪਰ ਭਗਤ ਨਾਮਦੇਵ ਜੀ ਨੇ ਜੋ ਮਿਸਾਲਾਂ ਦਿਤੀਆਂ ਹਨ। ਜਿਵੇਂ ਗੁਡੀ (ਪਤੰਗ) ਚੜ੍ਹਾਉਣ ਵਾਲਾ ਲੜਕਾ ਗੁਡੀ ਦੀ ਡੋਰ ਵਿਚ ਧਿਆਨ ਰਖਦਾ ਹੈ ਤੇ ਆਪਣੇ ਸਾਥੀਆਂ ਨਾਲ ਗੱਲਾਂ ਵੀ ਕਰਦਾ ਹੈ, ਲੜਕੀਆਂ ਸਿਰ ਉਤੇ ਪਾਣੀ ਦਾ ਘੜਾ ਤੇ ਸਹੇਲੀਆਂ ਨਾਲ ਗਲਾਂ, ਵੀ ਕਰਦੀਆਂ ਹਨ, ਗਊ ਚਾਰਨ ਵਾਲਾ ਅਤੇ ਪੰਘੂੜੇ ਵਿਚ ਪਏ ਬਾਲ ਦੀ "**ਅੰਤਰਿ ਬਾਹਰਿ ਕਾਜ ਬਿਰੂਧੀ ਚੀਤ ਸੁ ਬਾਰਿਕ ਰਾਖੀਅਲੇ**" ਵਾਲੀਆਂ ਮਿਸਾਲਾ ਇਸ ਸਿਧਾਂਤ ਤੇ ਮੋਹਰ ਲਾਉਂਦੀਆਂ ਹਨ ਕਿ ਮਨੁੱਖ ਦੋਵੇਂ ਕੰਮ ਕਰ ਸਕਦਾ ਹੈ। ਹੱਥ ਕਾਰ ਵਲ ਤੇ ਦਿਲ ਕਰਤਾਰ ਵਲ ਰਖ ਸਕਦਾ ਹੈ। ਸੋ ਸਾਨੂੰ ਕੰਮ ਕਰਦੇ, ਚਲਦੇ ਫਿਰਦੇ ਵਾਹਿਗੁਰੂ ਵਾਹਿਗੁਰੂ ਜਪਣਾ ਚਾਹੀਦਾ ਹੈ।

ਗੁਰਬਾਣੀ ਵਿਚੋਂ ਇਸ ਵਿਸ਼ੇ ਤੇ ਗੁਰੂ ਸਾਹਿਬ ਦਾ ਨਿਜੀ ਅਭਿਆਸ ਵਾਲਾ ਪ੍ਰਮਾਣ ਵੀ ਭਗਤ ਨਾਮਦੇਵ ਜੀ ਦੇ ਵੀਚਾਰਾਂ ਦੀ ਪ੍ਰੋੜਤਾ ਕਰਦਾ ਹੈ:-

**ਮੁਖ ਕੀ ਬਾਤਾ ਸਗਲ ਸਿਉ ਕਰਤਾ ॥ ਜੀਅ ਸੰਗਿ ਪ੍ਰਭੁ ਅਪਨਾ ਧਰਤਾ॥** [ਪੰ. ੩੮੪

ਤ੍ਰਿਲੋਚਨ ਜੀ ਨੇ ਭਗਤ ਨਾਮਦੇਵ ਜੀ ਨੂੰ ਕਪੜੇ ਤੇ ਛਾਪੇ (ਠੱਪੇ) ਲਾਉਂਦੇ ਵੇਖਿਆ ਤਾਂ ਆਖਿਆ:-

**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥** [ਪੰਨਾ ੧੩੭੫

ਉਸ ਦੀ ਗਲ ਸੁਣ ਕੇ ਨਾਮ ਦੇਵ ਜੀ ਨੇ ਸ਼ਬਦ ਵਿਚ ਦਿਤੇ ਦ੍ਰਿਸ਼ਟਾਂਤਾਂ ਰਾਹੀਂ ਦਸਿਆ ਕਿ ਗਿਆਨੀ ਪੁਰਸ਼ ਅਨੇਕ ਪ੍ਰਕਾਰ ਦੀ ਚੇਸ਼ਟਾ ਕਰਦੇ ਹੋਏ ਵੀ ਆਪਣੀ ਬਿਰਤੀ ਸਤ ਚਿਤ ਆਨੰਦ ਸਰੂਪ ਵਿਚ ਜੋੜੀ ਰਖਦੇ ਹਨ, ਸੰਸਾਰ ਵਿਚ ਲਿਪਾਇਮਾਨ ਨਹੀਂ ਹੁੰਦੇ। ਜਿਵੇਂ ਗੁਰਵਾਕ ਹਨ:-

**ਜੈਸੇ ਜਲ ਮਹਿ ਕਮਲ ਨਿਰਾਮਲ, ਮੁਰਗਾਈ ਨੈਸਾਣੇ॥** [ਪੰਨਾ ੯੩੮

**ਅਥਵਾ ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ॥** [ਪੰਨਾ ੨੭੨

**ਬੇਦ ਪੁਰਾਨ ਸਾਸਤ੍ਰ ਆਨੰਤਾ, ਗੀਤ ਕਬਿਤ ਨ ਗਾਵਉ ਗੋ ॥ ਅਖੰਡ ਮੰਡਲ ਨਿਰੰਕਾਰ ਮਹਿ, ਅਨਹਦ ਬੇਨੁ ਬਜਾਵਉ ਗੋ ॥੧॥ ਬੈਰਾਗੀ ਰਾਮਹਿ ਗਾਵਉ ਗੋ ॥ ਸਬਦਿ ਅਤੀਤ ਅਨਾਹਦਿ ਰਾਤਾ, ਆਕੁਲ ਕੈ ਘਰਿ ਜਾਉ ਗੋ ॥੧॥ਰਹਾਉ॥ ਇੜਾ ਪਿੰਗੁਲਾ ਅਉਰੁ ਸੁਖਮਨਾ, ਪਉਨੈ ਬੰਧਿ ਰਹਾਉ ਗੋ ॥ ਚੰਦੁ ਸੂਰਜੁ ਦੁਇ ਸਮ ਕਰਿ ਰਾਖਉ, ਬ੍ਰਹਮ ਜੋਤਿ ਮਿਲਿ ਜਾਉ ਗੋ ॥੨॥ ਤੀਰਥ ਦੇਖਿ ਨ ਜਲ ਮਹਿ ਪੈਸਉ, ਜੀਅ ਜੰਤ ਨ ਸਤਾਵਉ ਗੋ ॥ ਅਠਸਠਿ ਤੀਰਥ ਗੁਰੂ ਦਿਖਾਏ, ਘਟ ਹੀ ਭੀਤਰਿ ਨ੍ਹਾਉ ਗੋ ॥੩॥ ਪੰਚ ਸਹਾਈ ਜਨ ਕੀ ਸੋਭਾ, ਭਲੋ ਭਲੋ ਨ ਕਹਾਵਉ ਗੋ ॥ ਨਾਮਾ ਕਹੈ ਚਿਤੁ ਹਰਿ ਸਿਉ ਰਾਤਾ, ਸੁੰਨ ਸਮਾਧਿ ਸਮਾਉ ਗੋ ॥੪॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਗਾਵਉਂਗੋ, ਮਹਿੰ, ਬਜਾਵਉਂਗੋ, ਰਾਮਹਿੰ, ਜਾਉਂਗੋ, ਰਾਖਉਂ, ਪੈਸਉਂ, ਸਤਾਵਉਂਗੋ, ਨ੍ਹਾਉਂਗੋ, ਕਹਾਵਉਂਗੋ, ਸਿਉਂ, ਸਮਾਉਂਗੋ।

**ਨੋਟ-** 'ਗੋ'ਅਖਰ ਕੇਵਲ ਪਦ ਪੂਰਤੀ ਲਈ ਨਹੀਂ, ਵਰਤਮਾਨ ਤੇ ਭਵਿਖਤ ਕਾਲ ਦਾ ਵੀ ਸੂਚਕ ਹੈ।

**ਪਦ ਅਰਥ:** ਅਨੰਤਾ-ਬੇਅੰਤ। ਨ ਗਾਵਉਗੋ-ਨਹੀਂ ਗਾਉਂਦਾ ਹਾਂ। ਅਖੰਡ ਮੰਡਲ-ਨਾ ਨਾਸ਼ ਹੋਣ ਵਾਲਾ ਨਿਰੰਕਾਰੀ ਮੰਡਲ। ਅਨਹਦ ਬੇਨੁ-ਇਕ ਰਸ ਵਸਦੀ ਰਹਿਣ ਵਾਲੀ ਬੰਸਰੀ। ਬਜਾਵਉਗੋ-ਮੈਂ ਵਜਾ ਰਿਹਾ ਹਾਂ। ਬੈਰਾਗੀ-ਵੈਰਾਗਵਾਨ ਹੋ ਕੇ। ਸਬਦਿ-ਸ਼ਬਦ ਦੁਆਰਾ। ਅਤੀਤ-ਤਿੰਨਾਂ ਗੁਣਾਂ ਵਾਲੀ ਅਵਸਥਾ ਤੋਂ ਰਹਿਤ ਹੋ ਕੇ। ਅਨਾਹਦਿ-ਅਬਿਨਾਸ਼ੀ ਪ੍ਰਭੂ ਵਿਚ। ਰਾਤਾ-ਲੀਨ ਹੋਇਆ ਹਾਂ। ਆਕੁਲ-ਕੁਲ ਰਹਿਤ ਹਰੀ। ਇੜਾ-ਯੋਗੀਆਂ ਦੀ ਮੰਨੀ ਹੋਈ ਇਕ ਨਾੜੀ, ਜੋ ਖੱਬੀ ਨਾਸਕਾ ਤੋਂ ਲੈ ਕੇ ਕੰਗਰੋੜ ਦੇ ਖਬੇ ਪਾਸੀ ਹੁੰਦੀ ਹੋਈ ਦਿਮਾਗ ਵਿਚ ਪਹੁੰਚਦੀ ਹੈ। ਇਸ ਨਾੜੀ ਦੁਆਰਾ ਯੋਗੀ ਪ੍ਰਾਣਾਯਾਮ ਦਾ ਅਭਿਆਸ ਕਰਦੇ ਹਨ ਇਸ ਦਾ ਨਾਂ ਚੰਦ੍ਰ ਨਾੜੀ ਭੀ ਹੈ ਕਿਉਂਕਿ ਇਸਦਾ ਦੇਵਤਾ ਚੰਦਰਮਾ ਮੰਨਿਆ ਹੈ। ਪਿੰਗੁਲਾ ਚਿੰਨ-ਪ੍ਰਧਾਨ ਨਾੜੀਆਂ ਵਿਚੋਂ ਇਕ ਜੋ ਨੱਕ ਦੇ ਸੱਜੇ ਪਾਸੇ ਹੈ। ਇਸ ਦਾ ਨਾਮ ਸੂਰਯ ਨਾੜੀ ਭੀ ਹੈ। ਅਉਰੁ-ਅਤੇ। ਸੁਖਮਨਾ-ਯੋਗੀਆਂ ਦੀ ਕਲਪੀ ਹੋਈ ਇਕ ਨਾੜੀ, ਜੋ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤੀਕ ਪਹੁੰਚਦੀ ਹੈ। ਇਸ ਦੇ ਸੱਜੇ

ਪਾਸੇ ਪਿੰਗਲਾ ਅਤੇ ਖੱਬੇ ਇੜਾ ਹੈ। ਪਉਨੈ ਬੰਧਿ-ਪਵਨ ਨੂੰ ਬੰਨ੍ਹ ਕੇ, ਭਾਵ ਪ੍ਰਾਣਾਯਾਮ ਦੇ ਬਲ ਨਾਲ। ਰਹਾਉਗੋ-ਛੱਡ ਦਿਆਂਗਾ। ਚੰਦੁ-ਇੜਾ; ਸੂਰਜੁ-ਪਿੰਗਲਾ। ਸਮ-ਬਰਾਬਰ, ਇਕੋ ਜਿਹੇ। ਨ ਜਲ ਮਹਿ ਪੈਸਉ-ਜਲ ਵਿਚ ਨਹੀਂ ਪੈਂਦਾ, ਭਾਵ ਇਸ਼ਨਾਨ ਨਹੀਂ ਕਰਦਾ। ਜੀਅ ਜੰਤ-(ਜਲ ਵਿਚ ਰਹਿਣ ਵਾਲੇ) ਜੀਵ ਜੰਤੂ। ਨ ਸਤਾਵਉਗੋ-ਨਹੀਂ ਸਤਾਉਂਦਾ ਹਾਂ। ਪੰਚ ਸਹਾਈ-ਪੰਜ ਸਹਾਇਕ ਭਾਵ ਸਜਣ ਮਿੱਤਰ। ਰਾਤਾ-ਰੰਗਿਆ ਹੋਇਆ। ਸੁੰਨ ਸਮਾਧਿ-ਅਫੁਰ ਸਮਾਧੀ ਵਿਚ।

**ਅਰਥ:** ਵੇਦ (੪) ਸ਼ਾਸਤਰ (੬) ਪੁਰਾਣ (੧੮ ਅਤੇ ਇਨ੍ਹਾਂ ਦੇ) ਅਨਗਿਣਤ ਗੀਤ ਕਬਿਤ ਮੈਂ ਨਹੀਂ ਗਾਂਦਾ ਹਾਂ। ਨਿਰੰਕਾਰ ਅਬਿਨਾਸ਼ੀ ਮੰਡਲ ਵਿਚ (ਜੁੜ ਕੇ) ਆਤਮਿਕ ਸੰਗੀਤ ਦੀ ਬੇਨ (ਬੰਸਰੀ) ਵਜਾਂਦਾ ਹਾਂ।੧।

ਮੈਂ ਵੈਰਾਗਵਾਨ ਹੋ ਕੇ ਨਿਰਲੇਪ ਪ੍ਰਭੂ ਦੇ ਗੁਣ ਗਾਵਾਂਗਾ। ਸ਼ਬਦ ਦੁਆਰਾ ਤਿੰਨਾਂ ਗੁਣਾਂ ਵਾਲੀ ਹਾਲਤ ਤੋਂ ਆਜ਼ਾਦ ਹੋ ਕੇ ਅਬਿਨਾਸ਼ੀ ਹਾਲਤ ਵਿਚ ਰੰਗਿਆ ਗਿਆ ਹਾਂ, ਅਤੇ ਕਾਲ-ਰਹਿਤ ਹਰੀ ਦੇ ਘਰ (ਸਰੂਪ) ਵਿਚ ਸਮਾਅ ਜਾਵਾਂਗਾ।੧।ਰਹਾਉ।

ਇੜਾ, ਪਿੰਗਲਾ (ਸੱਜੀ ਖੱਬੀ ਸੁਰ) ਅਤੇ ਸੁਖਮਨਾ (ਆਦਿ) ਵਿਚ ਪ੍ਰਾਣਾਯਾਮ ਦੇ ਸਾਧਨਾ ਨੂੰ ਬੰਨ੍ਹ ਕੇ (ਪਰੇ) ਰਖਦਾ ਹਾਂ (ਭਾਵ ਬੇਲੋੜੇ ਹਨ)। ਚੰਦ (ਇੜਾ), ਸੂਰਜ ਪਿੰਗਲਾ ਭਾਵ ਇਹਨਾਂ ਦੋਹਾਂ ਨੂੰ ਮੈਂ ਇਕੋ ਜਿਹਾ ਕਰਕੇ ਰਖਦਾ ਹਾਂ, (ਅਤੇ) ਵਾਹਿਗੁਰੂ ਦੀ ਜੋਤਿ ਨਾਲ ਮਿਲ ਜਾਵਾਂਗਾ (ਭਾਵ ਇਕਮਿਕ ਹੋ ਜਾਵਾਂਗਾ)।੨।

ਤੀਰਥ ਨੂੰ ਵੇਖ ਕੇ ਮੈਂ ਜਲ ਵਿਚ ਨਹੀਂ ਵੜਦਾ (ਭਾਵ ਇਸ਼ਨਾਨ ਨਹੀਂ ਕਰਦਾ ਅਤੇ) ਜੀਵ ਜੰਤੂਆਂ (ਮੱਛੀਆਂ ਕਛੂਆਂ ਆਦਿ ਨੂੰ) ਨਹੀਂ ਸਤਾਂਦਾ। ਗੁਰੂ ਨੇ ਮੈਨੂੰ ਅਠਾਹਠ ਤੀਰਥ ਵਿਖਾ ਦਿਤੇ ਹਨ (ਇਸ ਲਈ ਹੁਣ ਮੈਂ) ਹਿਰਦੇ ਵਿਚ ਹੀ (ਆਤਮ) ਇਸ਼ਨਾਨ ਕਰਦਾ ਹਾਂ।੩।

ਸਜਣਾਂ ਮਿਤਰਾਂ ਦੀ ਸ਼ੋਭਾ ਵਡਿਆਈ ਲੈ ਕੇ ਮੈਂ ਆਪਣੇ ਆਪ ਨੂੰ ਭਲਾ (ਚੰਗਾ) ਨਹੀਂ ਸਦਾਵਾਂਗਾ। ਨਾਮਦੇਵ ਜੀ ਕਹਿੰਦੇ ਹਨ ਕਿ ਮੇਰਾ ਮਨ ਵਾਹਿਗੁਰੂਦੀ ਸੇਵਾ ਵਿਚ ਰੰਗਿਆ ਗਿਆ ਹੈ, ਇਸ ਲਈ ਮੈਂ ਅਫੁਰ ਸਮਾਧੀ ਵਿਚ ਸਮਾਅ ਜਾਵਾਂਗਾ।੪।੨।

# ਸਾਰੰਸ਼ ਅਤੇ ਸਿਧਾਂਤ

ਭਗਤ ਜੀ ਵੇਦਾਂ, ਪੁਰਾਣਾਂ, ਸ਼ਾਸਤਰਾਂ ਅਤੇ ਜੋਗ ਮਾਰਗ ਦੇ ਦਸੇ ਹੋਏ ਤ੍ਰੀਕਿਆਂ ਨੂੰ ਅਪਨਾਉਣ ਲਈ ਤਿਆਰ ਨਹੀਂ ਹਨ। ਆਪ ਨਿਰੰਕਾਰ ਦੇ ਦੇਸ਼ ਪਹੁੰਚ ਕੇ ਸ਼ਬਦ ਵੀਣਾ ਦੀ ਧੁਨੀ ਵਿਚ ਲਿਵ ਲੀਨ ਹੋ ਕੇ ਪ੍ਰਭੂ ਦੇ ਗੁਣ ਗਾਉਣੇ ਪਸੰਦ ਕਰਦੇ ਹਨ। ਇੜਾ ਪਿੰਗਲਾ, ਸੁਖਮਨਾ ਨਾਲ ਆਪਣਾ ਸੰਪਰਕ ਨਹੀਂ ਜੋੜਦੇ। ਆਪ ਤੀਰਥ ਯਾਤਰਾ ਤੇ ਤੀਰਥਾਂ ਵਿਚ ਇਸ਼ਨਾਨ ਰਾਹੀਂ ਪ੍ਰਭੂ ਨੂੰ ਰੀਝਾਉਣ ਵਾਲੀ ਕ੍ਰਿਆ ਤੋਂ ਵੀ ਆਕੀ ਹਨ ਕਿਉਂਕਿ ਆਪ ਜੀ ਦੇ ਹਿਰਦੇ ਵਿਚ ਗੁਰੂ ਦਾ ਗਿਆਨ ਪ੍ਰਵੇਸ਼ ਕਰ ਗਿਆ ਹੈ:—

**ਅਠਸਠਿ ਤੀਰਥ ਗੁਰੂ ਦਿਖਾਏ, ਘਟ ਹੀ ਭੀਤਰਿ ਨ੍ਹਾਉ ਗੋ ॥**

ਸਿਧਾਂਤ ਇਹ ਹੈ ਕਿ ਨਿਰ-ਆਕਾਰ ਸ਼ਬਦ ਵਿਚ ਸੁੰਨ ਸਮਾਧੀ ਲਾਉਣੀ ਹੀ ਸਹੀ ਮਾਰਗ ਹੈ।

**ਮਾਇ ਨ ਹੋਤੀ ਬਾਪੁ ਨ ਹੋਤਾ, ਕਰਮੁ ਨ ਹੋਤੀ ਕਾਇਆ ॥ ਹਮ ਨਹੀ ਹੋਤੇ ਤੁਮ ਨਹੀ ਹੋਤੇ, ਕਵਨੁ ਕਹਾਂ ਤੇ ਆਇਆ ॥੧॥ ਰਾਮ, ਕੋਇ ਨ ਕਿਸ ਹੀ ਕੇਰਾ ॥ ਜੈਸੇ, ਤਰਵਰਿ ਪੰਖਿ ਬਸੇਰਾ ॥੧॥ਰਹਾਉ॥ ਚੰਦੁ ਨ ਹੋਤਾ ਸੂਰੁ ਨ ਹੋਤਾ, ਪਾਨੀ ਪਵਨੁ ਮਿਲਾਇਆ ॥ ਸਾਸਤੁ ਨ ਹੋਤਾ, ਬੇਦੁ ਨ ਹੋਤਾ, ਕਰਮੁ ਕਹਾਂ ਤੇ ਆਇਆ ॥੨॥ ਖੇਚਰ ਭੂਚਰ ਤੁਲਸੀ ਮਾਲਾ, ਗੁਰ ਪਰਸਾਦੀ ਪਾਇਆ ॥ ਨਾਮਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰ ਹੋਇ ਲਖਾਇਆ ॥੩॥੩॥**

**ਪਦ ਅਰਥ:** ਮਾਇ-ਮਾਂ। ਬਾਪੁ-ਪਿਤਾ। ਨਾ ਹੋਤਾ-ਨਹੀਂ ਹੁੰਦਾ ਸੀ। ਕਾਇਆ-ਸਰੀਰ। ਕੇਰਾ-ਦਾ। ਤਰਵਰਿ-ਰੁੱਖ ਤੇ। ਪੰਖਿ-ਪੰਛੀਆਂ ਦਾ। ਬਸੇਰਾ-ਵਾਸਾ। ਸੂਰੁ-ਸੂਰਜ। ਪਾਨੀ-ਪਾਣੀ। ਪਵਨੁ-ਹਵਾ। ਮਿਲਾਇਆ-(ਪ੍ਰਭੂ ਨੇ ਆਪਣੇ ਵਿਚ ਇਨ੍ਹਾਂ ਨੂੰ) ਮਿਲਾਇਆ ਹੋਇਆ ਸੀ। ਸਾਸਤ-ਸ਼ਾਸਤਰ। ਕਰਮੁ-ਕੰਮ ਕਰਨ ਦੀ ਕ੍ਰਿਆ। ਕਹਾਂ ਤੇ ਆਇਆ-ਕਿਥੋਂ ਆਇਆ ਸੀ? ਖੇਚਰ-ਪ੍ਰਾਣ ਉਪਰ ਚਾੜਨੇ। ਭੂਚਰ-ਪ੍ਰਾਣ ਹੇਠ ਉਤਾਰਨੇ। ਖੇਚਰ ਭੂਚਰ-ਭਾਵ ਪ੍ਰਾਣਾਯਾਮ ਦੀ ਕ੍ਰਿਆ?। ਪਰਮ ਤਤੁ-ਪਰਮੇਸ਼ਰ।

**ਅਰਥ:** (ਜਦੋਂ) ਨਾ ਮਾਂ ਸੀ, ਨਾ ਪਿਉ ਸੀ, ਕੋਈ ਵੀ ਨਹੀਂ ਹੁੰਦਾ ਸੀ, (ਤਦੋਂ) ਨਾ ਸਰੀਰ ਸੀ, ਨਾ (ਕੋਈ) ਕਰਮ ਸੀ, ਨਾ ਅਸੀਂ ਹੁੰਦੇ ਸਾਂ, ਨਾ ਤੁਸੀਂ ਹੁੰਦੇ ਸੋ, ਕਿਹੜਾ (ਜੀਵ ਸੀ ਤੇ ਉਹ ਜੀਵ) ਕਿਥੋਂ ਆਇਆ? ਹੇ ਰਾਮ! ਕੋਈ ਵੀ ਕਿਸੇ ਦਾ ਨਹੀਂ ਹੈ। (ਜਿਵੇਂ) ਰੁਖਾਂ ਉਤੇ ਪੰਛੀਆਂ ਦਾ (ਆਰਜ਼ੀ) ਵਾਸਾ ਹੁੰਦਾ ਹੈ (ਇਸੇ ਤਰ੍ਹਾਂ ਜੀਵਾਂ ਦਾ ਸੰਸਾਰ ਰੂਪੀ) ਦਰਖਤ ਤੇ ਮਾਨੋ ਰੈਣਿ ਬਸੇਰਾ ਹੈ)।੧।ਰਹਾਉ।

ਜਦੋਂ ਨਾ ਚੰਨ ਹੁੰਦਾ ਸੀ, ਨਾ ਸੂਰਜ ਹੋਂਦਾ ਸੀ, ਪਾਣੀ ਤੇ ਹਵਾ (ਵੀ ਨਹੀਂ ਸਨ, ਭਾਵ ਇਹਨਾਂ ਨੂੰ ਵੀ ਪ੍ਰਭੂ ਨੇ ਆਪਣੇ ਵਿਚ) ਮਿਲਾਇਆ ਹੋਇਆ ਸੀ। ਸ਼ਾਸਤਰ ਵੀ ਨਹੀਂ ਸੀ ਹੁੰਦਾ, ਬੇਦ ਵੀ ਨਹੀਂ ਸੀ ਹੁੰਦਾ, ਓਦੋਂ) ਕਰਮ ਕਿਥੋਂ ਆਇਆ ਸੀ? (ਭਾਵ ਕਰਮ ਵੀ ਨਹੀਂ ਸੀ)।੨।

ਪ੍ਰਾਣਾ ਨੂੰ ਹੇਠ ਉਤੇ ਕਰਨ ਦੇ ਜੋਗ-ਸਾਧਨ ਤੇ ਤੁਲਸੀ ਮਾਲਾ (ਆਦਿਕ ਧਾਰਨ ਦਾ ਤੱਤ ਮੈਂ) ਗੁਰੂ ਦੀ ਕਿਰਪਾ ਨਾਲ ਪ੍ਰਾਪਤ ਕਰ ਲਿਆ ਹੈ। ਭਗਤ ਨਾਮਦੇਵ ਜੀ ਕਹਿੰਦੇ ਹਨ ਕਿ (ਉਹ) ਵਾਹਿਗੁਰੂ ਪਰਮ ਤਤ ਹੈ (ਜੋ) ਸਤਿਗੁਰੂ ਦਾ ਹੋਵੇ, (ਉਸ ਨੂੰ ਉਹ ਗੁਰੂ, ਵਾਹਿਗੁਰੂ ਜੀ ਦਾ ਸਾਰਾ ਭੇਦ) ਲਖਾ (ਸਮਝਾ) ਦਿੰਦਾ ਹੈ।੩।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਉਸ ਸਮੇਂ ਨੂੰ ਮੁਖ ਰਖਿਆ ਹੈ ਜਦੋਂ ਸ੍ਰਿਸ਼ਟੀ ਨੇ ਸਾਕਾਰ ਰੂਪ ਨਹੀਂ ਸੀ ਧਾਰਿਆ ਅਤੇ ਪਰਮੇਸ਼ਰ ਤੋਂ ਬਿਨਾ ਕੁਝ ਵੀ ਨਹੀਂ ਸੀ। ਨਾ ਕੋਈ ਵੇਦ ਸੀ, ਨਾ ਸ਼ਾਸਤਰ, ਨਾ ਚੰਨ ਸੀ ਨਾ ਸੂਰਜ। ਭਗਤ ਨਾਮਦੇਵ ਜੀ ਸਾਕਾਰ ਦੀ ਪੂਜਾ ਵਲੋਂ ਹਟਾ ਕੇ ਪਰਮ-ਤਤ ਵਾਹਿਗੁਰੂ ਜੀ ਦੀ ਨਿਰ-ਆਕਾਰ ਪੂਜਾ ਦ੍ਰਿੜ ਕਰਨ ਦੀ ਪ੍ਰੇਰਨਾ ਦਿੰਦੇ ਹਨ।

ਸਿਧਾਂਤ ਇਹ ਹੈ ਕਿ ਖੇਚਰੀ ਭੂਚਰੀ ਪ੍ਰਾਣਾਯਾਮ ਦੀ ਕ੍ਰਿਆ ਜਾਂ ਤੁਲਸੀ ਮਾਲਾ ਆਦਿ, ਇਨ੍ਹਾਂ ਕਰਮਾਂ ਵਿਚ ਕੁਝ ਨਹੀਂ ਰਖਿਆ ਹੋਇਆ; ਇਹ ਗੁਰਮਤਿ ਦੇ ਪ੍ਰਤਿਕੂਲ ਕਰਮ ਹਨ। ਜੇ ਕੋਈ ਸ਼ਕਤੀਸ਼ਾਲੀ ਅਖਰ ਵਸਤੂ ਹੈ ਤਾਂ ਉਹ ਗੁਰੂ, ਪ੍ਰਸਾਦੁ ਹੈ।

**ਰਾਮਕਲੀ ਘਰੁ ੨ ॥ ਬਾਨਾਰਸੀ ਤਪੁ ਕਰੈ ਉਲਟਿ, ਤੀਰਥ ਮਰੈ, ਅਗਨਿ ਦਹੈ, ਕਾਇਆ ਕਲਪੁ ਕੀਜੈ ॥ ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ, ਰਾਮਨਾਮ ਸਰਿ ਤਊ ਨ ਪੂਜੈ ॥੧॥ ਛੋਡਿ ਛੋਡਿ ਰੇ ਪਾਖੰਡੀ ਮਨ, ਕਪਟੁ ਨ ਕੀਜੈ ॥ ਹਰਿ ਕਾ ਨਾਮੁ, ਨਿਤ ਨਿਤਹਿ ਲੀਜੈ ॥੧॥ਰਹਾਉ॥ ਗੰਗਾ ਜਉ ਗੋਦਾਵਰਿ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ, ਗੋਮਤੀ ਸਹਸ ਗਊ ਦਾਨੁ ਕੀਜੈ ॥ ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ, ਰਾਮਨਾਮ ਸਰਿ ਤਊ ਨ ਪੂਜੈ ॥੨॥ ਅਸੁ ਦਾਨ, ਗਜ ਦਾਨ, ਸਿਹਜਾ ਨਾਰੀ ਭੂਮਿ ਦਾਨ, ਐਸੋ ਦਾਨੁ ਨਿਤ ਨਿਤਹਿ ਕੀਜੈ ॥ ਆਤਮ ਜਉ ਨਿਰਮਾਇਲੁ ਕੀਜੈ, ਆਪ ਬਰਾਬਰਿ ਕੰਚਨੁ ਦੀਜੈ, ਰਾਮਨਾਮ ਸਰਿ ਤਊ ਨ ਪੂਜੈ ॥੩॥ ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ, ਨਿਰਮਲ ਨਿਰਬਾਣ ਪਦੁ, ਚੀਨਿ ਲੀਜੈ ॥ ਜਸਰਥ ਰਾਇ ਨੰਦੁ, ਰਾਜਾ ਮੇਰਾ ਰਾਮਚੰਦੁ, ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਿਤਹਿੰ, ਮਨਹਿੰ, ਜਮਹਿੰ।

**ਫੁਟਕਲ:** ਪਹਿਲੀ ਪੰਕਤੀ ਦਾ ਬਿਸਰਾਮ ਕਰੈ, ਮਗਰੋਂ ਨਹੀਂ ਦੇਣਾ, 'ਉਲਟਿ' ਮਗਰੋਂ ਦੇਣਾ ਹੈ। ਕੁਝ ਟੀਕਾਕਾਰਾਂ ਨੇ 'ਉਲਟਿ ਤੀਰਥ ਮਰੈ' ਪਦ ਛੇਦ ਕਰਕੇ ਅਰਥ ਕੀਤੇ ਹਨ ਜੋ ਠੀਕ ਨਹੀਂ ਹਨ।

**ਪਦ ਅਰਥ:** ਬਾਨਾਰਸੀ-ਬਨਾਰਸ (ਕਾਸ਼ੀ) ਵਿਚ। ਉਲਟਿ-ਪੁੱਠਾ ਲਟਕ ਕੇ। ਤੀਰਥ ਮਰੈ-ਤੀਰਥਾਂ ਤੇ ਮਰੇ। ਦਹੈ-ਸਾੜ ਦੇਵੇ। ਕਾਇਆ ਕਲਪ ਕੀਜੈ-(ਯੋਗ ਸ਼ਾਧਨਾ ਤੇ ਦਵਾਈਆਂ ਨਾਲ) ਸਰੀਰ ਨੂੰ ਨਵਾਂ ਨਰੋਆ ਕਰ ਲਏ। ਅਸਮੇਧ ਜਗੁ-ਉਹ ਜਗ ਜਿਸ ਵਿਚ ਘੋੜਾ ਮਾਰਿਆ ਜਾਂਦਾ ਹੈ। ਗਰਭ ਦਾਨੁ-(ਫਲ ਵਿਚ ਲੁਕਾ ਕੇ) ਗੁਪਤ ਦਾਨ ਦੇਣਾ। ਸਰਿ-ਬਰਾਬਰ। ਤਊ-ਤਾਂ ਵੀ, ਫਿਰ ਵੀ। ਨ ਪੂਜੈ-ਨਹੀਂ ਪੁਜਦਾ, ਭਾਵ ਬਰਾਬਰੀ ਨਹੀਂ ਕਰ ਸਕਦਾ। ਨਿਤ ਨਿਤਹਿ-ਹਰ ਰੋਜ਼ ਸਦਾ ਹੀ। ਜਉ-ਜੇ। ਗੋਦਾਵਰਿ-ਗੋਦਾਵਰੀ (ਦਰਿਆ)। ਕੇਦਾਰ-ਕੇਦਾਰ ਨਾਥ (ਤੀਰਥ ਦਾ ਨਾਂ)। ਗੋਮਤੀ-ਇਕ ਨਦੀ। ਸਹਸ-ਹਜ਼ਾਰ। ਕੋਟਿ-ਕ੍ਰੋੜਾਂ ਹੀ। ਹਿਵਾਲੇ ਗਾਰੈ-ਹਿਮਾਲੇ ਪਹਾੜ ਦੀ ਬਰਫ ਵਿਚ ਗਾਲ ਦੇਵੇ। ਅਸੁ-ਘੋੜਾ। ਗਜ-ਹਾਥੀ। ਸਿਹਜਾ ਨਾਰੀ-ਸੇਜਾ ਸਮੇਤ ਇਸਤ੍ਰੀ (ਦਾਨ)। ਭੂਮਿ-ਭੂਮੀ। ਨਿਰਮਾਇਲ-ਨਿਰਮਲ। ਕੰਚਨੁ-ਸੋਨਾ। ਮਨਹਿ-ਮਨ ਵਿਚ। ਰੋਸੁ-ਗੁੱਸਾ, ਕ੍ਰੋਧ। ਜਮਹਿ-ਜਮ ਨੂੰ। ਨਿਰਬਾਣੁ ਪਦੁ-ਵਾਸ਼ਨਾ ਰਹਿਤ, ਮੋਖ ਪਦ। ਚੀਨਿ ਲੀਜੈ-ਜਾਣ ਲੈ। ਜਸਰਥ ਰਾਇ-ਰਾਜਾ ਦਸਰਥ। ਨੰਦੁ-ਪੁੱਤਰ। ਪ੍ਰਣਵੈ-ਕਹਿੰਦਾ ਹੈ। ਨਾਮਾ-ਨਾਮਦੇਵ।

**ਅਰਥ:** (ਜੇ ਕੋਈ ਮਨੁੱਖ) ਕਾਸ਼ੀ ਵਿਚ ਜਾ ਕੇ ਪੁੱਠਾ ਲਟਕ ਕੇ ਤਪ ਕਰੇ, ਤੀਰਥਾਂ ਤੇ ਮਰੇ, ਸਰੀਰ ਨੂੰ (ਧੂਣੀਆਂ ਦੀਆਂ) ਅੱਗਾਂ ਵਿਚ ਸਾੜੇ (ਜਾਂ) ਕਾਇਆ ਕਲਪ ਕਰ ਲਵੇ (ਭਾਵ ਚਿਰ ਤਕ ਜੀਉਂਦਾ ਰਹੇ ਜੇ) ਅਸਮੇਧ ਯੱਗ ਕਰੇ (ਜਾਂ) ਸੋਨਾ (ਪੇਠੇ ਆਦਿਕ ਫਲਾਂ ਵਿਚ ਲੁਕਾ ਕੇ) ਗੁਪਤ ਦਾਨ ਕਰੇ, ਤਾਂ ਵੀ (ਉਹ) ਰਾਮ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ।੧।

ਹੇ ਪਖੰਡੀ ਮਨ! ਕਪਟ ਨਾ ਕਰ (ਇਹ ਕਪਟ ਪਖੰਡ ਆਦਿ ਛੋੜ ਕੇ) ਹਰੀ ਦਾ ਨਾਮ ਹਰ ਰੋਜ਼ ਸਦਾ ਹੀ ਸਿਮਰਨਾ ਚਾਹੀਦਾ ਹੈ।੧।ਰਹਾਉ।

(ਹੇ ਪਖੰਡੀ ਮਨ!) ਕੁੰਭ ਦੇ ਮੇਲੇ ਤੇ ਜੇ ਗੰਗਾ ਜਾਂ ਗੋਦਾਵਰੀ ਤੀਰਥ ਤੇ ਜਾਈਏ, ਅਥਵਾ ਕੇਦਾਰ ਨਾਥ (ਤੀਰਥ ਤੇ) ਇਸ਼ਨਾਨ ਕਰੀਏ ਜਾਂ, ਗੋਮਤੀ (ਨਦੀ ਦੇ ਕੰਢੇ) ਹਜ਼ਾਰਾਂ ਗਊਆਂ ਦਾ ਦਾਨ ਕਰੀਏ, ਜੇ ਕੋਈ ਕ੍ਰੋੜਾਂ ਵਾਰੀ ਤੀਰਥ ਯਾਤਰਾ ਕਰੇ (ਆਪਣਾ) ਸਰੀਰ ਹਿਮਾਲਾ ਪਹਾੜਾਂ ਦੀ ਸਰਫ ਵਿਚ ਗਾਲ ਦੇਵੇ, ਤਾਂ ਵੀ (ਇਹ ਸਾਰੇ ਕੰਮ) ਰਾਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।੨।

ਘੋੜਾ ਦਾਨ, ਹਾਥੀ ਦਾਨ, ਸੇਜ ਦਾਨ, ਇਸਤ੍ਰੀ ਦਾਨ, ਭੂਮੀ ਦਾਨ (ਇਤਾਦਿਕ ਦਾਨ ਜੇ) ਹਰ ਰੋਜ਼ ਕਰਦੇ ਰਹੀਏ, ਸਰੀਰ ਜੋ ਨਿਰਮਲ (ਸ਼ੁੱਧ) ਕਰੀਏ (ਅਤੇ) ਆਪਣੇ ਬਰਾਬਰ ਤੋਲ ਕੇ ਸੋਨਾ (ਦਾਨ) ਕਰੀਏ, ਤਾਂ ਭੀ (ਇਹ ਸਾਰੇ ਕੰਮ) ਰਾਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।੩।

(ਜੇ ਕਰਮ ਕਾਂਡਾਂ ਵਿਚ ਗਲਤਾਨ ਰਹਿਣਾ ਹੈ ਤੇ ਨਾਮ ਸਿਮਰਨ ਨਹੀਂ ਕਰਨਾ ਤਾਂ) ਮਨ ਵਿਚ ਗੁੱਸਾ ਨਹੀਂ ਕਰਨਾ ਚਾਹੀਦਾ (ਅਤੇ) ਨਾ ਹੀ ਜਮ ਨੂੰ ਦੋਸ ਦੇਣਾ ਚਾਹੀਦਾ ਹੈ। (ਇਸ ਲਈ, ਜੋ) ਪਵਿੱਤਰ ਵਾਸ਼ਨਾ ਰਹਿਤ ਮੋਖ ਪਦ ਹੈ, (ਉਸ ਨੂੰ) ਜਾਣ-ਪਛਾਣ ਲੈ। ਨਾਮਦੇਵ ਬੇਨਤੀ ਕਰਦਾ ਹੈ ਕਿ (ਹੇ ਪਖੰਡੀ! ਪਰਮੇਸ਼ਰ ਦਾ ਨਾਮ ਜੋ) ਤੱਤ ਰਸ ਅੰਮ੍ਰਿਤ ਹੈ, ਪੀਣਾ ਚਾਹੀਦਾ ਹੈ। ਇਹ ਨਾਮ ਹੀ ਮੇਰਾ ਰਾਜਾ ਰਾਮਚੰਦਰ (ਅਵਤਾਰ, ਅਰਥਾਤ ਰਾਜਾ ਦਸਰਥ ਦਾ ਪੁੱਤਰ ਹੈ।੪।੪।

# ਅਰਥ ਭੇਦ ਅਤੇ ਨਿਰਣੈ

**ਜਸਰਥ ਰਾਇ ਨੰਦੁ, ਰਾਜਾ ਮੇਰਾ ਰਾਮ ਚੰਦੁ, ਪ੍ਰਣਵੈ ਨਾਮਾ, ਤਤੁ ਰਸ ਅੰਮ੍ਰਿਤੁ ਪੀਜੈ॥**

ਵਖ ਵਖ ਅਰਥ:

੧. ਦਸਰਥ ਰਾਜਾ ਕਾ ਜੋ ਬੇਟਾ ਹੂਆ ਹੈ ਭਗਤੋਂ ਕੀ ਰਛਾ ਲੀਏ ਸੋ ਮੇਰਾ ਰਾਜਾ ਸੁਆਮੀ ਰਾਮ ਚੰਦ ਹੈ। ਨਾਮਦੇਵ ਜੀ ਕਹਤੇ ਹੈਂ ਅੰਮ੍ਰਿਤ ਜੋ ਸਾਰ ਰੂਪ ਰਸ ਹੈ ਤਿਸ ਰਾਮ ਕਾ ਨਾਮੁ ਸਿਮਰਨ ਰੂਪ ਤਿਸਕੋ ਪੀਵਨਾ ਕਰੋ। [ਫ.ਸ.

੨. ਰਾਜਾ ਜਸਰਥ ਦਾ ਪੁਤਰ, ਰਾਮ। ਇਥੇ ਸ੍ਰੀ ਰਾਮਚੰਦਰ ਜੀ ਵਿਚ ਰਬ ਕੰਮ ਕਰਦਾ ਦਸਿਆ ਹੈ, ਕਿਸੇ ਸਾਕਾਰ ਦੀ ਪੂਜਾ ਦਾ ਭਾਵ ਨਹੀਂ ਲਿਆ ਜਾ ਸਕਦਾ। ਰਾਮ ਚੰਦਰ ਜੀ ਨੇ ਵੱਡੇ ਵੱਡੇ ਕੰਮ ਕੀਤੇ, ਉਨ੍ਹਾਂ ਕੰਮਾਂ ਦੀ ਵਡਿਆਈ ਵਾਹਿਗੁਰੂ ਦੀ ਵਡਿਆਈ ਹੈ, ਇਸ ਲਈ ਇਥੇ ਵਾਹਿਗੁਰੂ ਜੀ ਦੇ ਅਰਥਾਂ ਵਿਚ ਹੀ ਲੈਣਾ ਹੈ। [ਸ਼ਬਦਾਰਥ

੩. ਨਾਮਦੇਵ ਬੇਨਤੀ ਕਰਦਾ ਹੈ (ਸਭ ਰਸਾਂ ਦਾ) ਮੂਲ ਰਸ ਨਾਮ ਅੰਮ੍ਰਿਤ ਹੀ ਪੀਣਾ ਚਾਹੀਦਾ ਹੈ, ਇਹ ਨਾਮ ਅੰਮ੍ਰਿਤ ਹੀ ਮੇਰਾ (ਨਾਮਦੇਵ ਦਾ) ਰਾਜਾ ਰਾਮ ਚੰਦਰ ਹੈ, ਜੋ ਰਾਜਾ ਦਸਰਥ ਦਾ ਪੁਤਰ ਹੈ।

[ਦਰਪਣ

**ਨਿਰਣੈ:** ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਪੰਕਤੀ ਵਿਚ 'ਰਾਮਚੰਦੁ' ਬਾਰੇ ਜੋ ਹੇਠ ਲਿਖਿਆ ਨਿਰਣਾ ਕੀਤਾ ਹੈ ਉਹ ਬਿਲਕੁਲ ਠੀਕ ਹੈ:–

ਚੌਥੇ ਪਦ ਵਿਚ ਅਚਨਚੇਤ ਰਾਜਾ ਜਸਰਥ ਦੇ ਪੁੱਤਰ ਸ੍ਰੀ ਰਾਮ ਚੰਦਰ ਜੀ ਦਾ ਨਾਮ ਆ ਜਾਣਾ ਹੈਰਾਨੀ ਵਿਚ ਪਾ ਦੇਂਦਾ ਹੈ। ਕਈ ਸੱਜਣ ਅਰਥ ਕਰਦੇ ਹਨ- ''ਰਾਜਾ ਜਸਰਥ ਦੇ ਪੁੱਤਰ ਦਾ ਰਾਜਾ''। ਇਹ ਅਰਥ ਗਲਤ ਹੈ ਕਿਉਂਕਿ ਲਫ਼ਜ 'ਨੰਦੁ' ਦਾ ਅਰਥ ਹੈ 'ਪੁੱਤਰ', 'ਪੁੱਤਰ ਦਾ' ਨਹੀਂ ਹੋ ਸਕਦਾ; ਜੇ ਇਸ ਦਾ ਅਰਥ ਹੁੰਦਾ ''ਪੁਤਰ ਦਾ'' ਤਾਂ ਇਸ ਲਫ਼ਜ਼ ਦੇ ਹੇਠ ( -) ਨਾ ਹੁੰਦਾ। ਕਈ ਸਜਣ ਇਹ ਸਮਝਦੇ ਹਨ ਕਿ ਸ੍ਰੀ ਰਾਮ ਚੰਦਰ ਜੀ ਨੇ ਵੱਡੇ ਵੱਡੇ ਕੰਮ ਕੀਤੇ ਹਨ, ਇਸ ਵਾਸਤੇ ਇਹਨਾਂ ਕੰਮਾਂ ਨੂੰ ਪਰਮਾਤਮਾ ਦੇ ਕੰਮ ਦਸ ਕੇ ਲਫਜ਼ ''ਰਾਮ ਚੰਦੁ'' ਨੂੰ ਪਰਮਾਤਮਾ ਵਾਸਤੇ ਵਰਤਿਆ ਹੈ। ਇਹ ਭੀ ਅਨਹੋਣੀ ਗੱਲ ਹੈ। ਫਿਰ ਇਸ ਗੱਲ ਦੀ ਕੀਹ ਲੋੜ ਸੀ ਕਿ ਸ੍ਰੀ ਰਾਮ ਚੰਦਰ ਜੀ ਦੇ ਪਿਤਾ ਦਾ ਨਾਮ ਭੀ ਦੱਸਿਆ ਜਾਂਦਾ? ਲਫ਼ਜ ਕ੍ਰਿਸ਼ਨ, ਦਮੋਦਰ, ਮਾਧੋ, ਮੁਰਾਰਿ, ਰਾਮ, ਰਾਮ ਚੰਦ ਆਦਿਕ ਭਗਤਾਂ ਨੇ ਤੇ ਸਤਿਗੁਰੂ ਜੀ ਨੇ ਭੀ ਸੈਂਕੜੇ ਵਾਰੀ ਪਰਮਾਤਮਾ ਵਾਸਤੇ ਵਰਤੇ ਹਨ; ਪਰ ਜਦੋਂ ਕਿਸੇ ਦਾ ਪਿਤਾ ਦਾ ਨਾਮ ਭੀ ਨਾਲ ਦਿੱਤਾ ਜਾਏ, ਤਾਂ ਉਸ ਵੇਲੇ ਉਸ ਨਾਮ ਨੂੰ ਪਰਮਾਤਮਾ ਵਾਸਤੇ ਨਹੀਂ ਵਰਤਿਆ ਜਾ ਸਕਦਾ। ਫਿਰ ਤਾਂ ਕਿਸੇ ਖਾਸ ਵਿਅਕਤੀ ਦਾ ਜ਼ਿਕਰ ਹੀ ਹੋ ਸਕਦਾ ਹੈ।

ਅਸਲ ਗਲ ਇਹ ਹੈ ਕਿ ਜਿਵੇਂ ਤਿੰਨ ਬੰਦਾਂ ਵਿਚ ਤਪ, ਜੱਗ, ਤੀਰਥ-ਇਸ਼ਨਾਨ ਤੇ ਦਾਨ ਨੂੰ ਨਾਮ ਦੇ ਟਾਕਰੇ ਤੇ ਇਕ ਹੋਲਾ ਜਿਹਾ ਕੰਮ ਦਸਿਆ ਹੈ, ਤਿਵੇਂ ਹੀ ਕਿਸੇ ਅਵਤਾਰ ਦੀ ਮੂਰਤੀ ਨੂੰ ਪੂਜਣਾ ਭੀ ਪਰਮਾਤਮਾ ਦਾ ਨਾਮ ਸਿਮਰਨ ਦੇ ਟਾਕਰੇ ਤੇ ਇਕ ਬੜਾ ਹੀ ਹੌਲਾ ਕੰਮ ਹੈ।

## ਸਾਰੰਸ਼ ਅਤੇ ਸਿਧਾਂਤ

ਲੋਕ ਭਾਵੇਂ ਕਾਂਸ਼ੀ ਜਾ ਕੇ ਉਲਟਾ ਲਟਕ ਕੇ ਤਪ ਕਰਨ, ਤੀਰਥਾਂ ਤੇ ਮਰਨ, ਘੋੜੇ, ਹਾਥੀ ਇਸਤ੍ਰੀ, ਭੂਮੀ ਅਤੇ ਸੋਨਾ ਆਦਿਕ ਦਾਨ ਕਰਨ ਨੂੰ ਬੜੀ ਮਹੱਤਤਾ ਦਿੰਦੇ ਹਨ ਪਰ ਭਗਤ ਨਾਮਦੇਵ ਜੀ ਅਜਿਹੇ ਸਾਰੇ ਕਰਮਾਂ ਨੂੰ ਰਦ ਕਰਕੇ ਕੇਵਲ ਰਾਮ ਨਾਮ ਦੇ ਸਿਮਰਨ ਨੂੰ ਪ੍ਰਮਾਣੀਕ ਅਤੇ ਯਥਾਰਥ ਮੰਨਦੇ ਹੋਏ ਬਾਕੀ ਸਭ ਪਖੰਡ ਕ਼ਰਮ ਦਸਦੇ ਹਨ, ਜੋ ਰਾਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਇਸ ਲਈ ਰਹਾਉ ਵਾਲੀ ਪੰਕਤੀ ਵਿਚ ਮਨ ਨੂੰ ਪਖੰਡ ਕਰਨ ਤੋਂ ਵਰਜਿਆ ਹੈ:–

**ਛੋਡਿ ਛੋਡਿ ਰੇ ਪਾਖੰਡੀ ਮਨ, ਕਪਟੁ ਨ ਕੀਜੈ॥ ਹਰਿ ਕਾ ਨਾਮੁ, ਨਿਤ ਨਿਤਹਿ ਲੀਜੈ॥**

ਜਮਾਂ ਤੋਂ ਛੁਟਕਾਰਾ ਕਰਾਉਣ ਵਾਲਾ ਕੇਵਲ ਨਾਮ ਹੀ ਹੈ। ਇਸ ਲਈ ਜੋ ਕੁਝ ਪ੍ਰਭੂ ਦੇ ਰਿਹਾ ਹੈ ਉਸ ਤੇ ਰੋਸ ਨਾ ਕਰੋ, ਅੰਮ੍ਰਿਤ ਨਾਮ ਜੋ ਤੱਤ-ਰਸ ਹੈ, ਇਸ ਨੂੰ ਪੀਓ। ਸੁਖਮਨੀ ਸਾਹਿਬ ਵਿਚ ਇਸੇ ਸਿਧਾਂਤ ਨੂੰ ਦ੍ਰਿੜ ਕਰਵਾਇਆ ਗਿਆ ਹੈ:–

੧. ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥
ਪੂਜਸਿ ਨਾਹੀ ਹਰਿ ਹਰੇ, ਨਾਨਕ ਨਾਮ ਅਮੋਲ ॥ [ਪੰਨਾ ੨੬੫
੨. ਨਾਮ ਤੁਲਿ ਕਛੁ ਅਵਰੁ ਨ ਹੋਇ॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ [ਪੰਨਾ ੨੬੫

## ਰਾਮਕਲੀ ਬਾਣੀ ਰਵਿਦਾਸ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਪੜੀਐ ਗੁਨੀਐ ਨਾਮੁ ਸਭੁ ਸੁਨੀਐ, ਅਨਭਉ ਭਾਉ ਨ ਦਰਸੈ ॥ ਲੋਹਾ ਕੰਚਨੁ ਹਿਰਨ ਹੋਇ ਕੈਸੇ, ਜਉ ਪਾਰਸਹਿ ਨ ਪਰਸੈ ॥੧॥ ਦੇਵ, ਸੰਸੈ ਗਾਂਠਿ ਨ ਛੂਟੈ ॥ ਕਾਮ ਕ੍ਰੋਧ ਮਾਇਆ ਮਦ ਮਤਸਰ, ਇਨ ਪੰਚਹੁ ਮਿਲਿ ਲੂਟੇ ॥੧॥ਰਹਾਉ॥ ਹਮ ਬਡ ਕਬਿ ਕੁਲੀਨ, ਹਮ ਪੰਡਿਤ, ਹਮ ਜੋਗੀ ਸੰਨਿਆਸੀ ॥ ਗਿਆਨੀ ਗੁਨੀ ਸੂਰ ਹਮ ਦਾਤੇ, ਇਹ ਬੁਧਿ ਕਬਹਿ ਨ ਨਾਸੀ ॥੨॥ ਕਹੁ ਰਵਿਦਾਸ ਸਭੈ ਨਹੀ ਸਮਝਸਿ, ਭੂਲਿ ਪਰੇ ਜੈਸੇ ਬਉਰੇ ॥ ਮੋਹਿ ਅਧਾਰੁ ਨਾਮੁ ਨਾਰਾਇਨ, ਜੀਵਨ ਪ੍ਰਾਨ ਧਨ ਮੋਰੇ ॥੩॥੧॥**

**ਪਦ ਅਰਥ:** ਪੜੀਐ-ਪਠਨ ਕਰੀਦਾ ਹੈ। ਗੁਨੀਐ-ਗ੍ਰੰਥਾਂ ਦੇ ਪਾਠ ਤੋਂ ਜਾਣੀਦਾ, ਵਿਚਾਰੀਦਾ ਹੈ। ਅਨਭਉ-ਗਿਆਨ ਸਰੂਪ ਪ੍ਰਭੂ। ਭਾਉ-ਪ੍ਰੇਮ ਸਰੂਪ ਪ੍ਰਭੂ। ਨ ਦਰਸੈ-ਨਹੀਂ ਵੇਖ ਸਕੀਦਾ, ਦਰਸ਼ਨ ਨਹੀਂ ਹੁੰਦਾ। ਕੰਚਨੁ-ਸੋਨਾ। ਹਿਰਨ-ਸੋਨਾ। ਜਉ-ਜਦੋਂ ਤਕ। ਪਾਰਸਹਿ-ਪਾਰਸ ਨਾਲ। ਨ ਪਰਸੈ-ਨਹੀਂ ਪਰਸਦਾ, ਨਹੀਂ ਛੁਹ ਪ੍ਰਾਪਤ ਕਰਦਾ। ਦੇਵ-ਹੇ ਪ੍ਰਕਾਸ਼ ਰੂਪ ਪ੍ਰਭੂ!। ਸੰਸੈ ਗਾਂਠਿ-ਸੰਸਿਆਂ (ਭਰਮਾਂ) ਦੀ ਗੰਢ। ਨ ਛੂਟੈ-ਨਹੀਂ ਛੁਟਦੀ, ਨਹੀਂ ਖੁਲ੍ਹਦੀ। ਮਦ-ਹੰਕਾਰ-ਮਤਸਰ-ਈਰਖਾ, ਸਾੜਾ। ਇਨ ਪੰਚਹੁ-ਇਨ੍ਹਾਂ ਪੰਜਾਂ (ਕਾਮ, ਕ੍ਰੋਧ ਆਦਿ ਚੋਰਾਂ) ਨੇ। ਮਿਲਿ-ਮਿਲ ਕੇ, ਇਕਠੇ ਹੋ ਕੇ। ਲੂਟੇ-ਲੁੱਟ ਲਏ ਹਨ। ਬਡਿ-ਵੱਡੇ। ਕਬਿ-ਕਵੀ, ਕਵੀਸ਼ਰ। ਕੁਲੀਨ-ਉਚੀ (ਸ੍ਰੇਸ਼ਟ) ਕੁਲ ਵਾਲੇ। ਪੰਡਿਤ-ਵਿਦਵਾਨ। ਸੰਨਿਆਸੀ-ਤਿਆਗੀ। ਸੂਰ-ਸੂਰਮੇ, ਬਹਾਦਰ। ਦਾਤੇ-ਦਾਨੀ। ਕਬਹਿ-ਕਦੇ ਵੀ। ਨ ਨਾਸੀ-ਨਾਸ਼ ਨਹੀਂ ਹੁੰਦੀ। ਕਹੁ-ਆਖ। ਭੂਲਿ ਪਰੇ-ਭੁਲ ਵਿਚ ਪਏ, ਕੁਰਾਹੇ ਪਏ ਹੋਏ। ਜੈਸੇ-ਜਿਵੇਂ। ਬਉਰੇ-ਕਮਲੇ, ਪਾਗਲ (ਮਨੁੱਖ)। ਜੀਵਨ-ਜ਼ਿੰਦਗੀ। ਪ੍ਰਾਨ-ਪ੍ਰਾਣ, ਜਿੰਦ।

**ਅਰਥ:** (ਹੇ ਭਾਈ! ਪ੍ਰਭੂ ਦੇ ਨਾਮ ਨੂੰ ਰੋਜ਼) ਪੜ੍ਹੀਦਾ ਹੈ, ਵਿਚਾਰੀਦਾ ਹੈ, (ਅਤੇ) ਸਭ ਪਾਸੋਂ ਨਾਮ ਸੁਣੀਦਾ ਹੈ (ਪਰ) ਗਿਆਨ ਅਤੇ ਪ੍ਰੇਮ ਸਰੂਪ ਦਾ ਦਰਸ਼ਨ (ਫਿਰ ਵੀ) ਨਹੀਂ ਕਰ ਸਕੀਦਾ। ਲੋਹਾ ਜਦੋਂ ਤਕ ਪਾਰਸ ਨੂੰ ਨਹੀਂ ਛੁਹਦਾ, ਸ਼ੁੱਧ ਸੋਨਾ ਕਿਵੇਂ ਬਣ ਸਕਦਾ ਹੈ? (ਭਾਵ ਨਹੀਂ ਬਣ ਸਕਦਾ। ਇਸੇ ਤਰ੍ਹਾਂ ਜੀਵ ਜਦੋਂ ਤਕ ਗੁਰੂ ਨੂੰ ਨਹੀਂ ਮਿਲਦਾ ਸ਼ੁੱਧ ਬ੍ਰਹਮ ਨਹੀਂ ਹੋ ਸਕਦਾ)।੧।

ਹੇ ਪ੍ਰਕਾਸ਼ ਰੂਪ ਪ੍ਰਭੂ! (ਜੀਵ ਦੇ) ਸੰਸਿਆਂ (ਭਰਮਾਂ) ਦੀ ਗੰਢ ਨਹੀਂ ਖੁਲ੍ਹਦੀ। ਕਾਮ, ਕ੍ਰੋਧ, ਮਾਇਆ ਹੰਕਾਰ ਅਤੇ ਈਰਖਾ ਰੂਪੀ ਪੰਜ (ਚੋਰਾਂ) ਨੇ ਮਿਲ ਕੇ (ਇਸ ਪਾਸੋਂ ਦੇਵੀ ਗੁਣ) ਲੁਟ ਲਏ ਹਨ।੧।ਰਹਾਉ।

ਅਸੀਂ ਵੱਡੇ ਹਾਂ, ਕਵੀ ਹਾਂ, ਉਚੀ ਕੁਲ ਵਾਲੇ ਹਾਂ, ਅਸੀਂ ਭਾਰੀ ਵਿਦਵਾਨ ਹਾਂ, ਅਸੀਂ ਜੋਗੀ ਅਤੇ ਸੰਨਿਆਸੀ ਹਾਂ, ਅਸੀਂ ਗਿਆਨਵਾਨ ਹਾਂ, ਗੁਣਵਾਨ ਹਾਂ, ਅਸੀਂ ਦਾਨੀ ਹਾਂ, ਇਹ (ਹਉਮੈ ਵਾਲੀ) ਬੁਧੀ ਕਦੇ ਵੀ ਨਾਸ਼ ਨਹੀਂ ਹੁੰਦੀ।੨।

ਹੇ ਰਵਿਦਾਸ! ਆਖ ਕਿ ਜਿਵੇਂ ਕਮਲੇ (ਮਨੁੱਖ) ਭੁਲ ਵਿਚ ਪਏ ਰਹਿੰਦੇ ਹਨ (ਤਿਵੇਂ),ਸਾਰੇ ਹੰਕਾਰੀ ਜੀਵ (ਕਦੇ ਵੀ ਅਸਲੀਅਤ) ਨਹੀਂ ਸਮਝਦੇ (ਕੁਰਾਹੇ ਪਏ ਰਹਿੰਦੇ ਹਨ)। ਮੈਨੂੰ (ਤਾਂ ਕੇਵਲ) ਵਾਹਿਗੁਰੂ ਦਾ ਨਾਮ ਰੂਪੀ ਆਸਰਾ ਹੈ, ਮੇਰੇ (ਲਈ) ਜ਼ਿੰਦਗੀ, ਪ੍ਰਾਣ (ਜਿੰਦ) ਧਨ (ਸੰਪਤੀ, ਸਭ ਕੁਝ ਇਹੋ ਹੀ ਹੈ)।੩।੧।

# ਸਾਰੰਸ਼ ਅਤੇ ਸਿਧਾਂਤ

ਨਿਰਾ ਪੜ੍ਹਨ ਗੁੜ੍ਹਨ ਤੇ ਸੁਣਨ ਨਾਲ ਕੁਝ ਨਹੀਂ ਬਣਦਾ। ਹਉਮੈ ਦੀ ਲੇਸ ਨਾਲ ਲਿਬੜੇ ਹੋਏ ਸਿਖੇ ਸਿਖਾਏ ਜਾਂ ਕੀਤੇ ਕਰਮਾਂ ਨਾਲ ਭਰਮ ਦੇ ਬੰਧਨ ਨਹੀਂ ਟੁਟਦੇ। ਗੁਣੀ, ਗਿਆਨੀ, ਸੂਰਮੇ, ਪੰਡਿਤ, ਜੋਗੀ, ਸੰਨਿਆਸੀ ਸਾਰੇ ਹੀ ਆਪਣੇ ਆਪ ਨੂੰ ਵੱਡਾ ਸਮਝਦੇ ਹਨ। ਪੰਡਿਤ ਗੁਣੀ ਸੂਰ ਹਮ ਦਾਤੇ, ਏਹਿ ਕਹਹਿ ਬਡ ਹਮਹੀ" (ਪੰਨਾ ੩੩੪) ਅਥਵਾ "ਘਾਟਿ ਨ ਕਿਨਹੀ ਕਹਾਇਆ॥ ਸਭ ਕਹਤੇ ਹੈ ਪਾਇਆ॥" (ਪੰ. ੭੧) ਸੋ ਇਹਨਾਂ ਦੀ ਹੰਗਤਾ ਵਾਲੀ ਬੁਧੀ ਨਾਸ਼ ਨਹੀਂ ਹੁੰਦੀ। ਇਸ ਤਰ੍ਹਾਂ, ਸਾਰੇ ਹੀ ਭਰਮ ਦੇ ਜਾਲ ਵਿਚ ਫਸੇ ਹੋਏ ਹਨ। ਜਦੋਂ ਤਕ ਕਾਮ, ਕ੍ਰੋਧ, ਮਾਇਆ-ਮਦ, ਈਰਖਾ ਆਦਿ ਅਵਗੁਣ ਸਰੀਰ ਵਿਚ ਹਨ, ਪ੍ਰਭੂ-ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਣਾ ਸੰਭਵ ਨਹੀਂ। ਜੋ ਹਰੀ ਦੇ ਨਾਮ ਨੂੰ ਜੀਵਨ ਦਾ ਆਸਰਾ ਬਣਾਉਂਦਾ ਹੈ ਅਤੇ ਪ੍ਰਭੂ ਦੇ ਭੈ, ਭਾਉ ਵਿਚ ਰਹਿੰਦਾ ਹੈ, ਉਹ ਸੰਸਿਆਂ ਤੋਂ ਮੁਕਤ ਹੋ ਜਾਦਾ ਹੈ।

ਸਾਰੀ ਸ਼ਕਤੀ ਗੁਰੂ ਚਰਨਾਂ ਦੀ ਛੂਹ ਵਿਚ ਹੈ। ਜਿਵੇਂ ਲੋਹਾਂ ਜਦੋਂ ਪਾਰਸ ਨੂੰ ਛੁਹੰਦਾ ਹੈ ਤਾਂ ਸੋਨਾ ਬਣਦਾ ਹੈ ਤਿਵੇਂ ਜਗਿਆਸੂ ਜਦੋਂ ਗੁਰੂ-ਚਰਨਾ ਦੀ ਛੂਹ ਪ੍ਰਾਪਤ ਕਰਦਾ ਹੈ, ਉਹ ਵੀ ਪ੍ਰਭੂ ਦਾ ਰੂਪ ਬਣ ਜਾਂਦਾ ਹੈ। 'ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ॥" (ਪੰਨਾ ੧੧੧੪)

ਰਹਾਉ ਵਾਲੀ ਪੰਕਤੀ ਵਿਚ ਕੇਂਦਰੀ ਭਾਵ ਇਹ ਹੈ ਕਿ ਗੁਰੂ ਉਪਦੇਸ਼ ਤੋਂ ਬਿਨਾ ਸੰਸਿਆਂ ਦੀ ਗੰਢ ਨਹੀਂ ਖੁਲ੍ਹ ਸਕਦੀ। ਜੀਵ ਤੇ ਈਸ਼ਰ ਦੇ ਮਿਲਾਪ ਵਿਚ ਵੀ ਇਹ ਗੰਢ ਵਿਘਨ ਪਾਉਂਦੀ ਹੈ। ਇਸ ਲਈ ਗੁਰੂ ਪਾਰਸ ਨੂੰ ਭੇਟਣ ਦੀ ਲੋੜ ਹੈ, ਕਿਉਂਕਿ ਗੁਰੂ ਤੋਂ ਬਿਨਾ ਮਨ ਵਿਚ ਘੁਪ-ਹਨੇਰਾ ਹੀ ਰਹਿੰਦਾ ਹੈ।



# ਜੀਵਨ ਦਰਸ਼ਨ ਭਗਤ ਬੇਣੀ ਜੀ

ਗੁਰਮੁਖਿ ਬੇਣੀ ਭਗਤਿ ਕਰ ਜਾਇ ਇਕਾਂਤੁ ਬਹੈ ਲਿਵਲਾਵੈ ॥
ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ ॥
ਘਰ ਆਯਾ ਜਾਂ ਪੁਛੀਐ ਰਾਜ ਦੁਆਰਿ ਗਇਆ ਆਲਾਵੈ ॥
ਘਰਿ ਸਭ ਵਥੂ ਮੰਗੀਅਨਿ ਵਲਛਲ ਕਰਕੈ ਝਤੁ ਲੰਘਾਵੈ ॥
ਵੱਡਾ ਸਾਂਗੁ ਵਰੱਤਦਾ ਓਹੁ ਇਕ ਮਨਿ ਪਰਮੇਸਰੁ ਧਿਆਵੈ ॥
ਪੈਜ ਸਵਾਰੈ ਭਗਤ ਦੀ ਰਾਜਾ ਹੁਇਕੈ ਘਰਿ ਚਲਿ ਆਵੈ ॥
ਦੇਇ ਦਿਲਾਸਾ ਤੁਸਿ ਕੈ ਅਣਗਣਤੀ ਖਰਚੀ ਪਹੁੰਚਾਵੈ ॥
ਓਥਹੁੰ ਆਯਾ ਭਗਤ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ ॥
ਭਗਤ ਜਨਾਂ ਜੈਕਾਰੁ ਕਰਾਵੈ ॥ ੧੪ ॥ ਭਾ. ਗੁ. ਵਾਰ ੧੦

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਪੋਥੀ ਪਹਿਲੀ ਦੇ ਪੰਨਾ ੧੪੨-੪੩ ਤੇ ਭਗਤ ਬੇਣੀ ਜੀ ਦਾ ਇਕ ਸ਼ਬਦ ਜੋ ਸ੍ਰੀ ਰਾਗ ਵਿਚ ਅੰਕਿਤ ਹੈ, ਦੀ ਵਿਆਖਿਆ ਕੀਤੀ ਗਈ ਸੀ ਪਰ ਆਪ ਜੀ ਦੇ ਜੀਵਨ ਬਾਰੇ ਉਥੇ ਕੋਈ ਸੰਕੇਤ ਨਹੀਂ ਸੀ ਦਿਤਾ। ਐਸਾ ਵੀਚਾਰ ਪਿਛੋਂ ਬਣਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਵਾਨ ਚੜ੍ਹੇ ਸਮੂਹ ਭਗਤਾਂ ਦਾ ਜੀਵਨ ਦਰਸ਼ਨ ਵੀ ਦੇਣਾ ਬਣਦਾ ਹੈ। ਇਸੇ ਵੀਚਾਰ ਦੀ ਪੂਰਤੀ ਲਈ ਭਗਤ ਬੇਣੀ ਜੀ ਦੇ ਜੀਵਨ ਬਾਰੇ ਜਿਨੀ ਕੁ ਸਮਿਗਰੀ ਉਪਲਬਧ ਹੈ, ਪਾਠਕਾਂ ਦੀ ਭੇਟ ਹੈ।

ਭਗਤ ਜੀ ਦੇ ਮਾਤਾ ਪਿਤਾ ਦਾ ਕੀ ਨਾਮ ਹੈ? ਆਪ ਜੀ ਦਾ ਪਾਲਨ ਪੋਸਣ ਕਿਥੇ ਤੇ ਕਿਵੇਂ ਹੋਇਆ? ਅਤੇ ਭਗਤ ਜੀ ਦੇ ਸਮਾਜਿਕ ਤਥਾ ਧਾਰਮਿਕ ਜੀਵਨ ਬਾਰੇ ਵੀ ਕੋਈ ਇਤਿਹਾਸਕ ਤੱਥ ਨਹੀਂ ਮਿਲਦੇ। ਹਾਂ, ਸਾਖੀ ਪ੍ਰਮਾਣ ਦੇ ਕਰਤਾ ਭਾ. ਨਰੈਣ ਸਿੰਘ ਜੀ ਗਿਆਨੀ ਨੇ ਇਤਨਾ ਕੁ ਜ਼ਿਕਰ ਕੀਤਾ ਹੈ ਕਿ ਆਪ ਜੀ ਦਾ ਪੂਰਾ ਨਾਮ ਬ੍ਰਹਮ ਭਾਟ ਬੇਣੀ ਸੀ ਅਤੇ ਸੰਮਤ ੧੬੩੦ ਬਿਕ੍ਰਮੀ ਨੂੰ ਅਸਨੀ ਨਗਰ ਵਿਚ ਪੈਦਾ ਹੋਏ ਸਨ। ਇਸ ਬਾਰੇ ਵੀ ਕਿਸੇ ਗ੍ਰੰਥ ਦਾ ਹਵਾਲਾ ਨਹੀਂ ਦਿਤਾ। ਮਹਾਨ ਕੋਸ਼ ਵਿਚੋਂ ਵੀ ਕੋਈ ਬਿਓਰਾ ਨਹੀਂ ਮਿਲਦਾ। ਹਾਂ, ਭਾਈ ਗੁਰਦਾਸ ਜੀ ਰਚਿਤ ੧੦ਵੀਂ ਵਾਰ ਦੀ ੧੪ਵੀਂ ਪਉੜੀ ਵਿਚ ਜੋ ਜੀਵਨ ਬਿਓਰਾ ਉਪਲਬਧ ਹੈ, ਉਸਦੇ ਆਧਾਰ ਤੇ ਹੀ ਸਾਖੀ ਪ੍ਰਮਾਣ ਦੇ ਕਰਤਾ ਨੇ ਸਾਖੀ ਘੜ ਲਈ ਹੈ ਪ੍ਰੰਤੂ ਇਥੇ ਉਹ ਵਾਰਤਕ ਦੇਣ ਦੀ ਲੋੜ ਨਹੀਂ, ਭਾਈ ਗੁਰਦਾਸ ਜੀ ਦੀ ਪਉੜੀ ਆਪਣੇ ਆਪ ਵਿਚ ਹੀ ਭਗਤ ਜੀ ਦੀ ਜੀਵਨ ਕਥਾ ਹੈ।

ਗੁਰਬਾਣੀ ਵਿਚ "ਬੇਣੀ ਜਾਚੈ ਤੇਰਾ ਨਾਮੁ॥ ਬੇਣੀ ਕਉ ਗੁਰਿ ਕੀਓ ਪ੍ਰਗਾਸੁ॥" ਤੋਂ ਇਲਾਵਾ 'ਸਵਈਏ ਮਹਲੇ ਪਹਿਲੇ ਕੇ' ਵਿਚ ਵੀ ਆਪ ਦਾ ਨਾਮ ਅੰਕਿਤ ਹੈ। "ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥ ਜੋਗਿ ਧਿਆਨਿ ਗੁਰ ਗਿਆਨ ਬਿਨਾ ਪ੍ਰਭ ਅਵਰੁ ਨ ਜਣੈ॥" ਇਸ ਤੋਂ ਇਲਾਵਾ ਆਪ ਜੀ ਦਾ ਇਕ ਸ਼ਬਦ ਪ੍ਰਭਾਤੀ ਰਾਗ ਵਿਚ ਪੰਨਾ ੧੩੫੧ ਉਤੇ 'ਤਨਿ ਚੰਦਨੁ- ਮਸਤਕਿ ਪਾਤੀ' ਸੁਭਾਇਮਾਨ ਹੈ।

# ਰਾਮਕਲੀ ਬਾਣੀ ਬੇਣੀ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥ ਇੜਾ ਪਿੰਗੁਲਾ ਅਉਰ ਸੁਖਮਨਾ, ਤੀਨਿ ਬਸਹਿ ਇਕ ਠਾਈ ॥ ਬੇਣੀ ਸੰਗਮੁ ਤਹ ਪਿਰਾਗੁ, ਮਨੁ ਮਜਨੁ ਕਰੇ ਤਿਥਾਈ ॥੧॥ ਸੰਤਹੁ ਤਹਾ ਨਿਰੰਜਨ ਰਾਮੁ ਹੈ ॥ ਗੁਰ ਗਮਿ ਚੀਨੈ, ਬਿਰਲਾ ਕੋਇ ॥ ਤਹਾਂ ਨਿਰੰਜਨੁ ਰਮਈਆ ਹੋਇ ॥੧॥ਰਹਾਉ॥ ਦੇਵ ਸਥਾਨੈ, ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥ ਤਹ ਚੰਦੁ ਨ ਸੂਰਜੁ, ਪਉਣੁ ਨ ਪਾਣੀ ॥ ਸਾਖੀ ਜਾਗੀ, ਗੁਰਮੁਖਿ ਜਾਣੀ ॥੨॥ ਉਪਜੈ ਗਿਆਨੁ, ਦੁਰਮਤਿ ਛੀਜੈ ॥ ਅੰਮ੍ਰਿਤ ਰਸਿ, ਗਗਨੰਤਰਿ ਭੀਜੈ ॥ ਏਸੁ ਕਲਾ, ਜੋ ਜਾਣੈ ਭੇਉ ॥ ਭੇਟੈ ਤਾਸੁ, ਪਰਮ ਗੁਰਦੇਉ ॥੩॥ ਦਸਮ ਦੁਆਰਾ, ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ ॥ ਊਪਰਿ ਹਾਟੁ, ਹਾਟ ਪਰਿ ਆਲਾ, ਆਲੇ ਭੀਤਰਿ ਥਾਤੀ ॥੪॥ ਜਾਗਤੁ ਰਹੈ, ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ ਸਮਾਧਿ ਪਲੋਵੈ ॥ ਬੀਜ ਮੰਤ੍ਰੁ ਲੈ, ਹਿਰਦੈ ਰਹੈ ॥ ਮਨੂਆ ਉਲਟਿ, ਸੁੰਨ ਮਹਿ ਗਹੈ ॥੫॥ ਜਾਗਤੁ ਰਹੈ, ਨ ਅਲੀਆ ਭਾਖੈ ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥ ਗੁਰ ਕੀ ਸਾਖੀ, ਰਾਖੈ ਚੀਤਿ ॥ ਮਨੁ ਤਨੁ ਅਰਪੈ, ਕ੍ਰਿਸਨ ਪਰੀਤਿ ॥੬॥ ਕਰ ਪਲਵ ਸਾਖਾ ਬੀਚਾਰੇ ॥ ਅਪਨਾ ਜਨਮੁ, ਨ ਜੂਐ ਹਾਰੇ ॥ ਅਸੁਰ ਨਦੀ ਕਾ ਬੰਧੈ ਮੂਲੁ ॥ ਪਛਿਮ ਫੇਰਿ ਚੜਾਵੈ ਸੂਰੁ ॥ ਅਜਰੁ ਜਰੈ, ਸੁ ਨਿਝਰੁ ਝਰੈ ॥ ਜਗੰਨਾਥ ਸਿਉ ਗੋਸਟਿ ਕਰੈ ॥੭॥ ਚਉਮੁਖ ਦੀਵਾ ਜੋਤਿ ਦੁਆਰ ॥ ਪਲੂ ਅਨਤ ਮੂਲੁ ਬਿਚਕਾਰਿ ॥ ਸਰਬ ਕਲਾ ਲੇ, ਆਪੇ ਰਹੈ ॥ ਮਨੁ ਮਾਣਕੁ ਰਤਨਾ ਮਹਿ ਗੁਹੈ ॥੮॥ ਮਸਤਕਿ ਪਦਮੁ ਦੁਆਲੈ ਮਣੀ ॥ ਮਾਹਿ ਨਿਰੰਜਨੁ, ਤ੍ਰਿਭਵਣ ਧਣੀ ॥ ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ, ਸੰਖ ਘਨ ਗਾਜੇ ॥ ਦਲਿ ਮਲਿ ਦੈਤਹੁ, ਗੁਰਮੁਖਿ ਗਿਆਨੁ ॥ ਬੇਣੀ ਜਾਚੈ, ਤੇਰਾ ਨਾਮੁ ॥੯॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਬਸਹਿੰ, ਥਾਈਂ, ਤਹਂ, ਤਿਥਾਈਂ, ਤਹਾਂ, ਮਹਿੰ, ਪਾਂਚਉਂ, ਇੰਦ੍ਰੀਂ, ਸ਼ਾਖਾਂ, ਮਾਹਿੰ, ਦੈਂਤਹੁਂ।

**ਪਦ ਅਰਥ:** ਇੜਾ-ਖਬੀ ਨਾਸ ਦੀ ਨਾੜੀ। ਪਿੰਗੁਲਾ-ਸੱਜੀ ਨਾਸ ਦੀ ਨਾੜੀ ਅਉਰ-ਅਤੇ। ਸੁਖਮਨਾ-ਨੱਕ ਦੇ ਉਪਰ ਦੋਹਾਂ ਭਰਵਟਿਆਂ ਦੇ ਦਰਮਿਆਨ ਜਿਥੇ ਪ੍ਰਾਣਾਯਾਮ ਕਰਨ ਸਮੇਂ ਜੋਗੀ ਧਿਆਨ ਟਿਕਾਂਦੇ ਹਨ। ਤੀਨਿ-(ਇੜਾ ਪਿੰਗਲਾ ਤੇ ਸੁਖਮਨਾ) ਤਿੰਨੇ (ਨਾੜੀਆਂ)। ਬਸਹਿ-ਵਸਦੀਆਂ, ਰਹਿੰਦੀਆਂ ਹਨ। ਇਕ ਠਾਈ-ਇਕੋ ਥਾਂ ਤੇ। ਬੇਣੀ ਸੰਗਮ-ਤ੍ਰਿਬੇਣੀ ਦਾ ਮੇਲ, (ਗੰਗਾ, ਜਮਨਾ ਤੇ ਸਰਸਵਤੀ ਤਿੰਨ ਨਦੀਆਂ ਦਾ ਮੇਲ)। ਤਹਾ-

ਉਥੇ। ਪਿਰਾਗੁ-ਪ੍ਰਯਾਗ ਤੀਰਥ। ਮਜਨੁ-ਇਸ਼ਨਾਨ। ਤਿੱਥਾਈ-ਉਥੇ ਹੀ। ਸੰਤਹੁ-ਹੇ ਸੰਤ ਜਨੋ! ਤਹਾ-ਉਥੇ। ਗੁਰ ਗਮਿ-ਗੁਰੂ ਦੀ ਪਹੁੰਚ ਕਰਕੇ। ਚੀਨੈ-ਜਾਣਦਾ ਪਛਾਣਦਾ ਹੈ। ਬਿਰਲਾ ਕੋਇ-ਕੋਈ ਵਿਰਲਾ। ਰਮਈਆ-ਰਵਿਆ ਹੋਇਆ, ਵਿਆਪਕ ਰਾਮ। ਦੇਵ ਸਥਾਨੈ-ਪ੍ਰਭੂ ਦੇ ਰਹਿਣ ਦੀ ਥਾਂ। ਕਿਆ-ਕੀ?। ਬਾਜੇ ਸ਼ਬਦ-ਸ਼ਬਦ ਦਾ ਵਾਜਾ ਵਜਦਾ ਹੈ। ਸਾਖੀ ਜਾਗੀ-ਸਿੱਖਿਆ ਰਾਹੀਂ (ਸੁਰਤਿ) ਜਾਗ ਪੈਂਦੀ ਹੈ। ਗੁਰਮੁਖਿ-ਗੁਰੂ ਦੁਆਰਾ। ਜਾਣੀ-ਜਾਣੀ ਜਾਂਦੀ ਹੈ, ਸਮਝ ਪੈਂਦੀ ਹੈ। ਉਪਜੈ-ਪੈਦਾ ਹੁੰਦੀ ਹੈ। ਦੁਰਮਤਿ-ਖੋਟੀ ਮਤਿ। ਛੀਜੈ-ਨਾਸ਼ ਹੁੰਦੀ ਹੈ। ਗਗਨੰਤਰਿ-ਦਸਮ ਦੁਆਰ ਵਿਚ। ਭੀਜੈ-ਭਿੱਜ ਜਾਂਦਾ ਹੈ, ਭਾਵ ਪ੍ਰਸੰਨ ਹੁੰਦਾ ਹੈ। ਕਲਾ-ਹੁਨਰ। ਭੇਉ-ਭੇਤ। ਭੇਟੈ-ਮਿਲਦਾ ਹੈ। ਤਾਸੁ-ਉਸ ਨੂੰ। ਘਾਟੀ-ਥਾਂ। ਹਾਟੁ-ਹੱਟ। ਆਲਾ-ਤਾਕੀ। ਭੀਤਰਿ-ਅੰਦਰ। ਥਾਤੀ-ਥੈਲੀ। ਤੀਨਿ-ਤਿੰਨ ਗੁਣਾਂ। ਤਿਲੋਕ-ਤਿੰਨ ਲੋਕ। ਸਮਾਧਿ-ਸਮਾਧੀ ਵਿਚ। ਪਲੋਵੈ-ਲੋਪ ਹੋ ਜਾਏਗੀ, ਬੇਆਸਰਾ ਹੋ ਜਾਵੇਗਾ। ਬੀਜ ਮੰਤ੍ਰ-ਉਹ ਮੰਤਰ ਜੋ ਆਪਣੇ ਧਰਮ ਅਨੁਸਾਰ ਸਾਰੇ ਮੰਤਰਾਂ ਵਿਚ ਬੀਜ ਰੂਪ ਹੋਵੇ ੧ਓ। ਉਲਟਿ-ਉਲਟ ਕੇ। ਸੁੰਨ ਮਹਿ-ਪ੍ਰਭੂ ਵਿਚ। ਗਹੈ-ਪਕੜਦਾ ਹੈ। ਅਲੀਆ-ਝੂਠ। ਬਸਿ ਕਰਿ-ਵਸ ਵਿਚ ਕਰਕੇ। ਸਾਖੀ-ਸਿਖਿਆ। ਕ੍ਰਿਸਨ-ਵਾਹਿਗੁਰੂ ਜੀ ਦੀ। ਕਰ-ਹਾਥ। ਪਲਵ-ਪਤੇ। ਸਾਖਾ-ਸ਼ਾਖਾ ਟਹਿਣੀਆਂ। ਅਸੁਰ ਨਦੀ-ਮੰਦੇ ਖਿਆਲਾਂ ਦਾ ਪਰਵਾਹ। ਬੰਧੈ ਮੂਲ-ਮੂਲ ਸੋਮੇ ਨੂੰ ਬੰਨ੍ਹ ਦੇਂਦਾ, ਰੋਕ ਦਿੰਦਾ ਹੈ। ਪਛਿਮ-ਸੂਰਜ ਦੇ ਡੁਬਣ ਵਾਲਾ ਪਾਸਾ। ਸੂਰੁ-ਸੂਰਜ। ਅਜਰੁ-ਨ ਜਰੇ (ਸਹਾਰੇ) ਜਾਣ ਵਾਲੀ। ਨਿਝਰੁ-ਝਰਨਾ। ਜਗੰਨਾਥ ਸਿਉ-ਜਗਤ ਦੇ ਮਾਲਕ ਨਾਲ। ਗੋਸਟਿ-ਗਲ ਬਾਤ। ਚਉਮੁਖ-ਚਾਰ ਮੂੰਹਾਂ ਵਾਲਾ ਦੀਵਾ। ਪਲੂ-ਪੱਤੇ। ਅਨਤ-ਅਨੰਤ। ਬਿਚਕਾਰਿ-ਵਿਚਕਾਰ, ਦਰਮਿਆਨ ਵਿਚ। ਗੁਹੈ-ਲੁਕਿਆ ਰਹਿੰਦਾ ਹੈ। ਮਸਤਕਿ-ਮੱਥੇ ਤੇ। ਪਦਮੁ-ਕਮਲ। ਦੁਆਲੇ-ਆਸਪਾਸ। ਮਣੀ-ਹੀਰੇ। ਮਾਹਿ-ਵਿਚ। ਤ੍ਰਿਭਵਣ ਧਣੀ-ਤਿੰਨਾਂ ਭਵਨਾ ਦਾ ਮਾਲਕ। ਨਿਰਮਾਇਲ-ਨਿਰਮਲ ਹੈ, ਪਵਿੱਤਰ। ਢੁਲਕੇ-ਝੁਲ ਰਿਹਾ ਹੈ। ਚਵਰ-ਚੌਰ। ਘਨ ਗਾਜੈ-ਬਹੁਤ ਗਜਦਾ ਹੈ। ਦਲਿ-ਦਲ ਦੇਂਦਾ ਹੈ। ਮਲਿ-ਮਲ ਦੇਂਦਾ ਹੈ। ਦੈਤਹੁ-ਦੈਂਤਾਂ ਨੂੰ। ਜਾਚੈ-ਮੰਗਦਾ ਹੈ।

**ਅਰਥ:** (ਜਿਸ ਜਿਗਆਸੂ ਨੂੰ ਗੁਰੂ ਦੀ ਕਿਰਪਾ ਨਾਲ ਪ੍ਰਭੂ-ਮਿਲਾਪ ਦੀ ਸੋਝੀ ਆ ਗਈ ਹੈ ਉਹ ਜਾਣਦਾ ਹੈ ਕਿ) ਇੜਾ (ਖਬੀ ਸੁਰ), ਪਿੰਗੁਲਾ (ਸਜੀ ਸੁਰ), ਅਤੇ ਸੁਖਮਨਾ (ਨੱਕ ਦੇ ਉਪਰ ਦੀ ਨਾੜੀ) ਇਹ ਤਿੰਨੇ (ਸੁਰਾਂ) ਇਕੋ ਥਾਂ ਤੇ (ਦਸਮ ਦੁਆਰ ਵਿਚ) ਵਸਦੀਆਂ ਹਨ। ਉਥੇ ਹੀ ਮਨ ਬੇਣੀ ਵਿਚ ਜਿਥੇ ਗੰਗਾ, ਜਮਨਾ, ਸੁਰਸ੍ਵਤੀ ਦਾ ਮੇਲ ਹੈ, ਤ੍ਰਿਬੇਣੀ (ਆਦਿ ਤੀਰਥਾਂ ਤੇ) ਇਸ਼ਨਾਨ ਕਰਦਾ ਹੈ, ਉਥੇ ਹੀ ਪਰਾਗ (ਰਾਜ ਤੀਰਥ) ਹੈ।੧।

ਹੇ ਪਰਮੇਸ਼ਰ ਦੀ ਇਛਾ ਰਖਣ ਵਾਲੇ ਸੰਤ ਜਨੋ! ਉਥੇ (ਉਪ੍ਰੋਕਤ ਤੀਰਥ ਉਤੇ) ਮਾਇਆ ਰਹਿਤ ਰਾਮ (ਪ੍ਰਗਟ) ਹੈ। (ਪਰ) ਗੁਰੂ ਦੀ ਪਹੁੰਚ ਦਾ ਸਦਕਾ ਕੋਈ ਵਿਰਲਾ ਹੀ (ਉਸ ਪ੍ਰਭੂ ਨੂੰ) ਜਾਣ ਪਛਾਣ ਸਕਦਾ ਹੈ, (ਸਾਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਜਿਹੜਾ ਉਥੇ ਪਹੁੰਚ ਜਾਂਦਾ ਹੈ ਉਹ) ਉਥੇ ਮਾਇਆ ਤੋਂ ਰਹਿਤ ਵਾਹਿਗੁਰੂ (ਦਾ ਰੂਪ ਹੀ ਹੋ ਜਾਂਦਾ ਹੈ)।੧।ਰਹਾਉ।

ਪ੍ਰਸ਼ਨ-(ਉਸ) ਪ੍ਰਕਾਸ਼ ਰੂਪ ਪ੍ਰਭੂ ਦੇ ਅਸਥਾਨ ਦੀ ਕੀ ਨਿਸ਼ਾਨੀ (ਪਹਿਚਾਨ) ਹੈ? ਉਤਰ-ਓਥੇ ਅਨਹਦ ਰੂਪ ਬਾਣੀ ਅਤੇ ਨਾਨਾ ਪ੍ਰਕਾਰ ਦੇ ਸ਼ਬਦਾਂ ਦੇ ਇਕ ਰਸ ਵਾਜੇ ਵਜ ਰਹੇ ਹਨ। ਉਥੇ (ਇਤਨੀ ਪੂਰਨਤਾ ਹੈ ਕਿ) ਨਾ ਚੰਨ ਸੂਰਜ ਹੈ (ਤੇ) ਨਾ ਹਵਾ ਤੇ ਪਾਣੀ (ਆਦਿ ਦੀ ਲੋੜ ਪ੍ਰਤੀਤ ਹੁੰਦੀ ਹੈ ਭਾਵ ਉਥੇ

ਸਭ ਦਾ ਪ੍ਰਕਾਸ਼ਕ ਪ੍ਰਭੂ ਆਪ ਹੀ ਹੈ)। (ਉਥੇ ਮਨੁੱਖ ਦੀ ਸੁਰਤਿ ਗੁਰੂ ਦੀ) ਸਿਖਿਆ ਦੁਆਰਾ ਜਾਗ ਪੈਂਦੀ ਹੈ (ਅਤੇ) ਗੁਰੂ ਰਾਹੀਂ (ਉਸ ਸਰੂਪ ਦੀ) ਜਾਣਕਾਰੀ ਹੋ ਜਾਂਦੀ ਹੈ।੨।

(ਉਸ ਅਵਸਥਾ ਵਿਚ ਗੁਰੂ ਦਾ ਯਥਾਰਥ) ਗਿਆਨ (ਪ੍ਰਾਪਤ ਹੁੰਦਾ ਹੈ ਅਤੇ ਖੋਟੀ ਮਤ ਨਾਸ਼ ਹੋ ਜਾਂਦੀ ਹੈ। (ਨਾਮ ਦੇ) ਅੰਮ੍ਰਿਤ ਰਸ ਨਾਲ (ਜੀਵ) ਦਸਮ ਦੁਆਰ ਵਿਚ ਪ੍ਰਸੰਨ ਰਹਿੰਦਾ ਹੈ। ਜਿਹੜਾ (ਮਨੁੱਖ ਦਸਮ ਦੁਆਰ ਵਿਚ ਪਹੁੰਚਣ ਵਾਲੀ) ਕਲਾ ਦਾ ਭੇਦ ਸਮਝ ਲੈਂਦਾ ਹੈ, ਉਸ ਨੂੰ ਪਰਮ ਗੁਰਦੇਵ (ਅਕਾਲ ਪੁਰਖ) ਮਿਲ ਪੈਂਦਾ ਹੈ।੩।

ਦਸਮ ਦੁਆਰ (ਮਨ ਬਾਣੀ ਅਤੇ ਦੇਸ਼ ਕਾਲ ਵਸਤੂ ਤੋਂ) ਪਰੇ ਹੈ, ਅਪਹੁੰਚ ਹੈ, ਉਹ ਪਰਮ ਪੁਰਖ (ਪਰਮੇਸ਼ਰ ਦੀ) ਰਹਿਣ ਦੀ ਉਚੀ ਥਾਂ ਹੈ। (ਸਰੀਰ ਦੇ ਉਪਰਲੇ ਹਿਸੇ, ਸਿਰ ਵਿਚ ਇਕ) ਹੱਟ ਹੈ। (ਉਸ ਹੱਟ ਵਿਚ ਆਲਾ (ਭਾਵ ਦਸਮ ਦੁਆਰ ਹੈ ਅਤੇ ਉਸ) ਆਲੇ ਵਿਚ ਪਰਮਾਤਮਾ ਦੇ ਧਨ ਦੀ ਪ੍ਰਕਾਸ਼ ਰੂਪੀ ਥੈਲੀ ਹੈ।੪।

(ਜਿਹੜਾ ਮਨੁੱਖ ਇਸ ਪ੍ਰਕਾਸ਼ ਰੂਪ ਥੈਲੀ ਵਿਚ ਬ੍ਰਿਤੀ ਲਗਾ ਕੇ ਜਾਗਦਾ (ਭਾਵ ਸਾਵਧਾਨ ਰਹਿੰਦਾ ਹੈ,) ਕਦੇ ਵੀ ਨਹੀਂ ਸੌਂਦਾ (ਉਸ ਉਤੇ ਨਿਰੰਤਰ) ਸਮਾਧੀ ਵਿਚ ਤਿੰਨਾਂ ਗੁਣਾਂ ਤੇ ਤਿੰਨਾਂ ਲੋਕਾਂ ਦਾ ਕੋਈ ਅਸਰ ਨਹੀਂ ਹੁੰਦਾ (ਭਾਵ ਉਥੇ ਤਿੰਨੇ ਗੁਣ ਲੋਪ ਹੋ ਜਾਂਦੇ ਹਨ ਉਨ੍ਹਾਂ ਦਾ ਅਭਾਵ ਹੋ ਜਾਂਦਾ ਹੈ)। (ਉਹ ਪ੍ਰਭੂ ਦਾ ਨਾਮ ਜੋ) ਬੀਜ ਮੰਤਰ ਹੈ ਹਿਰਦੇ ਵਿਚ ਟਿਕਾਈ ਰਖਦਾ ਹੈ। (ਉਸ ਦਾ) ਮਨ (ਮਾਇਆ ਵਲੋਂ) ਉਲਟ ਕੇ ਅਫੁਰ ਹਰੀ ਵਿਚ ਟਿਕਿਆ ਰਹਿੰਦਾ ਹੈ।੫।

(ਉਹ ਮਨੁੱਖ ਸਦਾ) ਜਾਗਦਾ ਰਹਿੰਦਾ ਹੈ (ਭਾਵ ਚੇਤੰਨ ਰਹਿੰਦਾ ਹੈ (ਅਤੇ ਕਦੇ ਵੀ) ਝੂਠ ਨਹੀਂ ਬੋਲਦਾ। ਪੰਜਾਂ ਹੀ ਇੰਦ੍ਰਿਆਂ ਨੂੰ ਆਪਣੇ ਵਸ ਵਿਚ (ਕਾਬੂ) ਕਰਕੇ ਰਖਦਾ ਹੈ (ਉਹ) ਗੁਰੂ ਦੀ ਸਿਖਿਆ (ਉਪਦੇਸ਼ ਨੂੰ ਸਦਾ ਆਪਣੇ) ਚਿਤ ਵਿਚ (ਸੰਭਾਲ ਕੇ) ਰਖਦਾ ਹੈ। (ਆਪਣਾ) ਮਨ ਤੇ ਸਰੀਰ ਪਿਆਰ ਤੇ ਸੇਵਾ ਵਜੋਂ ਪ੍ਰਭੂ ਦੀ ਭੇਟਾ ਕਰ ਦਿੰਦਾ ਹੈ।੬।

(ਉਹ ਮਨੁੱਖ) ਕਰ (ਹੱਥਾਂ) ਨੂੰ ਪੱਤੇ ਤੇ ਸ਼ਾਖਾਂ ਕਰਕੇ ਜਾਣਦਾ ਹੈ। (ਜਿਵੇਂ ਸ਼ਾਖਾਂ ਦੁਆਰਾ ਰੁਖ ਦਾ ਫੈਲਾਉ ਹੁੰਦਾ ਹੈ ਤਿਵੇਂ ਹੱਥਾਂ ਨਾਲ ਸੇਵਾ ਕੀਤਿਆਂ ਮਨੁੱਖੀ ਕਦਰਾਂ ਵਿਚ ਵਾਧਾ ਹੁੰਦਾ ਹੈ)। (ਇਸ ਤਰ੍ਹਾਂ) ਉਹ ਆਪਣਾ ਜਨਮ ਜੂਏ ਵਿਚ ਨਹੀਂ ਹਾਰਦਾ (ਭਾਵ ਅਜਾਈਂ ਨਹੀਂ ਗਵਾਉਂਦਾ)। ਉਹ ਦੈਂਤਾਂ ਵਾਲੇ ਮੰਦੇ ਖ਼ਿਆਲਾਂ ਦੀ ਨਦੀ ਦੇ ਸੋਮੇ ਨੂੰ ਉਕਾ ਹੀ ਬੰਦ ਕਰ ਦਿੰਦਾ ਹੈ। ਪਛਮ ਵਲੋਂ ਫੇਰ ਕੇ (ਭਾਵ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਕੇ ਗਿਆਨ ਦਾ) ਸੂਰਜ ਚੜ੍ਹਾਉਂਦਾ ਹੈ। ਅਜਰ (ਅਵਸਥਾ) ਨੂੰ ਜਰਦਾ (ਸਹਾਰਦਾ ਹੈ ਜਿਥੇ) ਉਸ ਨੂੰ (ਦਸਮ ਦੁਆਰ ਤੋਂ ਇਕ ਰਸ ਅੰਮ੍ਰਿਤ) ਝਰਦਾ ਹੈ। (ਫਿਰ ਉਹ) ਜਗਤ ਦੇ ਮਾਲਕ ਨਾਲ ਗੱਲਾਂ ਬਾਤਾਂ ਕਰਦਾ ਹੈ।੭।

(ਉਸ ਦੇ) ਦਸਮ ਦੁਆਰ (ਵਿਚ) ਚਉ ਮੁਖੀਆ ਦੀਵਾ (ਜਗ ਪੈਂਦਾ ਹੈ, ਭਾਵ ਉਸ ਨੂੰ ਹਰ ਪਾਸੇ ਰਬੀ ਜੋਤਿ ਦਾ ਪ੍ਰਕਾਸ਼ ਦਿਸਦਾ ਹੈ)। (ਉਹ ਵੇਖਦਾ ਹੈ ਕਿ) ਹਰੀ (ਸਭ ਦਾ) ਮੂਲ ਹੈ (ਸਭ ਦੇ) ਵਿਚਕਾਰ ਹੈ (ਅਤੇ) ਪੱਤੇ ਰੂਪ (ਸ੍ਰਿਸ਼ਟੀ ਉਸ ਦੇ ਆਸ ਪਾਸ) ਹੈ। (ਉਹ ਵਾਹਿਗੁਰੂ) ਆਪ ਹੀ ਸਾਰੀਆਂ ਸ਼ਕਤੀਆਂ ਸਹਿਤ (ਉਥੇ ਰਹਿੰਦਾ ਹੈ)। (ਉਹ) ਮਨ ਮਾਣਕ ਨੂੰ (ਸ਼ੁਭ ਖਿਆਲਾਂ ਰੂਪੀ) ਰਤਨਾਂ ਵਿਚ ਪਰੋ ਦਿੰਦਾ ਹੈ।੮।

(ਉਸ ਮਨੁੱਖ ਦੇ) ਅੰਦਰ ਤਿੰਨਾਂ ਭਵਣਾ ਦਾ ਮਾਲਕ (ਜੋ) ਮਾਇਆ ਤੋਂ ਰਹਿਤ ਹੈ (ਆ ਟਿਕਦਾ ਹੈ ਜਿਸ ਦੇ ਫਲ ਸਰੂਪ ਉਸ ਦੇ) ਮੱਥੇ ਉਤੇ, ਆਲੇ ਦੁਆਲੇ ਪਦਮ (ਹਿਰਦਾ ਕਵਲ ਖਿੜ ਪਿਆ ਹੁੰਦਾ ਹੈ)। (ਆਤਮਿਕ ਮੰਡਲ ਦੇ) ਪੰਜ ਪਵਿੱਤਰ ਸ਼ਬਦ ਉਥੇ ਵਜ ਪੈਂਦੇ ਹਨ। ਬੜੇ ਸੰਖ ਵਜਦੇ ਹਨ, ਚੌਰ ਝੁਲਦੇ ਹਨ। (ਜਿਸ ਨੂੰ ਗੁਰੂ ਦਾ) ਗਿਆਨ (ਮਿਲਿਆ ਹੈ, ਉਹ) ਕਾਮਾਦਿ ਦੈਂਤਾਂ ਨੂੰ ਮਲ ਕੇ ਦਲ ਦੇਂਦਾ ਹੈ। (ਹੇ ਪ੍ਰਭੂ! ਤੇਰਾ ਦਾਸ) ਬੇਣੀ ਤੇਰਾ ਨਾਮ ਹੀ ਮੰਗਦਾ ਹੈ।੯।੧।

# ਸਾਰੰਸ਼ ਅਤੇ ਸਿਧਾਂਤ

ਭਗਤ ਬਾਣੀ ਦਾ ਸੰਗ੍ਰਹਿ ਇਤਨੀ ਉਤਮ ਚੇਤਨਤਾ ਤੇ ਅਗੰਮੀ ਸੂਝ ਬੂਝ ਨਾਲ ਕੀਤਾ ਗਿਆ ਹੈ ਕਿ ਇਸ ਦੇ ਦਰਸ਼ਨ ਕੀਤਿਆਂ ਗੁਰਮਤਿ ਸਿਧਾਤਾਂ ਦਾ ਹੁਲਾਰਾ ਪਾਠਕਾਂ ਨੂੰ ਸੁਤੇ ਹੀ 'ਵਾਹੁ ਵਾਹੁ' ਦੇ ਮੰਡਲ ਵਿਚ ਲੈ ਜਾਂਦਾ ਹੈ।

ਪਿਛਲੇ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ 'ਦੇਵ ਸੰਸੈ ਗਾਂਠਿ ਨ ਛੂਟੈ' ਦੀ ਗਲ ਕੀਤੀ ਸੀ, ਇਸ ਸ਼ਬਦ ਵਿਚ ਰਹਾਉ ਵਾਲੀ ਪੰਕਤੀ 'ਸੰਤਹੁ ਤਹਾ ਨਿਰੰਜਨੁ ਰਾਮੁ ਹੈ॥ ਗੁਰ ਗਮਿ ਚੀਨੈ ਬਿਰਲਾ ਕੋਇ' ਪੜ੍ਹ ਕੇ ਸੁਰਤੇ ਨੂੰ ਝੱਟ ਸੋਝੀ ਆ ਜਾਂਦੀ ਹੈ ਕਿ 'ਸਹਸੈ ਜੀਉ ਮਲੀਣੁ ਹੈ' ਅਤੇ 'ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ, ਇਹ ਸਹਸਾ ਇਵ ਜਾਇ' ਦੇ ਭਾਵ ਨਾਲ ਜਾ ਜੁੜਦਾ ਹੈ। ਜਿਵੇਂ ਜੌਹਰੀ ਦੇ ਦਸੇ ਬਿਨਾ ਰਤਨਾ ਦਾ ਪਾਰਖੂ ਬਣਨਾ ਸੰਭਵ ਨਹੀਂ ਤਿਵੇਂ ਗੁਰੂ ਦੇ ਉਪਦੇਸ਼ ਅਥਵਾ ਯਥਾਰਥ ਗਿਆਨ ਤੋਂ ਬਿਨਾ ਨਾਮ ਸਿਮਰਨ ਮਾਰਗ ਵੱਲ ਦੁਲਾਂਘ ਪਟਣੀ ਔਖੀ ਹੈ। ਆਪਣੇ ਬਲ ਤੇ ਬੁਧੀ ਨਾਲ ਨਾ ਸੰਸਿਆਂ ਦੀ ਗੰਢ ਟੁਟਦੀ ਹੈ ਅਤੇ ਨਾ ਹੀ ਆਤਮ-ਮਾਰਗ ਵਿਚ ਜੀਵਨ ਦੀ ਪਰਗਤੀ ਹੁੰਦੀ ਹੈ।

ਇਸ ਸ਼ਬਦ ਦੀ ਆਰੰਭਕ ਪੰਕਤੀਆਂ ਵਿਚ ਇੜਾ, ਪਿੰਗਲ, ਸੁਖਮਨਾ, ਅਤੇ ਤ੍ਰਿਬੇਣੀ ਸੰਗਮ ਦਾ ਜ਼ਿਕਰ ਆਇਆ ਹੈ। ਪਰ ਇਹ ਹਠ ਯੋਗ ਦਾ ਮਾਰਗ ਹੈ, ਜਦੋਂ ਕਿ ਗੁਰਮਤਿ ਸਹਜ ਮਾਰਗ ਦੀ ਸੇਧ ਮਿਲਦੀ ਹੈ। ਹਿੰਦੂ ਧਰਮ ਵਿਚ ਤ੍ਰਿਬੇਣੀ ਦਾ ਇਸ਼ਨਾਨ ਪਵਿੱਤਰ ਮੰਨਿਆ ਜਾਂਦਾ ਹੈ ਪਰ ਸਤਿਗੁਰੂ ਜੀ ਪ੍ਰਯਾਗ ਤੀਰਥ ਨਾਲੋਂ ਸੰਤਾਂ ਦੀ ਚਰਨ ਧੂੜੀ ਵਿਚ ਇਸ਼ਨਾਨ ਕਰਨ ਨੂੰ ਮਹੱਤਵ ਦਿੰਦੇ ਹਨ:--

੧. **ਨਾਨਕ ਧੂੜਿ ਪੁਨੀਤ ਸਾਧ, ਲਖ ਕੋਟਿ ਪਿਰਾਗੇ ॥** [ਪੰਨਾ ੩੨੨

੨. **ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ, ਧੂਰਿ ਸਾਧੂ ਕੀ ਤਾਈ॥**[ਪੰਨਾ ੧੨੬੩

ਗੁਰਮਤਿ ਦਾ ਸਿਧਾਂਤ ਹੈ:-

ੳ) **ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ॥** [ਪੰਨਾ ੯੦੫

ਅ) **ਮਨੁ ਨਿਰਮਲੁ ਨਹੀ ਦਸਵੈ ਦੁਆਰ॥ ਭ੍ਰਮਿ ਭ੍ਰਮਿ ਆਵੈ ਮੂੜਾ ਵਾਰੋ ਵਾਰ॥** [ਪੰ. ੧੧੬੯

ਗਲ ਕੀ ਪ੍ਰਾਣ ਦਸਮ-ਦੁਆਰ ਚੜ੍ਹਾ ਕੇ ਭੀ ਮਨ ਨਿਰਮਲ ਨਹੀਂ ਹੁੰਦਾ। ਇਸ ਲਈ ਮਨ ਨੂੰ ਆਦੇਸ਼ ਦਿੱਤਾ ਹੈ:-

**ਏਕੁ ਧਿਆਵਹੁ ਮੂੜ੍ਹ ਮਨਾ॥ ਪਾਰਿ ਉਤਰਿ ਜਾਹਿ ਇਕ ਖਿਨਾ॥** [ਪੰਨਾ ੧੧੬੯

ਭਗਤ ਬੈਣੀ ਜੀ ਨੇ ਰਹਾਉ ਵਾਲੀ ਪੰਕਤੀ ਵਿਚ ਫੁਰਮਾਇਆ ਹੈ:-

**ਸੰਤਹੁ, ਤਹਾ ਨਿਰੰਜਨੁ ਰਾਮੁ ਹੈ॥ ਗੁਰ ਗਮਿ ਚੀਨੈ ਬਿਰਲਾ ਕੋਇ ॥**
**ਤਹਾ ਨਿਰੰਜਨੁ ਰਮਈਆ ਹੋਇ ॥**

ਤੱਤ ਇਹ ਹੈ ਕਿ ਜਦੋਂ ਤਕ ਪੂਰਾ ਗੁਰੂ ਨਹੀਂ ਮਿਲਦਾ, ਜੋਗ-ਕਲਾ ਦਾ ਵਾਸਤਵ ਭੇਦ ਨਹੀਂ ਬੁਝ ਸਕੀਦਾ। ਦਸਮ ਦੁਆਰ ਤੇ ਚੌਮੁਖੀ ਦੀਵੇ ਦਾ ਜੋ ਸੰਕੇਤ ਹੈ ਇਹ ਸਭ ਜੋਗੀਆਂ ਦੀ ਹਠ ਪ੍ਰਦੀਪਕਾ ਦੀ ਸ਼ਬਦਾਵਲੀ ਹੈ। ਜੋਗ ਨਾਲ ਸਿਧੀ ਦਾ ਪ੍ਰਾਪਤ ਹੋਣਾ ਕੋਈ ਵੱਡੀ ਗਲ ਨਹੀਂ ਪਰ ਸਿਧੀ ਮੁਕਤੀ ਦੇ ਮਾਰਗ ਵਿਚ ਵੱਡੀ ਰੁਕਾਵਟ ਹੈ:--

**ਰਿਧਿ ਸਿਧਿ ਜਾ ਕਉ ਫੁਰੀ, ਤਬ ਕਾਹੂ ਸਿਉ ਕਿਆ ਕਾਜ॥** [ਪੰਨਾ ੧੧੦੩

ਭਗਤ ਬੇਣੀ ਜੀ ਦੇ ਤੱਤ ਵੀਚਾਰ 'ਜਿਨਿ ਆਤਮ ਤਤੁ ਨ ਚੀਨਿਆ ॥ ਸਭ ਫੋਕਟ ਧਰਮ ਅਬੀਨਿਆ'' (ਪੰਨਾ ੧੩੫੧), ਕਰਮ ਕਾਂਡੀਆਂ ਤੇ ਪਖੰਡੀਆਂ ਦੇ ਮੂੰਹ ਤੇ ਕਰਾਰੀ ਚਪੇੜ ਹੈ।

ਦਸਮ ਦੁਆਰ ਬਾਰੇ ਭਗਤ ਬੇਣੀ ਜੀ ਅਤੇ ਭਗਤ ਕਬੀਰ ਜੀ ਦੀ ਸ਼ਬਦਾਵਲੀ ਦਾ ਸੁੰਦਰ ਸੁਮੇਲ ਹੈ:--

**ਪਸਚਮ ਦੁਆਰੇ ਕੀ ਸਿਲ ਓੜ॥ ਤਿਹ ਸਿਲ ਊਪਰਿ ਖਿੜਕੀ ਅਉਰ॥**
**ਖਿੜਕੀ ਊਪਰਿ ਦਸਵਾ ਦੁਆਰੁ॥ ਕਹਿ ਕਬੀਰ, ਤਾਕਾ ਅੰਤੁ ਨ ਪਾਰੁ ॥** [ਪੰ. ੧੧੫੯

ਦਸਮ ਦੁਆਰ ਬਾਰੇ ਪੁਸਤਕਾਂ ਪੜ੍ਹ ਕੇ ਕੁਝ ਲਿਖਣਾ ਐਨੀ ਵੱਡੀ ਗਲ ਨਹੀਂ, ਦਿਮਾਗੀ ਕਸਰਤ ਹੈ, ਪਰ ਗੁਰੂ ਦੁਆਰਾ ਨਾਮ ਦੀ ਘਾਲ ਕਮਾਈ ਕਰਕੇ ਦਸਮ ਦੁਆਰ ਦੇ ਦਰਸ਼ਨਾਂ ਦਾ ਰੰਗ ਮਾਣਨਾ ਉਚੀ ਆਤਮਿਕ ਅਵਸਥਾ ਦੀ ਪ੍ਰਾਪਤੀ ਦਾ ਪ੍ਰਤੀਕ ਹੈ।

ਅੰਤ ਵਿਚ ਜੋਗੀਆਂ ਦੀ ਸ਼ਬਦਾਵਲੀ ਅਨੁਸਾਰ ਉਨ੍ਹਾਂ ਦੀ ਹਠ-ਕਿਰਿਆ ਦੇ ਟਾਕਰੇ ਤੇ ਨਿਰਗੁਣ ਸਰੂਪ ਪ੍ਰਭੂ ਵਿਚ ਮਨ ਜੋੜਨ ਦਾ ਢੰਗ ਦਸਿਆ ਹੈ ਅਤੇ ''ਬੇਣੀ ਜਾਚੈ ਤੇਰਾ ਨਾਮੁ'' ਇਹ ਮੰਗ ਕੀਤੀ ਹੈ।

ਸਤਿਗੁਰੂ ਆਪਣੀ ਮਿਹਰ ਕਰਨ ਗੁਰਸਿੱਖ ਪੁੱਤਰਾਂ ਨੂੰ ਅੰਮ੍ਰਿਤ ਵੇਲੇ ਦੀ ਜਾਗ ਤੇ ਨਾਮ ਦਾ ਅਨੁਰਾਗ ਬਖਸ਼ਿਸ਼ ਕਰਨ ਜਿਸ ਸਦਕਾ ਬ੍ਰਿਤੀ ਸਦਾ ਆਤਮਿਕ ਅਨੰਦ ਵਿਚ ਮਗਨ ਰਹੇ।

**ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ॥**

# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ
(ਤੁਲਨਾਤਮਿਕ ਅਧਿਐਨ)
(14 ਭਾਗਾਂ ਵਿੱਚ ਸੰਪੂਰਨ ਸਟੀਕ)

| *ਪੋਥੀ ਨੰਬਰ.* | *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ* | *ਰਾਗ* |
|---|---|---|
| 1 | 1 ਤੋਂ 93 | ਸਿਰੀ |
| 2 | 94 ਤੋਂ 150 | ਮਾਝ |
| 3 | 151 ਤੋਂ 261 | ਗਉੜੀ |
| 4 | 262 ਤੋਂ 346 | ਗਉੜੀ |
| 5ਵੀਂ | 347 ਤੋਂ 435 | ਆਸਾ |
| 6ਵੀਂ | 435 ਤੋਂ 556 | ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ |
| 7ਵੀਂ | 557 ਤੋਂ 710 | ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ |
| 8ਵੀਂ | 711 ਤੋਂ 858 | ਟੋਡੀ, ਬੈਰਾੜੀ, ਤਿਲੰਗ, ਸੂਹੀ ਅਤੇ ਬਿਲਾਵਲੁ |
| 9ਵੀਂ | 859 ਤੋਂ 975 | ਰਾਗੁ ਗੋਂਡ, ਰਾਮਕਲੀ |
| 10ਵੀਂ | 975 ਤੋਂ 1106 | ਨਟ ਨਾਰਾਇਨ, ਮਾਲੀ ਗਉੜਾ ਅਤੇ ਮਾਰੂ |
| 11ਵੀਂ | 1107 ਤੋਂ 1196 | ਤੁਖਾਰੀ, ਕੇਦਾਰਾ, ਭੈਰਉ ਅਤੇ ਬਸੰਤੁ |
| 12ਵੀਂ | 1197 ਤੋਂ 1318 | ਸਾਰੰਗ, ਮਲ੍ਹਾਰ, ਕਾਨੜਾ |
| 13ਵੀਂ | 1319 ਤੋਂ 1377 | ਕਲਿਆਨ, ਪ੍ਰਭਾਤੀ, ਜੈਜਾਵੰਤੀ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ,<br>ਸਲੋਕ ਭਗਤ ਕਬੀਰ ਜੀਉ ਕੇ |
| 14ਵੀਂ | 1377 ਤੋਂ 1430 | ਸਲੋਕ ਸ਼ੇਖ ਫਰੀਦ ਕੇ, ਸਵੱਯੇ ਸ੍ਰੀ ਮੁਖਬਾਕੁ ਮ:੫, ਸਵਈਏ ਮਹਲੇ ਪਹਿਲੇ ਕੇ ਤੋਂ ਪੰਜਵੇਂ ਕੇ ਤੱਕ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ, ਸਲੋਕ ਮਹਲਾ ੫, ਰਾਗੁ ਮਾਲਾ |

# ਪੁਸਤਕ ਸੂਚੀ

| | |
|---|---|
| 1. | ਜਪੁ ਨਿਰਣੈ (ਸਟੀਕ) |
| 2. | ਚੰਡੀ ਦੀ ਵਾਰ ਨਿਰਣੈ (ਸਟੀਕ) |
| 3. | ਆਸਾ ਕੀ ਵਾਰ ਨਿਰਣੈ (ਸਟੀਕ) |
| 4. | ਅਕਾਲ ਉਸਤਤਿ ਨਿਰਣੈ (ਸਟੀਕ) |
| 5. | ਗੁਰਬਾਣੀ ਨਿਤਨੇਮ ਨਿਰਣੈ ਸਟੀਕ |
| 6. | ਗੁਰਮਤਿ ਬੈਰਾਗ ਦਰਸ਼ਨ |
| 7. | ਜੈਤਸਰੀ ਕੀ ਵਾਰ ਨਿਰਣੈ (ਸਟੀਕ) |
| 8. | ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ) |
| 9. | ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ |
| 10. | ਵੈਰਾਗ ਲਹਿਰਾਂ ਤੇ ਸਫਲ ਜੀਵਨ |
| 11. | ਗੁਰਮਤਿ ਕੜ੍ਹਾਹ ਪ੍ਰਸ਼ਾਦ ਮਰਯਾਦਾ (ਇਤਿਹਾਸਕ ਖੋਜ) |
| 12. | ਅਨੰਦੁ ਪਰਮਾਰਥ (ਇੱਕ ਅਧਿਆਤਮਿਕ ਅਧਿਐਨ) |
| 13. | ਰਾਮਕਲੀ ਕੀ ਵਾਰ ਮਹਲਾ ੩ (ਸਟੀਕ) |
| 14. | ਵਾਰ ਸੱਤਾ ਬਲਵੰਡ (ਸਟੀਕ) |
| 15. | ਸਿਧ ਗੋਸਟਿ ਨਿਰਣੈ (ਸਟੀਕ) |
| 16. | ਬਾਰਹ ਮਾਹਾ ਦਰਪਣ |
| 17. | ਮੌਤ ਕੀ ਹੈ ? (ਵਾਧਿਆਂ ਵਾਲਾ ਨਵਾਂ ਐਡੀਸ਼ਨ) |
| 18. | ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ (ਸਟੀਕ) |
| 19. | ਬਾਣੀ ਸ਼ੇਖ ਫ਼ਰੀਦ ਜੀ (ਸਟੀਕ) |
| 20. | ਗੁਰਬਾਣੀ ਪਾਠ ਪਰੰਪਰਾ ਨਿਰਣੈ |
| 21. | ਸਲੋਕ ਸਹਸਕ੍ਰਿਤੀ ਤੇ ਗਾਥਾ (ਸਟੀਕ) |
| 22. | ਨਾਮ ਦਰਸ਼ਨ |
| 23. | ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ) ਨਵਾਂ ਐਡੀਸ਼ਨ |
| 24. | ਸਮਰਥ ਗੁਰੂ |
| 25. | ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ) |
| 26. | ਅੰਮ੍ਰਿਤ ਫ਼ਿਲਾਸਫ਼ੀ |
| 27. | ਸ੍ਰੀ ਦਸਮ ਗ੍ਰੰਥ ਦਰਪਣ |
| 28. | ਗੁਰਮਤਿ ਅਰਦਾਸਿ ਫ਼ਿਲਾਸਫ਼ੀ |
| 29. | ਗੁਰਮਤਿ ਜੀਵਨ ਫ਼ਿਲਾਸਫ਼ੀ – ਜੀਵਨ ਕੀ ਹੈ? |
| 30. | ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ) |
| 31. | ਸਲੋਕ ਭਗਤ ਕਬੀਰ ਜੀਉ ਕੇ (ਸਟੀਕ) |
| 32. | ਸਵਯੇ ਸ੍ਰੀ ਮੁਖਬਾਕ ਮਹਲਾ ੫ ਅਤੇ ਭੱਟਾਂ ਦੇ ਸਵਈਏ ਸਟੀਕ |
| 33. | ਸੁਖਮਨੀ ਸਟੀਕ (ਗੁਟਕਾ) |
| 34. | ਜਾਪੁ ਸਾਹਿਬ (ਸਟੀਕ) |
| 35. | ਗੁਰਬਾਣੀ ਸੰਖਿਆ ਬੋਧ ਕੋਸ਼ |
| 36. | ਨਵੀਨ ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ) |
| 37. | ਗਾਥਾ ਜੀਵਨ ਦਰਸ਼ਨ ਦਸ ਗੁਰੂ ਸਾਹਿਬਾਨ (ਭਾਗ ਪਹਿਲਾ) |